# ਤਾਰੀਖ਼-ਇ-ਪੰਜਾਬ

## ਕਨ੍ਹੱਈਆ ਲਾਲ

ਅਨੁਵਾਦਕ
ਜੀਤ ਸਿੰਘ ਸੀਤਲ ਐਮ. ਏ., ਪੀ-ਐਚ. ਡੀ.
ਪੰਜਾਬੀ ਯੂਨੀਵਰਸਿਟੀ, ਪਟਿਆਲਾ







ਮਟ੍ਰਾਰ,
ਬਿ਼ ਕੀਤੀ
ਈ, ਨੇ ਛਾਪੀ।

ਨੀਵਰਸਿਟੀ, ਪਟਿਆਲਾ

Translation in Punjabi of Kanaihya Lal's *Tarikh-i-Punjab*
by Jit Singh Seetal, M.A., Ph.D.



ਕਾਪੀਆਂ 1100
ਜਨਵਰੀ 1968



ਮੁੱਲ : 12 ਰੁਪਏ



ਸਰਦਾਰ ਅਮ੍ਰੀਕ ਸਿੰਘ, ਰਜਿ
ਪੰਜਾਬੀ ਯੂਨੀਵਰਸਿਟੀ ਨੇ ਪ੍ਰਕਾ
ਅਤੇ ਵਰਕਰਜ਼ ਪ੍ਰਿੰਟਿੰਗ ਪ੍ਰੈਸ, ਅੰਬਾਲਾ

ਪੰਜਾਬੀ ਯੂ

# ਮੁੱਖ-ਬੰਧ

ਪੰਜਾਬੀ ਯੂਨੀਵਰਸਿਟੀ ਦੇ ਬਹੁ-ਪੱਖੀ ਕਾਰਜ-ਕਰਮਾਂ ਵਿਚੋਂ ਪੁਰਾਤਨ ਗ੍ਰੰਥਾਂ, ਹੱਥ-ਲਿਖਤਾਂ ਤੇ ਦੁਰਲਭ ਪੁਸਤਕਾਂ ਨੂੰ ਇਕੱਤਰ ਕਰਨ ਅਤੇ ਉਨ੍ਹਾਂ ਦੇ ਪੰਜਾਬੀ ਵਿਚ ਉਲਥੇ ਕਰਵਾਉਣ ਦਾ ਕੰਮ ਵਿਸ਼ੇਸ਼ ਮਹੱਤਾ ਰਖਦਾ ਹੈ। ਪੰਜਾਬ ਦਾ ਬਹੁਤ ਸਾਰਾ ਇਤਿਹਾਸ ਫਾਰਸੀ ਸੋਮਿਆਂ ਤੇ ਗ੍ਰੰਥਾਂ ਵਿਚ ਪਇਆ ਹੈ। ਇਸ ਸਰਮਾਏ ਨੂੰ ਪੰਜਾਬੀ ਵਿਚ ਉਲਥਾਉਣਾ ਅਤੇ ਗੁਰਮੁਖੀ ਵਿਚ ਰੂਪਾਂਤ੍ਰਿਤ ਕਰਨਾ ਅਤਿ ਜ਼ਰੂਰੀ ਹੈ। ਪਿਛਲੇ ਪੰਜ ਸੌ ਸਾਲਾਂ ਦੇ ਪੰਜਾਬ ਦਾ ਚੋਖਾ ਇਤਿਹਾਸ ਸਾਨੂੰ ਫਾਰਸੀ ਤੇ ਉਰਦੂ ਮੂਲ ਸੋਮਿਆਂ ਰਾਹੀਂ ਪ੍ਰਾਪਤ ਹੁੰਦਾ ਹੈ। ਬੂਟੇ ਸ਼ਾਹ ਦੀ 'ਤਾਰੀਖ-ਇ-ਪੰਜਾਬ', (ਫਾਰਸੀ) ਦੀਵਾਨ ਅਮਰ ਨਾਥ ਦਾ ਜ਼ਫਰਨਾਮਾ, ਖੁਲਾਸਉਤ-ਤਵਾਰੀਖ; ਗਨੇਸ਼ ਦਾਸ ਦਾ ਚਹਾਰ-ਗੁਲਸ਼ਨ-ਇ-ਪੰਜਾਬ (ਉਰਦੂ)—ਤੇ ਕਨ੍ਹਈਆ ਲਾਲ ਦੀ ਤਾਰੀਖ-ਇ-ਪੰਜਾਬ (ਉਰਦੂ) ਕੁਝ ਇਕ ਅਜੇਹੀਆਂ ਪੁਸਤਕਾਂ ਹਨ, ਜਿਨ੍ਹਾਂ ਦੇ ਅਨੁਵਾਦ ਪੰਜਾਬੀ ਵਿਚ ਕਰਵਾਏ ਜਾ ਰਹੇ ਹਨ। ਇਸ ਨਾਲ ਪੰਜਾਬ ਦੇ ਇਤਿਹਾਸ ਦੇ ਕਈ ਅਨ੍ਹੇਰੇ ਪੱਖ ਅਸਲ ਰੂਪ ਵਿਚ ਚਾਨਣੇ ਵਿਚ ਆਉਣਗੇ।

ਕਨ੍ਹਈਆ ਲਾਲ 'ਹਿੰਦੀ' ਕਰਤਾ 'ਤਾਰੀਖ-ਇ-ਪੰਜਾਬ' ਆਪਣੀ ਬਾਬਤ ਇਸ ਪੁਸਤਕ ਦੇ ਆਰੰਭ ਵਿਚ 'ਗ੍ਰੰਥ ਰਚਨ ਬਾਰੇ' ਸ਼ੀਰਸ਼ਕ ਹੇਠ ਜਾਣ-ਪਛਾਣ ਇਉਂ ਕਰਵਾਉਂਦਾ ਹੈ ਕਿ ਉਹ ਸੁਰਗਵਾਸੀ ਲਾਲਾ ਹਰਿਨਾਰਾਇਣ ਕਾਇਸਥ ਮਾਥੁਰ ਦਾ ਸਪੁਤ੍ਰ ਸੀ। ਉਸਦਾ ਪਿਤਾ ਜਲੇਸਰ ਤੋਂ ਆ ਕੇ ਲਾਹੌਰ ਆ ਵਸਿਆ, ਅਤੇ ਉਸ ਨੂੰ ਸਰ ਹੈਨਰੀ ਡੇਵਿਸ; ਲੈਫਟੀਨੈਂਟ ਗਵਰਨਰ, ਪੰਜਾਬ ਨੇ ਕਈ ਜ਼ਰੂਰੀ ਕੰਮ ਸੌਂਪ ਰਖੇ ਸਨ ਪਰ ਫਿਰ ਵੀ ਉਹ ਸਮਾਂ ਕੱਢ ਕੇ ਸ਼ਾਮ ਸਵੇਰੇ ਕੁਝ ਲਿਖਦਾ ਰਹਿੰਦਾ ਤੇ ਇਸ ਪੁਸਤਕ ਲਿਖਣ ਤਕ ਉਹ ਛੇ ਪੁਸਤਕਾਂ ਕਵਿਤਾ ਵਿਚ ਤਿਆਰ ਕਰ ਚੁੱਕਾ ਸੀ। ਉਸਦੀ ਸਭ ਤੋਂ ਪਹਲੀ ਪੁਸਤਕ 'ਗੁਲਜ਼ਾਰ-ਇ-ਹਿੰਦੀ' ਫਾਰਸੀ ਨਜ਼ਮ ਵਿਚ ਸੀ, ਜਿਸ ਪਿਛੋਂ ਉਸ 'ਮੁਨਾਜਾਤ-ਏ-ਹਿੰਦੀ', (ਫ਼ਾਰਸੀ), 'ਅਖ਼ਲਾਕ ਏ-ਹਿੰਦੀ' (ਉਰਦੂ) ਲਿਖੀਆਂ, ਇਹ ਕਈ ਵਾਰ ਪ੍ਰਕਾਸ਼ਿਤ ਹੋਈਆਂ। ਫਿਰ ਉਸਨੂੰ ਖਿਆਲ ਆਇਆ ਕਿ ਉਹ ਮਹਾਰਾਜਾ ਰਣਜੀਤ ਸਿੰਘ ਦਾ ਹਾਲ ਨਜ਼ਾਮੀ ਗੰਜਵੀ ਦੇ ਨਮੂਨੇ ਤੇ ਤਕਾਰਬ ਬਹਿਰ ਵਿਚ ਨਜ਼ਮ ਕਰੇ। ਇਹ ਕੰਮ ਉਸ ਨੇ 1872 ਈ. ਵਿਚ ਆਰੰਭ ਕੀਤਾ ਤੇ ਤਿੰਨ ਸਾਲ ਪਿਛੋਂ ੧੮੭੫ ਈ. ਵਿਚ ਸਮਾਪਤ ਕੀਤਾ। ਇਹ ਗ੍ਰੰਥ ਫਾਰਸੀ ਵਿਚ ਹੋਣ ਕਾਰਣ ਆਮ ਪਾਠਕ ਇਸ ਤੋਂ ਯੋਗ ਲਾਭ ਪ੍ਰਾਪਤ ਨਹੀਂ ਕਰ ਸਕਦੇ ਸਨ। ਇਸ ਲਈ ਉਸਨੇ ਉਕਤ ਗ੍ਰੰਥ ਨੂੰ ਉਰਦੂ ਵਾਰਤਕ ਵਿਚ ਕੀਤਾ ਤੇ ਉਸਦਾ ਨਾਮ 'ਤਾਰੀਖ-ਇ-ਪੰਜਾਬ' ਰਖਿਆ, ਹਥਲੀ ਪੁਸਤਕ 'ਤਾਰੀਖ-ਇ-ਪੰਜਾਬ' ਦਾ ਪੰਜਾਬੀ ਰੂਪ ਹੈ।

ਇਹ ਪੁਸਤਕ ਸੱਤਾਂ ਭਾਗਾਂ ਵਿਚ ਵੰਡੀ ਹੋਈ ਹੈ। ਪਹਲੇ ਭਾਗ ਵਿਚ ਬਾਬਾ ਨਾਨਕ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ ਦੇ ਹਾਲ ਹਨ। ਦੂਜੇ ਭਾਗ ਵਿਚ

ਸਿੱਖਾਂ ਦੀਆਂ ਬਾਰਾਂ ਮਿਸਲਾਂ ਦਾ ਹਾਲ ਹੈ। ਤੀਜੇ ਭਾਗ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਜੀਵਨ-ਕਥਾ ਤੇ ਉਸ ਦੇ ਰਾਜ ਦਾ ਹਾਲ ਹੈ। ਚੌਥੇ ਭਾਗ ਵਿਚ 'ਮਹਾਰਾਜਾ ਖੜਕ ਸਿੰਘ', ਕੰਵਰ ਨੌਨਿਹਾਲ ਸਿੰਘ ਤੇ ਮਹਾਰਾਜਾ ਸ਼ੇਰ ਸਿੰਘ ਦੇ ਸਮੇਂ ਦੇ ਹਾਲ ਹਨ। ਪੰਜਵੇਂ ਭਾਗ ਵਿਚ ਮਹਾਰਾਜਾ ਦਲੀਪ ਸਿੰਘ ਤੇ ਅੰਗ੍ਰੇਜ਼ਾਂ ਨਾਲ ਜੰਗਾਂ ਜੁੱਧਾਂ ਦਾ ਹਾਲ ਵਰਣਨ ਕੀਤਾ ਗਇਆ ਹੈ। ਛੇਵਾਂ ਭਾਗ ਅੰਗ੍ਰੇਜ਼ਾਂ ਦੇ ਰਾਜ ਸਮੇਂ ਦਾ ਹਾਲ ਦੇਂਦਾ ਹੈ ਅਤੇ ੧੮੫੭ ਦੇ ਗ਼ਦਰ ਨੂੰ ਬਿਆਨ ਕਰਦਾ ਹੈ। ਸੱਤਵੇਂ ਭਾਗ ਵਿਚ 'ਜੰਮੂ ਤੇ ਕਸ਼ਮੀਰ' ਰਾਜ ਦਾ ਹਾਲ ਦਿੱਤਾ ਗਇਆ ਹੈ। ਅੰਤਿਕਾ ਵਿਚ ਕਿਤਾਬ ਦੇ ਖਾਤਮੇ ਬਾਰੇ ਦਸਿਆ ਹੈ ਕਿ ਇਹ ਤੀਜੀ ਵਾਰ ੧੮੮੭ ਈ. ਵਿਚ ਛਾਪੀ ਗਈ। ਇਸਦੀ ਦੂਜੀ ਛਾਪ ਗਵਰਨਰ ਜਨਰਲ ਲਾਰਡ ਲਿਟਨ ਦੇ ਸਮੇਂ 1881 ਈ. ਵਿਚ ਨਿਕਲੀ ਸੀ।

'ਤਾਰੀਖ਼-ਇ-ਪੰਜਾਬ' ਤੋਂ ਪਹਲਾਂ ਕਨ੍ਹੱਈਆ ਲਾਲ ਹਿੰਦੀ ਨੇ 'ਰਣਜੀਤ ਨਾਮਾ' ਕਵਿਤਾ ਵਿਚ ਲਿਖਿਆ ਸੀ। ਪਰ ਉਸ ਵਿਚ ਦਸਾਂ ਗੁਰੂਆਂ ਤੇ ਮਹਾਰਾਜਾ ਰਣਜੀਤ ਸਿੰਘ ਦਾ ਹਾਲ ਕੇਵਲ ਸੰਖੇਪ ਰੂਪ ਵਿਚ ਹੀ ਦਿੱਤਾ ਗਇਆ ਸੀ। ਪਰੰਤੂ 'ਤਾਰੀਖ' ਵਿਚ ਦਸਾਂ ਗੁਰੂਆਂ ਤੋਂ ਛੁਟ 'ਬਾਰਾਂ ਮਿਸਲਾਂ', ਉਨ੍ਹਾਂ ਦੀਆਂ ਰਿਆਸਤਾਂ ਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਹਾਲ ਵਿਸਤਾਰ ਪੂਰਬਕ ਦਿੱਤੇ ਗਏ ਹਨ ਅਤੇ ਰਿਆਸਤ ਜੰਮੂ ਕਸ਼ਮੀਰ ਦੇ ਹਾਲ ਦੇ ਨਾਲ ਨਾਲ ਅੰਗ੍ਰੇਜ਼ੀ ਰਾਜ ਸਮੇਂ ਬਾਰੇ ਵੀ ਚਾਨਣ ਪਾਇਆ ਹੈ।

ਇਹ ਪੁਸਤਕ ਸਾਹਿਤਿਕ ਵਾਰਤਕ ਵਿਚ ਰਚੀ ਗਈ ਸੀ। ਸਾਨੂੰ ਇਹ ਦੱਸਣ ਵਿਚ ਪ੍ਰਸੰਨਤਾ ਹੁੰਦੀ ਹੈ ਕਿ ਇਸ ਦਾ ਅਨੁਵਾਦ ਸੁੰਦਰ, ਸਾਦਾ ਤੇ ਸਾਹਿਤਿਕ ਪੰਜਾਬੀ ਵਿਚ ਕੀਤਾ ਗਇਆ ਹੈ ਅਤੇ ਇਸ ਨੂੰ ਅਜੇਹਾ ਸਰਲ ਰੂਪ ਡਾਕਟਰ ਜੀਤ ਸਿੰਘ ਸੀਤਲ ਨੇ ਦਿੱਤਾ ਹੈ।

ਪੂਰਨ ਆਸ ਹੈ ਕਿ ਇਹ ਪੁਸਤਕ ਪੰਜਾਬ ਇਤਿਹਾਸ ਦੇ ਕੀਮਤੀ ਸਰਮਾਏ ਵਿਚ ਠੋਸ ਤੇ ਵਿਸ਼ੇਸ਼ ਵਾਧਾ ਕਰੇਗੀ ਅਤੇ ਇਤਿਹਾਸ ਦੇ ਵਿਦਿਆਰਥੀ, ਖੋਜੀ ਤੇ ਪਾਠਕ ਇਸ ਤੋਂ ਲੋੜੀਂਦਾ ਲਾਭ ਉਠਾਉਣਗੇ।

ਕ੍ਰਿਪਾਲ ਸਿੰਘ ਨਾਰੰਗ

ਪੰਜਾਬੀ ਯੂਨੀਵਰਸਿਟੀ, ਪਟਿਆਲਾ — ਵਾਈਸ-ਚਾਂਸਲਰ

4 ਮਾਰਚ, 1968

# ਤਤਕਰਾ

## ਭਾਗ ਪਹਲਾ

### ੧. ਗ੍ਰੰਥ ਰਚਨ ਬਾਰੇ



## ਭਾਗ ਦੂਜਾ

### ੨. ਸਿੱਖਾਂ ਦੀਆਂ ਬਾਰਾਂ ਮਿਸਲਾਂ ਦਾ ਹਾਲ



## ਭਾਗ ਤੀਜਾ

### ੩. ਮਹਾਰਾਜਾ ਰਣਜੀਤ ਸਿੰਘ ਬਹਾਦਰ ਦੀਆਂ ਉਮਰ ਭਰ ਦੀਆਂ ਸਾਰੀਆਂ ਜਿੱਤਾਂ, ਮੁਹਿੰਮਾਂ ਤੇ ਘਟਨਾਵਾਂ ਦਾ ਹਾਲ

ਕਰਨਾ ੧੩੫, ਮਹਾਰਾਜਾ ਰਣਜੀਤ ਸਿੰਘ ਦੀ ਗੁਜਰਾਤ ਉਪਰ ਚਾਈ ੧੯੩, ਮਹਾਰਾਜਾ ਰਣਜੀਤ ਸਿੰਘ ਦਾ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਨਾਲ ਪੱਗ ਵਟਾਉਣਾ, ਚਨਿਓਟ ਤੇ ਕਸੂਰ ਉਤੇ ਚੜ੍ਹਾਈ ਕਰਨਾ ਤੇ ਸੁਜਾਨਪੁਰ ਉੱਪਰ ਕਬਜ਼ਾ ਕਰਨਾ ੧੪੨, ਮਹਾਰਾਜਾ ਰਣਜੀਤ ਸਿੰਘ ਦਾ ਕਸੂਰ ਤੇ ਚੜ੍ਹਾਈ ਕਰਨਾ, ਮੁਲਤਾਨ ਦੀ ਮੁਹਿੰਮ ਲਈ ਚੜ੍ਹਨਾ ਅਤੇ ਅੰਮ੍ਰਿਤਸਰ ਵਿਚ ਦਾਖ਼ਿਲ ਹੋ ਭੰਗੀਆਂ ਦਾ ਇਲਾਕਾ ਫਤਹ ਕਰਨਾ ੧੪੭, ਮਹਾਰਾਜਾ ਰਣਜੀਤ ਸਿੰਘ ਦਾ ਸ਼ਹਰ ਝੰਗ ਉੱਪਰ ਹਮਲਾ ਕਰਨਾ, ਅਤੇ ਅਹਮਦ ਖਾਂ ਦਾ ਮੁਲਤਾਨ ਨੂੰ ਨੱਸ ਜਾਣਾ ਅਤੇ ਉੱਚ ਦੇ ਹਾਕਿਮ ਦਾ ਮਹਾਰਾਜੇ ਦੇ ਅਧੀਨ ਹੋਣਾ ਅਤੇ ਮਹਾਰਾਜਾ ਜਸਵੰਤ ਰਾਓ ਹੋਲਕਰ ਮਰਹੱਟੇ ਦਾ ਅੰਮ੍ਰਿਤਸਰ ਵਿਖੇ ਆਉਣਾ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਪਟਿਆਲਾ, ਨਾਭਾ ਤੇ ਜੀਂਦ ਦੇ ਰਈਸਾਂ ਵਿਚਕਾਰ ਝਗੜੇ ਵਾਲੀ ਜ਼ਮੀਨ ਦੇ ਮੁਕੱਦਮੇ ਨੂੰ ਨਿਪਟਾਉਣ ਲਈ ਜਾਣਾ ੧੫੫, ਮਹਾਰਾਜਾ ਰਣਜੀਤ ਸਿੰਘ ਦਾ ਰਾਜਾ ਸੰਸਾਰ ਚੰਦ ਦੀ ਸਹਾਇਤਾ ਲਈ ਕਾਂਗੜੇ ਪਧਾਰਨਾ ਤੇ ਉਥੋਂ ਗੋਰਖਾ ਲਸ਼ਕਰ ਨੂੰ ਬਾਹਰ ਕੱਢਣਾ ਅਤੇ ਸ਼ਹਜ਼ਾਦਾ ਸ਼ੇਰ ਸਿੰਘ ਦਾ ਜਨਮ ਧਾਰਣਾ ਤੇ ਜੰਗ ਯੁੱਧ ਪਿਛੋਂ ਸ਼ਹਰ ਕਸੂਰ ਨੂੰ ਫਤਹ ਕਰਨਾ ਤੇ ਮੁਲਤਾਨ ਤੇ ਚੜ੍ਹਾਈ ਕਰਨਾ ਅਤੇ ਬਹਾਵਲਪੁਰ ਤੋਂ ਨਜ਼ਰਾਨਾ ਲੈਣਾ ੧੬੩, ਮਹਾਰਾਜਾ ਰਣਜੀਤ ਸਿੰਘ ਦਾ ਸੱਦੇ ਉਪਰ ਪਟਿਆਲੇ ਜਾਣਾ ਅਤੇ ਮਲੇਰਕੋਟਲਾ ਰਿਆਸਤਾਂ ਤੋਂ ਨਜ਼ਰਾਨੇ ਦੀਆਂ ਰਕਮਾਂ ਵਸੂਲ ਕਰਨਾ ਤੇ ਕਿਲ੍ਹਾ ਨਾਗਇਣ ਗੱਜ਼੍ਹ ਦਾ ਫਤਹ ਕਰਨਾ ਤੇ ਪਠਾਨ ਕੋਟ ਤੇ ਸਿਆਲ ਕੋਟ ਦੇ ਕਿਲ੍ਹਿਆਂ ਨੂੰ ਆਪਣੇ ਕਬਜ਼ੇ ਵਿਚ ਲਿਆਉਣਾ ਅਤੇ ਰਾਜਾ ਜਸਰੋਟਾਂ ਚੰਬਾ ਤੇ ਡਸਕਾ ਦਾ ਅਧੀਨ ਹੋਣਾ ਤੇ ਸਾਹਿਬ ਸਿੰਘ ਗੁਜਰਾਤੀਏ ਪਾਸੋਂ ਨਜ਼ਰਾਨਾ ਲੈਣਾ ਸਮੇਤ ਅਹਮਦਸ਼ਾਹੀ ਤੋਪ ਦੇ ਜੰਗ ਯੁੱਧ ਕਰਨ ਉਪਰੰਤ ਕਿਲ੍ਹਾ ਸੇਖੂ ਪੂਰਾ ਉੱਤੇ ਕਬਜ਼ਾ ਕਰਨਾ ੧੭੪, ਅੰਗ੍ਰੇਜ਼ੀ ਸਫ਼ੀਰ (ਰਾਜਦੂਤ) ਮੈਟਕਾਫ ਸਾਹਿਬ ਦਾ ਲਾਹੌਰ ਆਉਣਾ ਅਤੇ ਅੰਗ੍ਰੇਜ਼ੀ ਸਰਕਾਰ ਤੇ ਸਰਕਾਰ ਲਾਹੌਰ ਵਿਚਕਾਰ ਸਤਲੁਜ ਦਰਿਆ ਦਾ ਦੋਹਾਂ ਦੇਸ਼ਾਂ ਦੀ ਸਰਹੱਦ ਕਾਇਮ ਹੋਣਾ ਤੇ ਮਿਤ੍ਰਤਾ ਸਥਾਪਿਤ ਹੋਣਾ ਅਤੇ ਸਤਲੁਜੋਂ ਪਾਰਲੇ ਕਈ ਇਲਾਕਿਆਂ ਦਾ ਫਤਹ ਹੋਣਾ ਤੇ ਹਰ ਇਕ ਰਈਸ ਪਾਸੋਂ ਨਜ਼ਰਾਨਾ ਲੈਣਾ ਅਤੇ ਗੋਰਖਾ ਲਸ਼ਕਰ ਨੂੰ ਕੱਢਣ ਪਿਛੋਂ ਕਿਲ੍ਹਾ ਕਾਂਗੜਾ ਉੱਪਰ ਮਹਾਰਾਜਾ ਰਣਜੀਤ ਸਿੰਘ ਦਾ ਕਬਜ਼ਾ ਹੋਣਾ ੧੮੫, ਮਹਾਰਾਜਾ ਰਣਜੀਤ ਸਿੰਘ ਦਾ ਜੰਮੂ ਪਹਾੜ, ਵਜ਼ੀਰਾਬਾਦ, ਗੁਜਰਾਤ, ਇਸਲਾਮਗੜ੍ਹ, ਜਲਾਲਪੁਰ, ਖ਼ੁਸ਼ਾਬ, ਭਿੰਬਰ, ਕਿਲ੍ਹਾ ਰੰਗ ਤੇ ਜਲੰਧਰ ਫਤਹ ਕਰਨਾ ਅਤੇ ਕਾਬਲ ਦੇ ਗੱਦੀਓਂ ਲਥੇ ਬਾਦਸ਼ਾਹ ਸ਼ਾਹ ਜ਼ਮਾਨ ਤੇ ਸ਼ੁਜਾਹ ਨਾਲ ਮੁਲਾਕਾਤ ਕਰਨੀ ੧੯੭, ਮਹਾਰਾਜਾ ਰਣਜੀਤ ਸਿੰਘ ਦਾ ਮੁਲਤਾਨ ਉੱਪਰ ਤੀਜੀ ਵਾਰ ਚੜ੍ਹਾਈ ਕਰਨਾ ਤੇ ਵਾਪਸ ਆ ਕੇ ਦਲ ਸਿੰਘ ਦੀ ਨਿਯੁਕਤੀ ਤੇ ਇਲਾਕਾ ਉੱਚ, ਮਿੱਠਾ ਟਿਵਾਨਾ ਤੇ ਕੋਟ ਕਮਾਲੀਆ ਦਾ ਫ਼ਤਹ ਕਰਨਾ ਤੇ ਮੁਲਕ ਨੱਕਾ ਦਾ ਜ਼ਬਤ ਹੋਣਾ ਤੇ ਪਹਾੜੀ ਰਾਜਿਆਂ ਪਾਸੋਂ ਨਜ਼ਰਾਨਾ ਵਸੂਲ ਕਰਨਾ ਤੇ ਦੂਜੀ ਵਾਰ ਭਿੰਬਰ ਉਤੇ ਹਮਲਾ ਕਰਨਾ ਅਤੇ ਕਾਬਲ ਦੇ ਵਜ਼ੀਰ ਫਤਹ ਖਾਨ ਦੀ ਸਹਾਇਤਾ ਲਈ ਫ਼ੌਜ ਦਾ ਕਸ਼ਮੀਰ ਲਈ ਨਿਯੁਕਤ ਹੋਣਾ ਤੇ ਕਿਲ੍ਹਾ ਅਟਕ ਦਾ ਕਬਜ਼ੇ ਵਿਚ ਆਉਣਾ ਤੇ ਅਫ਼ਗਾਨੀ ਫ਼ੌਜ ਨਾਲ ਜੰਗ ਕਰਨਾ ਤੇ ਉਸ ਉਪਰ ਵਿਜੈ ਪ੍ਰਾਪਤ ਕਰਨਾ ਅਤੇ ਸ਼ਾਹ ਸ਼ੁਜਹ ਉੱਲ ਮੁਲਕ ਪਾਸੋਂ ਕੋਹ ਨੂਰ ਹੀਰਾ ਖੋਹ

## ਭਾਗ ਚੌਥਾ



## ਭਾਗ ਪੰਜਵਾਂ



## ਭਾਗ ਛੇਵਾਂ

## ਗ੍ਰੰਥ ਰਚਨ ਬਾਰੇ

**ਰੱਬ** ਦੀ ਮਿਫ਼ਤ ਸਨਾ ਤੇ ਉਸ ਦਾ ਸ਼ੁਕਰ ਕਰਨ ਪਿਛੋਂ ਕਾਮਲ ਲੋਕਾਂ ਦੇ ਦਰ ਤੋਂ ਪ੍ਰਾਪਤੀ ਕਰਨ ਵਾਲਾ ਰਾਏ ਬਹਾਦਰ ਕਨੱਈਆ ਲਾਲ 'ਹਿੰਦੀ' ਸਪੁਤ੍ਰ ਸੁਰਗ-ਵਾਸੀ ਲਾਲਾ ਹਰਿਨਾਰਾਇਣ ਕਾਇਸਥ ਮਾਥੁਰ ਜਲੇਸਰੀ (ਹਾਲ ਵਾਸੀ ਲਾਹੌਰ) ਗਿਆਨ-ਵਾਨ ਤੇ ਹੁਨਰਮੰਦ ਲੋਕਾਂ ਨਮਿਤ ਇਹ ਬੇਨਤੀ ਕਰਦਾ ਹੈ ਕਿ, ਭਾਵੇਂ ਇਸ ਨਿਮਾਣੇ ਬੰਦੇ ਦੇ ਜ਼ਿੰਮੇ ਮੇਹਰਬਾਨ, ਗਰੀਬਾਂ ਦੀ ਪ੍ਰਿਤਪਾਲਣਾ ਕਰਨ ਵਾਲੇ, ਨਿਆਇਕਾਰੀ, ਉੱਚੀ ਸ਼ਾਨ ਤੇ ਰੁਤਬੇ ਵਾਲੇ ਮੇਹਰਾਂ ਤੇ ਬਖਸ਼ਿਸ਼ਾਂ ਕਰਨ ਵਾਲੇ ਸ੍ਰੀਮਾਨ ਸਰ ਹੈਨਰੀ ਡੇਵਿਸ ਸਾਹਿਬ ਬਹਾਦਰ ਕੇ. ਸੀ. ਐਸ. ਆਈ. ਲੈਫਟੀਨੈਂਟ ਗਵਰਨਰ ਪੰਜਾਬ ਦੀ ਆਗਿਆ ਅਨੁਸਾਰ ਇੱਨੇ ਜ਼ਰੂਰੀ ਸਰਕਾਰੀ ਕੰਮ ਲਾਏ ਗਏ ਸਨ, ਕਿ ਉਨ੍ਹਾਂ ਨੂੰ ਨੇਪਰੇ ਚਾੜ੍ਹਨ ਉਪਰੰਤ ਉਸ ਪਾਸ ਹੋਰਨਾਂ ਕੰਮਾਂ ਵਲ ਧਿਆਨ ਦੇਣ ਲਈ ਸਮਾਂ ਹੀ ਕਿਥੇ ਸੀ ? ਪਰ ਫੇਰ ਵੀ ਆਪਣੇ ਅੰਦਰਲੇ ਸ਼ੌਕ ਤੇ ਚਾਉ ਸਦਕਾ ਤਬੀਅਤ ਕਵਿਤਾ ਕਹਣ ਵਲ ਅਕਸਰ ਝੁਕੀ ਰਹਿੰਦੀ। ਹੌਲੀ ਹੌਲੀ ਇਹ ਜ਼ੌਕ ਇੱਨਾ ਵਧ ਗਇਆ ਕਿ ਸ਼ਾਮ ਤੋਂ ਪਿਛੋਂ ਜਦ ਵੀ ਸਰਕਾਰੀ ਕੰਮ ਤੋਂ ਵਿਹਲ ਮਿਲਦਾ, ਵਕਤ ਅਜਾਈਂ ਨਾ ਗਵਾਉਂਦਾ ਅਤੇ ਅੱਧੀ ਰਾਤ ਤਕ ਦੀਵੇ ਦੀ ਲੋਅ ਵਿਚ ਇਕੱਲਾ ਕਾਗ਼ਜ਼ਾਂ ਤੇ ਕਲਮ ਦਵਾਤ ਨਾਲ ਮੱਥਾ ਮਾਰਦਾ ਰਹਿੰਦਾ। ਇਸ ਮਿਹਨਤ ਤੇ ਸਾਧਨਾਂ ਦੇ ਫਲ ਸਰੂਪ ਅੱਜ ਤਕ ਛੇ ਪੁਸਤਕਾਂ ਕਵਿਤਾ ਵਿਚ ਤਿਆਰ ਹੋ ਗਈਆਂ। ਸਭ ਤੋਂ ਪਹਲੀ ਪੁਸਤਕ ਫ਼ਾਰਸੀ ਨਜ਼ਮ ਵਿਚ ਉਪਦੇਸ਼ ਤੇ ਨਸੀਹਤ ਦੇ ਵਿਸ਼ੇ ਉਤੇ "ਗੁਲਜ਼ਾਰ-ਇ-ਹਿੰਦੀ" ਨਾਮ ਦੀ ਲਿਖੀ ਗਈ ; ਫੇਰ "ਬੰਦਗੀਨਾਮਾ, ਤੇ "ਯਾਦਗਾਰ-ਇ-ਹਿੰਦੀ" (ਫਾਰਸੀ) ਅਤੇ "ਮੁਨਾਜਾਤ-ਇ-ਹਿੰਦੀ" ਤੇ ਇਖਲਾਕ-ਇ-ਹਿੰਦੀ" (ਉਰਦੂ) ਸਮੇਂ ਸਮੇਂ ਲਿਖੀਆਂ ਜਾਂਦੀਆਂ ਰਹੀਆਂ, ਜਿਹੜੀਆਂ ਕਈ ਵਾਰ ਪ੍ਰਕਾਸ਼ਿਤ ਹੋਕੇ ਸਿਆਣੇ ਤੇ ਸੂਝਵਾਨ ਪਾਠਕਾਂ ਦੀ ਭੇਟਾ ਹੋ ਚੁਕੀਆਂ ਹਨ। ਇਸ ਪਿਛੋਂ ਦਿਲ ਕੀਤਾ ਕਿ ਕੋਈ ਇਤਿਹਾਸ ਤੇ ਸੱਚਾ ਸੱਚਾ ਹਾਲ ਫ਼ਾਰਸੀ ਨਜ਼ਮ ਵਿਚ ਅਜੇਹਾ ਰਚਿਆ ਜਾਵੇ ਜਿਸ ਤੋਂ 'ਸਾਹਿਤ ਦੇ ਰਸੀਏ ਕਥਾ ਵਾਰਤਾ ਦਾ ਸੁਆਦ ਵੀ ਮਾਣ ਸਕਣ ਅਤੇ ਫ਼ਾਰਸੀ ਕਵਿਤਾ ਦਾ ਆਨੰਦ ਵੀ ਲੈ ਸਕਣ। ਅਖ਼ੀਰ ਚੋਖੀ ਢੂੰਡ ਭਾਲ ਪਿੱਛੋਂ ਇਹ ਨਿਸ਼ਚਿਤ ਹੋਇਆ, ਕਿ ਪੰਜਾਬ ਦੇ ਵਾਲੀ ਸੁਰਗਵਾਸੀ ਮਹਾਰਾਜਾ ਰਣਜੀਤ ਸਿੰਘ ਦਾ ਹਾਲ ਜਿਸ ਨੇ ਆਪਣੀ ਦੁਨੀਆ ਫ਼ਤਹ ਕਰਨ ਵਾਲੀ ਤਲਵਾਰ ਦੇ ਜ਼ੋਰ ਤੇ ਥੋੜੇ ਜੇਹੇ ਸਮੇਂ ਵਿਚ ਹੀ ਨਾ ਕੇਵਲ ਸਾਰਾ ਪੰਜਾਬ ਮਾਰ ਲਇਆ, ਸਗੋਂ ਇਸ ਤੋਂ ਵੀ ਅਗਾਂਹ ਕਸ਼ਮੀਰ ਪਿਸ਼ਾਵਰ ਤੇ ਡੇਰਾਜਾਤ ਵੀ ਸਰ ਕਰ ਲਏ, ਮੌਲਾਨਾ ਨਜ਼ਾਮੀ ਗੰਜਵੀ ਦੇ ਨਮੂਨੇ ਤੇ ਤਕਾਰਬ ਬਹਰ ਵਿਚ ਨਜ਼ਮ ਕੀਤਾ ਜਾਵੇ। ਇਸ ਤਰ੍ਹਾਂ ਇਹ ਸ਼ੁੱਭ ਕੰਮ ਤਿੰਨ ਸਾਲਾਂ ਤਕ-ਧਿਆਨ ਵਿਚ ਰਹਿਆ ਤੇ ਸੰਨ ੧੮੭੫ ਈ. ਵਿਚ ਸਮਾਪਤ ਹੋ ਸਕਿਆ। ਇਸ ਵਿਚ

ਸਿੱਖਾਂ ਦੀ ਵਿਥਿਆ ਆਦਿ ਤੋਂ ਅੰਤ ਤਕ ਲਿਖੀ ਗਈ ਤੇ ਹੁਣ ਉਸ ਦੀਆਂ ਸੱਤ ਸੈ ਜਿਲਦਾਂ ਛਪਾ ਕੇ ਪ੍ਰਕਾਸ਼ਿਤ ਹੋ ਚੁਕੀਆਂ ਹਨ। ਇਸ ਕੰਮ ਦੇ ਸੰਪੂਰਣ ਹੋਣ ਪਿਛੋਂ ਕੁਝ ਇਕ ਪਿਆਰੇ ਸੱਚੇ ਤੇ ਹਿਤੈਸ਼ੀ ਸੱਜਨਾਂ ਵਲੋਂ ਮੰਗ ਕੀਤੀ ਗਈ, ਕਿ ਇਹੀ ਕੰਮ ਅਰਥਾਤ ਸੁਰਗੀ ਮਹਾਰਾਜਾ ਰਣਜੀਤ ਸਿੰਘ ਦਾ ਸੱਚਾ ਹਾਲ, ਜਿਹੜਾ ਫ਼ਾਰਸੀ ਨਜ਼ਮ ਦਾ ਸ਼ਿੰਗਾਰ ਬਣ ਚੁਕਾ ਸੀ, ਉਰਦੂ ਵਾਰਤਕ ਵਿਚ ਵੀ ਸ਼ੋਭਾ ਪਾਵੇ ਜਿਸ ਤੋਂ ਸਾਧਾਰਣ ਤੇ ਸੂਝਵਾਨ ਦੋਵੇਂ ਕਿਸਮ ਦੇ ਪਾਠਕ ਪੂਰਾ ਪੂਰਾ ਲਾਭ ਉਠਾ ਸਕਣ ਅਤੇ ਸਾਰੇ ਭਾਰਤ-ਵਾਸੀ ਇਸ ਨੂੰ ਆਪਣੀ ਭਾਸ਼ਾ ਵਿਚ ਸਹਜੇ ਹੀ ਪੜ੍ਹ ਸਕਣ। ਕਵਿਤਾ ਦੇ ਪ੍ਰੇਮੀ ਤਾਂ ਕਾਵਿ-ਗੁਲਜ਼ਾਰ ਦੀ ਸੈਰ ਕਰਨ ਅਤੇ ਵਾਰਤਕ ਦੇ ਚਾਹਵਾਨ ਇਸ ਨੂੰ ਪੜ੍ਹਕੇ ਆਨੰਦ ਮਾਣਨ ਤੇ ਮੇਰੇ ਹੱਕ ਵਿਚ ਸਭ ਅਰਦਾਸ ਕਰਨ। ਇਸ ਲਈ ਇਹ ਗ੍ਰੰਥ ਵਾਰਤਕ ਵਿਚ ਰਚਿਆ ਗਇਆ ਅਤੇ ਇਸ ਦਾ ਨਾਮ '**ਤਾਰੀਖ਼-ਇ-ਪੰਜਾਬ**' ਰਖਿਆ ਗਇਆ। ਇਹ ਪੁਸਤਕ ਸੱਤਾਂ ਭਾਗਾਂ ਵਿਚ ਵੰਡੀ ਗਈ ਹੈ :

**ਪਹਲਾ ਭਾਗ** : ਬਾਬਾ ਨਾਨਕ ਜੀ ਦੇ ਸਮੇਂ ਤੋਂ ਲੈਕੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ—ਦਸਾਂ ਗੁਰੂਆਂ ਦਾ ਹਾਲ ਅਤੇ ਉਨ੍ਹਾਂ ਦੀ ਵਡਿਆਈ, ਸਿਫ਼ਤ ਭਗਤੀ ਤੇ ਬੰਦਗੀ ਦੀ ਚਰਚਾ ਅਤੇ ਉਨ੍ਹਾਂ ਘਟਨਾਵਾਂ ਦਾ ਗਿਆਨ, ਜਿਹੜੀਆਂ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਬੰਦਾ ਬੈਰਾਗੀ ਦੇ ਸਮੇਂ ਵਾਪਰੀਆਂ।

**ਦੂਜਾ ਭਾਗ** : ਸਿੱਖਾਂ ਦੀਆਂ ਬਾਰਾਂ ਮਿਸਲਾਂ ਦਾ ਹਾਲ ਤੇ ਉਨ੍ਹਾਂ ਦੇ ਰਾਜ ਰੌਲੇ ਤੇ ਆਪਸ ਵਿਚ ਜੰਗਾਂ ਯੁੱਧਾਂ ਦਾ ਵੇਰਵਾ।

**ਤੀਜਾ ਭਾਗ** : ਮਹਾਰਾਜਾ ਰਣਜੀਤ ਸਿੰਘ ਦੀ ਆਦਿ ਤੋਂ ਅੰਤ ਤਕ ਦੀ ਜੀਵਨ-ਕਥਾ, ਸਮੇਤ ਸਾਰੀਆਂ ਜਿੱਤਾਂ ਤੇ ਘਟਨਾਵਾਂ ਦੇ ਹਾਲ ਦੇ।

**ਚੌਥਾ ਭਾਗ** : ਮਹਾਰਾਜਾ ਖੜਗ ਸਿੰਘ, ਕੰਵਰ ਨੌਨਿਹਾਲ ਸਿੰਘ ਤੇ ਮਹਾਰਾਜਾ ਸ਼ੇਰ ਸਿੰਘ ਦੇ ਸਮੇ ਦੇ ਹਾਲ।

**ਪੰਜਵਾਂ ਭਾਗ** : ਮਹਾਰਾਜਾ ਦਲੀਪ ਸਿੰਘ ਦੀ ਗੱਦੀ-ਨਸ਼ੀਨੀ ਤੋਂ ਲੈ ਕੇ ਸਿੱਖ ਰਾਜ ਦੇ ਅੰਤਲੇ ਦਿਨਾਂ ਤਕ ਦੇ ਹਾਲ, ਅਤੇ ਰਾਜਾ ਹੀਰਾ ਸਿੰਘ, ਰਾਜਾ ਸੁਚੇਤ ਸਿੰਘ ਤੇ ਜਵਾਹਰ ਸਿੰਘ ਦੇ ਕਤਲ ਦਾ ਵਿਸਤਾਰ ਅਤੇ ਉੱਚੀ ਸ਼ਾਨ ਵਾਲੇ ਅੰਗ੍ਰੇਜ਼ਾਂ ਨਾਲ ਹੋਏ ਜੰਗਾਂ ਯੁੱਧਾਂ ਦਾ ਹਾਲ।

**ਛੇਵਾਂ ਭਾਗ** : ਅੰਗ੍ਰੇਜ਼ਾਂ ਦੇ ਰਾਜ ਸਮੇਂ ਦੇ ਹਾਲ, ਵਿਸ਼ੇਸ਼ ਕਰਕੇ ੧੮੫੭ ਈ. ਦੇ ਗ਼ਦਰ ਸਮੇਂ ਅੰਗ੍ਰੇਜ਼ੀ ਫ਼ੌਜ ਵਿਚ ਵਾਪਰੀਆਂ ਘਟਨਾਵਾਂ।

**ਸੱਤਵਾਂ ਭਾਗ** : ਜਮੂੰ ਤੇ ਕਸ਼ਮੀਰ ਰਾਜ ਦੇ ਹਾਲ।

ਚੇਤੇ ਰਹੇ, ਕਿ ਪਹਲੇ ਕਾਵਿ-ਗ੍ਰੰਥ "ਰਣਜੀਤ ਨਾਮਾ" ਵਿਚ ਦਸਾਂ ਗੁਰੂਆਂ ਤੇ ਪੰਜਾਬ ਦੇ ਮਹਾਰਾਜਾ ਰਣਜੀਤ ਸਿੰਘ ਦਾ ਹਾਲ ਕੇਵਲ ਸੰਖੇਪ ਰੂਪ ਵਿਚ ਹੀ ਦਿੱਤਾ ਗਇਆ ਸੀ, ਪਰੰਤੂ "ਤਾਰੀਖ਼-ਇ-ਪੰਜਾਬ" ਵਿਚ ਦਸਾਂ ਗੁਰੂਆਂ ਦਾ ਵਿਸਥਾਰ-ਪੂਰਬਕ

ਹਾਲ, ਸਿੱਖਾਂ ਦੀਆਂ ਬਾਰਾਂ ਮਿਸਲਾਂ ਦੀ ਸੰਪੂਰਣ ਵਿਥਿਆ ਅਤੇ ਉਸਰੀਆਂ ਵਰਤਮਾਨ ਰਿਆਸਤਾਂ ਦਾ ਜ਼ਰੂਰੀ ਹਾਲ ਦਿੱਤਾ ਗਇਆ ਹੈ। ਨਾਲ ਹੀ, ਇਸ ਵਿਚ ਰਿਆਸਤ ਜੰਮੂ-ਕਸ਼ਮੀਰ ਦਾ ਜ਼ਰੂਰੀ ਹਾਲ, ਦਰਜ ਕੀਤਾ ਗਇਆ ਹੈ ਕਿਉਂਕਿ ਇਹ ਰਿਆਸਤ ਵੀ ਸਿੱਖ ਰਾਜ ਦੀ ਇਕ ਸ਼ਾਖਾ ਹੀ ਮੰਨੀ ਜਾਂਦੀ ਹੈ।

ਹੁਣ ਅਲੰਕਾਰ ਭਰੀ ਲਿਖਤ ਲਿਖਣ ਵਾਲੇ ਮੁਨਸ਼ੀਆਂ ਤੇ ਵਚਿਤ੍ਰ ਵਾਰਤਕ ਦੇ ਲਿਖਾਰੀਆਂ ਪ੍ਰਤਿ ਬੇਨਤੀ ਕੀਤੀ ਜਾਂਦੀ ਹੈ ਕਿ ਜਦ ਤੇ ਜਿਥੇ ਉਹ ਇਸ ਗ੍ਰੰਥ ਵਿਚ ਲਿਖਤ ਜਾਂ ਵਿਸ਼ੇ ਦਾ ਕੋਈ ਨੁਕਸ ਵੇਖਣ ਤਾਂ ਉਸ ਦੀ ਯੋਗ ਸੋਧ ਸੁਧਾਈ ਕਰ ਦੇਣ ਅਤੇ ਜੇਕਰ ਉਹ ਸੋਧਣ ਦੀ ਸਮਰਥਾ ਨਾ ਰਖਦੇ ਹੋਣ ਤਾਂ ਚੁੱਪ ਰਹਣ ਅਤੇ ਉਂਗਲਾਂ ਕਰਨ ਜਾਂ ਮੀਨ ਮੇਖ ਮਾਟਨ ਤੋਂ ਸੰਕੋਚ ਕਰਨ।

ਕਤਾਅ ਤਾਰੀਖ-ਇ-ਆਗਾਜ਼-ਇ-ਕਿਤਾਬ
(ਕਿਤਾਬ਼ ਦੇ ਆਰੰਭ ਕਰਨ ਦੀ ਤਾਰੀਖ਼ ਸੰਬੰਧੀ ਕਾਵਿ-ਟੋਟਾ)
"ਯਿਹ ਕਿਆ ਪੰਜਾਬ ਕੀ ਨਾਦਰ ਹੈ ਤਾਰੀਖ਼
ਹੈ ਬਾਬ-ਇ-ਫ਼ੈਜ਼-ਇ-ਹੱਕ ਜਿਸ ਕਾ ਹਰ ਇਕ ਬਾਬ
ਖੁਸ਼-ਵ-ਖੁਰੱਮ ਹੈਂ ਇਸ ਕੇ ਦੇਖਣੇ ਸੇ
ਮੁਹੱਬਤ ਕੇਸ਼ ਸਭ ਹਿੰਦੀ ਕੇ ਅਹਿਬਾਬ।
ਯਿਹ ਨੁਸਖ਼ਾ ਗੌਹਰ-ਇ-ਦਰਿਯਾ-ਇ-ਜਾਨ ਹੈ,
ਕਿ ਜਿਸ ਕੀ ਰੋਜ਼ ਬੜ੍ਹਤੀ ਜਾਏਗੀ ਆਬ।
ਨਹੀਂ ਹੈ ਕੋਈ ਨੁਸਖ਼ਾ ਇਸ ਕਾ ਸਾਨੀ,
ਅਗਰ ਹੋਗਾ ਤੋ ਹੋਗਾ ਕੋਈ ਨਾਯਾਬ॥
ਲਿਖਾ 'ਹਿੰਦੀ' ਨੇ ਇਸ ਕਾ ਸਾਲ-ਇ-ਤਾਰੀਖ਼,
ਹੂਈ ਅਬ ਬੇ-ਮਿਸਾਲ" **ਤਾਰੀਖ਼-ਇ-ਪੰਜਾਬ**'

## ਭਾਗ ਪਹਲਾ

**ਪਹਲਾ ਭਾਗ:** ਬਾਬਾ ਨਾਨਕ ਜੀ ਦੇ ਸਮੇਂ ਤੋਂ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ ਦਸਾਂ ਗੁਰੂਆਂ ਅਤੇ ਉਨ੍ਹਾਂ ਦੀ ਵਡਿਆਈ, ਭਗਤੀ ਤੇ ਬੰਦਗੀ ਦਾ ਹਾਲ ਅਤੇ ਉਨ੍ਹਾਂ ਘਟਨਾਵਾਂ ਦਾ ਬਿਆਨ, ਜਿਹੜੀਆਂ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਬੰਦਾ ਬੈਰਾਗੀ ਦੇ ਸਮੇਂ ਵਾਪਰੀਆਂ।

——

**ਇਤਿਹਾਸ** ਦੇ ਪ੍ਰੇਮੀਆਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਪ੍ਰਾਚੀਨ ਸਮਿਆਂ ਵਿਚ ਪੰਜਾਬ ਦੇਸ਼ ਦਿੱਲੀ ਦੇ ਰਾਜਿਆਂ ਦੇ ਅਧੀਨ ਸੀ ਅਤੇ ਉਨ੍ਹਾਂ ਦਾ ਸੂਬੇਦਾਰ ਜਾਂ ਹਾਕਿਮ, ਉਨ੍ਹਾਂ ਦੇ ਹੁਕਮ ਨਾਲ ਇਥੇ ਰਾਜ ਕਰਦਾ ਸੀ, ਪਰੰਤੂ ਜਦ ਮੁਸਲਮਾਨ ਬਾਦ-

ਸ਼ਾਹ ਸੁਲਤਾਨ ਮਹਮੂਦ ਗ਼ਜ਼ਨਵੀ ਨੇ ਪੰਜਾਬ ਰਾਹੀਂ ਹਿੰਦ ਉਤੇ ਹਮਲਾ ਕੀਤਾ ਤਾਂ ਉਸ ਵੇਲੇ ਪੰਜਾਬ ਰਾਜ ਕਿਸੇ ਹੋਰ ਰਾਜੇ ਦੇ ਅਧੀਨ ਨਹੀਂ ਸੀ, ਤੇ ਕੇਵਲ ਰਾਜਾ ਜੈਪਾਲ ਲਾਹੌਰ ਦਾ ਰਾਜਾ ਸੀ, ਜਿਹੜਾ ਇਸ ਸਾਰੇ ਇਲਾਕੇ ਦਾ ਸੁਤੰਤ੍ਰ ਤੇ ਸ੍ਵੈ-ਅਧਿਕਾਰੀ ਹਾਕਿਮ ਸੀ, ਜਿਸ ਵਿਚ ਕਸ਼ਮੀਰ ਤੇ ਪੰਜਾਬ ਨਾਲ ਲਗਦੇ ਉੱਤਰ ਪੱਛਮੀ ਪਹਾੜੀ ਹਿੱਸੇ ਸਾਰੇ ਦੇ ਸਾਰੇ ਸ਼ਾਮਿਲ ਸਨ ਅਤੇ ਸਾਰੇ ਪਹਾੜੀ ਰਾਜੇ ਉਸ ਨੂੰ ਖ਼ਰਾਜ ਜਾਂ 'ਕਰ' ਦੇਂਦੇ ਸਨ। ਮੁਸਲਮਾਨਾਂ ਦੇ ਹਮਲਿਆਂ ਵੇਲੇ ਉਹ ਦੋ ਲੜਾਈਆਂ ਸ਼ਾਹ ਸਬੁੱਕਤਗੀਨ ਤੇ ਉਸ ਦੇ ਪੁੱਤਰ ਮਹਮੂਦ ਨਾਲ ਲੜਿਆ। ਉਨ੍ਹਾਂ ਲੜਾਈਆਂ ਵਿਚ ਹਿੰਦੂਆਂ ਨੇ ਵੱਡਾ ਇਕੱਠ ਕੀਤਾ ਅਤੇ ਭਾਰਤ ਦੇ ਸਾਰੇ ਰਾਜਿਆਂ ਨੇ ਆਪਣੀਆਂ ਫ਼ੌਜਾਂ ਤੇ ਲਾਓਲਸ਼ਕਰ ਦੇ ਕੇ ਉਸ ਦੀ ਪੂਰੀ ਸਹਾਇਤਾ ਕੀਤੀ। ਪਰੰਤੂ ਫ਼ਤਹ ਤਾਂ ਰੱਬ ਦੇਣ ਵਾਲਾ ਹੈ। ਰਾਜਾ ਜੈਪਾਲ ਹਾਰ ਗਇਆ ਅਤੇ ਉਸ ਨੂੰ ਮਜਬੂਰਨ ਈਨ ਮੰਨਣੀ ਪਈ। ਜਦ ਉਹ ਮਰ ਗਇਆ ਤਾਂ ਉਸ ਦਾ ਪੁੱਤਰ ਅਨੰਗਪਾਲ ਰਾਜਾ ਬਣਿਆ ਪਰ ਉਸ ਦੀ ਉਮਰ ਵੀ ਕੋਈ ਲੰਮੇਰੀ ਨਹੀਂ ਸੀ ; ਉਹ ਪੰਜਾ ਸਾਲਾਂ ਪਿਛੋਂ ਕਾਲਵਸ਼ ਹੋ ਗਇਆ। ਉਸ ਤੋਂ ਪਿਛੋਂ ਰਾਜਪਾਲ ਦੂਜਾ ਗੱਦੀ ਤੇ ਬੈਠਾ। ਉਸ਼ ਦੇ ਸਮੇਂ ਸੁਲਤਾਨ ਮਹਮੂਦ ਨੇ ਪੰਜਾਬ ਉਪਰ ਆਪਣਾ ਕਬਜ਼ਾ ਜਮਾ ਲਇਆ ਅਤੇ ਰਾਜਪਾਲ ਦਾ ਖ਼ਾਨਦਾਨ ਖ਼ਤਮ ਹੋ ਗਇਆ। ਉਸ ਸਮੇਂ ਤੋਂ ਲੈ ਕੇ ਚੁਗੱਤਿਆਂ ਦੇ ਰਾਜ ਦੇ ਅੰਤਲੇ ਦਿਨਾਂ ਤਕ ਪੰਜਾਬ ਉਤੇ ਬਰਾਬਰ ਅੱਠ ਸੌ ਸਾਲ ਮੁਸਲਮਾਨੀ ਰਾਜ ਸਥਾਪਤ ਰਹਿਆ। ਦਿੱਲੀ ਦੇ ਬਾਦਸ਼ਾਹਾਂ ਦਾ ਕਬਜ਼ਾ ਪੰਜਾਬ ਉਤੇ ਵੀ ਰਹਿਆ। ਇਸ ਸਾਰੇ ਸਮੇਂ ਵਿਚ ਬਹੁਤ ਸਾਰੀਆਂ ਹਕੂਮਤਾਂ ਪੰਜਾਬ ਤੇ ਰਾਜ ਕਰਦੀਆਂ ਰਹੀਆਂ, ਜਿਵੇਂ ਕਿ ਗੁਲਾਮਾਂ, ਖ਼ਿਲਜੀਆਂ ਤੇ ਸਭਨਾਂ ਤੋਂ ਪਿਛੋਂ ਚੁਗੱਤਿਆਂ ਦਾ ਰਾਜ ਬਾਬਰ ਦੇ ਸਮੇਂ ਸਥਾਪਤ ਹੋਇਆ। ਇਸ ਖ਼ਾਨਦਾਨ ਵਿਚੋਂ ਬਾਦਸ਼ਾਹ ਹਮਾਯੂੰ, ਅਕਬਰ, ਜਹਾਂਗੀਰ, ਸ਼ਾਹਜਹਾਨ ਤੇ ਔਰੰਗਜ਼ੇਬ ਪੱਕੇ ਬਾਦਸ਼ਾਹ ਰਹੇ। ਜਦੋਂ ਮਰਜ਼ੀ ਰੱਬ ਦੀ ਨਾਲ ਚੁਗੱਤਿਆਂ ਦਾ ਰਾਜ ਖ਼ਤਮ ਹੋਣ ਤੇ ਆਇਆ ਅਤੇ ਹਕੂਮਤ ਕਮਜ਼ੋਰ ਹੋ ਗਈ; ਲਾਹੌਰ ਦਾ ਸੂਬਾ ਕਾਬਲ ਦੇ ਬਾਦਸ਼ਾਹ ਦੇ ਲਗਾਤਾਰ ਹਮਲਿਆਂ ਤੋਂ ਆਤੁਰ ਤੇ ਨਿਰਬਲ ਹੋ ਗਇਆ, ਉਸ ਵੇਲੇ ਸਿੱਖ ਕੌਮ ਨੇ ਸਿਰ ਚੁਕਿਆ। ਪੰਜਾਬ ਵਿਚ ਸਿੱਖਾਂ ਦੀ ਇੰਨੀ ਬਹੁ-ਸੰਮਤੀ ਹੋ ਗਈ ਕਿ ਹੋਰ ਦੂਜੀਆਂ ਕੌਮਾਂ ਹੀ ਨਹੀਂ, ਸਗੋਂ ਸ਼ਾਹੀ ਫ਼ੌਜਾਂ ਵੀ ਉਨ੍ਹਾਂ ਦੇ ਟਾਕਰੇ ਤੇ ਪਛਾੜ ਖਾ ਗਈਆਂ ਅਤੇ ਸਿੱਖ ਥਾਂ ਪਰ ਥਾਂ ਹਾਕਿਮ ਤੇ ਰਾਜੇ ਬਣ ਗਏ। ਕਾਬਲ ਦੇ ਬਾਦਸ਼ਾਹ ਦੁੱਰਾਨੀ ਨੇ ਕੇਵਲ ਸਿੱਖਾਂ ਦੀਆਂ ਜੜ੍ਹਾਂ ਪੁੱਟਣ ਲਈ ਸੱਤ ਵਾਰ ਪੰਜਾਬ ਤੇ ਹਮਲਾ ਕੀਤਾ ਪਰੰਤੂ ਉਹ ਆਪਣੇ ਮੰਤਵ ਵਿਚ ਅਸਫਲ ਰਹਿਆ। ਉਸ ਦੇ ਪਿਛੋਂ ਜ਼ਮਾਨਸ਼ਾਹ ਬਾਦਸ਼ਾਹ ਨੇ ਵੀ ਦੋ ਵਾਰ ਪੰਜਾਬ ਵਿਚ ਆਉਣ ਦੀ ਖੇਚਲ ਕੀਤੀ ਪਰੰਤੂ ਪ੍ਰਬੰਧ ਨਾ ਕਰ ਸਕਿਆ। ਉਸ ਵੇਲੇ ਹੰਨੇ ਹੰਨੇ ਬਾਦਸ਼ਾਹੀ ਸੀ। ਉਸੇ ਸਮੇਂ ਸਿੱਖਾਂ ਦੀਆਂ ਬਾਰਾਂ ਮਿਸਲਾਂ ਕਾਇਮ ਹੋ ਗਈਆਂ, ਜਿਨ੍ਹਾਂ ਦੇ ਇਲਾਕੇ ਅੱਡਰੇ ਸੀਮਤ ਸਨ। ਅਖ਼ੀਰ ਸੁਕਰਚਕੀਆ ਦੀ ਮਿਸਲ ਵਿਚ ਰਣਜੀਤ ਸਿੰਘ ਅਜੇਹਾ ਭਾਗਸ਼ਾਲੀ ਰਾਜਾ ਪੈਦਾ ਹੋਇਆ, ਕਿ ਦੂਜੀਆਂ ਮਿਸਲਾਂ ਦੱਬ ਗਈਆਂ। ਇਸ ਪੁਸਤਕ ਵਿਚ

ਕਿਉਂ ਜੋ ਕੇਵਲ ਸਿੱਖਾਂ ਦੇ ਰਾਜ, ਆਦਿ ਤੇ ਅੰਤ, ਦੀ ਵਿਥਿਆ ਲਿਖਣੀ ਮਨਜ਼ੂਰ ਹੈ, ਇਸ ਲਈ ਪਹਲਾਂ ਦਸਾ ਗੁਰੂਆਂ ਦਾ ਹਾਲ ਦਿੱਤਾ ਜਾਂਦਾ ਹੈ।

## ਗੁਰੂ ਸਾਹਿਬ ਸ੍ਰੀ ਬਾਬਾ ਨਾਨਕ ਜੀ ਦਾ ਹਾਲ

**ਸਿੱਖ** ਧਰਮ ਦੇ ਬਾਨੀ ਦਸ ਗੁਰੂ ਹੋਏ ਹਨ, ਜਿਨ੍ਹਾਂ ਨੂੰ ਸਿੱਖ ਦਸ ਪਾਤਸ਼ਾਹੀਆ ਕਹੰਦੇ ਹਨ। ਇਨ੍ਹਾਂ ਦਸਾਂ ਪਾਤਸ਼ਾਹੀਆਂ ਦਾ ਜਿਹੜਾ ਹਾਲ ਅੰਗ੍ਰੇਜ਼ੀ ਇਤਿਹਾਸਾਂ ਵਿਚੋਂ ਲੈ ਕੇ ਉਕਤ ਪੁਸਤਕ ਵਿਚ ਦਰਜ ਕੀਤਾ ਗਇਆ ਸੀ, ਉਸ ਉਪਰ ਖਾਲਸਾ ਪੰਥ ਨੇ ਆਮ ਤੌਰ ਤੇ, ਅਤੇ ਬਾਵਾ ਸਰਮੁਖ ਸਿੰਘ ਜਾਲੰਧਰੀ ਨੇ ਵਿਸ਼ੇਸ਼ ਕਰਕੇ ਨਰਾਜ਼ਗੀ ਪ੍ਰਗਟ ਕੀਤੀ ਸੀ ਅਤੇ ਲਿਖਿਆ ਸੀ, ਕਿ ਇਹ ਹਾਲ ਸਹੀ ਨਹੀਂ ਸਨ। ਇਸ ਲਈ ਇਸ ਗੱਲ ਦੀ ਲੋੜ ਪ੍ਰਤੀਤ ਹੋਈ ਕਿ ਉਕਤ ਪੁਸਤਕ ਦੀ ਸੋਧ ਕੀਤੀ ਜਾਵੇ ਅਤੇ ਕੇਵਲ ਅਜੇਹੇ ਹਾਲ ਦਰਜ ਕੀਤੇ ਜਾਣ ਜਿਹੜੇ ਖਾਲਸਾ ਕੌਮ ਦੇ ਇਤਿਹਾਸ ਤੇ ਜਨਮਸਾਖੀਆਂ ਵਿਚ ਲਿਖੇ ਮਿਲਦੇ ਹੋਣ ਅਤੇ ਉਹ ਸਾਰੇ ਵੇਰਵੇ ਕੱਢ ਦਿੱਤੇ ਜਾਣ, ਜਿਹੜੇ ਅੰਗ੍ਰੇਜ਼ੀ ਇਤਿ-ਹਾਸਾਂ ਵਿਚੋਂ ਲਏ ਗਏ ਹੋਣ। ਇਸ ਮਤਲਬ ਲਈ ਇਕ ਪੁਸਤਕ, ਜਿਸ ਦਾ ਨਾਮ "ਖ਼ੁਰਸ਼ੀਦ-ਖ਼ਾਲਸਾ" ਹੈ, ਬਾਵਾ ਸਰਮੁਖ ਸਿੰਘ ਜੀ ਨੇ ਭੇਜੀ। ਇਹ ਹਾਲ ਜਿਹੜੇ ਇਸ ਛਪੀ ਹੋਈ ਪੁਸਤਕ ਵਿਚ ਦਰਜ ਕੀਤੇ ਗਏ ਹਨ, ਉਸ "ਖ਼ੁਰਸ਼ੀਦ-ਖ਼ਾਲਸਾ" ਦਾ ਹੀ ਖ਼ੁਲਾਸਾ ਹਨ।

ਯਾਦ ਰਹੇ, ਕਿ ਗੁਰੂ ਨਾਨਕ ਸਾਹਿਬ ਪਹਲੇ ਪਾਤਸ਼ਾਹ ਸਿੱਖ ਕੌਮ ਦੇ ਮੋਢੀ ਸਨ। ਉਹ ਸਾਂਝੀਵਾਲ, ਰੱਬੀ ਦੋਸਤ, ਕਰਾਮਤਾਂ ਦੇ ਮਾਲਿਕ ਤੇ ਬੰਦਗੀ ਕਰਨ ਵਾਲੇ ਫ਼ਕੀਰ ਸਨ। ਹਰ ਇਕ ਮਨੁੱਖ ਤੇ ਹਰ ਇਕ ਕੌਮ ਨਾਲ ਉਨ੍ਹਾਂ ਦੀ ਸੱਚੀ ਤੇ ਹਾਰਦਿਕ ਪ੍ਰੀਤੀ ਸੀ। ਉਨ੍ਹਾਂ ਦੀ ਜ਼ਾਤ ਕਰਾਮਾਤ ਭਰਪੂਰ ਹੋਣ ਦੇ ਬਾਵਜੂਦ ਈਰਖਾ ਤੇ ਗੁੱਸੇ ਤੋਂ ਖ਼ਾਲੀ ਸੀ।

ਗੁਰੂ ਨਾਨਕ ਸਾਹਿਬ ਬਾਬਾ ਕਾਲੂ ਰਾਇ ਮਹਤਾ ਦੇ ਘਰ ਕੱਤਕ ਪੂਰਨਮਾਸ਼ੀ ਸੰਮਤ ੧੫੨੬ ਮੁਤਾਬਕ ੧੪੬੯ ਈਸਵੀ ਨੂੰ ਅੱਧੀ ਰਾਤ ਤੋਂ ਇਕ ਘੜੀ ਗੁਜ਼ਰਨ ਪਿਛੋਂ ਰਾਇ ਭੋਏ ਦੀ ਤਲਵੰਡੀ ਵਿਖੇ ਜਨਮੇ। ਇਹ ਪਿੰਡ ਹੁਣ ਵੀ ਜ਼ਿਲਾ ਲਾਹੌਰ ਪਰਗਨਾ ਤਹਸੀਲ ਸ਼ਰਕਪੁਰ ਵਿਚ ਆਬਾਦ ਹੈ। ਜਨਮ ਸਮੇਂ ਸਿੰਘ ਲਗਨ ਪਹਰ ਦੇ ਨਛੱਤਰ ਸੁਭ ਜੋਗ ਸੀ। ਪੰਡਿਤ ਹਰਿਦਿਆਲ ਨੇ ਆਪ ਦੀ ਜਨਮ ਕੁੰਡਲੀ ਲਿਖੀ ਤੇ ਨਾਨਕ ਜੀ ਨਿਰੰਕਾਰੀ ਨਾਮ ਰਖਿਆ। ਛੋਟੀ ਉਮਰੇ ਹੀ ਨਾਨਕ ਜੀ ਦੀਆਂ ਆਦਤਾਂ ਬਜ਼ੁਰਗਾਂ ਵਾਲੀਆਂ ਸਨ। ਉਹ ਕਦੀ ਘਰੋਂ ਬਾਹਰ ਨਾ ਜਾਂਦੇ ਤੇ ਨਾ ਹੀ ਆਮ ਮੁੰਡਿਆਂ ਨਾਲ ਖੇਡਦੇ। ਉਹ ਹਰ ਕੰਮ ਨਾਲੋਂ ਰੱਬ ਦੀ ਯਾਦ ਨੂੰ ਚੰਗੇਰਾ ਸਮਝਦੇ ਤੇ ਵਧੇਰਾ ਸਮਾਂ ਚੁੱਪ ਰਹੰਦੇ। ਬਿਨਾ ਬੁਲਾਇਆਂ ਨਾ ਬੋਲਦੇ ਅਤੇ ਜਿਹੜਾ ਕੰਮ ਵੀ ਮਾਪੇ ਕਰਨ ਲਈ ਕਹੰਦੇ, ਉਹ ਪੂਰੇ ਦਿਲ ਨਾਲ ਕਰਦੇ। ਬਚਪਨ ਵਿਚ ਉਨ੍ਹਾਂ ਨੇ ਸ੍ਰੀ ਕ੍ਰਿਸ਼ਨ ਮਹਾਰਾਜ ਵਾਂਗ ਬਹੁਤ ਵਾਰੀ ਜੰਗਲ ਵਿਚ ਪਸ਼ੂ ਚਰਾਏ ਅਤੇ ਗਾਈਆਂ ਬੈਲਾਂ ਦੀ ਸੇਵਾ ਪੁੰਨ ਕਰਕੇ ਕੀਤੀ। ਇਕ ਦਿਨ ਦੀ ਗੱਲ ਹੈ ਕਿ ਗੁਰੂੰ ਜੀ ਗਾਈਆਂ ਚਰਾਂਦੇ ਚਰਾਂਦੇ ਇਕ

ਬ੍ਰਿਛ ਦੀ ਛਾਂ ਹੇਠ ਸੌਂ ਗਏ। ਜਦ ਛਾਂ ਹਟ ਗਈ ਤੇ ਉਨ੍ਹਾਂ ਦੇ ਮੁਬਾਰਕ ਮੁਖੜੇ ਤੇ ਧੁੱਪ ਆ ਗਈ ਤਾਂ ਇਕ ਸੱਪ ਨੇ ਹਾਜ਼ਿਰ ਹੋ ਕੇ ਆਪਣਾ ਫੰਨ ਫੈਲਾਇਆ ਤੇ ਉਨ੍ਹਾਂ ਦੇ ਮੁਖੜੇ ਤੇ ਛਾਂ ਕਰ ਦਿੱਤੀ। ਇੱਨੇ ਚਿਰ ਵਿਚ ਉਸ ਇਲਾਕੇ ਦਾ ਹਾਕਿਮ ਰਾਏ ਬੁਲਾਰ ਉਥੇ ਆ ਪੁੱਜਾ ਤੇ ਅਜੇਹਾ ਦ੍ਰਿਸ਼ ਵੇਖ ਕੇ ਘੋੜੇ ਤੋਂ ਉਤਰਿਆ ਤੇ ਆ ਕੇ ਉਸ ਨੇ ਗੁਰੂ ਜੀ ਦੇ ਚਰਨ ਚੁੰਮੇ ਅਤੇ ਸ਼ਹਰ ਵਿਚ ਜਾ ਕੇ ਕਾਲੂ ਰਾਏ ਨੂੰ ਵਧਾਈ ਦਿੱਤੀ ਤੇ ਸਾਰਾ ਹਾਲ ਦੱਸ ਕੇ ਆਖਿਆ, ਕਿ ਕਾਲੂ ! ਤੇਰਾ ਇਹ ਪੁੱਤਰ ਵਲੀ ਕਾਮਲ ਹੈ। ਇਸ ਤਰ੍ਹਾਂ ਪੰਡਿਤ ਹਰਿਦਿਆਲ ਦੇ ਕਹਣ ਅਤੇ ਰਾਏ ਬੁਲਾਰ ਦੇ ਕਥਨ ਨਾਲ ਸਾਰੇ ਸ਼ਹਰ ਵਿਚ ਇਸ ਗੱਲ ਦੀ ਮਸ਼ਹੂਰੀ ਹੋ ਗਈ ਕਿ ਕਾਲੂ ਦੇ ਘਰ ਅਵਤਾਰ ਨੇ ਜਨਮ ਲਇਆ ਹੈ। ਇਸ ਘਟਨਾ ਦਾ ਵਰਣਨ ਸਿੱਖ ਇਤਿਹਾਸਕਾਰਾਂ ਤੋਂ ਛੁੱਟ ਗੰਗਾ ਰਾਮ ਬਨਾਰਸੀ ਤੇ ਮਿਸਟਰ ਕਸਟ ਕਮਿਸ਼ਨਰ, ਪੰਜਾਬ ਨੇ ਵੀ ਆਪਣੀ ਪੁਸਤਕ "ਬਾਬਾ ਨਾਨਕ ਦੇ ਹਾਲ" ਵਿਚ ਦਰਜ ਕੀਤਾ ਹੈ।

ਇਕ ਦਿਨ ਕਾਲੂ ਰਾਏ ਦੀਆਂ ਗਾਈਆਂ ਮੱਝਾਂ ਨੇ ਇਕ ਗਵਾਂਢੀ ਦੇ ਖੇਤ ਨੂੰ ਉਜਾੜ ਦਿੱਤਾ। ਖੇਤ ਦੇ ਮਾਲਿਕ ਨੇ ਹਾਕਿਮ ਰਾਏ ਬੁਲਾਰ ਪਾਸ ਜਾ ਫਰਿਆਦ ਕੀਤੀ। ਹਾਕਿਮ ਨੇ ਕਾਲੂ ਰਾਏ ਨੂੰ ਸੱਦ ਭੇਜਿਆ। ਜਦ ਕਾਲੂ ਰਾਏ ਹਾਕਿਮ ਦੇ ਕੋਲ ਪੁੱਜਾ ਤਾਂ ਬਾਬਾ ਨਾਨਕ ਜੀ ਵੀ ਉਸ ਦੇ ਨਾਲ ਸਨ। ਹਾਕਿਮ ਨੇ ਇਕ ਆਦਮੀ ਨੂੰ ਖੇਤ ਵੇਖਣ ਲਈ ਭੇਜਿਆ ਤਾਂ ਪਤਾ ਲੱਗਾ, ਕਿ ਖੇਤ ਪਹਲਾਂ ਨਾਲੋਂ ਵੀ ਵਧੇਰੇ ਹਰਾ ਭਰਾ ਪਇਆ ਹੈ। ਹਾਕਿਮ ਹੋਰ ਵੀ ਪ੍ਰਸੰਨ ਚਿਤ ਹੋ ਗਇਆ ਅਤੇ ਦਿਲ ਜਾਨ ਨਾਲ ਗੁਰੂ ਜੀ ਦਾ ਸ਼ਧਾਲੂ ਬਣ ਗਇਆ।

ਇਕ ਦਿਨ ਬਾਬਾ ਨਾਨਕ ਨੇ ਛੋਟੀ ਉਮਰੇ ਇਕ ਅੰਗੂਠੀ ਤੇ ਘਰ ਦਾ ਲੋਟਾ ਕਿਸੇ ਫ਼ਕੀਰ ਨੂੰ ਦੇ ਦਿੱਤਾ। ਪਿਤਾ ਕਾਲੂ ਨੇ ਇਸ ਗੱਲ ਦੀ ਸ਼ਿਕਾਇਤ ਰਾਏ ਬੁਲਾਰ ਪਾਸ ਕੀਤੀ। ਉਸ ਵੇਲੇ ਗੁਰੂ ਜੀ ਪਿਤਾ ਦੀ ਸਖ਼ਤੀ ਤੋਂ ਡਰਦੇ ਹੋਏ ਇਕ ਬ੍ਰਿਛ ਵਿਚ ਜਾ ਲੁਕੇ। ਹਾਕਿਮ ਆਪ ਉਥੇ ਗਇਆ ਤੇ ਪਿਆਰ ਨਾਲ ਬਾਬਾ ਜੀ ਨੂੰ ਉਥੋਂ ਬਾਹਰ ਲੈ ਆਇਆ ਅਤੇ ਕਾਲੂ ਨੂੰ ਕਹਿਆ ਕਿ ਤੁਸੀਂ ਕਦ ਤਕ ਇਸ ਕਾਮਲ ਬਾਲਕ ਤੋਂ ਬੇਖ਼ਬਰ ਰਹੋਗੇ ?

ਜਦ ਗੁਰੂ ਨਾਨਕ ਨੂੰ ਵਿਦਿਆ ਪ੍ਰਾਪਤੀ ਲਈ ਇਕ ਉਸਤਾਦ ਪਾਸ ਬਿਠਾਇਆ ਗਇਆ ਤਾਂ ਉਸਤਾਦ ਬਾਬਾ ਜੀ ਦੇ ਰਮਜ਼ ਭਰੇ ਬਚਨ ਤੇ ਕਾਮਲ ਸੰਕੇਤ ਸੁਣ ਕੇ ਹੈਰਾਨ ਰਹ ਗਇਆ ਤੇ ਉਸ ਨੂੰ ਯਕੀਨ ਹੋ ਗਇਆ ਕਿ ਇਹ ਬਾਲਕ ਜਮਾਂਦਰੂ ਹੀ ਵਲੀ ਹੈ। ਇਕ ਦਿਨ ਗੁਰੂ ਜੀ ਦੇ ਇਕ ਹਾਣੀ ਨੇ ਉਨ੍ਹਾਂ ਪਾਸੋਂ ਮਠਿਆਈ ਮੰਗੀ ਤਾਂ ਉਨ੍ਹਾਂ ਕਹਿਆ ਕਿ ਜਾ ਆਪਣੇ ਘਰ ਵਿਚ ਉੱਗੇ ਰੁਖ ਨੂੰ ਜਾ ਕੇ ਹਿਲਾ। ਜਦ ਉਸ ਨੇ ਜਾ ਕੇ ਉਹ ਰੁਖ ਹਿਲਾਇਆ ਤਾਂ ਟਹਣੀਆਂ ਤੋਂ ਕਈ ਇਕ ਪ੍ਰਕਾਰ ਦੀ ਮਠਿਆਈ ਫਲਾਂ ਵਾਂਗ ਹੇਠਾਂ ਡਿੱਗ ਪਈ।

ਗੁਰੂ ਜੀ ਛੋਟੀ ਉਮਰ ਵਿਚ ਰੱਬ ਦੇ ਪਿਆਰ ਤੇ ਚਾਉ ਵਿਚ ਮਸਤ ਰਹੰਦੇ ਸਨ ਅਤੇ ਲੋਕਾਂ ਦੇ ਮੇਲ-ਜੋਲ ਤੋਂ ਸੰਕੋਚ ਕਰਦੇ ਸਨ, ਇਸ ਲਈ ਪਿਤਾ ਨੇ ਜਾਣਿਆ ਕਿ

ਉਨ੍ਹਾਂ ਨੂੰ ਕੋਈ ਰੋਗ ਲੱਗਾ ਹੋਇਆ ਹੈ ਅਤੇ ਉਨ੍ਹਾਂ ਦੀ ਸਿਹਤ ਠੀਕ ਨਹੀਂ ਤੇ ਵੈਦ ਨੂੰ ਇਲਾਜ ਲਈ ਬੁਲਾ ਲਿਆਂਦਾ। ਜਦੋਂ ਵੈਦ ਆਇਆ ਤੇ ਉਸ ਨੇ ਗੁਰੂ ਜੀ ਦੀ ਨਬਜ਼ ਵੇਖੀ ਤਾਂ ਜਾਣਿਆ ਕਿ ਉਨ੍ਹਾਂ ਨੂੰ ਕੋਈ ਸ਼ਰੀਰਿਕ ਰੋਗ ਨਹੀਂ ਤੇ ਉਜੇਹੀ ਹਾਲਤ ਕੇਵਲ ਆਤਮਿਕ ਚਾਉ ਤੇ ਮਸਤੀ ਕਾਰਣ ਹੈ। ਵੈਦ ਨੇ ਕਾਲੂ ਰਾਏ ਦੀ ਤਸੱਲੀ ਕੀਤੀ। ਉਸ ਵੇਲੇ ਗੁਰੂ ਜੀ ਨੇ ਆਪਣੇ ਅਧਿਆਤਮ ਬਚਨਾਂ ਤੇ ਰੱਬੀ ਭੇਤਾਂ ਨਾਲ ਵੈਦ ਨੂੰ ਅਜੇਹਾ ਖ਼ੁਸ਼ ਕੀਤਾ ਕਿ ਉਹ ਦਿਲ ਜਾਨ ਨਾਲ ਉਨ੍ਹਾਂ ਦਾ ਸ਼੍ਰਧਾਲੂ ਬਣ ਗਇਆ :

"ਚਾਰਾਗਰ ਚਾਰਾ ਨਹੀਂ ਇਸ ਇਸ਼ਕ ਕੇ ਬੀਮਾਰ ਕਾ
ਤਾਲਬੇ ਦੀਦਾਰ ਕੋ ਸ਼ਰਬਤ ਨ ਦੋ ਦੀਨਾਰ ਕਾ"

(ਵੈਦ ਬੁਲਾਇਆ ਵੈਦਗੀ ਪਕਰ ਢੰਡੋਰੇ ਬਾਂਹਿ, ਭੋਲਾ ਵੈਦ ਨ ਜਾਨਹੀ ਕਰਕ ਕਰੇਜੇ ਮਾਹਿ)

ਜਦ ਗੁਰੂ ਸਾਹਿਬ ਚੋਦਾਂ ਸਾਲ ਦੇ ਹੋਏ ਤਾਂ ਪਿਤਾ ਨੇ ਚਾਹਿਆ ਕਿ ਉਨ੍ਹਾਂ ਨੂੰ ਦੁਨਿਆਵੀ ਕੰਮ ਕਾਜ ਵਿਚ ਪਾਇਆ ਜਾਵੇ। ਇਸ ਲਈ ਉਸ ਨੇ ਕੁਝ ਨਕਦ ਰੁਪਿਆ ਦੇ ਕੇ ਭਾਈ ਬਾਲਾ ਦੀ ਦੇਖ ਭਾਲ ਵਿਚ ਗੁਰੂ ਜੀ ਨੂੰ ਵਿਉਪਾਰ ਲਈ ਬਾਹਰ ਭੇਜਿਆ ਅਤੇ ਜਾਂਦੀ ਵਾਰ ਤਾਕੀਦ ਕੀਤੀ ਕਿ ਇਸ ਰੁਪਏ ਨਾਲ ਕੋਈ ਖਰਾ ਸੌਦਾ ਕਰਨਾ।

ਗੁਰੂ ਜੀ ਪਿੰਡੋਂ ਚਲ ਕੇ ਇਕ ਜੰਗਲ ਵਿਚ ਪੁੱਜੇ ਤੇ ਵੇਖਿਆ, ਕਿ ਕੁਝ ਇਕ ਫ਼ਕੀਰ ਤੇ ਸਾਧੂ ਰੱਬ ਦੀ ਬੰਦਗੀ ਵਿਚ ਬੈਠੇ ਭਜਨ ਸਿਮਰਨ ਕਰ ਰਹੇ ਹਨ ਪਰ ਬਹੁਤ ਦਿਨਾਂ ਤੋਂ ਭੁੱਖੇ ਹਨ। ਗੁਰੂ ਜੀ ਨੇ ਭਾਈ ਬਾਲਾ ਨੂੰ ਕਹਿਆ, ਕਿ ਪਿਤਾ ਦਾ ਹੁਕਮ ਹੈ ਕਿ ਇਸ ਰੁਪਏ ਨਾਲ ਕੋਈ ਚੰਗਾ ਸੌਦਾ ਕੀਤਾ ਜਾਵੇ, ਤੂੰ ਹੀ ਦੱਸ, ਇਸ ਨਾਲੋਂ ਹੋਰ ਚੰਗੇਰਾ ਸੌਦਾ ਕਿਹੜਾ ਹੋ ਸਕਦਾ ਹੈ ਕਿ ਇਨ੍ਹਾਂ ਫ਼ਕੀਰਾਂ ਨੂੰ ਭੋਜਨ ਛਕਾ ਦਿੱਤਾ ਜਾਵੇ ਤੇ ਰੁਪਿਆ ਇਸ ਕੰਮ ਤੇ ਲਾ ਦਿੱਤਾ ਜਾਵੇ। ਇਸ ਲਈ ਲੋੜੀਂਦਾ ਸਾਮਾਨ ਮੰਗਵਾ ਕੇ ਫ਼ਕੀਰਾਂ ਨੂੰ ਭੋਜਨ ਛਕਾ ਦਿੱਤਾ ਅਤੇ ਉਸ ਤੋਂ ਪਿੱਛੋਂ ਆਪ ਘਰ ਨੂੰ ਪਰਤ ਆਏ ; ਪਰ ਪਿਤਾ ਦੇ ਗੁੱਸੇ ਤੋਂ ਡਰਦੇ ਹੋਏ ਜੰਗਲ ਵਿਚ ਲੁਕੇ ਰਹੇ। ਜਦ ਇਹ ਖ਼ਬਰ ਰਾਏ ਕਾਲੂ ਨੂੰ ਮਿਲੀ ਤਾਂ ਉਸ ਨੇ ਪੰਡਿਤ ਰਾਮ ਦਿਆਲ ਤੇ ਰਾਏ ਦਿਆਲ ਤੇ ਰਾਏ ਬੁਲਾਰ ਕੋਲ ਜਾ ਕੇ ਆਪਣੇ ਗੁੱਸੇ ਨੂੰ ਪ੍ਰਗਟ ਕੀਤਾ ਤੇ ਕਹਿਆ, ਕਿ ਤੁਸਾਂ ਚੰਗੀ ਭਵਿੱਖ ਬਾਣੀ ਕੀਤੀ ਤੇ ਵਾਹ ਵਾਹ ਖ਼ੁਸ਼ਖ਼ਬਰੀ ਦਿੱਤੀ ਸੀ, ਕਿ ਮੇਰਾ ਇਹ ਪੁੱਤਰ ਵੱਡੇ ਇਕਬਾਲ ਵਾਲਾ ਹੋਵੇਗਾ ; ਇਹ ਤਾਂ ਮੇਰੇ ਘਰ ਨੂੰ ਉਜਾੜਨ ਵਾਲਾ ਹੈ। ਉਨ੍ਹਾਂ ਕਹਿਆ, ਕਿ ਜਦ ਇਸ ਬਾਲਕ ਦਾ ਇਕਬਾਲ ਸਿਖ਼ਰ ਤੇ ਹੋਵੇਗਾ ਤਾਂ ਸ਼ਾਇਦ ਅਸੀਂ ਤੁਸੀਂ ਉਸ ਵੇਲੇ ਇਸ ਸੰਸਾਰ ਵਿਚ ਨਹੀਂ ਹੋਵਾਂਗੇ। ਅਖ਼ੀਰ ਇਹ ਸਲਾਹ ਪੱਕੀ ਹੋਈ, ਕਿ ਗੁਰੂ ਨਾਨਕ ਜੀ ਕੁਝ ਸਮੇਂ ਲਈ ਭਨੂਜੇ ਲਾਲਾ ਜੈ ਰਾਮ ਪਾਸ ਸੁਲਤਾਨ ਪੁਰ ਚਲੇ ਜਾਣ, ਜਿਹੜਾ ਉਸ ਸਮੇਂ ਨਵਾਬ ਦੌਲਤ ਖਾਂ ਲੋਧੀ ਦਾ ਮੋਦੀ ਸੀ। ਇਹ ਸੁਲਤਾਨ ਪੁਰ ਹੁਣ ਰਿਆਸਤ ਕਪੂਰਥਲਾ ਵਿਚ ਆਬਾਦ ਹੈ। ਜੈ ਰਾਮ ਤੇ

ਗੁਰੂ ਸਾਹਿਬ ਦੀ ਭੈਣ ਬੀਬੀ ਨਾਨਕੀ ਉਨ੍ਹਾਂ ਨੂੰ ਸੁਲਤਾਨ ਪੁਰ ਲੈ ਗਏ। ਸੰਮਤ ੧੫੪੪ ਮੁਤਾਬਕ ੮੯੭ ਹਿਜਰੀ ਵਿਚ ਗੁਰੂ ਨਾਨਕ ਸਾਹਿਬ ਦਾ ਸ਼ੁਭ ਵਿਆਹ ਮੂਲ ਰਾਜ ਕੌਮ ਚੋਣਾ ਦੇ ਘਰ ਹੋਇਆ, ਜਿਹੜਾ ਵਟਾਲਾ, ਜ਼ਿਲਾ ਗੁਰਦਾਸ ਪੁਰ ਦਾ ਰਹਣ ਵਾਲਾ ਸੀ। ਲਾਲਾ ਜੈ ਰਾਮ ਨੇ ਨਵਾਬ ਦੌਲਤ ਖਾਂ ਦਾ ਮੋਦੀਖਾਨਾ ਗੁਰੂ ਨਾਨਕ ਨੂੰ ਲੈ ਦਿੱਤਾ ਅਤੇ ਗੁਰੂ ਜੀ ਮੋਦੀਖਾਨੇ ਦਾ ਕੰਮ ਕਰਨ ਲੱਗੇ। ਉਨ੍ਹਾਂ ਦੀ ਸੰਗਤ ਆਮ ਤੌਰ ਤੇ ਫ਼ਕੀਰਾਂ ਦਰਵੇਸ਼ਾਂ ਤੇ ਸੰਤਾਂ-ਭਗਤਾਂ ਨਾਲ ਰਹੰਦੀ। ਇਕ ਦਿਨ ਇਕ ਦਿਬ ਦ੍ਰਿਸ਼ਟੀ ਵਾਲੇ ਫ਼ਕੀਰ ਨੇ ਗੁਰੂ ਜੀ ਨੂੰ ਕਹਿਆ ਕਿ ਤੁਸੀਂ ਹਰ ਰਾਤ ਰਹੰਦੇ ਥਾਈਂ ਨਦੀ ਵਿਚ (ਜਿਹੜੀ ਸੁਲਤਾਨ ਪੁਰ ਦੇ ਕੋਲ ਵਗਦੀ ਹੈ) ਚੁੱਭੀ ਮਾਰਿਆ ਕਰੋ। ਉਸੇ ਰਾਤ ਗੁਰੂ ਜੀ ਨੇ ਨਦੀ ਵਿਚ ਚੁੱਭੀ ਮਾਰੀ ਤੇ ਅੱਠ ਦਿਨਾਂ ਤਕ ਲੋਪ ਰਹੇ। ਅਜੇਹੀ ਹਾਲਤ ਵਿਚ ਸਭ ਦਾ ਇਹ ਖ਼ਿਆਲ ਹੋ ਗਇਆ ਕਿ ਫ਼ਜ਼ੂਲ ਖ਼ਰਚੀ ਕਾਰਣ ਤੇ ਮੋਦੀਖ਼ਾਨੇ ਵਿਚੋਂ ਵਧੇਰੀ ਰਕਮ ਖ਼ਰਚ ਕਰ ਲੈਣ ਕਾਰਣ ਗੁਰੂ ਨਾਨਕ ਨੱਸ ਗਏ ਹਨ। ਗੁਰੂ ਸਾਹਿਬ ਦੀ ਭੈਣ ਬੇਬੇ ਨਾਨਕੀ ਆਪਣੇ ਘਰ ਵਾਲੇ ਨੂੰ ਤਸੱਲੀ ਦੇਂਦੀ ਰਹੀ। ਅੱਠਵੇਂ ਦਿਨ ਜਦ ਗੁਰੂ ਜੀ ਨਦੀ ਤੋਂ ਬਾਹਰ ਆਏ ਤਾਂ ਨਵਾਬ ਨੇ ਮੋਦੀਖ਼ਾਨੇ ਦੇ ਹਿਸਾਬ ਦਾ ਹੁਕਮ ਦਿੱਤਾ ਪਰੰਤੂ ਹਿਸਾਬ ਵਿਚ ਮੋਦੀਖ਼ਾਨੇ ਦੀ ਰਕਮ ਪੂਰੀ ਦੀ ਪੂਰੀ ਨਿਕਲੀ, ਸਗੋਂ ਰਕਮ ਵੱਧ ਨਿਕਲੀ ਤੇ ਮੋਦੀਖ਼ਾਨਾ ਦੂਜੀ ਵਾਰ ਗੁਰੂ ਜੀ ਦੇ ਸਪੁਰਦ ਕਰ ਦਿੱਤਾ ਗਇਆ ਭਾਵੇਂ ਖੈਰ ਖ਼ੈਰਾਤ ਪਹਲਾਂ ਵਾਂਗ ਜਾਰੀ ਰਹੀ। ਇਕ ਦਿਨ ਗੁਰੂ ਜੀ ਰਸਦ ਤੋਲ ਰਹੇ ਸਨ ਤੇ ਜਦ ਤੋਲ "ਤੇਰ੍ਹਾਂ" ਤੇ ਆਇਆ ਤਾਂ ਗੁਰੂ ਜੀ ਰੱਬੀ ਚਾਉ ਤੇ ਪ੍ਰੀਤੀ ਵਿਚ ਇੱਨੇ ਮਸਤ ਹੋਏ ਕਿ 'ਤੇਰਾ" "ਤੇਰਾ" ਹੀ ਕਹੰਦੇ ਗਏ ਅਤੇ ਮੋਦੀਖਾਨੇ ਵਿਚ ਪਇਆ ਸੈਂਕੜੇ ਮਨ ਅਨਾਜ ਲੁਟਾ ਦਿੱਤਾ। ਜਦ ਇਹ ਖ਼ਬਰ ਨਵਾਬ ਨੂੰ ਮਿਲੀ, ਤਾਂ ਉਸ ਨੇ ਹਿਸਾਬ ਕਰਨ ਦਾ ਹੁਕਮ ਦਿੱਤਾ। ਹਿਸਾਬ ਵੇਲੇ ਕਿੱਨੇ ਸੌ ਰੁਪਏ ਦੀ ਰਕਮ ਵੱਧ ਨਿਕਲੀ। ਇਸ ਹਿਸਾਬ ਪਿੱਛੋਂ ਗੁਰੂ ਜੀ ਨੇ ਮੋਦੀਖਾਨੇ ਦਾ ਕੰਮ ਛੱਡ ਦਿੱਤਾ, ਭਾਵੇਂ ਨਵਾਬ ਨੇ ਕਈ ਵਾਰ ਬੇਨਤੀ ਤੇ ਮਿੰਨਤ ਕੀਤੀ ਪਰ ਪਰਵਾਨ ਨਾ ਹੋਈ। ਹੁਣ ਉਸ ਮੋਦੀਖਾਨੇ ਦੀ ਥਾਂ ਇਕ ਵੱਡਾ ਗੁਰਦੁਆਰਾ ਬਣਿਆ ਹੋਇਆ ਹੈ।

ਇਕ ਦਿਨ ਨਵਾਬ ਨੇ ਗੁਰੂ ਜੀ ਨੂੰ ਆਪਣੇ ਕੋਲ ਬੁਲਾ ਕੇ ਉਨ੍ਹਾਂ ਪਾਸੋਂ ਰੱਬੀ ਬਾਣੀ ਤੇ ਇਲਾਹੀ ਭੇਤ ਸੁਣੇ ਅਤੇ ਕਹਿਆ ਕਿ ਤੁਸੀਂ ਰੱਬ ਦੀ ਏਕਤਾ ਵਿਚ ਵਿਸ਼ਵਾਸ਼ ਰਖਦੇ ਹੋ, ਇਸ ਲਈ ਅੱਜ ਸਾਡੇ ਨਾਲ ਨਿਮਾਜ਼ ਪੜ੍ਹਨਾ। ਗੁਰੂ ਜੀ ਨਵਾਬ ਦੇ ਨਾਲ ਟੁਰ ਪਏ। ਸ਼ਹਿਰ ਵਿਚ ਰੌਲਾ ਪੈ ਗਇਆ ਕਿ ਅੱਜ ਨਾਨਕ ਜੀ ਮੁਸਲਮਾਨ ਬਣ ਜਾਣਗੇ। ਨਵਾਬ ਤੇ ਅਮਾਮ ਮਸਜਿਦ ਜਦੋਂ ਨਿਮਾਜ਼ ਪੜ੍ਹਨ ਲਈ ਖਲੋਤੇ ਤਾਂ ਗੁਰੂ ਜੀ ਸ਼ਾਮਿਲ ਨਾ ਹੋਏ। ਨਿਮਾਜ਼ ਮੁਕਣ ਪਿਛੋਂ ਨਵਾਬ ਨੇ ਇਸ ਦਾ ਕਾਰਣ ਪੁਛਿਆ ਤਾਂ ਗੁਰੂ ਜੀ ਨੇ ਕਹਿਆ ਕਿ ਤੁਸੀਂ ਤਾਂ ਨਿਮਾਜ਼ ਵਿਚ ਖਲੋਤੇ ਕਾਬਲ ਦੇ ਘੋੜੇ ਖਰੀਦ ਰਹੇ ਸੋ ਅਤੇ ਅਮਾਮ ਨੂੰ ਇਸ ਗੱਲ ਦੀ ਚਿੰਤਾ ਖਾ ਰਹੀ ਸੀ, ਕਿ ਕਿਧਰੇ ਉਸ ਦੀ ਘੋੜੀ ਦਾ ਵਛੇਰਾ ਟੋਏ ਵਿਚ ਨਾ ਡਿਗ ਪਵੇ; ਅਜੇਹੀ ਨਿਮਾਜ਼ ਪੜ੍ਹਨ ਨਾਲੋਂ, ਨਾ ਪੜ੍ਹਨੀ ਹੀ ਚੰਗੀ ਹੈ। ਨਵਾਬ ਇਸ ਭੇਤ ਭਰੀ ਗੱਲ ਤੇ ਹੈਰਾਨ ਰਹ ਗਇਆ।

ਗੁਰੂ ਜੀ ਦੇ ਗ੍ਰਹ ਵਿਖੇ ੧੫੯੧ ਈ. ਵਿਚ ਸਿਰੀ ਚੰਦ ਤੇ ੧੫੯੩ ਈ. ਵਿਚ ਲਖਮੀ ਦਾਸ ਦੋ ਲਾਲ ਪੈਦਾ ਹੋਏ। ਇਸ ਉਪਰ ਸੁਲਤਾਨਪੁਰ ਦੇ ਸਾਰੇ ਹਿੰਦੂ ਬਹੁਤ ਪ੍ਰਸੰਨ ਹੋਏ।

੧੫੯੫ ਈ. ਨੂੰ ਗੁਰੂ ਨਾਨਕ ਜੀ ਨੇ ਨਿਸ਼ਚਾ ਕੀਤਾ ਕਿ ਸਾਰੀ ਧਰਤ ਦੀ ਸੈਰ ਕੀਤੀ ਜਾਵੇ। ਇਸ ਲਈ ਉਹ ਬੇਬੇ ਨਾਨਕੀ ਤੋਂ ਆਗਿਆ ਲੈ ਕੇ ਸਮੇਤ ਸੇਵਾਦਾਰ ਬਾਲੇ ਅਤੇ ਰਬਾਬੀ ਮਰਦਾਨੇ ਦੇ ਸੈਰ ਨੂੰ ਨਿਕਲ ਪਏ। ਕਹਿੰਦੇ ਹਨ, ਕਿ ਮਰਦਾਨੇ ਦੀ ਰਬਾਬ ਦੀ ਹਰ ਤਾਰ ਵਿਚੋਂ "ਨਿਰੰਕਾਰ ਨਾਨਕ ਬੰਦਾ ਤੇਰਾ ਹੈ" ਦੀ ਧੁਨੀ ਨਿਕਲਦੀ ਸੀ। ਸੁਲਤਾਨਪੁਰੋਂ ਨਿਕਲ ਕੇ ਗੁਰੂ ਜੀ ਨਗਰ ਨਗਰ, ਪਿੰਡ ਪਿੰਡ ਤੇ ਹਰ ਆਬਾਦੀ, ਜੰਗਲ ਤੇ ਦਰਿਆ ਦੀ ਸੈਰ ਕਰਦੇ ਫਿਰੇ ਅਤੇ ਰੱਬ ਦੀ ਲੋਕਾਈ ਨੂੰ ਆਪਣੀ ਕਰਾਮਾਤ ਬੰਦਗੀ ਤੇ ਘਾਲਣਾ ਦਾ ਲਾਭ ਪਹੁੰਚਾਉਂਦੇ ਰਹੇ।

ਸਭ ਤੋਂ ਪਹਲਾਂ ਆਪ ਨੇ ਐਮਨਾਬਾਦ ਕਸਬੇ ਵਿਚ ਆ ਕੇ ਰੌਣਕਾਂ ਲਾਈਆਂ। ਉਸ ਤੋਂ ਪਿੱਛੋਂ ਮੁਲਤਾਨ, ਸੱਖਰ ਤੇ ਹਿੰਦ ਸਿੰਧ ਪੁੱਜੇ। ਮੁਲਤਾਨ ਦੇ ਵਲੀ ਬਹਾਉਲਹੱਕ, ਬਾਬਾ ਫਰੀਦ ਪਾਕਪਟਨੀ ਤੇ ਸ਼ੇਖ ਬ੍ਰਹਮ ਨੂੰ ਮਿਲ ਕੇ ਤੇ ਉਨ੍ਹਾਂ ਦੇ ਦਿਲਾਂ ਨੂੰ ਰੋਸ਼ਨ ਕਰ ਕੇ ਆਪ ਤੁਰਕਿਸਤਾਨ ਵਲ ਨੂੰ ਟੁਰ ਪਏ। ਆਪ ਨੇ ਸ਼ੇਖ ਨੂਰ ਨੁਸਰਤ ਤੇ ਮਿਹਰ ਕੀਤੀ, ਜਿਹੜਾ ਇਕ ਬੱਕਰੀਆਂ ਚਰਾਉਣ ਵਾਲਾ ਚਰਵਾਹਾ ਸੀ ਤੇ ਉਸ ਨੂੰ ਵਿਸ਼ਾਲ ਰਿਆਸਤ ਬਖ਼ਸ਼ੀ, ਜਿਸ ਦੇ ਸਦਕਾ ਉਸ ਦੀ ਆਲ ਔਲਾਦ ਅੱਜ ਵੀ ਸ਼ਿਕਾਰਪੁਰ ਰਿਆਸਤ ਦੀ ਮਾਲਿਕ ਹੈ। ਇਸੇ ਤਰ੍ਹਾਂ ਆਪ ਨੇ ਦਾਊਦ ਨਾਮੀ ਇਕ ਜੁਲਾਹੇ ਉਤੇ ਕ੍ਰਿਪਾ ਦ੍ਰਿਸ਼ਟੀ ਕੀਤੀ ਤੇ ਉਸ ਲਈ ਧੰਨ ਦੌਲਤ ਤੇ ਮਰਤਬੇ ਦੀ ਅਰਦਾਸ ਕੀਤੀ। ਉਸ ਦੀ ਔਲਾਦ ਵਿਚੋਂ ਨਵਾਬ ਬਹਾਵਲਪੁਰ ਜਿਹੜਾ ਦਾਊਦ ਦਾ ਪੋਤਰਾ ਕਰਕੇ ਮਸ਼ਹੂਰ ਹੈ, ਹੁਣ ਤਕ ਮਾਣ ਤੇ ਸਤਿਕਾਰ ਦਾ ਪਾਤ੍ਰ ਹੈ। ਗੁਰੂ ਜੀ ਨੇ ਸਰਵਰ ਸੁਲਤਾਨ ਨੂੰ ਵੀ ਵੱਡਾ ਮਾਣ ਬਖ਼ਸ਼ਿਆ, ਜਿਸ ਦੀ ਯਾਤ੍ਰਾ ਲਈ ਲੱਖਾਂ ਆਦਮੀ 'ਨਗਾਹੇ' ਨੂੰ ਜਾਂਦੇ ਹਨ। 'ਨਗਾਹੇ' ਵਿਚ ਗੁਰੂ ਸਾਹਿਬ ਦਾ ਵੀ ਪਵਿਤ੍ਰ ਅਸਥਾਨ ਹੈ। ਫੇਰ ਬਹਾਊਲਹੱਕ ਦੇ ਪੁੱਤਰ ਨੂੰ ਜਪੁਜੀ ਦੇ 'ਲਖ ਪਾਤਾਲਾ ਪਾਤਾਲ', 'ਲਖ ਅਗਾਸਾ ਆਗਾਸ' ਦੇ ਪਵਿਤ੍ਰ ਵਾਕ ਅਨੁਸਾਰ ਸਾਰੇ ਅਸਮਾਨਾਂ ਤੇ ਸਮੂਹ ਧਰਤੀਆਂ ਦੀ ਸੈਰ ਕਰਾਈ। ਵਲੀ ਕੰਧਾਰੀ ਵਲੋਂ ਰੇੜ੍ਹਿਆ ਹੋਇਆ ਪਹਾੜ ਆਪਣੇ ਹੱਥ ਉਤੇ ਰੋਕਿਆ, ਜਿਸ ਦੇ ਚਿੰਨ੍ਹ ਵਜੋਂ ਹਸਨਅਬ-ਦਾਲ ਵਿਖੇ ਪੱਥਰ ਉਤੇ ਗੁਰੂ ਨਾਨਕ ਜੀ ਦਾ ਪੰਜਾ ਲੱਗਾ ਹੋਇਆ ਹੈ ਅਤੇ ਪਾਣੀ ਦਾ ਚਸ਼ਮਾ ਜਾਰੀ ਹੈ। ਗੁਰੂ ਸਾਹਿਬ ਤੇ ਤੁਰਕਿਸਤਾਨ ਦੇ ਸ਼ਹਰਾ ਕੰਧਾਰ, ਕਾਬਲ, ਕੰਦਸ ਤੇ ਬੁਖਾਰਾ ਦੀ ਵੀ ਸੈਰ ਕੀਤੀ। ਜਿਥੇ ਜਿਥੇ ਗੁਰੂ ਸਾਹਿਬ ਦੇ ਮੁਬਾਰਕ ਚਰਨ ਪਏ, ਉਥੇ ਗੁਰਦਵਾਰੇ ਬਣਾਏ ਗਏ। ਬੁਖਾਰਾ ਦੇ ਇਲਾਕੇ ਵਿਚ ਸ਼ਹਰ ਕੰਦਸ ਵਿਖੇ ਕੜਾਹ ਪ੍ਰਸਾਦ ਦੇ ਥਾਲ ਉਤੇ ਕੁਦਰਤ ਵਲੋਂ ਮੁਬਾਰਕ ਪੰਜੇ ਦਾ ਨਿਸ਼ਾਨ ਲੱਗ ਜਾਂਦਾ ਹੈ ਤੇ ਇਹ ਪ੍ਰਸਾਦ ਸਭ ਵਿਚ ਵੰਡਿਆ ਜਾਂਦਾ ਹੈ। ਫਾਰਸ, ਈਰਾਨ, ਬਗ਼ਦਾਦ ਵਿਖੇ ਅਬਦੁਰ ਰਹਮਾਨ ਨੂੰ ਰੱਬੀ ਕ੍ਰਿਸ਼ਮੇ ਤੇ ਚਮਤਕਾਰ ਵਿਖਾਏ। ਅੰਮ੍ਰਿਤਸਰ ਦੇ ਸਰਕਾਰੀ ਪੁਸਤਕਾ-

ਲਿਆਂ ਵਿਚ ਪਏ ਇਤਿਹਾਸ ਮੁਗਲੀਆ (ਫਾਰਸੀ) ਦੀ ਤਸਦੀਕ ਅਨੁਸਾਰ ਮੁਗਲੀਆ ਖ਼ਾਨਦਾਨ ਦੇ ਵਾਰਿਸ ਬਾਬਰ ਦੇ ਪਿਤਾ ਤੈਮੂਰ ਨੂੰ ਸੁੱਖੇ ਦੀਆਂ ਸੱਤ ਮੁਠਾਂ ਬਦਲੇ ਸੱਤ ਪੁਸ਼ਤਾਂ ਦੀ ਬਾਦਸ਼ਾਹੀ ਬਖ਼ਸ਼ ਦਿੱਤੀ। ਫੇਰ ਸੇਵਾਦਾਰ ਬਾਲਾ ਦੇ ਬਾਰ ਬਾਰ ਕਹਣ ਉਪਰ ਸੱਤ ਸਿਰ ਦੇ ਕੇ ਅਜੇਹੀ ਸਲਤਨਤ ਵਾਪਸ ਲੈਣ ਦੀ ਆਗਿਆ ਕੀਤੀ।

੧੫੭੦ ਈ. ਵਿਚ ਗੁਰੂ ਨਾਨਕ ਜੀ ਮੱਕਾ ਵਿਖੇ ਗਏ ਅਤੇ ਹੁਜਰੇ ਵਲ ਲੱਤਾਂ ਪਸਾਰ ਕੇ ਲੇਟ ਗਏ। ਸ਼ੇਖ਼ ਜੀਵਨ ਮਜਾਵਰ ਨੇ ਲੱਤ ਮਾਰੀ ਤੇ ਕਹਿਆ, 'ਇਹ ਕੀ ਅਵੱਗਿਆ ਹੈ?' ਗੁਰੂ ਸਾਹਿਬ ਨੇ ਉੱਤਰ ਦਿੱਤਾ, ਕਿ 'ਮੈਂ ਥੱਕਿਆ ਹੋਇਆ ਹਾਂ। ਮੇਰੇ ਪੈਰ ਖਿੱਚ ਕੇ ਦੂਜੇ ਪਾਸੇ ਕਰ ਦਿਓ'। ਸ਼ੇਖ਼ ਨੇ ਪੈਰ ਫੜ ਕੇ ਦੂਜੇ ਪਾਸੇ ਕਰ ਦਿੱਤੇ ਉਸੇ ਵੇਲੇ ਹੁਜਰਾ ਵੀ ਉੱਧਰ ਨੂੰ ਹੋ ਗਇਆ ਤੇ ਇਸ ਤਰ੍ਹਾਂ ਚਵ੍ਹਾਂ ਪਾਸੇ ਘੁੰਮਦਾ ਰਹਿਆ। ਇਸ ਚੋਜ ਦੇ ਬਾਵਜੂਦ ਮੱਕਾ ਦੇ ਸਾਲਾਰ (ਮੁਖੀਏ) ਨੇ ਗੁਰੂ ਜੀ ਨੂੰ ਜਾਦੂਗਰ ਸਮਝ ਕੇ ਸੰਗਸਾਰ (ਪੱਥਰਾਂ ਨਾਲ ਮਾਰਨਾ) ਕਰਨ ਦਾ ਹੁਕਮ ਦਿੱਤਾ। ਨੌ ਹਜ਼ਾਰ ਮੁਸਲਮਾਨਾਂ ਨੇ ਗੁਰੂ ਸਾਹਿਬ ਨੂੰ ਮਾਰਨ ਲਈ ਪੱਥਰ ਚੁੱਕੇ। ਗੁਰੂ ਜੀ 'ਅਕਾਲ, ਅਕਾਲ' ਉੱਚੀ ਉੱਚੀ ਕਹਣ ਲੱਗੇ, ਜਿਹੜਾ ਬੋਲਾ ਅੱਜ ਵੀ ਖਾਲਸਾ ਜੀ ਬੋਲਦੇ ਹਨ, ਭਾਵ 'ਸਤਿ ਸ੍ਰੀ ਅਕਾਲ' 'ਗੁਰਬਰ ਅਕਾਲ' ਆਦਿ। ਤਦ ਉਹ ਪੱਥਰ ਲੋਕਾਂ ਦੇ ਹੱਥਾਂ ਵਿਚ ਚਮੁੱਟੇ ਰਹ ਗਏ। ਸਭ ਨੇ ਮੁਆਫ਼ੀ ਮੰਗੀ। ਅਖ਼ੀਰ ਕਾਜ਼ੀ ਰੁਕਨੁੱਦੀਨ ਤੇ ਦੂਜੇ ਆਰਫ਼ਾਂ ਸੂਫ਼ੀਆਂ ਦੀ ਬੇਨਤੀ ਪੁਰ ਮੁਆਫ਼ੀ ਦਿੱਤੀ ਗਈ। ਇਹ ਕੌਤਕ ਵੇਖ ਕੇ: ਅਬਦੁੱ ਰਹਮਾਨ ਬਗ਼ਦਾਦੀ, ਅਮਾਮ ਸ਼ਰਫ਼, ਅਮਾਮ ਸ਼ਾਫ਼ੀ, ਅਮਾਮ ਆਜ਼ਮ ਆਦਿ ਵਰਗੇ ਇਸਲਾਮੀ ਸੰਪਰਦਾ ਦੇ ਰੁਕਨ ਗੁਰੂ ਜੀ ਕੋਲ ਆਏ ਅਤੇ ਇਕੱਠੇ ਨੂਰਾਨੀ ਮਦੀਨਾ ਵਲ ਨੂੰ ਗਏ ਤੇ ਪਵਿਤ੍ਰ ਮਜ਼ਾਰ ਤੇ ਜਾ ਕੇ ਪੁੱਛ ਪ੍ਰਤੀਤ ਕੀਤੀ। ਮਜ਼ਾਰ ਤੋਂ ਸਵਾਲ ਜਵਾਬ ਦੀ ਆਵਾਜ਼ ਆਈ। ਉਥੋਂ ਵੇਹਲੇ ਹੋ ਕੇ ਗੁਰੂ ਜੀ ਨੇ ਭਾਈ ਮਰਦਾਨੇ ਦੀਆਂ ਅੱਖਾਂ ਬੰਦ ਕਰਵਾਈਆਂ ਤੇ ਆਪਣੇ ਚੋਜ ਦੀ ਸ਼ਕਤੀ ਨਾਲ ਸੁਲਤਾਨਪੁਰ ਵਿਖੇ ਭੈਣ ਨਾਨਕੀ ਕੋਲ ਆ ਪੁੱਜੇ ਅਤੇ ਉਨ੍ਹਾਂ ਨੂੰ ਦਰਸ਼ਨਾਂ ਨਾਲ ਤ੍ਰਿਪਤ ਤੇ ਪ੍ਰਸੰਨ ਕਰ ਕੇ ਕੁਰਕਸ਼ੇਤ੍ਰ ਜਾ ਨਿਕਲੇ ਜਿਥੇ ਸੂਰਜ ਗ੍ਰਹਣ ਕਾਰਣ ਹਿੰਦੂਆਂ ਦਾ ਭਾਰੀ ਮੇਲਾ ਲਗਾ ਹੋਇਆ ਸੀ। ਤਲਾਬ ਦੇ ਕੰਢੇ ਗੁਰੂ ਜੀ ਨੇ ਮਾਸ ਦੀ ਦੇਗ ਪਕਾਈ ਅਤੇ ਉਸ ਵਿਚੋਂ ਸਭ ਨੂੰ ਕੜਾਹ ਪ੍ਰਸਾਦ ਅਥਵਾ ਹਲਵਾ ਵੰਡਿਆ। ਉਥੋਂ ਗੁਰੂ ਜੀ ਦਿੱਲੀ ਨੂੰ ਗਏ ਅਤੇ ਸ਼ਾਹ ਸ਼ਰਫ਼ ਕਲੰਦਰ ਨਾਲ ਭੇਟ ਕੀਤੀ ਅਤੇ ਇਕ ਸ਼ਾਹੀ ਹਾਥੀ ਨੂੰ ਜਿਸ ਦੇ ਮਰਨ ਕਾਰਣ ਫ਼ੀਲਬਾਨ ਬੜਾ ਹੈਰਾਨ ਪਰੇਸ਼ਾਨ ਸੀ, ਜ਼ਿੰਦਾ ਕੀਤਾ ਤੇ ਆਪ ਤੀਰਥਾਂ ਨੂੰ ਚਲੇ ਗਏ ਅਤੇ ਹਰਿਦ੍ਵਾਰ, ਕਾਂਸ਼ੀ, ਜਗਨ ਨਾਥ, ਗਯਾ, ਪਟਨਾ ਆਦਿ ਅਸਥਾਨਾਂ ਦੀ ਸੈਰ ਕੀਤੀ ਅਤੇ ਪਾਤਾਲ (ਲੁਪਤ ਸਾਗਰ) ਦੇ ਰਾਜੇ ਸ਼ਿਵ ਨਾਥ ਤੇ ਸੰਗਲਦੀਪ ਦੇ ਰਾਜੇ ਨੂੰ ਮਿਲੇ। ਇਸੇ ਤਰ੍ਹਾਂ ਜਿੰਨਾਂ ਦੇ ਰਾਜੇ ਦੇਵਲੋਤ, ਜੀਵ ਜੰਤੂਆਂ, ਦਰੰਦਿਆਂ ਤੇ ਵਹਸ਼ੀ ਜਾਨਵਰਾਂ ਅਥਵਾ ਪੰਛੀਆਂ, ਜਲਮਾਨੂਆਂ ਤੇ ਬਨ ਮਾਨੂਆਂ ਨੂੰ ਵੀ ਮਿਲੇ। ਆਪ ਨੇ ਤਿੱਬਤ ਦੇਸ਼ ਤੇ ਭੂਟਾਨ ਰਿਆਸਤ ਦੀ ਸੈਰ ਵੀ ਕੀਤੀ ਤੇ ਹਰ ਥਾਂ ਧਰਮਸਾਲਾਂ

ਬਣਵਾਈਆਂ ਤੇ ਸਤਿਨਾਮ ਮੰਤ੍ਰ ਸਿਖਾਏ। ਆਪ ਨੇ ਰਘੂਨਾਥ ਜੀ ਦੀ ਸਿੱਧ ਮੰਡਲੀ ਨੂੰ ਬ੍ਰਹਮ ਵੀਚਾਰ ਨਾਲ ਪ੍ਰਭਾਵਿਤ ਕੀਤਾ ਅਤੇ ਉੱਚੇ ਮੰਡਲਾਂ ਅਰਥਾਤ ਸੱਚ ਖੰਡ ਮਹਮਾ ਅਕਾਲ ਮੰਡਲ ਆਦਿ ਤੇ ਪੁੱਜੇ, ਜਿੱਥੋਂ ਰੱਬੀ ਬਾਣੀ ਤੇ ਆਕਾਸ਼ ਬਾਣੀ ਨਾਜ਼ਲ ਹੁੰਦੀ ਹੈ ਤੇ ਜਿਥੇ ਦੇਵੀ ਦੇਵਤਿਆਂ ਤੇ ਅਵਤਾਰਾਂ ਨੂੰ ਦਰਜੇ ਵਾਰ ਧੁਰ ਕੀ ਬਾਣੀ ਸੁਣੀਂਦੀ ਰਹੀ ਹੈ। ਗੁਰੂ ਸਾਹਿਬ ਨੂੰ ਸਾਰਿਆਂ ਨਾਲੋਂ ਕਈ ਦਰਜੇ ਵੱਧ ਅਜੇਹੇ ਅਸਥਾਨਾਂ ਦੀ ਨਜ਼ਦੀਕੀ ਪ੍ਰਾਪਤ ਹੋਈ। ਉਥੋਂ ਆਪ ਭਾਰਤ ਖੰਡ ਦੇ ਦੇਸ਼ ਨੂੰ ਪਰਤੇ ਅਤੇ ਵਾਪਸੀ ਤੇ ਬਾਲ ਗੁਦਾਈ ਦੇ ਟੀਲੇ ਦੀ ਸੈਰ ਕੀਤੀ ਅਤੇ ਬਾਦਸ਼ਾਹ ਨੂੰ ਸਿੱਖਿਆ ਦੇ ਕੇ ਉਥੋਂ ਆਪ ਪੀਲੀਭੀਤ ਚਲੇ ਗਏ ਅਤੇ ਉਥੇ ਇਕ ਪਿੱਪਲ ਉਤੇ ਪੰਜੇ ਦਾ ਨਿਸ਼ਾਨ ਲਾਇਆ, ਜਿਹੜਾ ਹੁਣ ਤਕ ਸਾਫ਼ ਦਿਸਦਾ ਹੈ। ਉਥੋਂ ਗੁਰੂ ਜੀ ਲਾਹੌਰ ਨੂੰ ਆਏ ਅਤੇ ਬਖ਼ਸ਼ੀ ਭਗਤ ਰਾਮ ਤੇ ਵੱਡੇ ਵਡੇਰੇ ਕ੍ਰੋੜੀਮਲ ਖੱਤਰੀ ਨੂੰ ਆਪਣਾ ਸਿੱਖ ਬਣਾਇਆ। ਉਥੋਂ ਆਪ ਆਪਣੀ ਜਨਮ-ਭੂਮੀ ਨੂੰ ਗਏ ਅਤੇ ਫੇਰ ਡੇਰਾ ਬਾਬਾ ਨਾਨਕ ਵਾਲੇ ਅਸਥਾਨ ਤੇ ਗਏ। ਇਹ ਕਸਬਾ ਜ਼ਿਲਾ ਗੁਰਦਾਸਪੁਰ ਵਿਚ ਦਰਿਆ ਰਾਵੀ ਦੇ ਕੰਢੇ ਤੇ ਆਬਾਦ ਹੈ। ਉਥੇ ਹੀ ਗੁਰੂ ਨਾਨਕ ਸਾਹਿਬ ਦਾ ਪਵਿਤ੍ਰ ਗੁਰਦੁਆਰਾ ਵੀ ਹੈ, ਜਿਥੇ ਲੋਕ ਯਾਤ੍ਰਾ ਲਈ ਜਾਂਦੇ ਹਨ। ਉਥੋਂ ਗੁਰੂ ਜੀ ਕਲਾਨੌਰ ਦੇ ਇਲਾਕੇ ਵਿਚ ਗਏ ਤੇ ਇਕ ਨਵਾਂ ਕਸਬਾ ਕਰਤਾਰਪੁਰ ਨਾਮ ਦਾ ਆਬਾਦ ਕੀਤਾ ਤੇ ਸਾਰੇ ਸੰਬੰਧੀਆਂ ਨੂੰ ਉਥੇ ਵਸਾਇਆ। ਲੰਗਰ ਗੁਰੂ ਕਾ ਜਾਰੀ ਕੀਤਾ। ਦੂਰੋਂ ਦੂਰੋਂ ਲੋਕ ਆ ਕੇ ਉਥੇ ਆਬਾਦ ਹੋਣ ਲੱਗੇ। ਗੁਰੂ ਜੀ ਨੇ ਆਪਣੇ ਦੋਹਾਂ ਪੁੱਤਰਾਂ ਵਿਚੋਂ ਸਿਰੀ ਚੰਦ ਜੀ ਨੂੰ ਆਗਿਆ ਦਿੱਤੀ, ਕਿ ਉਹ ਨਵੇਂ ਪੰਥ ਉਦਾਸੀ, ਨਾਂਗੇ ਤੇ ਪਰਮਹੰਸ ਚਲਾਏ। ਸਿਰੀ ਚੰਦ ਜੀ ਨੇ ਅਜੇਹਾ ਪੰਥ ਹੀ ਚਲਾਇਆ, ਜਿਹੜਾ ਅੱਜ ਤਕ ਜਾਰੀ ਹੈ। ਇਸ ਪੰਥ ਵਿਚ ਵੱਡੇ ਵੱਡੇ ਭਗਤ ਉਦਾਸੀ ਹੋਏ ਹਨ ਅਤੇ ਹੁਣ ਵੀ ਮੌਜੂਦ ਹਨ। ਦੂਜੇ ਪੁੱਤਰ ਲਖਮੀ ਚੰਦ ਜੀ ਘਰ ਗ੍ਰਿਹਸਥੀ ਹੋਏ, ਜਿਨ੍ਹਾਂ ਦੀ ਔਲਾਦ ਬੇਦੀ ਸਾਹਿਬਜ਼ਾਦੇ ਬਣੇ। ਇਨ੍ਹਾਂ ਦੇ ਲਗ ਪਗ ਦਸ ਹਜ਼ਾਰ ਖ਼ਾਨਦਾਨ ਚਲਦੇ ਹਨ। ਗੁਰੂ ਸਾਹਿਬ ਨੇ ਦੋਹਾਂ ਵਿਚੋਂ ਕਿਸੇ ਵੀ ਪੁੱਤਰ ਨੂੰ ਆਪਣੀ ਥਾਂ ਗੁਰਗੱਦੀ ਨਾ ਬਖ਼ਸ਼ੀ। ਆਪ ਨੇ ਇਕਤ੍ਰ ਸਾਲ ਪੰਜ ਮਹੀਨੇ ਪੰਦਰਾਂ ਦਿਨ ਦੀ ਆਯੂ ਭੋਗੀ। ਆਪ ਸੰਮਤ ੧੫੯੬ ਵਦੀ ਦਸਮੀ ਮਹੀਨਾ ਅੱਸੂ ਪਹਰ ਰਾਤ ਰਹੰਦੇ ਬੈਕੁੰਠ ਪਧਾਰ ਗਏ। ਆਪ ਦੇ ਜੋਤੀ-ਜੋਤ ਸਮਾਉਣ ਵਾਲੀ ਥਾਂ ਇਕ ਡੇਰਾ ਹੈ ਜਿਸ ਦਾ ਸੁੰਦਰ ਸੁਨਹਰੀ ਕਲਸ ਬਣਿਆ ਹੋਇਆ ਹੈ। ਇਸ ਅਸਥਾਨ ਨਾਲ ਦਸ ਹਜ਼ਾਰ ਰੁਪਏ ਦੀ ਜਾਗੀਰ ਲੱਗੀ ਹੋਈ ਹੈ।

ਆਪ ਦੇ ਚਲਾਣੇ ਪਿਛੋਂ ਦੋਵੇਂ ਸਾਹਿਬਜ਼ਾਦੇ ਆਏ ਤੇ ਵਿਚਾਰ ਕੀਤੀ ਕਿ ਪਿਤਾ ਨੇ ਅੰਤਿਮ ਸਮੇਂ ਸਾਡੇ ਨਾਲ ਚਾਰ ਘੜੀ ਗੱਲਾਂ ਵੀ ਨਾ ਕੀਤੀਆਂ। ਗੁਰੂ ਜੀ ਉੱਠ ਬੈਠੇ ਅਤੇ ਚਾਰ ਘੜੀ ਤਕ ਸਾਹਿਬਜ਼ਾਦਿਆਂ ਨਾਲ ਗੱਲਾਂ ਕਰ ਕੇ ਜੋਤੀ-ਜੋਤ ਸਮਾ ਗਏ। ਅਨੇਕਾਂ ਮੁਸਲਮਾਨ ਵੀ ਗੁਰੂ ਜੀ ਦੇ ਸ਼੍ਰਧਾਲੂ ਸਨ। ਚਲਾਣੇ ਪਿਛੋਂ ਹਿੰਦੂ ਮੁਸਲਮਾਨ ਦੋਵਾਂ ਫ਼ਰੀਕਾਂ ਵਿਚ ਝਗੜਾ ਹੋ ਗਇਆ। ਹਰ ਇਕ ਫ਼ਰੀਕ ਇਹੀ ਚਾਹੁੰਦਾ ਸੀ, ਕਿ ਗੁਰੂ ਸਾਹਿਬ ਦਾ ਅੰਤਿਮ ਸੰਸਕਾਰ ਆਪਣੀ ਆਪਣੀ ਮਰਿਆਦਾ

ਅਨੁਸਾਰ ਕਰੇ। ਸਮੇਂ ਦਾ ਹਾਕਿਮ ਮਾਮਲੇ ਵਿਚ ਆਇਆ ਅਤੇ ਇੱਛਾ ਪ੍ਰਗਟ ਕੀਤੀ ਕਿ ਪਹਲਾਂ ਹਜ਼ੂਰ ਦੀ ਪਵਿਤ੍ਰ ਦੇਹ ਦੇ ਦਰਸ਼ਨ ਕਰੇ। ਜਦ ਦੇਹ ਉਤੋਂ ਚਾਦਰ ਚੁੱਕੀ ਗਈ ਤਾਂ ਲੋਥ ਉਥੇ ਨਹੀਂ ਸੀ। ਕੇਵਲ ਕੁਝ ਫੁੱਲ ਗੁਲਾਬ ਤੇ ਚੰਬੇ ਦੇ ਮੌਜੂਦ ਸਨ। ਇਸ ਲਈ ਚਾਦਰ ਦੇ ਦੋ ਟੋਟੇ ਕੀਤੇ ਗਏ ਅਤੇ ਅੱਧੀ ਅੱਧੀ ਦੋਹਾਂ ਫ਼ਰੀਕਾਂ ਵਿਚ ਵੰਡ ਦਿੱਤੀ ਗਈ। ਹਿੰਦੂਆਂ ਨੇ ਉਸ ਅੱਧੀ ਚਾਦਰ ਦਾ ਸੰਸਕਾਰ ਕਰ ਦਿੱਤਾ ਅਤੇ ਮੁਸਲ-ਮਾਨਾਂ ਨੇ ਉਸ ਨੂੰ ਦੱਬ ਦਿੱਤਾ। ਮੁਸਲਮਾਨਾਂ ਨੇ ਉਸ ਉਪਰ ਜਿਹੜਾ ਮਕਬਰਾ ਬਣਾਇਆ, ਉਹ ਹੁਣ ਦਰਿਆ ਰਾਵੀ ਵਿਚ ਰੁੜ੍ਹ ਗਇਆ ਹੈ।



## ਗੁਰੂ ਅੰਗਦ ਦੇਵ ਜੀ

## ਪਾਤਸ਼ਾਹੀ ਦੂਜੀ ਦੇ ਸਮਾਚਾਰ

**ਇਸ** ਮਹਾਨ ਪੁਰਸ਼ ਨੇ ਸੰਮਤ ੧੫੬੧ ਦੇ ਵੈਸਾਖ ਮਹੀਨੇ ਸੁਦੀ ਏਕਮ ਨੂੰ ਚਾਰ ਘੜੀ ਰਾਤ ਰਹੰਦੀ ਸਮੇਂ ਸਿਰਾਏ ਮਹਿਤਾ ਵਿਖੇ, ਜੋ ਅੱਜ ਕਲ੍ਹ ਤਹਸੀਲ ਮੁਕਤਸਰ ਜ਼ਿਲਾ ਫ਼ੀਰੋਜ਼ਪੁਰ ਵਿਚ ਹੈ, ਲਾਲਾ ਫੇਰੂ ਮਲ ਵਲਦ ਕੀਰਤ ਰਾਮ ਕੌਮ ਖੱਤਰੀ ਗੋਤ ਤ੍ਰਿਹਣ ਦੇ ਘਰ ਪਵਿਤ੍ਰ ਜਨਮ ਲਇਆ। ਉਥੇ ਇਕ ਗੁਰਦੁਆਰਾ ਬਣਿਆ ਹੋਇਆ ਹੈ, ਜਿਹੜਾ ਗ਼ੈਰ-ਆਬਾਦ ਹੈ ਅਤੇ ਪੁਜਾਰੀ ਇਕ ਉਦਾਸੀ ਸਾਧ ਗੁਰਦੁਆਰੇ ਦੀ ਪੰਜ ਸੌ ਰੁਪਏ ਦੀ ਜਾਗੀਰ ਖਾਂਦਾ ਹੈ। ਇਹ ਗੁਰੂ ਅਸਲੀ ਅਸਥਾਨ ਤੋਂ ਉੱਠ ਕੇ, ਪਿੰਡ ਖਡੂਰ ਨੇੜੇ ਫ਼ਤਹਬਾਦ ਜ਼ਿਲਾ ਅੰਮ੍ਰਿਤਸਰ ਤਹਸੀਲ ਤਰਨਤਾਰਨ ਵਿਖੇ ਆ ਕੇ ਰਹਣ ਸਹਣ ਲੱਗੇ। ਹਰ ਸਾਲ ਜਵਾਲਾਮੁਖੀ ਦੇਵੀ ਦੇ ਦਰਸ਼ਨਾਂ ਲਈ ਦੇਵੀ ਭਗਤਾਂ ਦੇ ਸੰਗ ਜਾਇਆ ਕਰਦੇ ਸਨ। ਇਕ ਵਾਰ ਕਰਨਾ ਰੱਬ ਦਾ ਅਜੇਹਾ ਹੋਇਆ, ਕਿ ਗੁਰੂ ਜੀ ਘਰੋਂ ਦੇਵੀ ਦੇ ਦਰਸ਼ਨਾਂ ਲਈ ਨਿਕਲੇ। ਰਾਹ ਵਿਚ ਉਹ ਕਰਤਾਰਪੁਰ ਨਗਰ ਤੋਂ ਲੰਘੇ ਅਤੇ ਸਾਰੇ ਸੰਗ ਦੇ ਨਾਲ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਹਾਜ਼ਰ ਹੋਏ। ਗੁਰੂ ਨਾਨਕ ਜੀ ਨੇ ਲਹਣਾ ਜੀ ਨਾਲ ਲੋਕਾਂ ਤੋਂ ਵੱਖਰੇ ਭੇਟ ਕੀਤੀ ਅਤੇ ਕਹਿਆ, 'ਆਓ ! ਭਾਈ ਲਹਣਾ, ਅਸਾਂ ਦੇਣਾ ਤੇ ਤੁਸਾਂ ਲੈਣਾ'। ਇਸ ਬਚਨ ਦਾ ਉਚਾਰਨਾ ਸੀ, ਕਿ ਲਹਣਾ ਜੀ ਦੇ ਹਿਰਦੇ ਨੂੰ ਅਜੇਹੀ ਖਿੱਚ ਪਈ ਕਿ ਗੁਰੂ ਨਾਨਕ ਜੀ ਤੋਂ ਅੱਡ ਹੋਣ ਲਈ ਦਿਲ ਨਾ ਕੀਤਾ। ਰਾਤ ਉਥੇ ਹੀ ਰਹੇ। ਰਾਤ ਨੂੰ ਧਰਮਸਾਲਾ ਖਾਸ ਦੇ ਦੀਵਾਨਖਾਨੇ ਦੇ ਵੇਹੜੇ ਵਿਚ ਲਹਣਾ ਜੀ ਨੂੰ ਦੇਵੀ ਦੇ ਦਰਸ਼ਨ ਹੋਏ ਤੇ ਆਗਿਆ ਹੋਈ ਕਿ "ਹੁਣ ਤੇਰਾ ਮਨੋਰਥ ਇਥੇ ਹੀ ਪ੍ਰਾਪਤ ਹੋਵੇਗਾ, ਤੈਨੂੰ ਸਾਡੇ ਮੰਦਿਰ ਤੇ ਆਉਣ ਦੀ ਲੋੜ ਨਹੀ"। ਇਹ ਖ਼ੁਸ਼ਖ਼ਬਰੀ ਮਿਲਣ ਉਪਰ ਲਹਣਾ ਜੀ ਸੱਚੇ ਦਿਲ ਨਾਲ ਗੁਰੂ ਨਾਨਕ ਦੇ ਸਿੱਖ ਬਣ ਗਏ ਅਤੇ ਅਜੇਹੀ ਸੇਵਾ ਕੀਤੀ ਕਿ ਉਨ੍ਹਾਂ ਨਾਲੋਂ ਵੱਧ ਇਸ ਪੰਥ ਵਿਚ ਕਿਸੇ ਸਿੱਖ ਨੇ ਆਪਣੇ ਗੁਰੂ ਦੀ ਨਹੀਂ ਕੀਤੀ। ਉਸ ਸੇਵਾ ਦਾ ਫਲ ਇਹ ਮਿਲਿਆ, ਕਿ ਗੁਰੂ ਨਾਨਕ ਨੇ ਆਪਣੇ ਪੁੱਤਰਾਂ ਨੂੰ ਗੁਰ-ਗੱਦੀ ਤੋਂ ਵਾਂਝਿਆਂ ਰਖ ਕੇ ਲਹਣਾ ਜੀ ਨੂੰ ਅੰਗ

ਨਾਲ ਲਾਇਆ ਅਤੇ "ਅੰਗਦ" ਦਾ ਖ਼ਿਤਾਬ ਬਖ਼ਸ਼ ਕੇ ਉਨ੍ਹਾਂ ਨੂੰ ਆਪਣੀ ਥਾਂ ਗੁਰ-ਗੱਦੀ ਤੇ ਬਿਠਾ ਦਿੱਤਾ।

ਲਹਣਾ ਜੀ ਦੀ ਗੁਰ-ਸੇਵਾ ਦਾ ਕੋਈ ਅੰਤ ਨਹੀਂ। ਇਕ ਵਾਰ ਆਪਣੇ ਪੁੱਤਰਾਂ ਦੇ ਸਾਮ੍ਹਣੇ ਗੁਰੂ ਨਾਨਕ ਨੇ ਆਪਣੀ ਕੇਸਰ ਦੀ ਕਟੋਰੀ ਗੰਦੇ ਟੋਏ ਵਿਚ ਸੁੱਟ ਦਿੱਤੀ ਅਤੇ ਉਨ੍ਹਾਂ ਨੂੰ ਆਗਿਆ ਕੀਤੀ ਕਿ ਉਹ ਉਸ ਕਟੋਰੀ ਨੂੰ ਗੰਦਗੀ ਵਿਚੋਂ ਕੱਢ ਲਿਆਉਣ, ਪਰ ਉਹ ਨਾ ਗਏ। ਲਹਣਾ ਜੀ ਦੌੜਦੇ ਗਏ ਤੇ ਕਟੋਰੀ ਕੱਢ ਲਿਆਏ।

ਇਕ ਦਿਨ ਗੁਰੂ ਨਾਨਕ ਜੀ ਜੰਗਲ ਵਿਚ ਜਾ ਰਹੇ ਸਨ। ਜ਼ਿਮੀਂ ਉਪਰ ਇਕ ਲੋਥ ਪਈ ਸੀ। ਲਹਣਾ ਜੀ ਨੂੰ ਗੁਰੂ ਨਾਨਕ ਨੇ ਇਸ਼ਾਰਾ ਕੀਤਾ ਕਿ ਉਸ ਮੁਰਦੇ ਨੂੰ ਖਾ ਲਵੇ। ਉਨ੍ਹਾਂ ਬਿਨਾ ਕਿਸੇ ਸੰਕੋਚ ਜਾਂ ਹਿੱਚਕਚਾਹਟ ਦੇ ਖਾਣਾ ਸ਼ੁਰੂ ਕੀਤਾ। ਉਸੇ ਵੇਲੇ ਮੁਰਦੇ ਦਾ ਮਾਸ ਹਲਵਾ (ਕੜਾਹ ਪ੍ਰਸਾਦਿ) ਬਣ ਗਇਆ।

ਗੁਰੂ ਨਾਨਕ ਤੋਂ ਪਿਛੋਂ ਗੁਰ-ਗੱਦੀ ਉਤੇ ਬੈਠ ਕੇ ਗੁਰੂ ਅੰਗਦ ਜੀ ਨੇ ਖੰਡੂਰ ਵਿਖੇ ਰਹਣਾ ਸ਼ੁਰੂ ਕੀਤਾ ਅਤੇ ਗੁਰੂ ਨਾਨਕ ਦੇ ਨਿਕਟਵਰਤੀ ਸੇਵਾਦਾਰ ਭਾਈ ਬਾਲਾ ਨੂੰ ਆਪਣੇ ਕੋਲ ਸੱਦ ਕੇ ਗੁਰੂ ਨਾਨਕ ਦੇ ਜੀਵਨ ਤੇ ਯਾਤ੍ਰਾ ਦੇ ਹਾਲ ਲਿਖ ਲਏ। ਕਈ ਵਾਰ ਆਪ ਗੁਰੂ ਨਾਨਕ ਦੇ ਚਮਤਕਾਰ ਸੁਣ ਕੇ ਬੇਸੁਰਤ ਹੋ ਜਾਂਦੇ ਅਤੇ ਇਕ ਇਕ ਦੋ ਦੋ ਦਿਨਾਂ ਪਿਛੋਂ ਸੁਰਤ ਵਿਚ ਆਉਂਦੇ।

ਗੁਰਮੁਖੀ ਅੱਖਰ ਗੁਰੂ ਅੰਗਦ ਜੀ ਨੇ ਕੱਢੇ, ਜਿਹੜੇ ਅੱਜ ਤਕ ਖਾਲਸਾ ਕੌਮ ਵਿਚ ਪ੍ਰਚਲਿਤ ਹਨ। ਇਸ ਪੰਥ ਦੀ ਹਰ ਇਕ ਪੁਸਤਕ (ਤੇ ਗ੍ਰੰਥ) ਇਨ੍ਹਾਂ ਅੱਖਰਾਂ ਵਿਚ ਹੀ ਲਿਖੀ ਜਾਂਦੀ ਹੈ। ਸ਼ਬਦ ਸ਼ਲੋਕਾਂ ਦੀ ਬਾਣੀ ਇਹ ਗੁਰੂ ਆਮ ਤੌਰ ਤੇ ਰਚਦੇ ਅਤੇ ਅੰਤ ਵਿਚ ਗੁਰੂ ਨਾਨਕ ਦਾ ਨਾਮ ਦਰਜ ਕਰਦੇ। ਉਨ੍ਹਾਂ ਦਾ ਲੰਗਰ ਸਵੇਰ ਸ਼ਾਮ ਜਾਰੀ ਰਹਿੰਦਾ ਸੀ। ਫ਼ਕੀਰਾਂ ਤੇ ਗ਼ਰੀਬਾਂ ਨੂੰ ਮੁਫ਼ਤ ਭੋਜਨ ਦਿੱਤਾ ਜਾਂਦਾ ਸੀ। ਗੁਰੂ ਜੀ ਆਪ ਆਪਣੇ ਹੱਥਾਂ ਨਾਲ ਮਿਹਨਤ ਕਰਦੇ ਤੇ ਉਸ ਦੀ ਆਮਦਨੀ ਨਾਲ ਦੂਜੇ ਦਿਨ ਭੋਜਨ ਖਾਂਦੇ। ਹਮਾਯੂੰ ਬਾਦਸ਼ਾਹ ਜਦੋਂ ਸ਼ੇਰ ਸ਼ਾਹ ਤੋਂ ਭਾਂਜ ਖਾ ਕੇ ਗੁਰੂ ਜੀ ਦੀ ਸੇਵਾ ਵਿਚ ਆਇਆ ਤਾਂ ਗੁਰੂ ਜੀ ਨੇ ਕੋਈ ਉੱਤਰ ਨਾ ਦਿੱਤਾ; ਸਗੋਂ ਉਸ ਵਲ ਅੱਖ ਚੁੱਕ ਕੇ ਵੇਖਿਆ ਵੀ ਨਾ। ਜਦ ਉਸ ਨੂੰ ਦੋ ਘੜੀਆਂ ਖਲੋਤਿਆਂ ਲੰਘ ਗਈਆਂ ਤਾਂ ਉਹ ਕ੍ਰੋਧ ਵਿਚ ਆਇਆ ਅਤੇ ਤਲਵਾਰ ਦੇ ਕਬਜ਼ੇ ਤੇ ਹੱਥ ਰਖ ਕੇ ਚਾਹਿਆ ਕਿ ਗੁਰੂ ਜੀ ਨੂੰ ਕਤਲ ਕਰ ਦੇਵੇ। ਅਚਾਨਕ ਉਸੇ ਵੇਲੇ ਕਬਜ਼ਾ ਉਸ ਦੇ ਹੱਥ ਨਾਲ ਚਿਮਟ ਗਇਆ ਅਤੇ ਗੁਰੂ ਜੀ ਨੇ ਅੰਤਰ ਧਿਆਨ ਵਿਚ ਉਸ ਦੀ ਨੀਅਤ ਨੂੰ ਜਾਣ ਕੇ ਫੁਰਮਾਇਆ ਕਿ "ਜਿਸ ਵੇਲੇ ਜੋਸ਼ ਤੇ ਤਲਵਾਰ ਚਲਾਉਣ ਦਾ ਸਮਾਂ ਸੀ, ਤੈਥੋਂ ਕੁਝ ਨਾ ਬਣਿਆ, ਹੁਣ ਫ਼ਕੀਰਾਂ ਤੇ ਤਲਵਾਰ ਕੱਢਣ ਜਾਂ ਹੱਥ ਉਠਾਉਣ ਦਾ ਕੀ ਭਾਵ ?" ਹਮਾਯੂੰ ਨੇ ਇਹ ਬਚਨ ਸੁਣ ਕੇ ਗੁਰੂ ਜੀ ਦੇ ਚਰਨ ਫੜ ਲਏ ਅਤੇ ਬੜਾ ਮਿੰਨਤ-ਤਰਲਾ ਕੀਤਾ। ਗੁਰੂ ਸਾਹਿਬ ਨੇ ਬਚਨ ਕੀਤਾ ਕਿ "ਗੁਰੂ ਨਾਨਕ ਦੀ ਬਖਸ਼ਿਸ਼ ਜਦ ਤਕ ਹੁਕਮ ਹੈ, ਕਾਇਮ ਰਹੇਗੀ; ਕੁਝ ਚਿਰ ਸਬਰ ਤੇ ਜੇਰਾ ਕਰ, ਤੇਰਾ ਪੁੱਤਰ ਸਾਰੇ ਹਿੰਦੁਸਤਾਨ ਦਾ ਬਾਦਸ਼ਾਹ ਹੋਵੇਗਾ"।

ਗੁਰੂ ਅੰਗਦ ਦੇਵ ਜੀ ਦੀ ਸੁਭਾਗੀ ਸਪੁੱਤ੍ਰੀ ਦਾ ਨਾਮ ਬੀਬੀ ਅਮਰੋ ਸੀ ਤੇ ਉਹ ਪਿੰਡ ਬਾਸਰਕੇ ਤਅੱਲਕਾ ਪੱਟੀ ਪਰਗਨਾ ਅੰਮ੍ਰਿਤਸਰ ਦੇ ਤੇਜੂ ਰਾਏ ਪੁੱਤਰ ਲਾਲਾ ਅਮਰ ਦਾਸ ਨਾਲ ਵਿਆਹੀ ਹੋਈ ਸੀ। ਇਕ ਦਿਨ ਉਹ ਬੀਬੀ ਆਪਣੇ ਪਿਤਾ ਦੇ ਸਿਖਾਏ ਹੋਏ ਰੱਬੀ ਬਾਣੀ ਦੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਸ਼ਬਦ ਪੜ੍ਹ ਰਹੀ ਸੀ; ਉਸ ਦੀ ਆਵਾਜ਼ ਅਮਰ ਦਾਸ ਜੀ ਦੇ ਕੰਨਾਂ ਵਿਚ ਪਈ ਤਾਂ ਉਹ ਬਹੁਤ ਖੁਸ਼ ਹੋਏ ਅਤੇ ਦਿਲ ਦੀ ਖਿੱਚ ਕਾਰਣ ਨਿਕਲ ਖਲੋਤੇ ਤੇ ਗੁਰੂ ਅੰਗਦ ਜੀ ਦੀ ਸੇਵਾ ਵਿਚ ਹਾਜ਼ਿਰ ਹੋ ਕੇ ਸੇਵਾ ਕਰਨੀ ਸ਼ੁਰੂ ਕਰ ਦਿੱਤੀ। ਭਾਵੇਂ ਅਮਰ ਦਾਸ ਜੀ ਗੁਰੂ ਅੰਗਦ ਜੀ ਦੇ ਸਮਧੀ (ਕੁੜਮ) ਸਨ, ਪਰੰਤੂ ਇਸ ਨਾਤੇ ਨੂੰ ਛਿੱਕੇ ਤੇ ਟੰਗਦਿਆਂ ਹੋਇਆਂ ਉਨ੍ਹਾਂ ਨੇ ਸਿੱਖ ਬਣਨ ਦੀ ਇੱਛਾ ਪ੍ਰਗਟ ਕੀਤੀ। ਗੁਰੂ ਅੰਗਦ ਨੇ ਉਨ੍ਹਾਂ ਵਲ ਕੋਈ ਵਿਸ਼ੇਸ਼ ਧਿਆਨ ਨਾ ਕੀਤਾ। ਭਾਵੇਂ ਦਿਲ ਵਿਚ ਜਾਣਦੇ ਸਨ, ਕਿ ਇਹ ਉਨ੍ਹਾਂ ਦੇ ਉੱਤਰ-ਅਧਿਕਾਰੀ ਆਏ ਹਨ, ਪਰੰਤੂ ਅਭਿਆਸ ਲਈ ਉਨ੍ਹਾਂ ਨਿਗਾਹ ਤਕ ਨਾ ਕੀਤੀ। ਰਾਤ ਨੂੰ ਅਮਰ ਦਾਸ ਨੂੰ ਆਪਣਾ ਛਕਿਆ ਪ੍ਰਸ਼ਾਦ ਬਖ਼ਸ਼ਿਆ ਤੇ ਸਿੱਖ ਬਣਾਇਆ। ਅਮਰ ਦਾਸ ਜੀ ਨੇ ਕੁੜਮਾਂ ਵਾਲਾ ਰਿਸ਼ਤਾ ਛੱਡ ਕੇ ਸੇਵਕਾਂ ਵਾਲੀ ਮਰਿਆਦਾ ਗ੍ਰਹਣ ਕੀਤੀ ਤੇ ਲੰਗਰ ਦੀ ਸੇਵਾ ਆਪਣੇ ਜ਼ਿੱਮੇ ਲੈ ਲਈ। ਭਾਵੇਂ ਉਨ੍ਹਾਂ ਦੀ ਉਮਰ ਵਡੇਰੀ ਸੀ ਤੇ ਬੁਢਾਪੇ ਕਾਰਣ ਸ਼ਰੀਰ ਦੇ ਅੰਗਾਂ ਵਿਚ ਕਮਜ਼ੋਰੀ ਆ ਚੁਕੀ ਸੀ, ਪਰੰਤੂ ਉਨ੍ਹਾਂ ਨੇ ਜਵਾਨਾਂ ਵਾਂਗ ਕਮਰਕੱਸਾ ਕਰ ਲਇਆ ਅਤੇ ਦਿਨ ਪੈ ਰਾਤ ਸੇਵਾ ਕਰਨ ਲੱਗੇ। ਉਨ੍ਹਾਂ ਦੀ ਅਜੇਹੀ ਸੇਵਾ ਤੇ ਗੁਰੂ ਅੰਗਦ ਜੀ ਬਹੁਤ ਪ੍ਰਸੰਨ ਹੋਏ।

ਇਕ ਵਾਰ ਮੀਂਹ ਦੀ ਤੋਟ ਕਾਰਣ ਲੋਕਾਂ ਨੂੰ ਬਹੁਤ ਤਕਲੀਫ਼ ਹੋਈ। ਸਾਰੀ ਦੁਨੀਆ ਮੁਸੀਬਤ ਵਿਚ ਫਸੀ ਹੋਈ ਸੀ। ਇਕ ਈਰਖ-ਵਾਣੀ ਜੋਗੀ ਖਡੂਰ ਵਿਖੇ ਆਇਆ ਤੇ ਉਸ ਨੇ ਜ਼ਿਮੀਂਦਾਰਾਂ ਨੂੰ ਇਸ ਗੱਲ ਲਈ ਉਕਸਾਇਆ ਕਿ ਜੇ ਗੁਰੂ ਅੰਗਦ ਰੱਬ ਤੋਂ ਮੀਂਹ ਨਾ ਪਵਾ ਸਕਣ ਤਾਂ ਉਨ੍ਹਾਂ ਨੂੰ ਪਿੰਡੋਂ ਕੱਢ ਦੇਣ। ਲੋਕਾਂ ਨੇ ਗੁਰੂ ਜੀ ਨੂੰ ਮੀਂਹ ਪਵਾਉਣ ਲਈ ਕਹਿਆ। ਜਦ ਮੀਂਹ ਨਾ ਪਇਆ ਤਾਂ ਜ਼ਿਮੀਂਦਾਰਾਂ ਨੇ ਗੁਰੂ ਜੀ ਨੂੰ ਪਿੰਡੋਂ ਬਾਹਰ ਕੱਢ ਦਿੱਤਾ। ਗੁਰੂ ਜੀ ਤਾਂ ਅਸਲੋਂ ਨਿਮਾਣੇ, ਨਿਪੁੰਨ ਤੇ ਮੇਹਰਬਾਨ ਸਨ। ਪਿੰਡੋਂ ਬਾਹਰ ਇਕ ਸਿੱਖ ਦੀ ਝੁੱਗੀ ਵਿਚ ਆ ਵਸੇ ਪਰ ਪਿੰਡ ਵਾਲਿਆਂ ਨੂੰ ਕੋਈ ਦੁਰ-ਅਸੀਸ ਨਾ ਦਿੱਤੀ। ਪਰੰਤੂ ਅਮਰ ਦਾਸ ਜੀ ਨੇ ਜ਼ਿਮੀਂਦਾਰਾਂ ਨੂੰ ਕਹਿਆ ਕਿ ਜੋਗੀ ਦੇ ਸ਼ਰੀਰ ਦਾ ਅੰਗ ਅੰਗ ਜਿਥੇ ਜਿਥੇ ਲੈ ਜਾਉਗੇ, ਉਥੇ ਉਥੇ ਮੀਂਹ ਵੱਸਣ ਲੱਗ ਪਵੇਗਾ। ਜ਼ਿਮੀਂਦਾਰਾਂ ਨੂੰ ਤਾਂ ਮੀਂਹ ਦੀ ਲੋੜ ਸੀ, ਝਟਾ ਪਟ ਜੋਗੀ ਦੇ ਸ਼ਰੀਰ ਦੇ ਅੰਗ ਅੰਗ ਕੱਟ ਕੇ ਲੈ ਗਏ। ਜਿਥੇ ਵੀ ਉਸ ਦਾ ਅੰਗ ਗਇਆ, ਉਥੇ ਮੀਂਹ ਪੈ ਗਇਆ। ਇਹ ਹਾਲ ਵੇਖ ਕੇ ਖੇੜਾ ਜੱਟ ਬਹੁਤ ਹੈਰਾਨ ਹੋਇਆ ਅਤੇ ਗੁਰੂ ਅੰਗਦ ਦੇਵ ਜੀ ਦੀ ਮਿੰਨਤ ਕਰ ਕੇ ਉਨ੍ਹਾਂ ਨੂੰ ਫੇਰ ਪਿੰਡ ਵਿਚ ਲੈ ਆਇਆ। ਅਮਰ ਦਾਸ ਦਾ ਇਹ ਕਰਤੱਵ ਬੇਰਹਮੀ ਵਾਲਾ ਹੋਣ ਕਾਰਣ ਗੁਰੂ ਜੀ ਉਸ ਉਪਰ ਕ੍ਰੋਧਵਾਨ ਹੋਏ ਕਿ ਉਸ ਕਿਉਂ ਅਜੇਹਾ ਕਰ ਕੇ ਜੋਗੀ ਦਾ ਹਾਣ ਕੀਤਾ।

ਉਸ ਸਮੇਂ ਦਰਿਆ ਬਿਆਸ ਪਿੰਡ ਖਡੂਰ ਤੋਂ ਤਿੰਨ ਮੀਲ ਦੀ ਦੂਰੀ ਤੇ ਵਗਦਾ ਸੀ ਅਤੇ ਅਮਰ ਦਾਸ ਜੀ ਰੋਜ਼ ਪਿਛਲੀ ਰਾਤ ਦਰਿਆ ਤੇ ਜਾਂਦੇ ਤੇ ਪਾਣੀ ਦੀ ਗਾਗਰ ਲਿਆ ਕੇ ਗੁਰੂ ਅੰਗਦ ਜੀ ਨੂੰ ਇਸ਼ਨਾਨ ਕਰਵਾਉਂਦੇ। ਇਕ ਰਾਤ ਜਦ ਪਾਣੀ ਦੀ ਗਾਗਰ ਲੈ ਕੇ ਵਾਪਸ ਪਿੰਡ ਪੁਜੇ ਤਾਂ ਦੇਵਨੇਤ ਉਸ ਵੇਲੇ ਬੱਦਲ ਛਾਏ ਹੋਏ ਸਨ ਤੇ ਰਾਤ ਅਨ੍ਹੇਰੀ ਸੀ ਤੇ ਮੀਂਹ ਪੈ ਰਹਿਆ ਸੀ। ਅਨ੍ਹੇਰੇ ਕਾਰਣ ਅਮਰ ਦਾਸ ਜੀ ਦਾ ਇਕ ਪੈਰ ਜੁਲਾਹੇ ਦੀ ਖੱਡੀ ਵਿਚ ਪਇਆ ਤੇ ਉਹ ਡਿੱਗ ਪਏ। ਜੁਲਾਹਾ ਉਸ ਵੇਲੇ ਘਰ ਦੇ ਅੰਦਰ ਸੀ, ਉਸ ਨੇ ਜੁਲਾਹੀ ਤੋਂ ਪੁਛਿਆ ਕਿ 'ਬਾਹਰ ਇਹ ਕਾਹਦਾ ਖੜਕਾ ਹੋਇਆ ਹੈ'? ਉਹ ਬੋਲੀ, 'ਮਲੂਮ ਹੁੰਦਾ ਹੈ, ਕੋਈ ਤਿਲ੍ਹਕ ਪਇਆ ਹੈ, ਸ਼ਾਇਦ ਅਮਰੂ ਨਿਥਾਵਾਂ ਹੋਵੇਗਾ, ਜਿਹੜਾ ਇਸ ਵੇਲੇ ਪਾਣੀ ਲੈ ਕੇ ਆਇਆ ਕਰਦਾ ਹੈ'। ਸਵੇਰੇ ਜਦ ਗੁਰੂ ਅੰਗਦ ਦੇਵ ਜੀ ਸਿੰਘਾਸਨ ਤੇ ਬੈਠੇ ਤੇ ਦਰਬਾਰ ਲੱਗਾ, ਤਾਂ ਗੁਰੂ ਜੀ ਨੇ ਉਸ ਜੁਲਾਹੀ ਤੇ ਜੁਲਾਹੇ ਨੂੰ ਬੁਲਾਇਆ ਤੇ ਕਹਿਆ ਕਿ ਰਾਤ ਨੂੰ ਜੋ ਜੋ ਗੱਲ ਤੁਸਾਂ ਆਪਸ ਵਿਚ ਕੀਤੀ ਸੀ, ਉਹ ਫੇਰ ਕਰੋ ਪਰ ਸੱਚ ਸੱਚ ਕਹਣਾ। ਜੁਲਾਹੇ ਨੇ ਕਹਿਆ, ਕਿ ਹਾਂ, ਮੇਰੇ ਮੂੰਹੋਂ ਸੁਭਾਵਕ ਨਿਕਲ ਗਇਆ ਸੀ, ਕਿ 'ਅਮਰੂ ਨਿਥਾਵਾਂ ਹੋਵੇਗਾ' ਇਹ ਸੁਣ ਕੇ ਗੁਰੂ ਜੀ ਦੀਆਂ ਅੱਖਾਂ ਵਿਚ ਪਿਆਰ ਦੇ ਹੰਝੂ ਆ ਗਏ ਤੇ ਅਮਰ ਦਾਸ ਜੀ ਨੂੰ ਗਲ ਨਾਲ ਲਾ ਲਇਆ ਅਤੇ ਸਭ ਦੇ ਸਾਮ੍ਹਣੇ ਉੱਚੀ ਉੱਚੀ ਫਰਮਾਇਆ ਕਿ ਅਮਰ ਦਾਸ ਨਿਥਾਵਾਂ ਨਹੀਂ, ਸਗੋਂ ਨਿਥਾਵਿਆਂ ਦਾ ਥਾਂਉਂ, ਨਿਘਰਿਆਂ ਦਾ ਘਰ, ਬੇਪਨਾਹਵਾਂ ਦੀ ਪਨਾਹ, ਗ਼ਰੀਬ ਨਿਵਾਜ, ਕਰਨ ਕਾਰਣ ਸਮਰੱਥ ਤੀਜਾ ਗੁਰੂ ਨਾਨਕਸ਼ਾਹੀ ਪੰਥ ਦਾ ਹੈ। ਉਸ ਜੁਲਾਹੇ ਨੂੰ ਦੂਜਾ ਮਕਾਨ ਬਖ਼ਸ਼ਿਆ ਤੇ ਜੁਲਾਹੇ ਦੀ ਖੱਡੀ ਨੂੰ ਪਵਿਤ੍ਰ ਤੇ ਸਤਿਕਾਰਯੋਗ ਅਸਥਾਨ ਮਿਥਿਆ ਅਤੇ ਹੁਕਮ ਕੀਤਾ ਕਿ ਉਸ ਖੱਡੀ ਦੇ ਨੇੜੇ ਉਨ੍ਹਾਂ ਦਾ ਡੇਰਾ ਬਣਾਇਆ ਜਾਵੇ। ਜੁਲਾਹੇ ਦੀ ਕਿੱਲੀ ਜਿਹੜੀ ਕਰੀਰ ਦੇ ਰੁੱਖ ਦੀ ਮੁੱਢੀ ਸੀ, ਤੇ ਜਿਸ ਨਾਲ ਅੜ ਕੇ ਅਮਰ ਦਾਸ ਜੀ ਡਿੱਗ ਪਏ ਸਨ, ਉਸੇ ਵੇਲੇ ਹਰੀ ਭਰੀ ਹੋ ਗਈ। ਗੁਰੂ ਸਾਹਿਬ ਦਾ ਬਚਨ ਹੋਇਆ ਕਿ ਇਸ ਕਰੀਰ ਦੇ ਫਲ ਨਾਲ ਅਫਲ ਇਸਤ੍ਰੀਆਂ ਨੂੰ ਔਲਾਦ ਦਾ ਫਲ ਪ੍ਰਾਪਤ ਹੋਇਆ ਕਰੇਗਾ'। ਉਸ ਪਿਛੋਂ ਅਮਰ ਦਾਸ ਜੀ ਨੂੰ ਇਸ਼ਨਾਨ ਕਰਵਾਇਆ ਅਤੇ ਵਿਸ਼ੇਸ਼ ਜੋੜਾ ਪਹਨਾਇਆ ਅਤੇ ਦਰਬਾਰ ਵਿਚ ਨਿਕਟ ਰਹਣ ਦਾ ਮਾਣ ਬਖ਼ਸ਼ਿਆ।

ਇਕ ਦਿਨ ਗੋਵਿੰਦਾ ਮਰਵਾਹੀਆ ਨਾਮ ਦਾ ਇਕ ਪੁਰਸ਼ ਗੁਰੂ ਸਾਹਬ ਦੀ ਹਜ਼ੂਰੀ ਵਿਚ ਆਇਆ ਅਤੇ ਉਸ ਨੇ ਬੇਨਤੀ ਕੀਤੀ ਕਿ ਉਹ ਦਰਿਆ ਬਿਆਸ ਦੇ ਕੰਢੇ ਤਿੰਨ ਕੋਹ ਚੜ੍ਹਦੇ ਵਲ ਨੂੰ ਇਕ ਸ਼ਹਰ ਆਬਾਦ ਕਰਨਾ ਚਾਹੁੰਦਾ ਹੈ। ਕਈ ਵਾਰ ਫ਼ਸੀਲ ਤੇ ਇਮਾਰਤ ਬਣਾਈ ਗਈ ਪਰ ਜਿੰਨ ਆ ਕੇ ਉਸ ਨੂੰ ਢਾਹ ਦੇਂਦੇ ਹਨ। ਗੁਰੂ ਜੀ ਦੇ ਦੋ ਪੁੱਤਰ ਦਾਤੂ ਜੀ ਤੇ ਦਾਸੂ ਜੀ ਸਨ, ਜਿਹੜੇ ਆਗਿਆ ਦਾ ਪਾਲਣ ਨਾ ਕਰਨ ਕਰ ਕੇ ਗੁਰਿਆਈ ਦੀ ਬਖਸ਼ਿਸ਼ ਤੋਂ ਵਾਂਝੇ ਰਹੇ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਹੁਕਮ ਦਿੱਤਾ ਕਿ ਉਹ ਜਾ ਕੇ ਜਿੰਨ ਭੂਤਾਂ ਨੂੰ ਉਸ ਥਾਂ ਤੋਂ ਬਾਹਰ ਕੱਢ ਦੇਣ। ਉਨ੍ਹਾਂ ਉੱਤਰ ਦਿੱਤਾ, ਕਿ ਉਨ੍ਹਾਂ ਪਾਸ ਕਿਹੜੇ ਜਾਦੂ ਜਾਂ ਉਪਾਉ ਹਨ, ਜਿਨ੍ਹਾਂ ਨਾਲ ਉਹ

ਜਾ ਕੇ ਭੂਤਾਂ ਨੂੰ ਕੱਢ ਸਕਣਗੇ। ਫੇਰ ਅਮਰ ਦਾਸ ਜੀ ਨੂੰ ਆਗਿਆ ਹੋਈ ਕਿ 'ਸਾਡੀ ਸੋਟੀ ਲੈ ਕੇ ਉਥੇ ਜਾਓ ਅਤੇ ਸ਼ਹਰ ਦੀ ਫ਼ਸੀਲ ਵਾਲੀ ਥਾਂ ਤੇ ਜਾ ਕੇ ਸੋਟੀ ਨਾਲ ਲੀਕ ਖਿੱਚ ਦਿਓ ਤੇ ਜਿਨ ਭੂਤਾਂ ਨੂੰ ਉਥੋਂ ਕੱਢ ਦਿਓ ; ਅਤੇ ਪਹਲਾਂ ਆਪਣੇ ਮਹਲ ਤੇ ਪਵਿਤ੍ਰ ਧਰਮਸਾਲਾ ਬਣਾਓ ਤੇ ਫੇਰ ਸ਼ਹਰ ਆਬਾਦ ਕਰੋ' । ਇਸੇ ਤਰ੍ਹਾਂ ਹੀ ਕੀਤਾ ਗਇਆ ਤੇ ਸ਼ਹਰ ਆਬਾਦ ਹੋ ਗਇਆ। ਹੁਣ ਤਕ ਉਥੇ ਦੀਵਾਨਖਾਨਾ, ਮਹਲ ਤੇ ਬਾਉਲੀ ਗੁਰੂ ਅਮਰ ਦਾਸ ਜੀ ਦੀ ਬਣੇ ਹੋਏ ਹਨ। ਸਿੱਖਾਂ ਵਿਚ ਇਹ ਅਸਥਾਨ ਵੱਡਾ ਤੀਰਥ ਮੰਨਿਆ ਜਾਂਦਾ ਹੈ। ਗੋਵਿੰਦਾ ਦੇ ਨਾਮ ਨਾਲ ਸੰਬੰਧਿਤ ਉਹ ਕਸਬਾ ਹੁਣ ਤਕ ਗੋਵਿੰਦਵਾਲ ਕਰਕੇ ਪ੍ਰਸਿੱਧ ਹੈ। ਇਸ ਅਸਥਾਨ ਨੂੰ ਗੋਵਿੰਦਵਾਲ ਤੇ ਗੋਬਿੰਦ ਪੁਰੀ ਵੀ ਕਹੰਦੇ ਹਨ।

ਚੇਤੇ ਰਹੇ, ਕਿ ਗੁਰੂ ਅੰਗਦ ਜੀ ਦੂਜੇ ਗੁਰੂ ਨੇ ਤੇਰਾਂ ਸਾਲ, ਨੌਂ ਮਹੀਨੇ, ਛੇ ਦਿਨ ਗੁਰਿਆਈ ਕੀਤੀ। ਆਪ ਅਠਤਾਲੀ ਸਾਲ ਦੀ ਆਯੂ ਭੋਗ ਕੇ ਸੰਮਤ ੧੬੦੯ ਸੁਦੀ ਚੌਥ ਮਹੀਨਾ ਚੇਤਰ ਨੂੰ ਪਹਰ ਦਿਨ ਰਹੰਦੇ ਇਸ ਸੰਸਾਰ ਅਸਾਰ ਨੂੰ ਤਿਆਗ ਗਏ। ਇਕ ਦਿਨ ਪਹਲਾਂ ਬੜਾ ਵੱਡਾ ਜੱਗ ਕੀਤਾ ; ਹਜ਼ਾਰਾਂ ਸਾਧੂ ਫ਼ਕੀਰਾਂ ਨੂੰ ਸਦ ਕੇ ਭਾਂਤ ਭਾਂਤ ਦੇ ਭੋਜਨ ਛਕਾਏ ਅਤੇ ਸਾਰੀ ਸੰਗਤ ਨੂੰ ਇਕਤ੍ਰ ਕਰਕੇ ਗੁਰੂ ਅਮਰ ਦਾਸ ਜੀ ਅੱਗੇ ਗੁਰੂ ਘਰ ਦੀ ਮਰਿਆਦਾ ਅਨੁਸਾਰ ਸਿਰੀ ਫਲ ਅਰਥਾਤ ਨਾਰੀਅਲ ਤੇ ਪੰਜ ਪੈਸੇ ਭੇਟਾ ਵਜੋਂ ਰਖੇ ਅਤੇ ਉਨ੍ਹਾਂ ਨੂੰ ਗੁਰਿਆਈ ਬਖ਼ਸ਼ੀ। ਫੇਰ ਪਵਿਤ੍ਰ ਜੋੜਾ ਪਹਨਿਆ ਅਤੇ ਬਿਸਤਰੇ ਤੇ ਲੇਟ ਗਏ ਤੇ ਜੋਤੀ ਜੋਤ ਸਮਾ ਗਏ। ਜਦ ਸਵੇਰੇ ਇਸ਼ਨਾਨ ਦਾ ਸਮਾਂ ਆਇਆ ਤਾਂ ਆਪ ਦੀ ਪਵਿਤ੍ਰ ਦੇਹ ਬਿਸਤਰੇ ਤੇ ਨਹੀਂ ਸੀ ; ਇਹ ਇਸ ਲਈ ਹੋਇਆ ਕਿ ਲੋਕ ਗੁਰੂ ਨਾਨਕ ਦੇਵ ਜੀ ਦੀ ਪਵਿਤ੍ਰ ਦੇਹ ਦੇ ਗੁੰਮ ਹੋ ਜਾਣ ਤੇ ਭਰਮ ਜਾਂ ਸ਼ੰਕਾ ਨਾ ਕਰਨ। ਥੋੜੀ ਦੇਰ ਪਿਛੋਂ ਦੇਹ ਫੇਰ ਉਥੇ ਹੀ ਮੌਜੂਦ ਸੀ। ਅੱਜ ਤਕ ਖਡੂਰ ਵਿਚ ਦੂਜੀ ਪਾਤਸ਼ਾਹੀ ਦਾ ਦਰਬਾਰ ਅਰਥਾਤ ਗੁਰਦੁਆਰਾ ਬਣਿਆ ਹੋਇਆ ਹੈ ਅਤੇ ਇਕ ਹਜ਼ਾਰ ਰੁਪਏ ਦੀ ਜਾਗੀਰ ਉਸ ਦੇ ਨਾਮ ਹੈ। ਸਾਹਬਜ਼ਾਦੇ ਖਡੂਰ ਤੇ ਕਪੂਰਥਲੇ ਰਹੰਦੇ ਹਨ। ਬਾਬਾ ਨੱਥਾ ਸਿੰਘ ਸਰਿਸ਼ਤਾਦਾਰ ਕਮਿਸ਼ਨਰੀ ਅੰਮ੍ਰਿਤਸਰ, ਹਰਨਾਮ ਸਿੰਘ ਮੁਹਾਫ਼ਿਜ਼ ਦਫਤਰ ਕਮਿਸ਼ਨਰੀ ਅਤੇ ਬਾਵਾ ਅਰਜਨ ਪ੍ਰਬੰਧਕ ਛਾਪਾਖਾਨਾ ਧਰਮ ਪ੍ਰਕਾਸ਼, ਕਪੂਰਥਲਾ ਇਸ ਖ਼ਾਨਦਾਨ ਦੇ ਸਾਹਬਜ਼ਾਦੇ ਹਨ।



## ਤੀਜੀ ਪਾਤਸ਼ਾਹੀ ਗੁਰੂ ਅਮਰ ਦਾਸ ਜੀ ਦੇ ਹਾਲ

**ਇਹ** ਮਹਾਨ ਪੁਰਸ਼ ਅਰਥਾਤ ਸਿਖ ਕੌਮ ਦੇ ਤੀਜੇ ਪਾਤਸ਼ਾਹ ਪਿੰਡ ਬਾਸਰਕੇ ਤਅੱਲਕਾ ਪੱਟੀ ਪਰਗਨਾ ਅੰਮ੍ਰਿਤਸਰ ਸੂਰਜਬੰਸੀ ਖ਼ਾਨਦਾਨ ਵਿਚ ਲਾਲਾ ਤੇਜੂ ਰਾਏ ਦੇ ਘਰ ੯ ਵੈਸਾਖ ਸੰਮਤ ੧੬੫੬ ਨੂੰ ਸੁਦੀ ਚੌਦਾਂ ਪਹਰ ਰਾਤ ਰਹੇ ਜਨਮੇ। ਪਿੰਡ ਬਾਸਰਕੇ ਵਿਖੇ ਇਕ ਗੁਰਦਵਾਰਾ ਬਣਿਆ ਹੋਇਆ ਹੈ, ਜਿਸ ਨਾਲ ਜਾਗੀਰ ਲਗੀ ਹੋਈ ਹੈ।

ਜਦ ਅਮਰ ਦਾਸ ਬਾਲਿਗ ਹੋਏ ਉਹ ਹਰ ਸਾਲ ਹਰਿਦਵਾਰ ਜਾਣ ਲੱਗੇ ਜਿਥੇ ਉਹ ਗੰਗਾ ਦਾ ਇਸ਼ਨਾਨ ਕਰਦੇ। ਇਕ ਵਾਰ ਰਾਹ ਵਿਚ ਜਦ ਆਪ ਸੁੱਤੇ ਪਏ ਸਨ ਤਾਂ ਇਕ ਬ੍ਰਹਮਣ ਨੇ ਆਪ ਦੇ ਚਰਨ ਵਿਚ ਪਦਮ ਦਾ ਨਿਸ਼ਾਨ ਵੇਖਿਆ ਅਤੇ ਕਹਿਆ ਕਿ ਆਪ ਦੀਨ ਦੇ ਬਾਦਸ਼ਾਹ ਹੋਣਗੇ ਅਤੇ ਦੁਨੀਆ ਆਪ ਦੀ ਮੁਰੀਦ ਹੋਵੇਗੀ। ਇਸੇ ਆਸ ਵਿਚ ਉਮਰ ਵੱਡੀ ਹੋ ਗਈ। ਅਖ਼ੀਰ ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਹਾਜ਼ਿਰ ਹੋ ਕੇ ਗੁਰਿਆਈ ਦੀ ਪਦਵੀ ਪ੍ਰਾਪਤ ਕੀਤੀ ਅਤੇ ਸੰਮਤ ੧੬੩੦ ਵਿਚ ਪਿੰਡ ਗੋਇੰਦਵਾਲ ਆਬਾਦ ਕੀਤਾ ਅਤੇ ਮਿਹਰਾਂ ਤੇ ਬਖਸ਼ਿਸ਼ਾਂ ਦਾ ਸੋਮਾ ਜਾਰੀ ਕਰ ਕੇ ਹਜ਼ਾਰਾਂ ਰੱਬ ਦੇ ਬੰਦਿਆਂ ਨੂੰ ਰੱਬ ਨਾਲ ਜੋੜਿਆ। ਰੱਬੀ ਬਾਣੀ ਦੀ ਪੁਸਤਕ ਰਚ ਕੇ ਗੁਰੂ ਨਾਨਕ ਦਾ ਨਾਮ ਉਸ ਵਿਚ ਦਰਜ ਕੀਤਾ। ਉਨ੍ਹਾਂ ਦੇ ਦੋ ਨੇਕ ਤੇ ਯੋਗ ਸਪੁੱਤਰ ਮੋਹਰੀ ਮਲ ਤੇ ਮੋਹਨ ਚੰਦ ਸਨ ਅਤੇ ਇਕ ਸੁਭਾਗੀ ਪੁੱਤਰੀ ਬੀਬੀ ਭਾਨੀ ਸੀ। ਖੱਤਰੀ ਤੇ ਬ੍ਰਹਮਣ ਜਾਤੀ ਦੇ ਅਨੇਕਾਂ ਲੋਕ ਉਨ੍ਹਾਂ ਦੇ ਸੇਵਕ ਬਣੇ। ਆਮ ਖਾਸ ਸਭ ਨੇ ਬਖਸ਼ਿਸ਼ਾਂ ਨਾਲ ਆਪਣੀਆਂ ਝੋਲੀਆਂ ਭਰੀਆਂ। ਉਨ੍ਹਾਂ ਦੇ ਮਹਾਨ ਵਿਅਕਤੀ ਸਦਕਾ ਕਾਮਲ ਫ਼ਕੀਰਾਂ ਦੀਆਂ ੨੨ ਗੱਦੀਆਂ (ਮੰਜੀਆਂ) ਸਥਾਪਿਤ ਹੋਈਆਂ। ਇਨ੍ਹਾਂ ਵਿਚੋਂ ਸਭ ਤੋਂ ਵੱਡੀ ਗੱਦੀ ਗੰਗਦਾਸੀਆਂ ਦੀ ਪਿੰਡ ਵਾਇਓਂ ਤਹਸੀਲ ਖਰੜ ਜ਼ਿਲ੍ਹਾ ਅੰਬਾਲਾ ਵਿਚ ਕਾਇਮ ਹੈ ਜਿਸ ਦਾ ਮਾਲਿਕ ਵਰਤਮਾਨ ਸਮੇਂ ਦਾ ਪ੍ਰਸਿੱਧ ਪੁਰਸ਼ ਬਾਬਾ ਜਵਾਹਰ ਸਿੰਘ ਹੈ। ਇਸ ਗੱਦੀ ਦੇ ਸੇਵਕ ਕੋਹਿਸਤਾਨ ਜ਼ਿਲ੍ਹਾ ਸ਼ਿਮਲਾ, ਨਾਲਾਗੜ੍ਹ ਦੇ ਦੁਆਬਾ ਬਿਸਤ (ਜਲੰਧਰ) ਵਿਚ ਬਹੁਤ ਹਨ। ਇਸ ਗੱਦੀ ਨਾਲ ਚਾਰ ਹਜ਼ਾਰ ਦੀ ਜਾਗੀਰ ਹੈ। ਦੂਜੀ ਗੱਦੀ ਪਿੰਡ ਧਰਮਸਾਲਾ ਤਹਸੀਲ ਅੰਬ ਨੇੜੇ ਚਿੰਤਪੁਰਨੀ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਹੈ ਜਿਸ ਦੇ ਮਹੰਤ ਇਕ ਬ੍ਰਹਮਣ ਸੱਜਣ ਹਨ ਤੇ ਉਸ ਪਹਾੜੀ ਇਲਾਕੇ ਦੇ ਸਾਰੇ ਲੋਕ ਉਨ੍ਹਾਂ ਦੇ ਸਿੱਖ (ਸੇਵਕ) ਹਨ। ਤੀਜੀ ਗੱਦੀ ਖਾਸ ਵੈਰੋਵਾਲ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੈ, ਜਿਸ ਦਾ ਵੱਡਾ ਸਤਿਕਾਰ ਤੇ ਮਾਣ ਹੈ। ਚੌਥੀ ਗੱਦੀ ਲਾਲਾ ਮਹੇਸ਼ ਦਾਸ ਖੱਤਰੀ ਵਾਸੀ ਲਾਹੌਰ ਨੂੰ ਬਖ਼ਸ਼ੀ ਗਈ—ਜਿਨ੍ਹਾਂ ਦੀ ਔਲਾਦ ਦੀਵਾਨ ਰਾਮ ਜਸ ਤੇ ਦੀਵਾਨ ਮਥਰਾਦਾਸ ਰਿਆਸਤ ਕਪੂਰਥਲਾ ਦੇ ਦੀਵਾਨ ਹਨ। ਉਨ੍ਹਾਂ ਨੇ ਅਮੀਰ ਹੋਣ ਕਾਰਣ ਆਪਣੀ ਸਿੱਖੀ ਸੇਵਕੀ ਨਹੀਂ ਬਣਾਈ। ਪੰਜਵੀ ਗੱਦੀ ਆਪਣੇ ਭਤੀਜੇ ਸਾਵਨ ਮੱਲ ਨੂੰ ਬਖ਼ਸ਼ੀ, ਜਿਸ ਦੀ ਔਲਾਦ ਦਾ ਹੁਣ ਤਕ ਮਾਣ ਸਤਿਕਾਰ ਹੁੰਦਾ ਰਹਿਆ ਹੈ। ਛੇਵੀਂ ਗੱਦੀ ਗਰਡੋਂਵਾ ਇਲਾਕਾ ਪਟਿਆਲਾ ਦੇ ਬਾਬਾ ਰੰਗਦਾਸ ਭੰਡਾਰੀ ਖੱਤਰੀ ਨੂੰ ਬਖ਼ਸ਼ੀ ਜਿਸ ਦ ਖ਼ਾਨਦਾਨ ਦੇ ਹੁਣ ਸੌ ਕੁ ਆਦਮੀ ਇਜ਼ਤ ਵਡਿਆਈ ਵਾਲੇ ਹਨ ਅਤੇ ਉਨ੍ਹਾਂ ਦਾ ਝੰਡਾ ਵੀ ਹੈ ਤੇ ਸਿੱਖੀ ਸੇਵਕੀ ਵੀ ਚਲ ਰਹੀ ਹੈ। ਇਸੇ ਤਰ੍ਹਾਂ ਬਾਈ ਗੱਦੀਆਂ ਗੁਰੂ ਅਮਰਦਾਸ ਦੀ ਮੁਬਾਰਕ ਜ਼ਾਤ ਤੋਂ ਜਾਰੀ ਹੋਈਆਂ ਜਿਨ੍ਹਾਂ ਦਾ ਵੇਰਵਾ ਵਿਸਤਾਰ ਮੰਗਦਾ ਹੈ।

ਗੁਰੂ ਅਮਰਦਾਸ ਜੀ ਦਾ ਲੰਗਰ ਹਰ ਵੇਲੇ ਜਾਰੀ ਰਹੰਦਾ ਸੀ ਜਿਸ ਵਿਚ ਭਾਂਤ ਭਾਂਤ ਦੇ ਭੋਜਨ ਸਦਾ ਹੀ ਪਕਦੇ ਰਹੰਦੇ ਸਨ ਅਤੇ ਹਰ ਕਿਸੇ ਨੂੰ

ਇੱਕੋ ਜੇਹਾ ਹਿੱਸਾ ਮਿਲਦਾ ਸੀ। ਆਪ ਗੁਰੂ ਜੀ ਜੌਵਾਂ ਦਾ ਅਲੂਨਾ ਦਲੀਆ ਖਾਂਦੇ ਸਨ ਅਤੇ ਦਿਨ ਰਾਤ ਵਾਹਿਗੁਰੂ ਦੀ ਭਗਤੀ ਵਿਚ ਅੰਤਰ ਧਿਆਨ ਰਹਿੰਦੇ ਸਨ। ਲੰਗਰ ਵਿਚ ਚਵ੍ਹਾਂ ਵਰਨਾਂ ਦੇ ਲੋਕ ਇਕ ਥਾਂ ਪ੍ਰਸ਼ਾਦ ਛਕਦੇ ਸਨ। ਕਿਸੇ ਕੋਲੋਂ ਲੰਗਰ ਦੇ ਖਰਚ ਤੋਂ ਵੱਧ ਭੇਟਾ ਨਹੀਂ ਲਈ ਜਾਂਦੀ ਸੀ। ਜਿਹੜਾ ਵੀ ਦਰਸ਼ਨਾਂ ਲਈ ਹਾਜ਼ਿਰ ਹੁੰਦਾ, ਉਸ ਲਈ ਸ਼ਰਤ ਹੁੰਦੀ ਕਿ ਪਹਲਾਂ ਲੰਗਰ ਦਾ ਪਵਿਤ੍ਰ ਪ੍ਰਸ਼ਾਦ ਛਕ ਕੇ ਆਵੇ । ਜੇਕਰ ਕੋਈ ਲੰਗਰ ਦਾ ਪ੍ਰਸ਼ਾਦ ਨਾ ਛਕਦਾ, ਉਸ ਨੂੰ ਦਰਸ਼ਨ ਨਸੀਬ ਨਾ ਹੁੰਦੇ। ਇਕ ਬ੍ਰਹਮਚਾਰੀ ਦਰਸ਼ਨਾਂ ਲਈ ਆਇਆ, ਪਰ ਉਸ ਨੇ ਲੰਗਰ ਦਾ ਜ਼ਾਤ-ਪਾਤ ਰਹਿਤ ਤੇ ਖੁਲ੍ਹਾ ਵਰਤਾਰਾ ਵੇਖ ਕੇ ਪ੍ਰਸ਼ਾਦ ਨਾ ਛਕਿਆ ਅਤੇ ਦਰਸ਼ਨ ਕੀਤੇ ਬਿਨਾ ਚਲਾ ਗਇਆ । ਰਾਹ ਵਿਚ ਜਿਥੇ ਠਹਰਦਾ ਤੇ ਭੋਜਨ ਬਣਾਉਣ ਲਈ ਚੁਲ੍ਹਾ ਪੁੱਟਦਾ ਹੇਠੋਂ ਹੱਡੀਆਂ ਹੀ ਹੱਡੀਆਂ ਨਿਕਲਦੀਆਂ ਅਖ਼ੀਰ ਉਸ ਨੂੰ ਸੁਪਨੇ ਵਿਚ ਸੰਕੇਤ ਹੋਇਆ ਕਿ 'ਜਾ ਕੇ ਗੁਰੂ ਅਮਰਦਾਸ ਦੇ ਲੰਗਰ ਵਿਚੋਂ ਭੋਜਨ ਛਕ ਅਤੇ ਉਨ੍ਹਾਂ ਦੇ ਦਰਸ਼ਨ ਕਰ ਤਾਂ ਜੋ ਤੇਰੀ ਇਹ ਹਾਲਤ ਦੂਰ ਹੋਵੇ। ਜਿਸ ਤ੍ਰੇ, ਉਹ ਬ੍ਰਹਮਚਾਰੀ ਵਾਪਸ ਆਇਆ ਅਤੇ ਲੰਗਰ ਦਾ ਪ੍ਰਸ਼ਾਦ ਛਕ ਕੇ ਗੁਰੂ ਸਾਹਿਬ ਦੇ ਚਰਨ ਪਰਸੇ।

ਗੁਰੂ ਸਾਹਿਬ ਦੀ ਸਾਹਬਜ਼ਾਦੀ ਬੀਬੀ ਭਾਨੀ ਦੇ ਨਾਤੇ ਸੰਬੰਧੀ ਘਰ ਦਾ ਪੁਰੋਹਿਤ ਇਕ ਦਿਨ ਗੁਰੂ ਜੀ ਨਾਲ ਗੱਲ-ਬਾਤ ਕਰ ਰਹਿਆ ਸੀ ਅਤੇ ਇਕ ਖੱਤਰੀ ਲੜਕਾ ਲਾਹੌਰ ਦਾ ਰਹਣ ਵਾਲਾ ਸਮੇਤ ਆਪਣੀ ਮਾਤਾ ਦੇ ਉਸ ਵੇਲੇ ਸਾਮ੍ਹਣੇ ਖਲੋਤਾ ਹੋਇਆ ਸੀ, ਜਿਹੜਾ ਸੰਗਤ ਦੇ ਨਾਲ ਲਾਹੌਰੋਂ ਆਇਆ ਹੋਇਆ ਸੀ। ਪ੍ਰੋਹਿਤ ਨੇ ਉਸ ਭੁਝੰਗੀ ਵਲ ਇਸ਼ਾਰਾ ਕਰਦਿਆਂ ਹੋਇਆਂ ਆਖਿਆ, ਕਿ ਇਸ ਉਮਰ ਦਾ ਲੜਕਾ ਯੋਗ ਰਹੇਗਾ। ਇਹ ਗੱਲ ਸੁਣ ਕੇ ਗੁਰੂ ਜੀ ਨੇ ਫ਼ਰਮਾਇਆ ਕਿ ਬਸ ਖੱਤਰੀ ਕੌਮ ਦੀ ਅਜੇਹੀ ਨਾਜ਼ਕ ਬੰਦਸ਼ ਤੇ ਮਰਿਆਦਾ ਹੈ, ਕਿ ਜਿਸ ਲੜਕੇ ਬਾਰੇ ਗੱਲ-ਬਾਤ ਵਿਚ ਵੀ ਇਸ਼ਾਰਾ ਹੋ ਜਾਵੇ, ਉਹ ਹੀ ਜਵਾਈ ਜਾਂ ਪ੍ਰਾਹੁਣਾ ਨਿਸ਼ਚਿਤ ਹੋ ਜਾਂਦਾ ਹੈ, ਜਦ ਪੁੱਛ-ਗਿੱਛ ਕੀਤੀ ਗਈ ਤਾਂ ਪਤਾ ਲੱਗਾ, ਕਿ ਉਹ ਲੜਕਾ ਜਿਸ ਵਲ ਇਸ਼ਾਰਾ ਕੀਤਾ ਗਇਆ ਸੀ, ਰਾਮਦਾਸ ਹੈ ਤੇ ਲਾਹੌਰ ਦਾ ਰਹਣ ਵਾਲਾ ਸੋਢੀ ਖੱਤਰੀ ਘਰਾਣੇ ਦਾ ਹੈ। ਉਸੇ ਵੇਲੇ ਬੀਬੀ ਭਾਨੀ ਜੀ ਦਾ ਰਿਸ਼ਤਾ ਰਾਮਦਾਸ ਨਾਲ ਪ੍ਰਵਾਨ ਹੋਇਆ ਅਤੇ ਗੁਰੂ ਜੀ ਨੇ ਅਨੁਭਵ ਕਰ ਲਇਆ ਕਿ ਉਨ੍ਹਾਂ ਦਾ ਉੱਤਰ-ਅਧਿਕਾਰੀ ਆ ਗਇਆ ਹੈ। ਉਸ ਦਿਨ ਤੋਂ ਰਾਮਦਾਸ ਜੀ ਦਿਲ-ਜਾਨ ਨਾਲ ਗੁਰੂ ਜੀ ਦੀ ਸੇਵਾ ਵਿਚ ਹਾਜ਼ਿਰ ਰਹਣ ਲੱਗੇ। ਉਹ ਆਪਣੇ ਕੰਮ ਵਿਚ ਇੱਨੇ ਰੁੱਝ ਗਏ ਕਿ ਇਕ ਛਿਨ-ਪਲ ਲਈ ਵੀ ਦੂਰ ਨਾ ਹੁੰਦੇ ਤੇ ਨਾ ਗ਼ੈਰ ਹਾਜ਼ਿਰ ਹੁੰਦੇ। ਉਧਰ ਬੀਬੀ ਭਾਨੀ ਜੀ ਨੇ ਅਜੇਹੀ ਸਯੋਗ ਸੇਵਾ ਕੀਤੀ ਕਿ ਸਭ ਨਾਲੋਂ ਵਧ ਗਈ। ਇਕ ਰਾਤ ਗੁਰੂ ਜੀ ਦੀ ਭਜਨ ਵਾਲੀ ਚੌਕੀ ਦੇ ਪੈਰ ਹੇਠ ਬੀਬੀ ਭਾਨੀ ਨੇ ਪੁੜਾਵੇ ਦੀ ਥਾਂ ਆਪਣਾ ਹੱਥ ਰਖ ਦਿੱਤਾ, ਜਿਸ ਕਰਕੇ ਉਸ ਦਾ ਹੱਥ ਫੱਟੜ ਹੋ ਗਇਆ ਪਰ ਉਸ ਨੇ ਸੀ ਤਕ ਨਾ ਕੀਤੀ। ਗੁਰੂ ਜੀ ਨੇ ਜਦ ਇਹ

ਦਸ਼ਾ ਵੇਖੀ ਤਾਂ ਮੇਹਰ ਦੇ ਘਰ ਆਏ ਤੇ ਤਰੁੱਠਦੇ ਹੋਇਆਂ ਬਚਨ ਕੀਤਾ ਕਿ ਹੇ ਪਿਆਰੀ ਸਪੁੱਤਰੀ ! ਤੇਰਾ ਪਿਤਾ ਗੁਰੂ ਹੈ, ਹੁਣ ਤੇਰਾ ਪਤੀ ਵੀ ਗੁਰੂ ਹੋਵੇਗਾ, ਤੇਰਾ ਪੁੱਤਰ ਵੀ ਗੁਰੂ ਹੋਵੇਗਾ ਤੇ ਪੋਤਰਾ ਵੀ ਗੁਰੂ ਹੋਵੇਗਾ ।

ਗੁਰੂ ਅਮਰ ਦਾਸ ਜੀ ਨੇ ਆਪਣੀ ਆਯੂ ਦੇ ਸੱਤ ਸਾਲ ਗੁਰੂ ਰਾਮਦਾਸ ਨੂੰ ਬਖ਼ਸ਼ ਦਿੱਤੇ ਸਨ । ਗੁਰੂ ਜੀ ਨੇ ਚੁਰਾਸੀ ਪੌੜੀਆਂ ਦੀ ਇਕ ਬਾਉਲੀ ਗੋਇੰਦਵਾਲ ਵਿਖੇ ਬਣਵਾਈ ਅਤੇ ਇਕ ਸਿੱਖ ਦਾ ਲੋਟਾ ਜਿਹੜਾ ਦਰਿਆ ਗੰਗਾ ਵਿਚ ਡਿਗ ਪਇਆ ਸੀ, ਸਗਵਾਂ ਉਸ ਬਾਉਲੀ ਵਿਚੋਂ ਕਢਵਾ ਦਿੱਤਾ । ਉਨ੍ਹਾਂ ਦਿਨਾਂ ਅਕਬਰ ਬਾਦਸ਼ਾਹ ਤੇ ਜੈਮਲ ਫ਼ੱਤਾ ਦੀ ਲੜਾਈ ਕਿਲ੍ਹਾ ਚਤੌੜ ਗੜ੍ਹ ਤੇ ਹੋ ਰਹੀ ਸੀ । ਗੁਰੂ ਜੀ ਨੇ ਬਚਨ ਕੀਤਾ ਕਿ ਜਿਸ ਦਿਨ ਬਾਉਲੀ ਦਾ ਕੰਮ ਸਮਾਪਤ ਹੋਵੇਗਾ, ਉਸੇ ਦਿਨ ਅਕਬਰ ਕਿਲ੍ਹੇ ਨੂੰ ਫ਼ਤਹ ਕਰ ਲਵੇਗਾ । ਇਸ ਗੱਲ ਦੀ ਤਸਦੀਕ ਲਈ ਇਕ ਸ਼ਾਹੀ ਇਤਬਾਰੀ ਗੁਰੂ ਜੀ ਦੀ ਸੇਵਾ ਵਿਚ ਹਾਜ਼ਿਰ ਹੋਇਆ । ਅਖ਼ੀਰ ਉਸੇ ਤਰ੍ਹਾਂ ਹੋਇਆ । ਜਿਸ ਦਿਨ ਬਾਉਲੀ ਦੀ ਉਸਾਰੀ ਖ਼ਤਮ ਹੋਈ ਉਸੇ ਦਿਨ ਚਤੌੜਗੜ੍ਹ ਦਾ ਕਿਲ੍ਹਾ ਫ਼ਤਹ ਹੋ ਗਇਆ । ਬਾਦਸ਼ਾਹ ਸ਼ੁਕਰਾਨੇ ਵਜੋਂ ਆਪ ਗੁਰੂ ਜੀ ਵੀ ਸੇਵਾ ਵਿਚ ਹਾਜ਼ਿਰ ਹੋਇਆ । ਅਤੇ ਗੁਰੂ ਜੀ ਦੇ ਅਲੂਨੇ ਦਲੀਏ ਦੇ ਕੌਲੇ ਵਿਚੋਂ ਬੜੀ ਪ੍ਰਸੰਨਤਾ ਨਾਲ ਭੋਜਨ ਛਕਿਆ ਅਤੇ ਬਹੁਤ ਸਾਰੇ ਇਲਾਕੇ ਅੰਮ੍ਰਿਤਸਰ ਦੀ ਉਸਾਰੀ ਲਈ ਭੇਟਾ ਕੀਤੇ, ਜਿਨ੍ਹਾਂ ਵਿਚ ਅੰਮ੍ਰਿਤਸਰ, ਤਰਨਤਾਰਨ, ਕਰਤਾਰਪੁਰ ਤੇ ਹਰਿਗੋਬਿੰਦਪੁਰਾ ਨਾਮ ਦੇ ਚੱਕ ਬੰਨ੍ਹੇ ਗਏ । ਗੁਰੂ ਅਮਰਦਾਸ ਜੀ ਦੇ ਨੇਕ ਸਪੁੱਤਰ ਦਿਲੋਂ ਆਪਣੇ ਪਿਤਾ ਦੇ ਆਗਿਆਕਾਰ ਸਨ । ਜਦ ਗੁਰੂ ਜੀ ਨੇ ਗੁਰਿਆਈ ਦੀ ਗੱਦੀ ਆਪਣੇ ਜਵਾਈ ਰਾਮਦਾਸ ਜੀ ਨੂੰ ਬਖ਼ਸ਼ੀ ਤਾਂ ਉਹ ਬਹੁਤ ਖ਼ੁਸ਼ ਹੋਏ । ਦੋਹਾਂ ਸਪੁੱਤਰਾਂ ਵਿਚੋਂ ਮੋਹਰੀ ਜੀ ਨੇ ਆਪਣੇ ਪਿਤਾ ਦੀ ਹੱਦੋਂ ਵੱਧ ਤਾਬਿਆਦਾਰੀ ਤੇ ਆਗਿਆਕਾਰੀ ਕੀਤੀ । ਪਿਤਾ ਨੇ ਉਸ ਦੇ ਨਮਿਤ ਸ਼ੁਭ ਅਰਦਾਸ ਕੀਤੀ ਅਤੇ ਉਸ ਨੂੰ ਸਿੱਖੀ ਦੀ ਦਾਤ ਬਖ਼ਸ਼ੀ ਅਤੇ ਉਸ ਦੀਆਂ ਇੱਕੀ ਪੀੜ੍ਹੀਆਂ ਲਈ ਮੁਕਤੀ ਦਾ ਹੁਕਮ ਕੀਤਾ । ਇਸ ਖ਼ਾਨਦਾਨ ਦੇ ਸਾਹਬਜ਼ਾਦੇ ਸਾਰੇ ਕੰਮਾਂ ਵਿਚ ਮਾਣ-ਸਤਿਕਾਰ ਦੇ ਪਾਤਰ ਸਮਝੇ ਜਾਂਦੇ ਹਨ ।

ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਨੂੰ ਇਹ ਵੀ ਹੁਕਮ ਕੀਤਾ ਸੀ, ਕਿ ਇਕ ਵੱਡਾ ਤੀਰਥ ਲਾਹੌਰ ਵਲ ੨੫ ਕੋਹ ਉਤੇ ਪਿੰਡ 'ਤੁੰਗ' ਤੇ 'ਸਰਾਏ ਮਖਾਲਾ' ਦੇ ਨੇੜੇ ਲੁਕਿਆ ਪਇਆ ਹੈ, ਉਸ ਨੂੰ ਤੁਸਾਂ ਪ੍ਰਗਟ ਕਰਨਾ । ਇਹ ਇਸ਼ਾਰਾ ਅੰਮ੍ਰਿਤਸਰ ਵਲ ਸੀ । ਇਕ ਕੋੜ੍ਹੀ ਗੁਰੂ ਜੀ ਦੀ ਸੇਵਾ ਵਿਚ ਹਾਜ਼ਿਰ ਹੋਇਆ । ਗੁਰੂ ਜੀ ਨੇ ਉਸ ਨੂੰ ਆਪਣੇ ਇਸ਼ਨਾਨ ਕੀਤੇ ਪਾਣੀ ਨਾਲ ਨਵ੍ਹਾਇਆ । ਉਹ ਠੀਕ ਹੋ ਗਇਆ ਜਦ ਉਹ ਬਿਲਕੁਲ ਅਰੋਗ ਹੋ ਗਇਆ ਤਾਂ ਆਪਣੇ ਇਕ ਸਿੱਖ ਦੀ ਮਥੋ ਨਾਮ ਦੀ ਲੜਕੀ ਨਾਲ ਉਸ ਦਾ ਵਿਆਹ ਕਰ ਦਿੱਤਾ ਤੇ ਉਸ ਦਾ ਨਾਮ 'ਮਥੋ ਮੁਰਾਰੀ' ਰਖਿਆ ਅਤੇ ਉਸ ਉਤੇ ਇੰਨੀ ਕ੍ਰਿਪਾ-ਦ੍ਰਿਸ਼ਟੀ ਕੀਤੀ ਕਿ ਉਸ ਨੂੰ ਸੱਚੇ ਰੱਬ ਨਾਲ ਮਿਲਾ ਕੇ ਗੱਦੀ ਦਾ ਮਾਲਿਕ ਬਣਾ ਦਿੱਤਾ ।

ਇਕ ਬੁੱਢੀ ਦਾ ਲੜਕਾ ਤੇਈਏ ਤਾਪ ਨਾਲ ਮਰ ਗਇਆ। ਗੁਰੂ ਜੀ ਨੇ ਤੇਈਏ ਤਾਪ ਨੂੰ ਫੜ ਕੇ ਬੁਲਾਇਆ ਤੇ ਉਹ ਰੂਪ ਧਾਰ ਕੇ ਸੇਵਾ ਵਿਚ ਹਾਜ਼ਿਰ ਹੋਇਆ। ਗੁਰੂ ਜੀ ਨੇ ਉਸ ਦੀ ਅਲਖ ਮੁਕਾਉਣੀ ਚਾਹੀ, ਪਰੰਤੂ ਇਕ ਬ੍ਰਹਮਣ ਸਿੱਖ ਭਾਈ ਲਾਲੋ ਦੀ ਸਿਫ਼ਾਰਸ਼ ਉਤੇ ਉਸ ਨੂੰ ਛੱਡ ਦਿੱਤਾ ਅਤੇ ਉਸ ਪਾਸੋਂ ਬਚਨ ਲੈ ਲਇਆ ਕਿ ਜਦ ਵੀ ਤੇਈਏ ਤਾਪ ਦੇ ਬੀਮਾਰ ਨੂੰ ਇਹ ਕਥਾ ਸੁਣਾਈ ਜਾਵੇਗੀ, ਤਾਪ ਜਾਂਦਾ ਰਹੇਗਾ। ਹੁਣ ਤਕ ਇਹ ਚਮਤਕਾਰ ਜਾਰੀ ਹੈ, ਕਿ ਜਿਸ ਨੂੰ ਵੀ ਤੇਈਏ ਦਾ ਤਾਪ ਹੁੰਦਾ ਹੈ ਉਸ ਨੂੰ ਜਦ ਇਹ ਕਥਾ ਸੁਣਾਈ ਜਾਂਦੀ ਹੈ ਤਾਂ ਬੀਮਾਰ ਠੀਕ ਹੋ ਜਾਂਦਾ ਹੈ। ਗੁਰੂ ਜੀ ਨੇ ਇਹ ਵੀ ਆਗਿਆ ਕੀਤੀ ਸੀ, ਕਿ ਉਨ੍ਹਾਂ ਦੇ ਜਿਉਂਦੇ ਜੀਅ ਕਿਸੇ ਮਾਈ ਦਾ ਪੁੱਤਰ ਉਸ ਦੇ ਸਾਮ੍ਹਣੇ ਕਾਲਵਸ ਨਹੀਂ ਹੋਵੇਗਾ। ਇਸੇ ਤਰ੍ਹਾਂ ਹੀ ਹੋਇਆ ਅਤੇ ਉਸ ਬੁੱਢੀ ਦੇ ਪੁੱਤਰ ਦੇ ਮਰਨ ਪਿਛੋਂ, ਜਦ ਤਕ ਗੁਰੂ ਜੀ ਜੀਵਤ ਰਹੇ ਕਿਸੇ ਮਾਂ ਦਾ ਪੁੱਤਰ ਉਸ ਦੀਆਂ ਅੱਖਾਂ ਸਾਮ੍ਹਣੇ ਨਾ ਮਰਿਆ।

ਗੁਰੂ ਅਮਰਦਾਸ ਜੀ ੯੫ ਸਾਲ ਦੀ ਆਯੂ ਭੋਗ ਕੇ ਅਤੇ ਬਾਈ ਸਾਲ, ਪੰਜ ਮਹੀਨੇ, ਬਾਰਾਂ ਦਿਨ ਗੁਰਗੱਦੀ ਨੂੰ ਸ਼ੋਭਾ ਬਖ਼ਸ਼ਣ ਉਪਰੰਤ ਸੰਮਤ ੧੫੩੧ ਭਾਦ੍ਰੋਂ ਦੀ ਪੂਰਨਮਾਸ਼ੀ ਨੂੰ ਮੰਗਲਵਾਰ ਚਾਰ ਘੜੀ ਰਾਤ ਰਹਿੰਦੇ ਜੋਤੀ ਜੋਤ ਸਮਾ ਗਏ। ਇਸ ਤੋਂ ਪਹਲਾਂ ਹੁਕਮਨਾਮੇ ਭੇਜ ਕੇ ਸਾਰੀ ਸਿੱਖ ਸੰਗਤ ਨੂੰ ਇਕਤ੍ਰ ਕੀਤਾ। ਜਦ ਸਾਰੀ ਸੰਗਤ ਜੁੜ ਗਈ ਤਾਂ ਵੰਨ-ਸੁਵੰਨੇ ਪਕਵਾਨਾਂ ਵਾਲਾ ਆਮ ਖੁਲ੍ਹਾ ਜੱਗ ਰਚਾ ਕੇ ਸਭ ਤੋਂ ਵਿਦਾ ਲਈ ਅਤੇ ਗੁਰੂ ਰਾਮਦਾਸ ਦੇ ਅੱਗੇ ਨਾਰੀਅਲ ਤੇ ਪੰਜ ਪੈਸੇ ਭੇਟਾ ਰੱਖ ਕੇ ਤੇ ਉਨ੍ਹਾਂ ਨੂੰ ਗੁਰਿਆਈ ਦੀ ਗੱਦੀ ਬਖ਼ਸ਼ ਕੇ ਆਪ ਜੋਤੀ ਜੋਤ ਸਮਾ ਗਏ।

## ਚੌਥੀ ਪਾਤਸ਼ਾਹੀ ਗੁਰੂ ਰਾਮਦਾਸ ਜੀ ਦਾ ਹਾਲ

**ਇਹ** ਮਹਾਨ ਪੁਰਸ਼ ਪੰਥ ਖਾਲਸਾ ਦੇ ਚੌਥੇ ਪਾਤਸ਼ਾਹ ਹਨ। ਇਹ ਦੋ ਕੱਤਕ ਸੰਮਤ ੧੫੯੧ ਨੂੰ ਸਵੇਰੇ ਤੁਲ੍ਹਾ ਲਗਨ ਸਮੇਂ ਲਾਹੌਰ ਵਿਖੇ ਸੋਢੀ ਹਰਿਦਾਸ ਸਪੁੱਤਰ ਠਾਕਰ ਦਾਸ ਦੇ ਘਰ ਪ੍ਰਗਟ ਹੋਏ, ਜ਼ਿਥੇ ਹੁਣ ਤਕ ਇਕ ਸ਼ਾਨਦਾਰ ਗੁਰਦਵਾਰਾ ਬਣਿਆ ਹੋਇਆ ਹੈ। ਛੋਟੀ ਉਮਰ ਵਿਚ ਵੀ ਉਨ੍ਹਾਂ ਨੂੰ ਵਾਹਿਗੁਰੂ ਦੀ ਬੰਦਗੀ ਦੀ ਵੱਡੀ ਲਗਨ ਸੀ ਤੇ ਉਹ ਬਹੁਤਾ ਸਮਾਂ ਸੰਤਾਂ ਸਾਧੂਆਂ ਦੀ ਸੰਗਤ ਵਿਚ ਹੀ ਬਿਤਾਉਂਦੇ। ਅਖ਼ੀਰ ਗੁਰੂ ਅਮਰਦਾਸ ਜੀ ਦੇ ਉੱਤਰਾਧਿਕਾਰੀ ਬਣੇ ਅਤੇ ਦੁਨੀਆ ਦੇ ਲੋਕਾਂ ਉਤੇ ਵੱਡੀਆਂ ਬਖ਼ਸ਼ਿਸ਼ਾਂ ਕੀਤੀਆਂ। ਆਪ ਨੇ ਗੋਇੰਦਵਾਲ ਵਿਖੇ ਰਹਾਇਸ਼ ਰੱਖੀ। ਆਪ ਦੇ ਗ੍ਰਹ ਵਿਖੇ ਤਿੰਨ ਸਪੁੱਤਰ ਹੋਏ, ਇਕ ਪ੍ਰਿਥੀ ਚੰਦ, ਦੂਜਾ ਮਹਾਦੇਵ ਤੇ ਤੀਜੇ ਅਰਜਨ ਜੀ। ਇਨ੍ਹਾਂ ਵਿਚੋਂ ਪ੍ਰਿਥੀ ਚੰਦ ਤਾਂ ਪਿਤਾ ਦੇ ਵਿਰੁੱਧ ਸੀ ਤੇ ਉਨ੍ਹਾਂ ਦੀ ਆਗਿਆ ਵਿਚ ਨਹੀਂ ਸੀ। ਮਹਾਦੇਵ ਹਰ ਵੇਲੇ ਮਸਤ ਰਹਿੰਦਾ ਸੀ। ਅਰਜਨ ਜੀ ਯੋਗ, ਉੱਤਮ, ਨਿਮ੍ਰਤਾ ਭਰਪੂਰ, ਸੂਝਵਾਨ ਤੇ ਵਿਦ੍ਵਾਨ ਸਨ। ਉਨ੍ਹਾਂ ਨੇ ਹੀ ਗੁਰੂ ਜੀ ਤੋਂ ਗੁਰਿਆਈ ਦੀ ਗੱਦੀ ਪ੍ਰਾਪਤ ਕੀਤੀ।

ਗੁਰੂ ਰਾਮਦਾਸ ਜੀ ਗੁਰੂ ਅਮਰਦਾਸ ਦੀ ਦੇ ਕੀਤੇ ਬਚਨਾਂ ਅਨੁਸਾਰ ਪਿੰਡ 'ਤੁੰਗ' ਤੇ ਸੁਲਤਾਨਵਿੰਡ ਦੇ ਆਸ ਪਾਸ ਉਸ ਲੁਕੇ ਹੋਏ ਤੀਰਥ ਦੀ ਭਾਲ ਕਰਨ ਲੱਗੇ, ਜਿਸ ਦੇ ਪ੍ਰਗਟ ਕਰਨ ਲਈ ਗੁਰੂ ਜੀ ਨੇ ਆਗਿਆ ਕੀਤੀ ਸੀ ਤੇ ਉਨ੍ਹਾਂ ਨੂੰ ਨਿਯੁਕਤ ਕੀਤਾ ਸੀ। ਇਕ ਦਿਨ ਉਸ ਇਲਾਕੇ ਵਿਚ ਘੁੰਮ ਰਹੇ ਸਨ ਤਾਂ ਕੀ ਵੇਖਿਆ, ਕਿ ਜੰਗਲ ਵਿਚ ਇਕ ਛੋਟੀ ਜੇਹੀ ਪਾਣੀ ਦੀ ਛੱਪੜੀ ਹੈ, ਜਿਸ ਵਿਚ ਇਕ ਕਾਲਾ ਕਾਂ ਨ੍ਹਾਉਣ ਲਈ ਗਇਆ ਤੇ ਉਸ ਦੀ ਸਾਰੀ ਕਲਿੱਤਣ ਇਕ ਦਮ ਦੂਰ ਹੋ ਗਈ ਅਤੇ ਉਹ ਚਿੱਟਾ ਦੁੱਧ ਹੋ ਕੇ ਉਥੋਂ ਉੱਡ ਗਇਆ। ਇਸ ਤੋਂ ਗੁਰੂ ਜੀ ਨੇ ਅਨੁਮਾਨ ਲਾ ਲਇਆ, ਕਿ ਉਹ ਪਵਿਤ੍ਰ ਤੀਰਥ ਇਸੇ ਥਾਂ ਤੇ ਹੀ ਹੈ। ਇਸ ਲਈ ਉਨ੍ਹਾਂ ਝੱਟ ਪਟ ਤਲਾਉ ਨੂੰ ਪੁਟਵਾਉਣਾ ਸ਼ੁਰੂ ਕੀਤਾ ਤੇ ਸ਼ਹਰ ਆਬਾਦ ਕਰ ਕੇ ਉਸ ਦਾ ਨਾਮ 'ਰਾਮਦਾਸਪੁਰ' ਅਥਵਾ 'ਚੱਕ ਗੁਰੂ ਕਾ' ਰਖਿਆ।

ਪ੍ਰਮਾਣਿਕ ਗ੍ਰੰਥਾਂ ਵਿਚ ਇਸ ਤੀਰਥ ਦਾ ਜ਼ਿਕਰ ਇਸ ਤਰ੍ਹਾਂ ਆਉਂਦਾ ਹੈ ਕਿ ਪ੍ਰਾਚੀਨ ਸਮਿਆਂ ਵਿਚ ਇਕ ਰਾਜਾ ਸੀ, ਜਿਸ ਦਾ ਨਾਮ 'ਅਘਵਾ' ਸੀ, ਉਹ ਇਸ ਇਲਾਕੇ ਦਾ ਹਾਕਿਮ ਸੀ। ਉਸ ਨੇ ਇਸ ਥਾਂ ਇਕ ਭਾਰੀ ਯੱਗ ਕੀਤਾ, ਜਿਸ ਵਿਚ ਬ੍ਰਹਮਾ, ਬਿਸ਼ਨ, ਮਹੇਸ਼, ਚੰਨ, ਸੂਰਜ, ਨਾਰਦ ਆਦਿ ਸਾਰੇ ਦੇਵਤੇ ਆਏ ਅਤੇ ਰਾਜੇ ਦੀ ਪ੍ਰੇਮਾ-ਭਗਤੀ ਕਾਰਣ ਅਤਿ ਪ੍ਰਸੰਨ ਹੋਏ। ਸ੍ਰੀ ਬਿਸ਼ਨ ਜੀ ਨੇ ਸੁਰਗ ਤੋਂ ਅੰਮ੍ਰਿਤ ਮੰਗਵਾ ਕੇ ਇਸ ਥਾਂ ਤੇ ਇਸ਼ਨਾਨ ਕੀਤਾ ਅਤੇ ਰਾਜੇ ਨੂੰ ਸੰਬੋਧਨ ਕਰਦਿਆਂ ਹੋਇਆਂ ਆਗਿਆ ਕੀਤੀ, ਕਿ ਉਹ ਕੁਝ ਮੰਗੇ ਤਾਂ ਜੋ ਉਸ ਨੂੰ ਉਹੀ ਕੁਝ ਦਿੱਤਾ ਜਾਵੇ। ਰਾਜੇ ਨੇ ਉੱਤਰ ਦਿੱਤਾ, ਕਿ ਇਸ ਦੇਸ਼ ਵਿਚ ਮੁਕਤੀ ਲਈ ਕੋਈ ਤੀਰਥ ਨਹੀਂ, ਨਾ ਹੀ ਵਿਉਪਾਰ ਲਈ ਕੋਈ ਸ਼ਹਰ ਹੈ। ਇਸ ਲਈ ਵਰ ਦਿੱਤਾ ਜਾਵੇ, ਕਿ ਇਹ ਪਵਿਤ੍ਰ ਤੀਰਥ ਤੇ ਸ਼ਹਰ ਸਦਾ ਆਬਾਦ ਰਹੇ ਤੇ ਲੋਕ ਇਥੋਂ ਲਾਭ ਉਠਾਉਂਦੇ ਰਹਣ। ਬਿਸ਼ਨ ਜੀ ਨੇ ਰਾਜੇ ਦੀ ਇਹ ਬੇਨਤੀ ਪ੍ਰਵਾਨ ਕਰ ਲਈ। ਇਹ ਤੀਰਥ ਉਦੋਂ ਤੋਂ ਲੋਕਾਂ ਦੀਆਂ ਨਜ਼ਰਾਂ ਤੋਂ ਉਹਲੇ ਸੀ ਅਖੀਰ ਗੁਰੂ ਰਾਮਦਾਸ ਜੀ ਦੇ ਸਮੇਂ ਪ੍ਰਗਟ ਹੋਇਆ।

ਗੁਰੂ ਰਾਮ ਦਾਸ ਜੀ ਨੇ ਬਾਣੀ ਰਚੀ, ਜਿਸ ਦਾ ਨਾਮ 'ਸ਼ਬਦ ਸ਼ਲੋਕ' ਰਖਿਆ। ਉਹ ਹਰ ਸਮੇਂ ਗੁਰੂ ਅਮਰਦਾਸ ਜੀ ਦੇ ਵਿਯੋਗ ਵਿਚ ਉਦਾਸੀਨ ਰਹੰਦੇ ਅਤੇ ਗੋਇੰਦਵਾਲ ਵਿਖੇ ਹੀ ਰਹੰਦੇ। ਹਜ਼ਾਰਾਂ ਸਿੱਖਾਂ ਨੂੰ ਨਿਹਾਲ ਕੀਤਾ ਤੇ ਉਨ੍ਹਾਂ ਨੂੰ ਵਾਹਿਗੁਰੂ ਦੇ ਚਰਨਾਂ ਨਾਲ ਜੋੜਿਆ।

ਮੁਲਤਾਨ ਸ਼ਹਰ ਦਾ ਰਾਜਾ ਸਖਤ ਬੀਮਾਰ ਸੀ। ਉਹ ਗੁਰੂ ਜੀ ਦੀ ਸੇਵਾ ਵਿਚ ਹਾਜ਼ਿਰ ਹੋਇਆ। ਉਸੇ ਵੇਲੇ ਅਰੋਗ ਹੋ ਗਇਆ। ਇਕ ਅਮੀਰ ਬੁੱਢੀ ਮਾਈ ਆਪ ਦੀ ਸੇਵਾ ਵਿਚ ਹਾਜ਼ਿਰ ਹੋਈ ਅਤੇ ਮੋਤੀਆਂ ਦਾ ਇਕ ਕੈਂਠਾ ਭੇਟਾ ਕੀਤਾ। ਗੁਰੂ ਜੀ ਨੇ ਉਹ ਲੈ ਕੇ ਇਕ ਮਲੰਗ ਫ਼ਕੀਰ ਨੂੰ ਦੇ ਦਿੱਤਾ, ਜਿਸ ਕਾਰਣ ਬੁੱਢੀ ਮਾਈ ਦਾ ਦਿਲ ਟੁੱਟ ਗਇਆ। ਗੁਰੂ ਜੀ ਨੇ ਉਸ ਦੀ ਤਸੱਲੀ ਕੀਤੀ ਤੇ ਉਸ ਦੇ ਹੱਕ ਵਿਚ ਅਰਦਾਸ ਕੀਤੀ।

ਇਹ ਗੁਰੂ ਛੇ ਸਾਲ ਯਾਰਾਂ ਮਹੀਨੇ, ਪੰਜ ਦਿਨ ਗੁਰਿਆਈ ਦੀ ਗੱਦੀ ਤੇ ਬਿਰਾਜਮਾਨ ਰਹੇ। ਅਖੀਰ ਭਾਦੋਂ ਸੁਦੀ ਤੀਜ ਨੂੰ ਚਾਰ ਘੜੀ ਰਾਤ ਰਹਿੰਦੇ ਸੰਮਤ ੧੬੩੮ ਵਿਚ ਇਸ ਸੰਸਾਰ ਅਸਾਰ ਨੂੰ ਛੱਡ ਗਏ। ਜੋਤੀ-ਜੋਤ ਸਮਾਵਣ ਤੋਂ ਚਾਰ ਦਿਨ ਪਹਲਾਂ ਆਪ ਨੇ ਇਕ ਵੱਡਾ ਯੱਗ ਕੀਤਾ ਅਤੇ ਸਾਰੇ ਸਿੱਖ ਸਾਧੂ ਸੰਤਾਂ ਨੂੰ ਇਕਤ੍ਰ ਕਰ ਕੇ ਉਨ੍ਹਾਂ ਨਾਲ ਭੇਟ ਕੀਤੀ ਅਤੇ ਆਪਣੇ ਪਿਆਰੇ ਸਪੁੱਤਰ ਸ੍ਰੀ ਅਰਜਨ ਜੀ ਨੂੰ ਗੁਰਿਆਈ ਦੀ ਗੱਦੀ ਬਖ਼ਸ਼ ਕੇ ਤੇ ਤਲਾਉ ਤੇ ਸ਼ਹਰ ਅੰਮ੍ਰਿਤਸਰ ਨੂੰ ਆਬਾਦ ਕਰਨ ਦੀ ਤਾਕੀਦ ਕਰ ਕੇ ਆਪ ਸੱਚ ਖੰਡ ਨੂੰ ਚੜ੍ਹਾਈ ਕਰ ਗਏ।

## ਪੰਜਵੀਂ ਪਾਤਸ਼ਾਹੀ ਗੁਰੂ ਅਰਜਨ ਸਾਹਿਬ ਦੇ ਹਾਲ

**ਇਹ** ਗੁਰੂ ਸਿੱਖ ਧਰਮ ਦੇ ਪੰਜਵੇਂ ਉੱਤਰਾਧਿਕਾਰੀ ਸਨ ਅਤੇ ਸੰਮਤ ੧੬੧੦ ਵਿਚ ਵੈਸਾਖ ਵਧੀ ਸੱਤਵੀਂ ਨੂੰ ਅੱਧੀ ਰਾਤ ਵੇਲੇ ਗੋਇੰਦਵਾਲ ਵਿਖੇ ਗੁਰੂ ਰਾਮ ਦਾਸ ਜੀ ਦੇ ਘਰ ਜਨਮੇ। ਛੋਟੀ ਉਮਰ ਵਿਚ ਹੀ ਬਜ਼ੁਰਗੀ ਦੇ ਚਿੰਨ ਆਪ ਦੇ ਮੁਬਾਰਕ ਮਸਤਕ ਤੋਂ ਪ੍ਰਗਟ ਹੁੰਦੇ ਸਨ। ਉਨ੍ਹਾਂ ਦਾ ਰੱਬ ਦੀ ਬੰਦਗੀ ਤੇ ਅਧਿਆਤਮਿਕ ਗਿਆਨ ਵਲ ਵਧੇਰੇ ਧਿਆਨ ਸੀ। ਬਚਪਨ ਵਿਚ ਇਕ ਵਾਰ ਆਪ ਗੁਰੂ ਅਮਰਦਾਸ ਜੀ ਦੇ ਸਿੰਘਾਸਨ ਉਤੇ ਜਾ ਬਿਰਾਜੇ। ਗੁਰੂ ਜੀ ਨੇ ਹੱਸਦੇ ਹੋਇਆਂ ਬਚਨ ਕੀਤਾ, "ਇਹ ਦੋਹਤਾ, ਬਾਣੀ ਕਾ ਬੋਹਿਥਾ" ਅਰਥਾਤ ਹੇ ਦੋਹਤਰੇ! ਬਾਣੀ ਦੇ ਜਹਾਜ਼! ਜਲਦੀ ਨਾ ਕਰ! ਇਕ ਦਿਨ ਤੂੰ ਹੀ ਇਸ ਗੱਦੀ ਦਾ ਮਾਲਿਕ ਹੋਵੇਂਗਾ।

ਜਦ ਇਹ ਬਾਲਿਗ ਹੋਏ ਤਾਂ ਆਪਣੇ ਪਿਤਾ ਜੀ ਦੀ ਆਗਿਆ ਅਨੁਸਾਰ ਉਨ੍ਹਾਂ ਦੇ ਤਾਇਆ ਬਿਹਾਰੀ ਮੱਲ ਦੇ ਸ਼ੁਭ ਵਿਆਹ ਤੇ ਲਾਹੌਰ ਗਏ ਅਤੇ ਆਪਣੇ ਪਿਤਾ ਜੀ ਦੇ ਹੁਕਮ ਦੀ ਉਡੀਕ ਵਿਚ ਕੁਝ ਮਹੀਨੇ ਉਥੇ ਹੀ ਠਹਰੇ। ਉਥੇ ਉਨ੍ਹਾਂ ਚੂਨੇ ਮੰਡੀ ਬਾਜ਼ਾਰ ਵਿਚ ਇਕ ਧਰਮਸ਼ਾਲਾ ਪਾਤਸ਼ਾਹੀ ਚੌਥੀ ਅਤੇ ਡੱਬੀ ਬਾਜ਼ਾਰ ਵਿਚ ਇਕ ਬਾਉਲੀ ਦੀ ਉਸਾਰੀ ਕਰਵਾਈ। ਇਹ ਦੋਵੇਂ ਪਵਿਤ੍ਰ ਅਸਥਾਨ ਅੱਜ ਤਕ ਮੌਜੂਦ ਹਨ ਅਤੇ ਬਾਉਲੀ ਸਾਹਿਬ ਲਾਹੌਰ ਦੇ ਪ੍ਰਸਿੱਧ ਅਸਥਾਨਾਂ ਵਿਚੋਂ ਹੈ। ਇਸ ਨਾਲ ਬਹੁਤ ਭਾਰੀ ਜਾਇਦਾਦ ਲੱਗੀ ਹੋਈ ਹੈ।

ਜਦ ਗੁਰੂ ਅਮਰਦਾਸ ਜੀ ਬੈਕੁੰਠ ਪਧਾਰੇ ਤਾਂ ਗੁਰੂ ਅਰਜਨ ਨੇ ਅੰਮ੍ਰਿਤਸਰ ਦਾ ਸਰੋਵਰ ਜਿਹੜਾ ਕਈ ਸਾਲਾਂ ਤੋਂ ਅਧੂਰਾ ਤੇ ਲੁਕਿਆ ਪਇਆ ਸੀ ਫੇਰ ਜਾਰੀ ਕਰਨਾ ਚਾਹਿਆ ਅਤੇ ਉਸ ਦੀ ਪੁਟਾਈ ਸ਼ੁਰੂ ਕਰਵਾਈ। ਪੁੱਟਦਿਆਂ ਪੁੱਟਦਿਆਂ ਉੱਤਰ ਦਿਸ਼ਾ ਵਲ ਇਕ ਪੱਕੀ ਇਮਾਰਤ ਦਾ ਦਬਿਆ ਹੋਇਆ ਗੁੰਬਦ ਵਿਚੋਂ ਨਿਕਲਿਆ, ਜਿਸ ਵਿਚ ਇਕ ਸਾਧੂ ਸਮਾਧੀ ਲਾਈ ਬੈਠਾ ਸੀ। ਕਈ ਯੁੱਗ ਬੀਤ ਜਾਣ ਕਾਰਣ, ਉਸ ਸਾਧੂ ਦੀ ਸ਼ਕਲ ਸੂਰਤ ਬਦਲੀ ਹੋਈ ਸੀ। ਜਦ ਉਸ ਦੀਆਂ ਝਿਮਣੀਆਂ ਉਤਾਂਹ ਚੁਕੀਆਂ ਗਈਆਂ ਤਾਂ ਉਸ ਨੇ ਅੱਖਾਂ ਪੁੱਟੀਆਂ ਅਤੇ ਪੁਛਿਆ, 'ਇਹ ਕਿਹੜਾ ਯੁੱਗ ਹੈ'? ਗੁਰੂ ਅਰਜਨ ਜੀ ਨੇ ਉੱਤਰ ਦਿੱਤਾ, ਕਿ 'ਕਲਜੁਗ ਹੈ।' ਸਾਧੂ ਨੇ ਫੇਰ ਪੁੱਛਿਆ ਕਿ 'ਕੀ ਗੁਰੂ ਰਾਮ ਦਾਸ ਜੀ ਪ੍ਰਗਟ ਹੋਏ ਹਨ?' ਗੁਰੂ ਜੀ ਨੇ ਉੱਤਰ ਦਿੱਤਾ, 'ਹਾਂ,' 'ਤੇ ਮੈਂ ਉਨ੍ਹਾਂ ਦਾ ਪੁੱਤਰ ਤੇ

ਉੱਤਰਾਧਿਕਾਰੀ ਹਾਂ।' ਤਦ ਉਹ ਸਾਧੂ ਅਗਾਂਹ ਵਧਿਆ ਅਤੇ ਗੁਰੂ ਜੀ ਦੇ ਚਰਨ ਛੂਹੇ ਤੇ ਕਹਿਆ, ਕਿ 'ਆਪ ਜੀ ਦੇ ਦਰਸ਼ਨਾਂ ਲਈ ਹੀ ਇਹ ਸ਼ਰੀਰ ਸਾਂਭ ਰਖਿਆ ਸੀ। ਜਦ ਅਵਤਾਰ ਰਾਮਚੰਦ੍ਰ ਜੀ ਇਸ ਅੰਮ੍ਰਿਤ ਦੇ ਸੋਮੇਂ ਤੇ ਪਧਾਰੇ ਸਨ, ਉਦੋਂ ਤੋਂ ਹੀ ਮੈਂ ਇਥੇ ਸਮਾਧੀ ਲਾਈ ਬੈਠਾ ਹਾਂ ਅਤੇ ਰਾਮਚੰਦ੍ਰ ਜੀ ਦੇ ਹੁਕਮ ਅਨੁਸਾਰ ਆਪ ਜੀ ਦੇ ਦਰਸ਼ਨਾਂ ਦੀ ਉਡੀਕ ਵਿਚ ਸਾਂ! ਹੁਣ ਆਪ ਮੈਨੂੰ ਇਸੇ ਮਿੱਟੀ ਵਿਚ ਰਲਾ ਦਿਓ'। ਉਸ ਨੇ ਇਹ ਵੀ ਦੱਸਿਆ ਕਿ ਅੰਮ੍ਰਿਤ ਦਾ ਸੋਮਾ ਇਥੋਂ ਕੁਝ ਕੁ ਕਦਮਾਂ ਤੇ ਫਲਾਣੀ ਦਿਸ਼ਾ ਨੂੰ ਹੈ। ਉਸ ਸਾਧੂ ਦੇ ਦੱਸੇ ਨਿਸ਼ਾਨ ਤੇ ਸੋਮਾਂ ਲਭ ਲਇਆ ਗਇਆ। ਉਪਰੰਤ ਸਾਧੂ ਦਾ ਅੰਤਿਮ ਸੰਸਕਾਰ ਕੀਤਾ ਗਇਆ। ਗੁਰੂ ਅਰਜਨ ਜੀ ਨੇ ਉਸੇ ਸਾਧੂ ਦੇ ਨਾਮ ਤੇ ਸੰਤੋਖਸਰ ਤੀਰਥ ਬਣਵਾਇਆ ਅਤੇ ਅੰਮ੍ਰਿਤਸਰ ਸਰੋਵਰ ਦੀ ਉਸਾਰੀ ਵਿਚ ਤਨ, ਮਨ ਨਾਲ ਜੁਟ ਗਏ। ਇਸ ਨੇਕ ਕੰਮ ਵਿਚ ਹਜ਼ਾਰਾਂ ਸਿੱਖ ਸੇਵਕ, ਮਹਾਜਨ, ਕੁਲੀਨ ਤੇ ਉੱਚ-ਘਰਾਣੇ ਦੇ ਲੋਕ ਸਿਰਾਂ ਤੇ ਟੋਕਰੀਆਂ ਰੱਖੀ ਸ਼ਾਮਿਲ ਹੋ ਗਏ। ਮੰਡੀ (ਸੂਬਾ ਕਾਂਗੜਾ) ਦੇ ਰਾਜੇ ਨੇ ਇਸ ਕੰਮ ਲਈ ਚਾਰ ਹਜ਼ਾਰ ਰੁਪਿਆ ਗੁਰੂ ਜੀ ਦੀ ਸੇਂਵਾ ਵਿਚ ਭੇਟਾ ਕੀਤਾ। ਇਕ ਦਿਨ ਸ੍ਰੀ ਬਿਸ਼ਨ ਜੀ (ਵਿਸ਼ਨੂੰ ਭਗਵਾਨ) ਮਜ਼ਦੂਰ ਦਾ ਭੇਸ ਧਾਰ ਕੇ ਉਸਾਰੀ ਦੇ ਕੰਮ ਤੇ ਆਏ ਗੁਰੂ ਜੀ ਨੇ ਉਨ੍ਹਾਂ ਨੂੰ ਪਛਾਣ ਲਇਆ ਅਤੇ ਉਨ੍ਹਾਂ ਦੀ ਵੱਡੀ ਉਪਮਾ ਕੀਤੀ ਤੇ ਇਕ ਸ਼ਬਦ ਉਸ ਵੇਲੇ ਪੜ੍ਹਿਆ। ਵਿਸ਼ਨੂੰ ਜੀ ਅਸਲੀ ਚਤਰਭੁਜ ਰੂਪ ਵਿਚ ਆ ਕੇ, ਹਰਿਮੰਦਰ ਦਾ ਚਹੁੰ ਦਰਵਾਜ਼ਿਆਂ ਵਾਲਾ ਨਕਸ਼ਾ ਦੱਸ ਕੇ ਤੇ ਅਨੇਕਾਂ ਵਡਿਆਈਆਂ, ਮਿਹਰਾਂ ਤੇ ਕਰਾਮਾਤਾਂ ਬਖ਼ਸ਼ ਕੇ ਲੋਪ ਹੋ ਗਏ।

ਅਖ਼ੀਰ ਹਰਿਮੰਦਰ ਤੇ ਸਰੋਵਰ ਸੰਮਤ ੧੬੨੦ ਵਿਚ ਉਸਾਰਿਆ, ਪਰੰਤੂ ਨੀਂਹ ਰੱਖਣ ਵੇਲੇ ਗੁਰੂ ਜੀ ਨੇ ਇਹ ਬਚਨ ਕਰ ਦਿੱਤਾ, ਕਿ ਇਸ ਹਰਿਮੰਦਰ ਦੀ ਉਸਾਰੀ ਵਿਚ ਦਿੱਲੀ ਦੇ ਬਾਦਸ਼ਾਹ ਦੀ ਕੁਝ ਅਯੋਗ ਰਕਮ ਵੀ ਲੱਗੀ ਹੈ, ਇਸ ਲਈ ਇਹ ਇਕ ਵਾਰ ਢਹ ਕੇ ਫੇਰ ਦੂਜੀ ਵਾਰ ਉਸਰੇਗਾ। ਇਹ ਬਚਨ ਉਸ ਵੇਲੇ ਪੂਰਾ ਹੋਇਆ, ਜਦ ਅਹਮਦ ਸ਼ਾਹ ਦੇ ਜ਼ੁਲਮ ਤੇ ਜ਼ਬਰ ਅਤੇ ਲਾਹੌਰ ਦੇ ਸੂਬੇਦਾਰ (ਨਾਜ਼ਮ) ਦੇ ਧਾਰਮਿਕ ਕੱਟੜਪੁਣੇ ਕਰ ਕੇ ਹਰਿਮੰਦਰ ਸਾਹਿਬ ਨੂੰ ਨੁਕਸਾਨ ਪੁੱਜਾ) ਉਸ ਪਿੱਛੋਂ ਗੁਰੂ ਦੇ ਸਿੱਖਾਂ ਦੇ ਰੁਪਏ ਨਾਲ ਇਸ ਦੀ ਪੁਨਰ ਉਸਾਰੀ ਹੋਈ। ਸੰਮਤ ੧੪੮੧ ਸੁਦੀ ਏਕਮ ਭਾਦ੍ਰੋਂ ਨੂੰ ਗੁਰੂ ਜੀ ਨੇ ਅੰਮ੍ਰਿਤਸਰ ਰਿਹਾਇਸ਼ ਇਖਤਿਆਰ ਕੀਤੀ ਅਤੇ ਸੁਲਤਾਨਵਿੰਡ ਦਰਵਾਜ਼ੇ ਅੰਦਰ ਜਿਥੇ ਹੁਣ ਰਾਮਸਰ ਤੀਰਥ, ਸਰੋਵਰ ਤੇ ਗੁਰਦੁਆਰਾ ਹੈ ਟਿਕਦੇ ਹੋਇਆਂ ਆਦਿ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕੀਤਾ। ਅਤੇ ਅਠਾਰਾਂ ਭਗਤਾਂ ਨੇ, ਜਿਨ੍ਹਾਂ ਦੇ ਨਾਮ ਵੇਰਵੇ ਸਹਿਤ "ਖ਼ੁਰਸ਼ੀਦ ਖ਼ਾਲਸਾ" ਵਿਚ ਦਰਜ ਹਨ, ਗੁਰੂ ਸ਼ਾਹਿਬ ਦੀ ਸੇਵਾ ਵਿਚ ਹਾਜ਼ਿਰ ਹੋ ਕੇ ਆਪਣੇ ਆਪਣੇ ਸ਼ਬਦ ਆਦਿ ਗ੍ਰੰਥ ਵਿਚ ਚੜ੍ਹਾਉਣ ਲਈ ਪੇਸ਼ ਕੀਤੇ। ਉਹ ਸਾਰੇ ਸ਼ਾਮਿਲ ਕਰ ਲਏ ਗਏ। ਇਨ੍ਹਾਂ ਭਗਤਾਂ ਤੋਂ ਛੁੱਟ ਸੋਲ੍ਹਾਂ ਸਿੱਖਾਂ ਦੀਆਂ ਰਚਨਾਵਾਂ ਵੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰ ਲਈਆਂ ਗਈਆਂ, ਜਿਸ ਨਾਲ ਉਨ੍ਹਾਂ ਨੂੰ ਉਸ ਸਰਾਪ ਤੋਂ ਮੁਕਤੀ ਪ੍ਰਾਪਤ ਹੋਈ, ਜਿਹੜਾ ਬ੍ਰਹਮਾ ਜੀ ਤੇ ਨਾਰਾਇਣ ਦੇ ਵੇਦਾਂ ਨੇ ਦਿੱਤਾ ਸੀ। ਸੱਤਾ ਬਲਵੰਡ ਸ਼ਬਦ ਕੀਰਤਨ ਕਰਨ ਵਾਲੇ ਰਬਾਬੀ ਸਨ। ਉਨ੍ਹਾਂ ਹੰਕਾਰ ਕੀਤਾ ਜਿਸ

ਕਾਰਣ ਉਹ ਕੋੜ੍ਹੇ ਹੋ ਗਏ। ਉਨ੍ਹਾਂ ਰਾਮਕਲੀ ਰਾਗ ਵਿਚ ਵਾਰ ਲਿਖ ਕੇ ਗੁਰੂ ਸਾਹਿਬ ਦੀ ਸੇਵਾ ਵਿਚ ਭੇਟਾ ਕੀਤੀ। ਉਹ ਪ੍ਰਵਾਨ ਹੋਈ ਤੇ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਾਈ ਗਈ, ਜਿਸ ਨਾਲ ਸੱਤਾ ਬਲਵੰਡ ਅਰੋਗ ਤੇ ਰਿਸ਼ਟ-ਪੁਸ਼ਟ ਹੋ ਗਏ। ਭੱਲੇ ਸਾਹਿਬਜ਼ਾਦੇ ਸੁੰਦਰ ਜੀ ਦਾ ਇਕ ਸ਼ਬਦ (ਸੱਦ) ਰਾਮਕਲੀ ਵਿਚ ਦਰਜ ਕਰ ਲਇਆ ਗਇਆ ਤੇ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਸਮਾਪਤ ਹੋਇਆ।

ਲਾਹੌਰ ਦੇ ਵਸਨੀਕ ਛੱਜੂ ਭਗਤ, ਕਾਨ੍ਹਾ ਤੇ ਸ਼ਾਹ ਹੁਸੈਨ ਭਾਵੇਂ ਕਾਮਲ ਫ਼ਕੀਰ ਸਨ, ਪਰੰਤੂ ਉਹ ਅੰਮ੍ਰਿਤਸਰ ਵੱਡੇ ਅਭਿਮਾਨ ਨਾਲ ਆਏ ਸਨ। ਉਨ੍ਹਾਂ ਦੀਆਂ ਰਚਨਾਵਾਂ ਪ੍ਰਵਾਨ ਨਾ ਹੋਈਆਂ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਾ ਕੀਤੀਆਂ ਗਈਆਂ। ਜਦ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਸੰਪੂਰਣ ਹੋਇਆ ਤਾਂ ਗੁਰੂ ਜੀ ਨੇ ਪੰਜ ਸੌ ਰੁਪਏ ਦਾ ਕੜਾਹ ਪ੍ਰਸ਼ਾਦਿ ਕਰਵਾਇਆ ਅਤੇ ਬੜੀ ਸਜ-ਧਜ ਨਾਲ ਤੇ ਮਾਣ ਸਤਿਕਾਰ ਸਹਿਤ ਗ੍ਰੰਥ ਸਾਹਿਬ ਦੀ ਸਥਾਪਨਾ ਹਰਿਮੰਦਰ ਸਾਹਿਬ ਵਿਖੇ ਕੀਤੀ ਗਈ।

ਗੁਰੂ ਅਰਜਨ ਨੇ ਪਰ-ਉਪਕਾਰ ਵਜੋਂ ਕਿੰਨੇ ਹੀ ਪਵਿਤ੍ਰ ਅਸਥਾਨ ਬਣਵਾਏ। ਸ਼ਹਰ ਅੰਮ੍ਰਿਤਸਰ ਵਿਚ ਆਪ ਨੇ ਤਿੰਨ ਸ਼ਰੋਵਰ ਅਰਥਾਤ ਅੰਮ੍ਰਿਤ ਸ਼ਰੋਵਰ, ਰਾਮਸਰ ਤੇ ਸੰਤੋਖਸਰ ਬਣਵਾਏ। ਲਾਹੌਰ ਵਿਖੇ ਇਕ ਬਾਉਲੀ ਬਣਵਾਈ। ਤਰਨਤਾਰਨ ਵਿਖੇ ਇਕ ਮਹਾਨ ਸ਼ਰੋਵਰ ਤਿਆਰ ਕਰਵਾਇਆ ਅਤੇ ਕਰਤਾਰਪੁਰ ਜ਼ਿਲ੍ਹਾ ਜਲੰਧਰ ਵਿਖੇ ਗੰਗਸਰ ਨਾਮ ਦਾ ਖੂਹ ਬਣਵਾਇਆ। ਤਰਨਤਾਰਨ ਦੇ ਪਵਿਤ੍ਰ ਸਰੋਵਰ ਬਾਬਤ ਇਉਂ ਲਿਖਿਆ ਹੈ ਕਿ ਇਕ ਨੇਕ ਤੇ ਪਤਿਬ੍ਰਤ ਇਸਤ੍ਰੀ ਆਪਣੇ ਕੋੜ੍ਹੀ ਪਤੀ ਨੂੰ ਲੈ ਕੇ ਉਸ ਥਾਂ ਆਈ, ਜਿਥੇ ਹੁਣ ਸ਼ਰੋਵਰ ਬਣਿਆ ਹੋਇਆ ਹੈ, ਉਥੇ ਪਹਲਾਂ ਇਕ ਪਾਣੀ ਦੀ ਢਾਬ ਸੀ। ਇਸਤ੍ਰੀ ਆਪਣੇ ਪਤੀ ਨੂੰ ਇਸ ਢਾਬ ਦੇ ਕੰਢੇ ਬਿਠਾ ਕੇ ਆਪ ਪਿੰਡ ਵਿਚ ਮੰਗਣ ਪਿੰਨਣ ਗਈ। ਉਸ ਦੇ ਜਾਣ ਗਿਛੋਂ ਉਸ ਦਾ ਪਤੀ ਕਿਸੇ ਕਾਰਣ ਪਾਣੀ ਵਿਚ ਜਾ ਡਿੱਗਾ ਤੇ ਉਸੇ ਵੇਲੇ ਰਿਸ਼ਟ-ਪੁਸ਼ਟ ਹੋ ਗਇਆ। ਇਹ ਖ਼ਬਰ ਜਦ ਗੁਰੂ ਜੀ ਨੂੰ ਮਿਲੀ ਤਾਂ ਉਨ੍ਹਾਂ ਇਸ ਥਾਂ ਨੂੰ ਪਵਿਤ੍ਰ ਸਮਝ ਕੇ ਉਥੇ ਸਰੋਵਰ ਬਣਵਾਇਆ ਤੇ ਸ਼ਹਰ ਆਬਾਦ ਕੀਤਾ। ਹੁਣ ਵੀ ਇਸ ਪਵਿਤ੍ਰ ਸ਼ਰੋਵਰ ਦੇ ਕੰਢੇ ਇਕ ਕੋੜ੍ਹੀਆਂ ਦਾ ਇਕ ਪਿੰਡ ਆਬਾਦ ਹੈ ਅਤੇ ਉਹ ਹਮੇਸ਼ਾ ਅਰੋਗਤਾ ਪ੍ਰਾਪਤ ਕਰਦੇ ਰਹੰਦੇ ਹਨ। ਇਹ ਸਰੋਵਰ ਗੁਰੂ ਜੀ ਦੇ ਸਮੇਂ ਮਸਾਂ ਅੱਧਾ ਹੀ ਤਿਆਰ ਹੋ ਸਕਿਆ ਸੀ ਤੇ ਉਸ ਦੀ ਉਸਾਰੀ ਪੂਰੀ ਨਾ ਹੋ ਸਕੀ। ਕਾਰਣ ਇਹ ਹੋਇਆ, ਕਿ ਤਰਨਤਾਰਨ ਤੋਂ ਤਿੰਨ ਕੋਹ ਤੇ ਪਿੰਡ ਨੌਰੰਗਾਬਾਦ ਵਿਚ ਇਕ ਅਮੀਰ ਮੁਸਲਮਾਨ ਰਹੰਦਾ ਸੀ। ਉਸ ਨੇ ਇਕ ਸਰਾਂ ਬਣਵਾਈ ਅਤੇ ਗੁਰੂ ਸਾਹਿਬ ਨੇ ਆਪਣੇ ਮਦਾਵਿਆਂ ਤੇ ਜਿੰਨੀਆਂ ਵੀ ਇੱਟਾਂ ਤਿਆਰ ਕਰਵਾਈਆਂ ਸਨ, ਉਹ ਜ਼ਬਰਦਸਤੀ ਨੂਰਦੀਨ ਚੁਕਵਾ ਕੇ ਲੈ ਗਇਆ ਅਤੇ ਇੱਟਾਂ ਦੀ ਕੀਮਤ ਦੀ ਜਿੰਨੀ ਰਕਮ ਬਣਦੀ ਸੀ, ਉਹ ਗੁਰੂ ਜੀ ਕੋਲ ਭੇਜ ਦਿੱਤੀ। ਗੁਰੂ ਜੀ ਨੇ ਉਹ ਰਕਮ ਨਾ ਲਈ ਤੇ ਬਚਨ ਕੀਤਾ, ਕਿ 'ਜਿਸ ਕੀਮਤ ਤੇ ਤੂੰ ਸਾਡੀਆਂ ਇੱਟਾਂ (ਜ਼ਬਰਦਸਤੀ) ਲੈ ਲਈਆਂ ਹਨ, ਇਹ ਕੀਮਤ ਅਸੀਂ ਨਹੀਂ ਲੈਂਦੇ, ਕੁਝ ਸਮੇਂ ਪਿਛੋਂ ਸਾਡਾ ਇਕ ਸਿੱਖ ਅਜੇਹਾ ਆਵੇਗਾ, ਜਿਹੜਾ ਤੇਰੀਆਂ ਇਹੀ ਇੱਟਾਂ ਪੁੱਟਵਾ ਕੇ ਫੇਰ ਸਰੋਵਰ ਨੂੰ ਲਾ ਦੇਵੇਗਾ, ਤੇ ਉਸ ਦੇ ਹੱਥੋਂ ਹੀ ਇਸ ਸਰੋਵਰ ਦੀ ਉਸਾਰੀ ਸੰਪੂਰਣ ਹੋਵੇਗੀ।

ਇਸ ਲਈ ਸ਼ਰੋਵਰ ਦੀ ਉਸਾਰੀ ਉਸ ਵੇਲੇ ਅਧੂਰੀ ਰਹੀ। ਜਦ ਮਹਾਰਾਜਾ ਰਣਜੀਤ ਸਿੰਘ ਦਾ ਸਮਾਂ ਆਇਆ ਤਾਂ ਉਸ ਨੇ ਸਰਾਂ ਨੂਰਦੀਨ ਦੀਆਂ ਇੱਟਾਂ ਪੁਟਵਾ ਕੇ ਉਹੀ ਇੱਟਾਂ ਸਰੋਵਰ ਵਿਚ ਲਾਈਆਂ ਤੇ ਸਰੋਵਰ ਦੀ ਉਸਾਰੀ ਦਾ ਕੰਮ ਖ਼ਤਮ ਕੀਤਾ। ਗੰਗਸਰ ਦਾ ਖੂਹ ਗੁਰੂ ਜੀ ਨੇ ਕਰਤਾਰਪੁਰ ਵਿਖੇ ਬਣਵਾਇਆ ਸੀ। ਇਕ ਸਿੱਖ ਦੀ ਕੋਈ ਵਸਤੂ ਗੰਗਾ ਵਿਚ ਡਿੱਗ ਪਈ ਸੀ। ਗੁਰੂ ਜੀ ਨੇ ਉਹੀ ਚੀਜ਼ ਖੂਹ ਵਿਚੋਂ ਕਢਵਾ ਦਿੱਤੀ ਸੀ। ਇਸ ਲਈ ਉਸ ਖੂਹ ਦਾ ਨਾਮ ਗੰਗਸਰ ਰਖਿਆ ਗਇਆ ਸੀ। ਹੁਣ ਵੀ ਲੋਕਾਂ ਦਾ ਵਿਸ਼ਵਾਸ ਹੈ ਕਿ ਵੈਸਾਖੀ ਵਾਲੇ ਦਿਨ ਗੰਗਾ ਜੀ ਆਪ ਉਸ ਖੂਹ ਤੇ ਆਉਂਦੀ ਹੈ ਤੇ ਲੋਕ ਉਸ ਖੂਹ ਦਾ ਜਲ ਸ਼ੀਸ਼ੀਆਂ ਤੇ ਗਾਗਰਾਂ ਵਿਚ ਭਰ ਕੇ ਲੈ ਜਾਂਦੇ ਹਨ।

ਜਹਾਂਗੀਰ ਬਾਦਸ਼ਾਹ ਨੇ ਆਪਣੇ ਇਕ ਸ਼ਹਜ਼ਾਦੇ ਨੂੰ ਗੁੱਸੇ ਹੋ ਕੇ ਧ੍ਰਿਕਾਰ ਦਿਤਾ ਸੀ। ਉਹ ਗੁਰੂ ਜੀ ਦੀ ਸੇਵਾ ਵਿਚ ਆਇਆ। ਗੁਰੂ ਜੀ ਨੇ ਉਸ ਨੂੰ ਸ਼ਰਨ ਦਿੱਤੀ ਤੇ ਆਪਣੇ ਕੋਲ ਰਖਿਆ, ਹੋਰ ਵੀ ਬਹੁਤ ਕੁਝ ਬਖ਼ਸ਼ਿਆ। ਨਵਾਬ ਵਜ਼ੀਰ ਖਾਂ, ਜਿਸ ਦੀ ਅਦੁੱਤੀ ਮਸਜਿਦ ਲਾਹੌਰ ਵਿਚ ਮੌਜੂਦ ਹੈ, ਅਫਰਾ ਦੀ ਬਿਮਾਰੀ ਦਾ ਰੋਗੀ ਸੀ ਤੇ ਕਿਸੇ ਵੀ ਦਵਾ ਦਾਰੂ ਨਾਲ ਰਾਜ਼ੀ ਨਹੀਂ ਹੁੰਦਾ ਸੀ। ਅਖ਼ੀਰ ਗੁਰੂ ਜੀ ਦੀ ਸੇਵਾ ਵਿਚ ਸੱਚੇ ਸਿਦਕ ਨਾਲ ਹਾਜ਼ਿਰ ਹੋਇਆ। ਝੱਟ ਰਾਜ਼ੀ ਹੋ ਗਇਆ।

ਅੰਮ੍ਰਿਤਸਰ ਸ਼ਹਰ ਵਿਚ ਗੁਰੂ ਜੀ ਨੇ ਆਪਣੇ ਰਹਣ ਲਈ ਮਹਲ ਬਣਵਾਏ, ਜਿਹੜੇ ਹੁਣ ਆਮ ਖਾਸ ਲਈ ਪੂਜਾ ਦਾ ਪਵਿਤ੍ਰ ਸਥਾਨ ਹਨ। ਪ੍ਰਿਥੀ ਚੰਦ ਗੁਰੂ ਜੀ ਦਾ ਵੱਡਾ ਭਰਾ ਸੀ ਜਿਸ ਨੂੰ ਪਿਤਾ ਜੀ (ਗੁਰੂ ਰਾਮ ਦਾਸ ਨੇ) ਗੁਰਿਆਈ ਦੀ ਗੱਦੀ ਤੋਂ ਵਾਂਝੇ ਰਖਿਆ ਸੀ। ਉਹ ਗੁਰੂ ਜੀ ਨਾਲ ਈਰਖਾ ਤੇ ਵੈਰ ਰਖਦਾ ਸੀ। ਉਸ ਨੇ ਗੁਰਗੱਦੀ ਲਈ ਬਾਦਸ਼ਾਹ ਦੇ ਹਜ਼ੂਰ ਦਾਅਵਾ ਕੀਤਾ। ਬਾਦਸ਼ਾਹ ਇਸ ਗੱਲ ਵਿਚ ਨ ਆਇਆ ਤੇ ਇਸ ਮਾਮਲੇ ਵਿਚ ਉਸ ਨੇ ਕੋਈ ਦਖ਼ਲ ਨ ਦਿੱਤਾ ਪਰ ਪ੍ਰਿਥੀ ਚੰਦ ਨੇ ਗੁਜ਼ਾਰੇ ਲਈ ਦੋ ਪਿੰਡ ਉਸ ਨੂੰ ਜਾਗੀਰ ਵਜੋਂ ਦੇ ਦਿੱਤੇ ਜਿਹੜੇ ਰਿਆਸਤ ਪਟਿਆਲਾ ਵਿਚ "ਕੋਟਲਾ ਗੁਰੂ" ਕਰ ਕੇ ਮਸ਼ਹੂਰ ਹਨ। ਇਕ ਵਾਰ ਪ੍ਰਿਥੀਚੰਦ ਵੈਰ ਲੈਣ ਲਈ ਸ਼ਾਹੀ ਮਨਸਬਦਾਰ ਸੁਲਹੀ ਖਾਂ ਨੂੰ, ਜਿਹੜਾ ਇਲਾਕੇ ਵਿਚ ਮਾਮਲਾ ਉਗ੍ਰਾਹੁਣ ਆਉਂਦਾ ਹੁੰਦਾ ਸੀ, ਗੁਰੂ ਜੀ ਉਪਰ ਚੜ੍ਹਵਾ ਲਿਆਇਆ। ਉਹ ਇਸ ਤਰ੍ਹਾਂ ਗੁਰੂ ਜੀ ਦੀ ਬੇਅਦਬੀ ਕਰਵਾਉਣਾ ਚਾਹੁੰਦਾ ਸੀ ਪਰੰਤੂ ਉਹ ਪ੍ਰਿਥੀਚੰਦ ਦੇ ਪਿੰਡ ਕੋਟਲਾ ਗੁਰੂ ਵਿਖੇ ਗਰਕ ਹੋ ਗਇਆ, ਸੁਲਹੀ ਖਾਂ ਦੇ ਮਰਨ ਪਿਛੋਂ ਉਸ ਦਾ ਭਰਾ ਸਲਬੀ ਖਾਂ ਇਸੇ ਨੀਅਤ ਨਾਲ ਆਇਆ ਉਹ ਵੀ ਰੁਹੇਲੀਆਂ ਦੇ ਹੱਥੋਂ ਮਾਰਿਆ ਗਇਆ।

ਸ਼ਾਹੀ ਦੀਵਾਨ ਚੰਦੂ ਖੱਤਰੀ ਨੇ ਨਿਸ਼ਚਾ ਕੀਤਾ ਕਿ ਉਹ ਆਪਣੀ ਲੜਕੀ ਦਾ ਰਿਸ਼ਤਾ ਗੁਰੂ ਅਰਜਨ ਜੀ ਦੇ ਸਾਹਿਬਜ਼ਾਦੇ ਗੁਰੂ ਹਰਿਗੋਬਿੰਦ ਜੀ ਨਾਲ ਕਰ ਦੇਵੇ ਤੇ ਇਸ ਲਈ ਉਸ ਨੇ ਗੁਰੂ ਜੀ ਨੂੰ ਅਖਵਾ ਭੇਜਿਆ। ਹਰਗੋਬਿੰਦ ਜੀ ਨੇ ਇਸ ਰਿਸ਼ਤੇ ਨੂੰ ਪ੍ਰਵਾਨ ਨਾ ਕੀਤਾ। ਇਸ ਗੱਲ ਨਾਲ ਚੰਦੂ ਦੀ ਵੱਡੀ ਹੇਠੀ ਤੇ ਹੱਤਕ ਹੋਈ ਅਤੇ ਦੁਸ਼ਮਣੀ ਦੀ ਜੜ੍ਹ ਬਣ ਗਈ। ਚੰਦੂ ਨੇ ਜਹਾਂਗੀਰ ਬਾਦਸ਼ਾਹ ਦੇ ਹਜ਼ੂਰ ਗੁਰੂ ਜੀ ਬਾਰੇ ਬੜੀ ਬਦਖੋਹੀ ਕੀਤੀ ਤੇ ਬਾਦਸ਼ਾਹ ਦੇ ਕੰਨ ਗੁਰੂ ਜੀ ਵਿਰੁੱਧ ਚੰਗੀ ਤਰ੍ਹਾਂ ਭਰੇ। ਬਾਦਸ਼ਾਹ ਵਿਗੜ

ਗਇਆ ਤੇ ਲਾਹੌਰ ਵਿਚ ਗੁਰੂ ਜੀ ਦੀ ਤਲਬੀ ਕੀਤੀ ਗਈ। ਉਨ੍ਹਾਂ ਨੂੰ ਚੰਦੂ ਦੀ ਸੁਪਰਦਗੀ ਵਿਚ ਰਖਿਆ ਗਇਆ। ਚੰਦੂ ਨੇ ਗੁਰੂ ਜੀ ਦਾ ਡੇਰਾ ਆਪਣੇ ਮਕਾਨ ਵਿਚ ਕਰਵਾਇਆ। ਜਿਹੜਾ ਮੋਤੀ ਬਾਜ਼ਾਰ ਦੇ ਨਾਲ ਲਗਵੇਂ ਮਹੱਲੇ ਲਾਲ ਖੂਹ ਵਿਚ ਸੀ, ਉਥੇ ਹੁਣ ਵੀ ਗੁਰਦਵਾਰਾ ਬਣਿਆ ਹੋਇਆ ਹੈ। ਬਾਦਸ਼ਾਹ ਉਨ੍ਹਾਂ ਦਿਨਾਂ ਵਿਚ ਕਸ਼ਮੀਰ ਚਲਾ ਗਇਆ ਸੀ, ਤੇ ਗੁਰੂ ਜੀ ਉਸੇ ਤਰ੍ਹਾਂ ਚੰਦੂ ਦੇ ਹਵਾਲੇ ਰਹੇ; ਇਸ ਲਈ ਚੰਦੂ ਨੇ ਗੁਰੂ ਜੀ ਨੂੰ ਲਗਾਤਾਰ ਤਸੀਹੇ ਦੇਣੇ ਸ਼ੁਰੂ ਕੀਤੇ ਤੇ ਅਜੇਹੇ ਅਤਿਆਚਾਰ ਕੀਤੇ, ਜਿਨ੍ਹਾਂ ਨੂੰ ਕਲਮ ਖਿਆਨ ਨਹੀਂ ਕਰ ਸਕਦੀ ਤੇ ਜ਼ਬਾਨ ਦੱਸ ਨਹੀਂ ਸਕਦੀ। ਗੁਰੂ ਜੀ ਸਾਰੇ ਤਸੀਹੇ (ਖ਼ੁਸ਼ੀ ਖ਼ੁਸ਼ੀ) ਝਲਦੇ ਰਹੇ ਪਰ ਰਿਸ਼ਤਾ ਪ੍ਰਵਾਨ ਨਾ ਕੀਤਾ। ਇਕ ਰਾਤ ਚੰਦੂ ਨੇ ਇਹ ਵਿਉਂਤ ਗੁੰਦੀ, ਕਿ ਗੁਰੂ ਜੀ ਨੂੰ ਗਾਂ ਦੇ ਚਮੜੇ ਵਿਚ ਮੜ੍ਹਾ ਦਿੱਤਾ ਜਾਵੇ ਤੇ ਜਦ ਤਕ ਰਿਸ਼ਤਾ ਕਬੂਲ ਨਾ ਕਰਨ, ਇਸੇ ਤਰ੍ਹਾਂ ਚਮੜੇ ਵਿਚ ਮੜ੍ਹਿਆ ਰਖਿਆ ਜਾਵੇ। ਇਸ ਗੱਲ ਦੀ ਖ਼ਬਰ ਗੁਰੂ ਜੀ ਨੂੰ ਚੰਦੂ ਦੇ ਘਰ ਦੀ ਇਕ ਔਰਤ ਕੋਲੋਂ ਮਿਲੀ। ਦੂਜੇ ਦਿਨ ਗੁਰੂ ਜੀ ਨੇ ਚੰਦੂ ਨੂੰ ਅਖਵਾ ਭੇਜਿਆ ਕਿ 'ਅੱਜ ਅਸੀਂ ਦਰਿਆ ਤੇ ਇਸ਼ਨਾਨ ਲਈ ਜਾਣਾ ਚਾਹੁੰਦੇ ਹਾਂ, ਉਥੋਂ ਵਾਪਸ ਆ ਕੇ ਤੇਰੇ ਰਿਸ਼ਤੇ ਬਾਰੇ ਪੁੱਛੇ ਸਵਾਲ ਦਾ ਜਵਾਬ ਦਿਆਂਗੇ; ਚੰਦੂ ਨੂੰ ਇਹ ਗੱਲ ਸੁਣ ਕੇ ਕੁਝ ਆਸ ਬੱਝ ਗਈ ਤੇ ਉਸ ਨੇ ਆਪਣੇ ਮੁਅਤਬਰ ਨੌਕਰਾਂ ਦੀ ਹਰਾਸਤ ਵਿਚ ਗੁਰੂ ਜੀ ਨੂੰ ਦਰਿਆ ਤੇ ਇਸ਼ਨਾਨ ਲਈ ਭੇਜ ਦਿੱਤਾ। ਉਥੇ ਜਾ ਕੇ ਗੁਰੂ ਜੀ ਨੇ ਸ਼੍ਰੀਫਲ (ਨਾਰੀਅਲ) ਤੇ ਪੰਜ ਪੈਸੇ ਆਪਣੇ ਸਾਹਿਬਜ਼ਾਦੇ ਹਰਿਗੋਬਿੰਦ ਅੱਗੇ ਭੇਟਾ ਕਰ ਕੇ ਗੁਰਿਆਈ ਦੀ ਆਗਿਆ ਬਖ਼ਸ਼ੀ ਤੇ ਉਨ੍ਹਾਂ ਨੂੰ ਪੱਕੀ ਕੀਤੀ, ਕਿ ਜਿਵੇਂ ਵੀ ਹੋ ਸਕੇ, ਇਸ ਜ਼ੁਲਮ ਦਾ ਬਦਲਾ ਚੰਦੂ ਪਾਸੋਂ ਲੈਣਾ। ਅਜੇਹੀ ਆਗਿਆ ਕਰਨ ਪਿਛੋਂ ਗੁਰੂ ਜੀ ਦਰਿਆ ਵਿਚ ਉਤਰੇ, ਚੁੱਭੀ ਮਾਰੀ ਤੇ ਲੋਪ ਹੋ ਗਏ। ਫੇਰ ਨਾ ਨਿਕਲੇ। ਇਹ ਸਾਕਾ ਸੰਮਤ ੧੬੬੩ ਵਿਚ ਜੇਠ ਸੁਦੀ ਚੌਥ ਨੂੰ ਇਕ ਪਹਰ ਦਿਨ ਰਹੰਦੇ ਹੋਇਆ। ਉਸ ਸਮੇਂ ਦਰਿਆ ਲਾਹੌਰ ਦੇ ਕਿਲ੍ਹੇ ਦੇ ਹੇਠਾਂ ਵਗਦਾ ਸੀ। ਉਸ ਸਾਕੇ ਵਾਲੀ ਥਾਂ ਤੇ ਇਕ ਸ਼ਾਨਦਾਰ ਡੇਰਾ ਬਣਿਆ ਹੋਇਆ ਹੈ, ਜਿਸ ਦੀ ਪੂਜਾ ਪ੍ਰਤਿਸ਼ਠਾ ਹੁੰਦੀ ਹੈ।

## ਛੇਵੀਂ ਪਾਤਸ਼ਾਹੀ ਗੁਰੂ ਹਰਿਗੋਬਿੰਦ ਜੀ ਦਾ ਹਾਲ

**ਇਹ** ਗੁਰੂ ਜੀ ਅੰਮ੍ਰਿਤਸਰ ਤੋਂ ਤਿਨ ਕੋਹ ਦੱਖਣ ਵਲ ਦੇ ਪਿੰਡ ਵਡਾਲੀ ਵਿਖੇ ੩੦ ਹਾੜ ਸੰਮਤ ੧੬੫੨ ਨੂੰ ਅੱਧੀ ਰਾਤ ਵੇਲੇ ਪ੍ਰਗਟ ਹੋਏ; ਕਿਉਂਜੋ ਇਸ ਪਿੰਡ ਵਿਚ ਉਨ੍ਹਾਂ ਦੇ ਪਿਤਾ ਗੁਰੂ ਅਰਜਨ ਜੀ ਇਕ ਸਾਲ ਰਹੇ ਸਨ ਅਤੇ ਇਕ ਛੇਹਰਟਾ ਖੂਹ ਉਥੇ ਬਣਵਾਇਆ ਸੀ। ਉਸ ਪਿੰਡ ਵ੍ਰਿਚ ਹਾਲੀ ਤਕ ਉਹ ਛੇਹਰਟਾ ਖੂਹ ਮੌਜੂਦ ਹੈ। ਜਿਨ੍ਹਾਂ ਦੇ ਘਰ ਔਲਾਦ ਨਹੀਂ ਹੁੰਦੀ ਉਹ ਲੋਕ ਉਥੇ ਜਾ ਕੇ ਇਸ਼ਨਾਨ ਕਰਦੇ ਹਨ ਅਤੇ ਆਪਣੀ ਗੋਦ ਹਰੀ ਕਰਦੇ ਹਨ। ਉਥੇ ਬਸੰਤ-ਪੰਚਮੀ ਦਾ ਮੇਲਾ ਵੀ ਲਗਦਾ ਹੈ। ਗੁਰੂ ਹਰਿਗੋਬਿੰਦ ਜੀ ਦਾ ਚਾਚਾ ਪ੍ਰਿਥੀ ਚੰਦ ਉਨ੍ਹਾਂ ਦਾ ਜਾਨੀ ਦੁਸ਼ਮਨ ਸੀ, ਤੇ ਉਸ ਨੇ ਗੁਰੂ ਜੀ ਨੂੰ ਜਦ ਉਹ ਹਾਲੀ ਦੁਧ ਪੀਂਦੇ ਸਨ, ਜ਼ਹਰ ਦਿਵਾਇਆ, ਪਰੰਤੂ ਉਸ ਦਾ ਕੋਈ ਅਸਰ ਨਾ ਹੋਇਆ। ਪਿਤਾ ਦੇ ਜੋਤੀ ਜੋਤ ਸਮਾਉਣ ਸਮੇਂ

ਗੁਰੂ ਹਰਿਗੋਬਿੰਦ ਦੀ ਆਯੂ ਕੇਵਲ ਦਸ ਸਾਲ ਦੀ ਸੀ। ਆਪ ਨੇ ਉਸੇ ਉਮਰ ਵਿਚ ਸ਼ਸ਼ਤ੍ਰ-ਵਿਦਿਆ ਪ੍ਰਾਪਤ ਕਰਨੀ ਆਰੰਭ ਕੀਤੀ ਤੇ ਤੀਰ ਚਲਾਉਣ, ਨੇਜ਼ਾਬਾਜ਼ੀ ਤੇ ਬੰਦੂਕ ਚਲਾਉਣ ਦੀ ਸਿੱਖਿਆ ਲੈਣੀ ਸ਼ੁਰੂ ਕੀਤੀ ਅਤੇ ਸੋਲ੍ਹਾਂ ਸਾਲਾਂ ਦੀ ਅਵਸਥਾ ਤਕ ਇਸ ਵਿਦਿਆ ਵਿਚ ਨਿਪੁੰਨ ਤੇ ਪਰਪੱਕ ਹੋ ਗਏ। ਆਪ ਘੋੜ-ਸਵਾਰੀ ਵਿਚ ਅਜੇਹੇ ਤਾਕ ਹੋ ਗਏ ਕਿ ਕੋਈ ਉਨ੍ਹਾਂ ਨਾਲ ਘੋੜ-ਦੌੜ ਵਿਚ ਬਰਾਬਰੀ ਨਾ ਕਰ ਸਕਦਾ। ਹਥਿਆਰ ਚਲਾਉਣ ਤੇ ਲਸ਼ਕਰ ਸਜਾਉਣ ਦਾ ਬਹੁਤ ਸ਼ੌਕ ਸੀ। ਇਸ ਲਈ ਗੁਰੂ ਜੀ ਸ਼ਸਤ੍ਰ ਇਕੱਠੇ ਕਰਨ ਬਾਰੇ ਦੂਰ ਨੇੜੇ ਦੇ ਸਾਰੇ ਸਿੱਖਾਂ ਨੂੰ ਹੁਕਮ-ਨਾਮੇ ਜਾਰੀ ਕੀਤੇ ਅਤੇ ਬਚਨ ਕੀਤਾ, ਕਿ ਜਿਹੜਾ ਸਿੱਖ ਚੰਗੇ ਘੋੜੇ ਤੇ ਹਥਿਆਰ ਭੇਟਾ ਕਰੇਗਾ, ਉਹ ਗੁਰੂ ਘਰ ਦੀਆਂ ਖ਼ੁਸ਼ੀਆਂ ਪ੍ਰਾਪਤ ਕਰੇਗਾ। ਇਸ ਤਰ੍ਹਾਂ ਗੁਰੂ ਸਾਹਿਬ ਕੋਲ ਬੇਅੰਤ ਘੋੜੇ ਤੇ ਅਸਲ੍ਹਾਖ਼ਾਨੇ ਵਿਚ ਚੰਗੇ ਸ਼ਸ਼ਤ੍ਰ ਜਮ੍ਹਾ ਹੋ ਗਏ। ਆਪ ਨੇ ਅੰਮ੍ਰਿਤ-ਸਰੋਵਰ ਦੇ ਦਰਸ਼ਨੀ ਦਰਵਾਜ਼ੇ ਦੇ ਸਾਮ੍ਹਣੇ ਦੱਖਣ ਵਲ ਅਕਾਲ ਤਖ਼ਤ ਦੀ ਸਥਾਪਨਾ ਕਰ ਕੇ ਉਥੇ ਦੀਵਾਨ ਸਜਾਇਆ। ਉਸ ਵੇਲੇ ਆਕਾਸ਼ ਤੋਂ ਦੋ ਤਲਵਾਰਾਂ ਉਤਰੀਆਂ। ਉਹ ਦੋਵੇਂ ਤਲਵਾਰਾਂ ਗੁਰੂ ਨਾਨਕ ਜੀ ਦੇ ਨਿਕਟਵਰਤੀ ਬੁੱਢਾ ਜੀ ਨੇ ਗੁਰੂ ਹਰਗੋਬਿੰਦ ਜੀ ਦੇ ਲੱਕ ਉਦਾਲੇ ਬੰਨ੍ਹ ਦਿੱਤੀਆਂ ਅਤੇ ਹੁਕਮ ਸੁਣਾ ਦਿੱਤਾ, ਕਿ ਇਕ ਤਲਵਾਰ ਮੀਰੀ ਦੀ ਤੇ ਦੂਜੀ ਪੀਰੀ ਦੀ ਹੈ। ਅੱਗੇ ਤੋਂ ਗੁਰੂ ਘਰ ਵਿਚ ਧੰਨ ਦੌਲਤ ਤੇ ਕਰਾਮਾਤ ਬਖ਼ਸ਼ਿਸ਼ ਦੋਵੇਂ ਇਕ ਥਾਂ ਰਹਿਣਗੀਆਂ। ਗੁਰੂ ਜੀ ਦਾ ਧਿਆਨ ਵਿਸ਼ੇਸ਼ ਕਰਕੇ ਫ਼ੌਜ ਜਮ੍ਹਾ ਕਰਨ ਵਲ ਸੀ, ਜਿਸ ਦੇ ਫਲ ਸਰੂਪ ਗੁਰੂ ਕੀਆਂ ਫੌਜਾਂ ਦੀ ਗਿਣਤੀ ਪੰਜ ਹਜ਼ਾਰ ਤਕ ਹੋ ਗਈ। ਗੁਰੂ ਜੀ ਕਸ਼ਮੀਰ ਨੂੰ ਗਏ ਤੇ ਮੁੜਦੇ ਹੋਇਆਂ ਨਨਕਾਣਾ ਸਾਹਿਬ ਵਿਖੇ ਵੀ ਰੌਣਕਾਂ ਲਾਈਆਂ ਅਤੇ ਗੁਰੂ ਨਾਨਕ ਸਾਹਿਬ ਦੇ ਪਵਿਤ੍ਰ ਜਨਮ ਅਸਥਾਨ ਤੇ ਮੱਥਾ ਟੇਕਿਆ ਤੇ ਹਰ ਸਾਲ ਉਥੇ ਨਿਮਾਣੀ ਏਕਾਦਸ਼ੀ ਨੂੰ ਜੋੜ-ਮੇਲਾ ਕਰਨਾ ਨਿਸ਼ਚਿਤ ਕੀਤਾ। ਉਥੋਂ ਆ ਕੇ ਆਪ ਲਾਹੌਰ ਸ਼ਹਰ ਤੋਂ ਬਾਹਰ ਮਜ਼ੰਗ ਵਿਖੇ ਕੁਝ ਚਿਰ ਠਹਰੇ, ਜਿਥੇ ਹੁਣ ਇਕ ਸੁੰਦਰ ਪੱਕਾ ਗੁਰਦਵਾਰਾ ਬਣਿਆ ਹੋਇਆ ਹੈ। ਇਕ ਬਹੁ-ਮੁੱਲਾ ਵਲਾਇਤੀ ਘੋੜਾ ਬਾਦਸ਼ਾਹ ਕੋਲ ਸੀ, ਜਿਹੜਾ ਕੁਝ ਲੰਙ ਮਾਰਨ ਲਗ ਪਇਆ। ਬਾਦਸ਼ਾਹ ਨੇ ਉਹ ਘੋੜਾ ਲਾਹੌਰ ਦੇ ਕਾਜ਼ੀ ਨੂੰ ਦੇ ਦਿੱਤਾ। ਕਾਜ਼ੀ ਨੇ ਪੰਜ ਸੌ ਰੁਪਏ ਵਿਚ ਉਹੀ ਘੋੜਾ ਗੁਰੂ ਜੀ ਅੱਗੇ ਵੇਚ ਦਿੱਤਾ ਸੀ। ਘੋੜੇ ਦੀ ਕੀਮਤ ਤਾਰਨ ਵਿਚ ਅਚਾਨਕ ਕੁਝ ਦੇਰੀ ਹੋ ਗਈ ਤਾਂ ਕਾਜ਼ੀ ਨੂੰ ਬੜਾ ਕ੍ਰੋਧ ਆਇਆ ਤੇ ਉਸ ਨੇ ਫੜ੍ਹ ਮਾਰੀ ਕਿ "ਮੈਂ ਜਵਾਈ ਬਣ ਕੇ ਰੁਪਿਆ ਲੈ ਲਵਾਂਗਾ"। ਗੁਰੂ ਜੀ ਨੇ ਉੱਤਰ ਦਿੱਤਾ, ਕਿ "ਅਸੀਂ ਵੀ ਜਵਾਈ ਬਣ ਕੇ ਹੀ ਤੈਨੂੰ ਰੁਪਇਆ ਦੇਵਾਂਗੇ"। ਕਰਨਾ ਰੱਬ ਦਾ ਅਜੇਹਾ ਹੋਇਆ, ਕਿ ਕਾਜ਼ੀ ਦੀ ਲੜਕੀ ਜਿਸ ਦਾ ਨਾਮ ਕੌਲਾਂ ਸੀ, ਗੁਰੂ ਜੀ ਦੇ ਸੁੰਦਰ ਸਰੂਪ ਉਪਰ ਮੋਹਿਤ ਹੋ ਗਈ ਤੇ ਗੁਰੂ ਜੀ ਨਾਲ ਅੰਮ੍ਰਿਤਸਰ ਆ ਗਈ। ਭਾਵੇਂ ਕੌਲਾਂ ਦੀ ਬੇਨਤੀ ਹੋਰ ਹੀ ਸੀ, ਪਰੰਤੂ ਗੁਰੂ ਜੀ ਨੇ ਉਸ ਨੂੰ ਕਹਿਆ, ਕਿ ਉਹ ਅਨ-ਖ਼ਿਆਲ ਦਿਲ ਵਿਚ ਨਾ ਲਿਆਵੇ। ਗੁਰੂ ਘਰ ਵਿਚ ਪਹਲੀ ਪਾਤਸ਼ਾਹੀ ਤੋਂ ਲੈ ਕੇ ਹੁਣ ਤਕ ਭੋਗ ਮਨ੍ਹਾ ਹੈ ਤੇ ਔਲਾਦ ਇਸ ਤਰ੍ਹਾਂ ਹੁੰਦੀ ਆਈ ਹੈ ਕਿ ਇਕ ਪਰਚੀ ਉਤੇ 'ਸਤਿਨਾਮ' ਸ਼ਬਦ ਲਿਖ ਕੇ ਇਸਤ੍ਰੀ ਨੂੰ ਘੋਲ ਕੇ ਪਿਆ ਦਿੱਤਾ

ਜਾਂਦਾ ਹੈ ਜਿਸ ਨਾਲ ਔਲਾਦ ਹੋ ਜਾਂਦੀ ਹੈ। ਗੁਰੂ ਜੀ ਨੇ ਬਚਨ ਕੀਤਾ, ਕਿ 'ਤੇਰਾ ਨਾਮ ਅਮਰ ਰਖਣ ਲਈ ਇਕ ਸਰਵਰ ਬਣਾਇਆ ਜਾਵੇਗਾ'। ਇਸੇ ਲਈ ਅੰਮ੍ਰਿਤਸਰ ਵਿਖੇ ਕੌਲਸਰ ਬਣਵਾਇਆ ਗਇਆ। ਜਦ ਸਰੋਵਰ ਤਿਆਰ ਹੋ ਗਇਆ ਤਾਂ ਕੌਲਾਂ ਨੂੰ ਹੁਕਮ ਦਿੱਤਾ, ਕਿ ਪਹਲਾਂ ਉਹ ਉਸ ਵਿਚ ਇਸ਼ਨਾਨ ਕਰੇ ਤਾਂ ਹੀ ਸ੍ਰੀ ਅੰਮ੍ਰਿਤਸਰ ਦਾ ਇਸ਼ਨਾਨ ਲਾਭਦਾਇਕ ਹੋਵੇਗਾ। ਸਰੋਵਰ ਦੇ ਕੰਢੇ ਕੌਲਾਂ ਦੀ ਹਵੇਲੀ ਬਣਾਈ ਗਈ, ਜਿਸ ਦੀ ਹੁਣ ਤਕ ਪੂਜਾ ਪ੍ਰਤਿਸ਼ਠਾ ਹੁੰਦੀ ਹੈ; ਗੁਰੂ ਜੀ ਨੇ ਕੌਲਾਂ ਨੂੰ ਇਹ ਵੀ ਫ਼ਰਮਾਇਆ ਕਿ 'ਤੂੰ ਪਿਛਲੇ ਜਨਮ ਵਿਚ ਇੰਦਰ ਸਭਾ ਦੀ ਉਰਵਸ਼ੀ ਅਪੱਸਰਾ ਸੀ। ਰਿਸ਼ੀ ਵਿਸ਼ਵਾਮਿਤ੍ਰ ਦੇ ਸਰਾਪ ਨਾਲ ਤੂੰ ਮੁਸਲਮਾਨ ਕਾਜ਼ੀ ਦੇ ਘਰ ਪੈਦਾ ਹੋਈ। ਤੇਰਾ ਸਾਡਾ ਮੇਲ ਤੇਰੀ ਮੁਕਤੀ ਲਈ ਹੋਇਆ ਹੈ।" ਕੌਲਾਂ ਦੀ ਸਮਾਧ ਕਰਤਾਰਪੁਰ ਵਿਖੇ ਇਕ ਬਾਗ ਵਿਚ ਹੈ। ਆਪਣੇ ਬਚਨ ਨੂੰ ਪੂਰਾ ਕਰਨ ਲਈ ਗੁਰੂ ਜੀ ਨੇ ਕਾਜ਼ੀ ਨੂੰ ਅੰਮ੍ਰਿਤਸਰ ਬੁਲਵਾਇਆ ਅਤੇ ਕੌਲਾਂ ਦੀ ਹਵੇਲੀ ਵਿਚ ਬਿਠਾ ਕੇ ਘੋੜੇ ਦੇ ਮੁੱਲ ਦੀ ਪੰਜ ਸੌ ਰੁਪਏ ਦੀ ਥੈਲੀ ਕੌਲਾਂ ਦੇ ਹੱਥੀਂ ਭਿਜਵਾਈ। ਇਹ ਹਾਲ ਵੇਖ ਕੇ ਕਾਜ਼ੀ ਤਾਂ ਗੁੱਸੇ ਨਾਲ ਸੜ ਬਲ ਕੇ ਕੋਇਲਾ ਹੋ ਗਇਆ ਅਤੇ ਲਾਹੌਰ ਜਾ ਕੇ ਸ਼ਹਰ ਦੇ ਨਾਜ਼ਮ ਅੱਗੇ ਰੋਇਆ ਪਿੱਟਿਆ ਤੇ ਸਾਰੀ ਵਾਰਤਾ ਸੁਣਾਈ।

ਗੁਰੂ ਜੀ ਦਾ ਇਕਬਾਲ, ਮਰਤਬਾ ਤੇ ਜੱਸ ਦਿਨ-ਬ-ਦਿਨ ਦੂਣਾ ਸਵਾਇਆ ਹੋ ਰਹਿਆ ਸੀ। ਇਹ ਵੇਖ ਕੇ ਚੰਦੂ ਬਹੁਤ ਹੈਰਾਨ ਪਰੇਸ਼ਾਨ ਸੀ। ਉਸ ਨੂੰ ਯਕੀਨ ਸੀ, ਕਿ ਉਹ ਆਪਣੇ ਪਿਤਾ ਦਾ ਬਦਲਾ ਜ਼ਰੂਰ ਲੈਣਗੇ। ਇਹ ਸੋਚ ਕੇ ਚੰਦੂ ਨੇ ਇਹ ਚਾਲ ਚਲੀ ਕਿ ਨਜੂਮੀਆਂ ਰਾਹੀਂ ਬਾਦਸ਼ਾਹ ਨੂੰ ਅਖਵਾ ਭੇਜਿਆ ਕਿ 'ਅੱਜ ਕੱਲ ਤੁਹਾਡਾ ਸਿਤਾਰਾ ਨਹੂਸਤ ਵਾਲਾ ਹੈ ਅਤੇ ਜੇਕਰ ਕੋਈ ਪੁਰਸ਼ ਇਕ ਥਾਂ ਬੈਠ ਕੇ ਚਾਲੀ ਦਿਨ ਬਰਾਬਰ ਰੱਬ ਦੇ ਨਾਮ ਦਾ ਮੰਤਰ ਪੜ੍ਹੇ ਤਾਂ ਤੁਹਾਡਾ ਗ੍ਰਹ ਟਲ ਸਕਦਾ ਹੈ ਅਤੇ ਇਸ ਕੰਮ ਦੇ ਯੋਗ ਕੇਵਲ ਗੁਰੂ ਹਰਿਗੋਬਿੰਦ ਜੀ ਹਨ'। ਬਾਦਸ਼ਾਹ ਨੇ ਗੁਰੂ ਜੀ ਨੂੰ ਬੁਲਾ ਕੇ ਹੁਕਮ ਦਿੱਤਾ ਕਿ ਉਹ ਗਵਾਲੀਅਰ ਦੇ ਕਿਲ੍ਹੇ ਵਿਚ ਬਹ ਕੇ ਚਾਲੀ ਦਿਨ ਰੱਬ ਦੇ ਨਾਮ ਦਾ ਮੰਤਰ ਪੜ੍ਹਨ। ਇਸ ਕੰਮ ਦੇ ਬਦਲੇ ਬਾਦਸ਼ਾਹ ਨੇ ਇਕ ਭਾਰੀ ਰਕਮ ਰੋਜ਼ੀਨੇ ਦੇ ਤੌਰ ਤੇ ਨਿਸ਼ਚਿਤ ਕਰ ਦਿੱਤੀ। ਬਾਦਸ਼ਾਹ ਦੇ ਫਰਮਾਨ ਦੀ ਪੂਰਤੀ ਲਈ ਗੁਰੂ ਜੀ ਨੂੰ ਗਵਾ-ਲੀਅਰ ਦੇ ਕਿਲ੍ਹੇ ਵਿਚ ਜਾਣਾ ਪਇਆ। ਜਿੰਨਾ ਵੀ ਰੋਜ਼ੀਨਾ ਆਪ ਨੂੰ ਰੋਜ਼ ਮਿਲਦਾ ਉਹ ਕਿਲ੍ਹੇ ਦੇ ਕੈਦੀਆਂ ਵਿਚ ਵੰਡ ਦੇਂਦੇ ਅਤੇ ਆਪ ਆਪਣੇ ਘਰੋਂ ਰੁਪਿਆ ਆਦਿ ਮੰਗਵਾ ਕੇ ਨਿਜੀ ਖ਼ਰਚ ਲਈ ਵਰਤਦੇ। ਅਖੀਰ ਗੁਰੂ ਜੀ ਦਾ ਇਕ ਸੇਵਕ, ਜਿਸ ਦਾ ਨਾਮ ਜੇਠਾ ਸੀ, ਸ਼ੇਰ ਦੇ ਰੂਪ ਵਿਚ ਬਾਦਸ਼ਾਹ ਦੇ ਸੁਪਨੇ ਵਿਚ ਆਇਆ ਤੇ ਬਾਦਸ਼ਾਹ ਨੂੰ ਸੰਕੇਤ ਕੀਤਾ, ਕਿ ਉਹ ਗੁਰੂ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਤੋਂ ਮੰਗਵਾ ਲਵੇ। ਉਸ ਤੋਂ ਛੁੱਟ ਵਜ਼ੀਰ ਖਾਂ ਤੇ ਦੂਜੇ ਸ਼ੁਭ ਚਿੰਤਕਾਂ ਨੇ ਵੀ ਬਾਦਸ਼ਾਹ ਨੂੰ ਕਹਿਆ, ਕਿ ਗੁਰੂ ਜੀ ਦੇ ਗਵਾਲੀਅਰ ਦੇ ਕਿਲ੍ਹੇ ਵਿਚ ਰਹਣ ਨਾਲ ਉਸ ਦੀ ਬਦਨਾਮੀ ਹੋ ਰਹੀ ਹੈ। ਬਾਦਸ਼ਾਹ ਨੇ ਗੁਰੂ ਜੀ ਨੂੰ ਦਿੱਲੀ ਬੁਲਵਾ ਭੇਜਿਆ ਅਤੇ ਸਾਮ੍ਹਣੇ ਬਿਠਾ ਕੇ ਦਰਸ਼ਨ ਕੀਤੇ। ਦੇਵਨੇਤ ਉਸ ਵੇਲੇ ਗੁਰੂ ਜੀ ਦੇ ਗਲ ਵਿਚ ਮੋਤੀਆਂ ਦੀ ਇਕ ਬਹਤ ਕੀਮਤੀ ਮਾਲਾ

ਸੀ, ਜਿਸ ਨੂੰ ਵੇਖ ਕੇ ਬਾਦਸ਼ਾਹ ਦੀ ਰੁਚੀ (ਉਸ ਨੂੰ ਲੈਣ ਦੀ) ਹੋਈ ਤੇ ਉਸ ਬਾਰੇ ਪੁੱਛ ਪ੍ਰਤੀਤ ਕੀਤੀ। ਗੁਰੂ ਜੀ ਨੇ ਉੱਤਰ ਵਿਚ ਦਸਿਆ, ਕਿ 'ਉਨ੍ਹਾਂ ਦੇ ਪਿਤਾ ਜੀ ਕੋਲ ਉਸ ਵਰਗੀਆਂ ਦੋ ਮਾਲਾ ਸਨ; ਦੀਵਾਨ ਚੰਦੂ ਨੇ ਉਨ੍ਹਾਂ ਦੇ ਕਤਲ ਦਾ ਵੱਡਾ ਗੁਨਾਹ ਤੁਹਾਡੇ ਸਿਰ ਮੜ੍ਹ ਕੇ ਉਨ੍ਹਾਂ ਦਾ ਸਾਰਾ ਧੰਨਮਾਲ ਆਪਣੇ ਘਰ ਪਾ ਲਇਆ ਅਤੇ ਇਸ ਮਾਲਾ ਦੇ ਨਾਲ ਦੀ ਦੂਜੀ ਮਾਲਾ ਵੀ ਆਪਣੇ ਕੋਲ ਰਖ ਲਈ'। ਕਿਉਂਜੋ ਬਾਦਸ਼ਾਹ ਨੂੰ ਗੁਰੂ ਅਰਜਨ ਦੇ ਅੰਤਿਮ ਹਾਲ ਬਾਰੇ ਕੋਈ ਖਬਰ ਨਹੀਂ ਸੀ, ਉਹ ਬੜੇ ਕ੍ਰੋਧ ਵਿਚ ਆਇਆ ਤੇ ਉਸ ਵੇਲੇ ਚੰਦੂ ਦੀ ਜਾਇਦਾਦ ਜ਼ਬਤ ਕਰਨ ਬਾਰੇ ਹੁਕਮ ਦੇ ਦਿੱਤਾ। ਜ਼ਬਤੀ ਵੇਲੇ ਦੂਜੀ ਮਾਲਾ ਸਗਵੀਂ ਮਿਲ ਗਈ ਤੇ ਗੁਰੂ ਜੀ ਦੇ ਬਚਨਾਂ ਦੀ ਤਸਦੀਕ ਹੋ ਗਈ। ਉਸ ਵੇਲੇ ਬਾਦਸ਼ਾਹ ਨੇ ਚੰਦੂ ਨੂੰ ਗੁਰੂ ਜੀ ਦੇ ਹਵਾਲੇ ਕਰ ਦਿੱਤਾ ਅਤੇ ਹੁਕਮ ਦਿੱਤਾ, ਕਿ ਜਿਵੇਂ ਗੁਰੂ ਜੀ ਚਾਹੁਣ, ਚੰਦੂ ਪਾਸੋਂ ਬਦਲਾ ਲੈ ਲੈਣ। ਗੁਰੂ ਜੀ ਚੰਦੂ ਨੂੰ ਲਾਹੌਰ ਲੈ ਆਏ ਅਤੇ ਉਸ ਦੇ ਘਰ ਵਿਚ ਜਿਥੇ ਗੁਰੂ ਅਰਜਨ ਜੀ ਕੈਦ ਰਹੇ ਸਨ, ਉਥੇ ਹੀ ਚੰਦੂ ਨੂੰ ਕੈਦ ਕੀਤਾ ਅਤੇ ਕੁੱਤਿਆਂ ਦੀ ਜੂਠ ਉਸ ਨੂੰ ਖਵਾਈ ਫੇਰ ਉਸ ਦੇ ਗਲ ਵਿਚ ਪੱਟਾ ਪਾ ਕੇ ਸਾਰੇ ਸ਼ਹਰ ਵਿਚ ਉਸ ਨੂੰ ਫਿਰਾਇਆ ਅਤੇ ਉਹ ਸਾਰੇ ਤਸੀਹੇ ਉਸ ਨੂੰ ਦਵਾਏ, ਜਿਹੜੇ ਉਸ ਨੇ ਗੁਰੂ ਅਰਜਨ ਨੂੰ ਦਿੱਤੇ ਸਨ। ਅਖ਼ੀਰ ਚੰਦੂ ਨਰਕਾਂ ਦਾ ਭਾਗੀ ਹੋਇਆ।

ਜਦ ਜਹਾਂਗੀਰ ਬਾਦਸ਼ਾਹ ਮਰ ਗਇਆ ਅਤੇ ਸ਼ਾਹਜਹਾਨ ਬਾਦਸ਼ਾਹ ਬਣਿਆ ਤਾਂ ਬਾਦਸ਼ਾਹ ਦਾ ਇਕ ਬਾਜ਼ ਉਡ ਗਇਆ, ਜਿਸ ਨੂੰ ਗੁਰੂ ਹਰਿਗੋਬਿੰਦ ਜੀ ਦੇ ਮੀਰ ਸ਼ਿਕਾਰ ਨੇ ਫੜ ਲਇਆ। ਜੱਦ ਬਾਜ਼ ਵਾਪਸ ਨਾ ਆਇਆ ਤਾਂ ਬਾਦਸ਼ਾਹ ਨੇ ਲਾਹੌਰ ਦੇ ਕਾਜ਼ੀ ਤੇ ਨਾਜ਼ਮ ਦੀ ਉਕਸਾਹਟ ਤੇ ਮੁਖ਼ਲਿਸ ਖਾਂ ਦੀ ਸਿਪਾਹਸਾਲਾਰੀ ਹੇਠ ਪੰਦਰਾਂ ਹਜ਼ਾਰ ਦੀ ਫ਼ੌਜ ਅੰਮ੍ਰਿਤਸਰ ਨੂੰ ਭੇਜੀ। ਆਪਸ ਵਿਚ ਸਖ਼ਤ ਲੜਾਈ ਹੋਈ ਪਰ ਫ਼ਤਹ ਅਖ਼ੀਰ ਗੁਰੂ ਜੀ ਦੀ ਹੋਈ। ਬਾਦਸ਼ਾਹ ਦੀ ਨੀਅਤ ਦੂਜੀ ਵਾਰ ਫ਼ੌਜ ਭੇਜਣ ਦੀ ਸੀ, ਪਰ ਨਵਾਬ ਵਜ਼ੀਰ ਖਾਂ ਨੇ ਉਸ ਨੂੰ ਇਸ ਕੰਮ ਤੋਂ ਵਰਜਿਆ ਤੇ ਅਜੇਹਾ ਕਰਨ ਤੋਂ ਬਾਜ਼ ਰਖਿਆ।

ਇਕ ਸਾਹੂਕਾਰ ਬਿਉਪਾਰੀ ਕਾਬਲ ਤੋਂ ਗੁਰੂ ਜੀ ਲਈ ਦੋ ਘੋੜੇ ਲਿਆਇਆ, ਜਿਹੜੇ ਬਹੁਤ ਹੀ ਕੀਮਤੀ ਸਨ। ਰਾਹ ਵਿਚ ਉਸ ਨੇ ਰਾਤ ਲਾਹੌਰ ਕੱਟਣੀ ਚਾਹੀ। ਕਿਸੇ ਨੇ ਬਾਦਸ਼ਾਹ ਨੂੰ ਖ਼ਬਰ ਦਿੱਤੀ ਕਿ ਇਕ ਸੁਦਾਗਰ ਬੜੇ ਬੇਮਿਸਾਲ ਘੋੜੇ ਲਿਆ-ਇਆ ਹੈ। ਬਾਦਸ਼ਾਹ ਨੇ ਦੋਵੇਂ ਘੋੜੇ ਸ਼ਾਹੀ ਤਵੇਲੇ ਵਿਚ ਮੰਗਵਾ ਲਏ ਅਤੇ ਸੁਦਾਗਰ ਨੂੰ ਇਕ ਲੱਖ ਰੁਪਿਆ ਕੀਮਤ ਵਜੋਂ ਦੇ ਦਿੱਤਾ। ਉਹ ਸਿੱਖ ਸੁਦਾਗਰ ਗੁਰੂ ਜੀ ਦੀ ਸੇਵਾ ਵਿਚ ਹਾਜ਼ਿਰ ਹੋਇਆ ਅਤੇ ਇਕ ਲੱਖ ਰੁਪਿਆ ਨਕਦ ਭੇਟਾ ਕਰ ਕੇ ਸਾਰਾ ਹਾਲ ਸੁਣਾਇਆ। ਗੁਰੂ ਜੀ ਨੇ ਜ਼ਿਲ੍ਹਾ ਲਾਹੌਰ ਦੇ ਪਿੰਡ ਸੁਰ ਸਿੰਘ ਦੇ ਵਸਨੀਕ ਭਾਈ ਬਿਧੀ ਚੰਦ ਛੀਨਾ ਨੂੰ ਘੋੜਿਆਂ ਦੀ ਵਾਪਸੀ ਲਈ ਨਿਯੁਕਤ ਕੀਤਾ। ਬਿਧੀ ਚੰਦ ਲਾਹੌਰ ਪੰਹੁਚਿਆ ਤੇ ਸ਼ਾਹੀ ਤਵੇਲੇ ਦੇ ਘਸਿਆਰਿਆਂ ਵਿਚ ਜਾ ਕੇ ਨੌਕਰ ਹੋ ਗਇਆ। ਕਝ ਮਹੀਨਿਆਂ ਵਿਚ ਉਸ ਨੇ ਜਦ ਆਪਣਾ ਇਤਬਾਰ ਜਮਾ ਲਇਆ ਤਾਂ ਇਕ ਰਾਤ

ਸ਼ਾਹੀ ਤਵੇਲੇ ਦੇ ਦਾਰੋਗੇ ਤੇ ਹੋਰਨਾਂ ਨੌਕਰਾਂ ਨੂੰ ਸ਼ਰਾਬ ਪਿਆ ਕੇ ਮਸਤ ਤੇ ਬੇਸੁਰਤ ਕਰ ਦਿੱਤਾ ਅਤੇ ਇਕ ਘੋੜਾ ਕਿਲ੍ਹੇ ਦੀ ਫਸੀਲ ਉਤੋਂ ਦੀ ਦਰਿਆ ਵਿਚ ਛਾਲ ਮਾਰ ਕੇ ਲੈ ਆਇਆ ਅਤੇ ਗੁਰੂ ਜੀ ਦੀ ਸੇਵਾ ਵਿਚ ਭੇਟਾ ਕੀਤਾ। ਦੂਜੇ ਦਿਨ ਇਕ ਨਜੂਮੀ ਦੇ ਭੇਸ ਵਿਚ ਬਾਦਸ਼ਾਹ ਕੋਲ ਪੁੱਜਾ, ਅਤੇ ਸ਼ਾਹੀ ਮਹਲ ਤੇ ਦੂਜੇ ਮਕਾਨਾਂ ਨੂੰ ਜੰਦਰੇ ਮਾਰ ਕੇ ਦੂਜਾ ਘੋੜਾ ਵੀ ਨਠਾ ਲਿਆਇਆ। ਇਸ ਘਟਨਾ ਪਿਛੋਂ ਸੱਤਰ ਹਜ਼ਾਰ ਸ਼ਾਹੀ ਫ਼ੌਜ ਗੁਰੂ ਜੀ ਉਪਰ ਚੜ੍ਹ ਕੇ ਆ ਗਈ। ਜਿਸ ਦੇ ਫ਼ੌਜਦਾਰ ਮੁਗਲੀਬੇਗ, ਬਹਲੋਲ ਖਾਂ ਤੇ ਅਬਦੁੱਲਾ ਖਾਂ ਸਨ। ਖ਼ੂਬ ਜੰਗ ਹੋਈ, ਜਿਸ ਵਿਚ ਫ਼ੌਜਦਾਰ ਅਬਦੁੱਲਾ ਖਾਂ ਮਾਰਿਆ ਗਇਆ ਅਤੇ ਸ਼ਾਹੀ ਫੌਜ ਪਛਾੜੀ ਗਈ। ਇਸ ਘਟਨਾ ਪਿਛੋਂ ਦਾਰਾ ਸ਼ਿਕੋਹ ਤੇ ਵਜ਼ੀਰ ਖਾਂ ਨੇ ਬਾਦਸ਼ਾਹ ਨੂੰ ਫੇਰ ਫੌਜ ਭੇਜਣ ਤੋਂ ਬਾਜ਼ ਰਖਿਆ।

ਫੇਰ ਗੁਰੂ ਜੀ ਕਰਤਾਰਪੁਰ ਚਲੇ ਗਏ ਅਤੇ ਹਰਿਗੋਬਿੰਦਪੁਰਾ ਨਗਰ ਦੀ ਨੀਂਹ ਦਰਿਆ ਬਿਆਸ ਦੇ ਕੰਢੇ ਰੱਖੀ। ਭਗਵਾਨਾ ਖੱਤਰੀ, ਜਿਹੜਾ ਬਾਦਸ਼ਾਹ ਦਾ ਕਾਰਿੰਦਾ ਸੀ, ਮਨ੍ਹਾ ਕਰਨ ਲੱਗਾ ਅਤੇ ਗੁਸਤਾਖੀ ਨਾਲ ਬੋਲਿਆ। ਚੋਬਦਾਰਾਂ ਨੇ ਉਸ ਨੂੰ ਮਾਰ ਕੇ ਦਰਿਆ ਵਿਚ ਰੋੜ੍ਹ ਦਿੱਤਾ। ਉਸ ਦਾ ਪੁੱਤਰ ਕਰਮਚੰਦ ਜਲੰਧਰ ਦੇ ਨਾਜ਼ਮ ਕਾਲੇ ਖਾਂ ਨੂੰ ਪੈਂਤੀ ਹਜ਼ਾਰ ਦੀ ਫ਼ੌਜ ਨਾਲ ਗੁਰੂ ਜੀ ਦੇ ਮੁਕਾਬਲੇ ਤੇ ਚਾੜ੍ਹ ਲਿਆਇਆ ਤੇ ਆਪਸ ਵਿਚ ਸਖ਼ਤ ਲੜਾਈ ਹੋਈ ਜਿਸ ਵਿਚ ਨਾਜ਼ਮ ਮਾਰਿਆ ਗਇਆ। ਗੁਰੂ ਜੀ ਦੀ ਫ਼ਤਹ ਹੋਈ। ਹਰਿਗੋਬਿੰਦਪੁਰੇ ਦੇ ਆਬਾਦ ਹੋ ਜਾਣ ਪਿਛੋਂ ਗੁਰੂ ਜੀ ਕਰਤਾਰਪੁਰ ਆ ਗਏ।

'ਪਾਇੰਦਾ ਖਾਂ' ਨਾਮ ਦਾ ਇਕ ਆਦਮੀ, ਜਿਹੜਾ ਪੈਂਦੇ ਖਾਂ ਕਰਕੇ ਮਸ਼ਹੂਰ ਸੀ, ਗੁਰੂ ਜੀ ਦਾ ਦਰਬਾਰੀ ਤੇ ਨੌਕਰ ਸੀ, ਜਿਸ ਨੂੰ ਗੁਰੂ ਜੀ ਨੇ ਅਮਾਨਤ ਵਿਚ ਖ਼ਿਆਨਤ ਕਰਨ ਕਰ ਕੇ ਕੱਢ ਦਿੱਤਾ ਹੋਇਆ ਸੀ। ਇਸ ਲਈ ਉਹ ਲਾਹੌਰ ਪਹੁੰਚਿਆ ਅਤੇ ਸੂਬੇਦਾਰ ਜਲੰਧਰ ਤੇ ਕਾਰਦਾਰ ਭਗਵਾਨੇ ਦੇ ਮਾਰੇ ਜਾਣ ਦੀ ਸਾਰੀ ਵਿਥਿਆ ਦੱਸੀ। ਤੇਥੋਂ ਹਜ਼ਾਰਾਂ ਦੀ ਫ਼ੌਜ ਤਿਆਰ ਕੀਤੀ ਗਈ, ਜਿਸ ਨੇ ਆ ਕੇ ਕਰਤਾਰਪੁਰ ਦਾ ਘੇਰਾ ਪਾ ਲਇਆ। ਉਸ ਵੇਲੇ ਆਲਮਪੁਰ ਕੋਟਲੇ ਦੇ ਜ਼ਿਮੀਦਾਰ ਉਸਮਾਨ ਖਾਂ ਨੇ ਪਾਇੰਦਾ ਖਾਂ ਨੂੰ ਆਖਿਆ, ਕਿ 'ਤੂੰ ਆਪਣੇ ਨਿਆਮਤਾਂ ਦੇਣ ਵਾਲੇ ਮਾਲਿਕ ਉਤੇ ਕਦੀ ਵੀ ਵਿਜੈ ਪ੍ਰਾਪਤ ਨਹੀਂ ਕਰ ਸਕੇਂਗਾ। ਤੇਰੀ ਮੌਤ ਤੈਨੂੰ ਲੜਨ ਲਈ ਇਥੇ ਲਿਆਈ ਹੈ', ਅੱਗੋਂ ਪਾਇੰਦਾ ਖਾਂ ਨੇ ਜਵਾਬ ਦਿੱਤਾ, ਕਿ 'ਸ਼ਾਇਦ ਤੂੰ ਗੁਰੂ ਜੀ ਦਾ ਕੜਾਹ ਪ੍ਰਸ਼ਾਦ ਖਾ ਲਇਆ ਹੋਵੇਗਾ' ਉਸਮਾਨ ਖਾਂ ਰਈਸ ਕੋਟਲਾ ਪਰਗਨਾ ਦਸੂਹਾ ਨੇ ਉਸ ਨੂੰ ਕਹਿਆ, 'ਹੇ ਲੂਣ ਹਰਾਮੀ ਤੂੰ ਤਾਂ ਸਾਰੀ ਉਮਰ ਗੁਰੂ ਜੀ ਦਾ ਕੜਾਹ ਪ੍ਰਸ਼ਾਦ ਖਾ ਕੇ ਪਲਿਆ ਹੈਂ'। ਅਖੀਰ ਲੜਾਈ ਹੋਈ ਅਤੇ ਪਾਇੰਦਾ ਖਾਂ ਗੁਰੂ ਜੀ ਦੇ ਹੱਥੋਂ ਤਲਵਾਰ ਨਾਲ ਮਾਰਿਆ ਗਇਆ। ਸ਼ਾਹੀ ਫ਼ੌਜ ਹਾਰ ਖਾ ਕੇ ਭੱਜ ਗਈ। ਉਸ ਤੋਂ ਪਿਛੋਂ ਕੁਕਰਮੀ ਈਰਖਾਲੂ ਸ਼ਾਹਜਹਾਨ ਬਾਦਸ਼ਾਹ ਨੂੰ ਗੁਰੂ ਜੀ ਦੇ ਵਿਰੁੱਧ ਫ਼ੌਜ ਭੇਜਣ ਲਈ ਉਕਸਾਉਂਦੇ ਰਹੇ ਪਰੰਤੂ ਦਾਰਾ ਸ਼ਿਕੋਹ ਤੇ ਵਜ਼ੀਰ ਖਾਂ, ਜਿਹੜੇ ਨੇਕ-ਦਿਲ ਸਨ ਤੇ ਗੁਰੂ ਜੀ ਦੇ ਸ਼ਰਧਾਲੂਆਂ ਵਿਚੋਂ ਸਨ, ਬਾਦਸ਼ਾਹ ਨੂੰ ਇਸ ਕੰਮ ਤੋਂ ਵਰਜਦੇ ਰਹੇ। ਇਕ ਵਾਰ

ਗੱਲ ਇਥੋਂ ਤਕ ਪੁੱਜ ਗਈ ਕਿ ਬਾਦਸ਼ਾਹ ਨੇ ਹਰਿਗੋਬਿੰਦਪੁਰਾ ਨਗਰ ਨੂੰ ਢਾਹ ਦੇਣ ਦਾ ਹੁਕਮ ਦੇ ਦਿੱਤਾ। ਗੁਰੂ ਜੀ ਨੇ ਇਸ ਨਗਰ ਵਿਚ ਇਕ ਮਸਜਿਦ ਵੀ ਬਣਵਾਈ ਹੋਈ ਸੀ। ਇਸ ਲਈ ਦਾਰਾ ਸ਼ਿਕੋਹ ਤੇ ਵਜ਼ੀਰ ਖਾਂ ਨੂੰ ਨਗਰ ਨੂੰ ਬਚਾ-ਉਣ ਲਈ ਇਕ ਦਲੀਲ ਵਿਸ਼ੇਸ਼ ਕਰਕੇ ਮਿਲ ਗਈ, ਜਿਸ ਕਾਰਣ ਨਗਰ ਤਬਾਹੀ ਤੋਂ ਬਚ ਗਇਆ। ਚੇਤੇ ਰਹੇ, ਕਿ ਗੁਰੂ ਹਰਿਗੋਬਿੰਦ ਜੀ ਦੇ ਪੰਜ ਸਾਹਿਬਜ਼ਾਦੇ ਸਨ। ਇਕ ਬਾਬਾ ਗੁਰਦਿੱਤਾ ਤੇ ਦੂਜੇ ਸੂਰਜ ਮੱਲ; ਸੋਢੀ ਖ਼ਾਨਦਾਨ ਦੇ ਮੁਖੀ ਵਾਰਸ, ਜਿਹੜੇ ਅਨੰਦਪੁਰ ਵਿਚ ਸਨ, ਤੀਜੇ ਅਟੱਲ ਰਾਇ ਜਿਹੜੇ ਨੌਂ ਸਾਲ ਦੀ ਆਯੂ ਵਿਚ ਹੀ ਅੰਮ੍ਰਿਤਸਰ ਵਿਖੇ ਚੜ੍ਹਾਈ ਕਰ ਗਏ। ਇਹ ਜੰਮਦੇ ਹੀ ਵਲੀ ਤੇ ਪਹੁੰਚੇ ਹੋਏ ਸਨ ਤੇ ਇਨ੍ਹਾਂ ਆਪਣੇ ਇਕ ਹਾਣੀ ਤੇ ਜੋਟੀਦਾਰ ਨੂੰ ਆਪਣੀ ਕਰਾਮਾਤ ਨਾਲ ਮਰਨ ਪਿਛੋਂ ਸੁਰਜੀਤ ਕਰ ਦਿੱਤਾ ਸੀ। ਜਦ ਗੁਰੂ ਜੀ ਨੂੰ ਇਸ ਗੱਲ ਦੀ ਭਿਣਕ ਪਈ ਤਾਂ ਬਚਨ ਕੀਤਾ, ਕਿ ਇਸ ਨਿੱਕੀ ਜੇਹੀ ਉਮਰ ਵਿਚ ਹੀ, ਜੇਕਰ ਇਹ ਬਾਲਕ ਰੱਬ ਦੇ ਭੇਤ ਜ਼ਾਹਰ ਕਰਦਾ ਹੈ ਤਾਂ ਇਸ ਨਾਲੋਂ ਇਸ ਦਾ ਕਾਲਵਸ ਹੋ ਜਾਣਾ ਚੰਗੇਰਾ ਹੈ। ਤਾਂ ਤੇ ਅਟੱਲ ਰਾਇ ਜੀ ਚੜ੍ਹਾਈ ਕਰ ਗਏ। ਇਸ ਮਹਾਨ ਪੁਰਸ਼ ਦਾ ਅਸਥਾਨ ਅੰਮ੍ਰਿਤਸਰ ਵਿਖੇ ਡੇਰਾ ਬਾਬਾ ਅਟੱਲ ਕਰ ਕੇ ਮਸ਼ਹੂਰ ਹੈ। ਚੌਥੇ ਅਣੀ ਰਾਇ ਸੰਸਾਰ ਤੋਂ ਉਪਰਾਮ-ਚਿਤ ਸਨ। ਪੰਜਵੇਂ ਤੇਗ ਬਹਾਦਰ, ਜਿਹੜੇ ਪਿਛੋਂ ਨੌਵੇਂ ਪਾਤਸ਼ਾਹ ਦੇ ਰੂਪ ਵਿਚ ਗੁਰਗੱਦੀ ਤੇ ਬਿਰਾਜਮਾਨ ਹੋਏ।

ਗੁਰੂ ਹਰਿਗੋਬਿੰਦ ਜੀ ਨੇ ਦੁਨੀਆ ਵਿਚ ਅਮੀਰੀ ਤੇ ਫ਼ਕੀਰੀ (ਮੀਰੀ ਪੀਰੀ) ਦੇ ਦੋਹਾਂ ਕੰਮਾਂ ਨੂੰ ਭਲੀ ਪ੍ਰਕਾਰ ਨਿਭਾਇਆ ਅਤੇ ਵੱਡੀਆਂ ਭਾਰੀਆਂ ਫ਼ਤਹਾਂ ਪ੍ਰਾਪਤ ਕੀਤੀਆਂ। ਅਣਗਿਣਤ ਮੁਗ਼ਲ ਫ਼ੌਜਾਂ ਦੇ ਆਹੂ ਲਾਹੇ।

ਅਖ਼ੀਰ ਸੰਮਤ ੧੬੯੫ ਵਿਚ ਚੇਤ ਸੁਦੀ ਪੰਜਵੀਂ ਪਹਰ ਦਿਨ ਰਹੰਦੇ ਕੀਰਤਪੁਰ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਇਸ ਸੰਸਾਰ ਅਸਾਰ ਤੋਂ ਕੂਚ ਕਰ ਗਏ। ਜੋਤੀ-ਜੋਤ ਸਮਾਉਣ ਤੋਂ ਪਹਲਾਂ ਇਕ ਭਾਰੀ ਜੱਗ ਕੀਤਾ ਅਤੇ ਆਪਣੇ ਪੋਤਰੇ ਗੁਰੂ ਹਰਿਰਾਇ ਸਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਆਪਣੀ ਥਾਂ ਗੁਰਗੱਦੀ ਉਤੇ ਬਿਰਾਜਮਾਨ ਕਰ ਕੇ ਆਪ ਚੜ੍ਹਾਈ ਕਰ ਗਏ।

## ਖ਼ਾਲਸਾ ਪੰਥ ਦੀ ਗੁਰਗੱਦੀ ਦੇ ਸੱਤਵੇਂ ਮਾਲਿਕ (ਪਾਤਸ਼ਾਹ)
## ਗੁਰੂ ਹਰਿ ਰਾਏ ਜੀ ਦਾ ਹਾਲ

**ਗੁਰੂ** ਹਰਿ ਰਾਏ ਜੀ ਖਾਲਸਾ ਪੰਥ ਅਥਵਾ ਸਿੱਖ ਧਰਮ ਦੇ ਸੱਤਵੇਂ ਪਾਤਸ਼ਾਹ ਸੰਮਤ ੧੬੮੬ ਮਹੀਨਾ ਮੱਘਰ ਚਾਨਣੀ ਦੂਜ ਨੂੰ ਯਾਰਾਂ ਘੜੀਆਂ ਰਾਤ ਰਹੰਦੀ ਸਮੇਂ ਐਤਵਾਰ ਵਾਲੇ ਦਿਨ ਬਾਬਾ ਗੁਰਦਿੱਤਾ ਮੱਲ ਸਪੁੱਤਰ ਗੁਰੂ ਹਰਿ ਗੋਬਿੰਦ ਜੀ ਦੇ ਗ੍ਰਹ ਕੀਰਤਪੁਰ ਵਿਖੇ ਜਨਮੇ। ਬਾਬਾ ਗੁਰਦਿੱਤਾ ਮੱਲ ਜੀ ਦਾ ਵੱਡਾ ਸਪੁੱਤਰ ਧੀਰ ਮਲ ਕਰਤਾਰਪੁਰ ਦੇ ਸੋਢੀ ਖ਼ਾਨਦਾਨ ਦਾ ਪ੍ਰਥਮ ਵਾਰਸ ਸੀ। ਇਸ ਖ਼ਾਨਦਾਨ ਵਿਚੋਂ ਗੁਰੂ ਸਾਧੂ ਸਿੰਘ ਇਕ ਵੱਡਾ ਰਈਸ ਸੀ। ਧੀਰ ਮਲ ਹੈਂਕੜੀ ਤੇ ਨਾਲਾਇਕ ਹੋਣ ਕਾਰਣ

ਗੱਦੀ ਤੋਂ ਵਾਂਝਿਆ ਰਹਿਆ ਅਤੇ ਗੁਰਿਆਈ ਉਸ ਦੇ ਛੋਟੇ ਭਰਾ ਗੁਰੂ ਹਰਿਰਾਏ ਜੀ ਨੂੰ ਪ੍ਰਾਪਤ ਹੋਈ । ਉਹ ਪੰਦਰਾਂ ਸਾਲ ਦੀ ਅਵਸਥਾ ਵਿਚ ਗੁਰਿਆਈ ਦੀ ਗੱਦੀ ਤੇ ਸ਼ਸ਼ੋਭਿਤ ਹੋਏ । ਗੁਰੂ ਹਰਿ ਗੋਬਿੰਦ ਜੀ ਦੇ ਹੁਕਮ ਅਨੁਸਾਰ ਬਾਈ ਸੌ ਸਵਾਰ ਗੁਰੂ ਜੀ ਦੀ ਅਰਦਲ ਵਿਚ ਰਹਿੰਦੇ ਸਨ । ਔਰੰਗਜ਼ੇਬ ਦਾ ਵੱਡਾ ਭਰਾ ਦਾਰਾ ਸ਼ਿਕੋਹ ਦੋ ਵਾਰ ਗੁਰੂ ਜੀ ਦੀ ਸੇਵਾ ਵਿਚ ਸਿਦਕ-ਦਿਲੀ ਨਾਲ ਹਾਜ਼ਿਰ ਹੋਇਆ ਅਤੇ ਬਹੁਤ ਸਾਰੀ ਜਾਗੀਰ ਲੰਗਰ ਲਈ ਪੇਸ਼ ਕੀਤੀ ਪਰ ਗੁਰੂ ਜੀ ਨੇ ਪ੍ਰਵਾਨ ਨਾ ਕੀਤੀ । ਦਾਰਾ ਸ਼ਿਕੋਹ ਨੂੰ ਵੀ ਵਜ਼ੀਰ ਖਾਂ ਵਾਂਗ ਅਫਰਾ ਦੀ ਬੀਮਾਰੀ ਹੋ ਗਈ ਸੀ, ਜਿਹੜੀ ਗੁਰੂ ਜੀ ਦੀ ਮਿਹਰ ਸਦਕਾ ਦੂਰ ਹੋ ਗਈ ।

ਇਕ ਸਿੱਖ ਇਕ ਲੌਂਗ ਜਿਸ ਦਾ ਵਜ਼ਨ ਇਕ ਮਾਸ਼ਾ ਸੀ ਅਤੇ ਇਕ ਹਰੜ ਜਿਸ ਦਾ ਵਜ਼ਨ ਚੌਦਾਂ ਤੋਲੇ ਸੀ, ਗੁਰੂ ਜੀ ਦੀ ਸੇਵਾ ਵਿਚ ਕਿਸੇ ਵਲਾਇਤ ਤੋਂ ਲਿਆਇਆ । ਇਨ੍ਹਾਂ ਦੇ ਸੁੰਘਾਉਣ ਨਾਲ ਬੀਮਾਰੀ ਜਾਂਦੀ ਰਹੀ ਸੀ ।

ਗੋਰੀਆ ਨਾਲ ਦੇ ਇਕ ਸਿੱਖ ਨੇ ਕਾਬਲ ਵਿਚ ਧਿਆਨ ਧਾਰ ਕੇ ਅਰਦਾਸ ਵਿਚ ਗੁਰੂ ਜੀ ਦੇ ਚਰਨ ਫੜੀ ਰਖੇ । ਗੁਰੂ ਜੀ ਅੰਤਰਜਾਮੀ ਸਨ, ਸਿੱਖ ਦੇ ਅਜੇਹੇ ਸਿਦਕ ਨੂੰ ਜਾਣ ਕੇ ਉਨ੍ਹਾਂ ਕੀਰਤਪੁਰ ਵਿਚ ਸ਼ਾਮ ਤਕ ਉਨੀ ਦੇਰ ਆਪਣੇ ਦੋਵੇਂ ਪੈਰ ਜੋੜੀ ਰੱਖੇ ਜਦ ਤਕ ਕਿ ਸਿੱਖ ਨੇ ਧਿਆਨ ਵਿਚੋਂ ਨਾ ਛੱਡੇ । ਇਸ ਗੱਲ ਦੀ ਤਸਦੀਕ ਉਸ ਸਿੱਖ ਦੇ ਆਉਣ ਉਤੇ ਹੋ ਗਈ ।

ਭਾਈ ਭਗਤੂ ਉਤੇ ਗੁਰੂ ਜੀ ਇੱਨੇ ਤੁੱਠੇ ਕਿ ਮਿਹਰ ਦੇ ਘਰ ਆ ਕੇ ਉਸ ਨੂੰ ਦੋਵੇਂ ਜਹਾਨ ਬਖਸ਼ ਦਿੱਤੇ । ਭਾਈ ਭਗਤੂ ਦੀ ਔਲਾਦ ਰਾਜਾ ਥਾਨੇਸਰ ਤੇ ਰਈਸ ਅਜ਼ਨੌਲੀ (ਮਨੌਲੀ) ਤੇ ਸੰਧੂਵਾਲ ਹੋਈ ।

ਭਾਈ ਫੇਰੂ ਖੱਤਰੀ ਉਤੇ ਅਜੇਹੀ ਕ੍ਰਿਪਾ ਦ੍ਰਿਸ਼ਟੀ ਕੀਤੀ ਕਿ ਉਸ ਨੂੰ ਗੱਦੀ ਦਾ ਮਾਲਿਕ ਬਣਾ ਦਿੱਤਾ । ਲਾਹੌਰ ਤੋਂ ਵੀਹ ਕੋਹ ਮੁਲਤਾਨ ਵਾਲੀ ਸੜਕ ਉਤੇ ਡੇਰਾ ਭਾਈ ਫੇਰੂ ਪ੍ਰਸਿੱਧ ਪੂਜਾ ਦਾ ਅਸਥਾਨ ਹੈ, ਜਿਥੇ ਲੰਗਰ ਸਦਾ ਜਾਰੀ ਰਹਿੰਦਾ ਹੈ । ਕੀਰਤਪੁਰ ਤੋਂ ਗੁਰੂ ਜੀ ਕਰਤਾਰਪੁਰ ਗਏ । ਜਿਥੇ ਉਨ੍ਹਾਂ ਦੇ ਬਾਈ ਸੌ ਸਵਾਰਾਂ ਦਾ ਤਵੇਲਾ ਸੀ, ਉਥੇ ਹੁਣ ਮਸ਼ਹੂਰ ਗੁਰਦਵਾਰਾ ਟਾਹਲੀ ਸਾਹਿਬ ਬਣਿਆ ਹੋਇਆ ਹੈ । ਇਹ ਥਾਂ ਕਰਤਾਰਪੁਰ ਤੋਂ ਦੋ ਮੀਲ ਦੱਖਣ ਵਲ ਨੂੰ ਹੈ । ਜਦ ਗੁਰੂ ਹਰਿ ਰਾਏ ਜੀ ਆਪਣੀ ਦਰਿਆ ਵਾਂਗ ਠਾਠਾਂ ਮਾਰਦੀ ਫ਼ੌਜ ਦੇ ਨਾਲ ਗੋਇੰਦਵਾਲ ਤੀਜੇ ਪਾਤਸ਼ਾਹ ਦੇ ਦਰਬਾਰ ਦੇ ਦਰਸ਼ਨਾਂ ਨੂੰ ਜਾ ਰਹੇ ਸਨ ਤਾਂ ਰਾਹ ਵਿਚ ਦਾਰਾ ਸ਼ਿਕੋਹ ਮਿਲਿਆ, ਜਿਹੜਾ ਉਸ ਵੇਲੇ ਦਿੱਲੀ ਤੋਂ ਭੱਜਿਆ ਹੋਇਆ ਆ ਰਹਿਆ ਸੀ ਤੇ ਪਿਛੇ ਪਿਛੇ ਔਰੰਗਜ਼ੇਬ ਬਾਦਸ਼ਾਹ ਸੀ । ਦਾਰਾ ਸ਼ਿਕੋਹ ਗੁਰੂ ਜੀ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਬੇਨਤੀ ਕੀਤੀ, ਕਿ ਜੇ ਕਰ 'ਆਪ ਔਰੰਗਜ਼ੇਬ ਤੇ ਉਸ ਦੀ ਫ਼ੌਜ ਨੂੰ ਦਰਿਆ ਬਿਆਸ ਪਾਰ ਕਰਨ ਤੋਂ ਇਕ ਦਿਨ ਲਈ ਰੋਕ ਰੱਖੋ ਤਾਂ ਮੈਂ ਲਾਹੌਰ ਪਹੁੰਚ ਜਾਵਾਂਗਾ' । ਗੁਰੂ ਜੀ ਨੇ ਉਸ ਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਆਪਣੀਆਂ ਰਜਮੈਂਟਾਂ ਅਤੇ ਤੋਪਖਾਨੇ ਨੂੰ ਹੁਕਮ ਦਿੱਤਾ ਕਿ ਉਹ

ਦਰਿਆ ਦੇ ਲਾਂਘੇ ਤੇ ਜਾ ਕੇ ਮੋਰਚੇ ਗੱਡ ਲੈਣ। ਜਦ ਮੋਰਚਾ ਕਾਇਮ ਹੋ ਗਇਆ ਤਾਂ ਔਰੰਗਜ਼ੇਬ ਦੀ ਫ਼ੌਜ ਰੁਕ ਗਈ।

ਔਰੰਗਜ਼ੇਬ ਬਾਦਸ਼ਾਹ ਹਿੰਦੂਆਂ ਉਤੇ ਅਤਿ ਦਾ ਜ਼ੁਲਮ ਕਰਦਾ ਸੀ, ਇਥੋਂ ਤਕ ਕਿ ਮੁਸਲਮਾਨ ਜੇਕਰ ਕਿਸੇ ਹਿੰਦੂ ਦੇ ਮੱਥੇ ਉਤੇ ਤਿਲਕ ਜਾਂ ਕੇਸਰ ਦਾ ਟਿੱਕਾ ਲੱਗਾ ਵੇਖਦੇ ਤਾਂ ਜੀਭ ਨਾਲ ਚੱਟ ਲੈਂਦੇ ਅਤੇ ਉਸ ਦਾ ਜੰਞੂ ਤਾਰ ਤਾਰ ਕਰ ਦੇਂਦੇ। ਇਹ ਵੇਖ ਕੇ ਗੁਰੂ ਜੀ ਨੇ ਇਕ ਸੁਥਰਾ-ਸੰਪਰਦਾ ਕਾਇਮ ਕੀਤੀ ਅਤੇ ਝੱਕੜ ਸ਼ਾਹ ਸੁਥਰੇ ਨੂੰ ਦਿੱਲੀ ਭੇਜਿਆ। ਉਹ ਆਪਣੇ ਮੱਥੇ ਉਤੇ ਮਲ-ਮੂਤ੍ਰ ਦਾ ਟਿੱਕਾ ਲਾ ਲੈਂਦਾ ਤੇ ਮੁਸਲਮਾਨ ਆਪਣੀ ਆਦਤ ਅਨੁਸਾਰ ਉਸ ਨੂੰ ਚੱਟ ਲੈਂਦੇ। ਸੁਥਰੇ ਨੇ ਇਹ ਗੱਲ ਔਰੰਗਜ਼ੇਬ ਦੇ ਸਾਮ੍ਹਣੇ ਅਲ-ਐਲਾਨੀਆ ਜ਼ਾਹਿਰ ਕਰ ਦਿੱਤੀ। ਉਸ ਦਿਨ ਤੋਂ ਤਿਲਕ ਚੱਟਣਾ ਬੰਦ ਕਰ ਦਿੱਤਾ ਗਇਆ ਅਤੇ ਬਾਦਸ਼ਾਹ ਨੇ ਸੁਥਰੇ ਬਾਰੇ ਇਹ ਹੁਕਮ ਜਾਰੀ ਕਰ ਦਿੱਤਾ ਕਿ ਜਿਸ ਸ਼ਹਰ ਵਿਚ ਵੀ ਉਹ ਜਾਵੇ ਇਕ ਪੈਸਾ ਹਰ ਦੁਕਾਨ ਤੋਂ ਉਸ ਨੂੰ ਭਿਖਿਆ ਮਿਲੇਗੀ।

ਜਦ ਦਾਰਾ ਸ਼ਿਕੋਹ ਮਾਰਿਆ ਗਇਆ ਅਤੇ ਔਰੰਗਜ਼ੇਬ ਤਖ਼ਤ ਤੇ ਬੈਠਾ ਤਾਂ ਉਸ ਨੇ ਗੁਰੂ ਜੀ ਨੂੰ ਲਿਖਿਆ, ਕਿ 'ਤੁਸੀਂ ਤਾਂ ਦਾਰਾ ਸ਼ਿਕੋਹ ਨੂੰ ਬਾਦਸ਼ਾਹੀ ਬਖ਼ਸ਼ੀ ਸੀ, ਹੁਣ ਉਹ ਕਿੱਥੇ ਹੈ?' ਗੁਰੂ ਜੀ ਨੇ ਇਸ ਦਾ ਉੱਤਰ ਔਰੰਗਜ਼ੇਬ ਨੂੰ ਸੁਪਨੇ ਵਿਚ ਦਿੱਤਾ। ਜਦ ਕਿ ਔਰੰਗਜ਼ੇਬ ਨੇ ਵੇਖਿਆ ਕਿ ਕਿਆਮਤ ਦਾ ਦਿਨ ਹੈ ਤੇ ਦਾਰਾ ਸ਼ਿਕੋਹ ਬਾਦਸ਼ਾਹੀ ਦੇ ਤਖ਼ਤ ਉਪਰ ਬੈਠਾ ਹੁਕਮ ਚਲਾ ਰਹਿਆ ਹੈ ਅਤੇ ਉਹ (ਔਰੰਗਜ਼ੇਬ) ਗੰਦ ਦਾ ਟੋਕਰਾ ਸਿਰ ਤੇ ਚੁਕੀ ਖਲੋਤਾ ਹੈ ਅਤੇ ਗੰਦਗੀ ਤੇ ਪਲੀਦੀ ਦੀਆਂ ਬੂੰਦਾਂ ਟੱਪ ਟੱਪ ਉਸ ਤੇ ਪੈ ਰਹੀਆਂ ਹਨ।

ਔਰੰਗਜ਼ੇਬ ਨੇ ਗੁਰੂ ਜੀ ਨੂੰ ਬੁਲਾ ਭੇਜਿਆ। ਗੁਰੂ ਜੀ ਆਪ ਨ ਗਏ ਅਤੇ ਆਪਣੇ ਵੱਡੇ ਸਪੁੱਤਰ ਰਾਮ ਰਾਏ ਜੀ ਨੂੰ ਬਾਦਸ਼ਾਹ ਦੇ ਦਰਬਾਰ ਭੇਜ ਦਿੱਤਾ, ਤਾਂ ਜੋ ਬਾਦਸ਼ਾਹ ਨੂੰ ਆਪਣੀਆਂ ਕਰਾਮਾਤਾਂ ਨਾਲ ਪ੍ਰਭਾਵਿਤ ਕਰੇ। 'ਰਾਮ ਰਾਏ ਜੀ ਬਾਦਸ਼ਾਹ ਦੇ ਦਰਬਾਰ ਗਏ ਤੇ ਬਹੱਤਰ ਕਰਾਮਾਤਾਂ ਵਿਖਾਈਆਂ, ਜਿਨ੍ਹਾਂ ਦਾ ਵਿਸਤਾਰ ਲੰਮੇਰਾ ਹੈ। ਇਥੇ ਉਨ੍ਹਾਂ ਦਾ ਵੇਰਵਾ ਸੰਖੇਪ ਰੂਪ ਵਿਚ ਦਿੱਤਾ ਜਾਂਦਾ ਹੈ। 'ਪਹਲੇ ਦਿਨ ਜਦ ਰਾਮ ਰਾਏ ਜੀ ਉਥੇ ਪੁਜੇ ਤਾਂ ਬਾਦਸ਼ਾਹ ਨੇ ਉਨ੍ਹਾਂ ਲਈ ਦਾਅਵਤ ਦਾ ਸਾਮਾਨ ਭੇਜਿਆ ਜਿਸ ਵਿਚ ਇਕ ਬੱਕਰਾ ਵੀ ਸੀ। ਰਾਮ ਰਾਏ ਜੀ ਨੇ ਬੱਕਰੇ ਨੂੰ ਝਟਕਾ ਕੇ ਉਸ ਦੀ ਇਕ ਰਾਣ ਤੇ ਦੂਜੇ ਸਾਮਾਨ ਵਿਚੋਂ ਵੀ ਯੋਗ ਚੀਜ਼ਾਂ ਕਾਜ਼ੀ ਦੇ ਘਰ ਭੇਜ ਦਿੱਤੀਆਂ। ਦੂਜੇ ਦਿਨ ਸ਼ਾਹੀ ਫ਼ਰਾਸ਼ (ਨੌਕਰ) ਆਇਆ ਤੇ ਕਹਿਆ ਕਿ 'ਕੱਲ ਜਿਹੜਾ ਬੱਕਰਾ ਆਪ ਨੂੰ ਦਾਅਵਤ ਲਈ ਭੇਜਿਆ ਸੀ, ਉਹ ਸ਼ਹਜ਼ਾਦੇ ਦਾ ਪਾਲਿਆ ਹੋਇਆ ਹੈ, ਉਹ ਮੋੜ ਦਿਓ ਤੇ ਉਸ ਦੇ ਬਦਲੇ ਹੋਰ ਬੱਕਰਾ ਲੈ ਲਵੋ', ਰਾਮ ਰਾਏ ਜੀ ਨੇ ਝੱਟ ਪੱਟ ਬੱਕਰੇ ਦੀਆਂ ਹੱਡੀਆਂ ਇਕੱਠੀਆਂ ਕੀਤੀਆਂ ਅਤੇ 'ਸਤਿਨਾਮ' ਦਾ ਮੰਤ੍ਰ ਪੜ੍ਹ ਕੇ ਉਨ੍ਹਾਂ ਉਤੇ ਫੂਕਿਆ। ਬੱਕਰਾ ਉਸੇ ਵੇਲੇ ਜ਼ਿੰਦਾ ਹੋ ਗਇਆ, ਪਰ ਉਸ ਦੀਆਂ ਤਿੰਨ ਟੰਗਾਂ ਸਨ। ਰਾਮ ਰਾਏ ਜੀ ਨੇ ਸ਼ਾਹੀ ਨੌਕਰ ਨੂੰ ਕਹਿਆ ਕਿ 'ਇਹ ਬੱਕਰਾ ਲੈ ਜਾਓ, ਇਸ ਦੀ ਚੌਥੀ ਟੰਗ ਕਾਜ਼ੀ ਕੋਲ ਹੈ, ਉਹ ਲਾ ਦੇਵੇਗਾ।

ਦੂਜੀ ਕਰਾਮਾਤ ਇਹ ਸੀ, ਕਿ ਬਾਦਸ਼ਾਹ ਨੇ ਪੱਕੇ ਹੋਏ ਮਾਸ ਦਾ ਇਕ ਦੇਗਚਾ ਰਾਮ ਰਾਏ ਜੀ ਪਾਸ ਭੇਜਿਆ। ਰਾਮ ਰਾਏ ਨੇ ਉਸ ਦਾ ਸਰਪੋਸ਼ ਲਾਹ ਕੇ ਵਿਚੋਂ ਗੁਲਾਬ ਦੇ ਫੁੱਲ ਕੱਢ ਵਿਖਾਏ। ਤੀਜੀ ਮੁਲਾਕਾਤ ਸਮੇਂ ਬਾਦਸ਼ਾਹ ਨੇ ਰਾਮ ਰਾਏ ਜੀ ਦਾ ਬਿਸਤਰਾ ਇਕ ਖੂਹ ਉਤੇ ਵਿਛਵਾ ਦਿੱਤਾ। ਉਸ ਦਾ ਖ਼ਿਆਲ ਸੀ, ਕਿ ਜਦ ਗੁਰੂ ਜੀ ਉਸ ਉਤੇ ਬੈਠਣਗੇ ਤਾਂ ਖੂਹ ਵਿਚ ਡਿਗ ਪੈਣਗੇ। ਪਰ ਰਾਮ ਰਾਏ ਜੀ ਬਿਨਾ ਕਿਸੇ ਡਰ-ਭੈ ਦੇ ਉਸ ਉਤੇ ਜਾ ਬੈਠੇ ਤੇ ਉਨ੍ਹਾਂ ਨੂੰ ਕੋਈ ਨੁਕਸਾਨ ਨ ਪੁੱਜਾ।

ਚੌਥੀ ਇਹ ਕਿ ਜਦ ਰਾਮ ਰਾਏ ਨੂੰ ਬੁਲਾਉਣ ਲਈ ਬਾਦਸ਼ਾਹ ਨੇ ਪੀਨਸ ਸਵਾਰੀ ਦੀ ਬਿਨਾਂ ਕੁਹਾਰਾਂ ਦੇ ਭੇਜੀ ਤਾਂ ਰਾਮ ਰਾਏ ਜੀ ਉਸ ਵਿਚ ਬਹ ਗਏ ਤਾਂ ਪੀਨਸ ਆਪਣੇ ਆਪ ਉੱਠ ਪਈ ਤੇ ਇਉਂ ਪ੍ਰਤੀਤ ਹੋਇਆ ਕਿ ਜਿਵੇਂ ਜਿੰਨਾਂ ਪਰੀਆਂ ਨੇ ਉਹ ਚੁੱਕ ਲਈ ਹੋਵੇ ਤੇ ਉਨ੍ਹਾਂ ਸ਼ਾਹੀ ਦਰਬਾਰ ਅੱਗੇ ਜਾ ਲਾਹਿਆ ਹੋਵੇ।

ਪੰਜਵੀਂ ਇਹ ਕਿ ਜਦ ਸਵਾਰੀ ਦੀ ਪੀਨਸ ਕਿਲ੍ਹੇ ਦੇ ਦਰਵਾਜੇ ਅੱਗੇ ਪਹੁੰਚੀ ਤਾਂ ਬਾਦਸ਼ਾਹ ਦੇ ਹੁਕਮ ਨਾਲ ਕਿਲ੍ਹੇ ਦੇ ਦਰਵਾਜ਼ੇ ਨੂੰ ਜੰਦਰੇ ਮਾਰ ਦਿੱਤੇ ਗਏ। ਰਾਮ ਰਾਏ ਜੀ ਨੇ ਆਪਣੀ ਸੋਟੀ ਦਰਵਾਜ਼ੇ ਨੂੰ ਛੋਹਾਈ, ਉਹ ਆਪਣੇ ਆਪ ਖੁਲ੍ਹ ਗਇਆ। ਛੇਵੀਂ ਇਹ, ਕਿ ਰਾਮ ਰਾਏ ਜੀ ਬਾਦਸ਼ਾਹ ਨੂੰ ਜਮਨਾ ਦਰਿਆ ਦੇ ਪਾਣੀ ਉੱਪਰ ਇਉਂ ਲੈ ਗਏ, ਜਿਵੇਂ ਕੋਈ ਸੁੱਕੀ ਧਰਤ ਉਤੇ ਜਾ ਰਹਿਆ ਹੋਵੇ ਤੇ ਉਸ ਦੇ ਪੈਰ ਤਕ ਨ ਭਿੱਜਣ। ਮੁੱਕਦੀ ਗੱਲ ਰਾਮ ਰਾਏ ਜੀ ਨੇ ਅਨੇਕਾਂ ਅਜੇਹੀਆਂ ਕਰਾਮਾਤਾਂ ਵਿਖਾਈਆਂ। ਇਕ ਦਿਨ ਬਾਦਸ਼ਾਹ ਨੇ ਰਾਮ ਰਾਏ ਜੀ ਨੂੰ ਪੁਛਿਆ ਕਿ ਗੁਰੂ ਗ੍ਰੰਥ ਸਾਹਿਬ ਵਿਚ ਆਸਾ ਦੀ ਵਾਰ ਵਿਚ ਜਿਹੜੀ ਤੁਕ 'ਮਿੱਟੀ ਮੁਸਲਮਾਨ ਕੀ ਪੇੜੇ ਪਈ ਕੁਮਾਰ, ਘੜ ਭਾਂਡੇ ਇੱਟਾਂ ਕੀਆ ਜਲਦੀ ਕਰੇ ਪੁਕਾਰ' ਦਰਜ ਹੈ, ਇਸ ਦੇ ਕੀ ਅਰਥ ਹਨ? ਰਾਮ ਰਾਏ ਜੀ ਬਾਦਸ਼ਾਹ ਦੀ ਖ਼ੁਸ਼ਾਮਦ ਲਈ ਉਸ ਤੁਕ ਵਿਚ ਸ਼ਬਦ 'ਮੁਸਲਮਾਨ' ਦੀ ਥਾਂ 'ਬੇਈਮਾਨ' ਪੜ੍ਹ ਗਏ। ਜਦ ਇਸ ਗੱਲ ਦੀ ਖ਼ਬਰ ਗੁਰੂ ਹਰਿ ਰਾਏ ਜੀ ਨੂੰ ਮਿਲੀ ਤਾਂ ਬਹੁਤ ਗੁੱਸੇ ਹੋਏ ਅਤੇ ਕਹਿਆ, ਕਿ 'ਰਾਮ ਰਾਏ ਨੇ ਬਾਦਸ਼ਾਹ ਦੀ ਕਿਉਂ ਖ਼ੁਸ਼ਾਮਦ ਕੀਤੀ'; ਆਪਣੇ ਵੱਡੇ ਵਡੇਰਿਆਂ ਦੇ ਬਚਨ ਕਿਉਂ ਬਦਲੇ ਅਤੇ ਗੁਰੂ ਨਾਨਕ ਜੀ ਦੀ ਬਾਣੀ ਵਿਚ ਕਿਉਂ ਦਖ਼ਲ ਦਿੱਤਾ? ਜਦ ਉਹ (ਰਾਮ ਰਾਏ) ਬਹੱਤਰ ਕਰਾਮਾਤਾਂ ਵਿਖਾ ਚੱਕਾ ਸੀ ਤਾਂ ਜੇਕਰ ਉਹ ਚਾਹੁੰਦਾ ਤਾਂ ਸਾਰੇ ਮੁਸਲਮਾਨਾਂ ਦੀਆਂ ਕਬਰਾਂ ਬਲਦੀਆਂ ਹੋਈਆਂ ਵਿਖਾ ਸਕਦਾ ਸੀ, ਇਸ ਲਈ ਅਜੇਹੀ ਖ਼ੁਸ਼ਾਮਦ ਦੀ ਕੀ ਲੋੜ ਸੀ?' ਇਸ ਗੁੱਸੇ ਤੇ ਕ੍ਰੋਧ ਵਿਚ ਗੁਰੂ ਜੀ ਨੇ ਰਾਮ ਰਾਏ ਜੀ ਦੇ ਨਾਮ ਹੁਕਮ ਜਾਰੀ ਕੀਤਾ ਕਿ 'ਹੁਣ ਸਾਡੇ ਸਾਮ੍ਹਣੇ ਨ ਆਉਣਾ; ਜਿਧਰ ਤੁਹਾਡਾ ਮੂੰਹ ਹੋਵੇ, ਉਧਰ ਹੀ ਚਲੇ ਜਾਓ', ਜਦ ਗੁਰੂ ਜੀ ਦਾ ਹੁਕਮਨਾਮਾ ਪੁੱਜਾ ਤਾਂ ਰਾਮ ਰਾਏ ਦਾ ਮੂੰਹ ਉਸ ਵੇਲੇ ਲਾਹੌਰ ਵਲ ਸੀ। ਉਹ ਉਸੇ ਪਾਸੇ ਹੀ ਟੁਰ ਪਏ। ਸਾਰੇ ਸਿੱਖਾਂ ਦੇ ਨਾਮ ਵੀ ਹੁਕਮ ਜਾਰੀ ਹੋ ਗਏ, ਕਿ ਅੱਗੇ ਤੋਂ ਕੋਈ ਸਿੱਖ ਰਾਮ ਰਾਏ ਜੀ ਨੂੰ ਰੁਪਏ ਜਾਂ ਮੋਹਰਾਂ ਭੇਟਾ ਨ ਕਰੇ। ਰਾਮ ਰਾਏ ਜੀ ਲਾਹੌਰ ਜਾ ਕੇ ਰਹਣ ਲਗ ਪਏ। ਹਣ ਤਕ ਉਨ੍ਹਾਂ ਦਾ 'ਚੁਬੱਚਾ' ਮੀਆਂ ਮੀਰ ਦੀ ਖਾਨਕਾਹ ਦੇ ਨੇੜੇ ਮੌਜੂਦ ਹੈ।

ਗੁਰੂ ਹਰਿ ਰਾਏ ਜੀ ਮਾਲਵਾ ਦੇਸ਼ ਵਿਚ ਗਏ ਅਤੇ ਕਾਲਾ ਤੇ ਕਰਮ ਚੰਦ ਉਤੇ, ਜਿਹੜੇ ਪਟਿਆਲਾ, ਨਾਭਾ, ਜੀਂਦ ਤੇ ਭਦੌੜ ਦੇ ਰਾਜਿਆਂ ਦੇ ਵੱਡੇ ਭਰਾ ਤੇ ਜਾਇਦਾਦ ਦੇ ਵਾਰਸ ਸਨ, ਅਤੇ ਛੇਵੇਂ ਗੁਰੂ ਦੇ ਸਮੇਂ ਤੋਂ ਸਿਦਕੀ ਸਿੱਖ ਸਨ, ਮਿਹਰ ਦੀ ਨਜ਼ਰ ਕੀਤੀ। ਇਹ ਘਰੋਂ ਬੇਘਰ ਹੋਏ ਫਿਰਦੇ ਸਨ। ਗੁਰੂ ਜੀ ਨੇ ਉਨ੍ਹਾਂ ਦੀ ਹਾਲਤ ਤੇ ਇੰਨਾ ਤਰਸ ਕੀਤਾ ਕਿ ਹੁਣ ਤਕ ਉਨ੍ਹਾਂ ਦੀ ਔਲਾਦ ਰਾਜੇ ਮਹਾਰਾਜੇ ਚਲੀ ਆਉਂਦੀ ਹੈ।

ਫੇਰ ਇਸ ਤੋਂ ਪਿਛੋਂ ਗੁਰੂ ਜੀ ਕੀਰਤਪੁਰ ਆਏ ਅਤੇ ਵੱਡਾ ਯੱਗ ਕੀਤਾ ਤੇ ਆਪਣੇ ਅੱਠਾਂ ਸਾਲਾਂ ਦੇ ਸਾਹਬਜ਼ਾਦੇ ਗੁਰੂ ਹਰਿਕ੍ਰਿਸ਼ਨ ਜੀ ਨੂੰ ਗੱਦੀ ਬਖ਼ਸ਼ ਕੇ ਸੰਮਤ ੧੭੧੮ ਵਿਚ ਕੱਤਕ ਵਦੀ ਨੌਵੀਂ ਨੂੰ ਐਤਵਾਰ ਵਾਲੇ ਦਿਨ ਛੇ ਘੜੀ ਦਿਨ ਰਹਿੰਦੇ ਸਤਲੁਜ ਕੰਢੇ ਨਗਰ ਕੀਰਤਪੁਰ ਵਿਖੇ ਜੋਤੀ ਜੋਤ ਸਮਾ ਗਏ। ਚੜ੍ਹਾਈ ਕਰਨ ਸਮੇਂ ਉਨ੍ਹਾਂ ਸਾਰੇ ਸ਼ਸਤ੍ਰ ਸਜਾ ਲਏ ਸਨ ਅਤੇ ਸਿਪਾਹੀਆਂ ਵਾਲੀ ਬਹਣੀ ਵਿਚ ਹੀ ਅਰਸ਼ਾਂ ਨੂੰ ਪਧਾਰ ਗਏ।

## ਖਾਲਸਾ ਕੌਮ ਦੇ ਅੱਠਵੇਂ ਪਾਤਸ਼ਾਹ ਗੁਰੂ ਹਰਿਕ੍ਰਿਸ਼ਨ ਜੀ ਦਾ ਹਾਲ

ਗੁਰੂ ਹਰਿਕ੍ਰਿਸ਼ਨ ਜੀ ਅੱਠਵੇਂ ਗੁਰੂ ਸਨ। ਗੁਰੂ ਹਰਿ ਰਾਏ ਜੀ ਦੇ ਬਾਲ-ਸਪੁੱਤਰ ਸਨ। ਇਨ੍ਹਾਂ ਦਾ ਜਨਮ ੯ ਸਾਵਨ, ਸੰਮਤ ੧੭੧੩ ਵੱਦੀ ਦਸਮੀ ਦਾ ਸੀ। ਭਾਵੇਂ ਗੁਰੂ ਹਰਿ ਰਾਏ ਜੀ ਨੇ ਆਪਣੇ ਵੱਡੇ ਸਪੁੱਤਰ ਰਾਮ ਰਾਏ ਨੂੰ ਨਾਰਾਜ਼ ਹੋ ਕੇ ਗੁਰਿਆਈ ਦੀ ਗੱਦੀ ਤੋਂ ਵਾਂਝੇ ਰਖਿਆ ਸੀ, ਪਰੰਤੂ ਗੁਰੂ ਹਰਿਕ੍ਰਿਸ਼ਨ ਉੱਪਰ ਉਨ੍ਹਾਂ ਦੇ ਜਨਮ ਤੋਂ ਹੀ ਮਿਹਰ ਦੀ ਦ੍ਰਿਸ਼ਟੀ ਰਖਦੇ ਸਨ। ਜਦ ਇਹ ਗੱਦੀ ਤੇ ਬੈਠੇ ਤਾਂ ਇਹ ਪੂਰੇ ਛੇ ਸਾਲਾਂ ਦੇ ਸਨ।

ਬਾਲ-ਅਵਸਥਾ ਵਿਚ ਹੀ ਉਨ੍ਹਾਂ ਅਨੇਕਾਂ ਚਮਤਕਾਰ ਵਿਖਾਏ, ਹਜ਼ਾਰਾਂ ਸ਼੍ਰਧਾਲੂ ਦੂਰੋਂ ਨੇੜਿਉਂ ਉਨ੍ਹਾਂ ਦੇ ਦਰਸ਼ਨਾਂ ਲਈ ਆਉਂਦੇ ਅਤੇ ਭੇਟਾ ਵਜੋਂ ਆਏ ਸੋਨੇ ਪੈਸੇ ਦੇ ਢੇਰ ਲਗ ਜਾਂਦੇ। ਗੁਰੂ ਘਰੋਂ ਅਨੇਕਾਂ ਬਰਕਤਾਂ ਜਾਰੀ ਹੁੰਦੀਆਂ।

ਇਕ ਦਿਨ ਗੁਰੂ ਜੀ ਦੀ ਸਵਾਰੀ ਕਿਸੇ ਜ਼ਰੂਰੀ ਕੰਮ ਜਾ ਰਹੀ ਸੀ। ਰਾਹ ਵਿਚ ਇਕ ਕੋੜ੍ਹੀ ਮਿਲਿਆ, ਉਸ ਨੂੰ ਆਪਣੇ ਚਰਨ ਕਮਲਾਂ ਦੀ ਉਂਗਲ ਛੋਹਾ ਦਿੱਤੀ। ਉਹ ਉਸੇ ਵੇਲੇ ਰਿਸ਼ਟ-ਪੁਸ਼ਟ ਹੋ ਗਇਆ। ਗੁਰੂ ਹਰਿ ਰਾਏ ਦਾ ਵੱਡਾ ਸਪੁੱਤਰ ਰਾਮ ਰਾਏ ਗੁਰਿਆਈ ਤੋਂ ਵਾਂਝਾ ਕਰ ਦਿੱਤਾ ਗਇਆ ਸੀ ਇਸ ਲਈ ਉਸ ਦੇ ਦਿਲ ਵਿਚ ਈਰਖਾ ਸੀ। ਉਸ ਨੇ ਔਰੰਗਜ਼ੇਬ ਦੇ ਦਰਬਾਰ ਵਿਚ ਹਾਜ਼ਿਰ ਹੋ ਕੇ ਅਰਜ਼ ਕੀਤੀ ਕਿ "ਗੱਦੀ ਦਾ ਅਸਲ ਹੱਕਦਾਰ ਉਹ ਹੈ। ਤੁਸੀਂ ਗੁਰੂ ਹਰਿਕ੍ਰਿਸ਼ਨ ਨੂੰ ਬੁਲਾ ਕੇ ਕਰਾ-ਮਾਤ ਵੇਖੋ, ਅਤੇ ਜੇਕਰ ਉਹ ਕੋਈ ਕਰਾਮਾਤ ਨ ਵਿਖਾਏ ਤਾਂ ਗੱਦੀ ਮੈਨੂੰ ਦਿਵਾਓ।"

ਬਾਦਸ਼ਾਹ ਨੇ ਗੁਰੂ ਹਰਿਕ੍ਰਿਸ਼ਨ ਨੂੰ ਬੁਲਵਾਇਆ ਅਤੇ ਰਾਜਾ ਜੈ ਸਿੰਘ ਸਵਾਏ ਨੂੰ ਉਨ੍ਹਾਂ ਦੇ ਸ੍ਵਾਗਤ ਲਈ ਕੀਰਤਪੁਰ ਭੇਜਿਆ। ਗੁਰੂ ਜੀ ਨੇ ਸਮੇਤ ਸਾਜ-ਸਾਮਾਨ ਦੇ

ਦਿੱਲੀ ਨੂੰ ਚਾਲੇ ਪਾਏ। ਹਜ਼ਾਰਾਂ ਸਿੱਖ ਆਪ ਦੇ ਨਾਲ ਸਨ। ਜਦ ਪਿੰਡ 'ਪੰਜੋਗੜ੍ਹ' ਜ਼ਿਲ੍ਹਾ ਅੰਬਾਲਾ ਪੁੱਜੇ ਤਾਂ ਉਥੇ ਡੇਰਾ ਕੀਤਾ, ਅਤੇ ਰੇਤ ਦੇ ਛੋਟੇ ਛੋਟੇ ਢੇਰ ਬਣਾ ਕੇ ਹੁਕਮ ਕੀਤਾ, ਕਿ ਇਥੋਂ ਸਾਰੇ ਲੋਕ ਵਾਪਸ ਚਲੇ ਜਾਣ; ਜਿਹੜਾ ਵੀ ਇਨ੍ਹਾਂ ਰੇਤ ਦੇ ਢੇਰਾਂ ਦਾ ਦਰਸ਼ਨ ਕਰੇਗਾ, ਉਸ ਨੂੰ ਸਾਡੇ ਦਰਸ਼ਨਾਂ ਦਾ ਫਲ ਨਸੀਬ ਹੋਵੇਗਾ। ਉਸ ਪਿੰਡ ਵਿਚ ਇਕ ਅਭਿਮਾਨੀ ਪੰਡਿਤ ਰਹਿੰਦਾ ਸੀ। ਉਸ ਨੇ ਦਿਲ ਵਿਚ ਕਹਿਆ, ਕਿ 'ਕ੍ਰਿਸ਼ਨ ਅਵਤਾਰ ਨੇ ਤਾਂ ਗੀਤਾ ਰਚੀ ਸੀ। ਇਨ੍ਹਾਂ (ਗੁਰੂ ਜੀ ਦਾ) ਨਾਮ ਹਰਿਕ੍ਰਿਸ਼ਨ ਜੀ ਹੈ। ਮੈਨੂੰ ਉਮੀਦ ਨਹੀਂ, ਕਿ ਇਹ ਗੀਤਾ ਦੇ ਇਕ ਸ਼ਲੋਕ ਦੇ ਵੀ ਅਰਥ ਕਰ ਸਕਣ, ਕਿਉਂਜੋ ਇਹ ਹਾਲੀ ਮਸਾਂ ਸੱਤ ਅੱਠ ਸਾਲ ਦੇ ਤਾਂ ਹਨ। ਗੁਰੂ ਜੀ ਨੇ ਉਸ ਪੰਡਿਤ ਨੂੰ ਬੁਲਾ ਕੇ ਕਹਿਆ, ਕਿ 'ਜਿਹੜਾ ਆਦਮੀ ਬਿਲਕੁਲ ਬੁੱਧੂ ਤੇ ਅਸਲੋਂ ਅਨਪੜ੍ਹ ਹੋਵੇ, ਉਸ ਨੂੰ ਸਾਡੇ ਸਾਮ੍ਹਣੇ ਲੈ ਆਓ, ਅਸੀਂ ਉਸ ਪਾਸੋਂ ਗੀਤਾ ਦੇ ਅਰਥ ਕਰਵਾ ਦਿਆਂਗੇ'। ਇਸ ਤੇ ਛੱਜੂ ਘੁਮਿਆਰ, ਜਿਹੜਾ ਬਿਲਕੁਲ ਮੂਰਖ ਤੇ ਬੇਤਮੀਜ਼ ਸੀ, ਸਾਮ੍ਹਣੇ ਲਿਆਂਦਾ ਗਇਆ। ਗੁਰੂ ਜੀ ਨੇ ਆਪਣੀ ਛੜੀ ਉਸ ਨੂੰ ਛੁਹਾਈ ਤੇ ਹੁਕਮ ਕੀਤਾ, ਕਿ ਜਿਸ ਸ਼ਲੋਕ ਦੇ ਅਰਥ ਪੰਡਿਤ ਪੁੱਛੇ, ਦੱਸ ਦੇਵੇ।' ਉਸੇ ਵੇਲੇ ਉਸ ਘੁਮਿਆਰ ਦੇ ਦਿਲ ਵਿਚ ਚਾਨਣ ਹੋ ਗਇਆ ਅਤੇ ਉਹ ਸਾਰੇ ਸ਼ਾਸਤ੍ਰਾਂ ਤੇ ਵੇਦਾਂ ਦੇ ਅਰਥ ਦੱਸਣ ਲੱਗਾ। ਇਹ ਚਮਤਕਾਰ ਵੇਖ ਕੇ ਪੰਡਿਤ ਨੇ ਗੁਰੂ ਜੀ ਦੇ ਚਰਨ ਫੜ ਲਏ ਤੇ ਸੱਚੇ ਦਿਲੋਂ ਸਿੱਖ ਬਣ ਗਇਆ।

ਜਦ ਗੁਰੂ ਜੀ ਦਿੱਲੀ ਪੁੱਜੇ ਤੇ ਉਨ੍ਹਾਂ ਜੈ ਸਿੰਘ ਪੁਰਾ ਵਿਖੇ ਉਤਾਰਾ ਕੀਤਾ ਤਾਂ ਹਜ਼ਾਰਾਂ ਲੋਕ ਦਿਨ ਰਾਤ ਉਨ੍ਹਾਂ ਦੇ ਦਰਸ਼ਨਾਂ ਨੂੰ ਆਉਂਦੇ ਅਤੇ ਲੋਕ ਪਰਲੋਕ ਦੀਆਂ ਨਿਆਮਤਾਂ ਹਾਸਿਲ ਕਰਦੇ। ਰਾਜਾ ਜੈ ਸਿੰਘ ਦੀ ਰਾਣੀ ਨੇ ਗੁਰੂ ਜੀ ਦੀ ਕਰਾਮਾਤ ਦਾ ਇਮਤਿਹਾਨ ਲੈਣਾ ਚਾਹਿਆ। ਉਸ ਨੇ ਇਕ ਸੌ ਇਸਤ੍ਰੀਆਂ ਇਕੱਠੀਆਂ ਕੀਤੀਆਂ ਤੇ ਆਪ ਗੋਲੀਆਂ ਵਰਗੇ ਮੈਲੇ ਕੱਪੜੇ ਪਾ ਕੇ ਉਨ੍ਹਾਂ ਵਿਚ ਬਹ ਗਈ ਅਤੇ ਗੁਰੂ ਜੀ ਨੂੰ ਬੁਲਵਾਇਆ, ਦਿਲ ਵਿਚ ਧਾਰਿਆ, ਕਿ ਜੇ ਇਹ ਗੁਰੂ ਜਾਣੀਜਾਣ ਹਨ ਤਾਂ ਮੇਰੀ ਝੋਲੀ ਵਿਚ ਆ ਕੇ ਬਹਣਗੇ। ਸੱਤ ਸਾਲ ਦੇ ਬਾਲਕ ਗੁਰੂ ਜਦ ਮਹਲਾਂ ਵਿਚ ਦਾਖ਼ਿਲ ਹੋਏ ਤਾਂ ਹਰ ਇਕ ਇਸਤ੍ਰੀ ਨੂੰ ਆਪਣੀ ਛੜੀ ਛੁਹਾਉਂਦੇ ਹੋਏ ਲੰਘਦੇ ਗਏ ਤੇ ਅਖ਼ੀਰ ਰਾਜਾ ਜੈ ਸਿੰਘ ਦੀ ਰਾਣੀ ਦੀ ਝੋਲੀ ਵਿਚ ਜਾ ਕੇ ਬਹ ਗਏ ਅਤੇ ਰਾਜਾ ਨੂੰ ਸੰਬੋਧਨ ਕਰਦੇ ਹੋਏ ਗੁੱਸੇ ਹੋਏ ਕਿ ਅਜੇਹੀ ਕਾਰਵਾਈ ਸਾਡੀ ਕਰਾਮਾਤ ਦੀ ਅਜ਼ਮਾਇਸ਼ ਵਜੋਂ ਕਿਉਂ ਕੀਤੀ ਗਈ? ਰਾਜਾ ਨੇ ਭੁੱਲ ਬਖ਼ਸ਼ਵਾਈ ਤੇ ਖ਼ਿਮਾ ਦਾ ਜਾਚਕ ਹੋਇਆ।

ਰਾਜਾ ਜੈ ਸਿੰਘ ਤੇ ਦੂਜੇ ਅਮੀਰਾਂ ਨੇ ਬਾਦਸ਼ਾਹ ਔਰੰਗਜੇਬ ਦੇ ਦਰਬਾਰ ਵਿਚ ਗੁਰੂ ਜੀ ਦੀ ਬਹੁਤ ਉਪਮਾ ਤੇ ਪ੍ਰਸ਼ੰਸਾ ਕੀਤੀ ਅਤੇ ਕਹਿਆ ਕਿ ਉਹ ਹੀ ਗੱਦੀ ਦੇ ਯੋਗ ਤੇ ਹੱਕਦਾਰ ਹਨ। ਰਾਮ ਰਾਏ ਉਸ ਵੇਲੇ ਹਾਜ਼ਿਰ ਸੀ, ਉਸ ਨੇ ਸਰਾਪ ਦਿੱਤਾ, ਕਿ ਇਹ ਬਾਲਕ ਸੀਤਲਾ ਦਾ ਸ਼ਿਕਾਰ ਹੋਵੇਗਾ, ਇਹ ਗੱਲ ਸੁਣ ਕੇ ਬਾਦਸ਼ਾਹ ਤੇ ਹੋਰ ਦਰਬਾਰੀ ਬਹੁਤ ਨਾਰਾਜ਼ ਹੋਏ। ਜਦ ਲੋਕਾਂ ਨੇ ਇਹ ਸੁਣਿਆ ਤਾਂ ਗੁਰੂ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਕਿ ਉਹ ਵੀ ਰਾਮ ਰਾਏ ਨੂੰ ਸਰਾਪ ਦੇਣ। ਗੁਰੂ ਜੀ ਨੇ ਸੁਭਾਵਿਕ ਕਹਿਆ, ਕਿ

ਰਾਮ ਰਾਇ ਸਾਰੀ ਉਮਰ ਸੜਦਾ ਬਲਦਾ ਅਤੇ ਔਤਰਾ ਰਹੇਗਾ। ਇਸੇ ਤਰ੍ਹਾਂ ਹੀ ਹੋਇਆ। ਰਾਮ ਰਾਇ ਸਾਰੀ ਉਮਰ ਗੱਦੀ ਦੀ ਤ੍ਰਿਸ਼ਨਾ ਵਿਚ ਰਹਿਆ ਅਤੇ ਈਰਖਾ ਦੀ ਅੱਗ ਵਿਚ ਸੜਦਾ ਰਹਿਆ। ਉਸ ਦੇ ਔਲਾਦ ਵੀ ਕੋਈ ਨਾ ਹੋਈ। ਬਾਦਸ਼ਾਹ ਦੇ ਹੁਕਮ ਅਨੁਸਾਰ ਰਾਜਾ ਜੈ ਸਿੰਘ ਨੇ ਬਹੁਤ ਕੋਸ਼ਿਸ਼ ਕੀਤੀ ਕਿ ਗੁਰੂ ਜੀ ਬਾਦਸ਼ਾਹ ਨਾਲ ਮੁਲਾਕਾਤ ਕਰਨ, ਪਰੰਤੂ ਗੁਰੂ ਜੀ ਨੇ ਕਹਿਆ ਕਿ ਉਹ ਬਾਦਸ਼ਾਹ ਦਾ ਮੂੰਹ ਵੀ ਨਹੀਂ ਵੇਖਣਾ ਚਾਹੁੰਦੇ।

ਇਕ ਦਿਨ ਇਕ ਸ਼ਹਜ਼ਾਦਾ ਇਕ ਜਵਾਹਰ ਭੇਟਾ ਲੈ ਕੇ ਆਇਆ ਅਤੇ ਹਜ਼ੂਰੀ ਵਿਚ ਪੇਸ਼ ਹੋਣ ਦੀ ਆਗਿਆ ਮੰਗੀ। ਗੁਰੂ ਜੀ ਨੇ ਪਰਦੇ ਪਿਛੇ ਬਹ ਕੇ ਉਸ ਨਾਲ ਗੱਲ-ਬਾਤ ਕੀਤੀ ਪਰ ਸਾਮ੍ਹਣੇ ਨ ਬੁਲਾਇਆ। ਜਦ ਬਾਦਸ਼ਾਹ ਨੇ ਮੁਲਾਕਾਤ ਲਈ ਵਾਰ ਵਾਰ ਕਹਿਆ, ਤਾਂ ਬੀਮਾਰੀ ਤੇ ਬੁਖਾਰ ਦੀ ਹਾਲਤ ਵਿਚ ਗੁਰੂ ਜੀ ਨੇ ਜਮਨਾ ਕੰਢੇ ਆਪਣੇ ਤੰਬੂ ਗਡਵਾ ਦਿੱਤੇ ਅਤੇ ਆਪਣੇ ਵੱਡੇ ਭਰਾ ਰਾਮ ਰਾਇ ਦੇ ਬਚਨਾਂ ਨੂੰ ਸਿੱਧ ਕਰਨ ਲਈ ਆਪਣੇ ਉੱਪਰ ਸੀਤਲਾ ਨੂੰ ਬੁਲਾ ਲਇਆ। ਜਦ ਸੀਤਲਾ ਦਾ ਜੋਸ਼ ਵਧਿਆ ਤਾਂ ਇਕ ਭਾਰੀ ਯੱਗ ਕੀਤਾ ਤੇ ਹਜ਼ਾਰਾਂ ਰੁਪਏ ਦਾ ਕੜਾਹ ਪ੍ਰਸ਼ਾਦਿ ਵੰਡਿਆ। ਆਪਣੀ ਮਾਤਾ ਨੂੰ ਗਿਆਨ ਦਿੱਤਾ ਅਤੇ ਸ਼੍ਰੀਫਲ ਤੇ ਪੰਜ ਪੈਸੇ ਗੁਰਿਆਈ ਦੇ ਸਿਪੁਰਦ ਕੀਤੇ ਅਤੇ ਬਚਨ ਕੀਤਾ ਕਿ 'ਇਹ ਭੇਟਾ ਅਮਾਨਤ ਹੈ, ਇਹ ਉਨ੍ਹਾਂ ਨੂੰ ਦੇਣੀ ਜਿਹੜੇ ਪਿੰਡ ਬਕਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿਚ ਰਹਿੰਦੇ ਹਨ। ਇੰਨੀ ਗੱਲ ਕਰ ਕੇ ਆਪ ਚੇਤ ਸੁਦੀ ਚੌਦਾਂ ਸੰਮਤ ੧੭੨੧ ਨੂੰ ਅੱਧੀ ਰਾਤ ਵੇਲੇ ਦਿੱਲੀ ਵਿਖੇ ਜਮਨਾ ਕੰਢੇ ਇਸ ਸੰਸਾਰ ਅਸਾਰ ਨੂੰ ਛੱਡ ਕੇ ਸੱਚ-ਖੰਡ ਪਧਾਰ ਗਏ। ਉਨ੍ਹਾਂ ਦੇ ਜੋਤੀ-ਜੋਤ ਸਮਾਉਣ ਪਿਛੋਂ ਆਕਾਸ਼ ਤੋਂ ਆਵਾਜ਼ ਆਈ ਕਿ 'ਬਿਲਕੁਲ ਰੋਵੋ ਨਾ, ਕਿਉਂਜੋ ਅਸੀਂ ਆਪਣੇ ਉੱਚੇ ਤੇ ਪਵਿੱਤਰ ਅਮਰ ਅਸਥਾਨ ਤੇ ਪੁੱਜ ਗਏ ਹਾਂ।'

ਗੁਰੂ ਜੀ ਨੇ ਸੱਤ ਸਾਲ, ਅੱਠ ਮਹੀਨੇ ਤੇ ਪੰਜ ਦਿਨ ਦੀ ਉਮਰ ਭੋਗੀ ਅਤੇ ਦੋ ਸਾਲ ਪੰਜ ਮਹੀਨੇ ਤੇ ਉੱਨੀ ਦਿਨ ਗੁਰਿਆਈ ਕੀਤੀ।

## ਨੌਵੇਂ ਗੁਰੂ ਤੇਗ ਬਹਾਦਰ ਜੀ ਦਾ ਹਾਲ

ਇਹ ਗੁਰੂ ਖਾਲਸਾ ਪੰਥ ਦੇ ਨੌਵੇਂ ਪ੍ਰਾਤਸ਼ਾਹ ਹਨ। ਸਿੱਖ ਧਰਮ ਦੇ ਪ੍ਰਮਾਣਿਕ ਗ੍ਰੰਥਾਂ ਵਿਚ ਇਨ੍ਹਾਂ ਦੇ ਜਨਮ ਦਾ ਹਾਲ ਇਸ ਤਰ੍ਹਾਂ ਲਿਖਿਆ ਮਿਲਦਾ ਹੈ, ਕਿ ਪਿਛਲੇ ਜ਼ਮਾਨੇ ਵਿਚ ਭੀਲ ਸੁਹੇਲ ਰਾਕਸ਼ ਤੇ ਦੇਵੀ ਦੇ ਵਿਚਕਾਰ ਇਕ ਜੰਗ ਹੋਈ। ਦੇਵੀ ਯੁੱਧ ਕਰਨ ਉਪਰੰਤ ਆਰਾਮ ਦੀ ਨੀਅਤ ਨਾਲ ਇਕ ਪਹਾੜ ਦੀ ਖੁੰਦਰ ਵਿਚ ਆ ਗਈ। ਉਸ ਖੁੰਦਰ ਦੇ ਮੂੰਹ ਅੱਗੇ ਇਕ ਤਪੀਸ਼ਰ ਰੱਬ ਦੀ ਭਗਤੀ ਵਿਚ ਸਮਾਧੀ ਲਾਈ ਬੈਠਾ ਸੀ। ਦੇਵੀ ਨੇ ਉਸ ਨੂੰ ਹੁਕਮ ਦਿੱਤਾ ਕਿ ਜਦ ਤਕ ਉਹ ਆਰਾਮ ਵਿਚ ਹੋਵੇ, ਉਹ ਰਾਕਸ਼ਾਂ ਨੂੰ ਰੋਕੀ ਰੱਖੇ ਤਾਂ ਜੋ ਉਹ ਬੇਆਰਾਮ ਨ ਕਰਨ। ਇਹ ਕਹ ਕੇ ਦੇਵੀ ਤਾਂ ਖੁੰਦਰ ਵਿਚ ਚਲੀ ਗਈ ਅਤੇ ਰਾਕਸ਼ ਮਾਰੋ ਮਾਰ ਕਰਦੇ ਹੋਏ ਖੁੰਦਰ ਦੇ ਮੂੰਹ ਤੇ ਆ ਗਏ। ਤਪੀਸ਼ਰ ਨੇ ਬਥੇਰਾ ਰੋਕਿਆ ਪਰ ਰਾਕਸ਼ ਬਾਜ਼ ਨ ਆਏ। ਤਦ ਤਪੀਸ਼ਰ ਨੇ ਆਪਣਾ ਸ਼ੇਰ ਦੀ ਖੱਲ ਵਾਲਾ ਬਿਸਤਰਾ ਝਾੜਿਆ, ਜਿਸ ਵਿਚੋਂ ਇਕ ਲੜਕਾ ਪੈਦਾ ਹੋਇਆ ਜਿਹੜਾ ਬਹਾਦਰੀ ਤੇ ਦਲੇਰੀ ਵਿਚ

ਬੇਮਿਸਾਲ ਸੀ। ਉਸ ਨੇ ਰਾਕਸ਼ਾਂ ਨਾਲ ਜੰਗ ਛੇੜੀ ਅਤੇ ਸੈਂਕੜੇ ਸਾਲ ਲੜਦਾ ਰਹਿਆ। ਜਦ ਦੇਵੀ ਜਾਗੀ ਅਤੇ ਖੁੰਦਰ ਵਿਚੋਂ ਬਾਹਰ ਨਿਕਲੀ ਤਾਂ ਵੇਖਿਆ ਕਿ ਉਹ ਬਹਾਦਰ ਲੜਕਾ ਰਾਕਸ਼ਾਂ ਨਾਲ ਹਾਲੀ ਵੀ ਲੜ ਰਹਿਆ ਹੈ। ਦੇਵੀ ਆਪ ਵੀ ਬੜੀ ਸੂਰਮਤਾਈ ਨਾਲ ਲੜੀ ਤੇ ਰਾਕਸ਼ਾਂ ਨੂੰ ਭਜਾ ਦਿੱਤਾ ਅਤੇ ਉਸ ਕੁਦਰਤੀ ਸੂਰਮੇ ਨੂੰ ਗਲ ਨਾਲ ਲਾ ਲਇਆ ਅਤੇ ਜੀਭ ਨਾਲ ਚਟਿਆ ਤੇ ਬੜੀ ਰਾਜ਼ੀ ਤੇ ਪ੍ਰਸੰਨ-ਚਿਤ ਹੋਈ। ਦੇਵੀ ਨੇ ਉਸ ਸੂਰਮੇ ਦਾ ਨਾਮ 'ਦੁਸ਼ਟ ਦਮਣ' ਰਖਿਆ ਤੇ ਬਚਨ ਦਿੱਤਾ ਕਿ ਜਦ ਵੀ ਉਹ ਉਸ ਨੂੰ ਯਾਦ ਕਰੇਗਾ, ਉਹ ਉਸੇ ਵੇਲੇ ਉਸ ਦੇ ਕੋਲ ਪਹੁੰਚ ਜਾਇਆ ਕਰੇਗੀ। 'ਦੁਸ਼ਟ ਦਮਣ" ਦੇਵੀ ਤੋਂ ਵਿਦਾ ਹੋ ਕੇ ਤਪੀਸ਼ਰ ਦੀ ਆਗਿਆ ਨਾਲ ਆਪਣੇ ਪਿਤਾ ਦੇ ਕੁੰਡ ਪਰਬਤ ਤੇ ਜਾ ਕੇ ਸਮਾਧੀ ਵਿਚ ਬਹ ਗਇਆ ਅਤੇ ਉਪਰੋਕਤ ਤਪੀਸ਼ਰ ਨੂੰ ਅਕਾਲ ਪੁਰਖ ਵਲੋਂ ਹੁਕਮ ਹੋਇਆ ਕਿ ਉਹ ਗੁਰੂ ਨਾਨਕ ਦੀ ਗੱਦੀ ਦੇ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਦੇ ਘਰ ਜਾ ਕੇ ਜਨਮ ਧਾਰੇ ਤਾਂ ਜੋ ਗੱਦੀ ਦਾ ਨੌਵਾਂ ਉਤਰਾਧਿਕਾਰੀ ਬਣ ਸਕੇ। ਇਸ ਤਰ੍ਹਾਂ ਵੈਸਾਖ ਵਦੀ ਪੰਜਵੀਂ ਸੰਮਤ ੧੬੭੮ ਨੂੰ ਸ਼ੁਕਰਵਾਰ ਡੇਢ ਪਹਰ ਰਾਤ ਰਹਿੰਦੀ ਸਮੇਂ ਉਹ ਤਪੀਸ਼ਰ ਤੇਗ਼ ਬਹਾਦਰ ਨਾਮ ਰਖਵਾ ਕੇ ਇਸ ਸੰਸਾਰ ਵਿਚ ਆਇਆ। ਗੁਰੂ ਹਰਿ ਗੋਬਿੰਦ ਜੀ ਨੇ ਇਸ ਬਾਲਕ ਦੇ ਜਨਮ ਧਾਰਣ ਤੇ ਬੜੀ ਖੁਸ਼ੀ ਪ੍ਰਗਟ ਕੀਤੀ ਅਤੇ ਫਰਮਾਇਆ ਕਿ ਇਹ ਬਾਲਕ ਆਪਣੇ ਸਮੇਂ ਵਿਚ ਗਿਆਨ ਧਿਆਨ ਤੇ ਜਪ ਤਪ ਵਿਚ ਸਾਰੀ ਦੁਨੀਆ ਵਿਚ ਪ੍ਰਸਿੱਧ ਹੋਵੇਗਾ, ਜਿਸ ਦੇ ਨਾਲ ਦਾ ਹੋਰ ਕੋਈ ਵਿਅਕਤੀ ਨਹੀਂ ਹੋਵੇਗਾ। ਜਦ ਵੱਡੇ ਹੋਏ ਤਾਂ ਗੁਰੂ ਹਰਿਗੋਬਿੰਦ ਜੀ ਦੀ ਆਗਿਆ ਅਨੁਸਾਰ ਪਿੰਡ ਬਕਾਲੇ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਸਮੇਤ ਆਪਣੀ ਮਾਤਾ ਜੀ (ਬੀਬੀ ਨਾਨਕੀ) ਦੇ ਰਹਣ ਲੱਗੇ। ਉਨ੍ਹਾਂ ਦਾ ਸ਼ੁਭ-ਵਿਆਹ ਸੰਮਤ ੧੬੭੬ ਵਿਚ ਕਰਤਾਰਪੁਰ ਵਿਖੇ ਇਕ ਖੱਤਰੀ ਦੇ ਘਰ ਹੋਇਆ। ਛੋਟੀ ਉਮਰ ਤੋਂ ਹੀ ਗੁਰੂ ਜੀ ਭਜਨ ਬੰਦਗੀ ਵਿਚ ਰੁੱਝੇ ਰਹਿੰਦੇ। ਉਹ ਦੁਨੀਆ ਤੋਂ ਉਪਰਾਮਚਿਤ, ਅੱਡਰੇ ਤੇ ਬੇਨਿਆਜ਼ ਰਹਣਾ ਚਾਹੁੰਦੇ ਸਨ।

ਜਦ ਗੁਰੂ ਹਰਿਕ੍ਰਿਸ਼ਨ ਜੀ ਨੇ ਦਿੱਲੀ ਵਿਖੇ ਜੋਤੀ-ਜੋਤ ਸਮਾਉਣ ਵੇਲੇ ਗੁਰਿਆਈ ਦੇ ਪੰਜ ਪੈਸੇ ਤੇ ਸ੍ਰੀਫਲ ਦੇ ਕੇ ਆਗਿਆ ਕੀਤੀ ਸੀ, ਕਿ "ਪਿੰਡ ਬਕਾਲੇ ਜਾਓ, ਕਿਉਂ ਜੋ ਗੱਦੀ ਦੇ ਮਾਲਿਕ ਉਥੇ ਹਨ" ਤਾਂ ਸਾਰੇ ਸਿੱਖ ਸੇਵਕ ਹੋਣ ਵਾਲੇ ਗੁਰੂ ਦੀ ਭਾਲ ਵਿਚ ਪਿੰਡ ਬਕਾਲੇ ਪਹੁੰਚੇ ਸਨ। ਉਸ ਵੇਲੇ ਇਹ ਗੁਰੂ ਜੀ (ਗੁਰੂ ਤੇਗ਼ ਬਹਾਦਰ) ਸਭ ਤੋਂ ਲੁਕ-ਛਿਪ ਕੇ ਇਕ ਨੁੱਕਰੇ ਰਹਿੰਦੇ ਸਨ ਅਤੇ ਗੁਰੂ ਬਣਨ ਦੀ ਕੋਈ ਇੱਛਾ ਨਹੀਂ ਰਖਦੇ ਸਨ। ਉਸ ਵੇਲੇ ਕਰਤਾਰਪੁਰ, ਗੁਰੂ ਹਰਿ ਸਹਾਏ ਆਦਿ ਤੋਂ ਬਕਾਲੇ ਆ ਕੇ ਸੋਢੀ ਸਾਹਿਬਾਨ ਗੁਰਿਆਈ ਦੇ ਦਾਅਵੇਦਾਰ ਬਣ ਗਏ ਤੇ ਉਥੇ ਬਾਈ ਗੱਦੀਆਂ ਕਾਇਮ ਹੋ ਗਈਆਂ। ਸਾਰੇ ਗੱਦੀਦਾਰ ਆਪਣੇ ਆਪਣੇ ਸ਼ਾਮਿਆਨੇ ਗੱਡ ਕੇ ਤੇ ਬਾਹਰ ਚੋਬਦਾਰਾਂ ਨੂੰ ਸੋਨੇ ਚਾਂਦੀ ਦੀਆਂ ਚੋਬਾਂ ਹੱਥਾਂ ਵਿਚ ਫੜਾ ਕੇ ਆਪ ਦਰਬਾਰ ਲਾ ਕੇ ਬਹ ਗਏ। ਜਿਹੜਾ ਵੀ ਸਿੱਖ ਸੇਵਕ ਆਉਂਦਾ, ਬਾਈ ਥਾਂ ਭੇਟਾ ਦੇ ਦੇ ਕੇ ਥੱਕ ਜਾਂਦਾ। ਅਖ਼ੀਰ ਇਕ ਸਿੱਖ ਮੱਖਨ ਸ਼ਾਹ ਲੁਬਾਣਾ ਦੱਖਣੀ ਆਇਆ ਉਸ ਦੇ ਇਕ ਲੱਖ ਬਲਦ ਵਿਉਪਾਰ ਤੇ ਚਲਦੇ ਸਨ ਤੇ ਇਕ ਸੌ ਸ਼ਸਤ੍ਰਬਧ ਸਿਪਾਹੀ ਉਸ ਦੇ ਨਾਲ ਰਹਿੰਦੇ ਸਨ। ਉਸ ਨੇ

ਦਸਵੰਧ ਵਜੋਂ ਪੰਜ ਸੌ ਮੁਹਰਾਂ ਭੇਟਾ ਕਰਨੀਆਂ ਸਨ। ਉਹ ਹਰ ਇਕ ਸੋਢੀ ਸਾਹਿਬ ਦੀ ਸੇਵਾ ਵਿਚ ਹਾਜ਼ਿਰ ਹੋਇਆ ਅਤੇ ਪੰਜ ਪੰਜ ਮੁਹਰਾਂ ਭੇਟਾ ਕਰਦਾ ਗਇਆ। ਅਖੀਰ ਜਦ ਗੁਰੂ ਤੇਗ ਬਹਾਦਰ ਦੀ ਸੇਵਾ ਵਿਚ ਪੁੱਜਾ ਅਤੇ ਪੰਜ ਮੁਹਰਾਂ ਭੇਟਾ ਕਰਨ ਲੱਗਾ, ਤਾਂ ਗੁਰੂ ਜੀ ਨੇ ਕਹਿਆ, ਕਿ "ਤੂੰ ਤਾਂ ਪੰਜ ਸੌ ਮੁਹਰਾਂ ਭੇਟਾ ਕਰਨੀਆਂ ਸਨ, ਇਹ ਪੰਜ ਮੁਹਰਾਂ ਕਿਉਂ ਪੇਸ਼ ਕਰ ਰਹਿਆ ਹੈਂ ?' ਇਹ ਬਚਨ ਸੁਣ ਕੇ ਮੱਖਨ ਸ਼ਾਹ ਅਤਿ ਪਿਆਰ ਤੇ ਚਾਉ ਵਿਚ ਮਸਤ ਹੋ ਗਇਆ ਤੇ ਝੱਟ ਪੱਟ ਪੰਜ ਸੌ ਮੁਹਰਾਂ ਭੇਟਾ ਕੀਤੀਆਂ ਤੇ ਬੇਨਤੀ ਕੀਤੀ ਕਿ 'ਸੱਚੇ ਪਾਤਸ਼ਾਹ ! ਆਪ ਲੁਕ ਕੇ ਕਿਉਂ ਬੈਠੇ ਹੋ ? ਸਾਰੀਆਂ ਸੰਗਤਾਂ ਆਪ ਦੇ ਦਰਸ਼ਨਾਂ ਲਈ ਬਿਹਬਲ ਹਨ'। ਗੁਰੂ ਜੀ ਨੇ ਫ਼ਰਮਾਇਆ ਕਿ 'ਗੁਰਿਆਈ ਦਾ ਵੱਡਾ ਭਾਰ ਹੈ, ਸਾਡੇ ਕੋਲੋਂ ਚੁਕਿਆ ਨਹੀਂ ਜਾਂਦਾ, ਇਸ ਲਈ ਸਾਨੂੰ ਲੁਕ-ਛਿਪ ਕੇ ਹੀ ਜੀਵਨ ਬਤੀਤ ਕਰਨਾ ਪ੍ਰਵਾਨ ਹੈ, ਅਤੇ ਜਿਹੜਾ ਸਾਨੂੰ ਪ੍ਰਗਟ ਕਰੇਗਾ, ਉਸ ਦਾ ਮੂੰਹ ਕਾਲਾ ਹੋਵੇਗਾ।' ਇਹ ਸੁਣ ਕੇ ਮੱਖਨ ਸ਼ਾਹ ਆਪਣਾ ਮੂੰਹ ਆਪ ਕਾਲਾ ਕਰ ਕੇ ਇਕ ਉੱਚੇ ਮਕਾਨ ਤੇ ਚੜ੍ਹ ਗਇਆ ਤੇ ਇਕ ਲੰਮੇ ਬਾਂਸ ਨਾਲ ਨਿਸ਼ਾਨ ਦੇ ਤੌਰ ਤੇ ਕੱਪੜਾ ਬੰਨ੍ਹ ਕੇ ਫੇਰਨ ਲੱਗਾ ਅਤੇ ਉੱਚੀ ਉੱਚੀ ਪੁਕਾਰਨ ਲੱਗਾ ਕਿ 'ਹੇ ਭੁੱਲੀ ਤੇ ਔਝੜ ਪਈ ਸਿੱਖ ਸੰਗਤ ! ਇਧਰ ਆਓ, ਗੁਰ ਲਾਧੋ ਰੇ !' ਸਾਰੇ ਸਿੱਖ ਸੇਵਕਾਂ ਨੇ ਉਸ ਦੀ ਇਹ ਪੁਕਾਰ ਸੁਣੀ ਤੇ ਉਪਰ ਨੂੰ ਦੌੜਦੇ ਆਏ। ਮੱਖਨ ਸ਼ਾਹ ਜਦ ਮਕਾਨ ਦੀ ਛੱਤ ਤੋਂ ਹੇਠਾਂ ਉਤਰਿਆ ਤਾਂ ਗੁਰੂ ਜੀ ਨੇ ਉਸ ਨੂੰ ਗਲ ਨਾਲ ਲਾ ਲਇਆ ਤੇ ਖੁਸ਼ੀ ਤੇ ਪਿਆਰ ਦੇ ਅਥਰੂਆਂ ਨਾਲ ਉਸ ਦੇ ਮੂੰਹ ਦੀ ਕਾਲਖ ਧੋ ਦਿੱਤੀ ਅਤੇ ਨੇਕ ਪ੍ਰੀਨਾਮ ਲਈ ਅਸੀਸ ਦਿੱਤੀ। ਉਸੇ ਵੇਲੇ ਹਜ਼ਾਰਾਂ ਸਿੱਖ ਸੇਵਕ ਗੁਰੂ ਜੀ ਦੀ ਸੇਵਾ ਵਿਚ ਹਾਜ਼ਿਰ ਹੋਏ ਤੇ ਨਕਦੀ ਤੇ ਸੋਨੇ ਚਾਂਦੀ ਦੇ ਗਹਣਿਆਂ ਦੇ ਢੇਰ ਲਗ ਗਏ। ਕਰਤਾਰਪੁਰ ਦਾ ਸੋਢੀ ਧੀਰ ਮਲ ਇਹ ਵੇਖ ਕੇ ਸੜ-ਬਲ ਗਇਆ ਤੇ ਉਸ ਨੇ ਆਪਣੇ ਸਿਪਾਹੀਆਂ ਦੀ ਮਦਦ ਨਾਲ ਤੇਗ਼ ਬਹਾਦਰ ਦਾ ਡੇਰਾ ਲੁੱਟ ਲਇਆ ਅਤੇ ਇਕ ਰੰਗਰੇਟੇ ਸਿੱਖ ਪਾਸੋਂ ਗੋਲੀ ਚਲਵਾ ਦਿੱਤੀ ਪਰ ਖ਼ੈਰ ਗੁਜ਼ਰੀ, ਉਸ ਦਾ ਨਿਸ਼ਾਨਾ ਚੁਕ ਗਇਆ। ਇਹ ਹਾਲ ਵੇਖ ਕੇ ਮੱਖਨ ਸ਼ਾਹ ਸਮੇਤ ਆਪਣੇ ਨੌਕਰਾਂ ਤੇ ਸਿਪਾਹੀਆਂ ਦੇ ਉਥੇ ਆ ਪੁੱਜਾ ਅਤੇ ਜਵਾਬੀ ਕਾਰਵਾਈ ਕਰ ਕੇ ਲੁੱਟਿਆ ਗਇਆ ਮਾਲ ਵਾਪਸ ਲੈ ਲਇਆ ਤੇ ਧੀਰ ਮੱਲ ਨੂੰ ਕਰਤਾਰਪੁਰੋਂ ਕਢਵਾ ਦਿੱਤਾ। ਪਰੰਤੂ ਗੁਰੂ ਜੀ ਨੇ ਜਿਹੜਾ ਸਾਮਾਨ ਜਾਂ ਨਕਦ ਮਾਲ ਧੀਰ ਮੱਲ ਨੇ ਲੁਟਿਆ ਸੀ, ਉਸ ਨੂੰ ਵਾਪਸ ਦੇ ਦਿੱਤਾ ਤੇ ਕਹਿਆ ਕਿ 'ਸਾਨੂੰ ਇਸ ਸਾਮਾਨ ਦੀ ਲੋੜ ਨਹੀਂ, ਉਸੇ ਹਿਰਸੀ ਦੀ ਹਿਰਸ ਪੂਰੀ ਹੋਣ ਦਿਓ ! ਅਸਾਂ ਕੋਈ ਧੰਨ ਦੌਲਤ ਜਮ੍ਹਾ ਕਰਨ ਲਈ ਇਹ ਹੱਟੀ ਨਹੀਂ ਪਾਈ।'

ਇਸ ਤੋਂ ਪਿਛੋਂ ਗੁਰੂ ਜੀ ਮੱਖਨ ਸ਼ਾਹ ਸਮੇਤ ਅੰਮ੍ਰਿਤਸਰ ਦੇ ਇਸ਼ਨਾਨ ਲਈ ਆਏ। ਅੰਮ੍ਰਿਤਸਰ ਦੇ ਪੁਜਾਰੀਆਂ ਨੇ ਦਰਬਾਰ ਸਾਹਿਬ ਦਾ ਦਰਸ਼ਨੀ ਦਰਵਾਜ਼ਾ ਬੰਦ ਕਰ ਲਇਆ। ਗੁਰੂ ਜੀ ਇਸ਼ਨਾਨ ਕਰ ਕੇ ਅਕਾਲ ਤਖ਼ਤ ਸਾਮ੍ਹਣੇ ਭੇਟਾ ਚੜ੍ਹਾ ਕੇ ਤੇ ਅਕਾਲ ਬੁੰਗੇ ਦੀ ਇਕ ਨੁਕਰੇ ਥੜੇ ਉਤੇ ਦੋ ਘੰਟੇ ਠਹਰ ਕੇ ਵਾਪਸੀ ਲਈ ਸਵਾਰ ਹੋ ਗਏ। ਹੁਣ ਤਕ ਉਹ ਪਵਿੱਤਰ ਥੜਾ ਲੋਕਾਂ ਲਈ ਪੂਜਾ ਦਾ ਅਸਥਾਨ ਮੰਨਿਆ ਜਾਂਦਾ

ਹੈ । ਜਦ ਦਰਿਆ ਬਿਆਸ ਤੋਂ ਲੰਘਣ ਲੱਗੇ ਤਾਂ ਗੁਰੂ ਅਰਜਨ ਦੇਵ ਜੀ ਦੇ ਹਸਤਾਖ਼ਰਾਂ ਵਾਲਾ ਕਲਮੀ ਆਦਿ ਗ੍ਰੰਥ ਵੇਖ ਕੇ ਹੁਕਮ ਦਿੱਤਾ, ਕਿ ਇਹ ਗ੍ਰੰਥ ਧੀਰ ਮੱਲ ਦੀ ਲੁੱਟ ਵਿਚ ਆਇਆ ਸੀ, ਇਸ ਲਈ ਉਸ ਨੂੰ ਮੋੜ ਦੇਣਾ ਚਾਹੀਦਾ ਹੈ, ਕਿਉਂਕਿ ਉਹ ਇਸ ਗ੍ਰੰਥ ਦੀ ਚਿੰਤਾ ਵਿਚ ਬਹੁਤ ਪਰੇਸ਼ਾਨ ਹੈ ਅਤੇ ਅੱਗੋਂ ਲਈ ਅਜੇਹੇ ਕੰਮ ਤੋਂ ਤੋਬਾ ਕਰਦਾ ਹੈ । ਇਹ ਕਹ ਕੇ ਗੁਰੂ ਜੀ ਨੇ ਆਦਿ ਗ੍ਰੰਥ ਦੀ ਉਸ ਬੀੜ ਨੂੰ ਦਰਿਆ ਦੇ ਹਵਾਲੇ ਕਰ ਦਿੱਤਾ ਤੇ ਦਰਿਆ ਨੂੰ ਹੁਕਮ ਦਿੱਤਾ ਕਿ ਉਹ ਇਸ ਅਮਾਨਤ ਨੂੰ ਧੀਰ ਮਲ ਤਕ ਪਹੁੰਚਾ ਦੇਵੇ ਅਤੇ ਧੀਰ ਮੱਲ ਨੂੰ ਅਖਵਾ ਭੇਜਿਆ ਕਿ ਉਹ ਆਪਣੀ ਅਮਾਨਤ ਦਰਿਆ ਪਾਸੋਂ ਲੈ ਲਵੇ । ਧੀਰ ਮੱਲ ਨੇ ਇਸ ਕੰਮ ਲਈ ਕਰਤਾਰਪੁਰ ਵਿਖੇ ਦਰਿਆ ਵਿਚ ਮਰਜੀਵੜੇ ਭੇਜੇ ਤੇ ਗ੍ਰੰਥ ਸਾਹਿਬ ਦੀ ਬੀੜ ਕੱਢਵਾ ਲਈ ਤੇ ਬੜੀ ਭਾਰੀ ਸੰਗਤ ਨਾਲ ਕੰਢੇ ਉਤੇ ਉਸ ਬੀੜ ਦੇ ਦਰਸ਼ਨ ਕੀਤੇ । ਕੇਵਲ ਹਾਸ਼ੀਆ ਥੋੜਾ ਬਹੁਤ ਸੈਲਾਬਿਆ ਗਇਆ ਸੀ । ਹੁਣ ਤਕ ਉਹ ਬੀੜ ਉਸੇ ਖ਼ਾਨਦਾਨ ਵਿਚ ਹੈ ।

ਅਨੰਦਪੁਰ ਸ਼ਹਰ ਗੁਰੂ ਤੇਗ਼ ਬਹਾਦਰ ਜੀ ਨੇ ਆਬਾਦ ਕੀਤਾ । ਜਦ ਸ਼ਹਰ ਆਬਾਦ ਹੋ ਗਇਆ ਤਾਂ ਪੂਰਬ ਦੇਸ਼ ਦੇ ਭਰਮਣ ਦਾ ਨਿਸ਼ਚਾ ਕੀਤਾ । ਗੁਰੂ ਜੀ ਦੀ ਸਵਾਰੀ ਨਾਲ ਲਗ ਪਗ ਇਕ ਸੌ ਘੋੜ ਸਵਾਰ, ਸੈਂਕੜੇ ਸਿਖ ਸੇਵਕ, ਘਰ ਦੇ ਜੀਅ, ਅਥਵਾ ਜ਼ਨਾਨਾ ਸਵਾਰੀਆਂ, ਗੁਰੂ ਜੀ ਦੀ ਮਾਤਾ ਬੀਬੀ ਨਾਨਕੀ ਜੀ ਤੇ ਗੁਰੂ ਜੀ ਦੇ ਮਹਲ (ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ) ਸਨ । ਪਹਲਾਂ ਆਪ ਪਟਨਾ ਸ਼ਹਰ ਵਿਖੇ ਜਾ ਕੇ ਉਤਰੇ ਜਿਥੇ ਹੁਣ ਇਕ ਬਹੁਤ ਵੱਡਾ ਗੁਰਦੁਆਰਾ ਬਣਿਆ ਹੋਇਆ ਹੈ। ਗੁਰੂ ਜੀ ਘਰ ਦੇ ਸਾਰੇ ਜੀਅ ਪਟਨਾ ਛੱਡ ਕੇ ਆਪ ਆਸਾਮ ਆਦਿ ਦੇਸ਼ਾਂ ਦੀ ਸੈਰ ਨੂੰ ਚਲੇ ਗਏ ਅਤੇ ਵੱਡੇ ਵੱਡੇ ਹਿੰਦੂ ਰਾਜਿਆਂ ਨੂੰ ਧਰਮ ਦੀ ਰੱਖਿਆ ਹਿਤ ਸਹਾਇਤਾ ਦਿੱਤੀ । ਆਸਾਮ ਦੇ ਬੇਔਲਾਦ ਰਾਜੇ ਨੂੰ ਔਲਾਦ ਵਰਦਾਨ ਕੀਤੀ । ਉਥੇ ਹੀ ਗੁਰੂ ਜੀ ਨੂੰ ਸ਼ੁਭ ਸੂਚਨਾ ਮਿਲੀ ਕਿ ਉਨ੍ਹਾਂ ਦੇ ਬਖਸ਼ਿਸ਼ਾਂ ਭਰੇ ਗ੍ਰਹ ਵਿਖੇ ਨੇਕ ਸਪੁੱਤਰ ਅਰਥਾਤ ਦਸਵੇਂ ਪਾਤਸ਼ਾਹ ਨੇ ਜਨਮ ਧਾਰਿਆ ਹੈ । ਇਹ ਖ਼ੁਸ਼-ਖ਼ਬਰੀ ਮਿਲਣੋ ਉੱਪਰ ਗੁਰੂ ਜੀ ਵਾਪਸ ਪਟਨੇ ਆ ਗਏ। ਉਨ੍ਹਾਂ ਦਿਨਾਂ ਵਿਚ ਔਰੰਗਜ਼ੇਬ ਦੇ ਸਿਰ ਹਿੰਦੂਆਂ ਨੂੰ ਮੁਸਲਮਾਨ ਬਣਾਉਣ ਦਾ ਭੂਤ ਸਵਾਰ ਸੀ ਅਤੇ ਕਸ਼ਮੀਰ ਤੇ ਬਨਾਰਸ ਦੇ ਨਾਜ਼ਿਮਾਂ ਦੇ ਨਾਮ ਹੁਕਮ ਜਾਰੀ ਹੋ ਚੁਕੇ ਸਨ, ਕਿ ਜਿਹੜੇ ਪੰਡਿਤ ਕੋਈ ਕਰਾਮਾਤ ਨ ਵਿਖਾ ਸਕਣ, ਉਨ੍ਹਾਂ ਨੂੰ ਹੁਕਮਨ ਮੁਸਲਮਾਨ ਬਣਾ ਲਇਆ ਜਾਵੇ । ਬਨਾਰਸ ਦੇ ਪੰਡਿਤ ਤਾਂ ਮਾਨੋ ਕੈਦੀ ਤੇ ਮਜਬੂਰ ਸਨ ਪਰੰਤੂ ਕਸ਼ਮੀਰ ਦੇ ਪੰਡਿਤਾਂ ਨੇ ਕਸ਼ਮੀਰ ਦੇ ਨਾਜ਼ਿਮ ਸ਼ੇਰ ਅਫ਼ਗਾਨ ਪਾਸੋਂ, ਜਿਹੜਾ ਬੜਾ ਨੇਕ ਸੀ, ਛੇ ਮਹੀਨੇ ਦੀ ਮੁਹਲਤ ਲੈ ਲਈ, ਤੇ ਸਾਰੇ ਜਮ੍ਹਾ ਹੋ ਕੇ ਅਮਰ ਨਾਥ ਦੇ ਸ਼ਿਵ ਮੰਦਿਰ ਵਿਚ ਜਾ ਬੈਠੇ । ਇਕ ਦਿਨ ਉਨ੍ਹਾਂ ਨੂੰ ਗ਼ੈਬ ਦੀ ਲਿਖੀ ਹੋਈ ਚਿੱਠੀ ਮਿਲੀ, ਜਿਸ ਵਿਚ ਲਿਖਿਆ ਸੀ, ਕਿ 'ਹੇ ਬ੍ਰਹਮਣੋਂ ! ਆਪਣੀ ਆਤਮ-ਹੱਤਿਆ ਨ ਕਰੋ ਤੇ ਇਸ ਚਿੱਠੀ ਦੁਆਰਾ ਨੈਣਾਦੇਵੀ ਪਹਾੜ ਹੇਠ ਆਨੰਦਪੁਰ ਦੇ ਅਸਥਾਨ ਤੇ ਨੌਵੇਂ ਪਾਤਸ਼ਾਹ ਗੁਰੂ ਤੇਗ਼ ਬਹਾਦਰ ਜੀ ਦੀ ਸੇਵਾ ਵਿਚ ਜਾ ਕੇ ਹਾਜ਼ਿਰ ਹੋ ਜਾਓ ! ਉਹ ਤੁਹਾਡਾ ਯੋਗ ਪ੍ਰਬੰਧ ਕਰ ਦੇਣਗੇ ।" ਇਸ ਉੱਪਰ ਕਸ਼ਮੀਰੀ ਪੰਡਿਤ ਉਹ ਚਿੱਠੀ ਲੈ ਕੇ ਗੁਰੂ ਜੀ ਦੇ ਚਰਨ ਪਰਸਨ ਖ਼ਾਤਿਰ ਹਾਜ਼ਿਰ

ਹੋਏ ਅਤੇ ਸਾਰਾ ਹਾਲ ਬਿਆਨ ਕੀਤਾ । ਗੁਰੂ ਜੀ ਨੇ ਬਚਨ ਕੀਤਾ ਕਿ 'ਤੁਸੀਂ ਤੇ ਬਨਾਰਸ ਦੇ ਪੰਡਿਤ ਮਿਲ ਕੇ ਦਿੱਲੀ ਜਾਓ ਤੇ ਬਾਦਸ਼ਾਹ ਨੂੰ ਕਹੋ ਕਿ ਸਾਡੇ ਵਲੋਂ ਕਰਾਮਾਤ ਵਿਖਾਉਣ ਵਾਲੇ ਗੁਰੂ ਤੇਗ਼ ਬਹਾਦਰ ਜੀ ਹਨ ਤੇ ਇਸ ਗੱਲ ਨੂੰ ਸਿੱਧ ਕਰਨ ਦੀ ਜ਼ਿੰਮੇਦਾਰੀ ਸਾਡੇ ਤੇ ਛੱਡ ਕੇ ਆਪਣੀਆਂ ਜਾਨਾਂ ਬਚਾ ਲਵੋ ਤੇ ਉਥੋਂ ਵਾਪਸ ਘਰਾਂ ਨੂੰ ਜਾਓ' ! ਤਾਂ ਤੇ ਇਸੇ ਤਰ੍ਹਾਂ ਹੋਇਆ । ਉਨ੍ਹਾਂ ਨੂੰ ਛੱਡ ਦਿੱਤਾ ਗਇਆ ਅਤੇ ਗੁਰੂ ਜੀ ਦੀ ਤਲਬੀ ਦਾ ਸ਼ਾਹੀ ਫ਼ਰਮਾਨ ਜਾਰੀ ਹੋ ਗਇਆ । ਗੁਰੂ ਜੀ ਨੇ ਉੱਤਰ ਭੇਜਿਆ ਕਿ 'ਬਰਸਾਤ ਪਿਛੋਂ ਆਵਾਂਗੇ' । ਬਾਦਸ਼ਾਹ ਗੁਰੂ ਜੀ ਦਾ ਪੱਤਰ ਪੜ੍ਹ ਕੇ ਉਨ੍ਹਾਂ ਦੀ ਆਮਦ ਦੀ ਉਡੀਕ ਕਰਨ ਲੱਗਾ । ਗੁਰੂ ਜੀ ਥੋੜੇ ਜੇਹੇ ਸੇਵਕਾਂ ਨਾਲ ਸਵਾਰ ਹੋ ਕੇ ਮਾਲਵਾ ਦੇਸ਼ ਵਿਚ ਉਸ ਥਾਂ ਆ ਗਏ, ਜਿਥੇ ਹੁਣ ਸ਼ਹਰ ਪਟਿਆਲਾ ਆਬਾਦ ਹੈ । ਉਥੇ ਆਪ ਸੈਫ਼ ਖਾਂ ਅਫ਼ਗ਼ਾਨ ਦੇ ਘਰ ਛੇ ਮਹੀਨੇ ਤਕ ਠਹਰੇ । ਸ਼ੈਫ਼ ਖਾਂ ਗੁਰੂ ਜੀ ਦਾ ਸਿਦਕੀ ਸ਼੍ਰਧਾਲੂ ਸੀ । ਫੇਰ ਕਸਬਾ ਸਮਾਣਾ ਗਏ ਤੇ ਮੜ੍ਹਿਲ ਕੌਮ ਦੇ ਮਸਲਮਾਨਾਂ ਦੇ ਪ੍ਰਾਹੁਣੇ ਬਣ ਕੇ ਰਹੇ । ਆਪ ਦਾ ਖ਼ਿਆਲ ਸੀ, ਕਿ ਮਾਲਵਾ ਦੇਸ਼ ਦੀ ਸੈਰ ਕਰਦੇ ਹੋਏ ਦਿੱਲੀ ਦਾਖਿਲ ਹੋਣਗੇ । ਪਰ ਉਦੋਂ ਤਕ ਗੁਰੂ ਜੀ ਦੇ ਦਿੱਲੀ ਦਰਬਾਰ ਵਿਖੇ ਪੁੱਜਣ ਦੀ ਮਿਆਦ ਲੰਘ ਚੁੱਕੀ ਸੀ, ਇਸ ਲਈ ਬਾਦਸ਼ਾਹ ਨੇ ਗੁਰੂ ਜੀ ਦੀ ਭਾਲ ਲਈ ਇਸ਼ਤਿਹਾਰ ਕੱਢ ਦਿੱਤੇ ਤੇ ਥਾਂ ਪਰ ਥਾਂ ਸੂਹੀਏ ਫਿਰਨ ਲੱਗੇ । ਇਕ ਸੂਹੀਆ ਸਮਾਣੇ ਵਲ ਵੀ ਆ ਨਿਕਲਿਆ ਅਤੇ ਉਸ ਮੜ੍ਹਿਲ ਨਾਲ ਟੱਕਰ ਲਈ ਜਿਸ ਦੇ ਘਰ ਗੁਰੂ ਜੀ ਠਹਰੇ ਹੋਏ ਸਨ । ਉਸ ਨੇ ਇਕ ਸੱਯਦ ਦੀ ਸਹਾਇਤਾ ਨਾਲ ਸੂਹੀਏ ਦਾ ਖ਼ੂਬ ਮੁਕਾਬਲਾ ਕੀਤਾ ਤੇ ਉਸ ਨੂੰ ਦਫ਼ਾ ਕੀਤਾ । ਗੁਰੂ ਜੀ ਨੇ ਦੋਹਾਂ ਦੇ ਹੱਕ ਵਿਚ ਨੇਕ ਦੁਆ ਕੀਤੀ । ਇਸੇ ਲਈ ਮੜ੍ਹਿਲ ਕੌਮ ਦੀ ਗੱਦੀ ਹੁਣ ਤਕ ਉਥੇ ਕਾਇਮ ਹੈ ਅਤੇ ਜਾਗੀਰਦਾਰ ਤੇ ਸਮਾਣਾ ਦੀ ਮਾਲਿਕ ਹੈ । ਉਸੇ ਕੌਮ ਵਿਚੋਂ ਇਕ ਆਦਮੀ ਸ਼ਹਰ ਕਰਨਾਲ ਵਿਚ ਇਕ ਲੱਖ ਰੁਪਏ ਦਾ ਜਾਗੀਰਦਾਰ ਤੇ ਨਵਾਬ ਹੈ । ਉਸ ਸੱਯਦ ਦੀ ਔਲਾਦ ਰਿਆਸਤ ਪਟਿਆਲਾ ਵਿਚ ਮੁਖ-ਮੰਤਰੀ ਤੇ ਮੀਰ ਮੁਨਸ਼ੀ ਹੈ । ਇਸੇ ਤਰ੍ਹਾਂ ਸੈਫ਼ ਖਾਂ ਦੀ ਔਲਾਦ ਮਾਣ ਸਤਿਕਾਰ ਵਾਲੀ ਹੁਣ ਤਕ ਚਲੀ ਆ ਰਹੀ ਹੈ ।

ਸਮਾਣਾ ਤੋਂ ਚਾਲੇ ਪਾ ਕੇ ਗੁਰੂ ਜੀ ਮੰਜ਼ਿਲਾਂ ਮਾਰਦੇ ਆਗਰਾ ਪੁੱਜੇ ਤੇ ਇਕ ਬਾਗ਼ ਵਿਚ ਉਤਰੇ । ਉਥੇ ਇਕ ਚਰਵਾਹੇ ਨੂੰ ਇਕ ਅਸ਼ਰਫ਼ੀ ਤੇ ਦੋਸ਼ਾਲਾ ਬਖ਼ਸ਼ਿਆ । ਛੂਤ ਛਾਤ ਜਾਂ ਪਰਹੇਜ਼ਗਾਰੀ ਦੀ ਆਦਤ ਦੇ ਵਿਰੁੱਧ ਉਸ ਨੂੰ ਬਾਜ਼ਾਰੋਂ ਮਠਿਆਈ ਖ਼ਰੀਦਣ ਲਈ ਭੇਜਿਆ । ਹੌਲੀ ਹੌਲੀ ਇਹ ਖ਼ਬਰ ਆਗਰੇ ਦੇ ਨਾਜ਼ਿਮ ਤਕ ਵੀ ਪਹੁੰਚ ਗਈ ਕਿ ਗੁਰੂ ਜੀ ਉਥੇ ਆ ਗਏ ਹਨ । ਉਸ ਨੇ ਉਸੇ ਵੇਲੇ ਗੁਰੂ ਜੀ ਨੂੰ ਕਿਲ੍ਹੇ ਵਿਚ ਸੱਦ ਲਇਆ । ਆਗਰੇ ਦੀ ਸੰਗਤ ਨੇ ਬਹੁਤ ਸਾਰਾ ਰੁਪਿਆ ਇਕਤ੍ਰ ਕੀਤਾ ਤਾਂ ਜੋ ਨਾਜ਼ਿਮ ਨੂੰ ਵੱਢੀ ਤੇ ਭੇਟਾ ਵਜੋਂ ਦਿੱਤਾ ਜਾਵੇ । ਪਰੰਤੂ ਗੁਰੂ ਜੀ ਨੇ ਉਹ ਸਾਰਾ ਰੁਪਿਆ ਖ਼ੈਰ ਵਜੋਂ ਵੰਡ ਦਿੱਤਾ ਤੇ ਵੱਢੀ ਲਈ ਨ ਵਰਤਣ ਦਿੱਤਾ । ਆਗਰਾ ਤੋਂ ਗੁਰੂ ਜੀ ਨੂੰ ਕਰੜੀ ਕੈਦ ਵਿਚ ਦਿੱਲੀ ਭੇਜਿਆ ਗਇਆ । ਸ਼ਹਰ ਵਿਚ ਇਕ ਹਵੇਲੀ ਸੀ, ਜਿਹੜੀ ਜਿੱਨ-ਭੂਤਾਂ ਦਾ ਠਿਕਾਣਾ ਸਮਝੀ ਜਾਂਦੀ ਸੀ ਤੇ ਇਸ ਲਈ ਸਦਾ ਸੁੰਨ-ਮੁੰਨ ਤੇ ਗ਼ੈਰ-ਆਬਾਦ ਪਈ ਰਹੰਦੀ ਸੀ ।

ਪਹਲਾਂ ਗੁਰੂ ਜੀ ਨੂੰ ਉਥੇ ਉਤਾਰਿਆ ਗਇਆ। ਹਵੇਲੀ ਦੇ ਸਾਰੇ ਜਿੱਨ-ਭੂਤ ਗੁਰੂ ਜੀ ਦੀ ਤਾਬਿਆ ਹੋ ਗਏ। ਉਨ੍ਹਾਂ ਭਾਂਤ ਭਾਂਤ ਦੇ ਗ਼ੈਰ-ਮੌਸਮੀ ਮੇਵੇ ਹਾਜ਼ਿਰ ਕੀਤੇ। ਇਹ ਵੇਖ ਕੇ ਸਾਰੇ ਲੋਕ ਹੈਰਾਨ ਰਹ ਗਏ। ਦੂਜੇ ਦਿਨ ਗੁਰੂ ਜੀ ਦਾ ਡੇਰਾ ਕਿਲ੍ਹੇ ਵਿਚ ਕੀਤਾ ਗਇਆ। ਔਰੰਗਜ਼ੇਬ ਘੜੀ-ਮੁੜੀ ਆਪਣੇ ਇਤਬਾਰੀ ਆਦਮੀਆਂ ਹੱਥ ਅਖਵਾ ਭੇਜਦਾ, ਕਿ 'ਜਾਂ ਤਾਂ ਕਰਾਮਾਤ ਵਿਖਾਓ ਜਾਂ ਦੀਨ (ਇਸਲਾਮ) ਕਬੂਲ ਕਰੋ।' ਗੁਰੂ ਜੀ ਦੋਹਾਂ ਗੱਲਾਂ ਦਾ ਸਾਫ਼ ਜਵਾਬ ਦੇ ਦੇਂਦੇ। ਗੁਰੂ ਜੀ ਕੈਦ ਦੇ ਦਿਨਾਂ ਵਿਚ ਕਈ ਵਾਰ ਕਰਾਮਾਤ ਦੇ ਜ਼ੋਰ ਨਾਲ ਦਰਿਆ ਜਮਨਾ ਤੇ ਵੀ ਜਾਂਦੇ ਅਤੇ ਆਪਣੇ ਸਿੱਖਾਂ ਦੇ ਘਰ ਭੋਜਨ ਆਦਿ ਲਈ ਵੀ ਦਰਸ਼ਨ ਦੇਂਦੇ। ਅਖ਼ੀਰ ਲੋਹੇ ਦੇ ਪਿੰਜਰੇ ਵਿਚ ਸੁੱਟ ਦਿੱਤੇ ਗਏ। ਹਵਾਲਾਤ ਦਾ ਦਾਰੋਗਾ ਸੱਯਦ ਹਸਨ ਅਬਦੁੱਲਾ ਮਨੀ ਮਾਜਰਾ ਜ਼ਿਲ੍ਹਾ ਅੰਬਾਲਾ ਦਾ ਰਹਣ ਵਾਲਾ ਸੀ। ਉਹ ਗੁਰੂ ਜੀ ਦਾ ਸ਼੍ਰਧਾਲੂ ਬਣ ਗਇਆ। ਉਹ ਵਾਰ ਵਾਰ ਬੇਨਤੀ ਕਰਦਾ ਕਿ 'ਆਪ ਇਥੋਂ ਚਲੇ ਚਲੋ, ਮੈਂ ਵੀ ਆਪ ਦਾ ਸੇਵਕ ਨਾਲ ਚਲਦਾ ਹਾਂ।' ਪਰ ਗੁਰੂ ਜੀ ਕਬੂਲ ਨ ਕਰਦੇ। ਉਸ ਸੱਯਦ ਦਾਰੋਗ਼ੇ ਦੀ ਔਲਾਦ ਵਿਚੋਂ ਹੁਣ ਵੀ ਇਕ ਆਦਮੀ ਜਿਸ ਦਾ ਨਾਮ ਸੱਯਦ ਗ਼ੁਲਾਮ ਅੱਬਾਸ ਹੈ, ਖਰੜ ਜ਼ਿਲ੍ਹਾ ਅੰਬਾਲਾ ਵਿਚ ਰਹੰਦਾ ਹੈ।

ਇਕ ਦਿਨ ਬਾਦਸ਼ਾਹ ਨੇ 'ਤੇਗ ਬਹਾਦਰ' ਸ਼ਬਦ ਦੇ ਅਰਥ ਪੁੱਛੇ। ਬਚਨ ਕੀਤਾ, ਕਿ ਇਸ ਦੇ ਅਰਥ ਦੱਸਣ ਵਾਲਾ ਜਨਮ ਧਾਰ ਚੁੱਕਾ ਹੈ।' 'ਗੁਰੂ ਜੀ ਨੂੰ ਰਿੰਜ ਕਰਨ ਲਈ ਇਕ ਦਿਨ ਬਾਦਸ਼ਾਹ ਨੇ ਗੰਦੇ ਭੋਜਨ ਦਾ ਦੇਗਚਾ ਭੇਜਿਆ। ਉਸ ਵਿਚੋਂ ਇੱਨੇ ਮਰੇ ਹੋਏ ਚੂਹੇ ਨਿਕਲੇ ਕਿ ਘਰ ਦਾ ਵੇਹੜਾ ਭਰ ਗਇਆ।

ਗੁਰੂ ਜੀ ਛੇ ਮਹੀਨੇ ਤਕ ਕੈਦ ਵਿਚ ਰਹੇ ਤੇ ਬੜੇ ਤਸੀਹੇ ਸਹੇ, ਜਿਨ੍ਹਾਂ ਨੂੰ ਵਰਣਨ ਨਹੀਂ ਕੀਤਾ ਜਾ ਸਕਦਾ। ਔਰੰਗਜ਼ੇਬ ਦੀ ਇੱਕੋ ਜ਼ਿੱਦ ਸੀ, ਕਿ 'ਜਾਂ ਕਰਾਮਾਤ ਵਿਖਾਓ, ਜਾਂ ਮੁਸਲਮਾਨ ਹੋ ਜਾਓ।' ਉਸ ਵੇਲੇ ਗੁਰੂ ਜੀ ਦੇ ਨਾਲ ਪੰਜ ਸਿੱਖ ਵੀ ਕੈਦ ਸਨ। ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ: ਦੀਵਾਨ ਮਤੀ ਦਾਸ ਜੀ, ਗੁਰਦਿੱਤਾ ਜੀ, ਭਾਈ ਛੀਨਾ ਜੀ, ਦਯਾਲਾ ਤੇ ਰੋਡਾ। ਇਨ੍ਹਾਂ ਵਿਚੋਂ ਮਤੀ ਦਾਸ ਜੀ ਵੱਡੇ ਕਮਾਲ ਵਾਲੇ ਸਨ। ਇਕ ਦਿਨ ਉਨ੍ਹਾਂ ਗੁਰੂ ਜੀ ਦੀ ਸੇਵਾ ਵਿਚ ਬੇਨਤੀ ਕੀਤੀ, ਕਿ 'ਜੇਕਰ ਆਗਿਆ ਹੋਵੇ ਤਾਂ ਮੈਂ ਦਿੱਲੀ ਨੂੰ ਗ਼ਰਕ ਕਰ ਦਿਆਂ' ਪਰ ਉਨ੍ਹਾਂ ਦੀ ਇਹ ਬੇਨਤੀ ਪ੍ਰਵਾਨ ਨ ਹੋਈ। ਬਾਦਸ਼ਾਹ ਨੇ ਇਹ ਖ਼ਬਰ ਸੁਣ ਕੇ ਮਤੀ ਦਾਸ ਜੀ ਨੂੰ ਆਰੇ ਨਾਲ ਚਿਰਵਾ ਦਿੱਤਾ। ਦੂਜੇ ਸਿੱਖ ਕਰਾਮਾਤ ਦੇ ਜ਼ੋਰ ਤੇ ਕੈਦ ਵਿਚੋਂ ਨਿਕਲ ਗਏ। ਅਖ਼ੀਰਲੇ ਦਿਨ ਗੁਰੂ ਜੀ ਨੇ ਕਹਿਆ ਕਿ 'ਅੱਜ ਅਸੀਂ ਕਰਾਮਾਤ ਵਿਖਾਵਾਂਗੇ! ਉਹ ਇਹ ਕਿ ਕੋਈ ਤੇਜ਼ ਤਲਵਾਰ ਸਾਡਾ ਗਲ ਨਹੀਂ ਕੱਟ ਸਕੇਗੀ ਤੇ ਨ ਹੀ ਕੋਈ ਜ਼ਖ਼ਮ ਹੋਵੇਗਾ।' ਪਹਲਾਂ ਗੁਰੂ ਜੀ ਨੇ 'ਜਪੁਜੀ' ਦਾ ਪਾਠ ਕੀਤਾ, ਫੇਰ ਸ਼੍ਰੀਫਲ ਤੇ ਪੰਜ ਪੈਸੇ ਗੁਰਿਆਈ ਦੀ ਭੇਟਾ ਵਜੋਂ ਗੁਰਦਿੱਤਾ ਜੀ ਦੇ ਹਵਾਲੇ ਕੀਤੇ ਕਿ ਉਹ ਉਨ੍ਹਾਂ ਦੇ ਪਿਆਰੇ ਸਪੁੱਤਰ ਨੂੰ ਦੇ ਦਿੱਤੇ ਜਾਣ। ਤਲਵਾਰ ਦੀ ਧਾਰ ਦੇ ਨਾਲ ਇਕ ਬਰੀਕ

ਕਾਗ਼ਜ਼ ਬੰਨ੍ਹਵਾ ਦਿੱਤਾ ਤੇ ਜੱਲਾਦ ਨੂੰ ਆਗਿਆ ਕੀਤੀ ਕਿ ਉਹ ਵਾਰ ਕਰੇ। ਜਦ ਉਸ ਵਾਰ ਕੀਤਾ ਤਾਂ ਸਿਰ ਲੋਪ ਹੋ ਗਇਆ। ਕਿਉਂਜੋ ਉਸ ਵੇਲੇ ਅਨ੍ਹੇਰੀ ਝੁਲ ਰਹੀ ਸੀ ਤੇ ਅਸਮਾਨ ਘੱਟੇ ਨਾਲ ਭਰਿਆ ਪਇਆ ਸੀ। ਜਦ ਗਹੁ ਨਾਲ ਵੇਖਿਆ ਗਇਆ ਤਾਂ ਪਤਾ ਲੱਗਾ ਕਿ ਤਲਵਾਰ ਦਾ ਕਾਗ਼ਜ਼ ਨਹੀਂ ਕੱਟਿਆ ਗਇਆ ਤੇ ਨ ਹੀ ਤਲਵਾਰ ਦੀ ਸਾਣ ਉਤੇ ਕੋਈ ਖ਼ੂਨ ਦਾ ਨਿਸ਼ਾਨ ਸੀ। ਸਭ ਨੂੰ ਯਕੀਨ ਹੋ ਗਇਆ ਕਿ ਸਿਰ ਤਲਵਾਰ ਨਾਲ ਨਹੀਂ ਕੱਟਿਆ ਗਇਆ। ਬਾਕੀ ਦੇ ਪਵਿੱਤਰ ਸ਼ਰੀਰ ਨੂੰ ਉਸ ਅਨ੍ਹੇਰੀ ਤੇ ਪਰਲੋ ਦੀ ਰਾਤ ਵਿਚ ਇਕ ਵਣਜਾਰਾ ਸਿੱਖ ਜੈ ਸਿੰਘਪੁਰਾ ਵਿਖੇ ਲੈ ਗਇਆ ਅਤੇ ਇਤਰ ਫੁਲੇਲਾਂ, ਚੰਦਨ ਤੇ ਕਾਫੂਰ ਨਾਲ ਅਗਨ ਭੇਟ ਕਰ ਦਿੱਤਾ। ਪਹਲੀ ਥਾਂ ਤੇ ਚਾਂਦਨੀ ਚੌਕ, ਦਿੱਲੀ ਵਿਚ ਗੁਰਦੁਆਰਾ ਬਣਿਆ ਹੋਇਆ ਹੈ ਜਿਸ ਨਾਲ ਇਕ ਦੋ ਪਿੰਡ ਜਾਗੀਰ ਦੇ ਵੀ ਲੱਗੇ ਹੋਏ ਹਨ। ਜਿਥੇ ਗੁਰੂ ਜੀ ਦੇ ਪਵਿੱਤਰ ਸ਼ਰੀਰ ਦਾ ਸਸਕਾਰ ਕੀਤਾ ਗਇਆ ਸੀ, ਉਥੇ ਵੀ ਗੁਰਦੁਆਰਾ ਬਣਿਆ ਹੋਇਆ ਹੈ ਤੇ ਗੁਰਦੁਆਰੇ ਦੇ ਨਾਮ ਦੋ ਹਜ਼ਾਰ ਦੀ ਜਾਗੀਰ ਵੀ ਹੈ। ਗੁਰੂ ਜੀ ਦਾ ਮੁਬਾਰਕ ਸੀਸ ਧੜ ਤੋਂ ਅੱਡ ਹੋ ਕੇ ਭਾਈ ਜੀਵਨ ਸਿੰਘ ਮਜ਼੍ਹਬੀ ਸਿੱਖ ਦੀ ਝੋਲੀ ਵਿਚ ਆ ਪਇਆ ਸੀ। ਉਹ ਸੀਸ ਨੂੰ ਲੈ ਕੇ ਕੀਰਤਪੁਰ ਪੁੱਜਾ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਭਾਰੀ ਦੀਵਾਨ ਵਿਚ ਸੀਸ ਦਾ ਸ੍ਵਾਗਤ ਕੀਤਾ ਤੇ ਉਥੋਂ ਅਨੰਦਪੁਰ ਸਾਹਿਬ ਲੈ ਗਏ ਤੇ ਸ਼ਾਹਾਨਾ ਸਾਮਾਨ ਨਾਲ ਯੋਗ ਸਸਕਾਰ ਕੀਤਾ। ਉਥੇ ਵੀ ਸ਼ਾਨਦਾਰ ਤੇ ਰੌਣਕਾਂ ਭਰਿਆ ਗੁਰਦਵਾਰਾ ਬਣਿਆ ਹੋਇਆ ਹੈ।

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਦੀ ਘਟਨਾ ਵੇਲੇ ਧਰਤ ਉਤੇ ਭੁਚਾਲ ਆਇਆ ਤੇ ਆਕਾਸ਼ ਤੋਂ ਤਾਰੇ ਟੁੱਟੇ; ਅਨ੍ਹੇਰੀ ਆਈ ਤੇ ਸ਼ਹਰ ਵਿਚ ਹੜਤਾਲ ਹੋ ਗਈ ਅਰਥਾਤ ਦੁਕਾਨਾਂ ਬੰਦ ਹੋ ਗਈਆਂ ਤੇ ਲੋਕਾਂ ਦੇ ਦਿਲਾਂ ਨੂੰ ਭਾਰੀ ਸੱਟ ਵੱਜੀ। ਉਸ ਦਿਨ ਤੋਂ ਔਰੰਗਜ਼ੇਬ ਹਿੰਦੂ ਧਰਮ ਵਿਚ ਦਖ਼ਲ ਦੇਣ ਤੋਂ ਬਾਜ਼ ਆ ਗਇਆ ਪਰੰਤੂ ਉਸੇ ਦਿਨ ਤੋਂ ਉਸ ਦੇ ਸਾਮਰਾਜ ਵਿਚ ਪਤਨ ਆਉਣਾ ਸ਼ੁਰੂ ਹੋ ਗਇਆ।

## ਖਾਲਸਾ ਪੰਥ ਦੇ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦਾ ਹਾਲ

ਨੌਵੇਂ ਪਾਤਸ਼ਾਹ ਦੇ ਹਾਲ ਵਿਚ ਅਸੀਂ ਲਿਖ ਚੁਕੇ ਹਾਂ, ਕਿ ਪਿਛਲੇ ਵਕਤਾਂ ਵਿਚ ਜਦ ਰਾਕਸ਼ਾਂ ਤੇ ਦੇਵੀ ਵਿਚਕਾਰ ਜੰਗ ਹੋਈ ਤੇ ਜਿਤਨਾ ਚਿਰ ਦੇਵੀ ਪਹਾੜ ਦੀ ਖੁੰਦਰ ਵਿਚ ਆਰਾਮ ਕਰਦੀ ਰਹੀ, ਖੁੰਦਰ ਦੇ ਮੂੰਹ ਅੱਗੇ ਭਜਨ ਕਰ ਰਹੇ ਤਪੀਸ਼ਰ ਨੇ ਰਾਕਸ਼ਾਂ ਨੂੰ ਰੋਕੀ ਰਖਿਆ ਅਤੇ ਆਪਣੇ ਵਿਛੋਣੇ 'ਚ ਇਕ ਪਹਲਵਾਨ ਪੁਰਸ਼ ਨੂੰ ਉਤਪੰਨ ਕਰ ਕੇ ਰਾਕਸ਼ਾਂ ਦੇ ਮੁਕਾਬਲੇ ਲਈ ਭੇਜਿਆ, ਜਿਹੜਾ ਕਈ ਸੌ ਵਰ੍ਹਿਆਂ ਤਕ ਰਾਕਸ਼ਾਂ ਨਾਲ ਲੜਦਾ ਰਹਿਆ ਅਤੇ ਦੇਵੀ ਨੇ ਫ਼ਤਹ ਪਿਛੋਂ ਉਸ ਦਾ ਨਾਮ 'ਦੁਸ਼ਟ-ਦਮਣ' ਰਖਿਆ ਤੇ ਉਸ ਤੇ ਆਪਾਰ ਕ੍ਰਿਪਾ ਕੀਤੀ। ਉਸ ਤਪੀਸ਼ਰ ਨੇ ਆਕਾਸ਼ ਬਾਣੀ ਨਾਲ ਗੁਰੂ ਹਰਿਗੋਬਿੰਦ ਸਿੰਘ ਜੀ ਦੇ ਘਰ ਜਨਮ ਲਇਆ ਤੇ ਗੁਰੂ ਤੇਗ਼ ਬਹਾਦਰ ਬਣ ਕੇ ਪਰਗਟੇ। ਉਸ 'ਦੁਸ਼ਟ-ਦਮਣ'





ਨੇ ਆਕਾਸ਼ ਬਾਣੀ ਅਨੁਸਾਰ ਗੁਰੂ ਤੇਗ਼ ਬਹਾਦਰ ਜੀ ਦੇ ਗ੍ਰਹ ਵਿਖੇ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਦਾ ਰੂਪ ਧਾਰਿਆ ਅਤੇ ਆਪਣੀ ਪ੍ਰਗਟ ਤੇ ਅੰਤ੍ਰੀਵ ਬਖ਼ਸ਼ਿਸ਼ ਨਾਲ ਦੁਨੀਆ ਨੂੰ ਲਾਭ ਪਹੁੰਚਾਇਆ।

ਇਹ ਗੁਰੂ ਜੀ ਸੰਮਤ ੧੭੧੩ ਵਿਚ ਪੋਹ ਸੁਦੀ ਸੱਤਵੀਂ ਨੂੰ ਅੱਧੀ ਰਾਤ ਵੇਲੇ ਗੁਰੂ ਤੇਗ਼ ਬਹਾਦਰ ਜੀ ਦੇ ਘਰ ਪ੍ਰਗਟ ਹੋਏ। ਹਾਲੀ ਗੁਰੂ ਜੀ ਚਾਲ੍ਹੀ ਦਿਨਾਂ ਦੇ ਹੀ ਹੋਏ ਸਨ, ਕਿ ਇਕ ਪਾਕ ਦਿਲ ਮੁਸਲਮਾਨ ਵਲੀ ਜਿਨ੍ਹਾਂ ਦਾ ਨਾਮ ਸੱਯਦ ਭੀਖਾ ਸੀ, ਉਨ੍ਹਾਂ ਦੇ ਦਰਸ਼ਨਾਂ ਨੂੰ ਆਪਣੇ ਸ਼ਹਰ 'ਘੜਾਮ' ਤੋਂ ਪਟਨਾ ਆਏ ਅਤੇ ਇਕ ਮਟਕੀ ਪਾਣੀ ਨਾਲ ਭਰ ਕੇ ਗੁਰੂ ਜੀ ਅੱਗੇ ਰਖ ਦਿੱਤੀ। ਉਸ ਵੇਲੇ ਗੁਰੂ ਜੀ ਦਾਈ ਦੀ ਗੋਦੀ ਵਿਚ ਸਨ। ਝਟ ਗੋਦ ਵਿਚੋਂ ਨਿਕਲ ਕੇ ਦੋਵੇਂ ਹੱਥ ਮਟਕੀ ਦੇ ਉਤੇ ਰਖ ਦਿੱਤੇ। ਇਹ ਇਸ਼ਾਰਾ ਕੇਵਲ ਸੱਯਦ ਸਾਹਿਬ ਤੇ ਗੁਰੂ ਜੀ ਵਿਚਕਾਰ ਹੋਇਆ। ਸੱਯਦ ਸਾਹਿਬ ਵਾਪਸ ਆਏ ਤਾਂ ਮੁਰੀਦਾਂ ਪੁਛਿਆ—ਕਿ ਉਸ ਚਾਲੀ ਦਿਨਾਂ ਦੇ ਬੱਚੇ ਤੇ ਆਪ ਦੇ ਵਿਚਕਾਰ ਕੀ ਇਸ਼ਾਰਾ ਹੋਇਆ ਸੀ? ਸੱਯਦ ਸਾਹਿਬ ਨੇ ਕਹਿਆ, ਕਿ 'ਅਸਾਂ ਪਾਣੀ ਦੀ ਮਟਕੀ ਉਸ ਅੱਗੇ ਰੱਖੀ ਸੀ; ਇਹ ਇਸ ਗੱਲ ਵਲ ਇਸ਼ਾਰਾ ਸੀ, ਕਿ ਦੁਨੀਆ ਵਿਚ ਹਿੰਦੂ ਮੁਸਲਮਾਨ ਦੋਵੇਂ ਕੌਮਾਂ ਇਸ ਤਰ੍ਹਾਂ ਭਰੀਆਂ ਪਈਆਂ ਹਨ, ਜਿਵੇਂ ਇਸ ਮਟਕੀ ਵਿਚ ਪਾਣੀ ਭਰਿਆ ਪਇਆ ਹੈ। ਉਨ੍ਹਾਂ ਨੇ (ਗੁਰੂ ਜੀ ਨੇ) ਦੋਵੇਂ ਹੱਥ ਮਟਕੀ ਉੱਪਰ ਰਖ ਕੇ ਮਟਕੀ ਨੂੰ ਦਬਾਇਆ ਸੀ, ਜਿਸ ਦਾ ਭਾਵ ਇਹ ਸੀ, ਕਿ ਮੈਂ ਦੋਹਾਂ ਨੂੰ ਦਬਾ ਕੇ ਤੀਜਾ ਪੰਥ ਸਾਜਾਂਗਾ। ਨੌਂ ਸਾਲ ਦੀ ਅਵਸਥਾ ਵਿਚ ਗੁਰੂ ਜੀ ਅਨੰਦਪੁਰ ਜਾਂਦਿਆਂ ਹੋਇਆਂ ਰਾਹ ਵਿਚ ਪਿੰਡ ਲਖਨੂਰ ਜ਼ਿਲ੍ਹਾ ਅੰਬਾਲਾ ਵਿਖੇ ਠਹਰੇ। ਉਥੇ ਮੁੰਡਿਆਂ ਨਾਲ ਖੇਡ ਰਹੇ ਸਨ, ਕਿ ਇਕ ਵਲੀ ਆਰਿਫ਼ਦੀਨ ਪੀਨਸ ਵਿਚ ਸਵਾਰ ਉਧਰੋਂ ਲੰਘੇ। ਗੁਰੂ ਜੀ ਨੂੰ ਵੇਖ ਕੇ ਉਹ ਸਵਾਰੀ ਤੋਂ ਉਤਰੇ ਅਤੇ ਗੁਰੂ ਜੀ ਦੇ ਚਰਨ ਛੂਹੇ ਤੇ ਆਪਣੇ ਸੇਵਕਾਂ ਨੂੰ ਕਹਿਆ, ਕਿ "ਅੱਜ ਰੱਬੀ ਇਲਮ ਦੇ ਖ਼ਜ਼ਾਨੇ ਦੀ ਕੁੰਜੀ ਇਸ ਬਾਲਕ ਦੇ ਹੱਥ ਵਿਚ ਹੈ।"

ਗੁਰੂ ਗੋਬਿੰਦ ਸਿੰਘ ਜੀ ਦਸ ਸਾਲ ਦੀ ਉਮਰ ਵਿਚ ਗੁਰ-ਗੱਦੀ ਉੱਪਰ ਬਿਰਾਜਮਾਨ ਹੋਏ ਅਤੇ ਆਪਣੇ ਦਾਦਾ ਗੁਰੂ ਹਰਿਗੋਬਿੰਦ ਜੀ ਵਾਂਗ ਆਪਣੇ ਸਿੱਖਾਂ ਨੂੰ ਹੁਕਮ ਜਾਰੀ ਕੀਤੇ ਕਿ ਜਿਸ ਨੂੰ ਵੀ ਚੰਗੇ ਤੋਂ ਚੰਗਾ ਘੋੜਾ ਤੇ ਹਥਿਆਰ ਮਿਲੇ ਉਹ ਸੇਵਾ ਵਿਚ ਹਾਜ਼ਿਰ ਕਰੇ। ਗੁਰੂ ਜੀ ਚੜ੍ਹਦੀ ਜਵਾਨੀ ਵਿਚ ਹੀ ਸ਼ਸਤ੍ਰ ਵਿਦਿਆ ਤੇ ਪਹਲਵਾਨੀ ਦੇ ਹੁਨਰ ਪੇਚਾਂ ਵਿਚ ਨਿਪੁੰਨ ਤੇ ਪਰਪੱਕ ਹੋ ਚੁੱਕੇ ਸਨ। ਆਸਾਮ ਦੇਸ਼ ਦਾ ਰਾਜਾ ਨਫ਼ੀਸ ਤੇ ਕੀਮਤੀ ਤੁਹਫ਼ੇ ਲੈ ਕੇ ਚਰਨ ਪਰਸਣ ਲਈ ਗੁਰੂ ਜੀ ਦੀ ਸੇਵਾ ਵਿਚ ਹਾਜ਼ਿਰ ਹੋਇਆ। ਭੇਟਾ ਕਰਨ ਯੋਗ ਤੁਹਫ਼ਿਆਂ ਵਿਚ ਇਕ ਪ੍ਰਸ਼ਾਦੀ ਨਾਮ ਦਾ ਹਾਥੀ ਵੀ ਸੀ ਜਿਸ ਦੇ ਮੱਥੇ ਤੇ ਚੰਨ ਬਰਾਬਰ ਚਿੱਟਾ ਫੁੱਲ ਸੀ ਅਤੇ ਮੱਥੇ ਤੋਂ ਲੈ ਕੇ ਪੂਛਲ ਤਕ ਇਕ ਚਿੱਟੀ ਧਾਰੀ ਸੀ। ਉਸ ਹਾਥੀ ਦੀਆਂ ਸਿਫਤਾਂ ਇਹ ਸਨ, ਕਿ ਉਹ ਮੈਦਾਨ ਵਿਚੋਂ ਤੀਰ ਚੁੱਕ ਲਿਆਉਂਦਾ; ਜੋੜੇ ਝਾੜ ਕੇ ਮਾਲਿਕ ਦੇ ਅੱਗੇ ਰਖਦਾ; ਸੁੰਡ ਵਿਚ ਗੰਗਾ ਸਾਗਰ ਫੜ ਕੇ ਮਾਲਿਕ ਦੇ ਚਰਨ ਧੁਵਾਉਂਦਾ; ਰਾਤ ਨੂੰ ਮਸ਼ਾਲ ਫੜ ਕੇ ਅੱਗੇ ਅੱਗੇ ਟੁਰਦਾ ਅਤੇ ਸਵਾਰੀ ਵੇਲੇ ਸੁੰਡ ਵਿਚ

ਚਉਰੀ ਫੜ ਕੇ ਮਾਲਿਕ ਦੇ ਸਿਰ ਤੇ ਚਵਰ ਕਰਦਾ ਜਾਂਦਾ। ਰਾਜਾ ਭੀਮ ਚੰਦ ਘਲੂਰੀਆ, ਜ਼ਿਸ ਦੀ ਹੁਣ ਰਾਜਧਾਨੀ ਬਿਲਾਸ ਪੁਰ ਹੈ, ਜਦ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਤਾਂ ਹਾਥੀ ਉਤੇ ਮੁਹਤ ਹੋ ਗਇਆ। ਵਾਪਸ ਆਉਣ ਉੱਪਰ ਉਸ ਨੇ ਉਹ ਹਾਥੀ ਗੁਰੂ ਜੀ ਪਾਸੋਂ ਮੰਗਵਾ ਭੇਜਿਆ, ਪਰੰਤੂ ਉਸ ਨੂੰ ਸਾਫ ਜਵਾਬ ਮਿਲਿਆ। ਪਹਾੜੀ ਰਾਜਿਆਂ ਨੇ ਇਹ ਭੈੜਾ ਸ਼ਗਨ ਤੇ ਟੂਣਾ ਕੀਤਾ ਕਿ ਆਟੇ ਦੀ ਇਕ ਗਾਂ ਬਣਾ ਕੇ ਤੇ ਉਸ ਦਾ ਗਲ ਕੱਟ ਕੇ ਅਨੰਦਪੁਰ ਅੱਗੇ ਰੱਖ ਆਏ, ਜਿਸ ਨਾਲ ਮਾਲਿਕ-ਮਕਾਨ ਨੂੰ ਉਹ ਮਕਾਨ ਛੱਡਣਾ ਜ਼ਰੂਰੀ ਬਣ ਜਾਂਦਾ ਹੈ। ਗੁਰੂ ਜੀ ਉਥੋਂ ਚਲ ਪਏ। ਰਾਜਾ ਸਭਾਲੀ ਤੇ ਸਿਰਮੌਰ ਨੇ ਆਪ ਜੀ ਦੇ ਸ੍ਵਗਤ ਲਈ ਨਾਇਬ ਤੇ ਵਕੀਲ ਭੇਜੇ। ਪਹਲਾਂ ਕੁਝ ਦਿਨ ਗੁਰੂ ਜੀ ਸਭਾਲੀ ਠਹਰੇ ਤੇ ਪ੍ਰਸੰਨਤਾ ਪ੍ਰਗਟ ਕੀਤੀ। ਫੇਰ ਸਿਰਮੌਰ ਤੰਬੂ ਜਾ ਗੱਡੇ. ਜਿਥੇ ਪਾਉਂਟਾ ਨਾਮ ਦਾ ਕਿਲ੍ਹਾ ਬਨ੍ਹਿਆ। ਰਾਜਾ ਭੀਮ ਚੰਦ ਦੇ ਪੁੱਤਰ ਦੀ ਸ਼ਾਦੀ ਸੀ। ਉਸ ਦੀ ਜੰਞ ਵਿਚ ਬਾਈ ਧਾਰ ਦੇ ਪਹਾੜੀ ਰਾਜੇ ਸ਼ਾਮਿਲ ਸਨ। ਜੰਞ ਜਮਨਾ ਪਾਰ ਸ੍ਰੀ ਨਗਰ (ਗੜ੍ਹਵਾਲ) ਦੇ ਰਾਜਾ ਫ਼ਤਹ ਸ਼ਾਹ ਦੇ ਘਰ ਜਾਣੀ ਸੀ। ਰਾਜਾ ਭੀਮ ਚੰਦ ਨੇ ਗੁਰੂ ਸਾਹਿਬ ਪਾਸ ਵਕੀਲ ਭੇਜਿਆ ਕਿ ਉਹ (ਗੁਰੂ ਜੀ) ਆਪਣੀ ਫ਼ੌਜ ਨੂੰ ਦਰਿਆ ਦੇ ਪੱਤਣ ਤੋਂ ਪਰ੍ਹਾਂ ਕਰ ਲੈਣ, ਨਹੀਂ ਤਾਂ ਉਸ ਦੇ ਸਿਪਾਹੀਆਂ ਤੇ ਸਿੱਖਾਂ ਵਿਚ ਝਗੜਾ ਹੋ ਜਾਵੇਗਾ'। ਜਵਾਬ ਮਿਲਿਆ ਕਿ 'ਅਸੀਂ ਤਾਂ ਜੰਗ ਲਈ ਬਿਲਕੁਲ ਤਿਆਰ ਬਰ ਤਿਆਰ ਹਾਂ ਤੇ ਇਸੇ ਲਈ ਅਸਾਂ ਇਹ ਰਾਹ ਰੋਕ ਰਖਿਆ ਹੈ।

ਅਜੇਹਾ ਜਵਾਬ ਮਿਲਣ ਉਤੇ ਪਹਾੜੀ ਰਾਜੇ ਦੂਜੇ ਪੱਤਣ ਤੋਂ ਪਾਰ ਉਤਰ ਗਏ ਅਤੇ ਸ਼ਾਦੀ ਪਿਛੋਂ ਵੀ ਉਸੇ ਰਸਤੇ ਵਾਪਸ ਗਏ। ਦੋਹਾਂ ਪਾਸਿਆਂ ਤੇ ਜੰਗ ਦੀ ਤਿਆਰੀ ਹੋਣ ਲੱਗੀ। ਉਸ ਵੇਲੇ ਸਾਢੌਰਾ ਦੇ ਪੀਰ ਬੁੱਧੂ ਸ਼ਾਹ ਨੇ ਪੰਜ ਸੌ ਅਫ਼ਗ਼ਾਨ ਸਵਾਰ ਸਮੇਤ ਚਾਰ ਰਸਾਲੇਦਾਰਾਂ ਦੇ ਤੀਹ ਰੁਪਏ ਪ੍ਰਤਿ ਸਵਾਰ ਤੇ ਇਕ ਸੌ ਰੁਪਿਆ ਪ੍ਰਤਿ ਰਸਾਲਦਾਰ ਦੇ ਗੁਰੂ ਜੀ ਪਾਸ ਨੌਕਰ ਕਰਵਾ ਦਿੱਤੇ। ਜਦ ਮੋਰਚਾਬੰਦੀ ਹੋ ਗਈ ਤਾਂ ਉਸ ਸਮੇਂ ਦੇ ਨੌਕਰ ਨਜਾਬਤ ਖਾਂ, ਕਾਲੇ ਖਾਂ, ਭੀਖਣ ਖਾਂ ਤੇ ਹੱਯਾਤ ਖਾਂ ਲੂਣ ਹਰਾਮੀ ਹੋ ਕੇ ਪਹਾੜੀ ਫ਼ੌਜ ਨਾਲ ਇਸ ਆਸ ਤੇ ਜਾ ਰਲੇ, ਕਿ ਗੁਰੂ ਸਾਹਿਬ ਦਾ ਖ਼ਜ਼ਾਨਾ ਲੁੱਟਣਗੇ। ਅਖ਼ੀਰ ਆਪਸ ਵਿਚ ਲੜਾਈ ਹੋਈ। ਲੜਾਈ ਵਿਚ ਉਦਾਸੀ ਸੰਤ ਕ੍ਰਿਪਾਲ ਨੇ ਲੂਣ ਹਰਾਮੀ ਰਸਾਲਦਾਰ ਹੱਯਾਤ ਖਾਂ ਦੇ ਸਿਰ ਤੇ ਕੁੱਤਕੇ ਦੀ ਕਾਰੀ ਸੱਟ ਮਾਰੀ; ਮੂਲ ਚੰਦ ਹਲਵਾਈ ਵੀ ਜਿਹੜਾ ਗੁਰੂ ਸਾਹਿਬ ਦੇ ਲਸ਼ਕਰ ਵਿਚ ਦੁਕਾਨ ਕਰਦਾ ਸੀ, ਗੁਰੂ ਜੀ ਪਾਸੋਂ ਸ਼ਸਤ੍ਰ ਲੈ ਕੇ ਖ਼ੂਬ ਲੜਿਆ ਤੇ ਨਜਾਬਤ ਖਾਂ ਸਰਦਾਰ ਨੂੰ ਮਾਰ ਘੱਤਿਆ। ਬਟਵਾਰੂ-ਪੰਜ ਭਰਾ ਬੜੀ ਬਹਾਦਰੀ ਨਾਲ ਲੜੇ; ਉਨ੍ਹਾਂ ਦੇ ਨਾਮ ਇਹ ਹਨ: ਗੰਗਾ ਰਾਮ, ਮਾਹੂਰ ਚੰਦ, ਫਗੂ ਸ਼ਾਹ, ਗੁਲਾਬਰਾਏ, ਤੇ ਰਾਜਾ ਹਰੀ ਚੰਦ ਪਹਾੜੀ ਜਿਹੜਾ ਤੀਰ ਚਲਾਉਣ ਵਿਚ ਸਿਰਕੱਢਵਾਂ ਸੀ, ਗੁਰੂ ਸਾਹਿਬ ਨਾਲ ਲੜਿਆ। ਉਸ ਦੇ ਪਹਲੇ ਤੀਰ ਨਾਲ ਗੁਰੂ ਸਾਹਿਬ ਦਾ ਘੋੜਾ ਮਾਰਿਆ ਗਇਆ। ਦੂਜਾ ਤੀਰ ਗੁਰੂ ਜੀ ਦੀ ਪੇਟੀ ਚੀਰ ਕੇ ਸ਼ਰੀਰ ਤਕ ਜਾ ਪੁੱਜਾ। ਅਖ਼ੀਰ ਗੁਰੂ ਜੀ ਨੇ ਆਪਣੇ ਤੀਰ ਨਾਲ ਹਰੀ ਚੰਦ ਪਾਰ ਬੁਲਾਇਆ। ਫ਼ਕੀਰ ਬੁੱਧੂ ਸ਼ਾਹ ਨੇ ਵੀ ਗੁਰੂ ਜੀ ਵਲ ਹੋ ਕੇ ਵੈਰੀਆਂ ਨਾਲ ਵਾਹ ਵਾਹ

ਜੰਗ ਕੀਤੀ। ਗੁਰੂ ਜੀ ਨੇ ਉਸ ਨੂੰ ਹੁਕਮਨਾਮਾ ਤੇ ਕੰਘੀ ਸਤਿਕਾਰ ਵਜੋਂ ਭੇਟਾ ਕੀਤੇ। ਇਹ ਚੀਜ਼ਾਂ ਹੁਣ ਤਕ ਉਸ ਦੀ ਔਲਾਦ ਪਾਸ ਮੌਜੂਦ ਹਨ ਅਤੇ ਉਹ ਭੇਟਾ ਲੈ ਕੇ ਸਿੱਖਾਂ ਨੂੰ ਇਨ੍ਹਾਂ ਦਾ ਦਰਸ਼ਨ ਕਰਵਾਉਂਦੇ ਹਨ। ਖਾਸੀ ਲੜਾਈ ਪਿਛੋਂ ਪਹਾੜੀ ਰਾਜੇ ਸਖ਼ਤ ਨੁਕਸਾਨ ਉਠਾ ਕੇ ਨੱਸ ਗਏ। ਇਸ ਯਾਦ ਵਿਚ ਇਕ ਗੁਰਦਵਾਰਾ ਰਿਆਸਤ ਨਾਹਨ ਵਿਚ ਹੈ ਤੇ ਇਕ ਜੰਗ ਵਾਲੀ ਥਾਂ ਬਣਿਆ ਹੋਇਆ ਹੈ। ਜਦ ਪਹਾੜੀ ਰਾਜਿਆਂ ਆਪਣੇ ਆਪ ਨੂੰ ਗੁਰੂ ਜੀ ਦੇ ਮੁਕਾਬਲੇ ਤੇ ਕਮਜ਼ੋਰ ਤੇ ਨਿਰਬਲ ਵੇਖਿਆ ਤਾਂ ਸਾਰੇ ਮੁਆਫੀਆਂ ਮੰਗਣ ਲੱਗੇ ਤੇ ਖ਼ੁਸ਼ਾਮਦਾਂ ਕਰਨ ਲੱਗੇ ਅਤੇ ਪਰਸਪਰ ਸੁਲਹ ਸਫਾਈ ਕਰ ਲਈ। ਅਲਫ਼ ਖਾਂ, ਹੁਸੈਨੇ ਖਾਂ ਜ਼ਾਦਾ ਤੇ ਦਿਲਾਵਰ ਖਾਂ ਨੂੰ ਰਾਜਿਆਂ ਦੀ ਮਦਦ ਕਰਨ ਤੇ ਕਈ ਜੰਗਾਂ ਵਿਚ ਹਾਰ ਦਿੱਤੀ। ਗੁਰੂ ਜੀ ਦੀ ਮਰਜ਼ੀ ਆਪਣੇ ਪਿਤਾ ਦੇ ਖ਼ੂਨ ਦਾ ਬਦਲਾ ਲੈਣਾ ਤੇ ਮੁਗ਼ਲ ਸਾਮਰਾਜ ਨੂੰ ਕਮਜ਼ੋਰ ਤੇ ਨੇਸਤ ਕਰਨਾ ਸੀ। ਇਸ ਲਈ ਉਨ੍ਹਾਂ ਫੇਰ ਰਾਜਿਆਂ ਦੀ ਪ੍ਰਜਾ ਤੇ ਵਧੀਕੀਆਂ ਕਰਨੀਆਂ ਸ਼ੁਰੂ ਕੀਤੀਆਂ। ਅਖ਼ੀਰ ਰਾਜਾ ਭੀਮ ਚੰਦ ਆਦਿ ਨੇ ਬਾਦਸ਼ਾਹ ਦੀ ਸੇਵਾ ਵਿਚ ਅਰਜ਼ੀਆਂ ਭੇਜ ਕੇ ਇਮਦਾਦੀ ਫ਼ੌਜ ਮੰਗਵਾਈ। ਨਾਲ ਹੀ ਸ਼ਹਜ਼ਾਦਾ ਬਹਾਦਰਸ਼ਾਹ ਨੂੰ ਜਿਹੜਾ ਮੁਅੱਜ਼ਮ ਸ਼ਾਹ ਕਰਕੇ ਮਸ਼ਹੂਰ ਸੀ ਤੇ ਲਾਹੌਰ ਜਾ ਰਹਿਆ ਸੀ, ਇਹ ਹੁਕਮ ਮਿਲਿਆ, ਕਿ ਗੁਰੂ ਜੀ ਨੂੰ ਵਧੀਕੀ ਤੋਂ ਰੋਕੇ। ਪਰੰਤੂ ਸ਼ਹਜ਼ਾਦਾ ਨੇ ਆਪਣੇ ਮੀਰ ਮੁਨਸ਼ੀ ਸ੍ਰੀ ਨੰਦ ਲਾਲ ਪਾਸੋਂ ਗੁਰੂ ਜੀ ਦੀ ਉਪਮਾ ਸੁਣ ਕੇ ਅਨੰਦਪੁਰ ਜਾਣ ਦੀ ਨੀਅਤ ਰੱਦ ਕਰ ਦਿੱਤੀ ਅਤੇ ਮੁਨਸ਼ੀ ਨੰਦ ਲਾਲ ਦੁਨੀਆ ਤੋਂ ਉਪਰਾਮਚਿਤ ਹੋ ਕੇ ਗੁਰੂ ਜੀ ਦੀ ਸੇਵਾ ਵਿਚ ਆ ਗਇਆ ਤੇ ਆਪਣੀਆਂ ਰਚਨਾਵਾਂ ਨੁਸਖ਼ਾ ਜ਼ਿੰਦਗੀਨਾਮਾ (ਕਵਿਤਾ ਵਿਚ) ਤੇ 'ਦੀਵਾਨ-ਇ-ਮਾਅਰਫ਼ਤ' ਗੁਰੂ ਜੀ ਦੀ ਭੇਟਾ ਕੀਤੀਆਂ, ਜਿਹੜੀਆਂ ਗੁਰੂ ਜੀ ਨੇ ਬਹੁਤ ਪਸੰਦ ਕੀਤੀਆਂ। ਗੁਰੂ ਜੀ ਨੂੰ ਇਹ ਮਨਜ਼ੂਰ ਸੀ, ਕਿ ਦੇਵੀ ਦੀ ਹਮਾਇਤ ਤੇ ਸਹਾਇਤਾ ਨਾਲ ਆਪਣੇ ਪੰਥ ਨੂੰ ਸ਼ਕਤੀਸ਼ਾਲੀ ਬਣਾਉਣ। ਇਸ ਲਈ, ਜਿਵੇਂ ਕਿ ਦੇਵੀ ਨਾਲ ਪਹਲੇ ਜਨਮ ਵਿਚ ਬਚਨ ਕੀਤਾ ਸੀ, ਜਦ ਕਿ ਉਨ੍ਹਾਂ 'ਦੁਸ਼ਟ-ਦਮਣ' ਦੇ ਰੂਪ ਵਿਚ ਦੇਵੀ ਦੀ ਸਹਾਇਤਾ ਲਈ ਰਾਕਸ਼ਾਂ ਨਾਲ ਜੰਗ ਕੀਤੀ ਸੀ, ਦੇਵੀ ਨੂੰ ਬੁਲਾਉਣਾ ਪ੍ਰਵਾਨ ਹੋਇਆ। ਪ੍ਰਯੋਗ ਬਿਠਾਉਣਾ ਉਚਿਤ ਸੀ। ਇਹ ਇਸ ਲਈ ਵੀ ਜ਼ਰੂਰੀ ਸੀ ਤਾਂ ਜੋ ਦੁਨੀਆ ਵਿਚ ਦੇਵੀ ਦਾ ਆਉਣਾ ਮਸ਼ਹੂਰ ਹੋਵੇ ਤੇ ਲੋਕ ਸਮਝ ਲੈਣ ਕਿ ਕਲਜੁਗ ਵਿਚ ਵੀ ਦੇਵੀ ਦਾ ਆਉਣਾ ਸੰਭਵ ਹੈ।

ਗੁਰੂ ਜੀ ਦੇ ਕਈ ਇਕ ਸ਼ਧਾਲੂਆਂ ਦੇ ਕਥਨ ਅਨੁਸਾਰ ਗੁਰੂ ਜੀ ਦੇਵੀ ਦੇ ਸਿੱਖ ਨਹੀਂ ਸਨ, ਸਗੋਂ ਉਨ੍ਹਾਂ ਨੂੰ ਜੇਕਰ ਅਕਾਲ ਪੁਰਖ ਦਾ ਸਿੱਖ ਕਹਿਆ ਜਾਵੇ ਤਾਂ ਵਧੇਰੇ ਉਚਿਤ ਹੋਵੇਗਾ। ਫੇਰ ਹਜ਼ਾਰਾਂ ਬ੍ਰਹਮਣ ਸੱਦੇ ਗਏ ਤੇ ਮਸ਼ਹੂਰ ਕੀਤਾ ਗਇਆ ਕਿ ਇਸ ਜੱਗ ਵਿਚ ਮਾਸ ਖਾਣ ਵਾਲੇ ਨੂੰ ਇਕ ਅਸ਼ਰਫ਼ੀ ਅਤੇ ਕੜਾਹ ਤੇ ਤਸਮਈ ਖਾਣ ਵਾਲੇ ਨੂੰ ਦੋ ਪੈਸੇ ਮਿਲਣਗੇ। ਇਸ ਲਈ ਚੌਦਾਂ ਬ੍ਰਹਮਣ ਭਗਤ ਚੁਣੇ ਗਏ, ਜਿਨ੍ਹਾਂ ਅਸ਼ਰਫ਼ੀ ਲੈਣਾ ਨ ਮੰਨਿਆ ਪਰ ਦੋ ਪੈਸੇ ਲੈਣੇ ਪ੍ਰਵਾਨ ਕੀਤੇ ਸਨ, ਜਦ ਇਹ ਚੋਣ ਹੋ ਚੁਕੀ ਤਾਂ ਮੱਯਾ ਤੇ ਜੀਤਾ ਸੇਵਕਾਂ ਨੂੰ ਇਕ ਰੁਪਿਆ ਸਫ਼ਰ ਖ਼ਰਚ ਦੇ ਕੇ

ਕੇਸ਼ੋ ਦਾਸ ਬਨਾਰਸੀ, ਸ਼ਿਵ ਕਵਰ ਦੱਖਣੀ, ਬਿਸ਼ਨਪਾਲ ਉਜੈਨੀ, ਤੇ ਕਾਲੀਦਾਸ ਓਝਾ ਪੰਡਿਤਾਂ ਨੂੰ ਬੁਲਵਾ ਭੇਜਿਆ ਤੇ ਉਨ੍ਹਾਂ ਨੂੰ ਬੁਲਾ ਕੇ ਚੌਦਾਂ ਬ੍ਰਹਮਣਾਂ ਨਾਲ ਨੈਣਾਂ ਦੇਵੀ ਪਹਾੜ ਉੱਪਰ ਪ੍ਰਯੋਗ ਕਰਾਇਆ। ਹਵਨ ਆਦਿ ਦੇ ਖਰਚਾਂ ਲਈ ਚੌਦਾਂ ਲੱਖ ਦੀ ਸਾਮਗ੍ਰੀ ਇਕਤ੍ਰ ਕੀਤੀ ਗਈ। ਇਕ ਦਿਨ, ਗੁਰੂ ਜੀ ਸੈਂਕੜੇ ਜਾਨਵਰ ਸ਼ਿਕਾਰ ਕਰ ਕੇ ਲਿਆਏ ਤੇ ਸਿੱਧੇ ਪ੍ਰਯੋਗ ਮੰਡਲ ਵਿਚ ਚਲੇ ਗਏ। ਵੱਡੇ ਵੱਡੇ ਪੰਡਿਤਾਂ ਨੇ ਬਹੁਤ ਵਿਰੋਧ ਤੇ ਸ਼ੋਕ ਕੀਤਾ ਕਿ ਭਾਵੇਂ ਇੰਨੀ ਵੱਡੀ ਰਕਮ ਲਾ ਕੇ ਪ੍ਰਯੋਗ ਦਾ ਪ੍ਰਬੰਧ ਕੀਤਾ ਗਇਆ ਹੈ ਪਰ ਇਹ ਸੈਂਕੜੇ ਜਾਨਵਰਾਂ ਦਾ ਸ਼ਿਕਾਰ ਕਰਨਾ ਬਹੁਤ ਅਯੋਗ ਹੋਇਆ ਹੈ। ਇਹ ਗੱਲ ਸੁਣ ਕੇ ਗੁਰੂ ਜੀ ਨੇ ਪੰਡਿਤਾਂ ਨੂੰ ਆਪਣੇ ਰੂ-ਬ-ਰੂ ਬੁਲਾਇਆ ਤੇ ਮੀਰ ਸ਼ਿਕਾਰੀਆਂ ਨੂੰ ਹੁਕਮ ਦਿੱਤਾ ਕਿ 'ਮੋਏ ਹੋਏ ਜਾਨਵਰਾਂ ਨੂੰ ਛੱਡ ਦੇਣਾ, ਸਾਰੇ ਜਾਨਵਰ ਛਡ ਦਿੱਤੇ ਗਏ, ਜਿਹੜੇ ਉਸੇ ਵੇਲੇ ਸੁਰਜੀਤ ਹੋ ਕੇ ਨੱਸ ਗਏ। ਇਹ ਚਮਤਕਾਰ ਤੇ ਵਡਿਆਈ ਵੇਖ ਕੇ ਸਾਰੇ ਪੰਡਿਤ ਹੈਰਾਨ ਰਹ ਗਏ ਤੇ ਸਭ ਨੇ ਗੁਰੂ ਜੀ ਦੇ ਚਰਨ ਫੜ ਲਏ। ਦੇਵੀ ਦੀ ਬਲੀ ਦੇਣ ਲਈ ਗੁਰੂ ਜੀ ਨੇ ਆਪਣੇ ਇਕ ਸਾਹਿਬਜ਼ਾਦੇ ਦਾ ਸੀਸ ਮੰਗਿਆ। ਗੁਰੂ ਜੀ ਦੀ ਮਾਤਾ ਨੇ ਸਾਹਿਬਜ਼ਾਦੇ ਛਿਪਾ ਦਿੱਤੇ। ਉਸੇ ਵੇਲੇ ਉਨ੍ਹਾਂ ਬਾਰੇ ਸਰਾਪ ਦਿੱਤਾ, ਜਿਸ ਨਾਲ ਚਾਰੇ ਸਾਹਿਬਜ਼ਾਦੇ ਸ਼ਹੀਦ ਹੋਏ। ਅਖ਼ੀਰ ਮਨੁੱਖ ਦੀ ਥਾਂ ਸੰਗਤਾ ਨਾਮ ਦੇ ਸ਼ੇਰ ਨੂੰ ਕੱਟ ਕੇ ਹਵਨ ਵਿਚ ਸੁੱਟਿਆ ਗਇਆ ਦੇਵੀ ਦੀ ਆਮਦ ਤੋਂ ਤਿੰਨ ਦਿਨ ਪਹਲਾਂ ਮੁੱਖ ਪੰਡਿਤ ਪਹਾੜ ਤੋਂ ਉਤਰ ਆਇਆ ਅਤੇ ਗੁਰੂ ਜੀ ਆਪ ਤਿੰਨ ਦਿਨ ਪਹਾੜ ਉਤੇ ਮੰਤ੍ਰ ਪੜ੍ਹਦੇ ਰਹੇ। ਬੜੇ ਸਖ਼ਤ ਭੁਚਾਲ ਆਏ, ਅੰਨ੍ਹੇਰੀਆਂ ਝੁੱਲੀਆਂ, ਸੱਪ, ਸ਼ੇਰ ਤੇ ਪਤਾ ਨਹੀਂ ਹੋਰ ਕਿੰਨੀਆਂ ਅਸਮਾਨੀ ਬਲਾਵਾਂ ਅਚਾਨਕ ਪੈਂਦੀਆਂ ਰਹੀਆਂ। ਅਖ਼ੀਰਲੇ ਦਿਨ ਦੇਵੀ ਪ੍ਰਗਟ ਹੋਈ; ਹਜ਼ਾਰਾਂ ਬਿਜਲੀਆਂ ਚਮਕੀਆਂ ਤੇ ਗਰਜੀਆਂ; ਪਹਾੜ ਗੂੰਜ ਉੱਠੇ ਤੇ ਭਾਰੀ ਰੋਸ਼ਨੀ ਹੋਈ। ਗੁਰੂ ਜੀ ਦੇ ਇਕ ਹੱਥ ਵਿਚ ਤਲਵਾਰ ਤੇ ਦੂਜੇ ਵਿਚ ਘਿਉ ਪਾਉਣ ਵਾਲਾ ਸਰੋਈਆ। ਉਨ੍ਹਾਂ ਦੇਵੀ ਨੂੰ ਅੱਖ ਦੇ ਪਲਕਾਰੇ ਨਾਲ ਨਮਸ਼ਕਾਰ ਕੀਤੀ। ਦੇਵੀ ਆਪਣੇ ਹੱਥ ਦੀ ਤਲਵਾਰ ਗੁਰੂ ਜੀ ਨੂੰ ਦੇ ਕੇ ਚਲੀ ਗਈ। ਉਸ ਤੋਂ ਪਿਛੋਂ ਗੁਰੂ ਜੀ ਨੇ ਇਕ ਲੱਖ ਸਿੱਖ ਸੇਵਕ ਹਰ ਦੇਸ਼ ਦਾ ਜਮ੍ਹਾ ਕਰ ਕੇ ਕੇਸ ਗੜ੍ਹ ਵਾਲੇ ਪਹਾੜ ਤੇ ਤੰਬੂ ਜਾ ਗੱਡੇ ਅਤੇ ਅਗਿਆਤ ਹੀ ਹਰ ਇਕ ਤੰਬੂ ਵਿਚ ਇਕ ਇਕ ਬੱਕਰਾ ਛਿਪਾ ਦਿਤਾ। ਸੰਮਤ ੧੭੫੬ ਵਿਚ ਵੈਸਾਖੀ ਵਾਲੇ ਦਿਨ ਨੰਗੀ ਤਲਵਾਰ ਹੱਥ ਵਿਚ ਲੈ ਕੇ ਗੁਰੂ ਜੀ ਉੱਚੀ ਆਵਾਜ਼ ਵਿਚ ਇਉਂ ਗਰਜੇ: 'ਹੇ ਸੰਗਤ ਦੇ ਸਿੱਖ ਸੇਵਕੋ! ਮੈਨੂੰ ਇਕ ਸਿਰ ਦੀ ਲੋੜ ਹੈ'। ਸਵਾ ਲੱਖ ਸੰਗਤਾਂ ਵਿਚੋਂ ਪਹਲਾਂ ਲਾਹੌਰ ਦਾ ਵਸਨੀਕ ਭਾਈ ਦਯਾ ਸਿੰਘ ਖੱਤਰੀ ਹਾਜ਼ਿਰ ਹੋਇਆ। ਗੁਰੂ ਜੀ ਨੇ ਉਸ ਨੂੰ ਤੰਬੂ ਵਿਚ ਜਾ ਬਿਠਾਇਆ ਬੱਕਰੇ ਨੂੰ ਝਟਕ ਕੇ ਲਹੂ-ਲਿਬੜੀ ਤਲਵਾਰ ਹੱਥ ਵਿਚ ਫੜੀਂ ਬਾਹਰ ਆਏ। ਉਸ ਵੇਲੇ ਬੱਕਰੇ ਦਾ ਖ਼ੂਨ ਵੀ ਵਗ ਕੇ ਤੰਬੂ ਤੋਂ ਬਾਹਰ ਆ ਗਇਆ ਸੀ। ਰੌਲਾ ਪੈ ਗਇਆ ਕਿ ਸਿੱਖ ਨੂੰ ਕਤਲ ਕਰ ਦਿੱਤਾ ਗਇਆ ਹੈ। ਦੂਜੀ ਵਾਰ ਫੇਰ ਸਿਰ ਮੰਗਿਆ। ਇਕ ਦੂਜਾ ਸਿੱਖ ਹਾਜ਼ਿਰ ਹੋਇਆ। ਉਸ ਨੂੰ ਵੀ ਉਸੇ ਤਰ੍ਹਾਂ ਤੰਬੂ ਵਿਚ

ਬਿਠਾ ਕੇ ਬੱਕਰੇ ਨੂੰ ਝਟਾਕਿਆ ਗਇਆ। ਇਸੇ ਤਰ੍ਹਾਂ ਤੀਜਾ, ਚੌਥਾ ਤੇ ਪੰਜਵਾਂ ਸਿੱਖ ਹਾਜ਼ਿਰ ਹੋਇਆ। ਉਨ੍ਹਾਂ ਨੂੰ ਵੀ ਤੰਬੂ ਵਿਚ ਬਿਠਾ ਕੇ ਪਹਲਾਂ ਵਾਂਗ ਬੱਕਰੇ ਵੱਢੇ ਗਏ। ਧੁੰਮ ਪੈ ਗਈ ਕਿ ਦੇਵੀ ਦੇ ਆਉਣ ਨਾਲ ਸਗੋਂ ਮਾਮਲਾ ਉਲਟ ਹੋ ਗਇਆ ਹੈ। ਫੇਰ ਗੁਰੂ ਜੀ ਨੇ ਉਨ੍ਹਾਂ ਸਿਰ-ਲੱਥ ਸਿੱਖਾਂ ਨੂੰ ਤੰਬੂਆਂ ਵਿਚੋਂ ਬਾਹਰ ਲਿਆ ਕੇ ਦੀਵਾਨ ਸਜਾਇਆ ਅਤੇ ਦਰਿਆ ਤੋਂ ਪਾਣੀ ਮੰਗਵਾ ਕੇ ਲੋਹੇ ਦੇ ਬਾਟੇ ਵਿਚ ਪਤਾਸਿਆਂ ਦਾ ਸ਼ਰਬਤ ਤਿਆਰ ਕੀਤਾ ਤੇ ਤੇਜ਼ ਕ੍ਰਿਪਾਨ ਉਸ ਵਿਚ ਫੇਰ ਫੇਰ ਕੇ ਉਸ ਉੱਪਰ ਸ਼ਬਦ-ਸ਼ਲੋਕ ਪੜ੍ਹੇ। ਜਦ ਅੰਮ੍ਰਿਤ ਤਿਆਰ ਹੋ ਗਇਆ ਤਾਂ ਕੁਝ ਕੁ ਬੂੰਦਾਂ ਆਪਣੇ ਮੁੱਖ ਵਿਚ ਪਾਈਆਂ ਤੇ ਦੋਹਰਾ ਪੜ੍ਹਿਆ। ਫੇਰ ਉਨ੍ਹਾਂ ਪੰਜਾਂ ਸੂਰਬੀਰ ਸਿੱਖਾਂ ਨੂੰ ਉਹ ਅੰਮ੍ਰਿਤ ਪਾਹੁਲ ਪਿਆਇਆ ਤੇ ਸਤਿਨਾਮ ਮੰਤ੍ਰ ਸਿਖਾਇਆ ਅਤੇ ਮੁਖ ਤੋਂ ਬਚਨ ਕੀਤਾ, ਕਿ 'ਤੁਸੀਂ ਹੁਣ ਖਾਲਸਾ ਹੋਏ ਹੋ। ਅਕਾਲ ਪੁਰਖ ਦਾ ਪੰਥ ਸਾਜਿਆ ਗਇਆ ਹੈ। ਤੁਸੀਂ ਉਸ ਅਕਾਲ ਪੁਰਖ ਤੋਂ ਬਿਨਾਂ ਹੋਰ ਸਭ ਦੀ ਪੂਜਾ ਪ੍ਰਤਿਸ਼ਠਾ ਛੱਡ ਦਿਓ! ਸਿਰਾਂ ਤੇ ਕੇਸ ਰੱਖੋ, ਤੇੜ ਕਛਹਰਾ ਪਾਓ। ਹੱਥ ਵਿਚ ਲੋਹੇ ਦਾ ਕੜਾ ਤੇ ਸਿਰ ਤੇ ਚੱਕਰ ਰੱਖੋ। ਹਰ ਵੇਲੇ ਸਰਬਲੋਹ ਦੇ ਸ਼ਸਤ੍ਰਾਂ ਨਾਲ ਸਜੇ ਰਹੋ।' ਉਪਰੰਤ ਉਨ੍ਹਾਂ ਪੰਜਾਂ ਸਿੰਘਾਂ ਤੋਂ ਪਾਹੁਲ ਲੈ ਕੇ ਹਜ਼ਾਰਾਂ ਲੋਕ ਸਿੰਘ ਸਜੇ ਤੇ ਇਕ ਠਾਠਾਂ ਮਾਰਦੀ ਫੌਜ ਤਿਆਰ ਹੋ ਗਈ ਤੇ ਨਵਾਂ ਪੰਥ ਜਾਰੀ ਹੋ ਗਇਆ। ਸਾਰੇ ਪਹਾੜੀ ਰਾਜਿਆਂ ਵਲ ਉਚੇਚਾ ਧਿਆਨ ਦੇਣ ਲੱਗੇ। ਸੰਮਤ ੧੭੫੩ ਵਿਚ ਸਾਰੇ ਪਹਾੜੀ ਰਾਜਿਆਂ ਨੇ ਫੇਰ ਰੌਲਾ-ਰੱਪਾ ਪਾਇਆ ਤੇ ਬਾਈ ਧਾਰ ਦੇ ਰਾਜੇ ਮਾਮੂੰ ਖ਼ਾਨ ਦੀ ਸਰਦਾਰੀ ਹੇਠ ਪੰਦਰਾਂ ਹਜ਼ਾਰ ਦੀ ਫ਼ੌਜ ਲੈ ਆਏ ਤੇ ਛੇ ਮਹੀਨੇ ਤਕ ਅਨੰਦਪੁਰ ਮੋਰਚਾਬੰਦੀ ਹੁੰਦੀ ਰਹੀ। ਲੰਮੇ ਘੇਰੇ ਕਾਰਣ ਸ਼ਾਹੀ ਤੇ ਪਹਾੜੀ ਸੈਨਾ ਪਰੇਸ਼ਾਨ ਹੋ ਗਈ। ਲੋਹਗੜ੍ਹ ਵਿਚ ਉਸ ਵੇਲੇ ਪੰਜ ਸੌ ਸਿੰਘ ਸਨ। ਕਿਲ੍ਹੇ ਅੱਗੇ ਰਾਜੇ ਜੱਸਵਾਲ ਦਾ ਭੂਰਾ ਹਾਥੀ ਸੁੱਟਿਆ ਗਇਆ। ਗੁਰੂ ਜੀ ਨੇ ਬਚਿਤ੍ਰ ਸਿੰਘ ਰਾਠੌਰ ਨੂੰ ਆਪਣੇ ਹੱਥ ਦਾ ਬਰਛਾ ਦੇ ਕੇ ਮਸਤ ਹਾਥੀ ਨਾਲ ਲੜਾਇਆ। ਹਾਥੀ ਪਿਛਾਂਹ ਨੂੰ ਭੱਜ ਨਿਕਲਿਆ ਤੇ ਉਸ ਨੇ ਰਾਜਿਆਂ ਦੀ ਹੀ ਫੌਜ ਦੇ ਜਾ ਆਹੂ ਲਾਹੇ। ਲੋਹਗੜ੍ਹ ਦੇ ਦੋ ਅਧਿਕਾਰੀਆਂ ਨਾਹਰ ਸਿੰਘ ਤੇ ਸ਼ੇਰ ਸਿੰਘ ਨੇ ਰਾਤ ਨੂੰ ਮੁਗ਼ਲ ਫੌਜ ਉਤੇ ਹੱਲਾ ਬੋਲ ਕੇ ਹਜ਼ਾਰਾਂ ਵੈਰੀਆਂ ਨੂੰ ਢੇਰ ਕੀਤਾ। ਬਾਕੀ ਸ਼ਮੱਸੁਦੀਨ ਤੇ ਸੱਯਦ ਖਾਂ ਦੀ ਕਮਾਨ ਹੇਠ ਭੱਜ ਗਏ। ਦੂਜੀ ਵਾਰ ਫੇਰ ਵੈਰੀ ਦਾ ਇਕ ਭਾਰੀ ਲਸ਼ਕਰ ਅਨੰਦਪੁਰ ਦੇ ਘੇਰੇ ਲਈ ਨਿਯੁਕਤ ਕੀਤਾ ਗਇਆ। ਇਕ ਦਿਨ ਸੈਨਾਪਤੀ ਸੱਯਦ ਖਾਂ ਅਨੰਦਪੁਰ ਤੋਂ ਤਿੰਨ ਕੋਹ ਤੇ ਲਸ਼ਕਰ ਦੇ ਸਿਰੇ ਤੇ ਸ਼ਾਮਿਆਨੇ ਹੇਠ ਸ਼ਮਸੁੱਦੀਨ ਨਾਲ ਚੋਪੜ ਖੇਡ ਰਹਿਆ ਸੀ, ਗੁਰੂ ਜੀ ਨੇ ਦੂਰੋਂ ਤਾਕ ਤੇ ਇਕ ਅਜੇਹਾ ਤੀਰ ਮਾਰਿਆ ਕਿ ਚੋਪੜ ਨੂੰ ਉਡਾ ਦਿੱਤਾ। ਦੋਵੇਂ ਫੌਜੀ ਸਰਦਾਰ ਬੜੇ ਹੈਰਾਨ ਹੋਏ ਤੇ ਇੱਨੀ ਦੂਰੋਂ ਤੀਰ ਦੇ ਉਥੇ ਪੁੱਜਣ ਨੂੰ ਇਕ ਕਰਾਮਾਤ ਸਮਝੇ। ਗੁਰੂ ਜੀ ਨੇ ਇਕ ਤੀਰ ਹੋਰ ਮਾਰਿਆ ਜਿਸ ਨਾਲ ਇਕ ਪਰਚਾ ਪਰੋ ਦਿੱਤਾ, ਜਿਸ ਤੇ ਲਿਖਿਆ ਹੋਇਆ ਸੀ, ਕਿ ਇਹ ਕਰਾਮਾਤ ਨਹੀਂ ਅਭਿਆਸ ਤੇ ਹੁਨਰ ਹੈ। ਇਸ ਗੱਲ ਤੇ ਉਹ ਹੋਰ ਵੀ ਹੈਰਾਨ ਹੋਏ। ਸੱਯਦ ਖਾਂ ਨੇ ਤਾਂ ਰਾਤ ਨੂੰ ਹੀ ਆ ਕੇ ਗੁਰੂ ਜੀ ਦੇ ਚਰਨ ਪਰਸੇ ਤੇ ਦੁਨੀਆ ਤੋਂ ਉਪਰਾਮਚਿਤ ਹੋ ਕੇ

ਫ਼ਕੀਰ ਬਣ ਗਇਆ । ਸ਼ਮਸੁੱਦੀਨ ਬਾਕੀ ਰਹਿੰਦੀ ਫੌਜ ਦੇ ਸਮੇਤ ਭੱਜ ਗਇਆ । ਤੀਜੀ ਵਾਰ ਫੇਰ ਇਕ ਲੱਖ ਪੰਜੀ ਹਜ਼ਾਰ ਦੀ ਸ਼ਾਹੀ ਫੌਜ ਅਨੰਦਪੁਰ ਉੱਪਰ ਆ ਟੁੱਟੀ ਜਿਸ ਦੀ ਕਮਾਨ ਜ਼ਬਰਦਸਤ ਖਾਂ ਨਾਜ਼ਮ ਕਸ਼ਮੀਰ, ਨਜਾਬਤ ਖਾਂ ਸੂਬਾ ਪਿਸ਼ਾਵਰ, ਦਿਲਾਵਰ ਖਾਂ, ਸੂਬਾ ਲਾਹੌਰ, ਬਾਜ਼ੀਦ ਖਾਂ ਸੂਬਾ ਸਰਹੰਦ, ਫੌਜਦਾਰ ਖਾਂ, ਸੂਬਾ ਕੰਧਾਰ ਆਦਿ ਦੇ ਹੱਥ ਸੀ । ਦੋ ਸਾਲ ਮੋਰਚਾਬੰਦੀ ਰਹੀ ਤੇ ਕਿਲ੍ਹੇ ਉਤੇ ਗੋਲਾਬਾਰੀ ਹੁੰਦੀ ਰਹੀ । ਅਖ਼ੀਰ ਸ਼ਾਹੀ ਫੌਜ ਨੇ ਤੰਗ ਆ ਕੇ ਬਾਦਸ਼ਾਹ ਦੀ ਸੇਵਾ ਵਿਚ ਇਕ ਅਰਜ਼ੀ ਲਿਖ ਭੇਜੀ ਕਿ ਇਸ ਕਿਲ੍ਹੇ ਦਾ ਫ਼ਤਹ ਹੋਣਾ ਬਹੁਤ ਮੁਸ਼ਕਿਲ ਹੈ; ਔਰੰਗਜ਼ੇਬ ਨੇ ਗੁਰੂ ਜੀ ਦੇ ਨਾਮ ਕੁਰਾਨਸ਼ਰੀਫ਼ ਦਾ ਹਲਫ਼ ਲੈਂਦਿਆਂ ਹੋਇਆਂ ਖ਼ਤ ਲਿਖੇ ਕਿ 'ਆਪ ਕਿਲ੍ਹਾ ਅਨੰਦਪੁਰ ਨੂੰ ਕੁਝ ਚਿਰ ਲਈ ਛੱਡ ਕੇ ਇਧਰ ਆ ਜਾਓ । ਸਾਡੀ ਆਪ ਨਾਲ ਕੋਈ ਦੁਸ਼ਮਨੀ ਨਹੀਂ । ਇਹ ਜੰਗਾਂ ਤਾਂ ਕੇਵਲ ਪਹਾੜੀ ਰਾਜਿਆਂ ਦੀ ਉਕਸਾਹਟ ਉੱਪਰ ਹੀ ਹੋਈਆਂ ਹਨ" । ਭਾਵੇਂ ਗੁਰੂ ਜੀ ਅਜੇਹੇ ਧੋਖੇ ਵਾਲੇ ਖ਼ਤਾਂ ਤੋਂ ਭਲੀ ਪ੍ਰਕਾਰ ਜਾਣੂ ਸਨ, ਪਰ ਗੁਰੂ ਜੀ ਦੇ ਸਿੱਖ ਤੇ ਸਬੰਧੀ ਦੋ ਸਾਲ ਦੀ ਲਗਾਤਾਰ ਲੜਾਈ ਤੋਂ ਤੰਗ ਆ ਚੁਕੇ ਸਨ । ਉਨ੍ਹਾਂ ਨੇ ਇਨ੍ਹਾਂ ਖ਼ਤਾਂ ਦੇ ਆਉਣ ਉੱਪਰ ਗੁਰੂ ਜੀ ਨੂੰ ਵਾਰ ਵਾਰ ਕਿਲ੍ਹਾ ਛੱਡਣ ਲਈ ਬੇਨਤੀ ਕੀਤੀ । ਇਥੋਂ ਤਕ ਕਿ ਹਜ਼ਾਰਾਂ ਸਿੱਖਾਂ ਨੇ ਗੁਰੂ ਜੀ ਨੂੰ ਕਹਿਆ, ਕਿ 'ਅਸੀਂ ਆਪ ਦੇ ਸਿੱਖ ਨਹੀਂ ਹਾਂ, ਸਾਨੂੰ ਹੁਣ ਇਥੇ ਰਹਣਾ ਮਨਜ਼ੂਰ ਨਹੀਂ' ਤੇ ਇਹ ਕਹ ਕੇ ਉਹ ਕਿਲ੍ਹਾ ਛੱਡ ਕੇ ਚਲੇ ਗਏ । ਇਸ ਲਈ ਗੁਰੂ ਜੀ ਵੀ ਅਨੰਦਪੁਰ ਦਾ ਕਿਲ੍ਹਾ ਛੱਡ ਕੇ ਰੋਪੜ ਦੇ ਰਸਤੇ ਸ਼ਾਹੀ ਫੌਜ ਨਾਲ ਲੜਦੇ ਲੜਦੇ ਕੇਵਲ ਚਾਲੀ ਬਹਾਦਰ ਸਿੱਖਾਂ ਨਾਲ ਚਮਕੌਰ ਸਾਹਿਬ, ਤਹਸੀਲ ਰੋਪੜ ਜ਼ਿਲ੍ਹਾ ਅੰਬਾਲਾ ਵਿਖੇ ਆ ਗਏ । ਦਸ ਲੱਖ ਸ਼ਾਹੀ, ਪਹਾੜੀ ਤੇ ਪੰਜਾਬ ਤੋਂ ਜਮ੍ਹਾ ਕੀਤੀ ਫੌਜ ਚਮਕੌਰ ਦੇ ਘੇਰੇ ਵਿਚ ਜੁਟ ਗਈ । ਉਸ ਲੜਾਈ ਵਿਚ ਝਬੇਲ ਸਿੰਘ ਤੇ ਗੁਰੂ ਸਾਹਿਬ ਦੇ ਦੋ ਸਾਹਿਬਜ਼ਾਦੇ ਅਜੀਤ ਸਿੰਘ ਤੇ ਜੁਝਾਰ ਸਿੰਘ, ਗੜ੍ਹੀ ਤੋਂ ਬਾਹਰ ਨਿਕਲ ਕੇ ਦੁਸ਼ਮਨ ਦੀ ਫੌਜ ਨਾਲ ਬੜੀ ਬਹਾਦਰੀ ਨਾਲ ਲੜੇ ਤੇ ਸ਼ਹੀਦ ਹੋ ਗਏ । ਜਦ ਦੁਸ਼ਮਨ ਭਾਰੀ ਗਿਣਤੀ ਵਿਚ ਜਮ੍ਹਾ ਹੋ ਗਇਆ ਤਾਂ ਗੁਰੂ ਜੀ ਨੇ ਗੜ੍ਹੀ ਦੇ ਉੱਪਰ ਇਕ ਆਪਣੇ ਹਮਸ਼ਕਲ ਸਿੱਖ ਨੂੰ ਬਿਠਾ ਦਿੱਤਾ ਤੇ ਆਪ ਪਿਆਦਾ ਮਾਛੀਵਾੜੇ ਵਲ ਚਲੇ ਗਏ । ਮਾਛੀਵਾੜੇ ਦੇ ਅਫ਼ਗ਼ਾਨ ਨਬੀ ਖਾਂ ਤੇ ਗਨੀ ਖਾਂ ਗੁਰੂ ਜੀ ਦੇ ਮਿੱਤਰ ਸਨ । ਉਨ੍ਹਾਂ ਦੀ ਵਿਉਂਤ ਅਨੁਸਾਰ ਗੁਰੂ ਸਾਹਿਬ ਸੁਰਮਈ ਪੋਸ਼ਾਕ ਪਾ ਕੇ ਤੇ ਖ਼ਾਸੇ (ਪਾਲਕੀ) ਵਿਚ ਸਵਾਰ ਹੋ ਕੇ ਕੋਟਕਪੂਰਾ ਪਹੁੰਚੇ । ਉਥੋਂ ਚਲ ਕੇ ਮੁਕਤਸਰ, ਜਿਥੇ ਖ਼ਿਜ਼ਰਾਨੇ ਦੀ ਢਾਬ ਸੀ, ਜਾ ਤੰਬੂ ਗੱਡੇ । ਰਾਹ ਵਿਚ ਮਾਲਵਾ ਦੇਸ਼ ਵਿਚੋਂ ਗੁਰੂ ਜੀ ਨੂੰ ਹਥਿਆਰ, ਘੋੜੇ ਤੇ ਕਈ ਸਿੱਖ ਮਿਲ ਗਏ ਸਨ । ਉਧਰ ਸਰਹੰਦ ਦੇ ਸੂਬੇ ਸਾਮ੍ਹਣੇ, ਮਾਤਾ ਗੁਜਰੀ ਸਮੇਤ, ਗੁਰੂ ਜੀ ਦੇ ਨਾਬਾਲਿਗ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਤੇ ਫ਼ਤਹ ਸਿੰਘ ਗ੍ਰਿਫ਼ਤਾਰ ਕਰ ਕੇ ਲਿਆਂਦੇ ਗਏ । ਵਜ਼ੀਰ ਖਾਂ, ਸੂਬਾ ਸਰਹੰਦ, ਦਾ ਇਹ ਮਨਸ਼ਾ ਅਸਲੋਂ ਨਹੀਂ ਸੀ, ਕਿ ਉਨ੍ਹਾਂ ਭੋਲੇ ਬੱਚਿਆਂ ਨੂੰ ਕ਼ਤਲ ਕੀਤਾ ਜਾਵੇ, ਪਰੰਤੂ ਦੀਵਾਨ ਸੁੱਚਾਨੰਦ ਖੱਤਰੀ ਨੇ ਯਤਨ ਕਰਕੇ ਸਾਹਿਬਜ਼ਾਦਿਆਂ ਨੂੰ ਕ਼ਤਲ ਕਰਵਾ ਦਿੱਤਾ,

ਕਿਉਂਕਿ ਉਨ੍ਹਾਂ ਦੋਹਾਂ ਨੇ ਉਸ ਦੇ ਰੂਬਰੂ ਸਖ਼ਤ ਬਚਨ ਕੀਤੇ ਸਨ, ਭਾਵੇਂ ਨਾਇਬ ਨਾਜ਼ਮ ਸ਼ੇਰ ਮੁਹੰਮਦ ਖਾਂ ਨੇ ਨਾਬਾਲਿਗ ਬੱਚਿਆਂ ਦੇ ਕ਼ਤਲ ਨੂੰ ਸ਼ਰ੍ਹਾ ਦੇ ਖ਼ਿਲਾਫ਼ ਦੱਸਿਆ ਸੀ ਅਤੇ ਟੋਡਰ ਮਲ ਖੱਤਰੀ ਰਈਸ ਸਰਹੰਦ ਨੇ ਸਾਹਿਬਜ਼ਾਦਿਆਂ ਦੇ ਕ਼ਤਲ ਦੇ ਬਦਲੇ ਭਾਰੀ ਰਕਮ ਦੇਣੀ ਪ੍ਰਵਾਨ ਕੀਤੀ ਸੀ, ਪਰ ਸਾਹਿਬਜ਼ਾਦੇ ਕ਼ਤਲ ਹੋਣੋਂ ਨ ਬਚ ਸਕੇ। ਇਹ ਖ਼ਬਰ ਸੁਣ ਕੇ ਗੁਰੂ ਜੀ ਨੇ ਇਨ੍ਹਾਂ ਦੋਹਾਂ ਸੱਜਣਾਂ ਦੇ ਹੱਕ ਵਿਚ ਵਾਹਿਗੁਰੂ ਦੇ ਹਜ਼ੂਰ ਸ਼ੁਭ ਅਰਦਾਸ ਕੀਤੀ ਤੇ ਇਨ੍ਹਾਂ ਦੀ ਖ਼ੈਰ ਮੰਗੀ। ਇਸ ਲਈ ਇਨ੍ਹਾਂ ਦੋਹਾਂ ਦੇ ਖ਼ਾਨਦਾਨ ਤਾਂ ਹੁਣ ਤਕ ਫਲ-ਫੁਲ ਰਹੇ ਹਨ ਪਰ ਵਜ਼ੀਰ ਖਾਂ ਤੇ ਸੁੱਚਾਨੰਦ ਦੀਆਂ ਜੜ੍ਹਾਂ ਪੁੱਟੀਆਂ ਗਈਆਂ ਹਨ। ਸ਼ਹਰ ਸਰਹੰਦ ਕਈ ਵਾਰ ਲੁੱਟਿਆ ਗਇਆ ਤੇ ਤਬਾਹ ਬਰਬਾਦ ਕੀਤਾ ਗਇਆ। ਜਦੋਂ ਨਾਜ਼ਮ ਸਰਹੰਦ ਨੇ ਸੁਣਿਆ ਕਿ ਗੁਰੂ ਜੀ ਮਾਲਵੇ ਵਿਚ ਸੁਖੀ ਸਾਂਦੀ ਵਿਚਰਦੇ ਹਨ ਤਾਂ ਉਹ ਭਾਰੀ ਫੌਜ ਲੈ ਕੇ ਮੁਕਤਸਰ ਪੁੱਜਾ ਤੇ ਜੰਗ ਸ਼ੁਰੂ ਹੋਈ। ਮਾਝੇ ਦੇ ਉਹ ਸਿੱਖ, ਜਿਹੜੇ ਕਿਲ੍ਹਾ ਅਨੰਦਪੁਰ ਦੇ ਲੰਮੇ ਘੇਰੇ ਕਾਰਣ ਉਥੋਂ ਗੁਰੂ ਤੋਂ ਬੇਮੁਖ ਹੋ ਕੇ ਚਲੇ ਗਏ ਸਨ, ਮੁਕਤਸਰ ਆਪਣੇ ਆਪ ਹਾਜ਼ਿਰ ਹੋ ਗਏ ਤੇ ਗੁਰੂ ਜੀ ਦੇ ਰੂਬਰੂ ਉਨ੍ਹਾਂ ਆਪਣੀਆਂ ਜਾਨਾਂ ਵਾਰ ਦਿੱਤੀਆਂ ਤੇ ਵੈਰੀਆਂ ਦੀਆਂ ਫੌਜਾਂ ਦਾ ਸਫਾਇਆ ਕੀਤਾ। ਉਸ ਰਣਭੂਮੀ ਵਿਚ ਗੁਰੂ ਜੀ ਦੇ ਤੀਰ ਤਿੰਨ ਤਿੰਨ ਕੋਹ ਦੀ ਦੂਰੀ ਤਕ ਮਾਰ ਕਰਦੇ ਸਨ। ਸੂਬਾ ਸਰਹੰਦ ਭਾਂਜ ਖਾ ਕੇ ਨੱਸ ਆਇਆ।

ਉਥੋਂ ਗੁਰੂ ਜੀ ਤਲਵੰਡੀ ਸਾਬੋ ਨੂੰ ਗਏ ਤੇ ਉਥੇ ਕੁਝ ਸਮਾਂ ਆਰਾਮ ਕੀਤਾ। ਉਥੇ ਹੁਣ ਇਕ ਵੱਡਾ ਗੁਰਦੁਵਾਰਾ ਬਣਿਆ ਹੋਇਆ ਹੈ। ਉਥੋਂ ਚਲ ਕੇ ਗੁਰੂ ਜੀ ਦੀਨੇ ਅਰਥਾਤ ਦਰਬਾਰ ਲੋਹਗੜ੍ਹ ਜਾ ਕੇ ਠਹਰੇ ਅਤੇ ਇਕ ਖ਼ਤ ਜਿਸ ਨੂੰ 'ਜ਼ਫਰਨਾਮਾ' ਆਖਦੇ ਹਨ, ਔਰੰਗਜ਼ੇਬ ਬਾਦਸ਼ਾਹ ਨੂੰ ਲਿਖਿਆ, ਜਿਸ ਵਿਚ ਬਾਦਸ਼ਾਹ ਲਈ ਬੜੇ ਕਰਾਹੇ ਤੇ ਕਰੜੇ ਸ਼ਬਦ ਵਰਤੇ ਉਹ ਖ਼ਤ ਆਪਣੇ ਖ਼ਾਸ ਸੇਵਾਦਾਰ ਦਯਾ ਸਿੰਘ ਹੱਥ ਬਾਦਸ਼ਾਹ ਤਕ ਪਹੁੰਚਾਇਆ। ਜਦ ਦਯਾ ਸਿੰਘ ਖ਼ਤ ਲੈ ਕੇ ਔਰੰਗਜ਼ੇਬ ਕੋਲ ਔਰੰਗਾਬਾਦ ਵਿਖੇ ਪੁੱਜਾ ਤਾਂ ਉਸ ਨੇ ਉੱਚੀ ਆਵਾਜ਼ ਵਿਚ "ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ" ਕਹਿਆ। ਬਾਦਸ਼ਾਹ ਬੋਲਿਆ, ਕਿ 'ਖ਼ਾਲਸਾ ਨੇ ਇੰਨੀ ਜਲਦੀ ਕਿਉਂ ਕੀਤੀ'? ਉੱਤਰ ਮਿਲਿਆ 'ਤੇਰੀ ਜਲਦੀ ਕਰਨ ਕਰਕੇ'। ਫੇਰ ਬਾਦਸ਼ਾਹ ਨੇ ਪੁੱਛਿਆ ਕਿ 'ਕੀ ਗੁਰੂ ਜੀ ਕੋਈ ਕਰਾਮਾਤ ਵੀ ਰਖਦੇ ਹਨ?' ਦਯਾ ਸਿੰਘ ਨੇ ਉੱਤਰ ਦਿੱਤਾ, ਕਿ 'ਉਨ੍ਹਾਂ ਦੇ ਤਾਂ ਕੁੱਤਿਆਂ ਵਿਚ ਵੀ ਕਰਾਮਾਤਾਂ ਹਨ'। ਗੁਰੂ ਜੀ ਦਾ ਖ਼ਤ ਪੜ੍ਹਨ ਨਾਲ ਔਰੰਗਜ਼ੇਬ ਬੀਮਾਰ ਹੋ ਗਇਆ ਅਤੇ ਪੰਜਾਬ ਦੇ ਨਾਜ਼ਮਾਂ ਨੂੰ ਹੁਕਮ ਜਾਰੀ ਕੀਤੇ ਕਿ ਗੁਰੂ ਜੀ ਨਾਲ ਸਿਦਕ ਸਫਾਈ ਨਾਲ ਪੇਸ਼ ਆਉਣ। ਹਾਲੀ ਗੁਰੂ ਜੀ ਦੇ ਖ਼ਤ ਦਾ ਜਵਾਬ ਮਿਲਿਆ ਨਹੀਂ ਸੀ, ਕਿ ਬਾਦਸ਼ਾਹ ਮਰ ਗਇਆ। ਉਨ੍ਹਾਂ ਦਿਨਾਂ ਵਿਚ ਹੀ ਗੁਰੂ ਦੱਖਣ ਵਲ ਪਧਾਰੇ। ਰਾਹ ਵਿਚ ਦਯਾ ਸਿੰਘ ਬਾਦਸ਼ਾਹ ਦੀ ਮੌਤ ਦੀ ਖ਼ਬਰ ਲੈ ਕੇ ਗੁਰੂ ਜੀ ਕੋਲ ਪੁੱਜਾ ਅਤੇ ਔਰੰਗਜ਼ੇਬ ਦੇ ਪੁੱਤਰ ਬਹਾਦਰਸ਼ਾਹ ਦਾ ਕਾਸਦ ਮੁਨਸ਼ੀ ਨੰਦ ਲਾਲ ਦੇ ਵਸੀਲੇ ਨਾਲ ਗੁਰੂ ਜੀ ਦੀ ਸੇਵਾ ਵਿਚ ਪੁੱਜਾ ਤੇ ਬੇਨਤੀ ਕੀਤੀ ਕਿ 'ਦਿੱਲੀ ਦੇ ਤਖ਼ਤ ਲਈ ਬਹਾਦਰਸ਼ਾਹ ਦੀ ਸ਼ਹਜ਼ਾਦਾ ਆਜ਼ਮ ਨਾਲ ਲੜਾਈ ਹੋ ਰਹੀ ਹੈ, ਆਪ ਸਹਾਇਤਾ ਕਰੋ'। ਗੁਰੂ

Todar mall

Battle at Khidrana

Stay at Talwandi Sabo

Zafarnamah

ਸਾਹਿਬ ਨੇ ਆਪਣੇ ਸਾਰੇ ਸਿੱਖਾਂ ਵਿਚੋਂ ਪੰਜਾਂ ਸਿੱਖਾਂ ਨੂੰ ਸਮੇਤ ਦਯਾ ਸਿੰਘ ਦੇ ਭੇਜ ਦਿੱਤਾ। ਸ਼ਹਜ਼ਾਦਾ ਆਜ਼ਮ ਤੀਰ ਨਾਲ ਮਾਰਿਆ ਗਇਆ, ਖੋਜ ਕਰਨ ਪਿੱਛੋਂ ਮਾਲੂਮ ਹੋਇਆ ਕਿ ਉਹ ਤੀਰ ਫੌਜ ਵਿਚੋਂ ਕਿਸੇ ਦਾ ਨਹੀਂ ਸੀ। ਅਖ਼ੀਰ ਪਤਾ ਲੱਗਾ ਕਿ ਉਹ ਤੀਰ ਸਾਹਿਬ ਗੁਰੂ ਗੋਬਿੰਦ ਸਿੰਘ ਦਾ ਸੀ ਕਿਉਂਜੋ ਗੁਰੂ ਜੀ ਦੇ ਤੀਰ ਨਾਲ ਇਕ ਤੋਲਾ ਸੋਨਾ ਨੋਕਬੰਦ ਕੋਲ ਲੱਗਾ ਹੁੰਦਾ ਸੀ। ਜਦ ਬਹਾਦਰਸ਼ਾਹ ਤਖ਼ਤ ਤੇ ਬੈਠਾ ਤਾਂ ਗੁਰੂ ਜੀ ਨੂੰ ਆਗਰੇ ਬੁਲਾਇਆ ਤੇ ਉਨ੍ਹਾਂ ਦਾ ਸ੍ਵਾਗਤ ਕੀਤਾ। ਫੇਰ ਆਪਣੇ ਨਾਲ ਹੀ ਦਿੱਲੀ ਲੈ ਆਇਆ ਅਤੇ ਵੱਡਾ ਮਾਣ ਸਤਿਕਾਰ ਕੀਤਾ। ਉਸੇ ਵੇਲੇ ਦਿੱਲੀ ਵਿਚ ਦੋ ਗੁਰਦਵਾਰੇ—ਇਕ ਅੱਠਵੀਂ ਪਾਤਸ਼ਾਹੀ ਦਾ ਤੇ ਦੂਜਾ ਨੌਵੀਂ ਪਾਤਸ਼ਾਹੀ ਦਾ—ਬਣਵਾਏ ਗਏ ਅਤੇ ਇਕ ਸ਼ਾਨਦਾਰ ਮਹੱਲ ਗੁਰੂ ਜੀ ਲਈ ੫੫ ਹਜ਼ਾਰ ਰੁਪਏ ਦੀ ਲਾਗਤ ਦਾ ਬਣਵਾਇਆ ਗਇਆ ਜਿਸ ਵਿਚ ਬੀਬੀ ਸੁੰਦਰੀ ਜੀ ਤੇ ਸਾਹਿਬ ਦੇਵਾਂ ਜੀ ਦਾ ਵਾਸਾ ਕੀਤਾ ਗਇਆ। ਸਿੱਖਾਂ ਦਾ ਇਕ ਜਥਾ ਉਨ੍ਹਾਂ ਦੀ ਸੇਵਾ ਵਿਚ ਨਿਯਤ ਕੀਤਾ ਗਇਆ।

ਫੇਰ ਬਾਦਸ਼ਾਹ ਦੱਖਣ ਨੂੰ ਸਵਾਰ ਹੋ ਗਇਆ। ਗੁਰੂ ਜੀ ਰਾਹ ਵਿਚ ਉਸ ਤੋਂ ਵੱਖ ਹੋ ਗਏ, ਕਾਰਣ ਇਹ ਸੀ, ਕਿ ਗੁਰੂ ਜੀ ਨੇ ਬਾਦਸ਼ਾਹ ਨੂੰ ਕਹਿਆ ਸੀ, ਕਿ ਉਹ ਸੂਬਾ ਸਰਹੰਦ, ਨਾਜ਼ਮ ਜਲੰਧਰ ਤੇ ਨਾਜ਼ਮ ਲਾਹੌਰ ਨੂੰ ਫੜ ਕੇ ਉਨ੍ਹਾਂ ਪਾਸ ਪਹੁੰਚਾ ਦੇਵੇ, ਪਰ ਬਹਾਦਰਸ਼ਾਹ ਇਸ ਵਿਚ ਇਕ ਸਾਲ ਤਕ ਟਾਲਮਟੋਲ ਕਰਦਾ ਰਹਿਆ। ਜਦ ਬਾਦਸ਼ਾਹ ਨੇ ਬਚਨ ਪੂਰਾ ਨ ਕੀਤਾ ਤਾਂ ਗੁਰੂ ਜੀ ਨੇ ਕਹਿਆ ਕਿ ਉਹ ਇਹ ਕੰਮ ਆਪਣੇ ਇਕ ਤੁੱਛ ਸੇਵਕ ਨੂੰ ਭੇਜ ਕੇ ਕਰਵਾ ਲੈਣਗੇ। ਇਸੇ ਗੱਲ ਤੇ ਗੁਰੂ ਸਾਹਿਬ ਦੀ ਬਾਦਸ਼ਾਹ ਨਾਲ ਨਾਰਾਜ਼ਗੀ ਹੋ ਗਈ।

ਗੁਰੂ ਗੋਬਿੰਦ ਸਿੰਘ ਜੀ ਦੇ ਸੁਰਗਵਾਸ ਹੋਣ ਦਾ ਹਾਲ 'ਖ਼ੁਰਸ਼ੀਦ ਖ਼ਾਲਸਾ' ਕਿਤਾਬ ਵਿਚ ਇਸ ਤਰ੍ਹਾਂ ਦਰਜ ਹੈ, ਕਿ 'ਕਿ ਨਾਦੇੜ ਸ਼ਹਰ ਵਿਚ, ਜਿਥੇ ਹੁਣ ਇਕ ਆਲੀਸ਼ਾਨ 'ਦਰਬਾਰ ਅਬਚਲ ਨਗਰ ਗੁਰੂ ਜੀ ਕਾ' ਬਣਿਆ ਹੋਇਆ ਹੈ, ਜਿਸ ਨਾਲ ਨਵਾਬ ਹੈਦਰਾਬਾਦ ਵਲੋਂ ਦਸ ਹਜ਼ਾਰ ਦੀ ਜਾਗੀਰ ਲੱਗੀ ਹੋਈ ਹੈ, ਜਦ ਗੁਰੂ ਜੀ ਠਹਰੇ ਹੋਏ ਸਨ ਤਾਂ ਉਨ੍ਹਾਂ ਗੁਲ ਖਾਂ ਨਾਮ ਦਾ ਇਕ ਪਠਾਣਜ਼ਾਦਾ ਆਪਣੇ ਕੋਲ ਨੌਕਰ ਰੱਖ ਲਇਆ ਸੀ, ਜਿਸ ਦਾ ਦਾਦਾ ਪਾਇੰਦਾ ਖਾਨ (ਪੈਂਦੇ ਖਾਨ) ਛੇਵੇਂ ਗੁਰੂ ਜੀ ਦੀ ਲੜਾਈ ਵਿਚ ਮਾਰਿਆ ਗਇਆ ਸੀ। ਸ਼ਤਰੰਜ ਖੇਡਣ ਵੇਲੇ ਗੁਰੂ ਗੋਬਿੰਦ ਸਿੰਘ ਜੀ ਹਮੇਸ਼ਾ ਉਸ ਨੂੰ ਰਮਜ਼ ਮਾਰਦੇ ਤੇ ਕਹੰਦੇ ਕਿ 'ਜਿਹੜਾ ਆਦਮੀ ਆਪਣੇ ਪਿਉ-ਦਾਦੇ ਦਾ ਬਦਲਾ ਨ ਲਵੇ, ਉਹ ਆਪਣੇ ਅਸਲੇ ਦਾ ਨਹੀਂ ਹੁੰਦਾ'। ਅਫ਼ਗਾਨਜ਼ਾਦੇ ਨੇ ਆਪਣੀ ਮਾਂ ਕੋਲੋਂ ਪਤਾ ਕਰ ਲਇਆ ਕਿ ਉਸ ਦੇ ਦਾਦੇ ਨੂੰ ਗੁਰੂ ਜੀ ਦੇ ਦਾਦੇ ਨੇ ਕ਼ਤਲ ਕੀਤਾ ਸੀ। ਇਕ ਦਿਨ ਇਕੱਲਿਆਂ ਗੁਰੂ ਜੀ ਨੇ ਉਸ ਦੇ ਅੱਗੇ ਪੇਸ਼ਕਬਜ਼ (ਕਟਾਰ) ਰਖ ਦਿੱਤੀ ਤੇ ਰਮਜ਼ ਭਰੇ ਸ਼ਬਦ ਕਹੇ। ਗੁਲ ਖਾਂ ਉਸ ਵੇਲੇ ਅਫ਼ੀਮ ਦੀ ਲੋਰ ਵਿਚ ਸੀ, ਉਸ ਨੇ ਕਟਾਰ ਨਾਲ ਗੁਰੂ ਜੀ ਨੂੰ ਸਖ਼ਤ ਘਾਉ ਲਾਇਆ। ਸ਼ਾਹੀ ਜੱਰਾਹਾਂ ਨੇ ਆ ਕੇ ਬਹੁਤ ਜਲਦੀ ਜ਼ਖ਼ਮ ਮੇਲ ਦਿੱਤਾ ਤੇ ਗੁਰੂ ਜੀ ਤੰਦਰੁਸਤ ਹੋ ਗਏ। ਪਰ ਪਿਛੋਂ ਕਿਸੇ ਮੁਲਕ ਤੋਂ ਆਈ ਕਰੜੀ ਕਮਾਨ ਦੇ ਖਿੱਚਣ ਨਾਲ ਉਹ ਜ਼ਖ਼ਮ ਖੁਲ੍ਹ ਗਏ। ਗੁਰੂ ਜੀ ਨੇ ਆਪਣੀ ਚੜ੍ਹਾਈ ਬਾਰੇ

ਅੱਠ ਦਿਨ ਪਹਲਾਂ ਸੂਚਿਤ ਕਰ ਦਿੱਤਾ। ਦੂਰੋਂ ਦੂਰੋਂ ਸਿੱਖ ਸੇਵਕ ਇਕਤ੍ਰ ਹੋ ਗਏ। ਇਕ ਮਹਾਨ ਯੱਗ ਕੀਤਾ ਗਇਆ। ਹਜ਼ਾਰਾਂ ਲੋਕਾਂ ਨੂੰ ਖ਼ੂਬ ਭੋਜਨ ਛਕਾਇਆ। ਮਰਜ਼ੀ ਅਨੁਸਾਰ ਰੁਪਏ-ਪੈਸੇ ਤੇ ਕੱਪੜੇ-ਲੱਤੇ ਬਖ਼ਸ਼ੇ। ਅਖ਼ੀਰਲੇ ਦਿਨ ਗ੍ਰੰਥ ਸਾਹਿਬ ਦੇ ਹਜ਼ੂਰ ਗੁਰਿਆਈ ਦੇ ਪੰਜ ਪੈਸੇ ਤੇ ਸ਼੍ਰੀਫਲ ਰੱਖ ਕੇ ਇਹ ਸ਼ਲੋਕ ਪੜ੍ਹਿਆ, "ਅਕਾਲ ਪੁਰਖ ਕੇ ਹੁਕਮ ਸੇ ਪਰਗਤ ਚਲਾਇਓ ਪੰਥ, ਸਭ ਸਿੱਖਣ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ"। ਗੁਰੂ ਜੀ ਦੇ ਅਕਾਲ ਚਲਾਣੇ ਦੀ ਇਹ ਘਟਨਾ ਸੰਮਤ ੧੭੬੩ ਵਿਚ ਵਾਪਰੀ! ਉਸ ਵੇਲੇ ਗੁਰੂ ਜੀ ਦੀ ਆਯੂ ਚਾਲੀ ਸਾਲ ਦੀ ਸੀ। ਅੰਤਿਮ ਸਮੇਂ ਸੰਦਲੀ ਚਿਖਾ ਤਿਆਰ ਕਰਵਾਈ ਤੇ ਉਸ ਦੇ ਆਲੇ-ਦੁਆਲੇ ਕਨਾਤ ਤਣਵਾ ਕੇ ਆਪ ਸਾਰੇ ਸ਼ਸਤ੍ਰਾਂ ਨਾਲ ਸਜ ਕੇ, ਸਮੇਤ ਸਵਾਰੀ ਦੇ ਘੋੜੇ ਦੇ, ਚਿਖਾ ਵਿਚ ਚਲੇ ਗਏ। ਆਪਣੇ ਸ਼ਰੀਰ ਦੀ ਚਹੁੰ ਤੱਤਾਂ ਤੋਂ ਅੱਡ ਕੀਤੀ ਅੱਗ ਨਾਲ ਚਿਖਾ ਨੂੰ ਅੱਗ ਦਿੱਤੀ। ਉਸੇ ਵੇਲੇ ਬਿਜਲੀ ਵਾਂਗ ਇਕ੍ਰ ਆਵਾਜ਼ ਨਿਕਲੀ ਤੇ ਲੰਬੂ ਆਸਮਾਨ ਨੂੰ ਚੜ੍ਹ ਗਇਆ। ਨਿਸ਼ਚਿਤ ਦਿਨਾਂ ਪਿੱਛੋਂ ਜਦ ਲੋਕ ਚਿਖਾ ਤੇ ਫੁੱਲ ਚੁਗਣ ਗਏ ਤਾਂ ਕੁਝ ਨ ਮਿਲਿਆ। ਸਵਾ ਮਣ ਕਚੇ ਭਾਰ ਦੇ ਲੋਹੇ ਦੇ ਸ਼ਸਤ੍ਰ ਉਨ੍ਹਾਂ ਦੇ ਸ਼ਰੀਰ ਉੱਪਰ ਸਨ। ਉਨ੍ਹਾਂ ਵਿਚੋਂ ਕੇਵਲ ਇਕ ਛੋਟੀ ਕ੍ਰਿਪਾਨ ਲੱਭੀ, ਜਿਸ ਨੂੰ ਹੁਣ ਸ਼੍ਰਧਾਵਾਨ ਸਿੱਖ ਆਪਣੀ ਦਸਤਾਰ ਵਿਚ ਰਖਦੇ ਹਨ। ਇਸ ਗੱਲ ਤੋਂ ਪੱਕਾ ਯਕੀਨ ਹੋ ਗਇਆ ਕਿ ਗੁਰੂ ਨਾਨਕ ਜੀ ਵਾਂਗ ਗੁਰੂ ਗੋਬਿੰਦ ਸਿੰਘ ਜੀ ਵੀ ਆਪਣੇ ਪੰਜ ਭੌਤਿਕ ਸ਼ਰੀਰ ਤੇ ਸਵਾਰੀ ਵਾਲੇ ਘੋੜੇ ਦੇ ਸਮੇਤ ਪ੍ਰਲੋਕ ਸਿਧਾਰੇ ਸਨ। ਹੁਣ ਉਸ ਥਾਂ ਇਕ ਸ਼ਾਨਦਾਰ ਗੁਰਦਵਾਰਾ ਬਣਿਆ ਹੋਇਆ ਹੈ। ਇਥੋਂ ਦਾ ਇਕ ਵਿਸ਼ੇਸ਼ ਚਮਤਕਾਰ ਇਹ ਹੈ ਕਿ ਜਿਹੜਾ ਸਿੱਖ ਉਥੇ ਜਾਵੇ ਅਤੇ ਅੱਗੋਂ ਲਈ ਮੰਦੇ ਕੰਮਾਂ ਤੋਂ ਤੋਬਾ ਨ ਕਰੇ ਤਾਂ ਉਸ ਨੂੰ ਕੋਈ ਨ ਕੋਈ ਸ਼ਰੀਰਕ ਕਸ਼ਟ ਜਾਂ ਰੋਗ ਲਗ ਜਾਂਦਾ ਹੈ। ਜਿਹੜੇ ਸਿੱਖ ਇਸ ਅਸਥਾਨ ਦਾ ਦਰਸ਼ਨ ਕਰ ਆਉਂਦੇ ਹਨ, ਉਨ੍ਹਾਂ ਨੂੰ 'ਹਜ਼ੂਰੀਆ' ਆਖਦੇ ਹਨ ਤੇ ਉਹ ਸਿੱਖਾਂ ਵਿਚ ਮੰਨੇ ਪ੍ਰਮੰਨੇ ਤੇ ਸਰਵ ਸ੍ਰੇਸ਼ਟ ਸਮਝੇ ਜਾਂਦੇ ਹਨ। ਸਾਰੇ ਸਿੱਖ ਉਨ੍ਹਾਂ ਦਾ ਸਤਿਕਾਰ ਕਰਦੇ ਹਨ ਤੇ ਕੋਈ ਉਨ੍ਹਾਂ ਦੀ ਆਗਿਆ ਨਹੀਂ ਮੋੜਦਾ, ਕਿਉਂਜੋ ਉਹ ਵੱਡੇ ਦਰਬਾਰ ਤੋਂ ਹੋ ਕੇ ਆਏ ਹੁੰਦੇ ਹਨ। ਬਹੁਤ ਸਾਰੇ ਸਿਦਕੀ ਤੇ ਪੱਕੇ ਸਿੱਖ ਏਡਾ ਦੂਰ ਦਾ ਸਫ਼ਰ ਪੈਦਲ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਪਵਿਤ੍ਰ ਗੁਰਦਵਾਰੇ ਤੇ ਪਹੁੰਚਦੇ ਹਨ ਅਤੇ ਦਰਸ਼ਨ ਕਰ ਕੇ ਮੁੜਦੇ ਹਨ, ਤੇ ਕਈ ਉਥੇ ਰਹਣ ਨੂੰ ਹੀ ਚੰਗਾ ਸਮਝਦੇ ਹਨ ਤੇ ਵਾਪਿਸ ਨਹੀਂ ਆਉਂਦੇ। ਜਿਹੜੇ ਵਾਪਸ ਆਉਂਦੇ ਹਨ, ਉਨ੍ਹਾਂ ਨੂੰ ਗੁਰਦਵਾਰਾ ਸਾਹਿਬ ਵਲੋਂ 'ਹਜ਼ੂਰੀਆ' ਦੀ ਪਦਵੀ ਮਿਲਦੀ ਹੈ। ਨਵਾਬ ਹੈਦਰਾਬਾਦ ਭਾਵੇਂ ਮੁਸਲਮਾਨ ਹਨ, ਪਰ ਫੇਰ ਵੀ ਉਹ ਗੁਰਦਵਾਰਾ ਸਾਹਿਬ ਦਾ ਬਹੁਤ ਮਾਣ-ਸਤਿਕਾਰ ਕਰਦੇ ਹਨ। ਹਮੇਸ਼ਾ ਲਈ ਜਾਗੀਰ ਲੱਗੀ ਹੋਈ ਹੈ। ਗੁਰਦਵਾਰਾ ਸਾਹਿਬ ਤੋਂ ਨਵਾਬ ਵਾਸਤੇ ਵੀ ਪ੍ਰਸਾਦਿ ਜਾਂਦਾ ਹੈ, ਜਿਸ ਨੂੰ ਉਸ ਬੜੀ ਸ਼੍ਰਧਾ ਨਾਲ ਪ੍ਰਵਾਨ ਕਰਦੇ ਹਨ, ਸਗੋਂ ਦੱਖਣ ਦੇਸ਼ ਦੇ ਸਾਰੇ ਮੁਸਲਮਾਨ ਹੀ ਗੁਰੂ ਜੀ ਨੂੰ ਦਿਲੋਂ ਮੰਨਦੇ ਹਨ,.........।

## ਖ਼ੁਰਸ਼ੀਦ-ਖ਼ਾਲਸਾ ਵਿਚ ਦਿੱਤਾ ਬੰਦਾ (ਬਹਾਦਰ) ਦਾ ਹਾਲ

**ਦੱਖਣ** ਯਾਤ੍ਰਾ ਸਮੇਂ ਇਕ ਦਿਨ ਗੁਰੂ ਗੋਬਿੰਦ ਸਿੰਘ ਜੀ ਦਰਿਆ ਦੇ ਕੰਢੇ ਸੈਰ ਕਰਦਿਆਂ ਕਰਦਿਆਂ ਇਕ ਰਮਣੀਕ ਬਗੀਚੇ ਵਿਚ ਚਲੇ ਗਏ। ਇਹ ਮਾਧੋ ਦਾਸ ਬੈਰਾਗੀ ਦਾ ਡੇਰਾ ਸੀ। ਗੁਰੂ ਜੀ ਮਾਧੋ ਦਾਸ ਦੀ ਮੰਜੀ ਉਤੇ ਬਹ ਗਏ। ਗੁਰੂ ਜੀ ਦੇ ਨਾਲ ਜਿਹੜੇ ਸਿੱਖ ਸੇਵਕ ਸਨ, ਉਨ੍ਹਾਂ ਡੇਰੇ ਦੀ ਬੱਕਰੀ ਝੱਟਕ ਦਿੱਤੀ। ਬੈਰਾਗੀ ਨੇ ਕੁਝ ਇਕ ਜਿੰਨ ਭੂਤ ਵੱਸ ਕਰ ਰੱਖੇ ਸਨ। ਜਿਨ੍ਹਾਂ ਦੀ ਮਦਦ ਨਾਲ ਉਹ ਗੁਰੂ ਜੀ ਦੀ ਮੰਜੀ ਨੂੰ ਉਲਟਣਾ ਚਾਹੁੰਦਾ ਸੀ। ਪਰ ਉਸ ਦਾ ਇਹ ਜਾਦੂ ਨ ਚਲ ਸਕਿਆ। ਜਦ ਸਾਮ੍ਹਣੇ ਆਇਆ ਤਾਂ ਗੁਰੂ ਜੀ ਨੇ ਉਸ ਦੀ ਸਾਰੀ ਕਰਾਮਾਤ ਦੀ ਸ਼ਕਤੀ ਖਿੱਚ ਲਈ ਤੇ ਉਹ ਸੱਖਣਾ ਤੇ ਬਲਹੀਨ ਖਲੋਤਾ ਰਹ ਗਇਆ। ਅਖ਼ੀਰ ਗੁਰੂ ਜੀ ਦੇ ਚਰਨਾਂ ਤੇ ਡਿੱਗਾ ਤੇ ਆਖਿਆ ਕਿ "ਮੈਂ ਬੰਦਾ ਹਾਂ"। ਗੁਰੂ ਜੀ ਨੇ ਬਚਨ ਕੀਤਾ ਕਿ "ਜੇ ਤੂੰ ਬੰਦਾ ਹੈਂ ਤਾਂ ਬੰਦਿਆਂ ਵਾਲੇ ਕੰਮ ਕਰ।" ਬੰਦੇ ਨੇ ਬੇਨਤੀ ਕੀਤੀ "ਮਹਾਰਾਜ! ਆਗਿਆ ਕਰੋ"। ਗੁਰੂ ਜੀ ਨੇ ਆਪਣੇ ਭੱਥੇ ਵਿਚੋਂ ਪੰਜ ਤੀਰ ਬਖ਼ਸ਼ੇ ਅਤੇ ਆਪਣੇ ਪੰਜ ਸਿੱਖ—ਬਾਜ ਸਿੰਘ, ਬਾਬਾ ਨਹਿਣਾ ਸਿੰਘ, ਕਾਹਨਾ ਸਿੰਘ ਤੇ ਦੋ ਸਿੱਖ ਹੋਰ ਨਾਲ ਦੇ ਕੇ ਹੁਕਮ ਦਿੱਤਾ ਕਿ "ਪੰਜਾਬ ਨੂੰ ਜਾਓ ਤੇ ਜਾ ਕੇ ਜਿਨ੍ਹਾਂ ਜਿਨ੍ਹਾਂ ਵੀ ਸਾਡੇ ਕਾਰਣ ਸਾਡੇ ਪਿਆਰੇ ਸੇਵਕ ਬੁੱਧੂ ਸ਼ਾਹ ਫ਼ਕੀਰ ਨੂੰ ਕਤਲ ਕੀਤਾ ਸੀ, ਉਨ੍ਹਾਂ ਨੂੰ ਲੁੱਟ ਲਵੋ ਤੇ ਪਿੰਡ ਨੂੰ ਉਜਾੜ ਦਿਓ। ਫੇਰ ਸਾਮਾਣਾ, ਘੱਤੇ ਤੇ ਕੁੰਜ ਪੁਰ (ਸਿਵਾਇ ਸੁਨਾਮ ਦੇ) ਨੂੰ ਉਜਾੜ-ਪੁਜਾੜ ਦਿਓ ਤੇ ਸਾਰੇ ਵਸਨੀਕਾਂ ਨੂੰ ਕਤਲ ਕਰ ਦਿਓ" ਸੁਨਾਮ ਵਿਚ ਭਾਈ ਮੂਲ ਚੰਦ ਸਾਡਾ ਸੰਤ ਪਿਆਰਾ ਰਹਿੰਦਾ ਹੈ। ਉਥੋਂ ਜਾ ਕੇ ਫੇਰ ਸ਼ਹਰ ਸਰਹੰਦ ਨੂੰ ਉਜਾੜ ਕੇ ਮਿੱਟੀ ਨਾਲ ਮਿਲਾ ਦਿਓ ਤੇ ਕਾਤਲਾਂ ਨੂੰ ਉਸੇ ਥਾਂ ਕਤਲ ਕਰੋ ਜਿਥੇ ਸਾਡੇ ਸਾਹਿਬਜ਼ਾਦੇ ਕਤਲ (ਸ਼ਹੀਦ) ਕੀਤੇ ਗਏ ਸਨ।

"ਫੇਰ ਪਹਾੜੀ ਰਾਜਿਆਂ ਤੇ ਪੰਜਾਬ ਦੇ ਨਾਜ਼ਮਾਂ ਨੂੰ ਤਲਵਾਰ ਦੀ ਭੇਟ ਕਰੋ ਅਤੇ ਮਝ਼ਿਲ ਤੇ ਸਾਮਾਣਾ ਦੇ ਸੱਯਦਾਂ ਦੀ ਰੱਖਿਆ ਕਰੋ"। ਹੋਰ ਵੀ ਕਈ ਹਦਾਇਤ ਉਸ ਨੂੰ ਕੀਤੀਆਂ ਤੇ ਪੰਜਾਬ ਵਲ ਭੇਜ ਦਿੱਤਾ। ਜਦ ਬੰਦਾ ਪੰਜਾਬ ਵਿਚ ਆਇਆ ਤੇ ਜਿਹੜੇ ਜਿਹੜੇ ਕੰਮ ਉਸ ਨੇ ਇਥੇ ਕੀਤੇ ਉਹ ਸਭ ਨੂੰ ਪਤਾ ਹਨ। ਜਦ ਬੰਦਾ (ਬਹਾਦਰ) ਨੇ ਪੰਜਾਬ ਦੇ ਸਾਰੇ ਨਾਜ਼ਮਾਂ ਤੇ ਪਹਾੜ ਦੇ ਸਾਰੇ ਰਾਜਿਆਂ ਨੂੰ ਮਾਰ ਮੁਕਾਇਆ, ਤੇ ਜ਼ਿਲ੍ਹੇ ਅੰਬਾਲੇ ਵਿਚ ਆਪਣਾ ਕਿਲ੍ਹਾ ਬਣਾ ਲਇਆ ਤੇ ਮਾਲੀ ਪ੍ਰਬੰਧ ਕਰਨ ਉਪਰੰਤ ਕਰਨਾਲ ਤੇ ਪਾਣੀਪਤ ਤਕ ਆਪਣੇ ਸਿੱਖ ਨਾਜ਼ਮ ਨਿਯੁੱਕਤ ਕਰ ਦਿੱਤੇ ਤਾਂ ਬਹਾਦਰ ਸ਼ਾਹ ਨੇ ਦਿੱਲੀ ਵਿਚ ਮੁਨਸ਼ੀ ਨੰਦ ਲਾਲ ਰਾਹੀਂ ਮਾਤਾ ਜੀ ਨੂੰ ਅਖਵਾ ਕੇ ਬੰਦੇ ਨੂੰ ਇਕ ਹੁਕਮਨਾਮਾ ਲਿਖਵਾਇਆ ਕਿ "ਉਹ ਇਸ ਹਰਕਤ ਤੋਂ ਬਾਜ ਆ ਜਾਵੇ"। ਬੰਦੇ ਨੇ ਇਹ ਨ ਮੰਨਿਆ। ਗੁਰੂ ਜੀ ਦੇ ਹੁਕਮ ਦੇ ਵਿਰੁੱਧ ਉਸ ਨੇ ਚੰਬੇ ਦੇ ਰਾਜੇ ਦੀ ਲੜਕੀ ਨਾਲ ਵਿਆਹ ਕਰ ਲਇਆ ਤੇ ਘਰ ਗ੍ਰਹਸਥੀ ਬਣ ਗਇਆ। ਉਸ ਨੇ ਅੰਮ੍ਰਿਤਸਰ ਆ ਕੇ (ਗੁਰ) ਗੱਦੀ ਤੇ ਬਹਣ ਦਾ ਇਰਾਦਾ ਕੀਤਾ ਤੇ "ਫ਼ਤਿਹ ਵਾਹਿਗੁਰੂ ਜੀ ਕੀ" ਨੂੰ "ਫ਼ਤਿਹ ਦਰਸ਼ਨ" ਸ਼ਬਦਾਂ ਨਾਲ ਬਦਲ ਦਿੱਤਾ।

ਉਸ ਨੇ "ਬੰਦੱਈ ਖਾਲਸਾ" ਦੀ ਸੰਪਰਦਾਇ ਅੱਡਰੀ ਬਣਾ ਲਈ। ਇਸ ਤੇ "ਤੱਤ ਖਾਲਸਾ" ਅੱਡ ਹੋ ਗਇਆ ਤੇ ਇਨ੍ਹਾਂ ਦੋਹਾਂ ਖ਼ਾਲਸਾਈ ਸੰਪਰਦਾਵਾਂ ਵਿਚ ਇਕ ਵਾਰ ਲੜਾਈ ਹੋਈ ! "ਬੰਦੱਈ ਖਾਲਸਾ" ਨੂੰ ਹਾਰ ਹੋਈ। ਅਖ਼ੀਰ ਇਹ ਫ਼ੈਸਲਾ ਹੋਇਆ ਕਿ ਹਰਿਮੰਦਰ ਸਾਹਿਬ ਦੇ ਸਰੋਵਰ ਵਿਚ "ਬੱਦਈ ਖਾਲਸਾ" ਤੇ "ਤੱਤ ਖ਼ਾਲਸਾ" ਦੀਆਂ ਪਰਚੀਆਂ ਲਿਖ ਕੇ ਤਾਰ ਦਿੱਤੀਆਂ ਜਾਣ ; ਜਿਸ ਦੀ ਪਰਚੀ ਡੁੱਬ ਜਾਵੇ ਉਹ ਸੰਪਰਦਾਇ ਖ਼ਤਮ ਸਮਝੀ ਜਾਵੇ। ਇਕ ਪਾਸੇ ਤਾਂ ਮਾਤਾ ਜੀ ਨੇ ਦਿੱਲੀ ਵਿਚ ਬੰਦਾ ਨੂੰ ਸਰਾਪ ਦੇ ਦਿੱਤਾ, ਤੇ ਸਾਰੇ "ਤੱਤ ਖ਼ਾਲਸਾ" ਨੇ ਇਕ ਬੇਨਤੀ ਪਤ੍ਰ ਗੁਰੂ ਜੀ ਦੀ ਸੇਵਾ ਵਿਚ ਦੱਖਣ ਭੇਜਿਆ ਜਿਸ ਵਿਚ ਬੰਦੇ ਦੇ ਅਭਿਮਾਨ, ਮਨਮਰਜ਼ੀ ਕਰਨ, ਗੁਰਗੱਦੀ ਤੇ ਵਿਆਹ ਕਰਨ ਬਾਰੇ ਵਿਸਤਾਰ ਦਿੱਤਾ ਹੋਇਆ ਸੀ ਤੇ ਦੂਜੇ ਪਾਸੇ ਬਹਾਦਰ-ਸ਼ਾਹ ਆਪ ਗੁਰੂ ਸਾਹਿਬ ਦੀ ਸੇਵਾ ਵਿਚ ਨਾਦੇੜ ਪਹੁੰਚਿਆ ਅਤੇ ਬੇਨਤੀ ਕੀਤੀ ਕਿ "ਹਜ਼ੂਰ ਨੇ ਹੁਕਮ ਕੀਤਾ ਸੀ ਕਿ ਆਪ ਜੀ ਦਾ ਖਾਲਸਾ ਨਿਡਰ ਵਿਚਰੇਗਾ; ਉਸ ਨੂੰ ਕੋਈ ਭੈ ਨਹੀਂ ਹੋਵੇਗਾ। ਆਪ ਦੀ ਇੱਛਾ ਪੂਰੀ ਹੋ ਗਈ ਹੈ। ਆਪ ਹੁਣ ਬੰਦੇ ਨੂੰ ਇਸ ਕੰਮ ਤੋਂ ਬੰਦ ਕਰੋ" ! ਗੁਰੂ ਜੀ ਨੇ ਬਾਦਸ਼ਾਹ ਦੀ ਅਰਜ਼ੀ ਦਰਿਆ ਵਿਚ ਸੁੱਟ ਦਿੱਤੀ ਅਤੇ ਖਾਲਸਾ ਜੀ ਦੀ ਬੇਨਤੀ ਬਾਰੇ ਬਚਨ ਕੀਤਾ ਕਿ "ਬੰਦਾ ਹੁਣ ਸੱਖਣਾ ਹੈ, ਉਹ ਸ਼ਕਤੀ ਤੋਂ ਖ਼ਾਲੀ ਹੈ ਤੇ ਉਸ ਦਾ ਇਕਬਾਲ ਜਾਂਦਾ ਰਹੇਗਾ।

ਬਹਾਦਰਸ਼ਾਹ ਬਾਦਸ਼ਾਹ ਵਿਦਾ ਹੋਇਆ। ਉਸ ਨੇ ਭਾਰੀ ਫ਼ੌਜ ਤੇ ਕਈ ਅਧਿਕਾਰੀ ਪੰਜਾਬ ਵਲ ਬੰਦੇ ਨੂੰ ਕਾਬੂ ਕਰਨ ਤੇ ਦੰਡ ਦੇਣ ਲਈ ਭੇਜੇ। ਫ਼ਰੱਖ਼ਸੀਅਰ ਦੇ ਰਾਜ ਸਮੇਂ ਬੰਦੇ ਦਾ ਜੰਗ ਵਿਚ ਮਾਰਿਆ ਜਾਣਾ ਸਿੱਧ ਹੁੰਦਾ ਹੈ। ਇਤਿਹਾਸਕਾਰ ਰਾਮਕੰਵਰ ਨੇ ਬੰਦੇ ਦਾ ਸਿੰਧ ਦੇਸ਼ ਵਿਚ ਕਤਲ ਹੋਣਾ ਲਿਖਿਆ ਹੈ ਤੇ ਉਥੇ ਹੀ ਉਸ ਦੀ ਸਮਾਧ ਹੈ।

## ਇਤਿਹਾਸ ਦੀਆਂ ਦੂਜੀਆਂ ਪੁਸਤਕਾਂ ਵਿਚ ਦਿੱਤਾ ਬੰਦੇ ਦਾ ਹਾਲ ਅਤੇ ਬੰਦੇ ਦੇ ਸਮੇਂ ਵਿਚ ਵਾਪਰੀਆਂ ਘਟਨਾਵਾਂ ਦਾ ਵਿਸਤਾਰ ਤੇ ਵੇਰਵਾ

**ਜਦ** ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨਾਲ ਉਨ੍ਹਾਂ ਦਾ ਨਾਇਬ ਬੰਦਾ ਬੈਰਾਗੀ ਦੱਖਣ ਦੇਸ਼ ਤੋਂ ਚਲ ਕੇ ਪੰਜਾਬ ਵਿਚ ਆਇਆ ਤਾਂ ਸਾਰੇ ਸਿੱਖ ਜਗਤ ਵਿਚ ਉਸ ਦੀ ਪ੍ਰਸਿੱਧੀ ਹੋ ਗਈ। ਉਸ ਨੇ ਹਰ ਇਕ ਸਿੱਖ ਨੂੰ ਪਰਵਾਨੇ ਭੇਜ ਭੇਜ ਕੇ ਆਪਣੇ ਕੋਲ ਬੁਲ-ਵਾਇਆ। ਤੇ ਹਰ ਇਕ ਅੱਗੇ ਸਾਬਤ ਕੀਤਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਆਪਣਾ ਉਤਰਾਧਿਕਾਰੀ ਨਿਸ਼ਚਿਤ ਕੀਤਾ ਹੈ ਅਤੇ ਉਹ ਪੰਜਾਬ ਵਿਚ ਗੁਰੂ ਤੇਗ਼ ਬਹਾਦਰ ਜੀ ਦੇ ਕ਼ਤਲ ਦਾ ਬਦਲਾ ਲੈਣ ਆਇਆ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਲਿਖਤ ਅਨੁਸਾਰ ਸਾਰੇ ਸਿੱਖਾਂ ਨੇ ਉਸ ਨੂੰ ਗੁਰੂ ਜੀ ਦਾ ਸੱਚਾ ਉਤਰਾਧਿਕਾਰੀ ਪ੍ਰਵਾਨ ਕਰ ਲਇਆ। ਬੰਦੇ ਨੇ ਥੋੜੇ ਸਮੇਂ ਵਿਚ ਹੀ ਬਹੁਤ ਮਾਲ-ਧਨ ਇਕਤ੍ਰ ਕਰ ਲਇਆ ਤੇ ਉਸ ਦੇ ਕੋਲ ਸਿਦਕੀ ਤੇ ਸ਼੍ਰਧਾਲੂ ਸਿੱਖਾਂ ਦਾ ਵੱਡਾ ਜਥਾ ਜਮ੍ਹਾ ਹੋ ਗਇਆ। ਉਸ ਸਮੇਂ ਔਰੰਗਜ਼ੇਬ ਬਾਦਸ਼ਾਹ ਤਾਂ ਮਰ ਚੁੱਕਾ ਸੀ ਅਤੇ ਉਸ ਦੇ ਪੁੱਤਰਾਂ ਵਿਚ ਵੱਡੀਆਂ

ਵੱਡੀਆਂ ਲੜਾਈਆਂ ਹੋਣ ਉਪਰੰਤ ਬਹਾਦਰਸ਼ਾਹ ਬਾਦਸ਼ਾਹ ਬਣਿਆ ਸੀ ਤੇ ਉਹ ਵੀ ਕਿਸੇ ਕਾਰਣ ਦੱਖਣ ਨੂੰ ਗਇਆ ਹੋਇਆ ਸੀ, ਇਸ ਲਈ ਮੁਲਕ ਵਿਚ ਰਾਮਰੌਲਾ ਮਚਿਆ ਹੋਇਆ ਸੀ ਤੇ ਖ਼ੱਪ-ਖੇਡ ਪਈ ਹੋਈ ਸੀ। ਬੰਦੇ ਨੇ ਅਜੇਹੇ ਵਕਤ ਨੂੰ ਚੰਗਾ ਅਵਸਰ ਸਮਝਿਆ। ਪਹਲਾਂ ਉਸ ਨੇ ਲੁੱਟ-ਮਾਰ ਸ਼ੁਰੂ ਕੀਤੀ ਤੇ ਵੱਡੇ ਵੱਡੇ ਡਾਕੇ ਮਾਰ ਕੇ ਦੌਲਤ ਜਮ੍ਹਾ ਕੀਤੀ। ਰਾਜ ਦੀ ਪ੍ਰਜਾ ਨੇ, ਵਜ਼ੀਰ ਖਾਂ ਸੂਬਾ ਨੇ ਸਰਹੰਦ ਪਾਸ ਫ਼ਰਿ-ਆਦ ਕੀਤੀ ਤੇ ਬੰਦੇ ਦੇ ਜ਼ੁਲਮ ਤੇ ਜਬਰ ਦਾ ਹਾਲ ਦੱਸਿਆ। ਸੂਬੇ ਨੇ ਬੰਦੇ ਨੂੰ ਦਬਾਉਣ ਲਈ ਇਕ ਚੁਸਤ ਫੌਜ ਮੁਕੱਰਰ ਕੀਤੀ। ਸਿੱਖਾਂ ਨੇ ਇਕ ਦਿਲ ਤੇ ਜਾਨ ਨਾਲ ਟਾਕਰਾ ਕੀਤਾ ਸ਼ਾਹੀ ਫੌਜ ਹਾਰ ਖਾ ਕੇ ਨੱਸ ਗਈ। ਫੇਰ ਵਜ਼ੀਰ ਖਾਂ ਆਪ ਬੰਦੇ ਦੇ ਮੁਕਾਬਲੇ ਲਈ ਸਵਾਰ ਹੋਇਆ, ਪਰ ਐਨ ਮੁਕਾਬਲੇ ਵੇਲੇ ਵਜ਼ੀਰ ਖਾਂ ਦੀ ਛਾਤੀ ਵਿਚ ਅਜੇਹੀ ਗੋਲੀ ਲੱਗੀ ਕਿ ਉਹ ਚਿੱਤ ਹੋ ਗਇਆ। ਜਦ ਫੌਜਦਾਰ ਹੀ ਮਰ ਗਇਆ ਤਾਂ ਸਾਰੀ ਮੁਸਲਮਾਨੀ ਫੌਜ ਤਿੱਤਰ-ਬਿੱਤਰ ਹੋ ਗਈ ਅਤੇ ਭਾਰੀ ਖ਼ਜ਼ਾਨਾ ਤੇ ਸ਼ਸਤ੍ਰਾਂ ਦਾ ਜ਼ਖੀਰਾ ਸਿੱਖਾਂ ਦੇ ਹੱਥ ਲੱਗਾ। ਸਿੱਖਾਂ ਨੇ ਵਜ਼ੀਰ ਖਾਂ ਦੀ ਲਾਸ਼ ਇਕ ਰੁੱਖ ਨਾਲ ਟੰਗ ਦਿੱਤੀ ਜਿਸ ਨੂੰ ਇੱਲਾਂ ਤੇ ਕਾਂ ਖਾ ਗਏ। ਇਸ ਫ਼ਤਹ ਪਿੱਛੋਂ ਸਿੱਖਾਂ ਨੇ ਪਹਲਾਂ ਕਸਬਾ ਸਾਢੌਰਾ ਨੂੰ (ਜਿਹੜਾ ਹੁਣ ਜ਼ਿਲ੍ਹਾ ਅੰਬਾਲਾ ਵਿਚ ਹੈ।) ਖ਼ੂਬ ਲੁੱਟਿਆ; ਹਜ਼ਾਰਾਂ ਮੁਸਲਮਾਨ ਤਲਵਾਰ ਦੀ ਭੇਂਟ ਕੀਤੇ; ਸਾਰੀਆਂ ਮਸੀਤਾਂ ਤੇ ਖ਼ਾਨਕਾਹਾਂ ਢਹ-ਢੇਰੀ ਕਰ ਦਿੱਤੀਆਂ ਤੇ ਫੇਰ ਸਰਹੰਦ ਸ਼ਹਰ ਤੇ ਟੁੱਟ ਕੇ ਜਾ ਪਏ। ਸ਼ਹਰ ਨੂੰ ਤਬਾਹ, ਬਰਬਾਦ ਕਰ ਦਿੱਤਾ ਮੁਸਲਮਾਨਾਂ ਦੀਆਂ ਔਰਤਾਂ ਤੇ ਉਨ੍ਹਾਂ ਦੇ ਬੱਚਿਆਂ ਨੂੰ ਕਤਲ ਕਰ ਦਿੱਤਾ; ਵੱਡੀਆਂ ਵੱਡੀਆਂ ਹਵੇਲੀਆਂ ਸਾੜ ਕੇ ਸਵਾਹ ਕਰ ਦਿੱਤੀਆਂ ਕੋਈ ਮਸਜਿਦ ਜਾਂ ਮਜ਼ਾਰ ਨ ਛੱਡਿਆ। ਗੱਲ ਕੀ, ਲੁਧਿਆਣਾ ਤੋਂ ਲੈ ਕੇ ਕਰਨਾਲ ਤਕ ਕੋਈ ਬਸਤੀ, ਸ਼ਹਰ ਜਾਂ ਪਿੰਡ ਉਨ੍ਹਾਂ ਦੀ ਲੁੱਟ-ਮਾਰ ਤੇ ਤਬਾਹੀ ਤੋਂ ਨ ਬਚਿਆ। ਲੁੱਟ-ਮਾਰ ਪਿੱਛੋਂ ਇਸ ਸਾਰੇ ਇਲਾਕੇ ਦਾ ਮਾਲੀ ਪ੍ਰਬੰਧ ਵੀ ਬੰਦੇ ਨੇ ਆਪਣੇ ਨਾਮ ਕਰ ਲਇਆ ਤੇ ਆਪ ਬਾਦਸ਼ਾਹ ਬਣ ਬੈਠਾ। ਇਨ੍ਹਾਂ ਸਾਰੀਆਂ ਬਸਤੀਆਂ ਵਿਚੋਂ ਕਸਬਾ ਘੜਾਮ ਨੂੰ ਤਾਂ ਅਜੇਹਾ ਲੁੱਟਿਆ ਕਿ ਆਬਾਦੀ ਦਾ ਨਾਮ ਨਿਸ਼ਾਨ ਤਕ ਨ ਛੱਡਿਆ। ਕਸਬਾ ਸਾਮਾਣਾ ਵਿਚ ਦਸ ਹਜ਼ਾਰ ਮੁਸਲਮਾਨ ਮਰਦ ਔਰਤਾਂ ਨੂੰ ਕਤਲ ਕੀਤਾ। ਜਦ ਇਹ ਖ਼ਬਰ ਮਾਝੇ ਦੇ ਸਿੱਖਾਂ ਨੂੰ ਮਿਲੀ ਤਾਂ ਉਨ੍ਹਾਂ ਵੀ ਭਾਰੀ ਇਕੱਠ ਕੀਤਾ ਅਤੇ ਵਟਾਲਾ ਤੇ ਕਲਾਨੌਰ ਨੂੰ ਦਿਲ ਖੋਲ੍ਹ ਕੇ ਲੁੱਟਿਆ। ਸੈਂਕੜੇ ਮੁਸਲਮਾਨਾਂ ਨੂੰ ਜਾਨੋਂ ਮਾਰ ਦਿੱਤਾ। ਜਦ ਬੰਦਾ ਸਤਲੁਜ ਪਾਰ ਦੇ ਮੁਲਕ ਨੂੰ ਲੁੱਟ ਚੁੱਕਾ ਤਾਂ ਦੁਆਬੇ ਵਿਚ ਆਇਆ। ਰਾਹ ਵਿਚ ਜਿੰਨੇ ਵੀ ਪਿੰਡ ਆਏ, ਸਾਰੇ ਬਰਬਾਦ ਕਰ ਦਿੱਤੇ। ਫੇਰ ਬਿਆਸ ਦਰਿਆ ਨੂੰ ਪਾਰ ਕਰ ਕੇ ਦੁਆਬਾ ਬਾਰੀ ਵਿਚ ਵਿਚ ਦਾਖ਼ਿਲ ਹੋਇਆ। ਇਥੇ ਉਸ ਦੇ ਨਾਲ ਉਹ ਦਲ ਵੀ ਰਲ ਗਇਆ, ਜਿਸ ਨੇ ਵਟਾਲਾ ਤੇ ਕਲਾਨੌਰ ਨੂੰ ਲੁੱਟਿਆ ਤੇ ਬਰਬਾਦ ਕੀਤਾ ਸੀ। ਉਸ ਦਲ ਦੇ ਰਲਣ ਨਾਲ ਸਿੱਖਾਂ ਦਾ ਇਕ ਭਾਰੀ ਲਸ਼ਕਰ ਬਣ ਗਇਆ। ਉਸ ਸਮੇਂ ਲਾਹੌਰ ਦਾ ਸੂਬੇਦਾਰ ਸੱਯਦ ਅਸਲਮ ਸੀ। ਉਸ ਨੇ ਬੜੇ ਯਤਨਾਂ ਨਾਲ ਲਾਹੌਰ ਦੀ ਹਿਫ਼ਾਜ਼ਤ ਕੀਤੀ।

ਲਾਹੌਰ ਦੀ ਫਸੀਲ ਉਪਰ ਤੋਪਾਂ ਚੜ੍ਹਵਾ ਦਿੱਤੀਆਂ ਅਤੇ ਸਾਰੇ ਮੁਸਲਮਾਨਾਂ ਨੂੰ ਸਿੱਖਾਂ ਨਾਲ ਜੰਗ ਕਰਨ ਦੀ ਪ੍ਰੇਰਨਾ ਦਿੱਤੀ। ਇਸ ਲਈ ਪੰਜਾਬ ਦੇ ਮੁਸਲਮਾਨ ਮੁਹੰਮਦ ਤਕੀ, ਮੂਸਾਬੇਗ, ਹਾਜੀ ਸੱਯਦ ਇਸਮਾਈਲ, ਸੱਯਦ ਇਨਾਇਤੁੱਲਾ ਤੇ ਮੁਲਾ ਪੀਰ ਮੁਹੰਮਦ ਵਾਰਿਸ਼ ਜੇਹੇ ਅਧਿਕਾਰੀਆਂ ਨਾਲ ਈਦਗਾਹ (ਲਾਹੌਰ) ਦੇ ਕੋਲ ਜਮ੍ਹਾ ਹੋਏ ਅਤੇ ਸੱਯਦ ਅਸਲਮ ਸੂਬਾ ਲਾਹੌਰ ਵੀ ਆਪਣੀ ਫੌਜ ਲੈ ਕੇ ਉਨ੍ਹਾਂ ਨਾਲ ਸ਼ਾਮਿਲ ਹੋ ਗਇਆ।

ਜਦ ਸਿੱਖਾਂ ਨੂੰ ਇਸ ਭਾਰੀ ਇਕੱਠ ਦੀ ਖ਼ਬਰ ਮਿਲੀ ਤਾਂ ਬੜੀ ਫੁਰਤੀ ਤੇ ਤੇਜ਼ੀ ਨਾਲ ਮੁਸਲਮਾਨਾਂ ਦੇ ਟਾਕਰੇ ਤੇ ਆ ਡਟੇ। ਸਵੇਰ ਤੋਂ ਸ਼ਾਮ ਤਕ ਖੂਬ ਲੜਾਈ ਹੋਈ। ਹਜ਼ਾਰਾਂ ਆਦਮੀ ਢੇਰ ਹੋ ਗਏ ਸ਼ਾਮ ਨੂੰ ਸੂਬਾ ਲਾਹੌਰ ਦੀ ਫੌਜ ਉਸ ਦੀ ਆਗਿਆ ਤੋਂ ਬਿਨਾ ਮੈਦਾਨ ਛੱਡ ਕੇ ਸ਼ਹਰ ਅੰਦਰ ਚਲੀ ਗਈ। ਉਸ ਦੇ ਜਾਣ ਨਾਲ ਦੂਜਿਆਂ ਦਾ ਹੌਸਲਾ ਵੀ ਟੁੱਟ ਗਇਆ ਤੇ ਸਾਰੇ ਤਿੱਤਰ-ਬਿੱਤਰ ਹੋ ਗਏ। ਉਸ ਵੇਲੇ ਭਾਵੇਂ ਸਿੱਖਾਂ ਨੇ ਖਾਸ ਸ਼ਹਰ ਉਤੇ ਤਾਂ ਹਮਲਾ ਨ ਕੀਤਾ, ਕਿਉਂਜੋ ਸ਼ਹਰ ਦੀ ਪੱਕੀ ਫਸੀਲ ਸੀ ਤੇ ਉਸ ਉਤੇ ਤੋਪਾਂ ਚੜ੍ਹਾ ਰੱਖੀਆਂ ਸਨ। ਪਰ ਸ਼ਹਰ ਨੂੰ ਛੱਡ ਕੇ ਬਾਹਰ ਦੇ ਜਿੱਨੇ ਵੀ ਕਸਬੇ ਜਾਂ ਪਿੰਡ-ਗਿਰਾਂ ਸਨ, ਸਭ ਲੁੱਟ ਲਏ। ਸੈਂਕੜੇ ਆਦਮੀਆਂ ਨੂੰ ਤਲਵਾਰ ਦੀ ਭੇਟ ਕੀਤਾ। ਜਦ ਪ੍ਰਜਾ ਦਾ ਅਜੇਹਾ ਹਾਲ ਵੇਖਿਆ ਤਾਂ ਦੂਜੀ ਵਾਰ ਸੱਯਦ ਇਨਾਇ-ਤੁੱਲਾ ਮੁਹੰਮਦ ਤਕੀ ਤੇ ਮੁਹੰਮਦ ਜ਼ਮਾਨ ਨੇ ਕਈ ਹਜ਼ਾਰ ਆਦਮੀਆਂ ਨੂੰ ਜਮ੍ਹਾ ਕਰਕੇ ਨੀਅਤ ਬਣਾਈ ਕਿ ਸਿੱਖਾਂ ਨੂੰ ਇਸ ਇਲਾਕੇ 'ਚੋਂ ਕੱਢ ਦੇਣ। ਪਰੰਤੂ ਬਰਸਾਤ ਸ਼ੁਰੂ ਹੋ ਜਾਣ ਕਾਰਣ ਤੇ ਦਿਨ ਰਾਤ ਮੀਂਹ ਪੈਣ ਵਜੋਂ ਉਨ੍ਹਾਂ ਨੂੰ ਇਹ ਇਰਾਦਾ ਅਗਾਂਹ ਤੇ ਪਾਉਣਾ ਪਇਆ। ਜਦ ਬਹਾਦਰਸ਼ਾਹ ਨੂੰ ਇਸ ਲੁੱਟ-ਮਾਰ, ਤਬਾਹੀ-ਬਰਬਾਦੀ, ਜ਼ੁਲਮ ਤੇ ਵਧੀਕੀ ਦੀ ਖ਼ਬਰ ਦੱਖਣ ਵਿਚ ਮਿਲੀ ਤਾਂ ਉਸ ਨੇ ਉਥੋਂ ਕੂਚ ਕੀਤਾ ਤੇ ਅਜਮੇਰ ਆ ਕੇ ਉਤਰਿਆ। ਉਥੇ ਸਰਹੰਦ ਇਲਾਕੇ ਦੇ ਉਜੜੇ ਤੇ ਬਰਬਾਦ ਹੋਏ ਹਜ਼ਾਰਾਂ ਆਦਮੀ ਬਾਦਸ਼ਾਹ ਦੇ ਹਜ਼ੂਰ ਪੇਸ਼ ਹੋਏ ਤੇ ਸਾਰਿਆਂ ਨੇ ਸਿੱਖਾਂ ਦੀਆਂ ਵਧੀਕੀਆਂ ਵਿਰੁੱਧ ਫਰਿਆਦ ਕੀਤੀ। ਬਾਦਸ਼ਾਹ ਉਨ੍ਹਾਂ ਦੀ ਸਾਰੀ ਗੱਲ-ਬਾਤ ਸੁਣ ਕੇ ਬਹੁਤ ਹੈਰਾਨ ਹੋਇਆ ਤੇ ਹੁਕਮ ਦਿੱਤਾ ਕਿ ਸ਼ਾਹੀ ਫ਼ੌਜ ਝੱਟ ਪਟ ਪੰਜਾਬ ਨੂੰ ਚਾਲੇ ਪਾ ਦੇਵੇ। ਬਾਦਸ਼ਾਹ ਆਪ ਵੀ ਮਾਰੋ ਮਾਰ ਕਰਦਾ ਹੋਇਆ ਪੰਜਾਬ ਆ ਗਇਆ। ਜਦ ਨੇੜੇ ਪੁੱਜਾ ਤਾਂ ਫ਼ੀਰੋਜ਼ ਖਾਂ ਮੇਵਾਤੀ ਤੇ ਮਹਾਬਤ ਖਾਂ ਸੈਨਾਪਤੀ ਸਮੇਤ ਭਾਰੀ ਫ਼ੌਜ ਦੇ ਸਿੱਖਾਂ ਨੂੰ ਦਬਾਉਣ ਲਈ ਅਗਾਂਹ ਭੇਜੇ ਗਏ। ਇਹ ਤਾਂ ਪੰਜਾਬ ਵਲ ਨੂੰ ਵਧੇ ਅਤੇ ਕਸੂਰ ਦਾ ਰਹਣ ਵਾਲਾ ਬਾਜ਼ੀਦ ਖਾਂ ਪਠਾਣ ਜਿਹੜਾ ਜੰਮੂ ਪਹਾੜ ਦਾ ਫ਼ੌਜਦਾਰ ਸੀ ਤੇ ਉਸ ਵੇਲੇ ਪਾਣੀਪਤ ਠਹਰਿਆ ਹੋਇਆ ਸੀ ਸਮੇਤ ਆਪਣੇ ਚਚੇਰੇ ਭਰਾ ਸ਼ਮਸੁੱਦੀਨ ਖਾਂ ਦੇ ਜਿਹੜਾ ਜਲੰਧਰ ਦਾ ਸੂਬੇਦਾਰ ਸੀ, ਆਪਣੀਆਂ ਫ਼ੌਜਾਂ ਲੈ ਕੇ ਸਰਹੰਦ ਵਿਚ ਆ ਵੜਿਆ ਅਤੇ ਉਜੜੀ ਪ੍ਰਜਾ ਨੂੰ ਦੂਜੀ ਵਾਰ ਆਪਣੇ ਆਪਣੇ ਘਰਾਂ ਵਿਚ ਆਬਾਦ ਕੀਤਾ। ਉੱਧਰ ਜਲੰਧਰ ਦੁਆਬ ਦੇ ਈਸਾ ਖਾਂ ਜ਼ਿਮੀਂਦਾਰ ਨੂੰ ਉਸ ਇਲਾਕੇ ਦੇ ਰਾਜ-ਪ੍ਰਬੰਧ ਲਈ ਨਿਯੁਕਤ ਕੀਤਾ ਗਇਆ। ਇਸ ਫੌਜ ਦੇ ਆਉਣ ਨਾਲ ਸਿੱਖਾਂ ਦੀ ਜਥਬੰਦੀ ਟੁੱਟ ਗਈ ਤੇ ਬਹੁਤ ਸਾਰੇ ਤਾਂ ਆਪਣੇ ਆਪਣੇ ਘਰਾਂ ਵਿਚ

ਜਾ ਵੜੇ ਅਤੇ ਦੂਜੇ ਬੰਦੇ ਦੇ ਨਾਲ ਕਿਲ੍ਹਾ ਮੁਖ਼ਲਿਸਪੁਰ ਭਾਵ ਲੋਹਗੜ੍ਹ ਵਿਚ ਜਾ ਸੁਰੱਖਿਅਤ ਹੋਏ। ਸ਼ਾਹੀ ਫੌਜ ਨੇ ਕਿਲ੍ਹੇ ਦਾ ਘੇਰਾ ਘੱਤ ਲਇਆ। ਤਿੰਨ ਮਹੀਨੇ ਲੜਾਈ ਹੁੰਦੀ ਰਹੀ। ਜਦ ਕਿਲ੍ਹੇ ਵਿਚ ਰਸਦ-ਪਾਣੀ ਮੁੱਕ ਗਇਆ ਤੇ ਕਿਲ੍ਹੇ ਅੰਦਰਲੇ ਲੋਕ ਖ਼ੁਰਾਕ ਤੋਂ ਔਖੇ ਹੋਏ ਤਾਂ ਬੰਦਾ ਮਜਬੂਰ ਹੋ ਕੇ ਕਿਲ੍ਹੇ ਵਿਚੋਂ ਭੱਜ ਨਿਕਲਿਆ ਅਤੇ ਬਿਖੜੇ ਪਹਾੜਾਂ ਵਿਚ ਜਾ ਲੁਕਿਆ, ਭਾਵੇਂ ਸ਼ਾਹੀ ਅਮੀਰਾਂ ਅਮੀਨੁੱਲਾ ਖਾਂ ਤੇ ਰੁਸਤਮ ਦਿਲ ਖਾਂ ਨੇ ਬੜੀ ਫੁਰਤੀ ਨਾਲ ਸਿੱਖਾਂ ਦਾ ਪਿੱਛਾ ਕੀਤਾ ਪਰ ਬੰਦਾ ਹੱਥ ਨ ਆਇਆ। ਕਿਲ੍ਹਾ ਮੁਖ਼ਲਿਸਪੁਰ ਵਿਚੋਂ ਭਾਰੀ ਖ਼ਜ਼ਾਨਾ ਤੇ ਬੰਦੇ ਦਾ ਸਾਜ਼-ਸਾਮਾਨ ਸ਼ਾਹੀ ਫੌਜ ਦੇ ਹੱਥ ਲੱਗਾ, ਜਿਹੜਾ ਲੁੱਟੀ-ਪੁੱਟੀ ਪ੍ਰਜਾ ਵਿਚ ਵੰਡ ਦਿੱਤਾ ਗਇਆ। ਜਿਹੜੇ ਮਕਬਰੇ ਤੇ ਜਿਹੜੀਆਂ ਮਸੀਤਾਂ ਸਿੱਖਾਂ ਨੇ ਬਰਬਾਦ ਕੀਤੀਆਂ ਸਨ, ਉਹ ਫੇਰ ਉਸਾਰੀਆਂ ਗਈਆਂ। ਅਜਮੇਰ ਤੋਂ ਬਾਦਸ਼ਾਹ ਲਗਾਤਾਰ ਕੂਚ ਕਰਦਾ ਹੋਇਆ ਲਾਹੌਰ ਆ ਪੁੱਜਾ ਤੇ ਤਿੰਨ ਮਹੀਨੇ ਉਥੇ ਹੀ ਟਿਕਿਆ ਰਹਿਆ। ਲਾਹੌਰ ਹੀ ਉਹ ਬੀਮਾਰ ਹੋਇਆ ਤੇ ਉਥੇ ਹੀ ਮਰ ਗਇਆ। ਬਾਦਸ਼ਾਹ ਦੇ ਮਰਨ ਪਿੱਛੋਂ ਮੁਹੰਮਦ ਅਜ਼ੀਮ, ਮੁਹੰਮਦ ਮੁਅਜ਼ੁੱਦੀਨ ਤੇ ਸੁਲਤਾਨ ਕਰੀਮ ਸ਼ਹਜ਼ਾਦਿਆਂ ਵਿਚ ਪਰਸਪਰ ਲੜਾਈ ਝਗੜਾ ਹੋਇਆ ਤੇ ਇਕ ਭਾਰੀ ਜੰਗ ਉਪਰੰਤ ਸਾਰੇ ਹੀ ਮਾਰੇ ਗਏ ਅਤੇ ਦਿੱਲੀ ਦੇ ਤਖ਼ਤ ਉਤੇ ਬਾਦਸ਼ਾਹ ਮੁਹੰਮਦ ਫ਼ਰੱਖ਼ਸੀਅਰ ਬ੍ਰਾਜਮਾਨ ਹੋਇਆ। ਉਨ੍ਹਾਂ ਵੇਲਿਆਂ ਵਿਚ ਜਦ ਕਿ ਦਿੱਲੀ ਦੀ ਹਕੂਮਤ ਅਧੋਗਤੀ ਵਿਚ ਸੀ ਤੇ ਰਾਜ ਵਿਚ ਗੜਬੜ ਸੀ, ਬੰਦੇ ਨੇ ਸਮੇਂ ਨੂੰ ਸੰਭਾਲਿਆ ਤੇ ਚੰਗਾ ਅਵਸਰ ਸਮਝ ਕੇ ਜੰਮੂ ਵਲੋਂ ਆ ਕੇ ਪੰਜਾਬ ਵਿਚ ਫੇਰ ਲੁੱਟ-ਮਾਰ ਦਾ ਬਾਜ਼ਾਰ ਗਰਮ ਕਰ ਦਿੱਤਾ, ਬਹੁਤ ਸਾਰੇ ਪਿੰਡ ਗਿਰਾਉਂ ਬਰਬਾਦ ਕਰ ਦਿੱਤੇ ਤੇ ਭਾਰੀ ਖੱਪ-ਖੇਡ ਪਾ ਦਿੱਤੀ। ਗੁਰੂ ਕੇ ਸਿੱਖ, ਜਿਹੜੇ ਆਪਣੇ ਘਰਾਂ ਵਿਚ ਬੈਠੇ ਕਿਸੇ ਮੌਕੇ ਦੀ ਭਾਲ ਵਿਚ ਸਨ, ਜਥਿਆਂ ਦੇ ਜਥੇ ਬਣਾ ਬਣਾ ਕੇ ਬੰਦੇ ਨਾਲ ਜਾ ਰਲੇ ਤੇ ਜਿੱਧਰ ਵੀ ਉਨ੍ਹਾਂ ਦੇ ਦਲ ਜਾਂਦੇ ਸ਼ਹਰਾਂ ਦੇ ਸ਼ਹਰ ਉਜਾੜ-ਪੁਜਾੜੀ ਦੇਂਦੇ। ਉਨਾਂ ਦੇ ਡਰ ਤੋਂ ਸਾਰੀ ਪ੍ਰਜਾ ਆਪਣੇ ਘਰ ਬਾਰ ਛੱਡ ਕੇ ਨੱਸ ਨਸਾ ਗਈ। ਜਿਹੜੇ ਵੀ ਪਿੰਡ ਵਿਚ ਸਿੱਖਾਂ ਦੇ ਦਲ ਜਾਂਦੇ ਤੇ ਉਥੇ ਕੋਈ ਆਦਮੀ ਨ ਮਿਲਦਾ ਤਾਂ ਪਿੰਡ ਨੂੰ ਅੱਗ ਲਾ ਦੇਂਦੇ। ਜਿਹੜਾ ਮੁਸਲਮਾਨ ਵੀ ਉਨ੍ਹਾਂ ਦੇ ਸਾਮ੍ਹਣੇ ਆ ਜਾਂਦਾ ਉਹ ਬਚ ਕੇ ਨ ਜਾਂਦਾ, ਕਿਉਂਕਿ ਸਿੱਖ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਮੁਸਲਮਾਨ ਦੇ ਕ਼ਤਲ ਨੂੰ ਵੱਡਾ ਪੁੰਨ ਤੇ ਆਪਣੀ ਮੁਕਤੀ ਦਾ ਕਾਰਣ ਸਮਝਦੇ ਸਨ। ਜਦ ਇਹ ਖ਼ਬਰ ਦਿੱਲੀ ਵਿਚ ਬਾਦਸ਼ਾਹ ਫ਼ਰੱਖ਼ਸੀਅਰ ਨੂੰ ਮਿਲੀ ਤਾਂ ਉਸ ਨੇ ਮੁਹੰਮਦ ਅਮੀਨ ਖਾਂ ਬਹਾਦਰ ਤੇ ਅਬਦੁਲਸਮਦ ਖਾਂ ਦਲੇਰ-ਜੰਗ ਦੀ ਕਮਾਨ ਹੇਠ ਇਕ ਭਾਰੀ ਫੌਜ ਬੰਦੇ ਦੀ ਅਲਖ਼ ਮੁਕਾਉਣ ਲਈ ਮੁਕੱਰਰ ਕੀਤੀ। ਜਦ ਇਹ ਫੌਜ ਪੰਜਾਬ ਵਿਚ ਆਈ ਤਾਂ ਬੰਦਾ ਫੇਰ ਪਹਾੜਾਂ ਵਿਚ ਜਾ ਵੜਿਆ। ਉਪਰੋਕਤ ਅਮੀਰਾਂ ਨੇ ਭਾਵੇਂ ਉਸ ਦਾ ਬਹੁਤ ਪਿੱਛਾ ਕੀਤਾ, ਪਰੰਤੂ ਬੰਦਾ ਕਿਸੇ ਅਜੇਹੀ ਖੁੰਦਰ ਵਿਚ ਜਾ ਲੁਕਿਆ, ਕਿ ਉਸ ਦਾ ਕੋਈ ਖੁਰਾਖੋਜ ਨ ਲੱਭਾ। ਇਸ ਭੱਜ-ਦੌੜ ਵਿਚ ਬੰਦੇ ਦੇ ਸਾਰੇ ਸਾਥੀ ਵੀ ਖਿੰਡ-ਪੁੰਡ ਗਏ ਤੇ ਕੋਈ ਸਿੱਖ ਮੁਕਾਬਲੇ ਤੇ

ਨ ਆਇਆ। ਹਰ ਇਕ ਕੂਚ ਤੇ ਮਕਾਮ ਸਮੇਂ ਬੰਦਾ ਉਹ ਸਾਮਾਨ ਤੇ ਖ਼ਜ਼ਾਨਾ ਉਥੇ ਮੈਦਾਨ ਵਿਚ ਹੀ ਛੱਡ ਜਾਂਦਾ, ਜਿਸ ਨੂੰ ਉਹ ਚੁੱਕ ਨ ਸਕਦਾ ਜਾਂ ਨਾਲ ਨ ਲੈ ਜਾ ਸਕਦਾ। 'ਜਦ ਸਾਰਾ ਸਾਮਾਨ ਤੇ ਖ਼ਜ਼ਾਨਾ ਜਮ੍ਹਾ ਹੋ ਗਇਆ ਤਾਂ ਬਰਬਾਦ ਹੋਈ ਪ੍ਰਜਾ ਨੂੰ ਸੱਦਿਆ ਗਇਆ ਤੇ ਹਰ-ਇਕ ਦੀ ਵਿੱਤ ਤੇ ਹੈਸੀਅਤ ਅਨੁਸਾਰ ਉਹ ਮਾਲ ਉਨ੍ਹਾਂ ਵਿਚ ਵੰਡ ਦਿੱਤਾ ਗਇਆ। ਘਰੋਂ ਬੇਘਰ ਹੋਏ ਤੇ ਮਾਰੇ ਮਾਰੇ ਫਿਰਦੇ ਗ਼ਰੀਬਾਂ ਨੂੰ ਉਨ੍ਹਾਂ ਦੇ ਘਰਾਂ ਵਿਚ ਫੇਰ ਵਸਾਇਆ ਗਇਆ। ਜਦ ਉਪਰੋਕਤ ਦੋਵੇਂ ਫੌਜਦਾਰ ਬੰਦੇ ਦਾ (ਨਿਸਫ਼ਲ) ਪਿੱਛਾ ਕਰ ਹਾਰ ਹੁੱਟੇ ਤਾਂ ਉਨ੍ਹਾਂ ਦੋਹਾਂ ਵਿਚੋਂ ਮੁਹੰਮਦ ਅਮੀਨ ਖਾਂ ਤਾਂ ਬਾਦਸ਼ਾਹ ਦੇ ਹੁਕਮ ਅਨੁਸਾਰ ਦਿੱਲੀ ਚਲਾ ਗਇਆ ਪਰ ਅਬਦੁੱਲਸਮਦ ਖਾਂ ਦਲੇਰ ਜੰਗ ਲਾਹੌਰ ਆ ਟਿਕਿਆ। ਜਦ ਇਕ ਸਾਲ ਦਾ ਸਮਾਂ ਲੰਘ ਗਇਆ ਤਾਂ ਬੰਦਾ ਫੇਰ ਪਹਾੜ ਤੋਂ ਉਤਰਿਆ ਤੇ ਸ਼ਹਰ ਕਲਾਨੌਰ ਤੇ ਸੰਤੋਖਗੜ੍ਹ ਨੂੰ ਆਪਣੇ ਕਬਜ਼ੇ ਹੇਠ ਕਰ ਲਇਆ ਤੇ ਸਿੱਖਾਂ ਦੇ ਇਕੱਠ ਲਈ ਥਾ ਪਰ ਥਾਂ ਪਤ੍ਰ ਭੇਜ ਦਿੱਤੇ। ਦੋ ਮਹੀਨਿਆਂ ਵਿਚ ਹੀ ਸਿੱਖਾਂ ਦਾ ਇਕ ਭਾਰੀ ਦਲ ਉਸ ਕੋਲ ਜਮ੍ਹਾ ਹੋ ਗਇਆ। ਜਿਸ ਦੀ ਗਿਣਤੀ ਪੰਜਾਹ ਹਜ਼ਾਰ ਤੋਂ ਘੱਟ ਨਹੀਂ ਸੀ। ਅੰਬਾਲੇ ਦਾ ਫੌਜਦਾਰ ਸ਼ੇਖ ਮੁਹੰਮਦ ਦਾਇਮ ਯਥਾਸ਼ਕਤ ਉਨ੍ਹਾਂ ਨਾਲ ਲੜਦਾ ਰਹਿਆ ਪਰ ਅਖ਼ੀਰ ਹਾਰ ਖਾ ਕੇ ਬੁਰੇ ਹਾਲ ਰੋਂਦਾ-ਧੋਂਦਾ ਲਾਹੌਰ ਜਾ ਵੜਿਆ ਤੇ ਸਾਰੀ ਵਿਥਿਆ ਅਬਦੁੱਲਸਮਦ ਖਾਂ ਦਲੇਰ ਜੰਗ ਨੂੰ ਜਾ ਸੁਣਾਈ। ਅਬਦੁੱਲਸਮਦ ਖਾਂ ਨੇ ਇਸ ਭਾਵ ਦਾ ਬੇਨਤੀ-ਪਤ੍ਰ ਬਾਦਸ਼ਾਹ ਦੀ ਸੇਵਾ ਵਿਚ ਭੇਜ ਦਿੱਤਾ। ਅਜੇਹਾ ਹਾਲ ਸੁਣਕੇ ਬਾਦਸ਼ਾਹ ਬੜੇ ਗੁੱਸੇ ਤੇ ਰੋਹ ਵਿਚ ਆਇਆ ਅਤੇ ਇਕ ਭਾਰੀ ਫੌਜ ਜਮ੍ਹਾ ਕਰਕੇ ਪੰਜਾਬ ਨੂੰ ਭੇਜ ਦਿੱਤੀ ਅਤੇ ਮੀਰ ਅਹਮਦ ਖਾਂ ਫੌਜਦਾਰ ਔਰੰਗਾਬਾਦ ਵਰਗੇ ਪ੍ਰਸਿੱਧ ਅਮੀਰ ਖਾਸ ਇਸ ਕੰਮ ਤੇ ਨਿਯੁਕਤ ਕੀਤੇ ਗਏ। ਨਵਾਬ ਅਬਦੁੱਲਸਮਦ ਖਾਂ ਦਲੇਰ ਜੰਗ ਦੇ ਨਾਮ ਵੀ ਸ਼ਾਹੀ ਫ਼ਰਮਾਨ ਜਾਰੀ ਕੀਤਾ ਗਇਆ ਕਿ ਉਸੇ ਵੇਲੇ ਲਾਹੌਰ ਤੋਂ ਕੂਚ ਕਰ ਕੇ ਥਾਪੀ ਗਈ ਫ਼ੌਜ ਦੇ ਨਾਲ ਜਾ ਰਲੇ। ਜਦ ਇਹ ਭਾਰੀ ਲਸ਼ਕਰ, ਸਮੇਤ ਉਪਰੋਕਤ ਪਤਵੰਤੇ ਫ਼ੌਜਦਾਰਾਂ ਦੇ, ਬੰਦਾ ਬੈਰਾਗੀ ਦੇ ਟਾਕਰੇ ਲਈ ਨਿਯੁਕਤ ਹੋਇਆ ਤਾਂ ਸਿੱਖਾਂ ਦੀ ਫ਼ੌਜ ਵੀ ਮੁਕਾਬਲੇ ਤੇ ਤਿਆਰ ਹੋ ਗਈ ਤੇ ਗੁਰਦਾਸਪੁਰ ਵਿਖੇ ਇਕੱਠ ਕੀਤਾ ਤੇ ਬੜੀ ਦਿਲਜਮੱਈ ਨਾਲ ਇਕ ਖੁਲ੍ਹਾ ਮੈਦਾਨ ਵੇਖ ਕੇ ਡੇਰਾ ਕੀਤਾ ਗਇਆ ਤੇ ਚਵ੍ਹਾਂ ਪਾਸੇ ਡੂੰਘੀ ਖਾਈ ਪੁੱਟ ਕੇ ਉਸ ਨੂੰ ਨਹਰ ਦੇ ਪਾਣੀ ਨਾਲ ਭਰ ਦਿੱਤਾ ਤਾਂ ਜੋ ਦੁਸ਼ਮਨ ਦਾ ਆਉਣ-ਜਾਣ ਦਾ ਰਾਹ ਬੰਦ ਹੋ ਜਾਵੇ। ਕੇਵਲ ਇਕ ਪਾਸੇ ਤੋਂ ਆਉਣ ਜਾਣ ਲਈ ਰਾਹ ਰਖਿਆ ਗਇਆ ਜਦ ਬਾਦਸ਼ਾਹੀ ਫੌਜ ਉਥੇ ਪੁੱਜੀ ਤਾਂ ਉਸ ਨੇ ਸਿੱਖਾਂ ਦੇ ਡੇਰੇ ਨੂੰ ਚਵ੍ਹਾਂ ਪਾਸਿਉਂ ਘੇਰ ਲਇਆ, ਜਿਸ ਕਾਰਣ ਸਿੱਖਾਂ ਦਾ ਬਾਹਰ-ਅੰਦਰ ਜਾਣਾ ਵੀ ਬੰਦ ਹੋ ਗਇਆ ਤੇ ਬਾਹਰੋਂ ਅਨਾਜ ਆਉਣਾ ਵੀ ਰੁਕ ਗਇਆ। ਜਦੋਂ ਤਕ ਡੇਰੇ ਵਿਚ ਅਨਾਜ ਦੇ ਭੰਡਾਰ ਉਨ੍ਹਾਂ ਕੋਲ ਰਹੇ, ਉਹ ਬੜੀ ਸੂਰਮਤਾਈ ਨਾਲ ਡੇਰਿਉਂ ਨਿਕਲ ਨਿਕਲ ਕੇ ਮੁਸਲਮਾਨਾਂ ਉਤੇ ਹੱਲੇ ਬੋਲਦੇ ਰਹੇ ਤੇ ਜਦ ਸਾਰਾ ਅਨਾਜ ਮੁੱਕ ਗਇਆ ਤੇ ਸਿੱਖ ਜਾਨਵਰਾਂ ਨੂੰ ਮਾਰ ਮਾਰ ਖਾਣ ਲੱਗੇ ਤੇ ਹੱਦੋਂ ਵੱਧ ਤੰਗੀ ਹੋ ਗਈ ਤਾਂ ਬੰਦਾ ਬਹੁਤ

ਘਬਰਾਇਆ। ਭਾਵੇਂ ਕਈ ਇਕ ਉਪਾਓ ਕੀਤੇ ਗਏ ਪਰ ਈਨ ਮੰਨਣ ਤੋਂ ਬਿਨਾਂ ਕੋਈ ਹੋਰ ਚਾਰਾ ਨ ਦਿਸਿਆ। ਅਖ਼ੀਰ ਮਜਬੂਰੀ ਦੀ ਹਾਲਤ ਵਿਚ ਬੰਦੇ ਨੇ ਆਪਣਾ ਇਕ ਦੂਤ ਨਵਾਬ ਅਬਦੁੱਲਸਮਦ ਖਾਂ ਸੈਨਾਪਤੀ ਪਾਸ ਭੇਜਿਆ ਤੇ ਬੇਨਤੀ ਕੀਤੀ ਕਿ 'ਜੇਕਰ ਮੇਰੀ ਜਾਨ ਬਖ਼ਸ਼ੀ ਕੀਤੀ ਜਾਵੇ ਅਤੇ ਮੇਰੀ ਤੇ ਮੇਰੇ ਸਾਥੀਆਂ ਦੀ ਇੱਜ਼ਤ-ਆਬਰੂ ਵਿਚ ਕੋਈ ਫ਼ਰਕ ਨ ਆਉਣ ਦਿੱਤਾ ਜਾਵੇ ਤਾਂ ਮੈਂ ਹਾਜ਼ਿਰ ਹੋ ਜ਼ਾਂਦਾ ਹਾਂ ਅਤੇ ਇਕਰਾਰ ਕਰਦਾ ਹਾਂ ਕਿ ਅੱਗੇ ਤੋਂ ਕਦੀ ਸ਼ਾਹੀ ਮੁਲਕ ਵਿਚ ਸ਼ੋਰ-ਸ਼ਰਾਬਾ ਨਹੀਂ ਕਰਾਂਗਾ, ਪਰ ਹਿੰਦ ਸਰਕਾਰ ਦੇ ਇਲਾਕੇ ਤੋਂ ਛੁੱਟ ਦੂਜੇ ਮੁਲਕਾਂ ਵਿਚ ਮੇਰਾ ਅਧਿਕਾਰ ਉਸੇ ਤਰ੍ਹਾਂ ਰਹੇ'। ਨਵਾਬ ਦਲੇਰ ਜੰਗ ਨੇ ਉਸ ਦੀ ਇਹ ਬੇਨਤੀ ਪ੍ਰਵਾਨ ਕਰ ਲਈ ਤੇ ਕਹਿਆ ਕਿ 'ਉਹ ਜਿਥੋਂ ਤਕ ਸੰਭਵ ਹੋਇਆ ਬੰਦੇ ਲਈ ਬਾਦਸ਼ਾਹ ਪਾਸ ਜਾਨ ਬਖ਼ਸ਼ੀ ਦੀ ਸਿਫ਼ਾਰਸ਼ ਕਰੇਗਾ ਅਤੇ ਉਸ ਦਾ ਯਕੀਨ ਹੈ ਕਿ ਬਾਦਸ਼ਾਹ ਉਸ ਦੀ ਇਹ ਬੇਨਤੀ ਪ੍ਰਵਾਨ ਕਰ ਲਵੇਗਾ। ਉਹ ਬੇਸ਼ੱਕ ਹਾਜ਼ਿਰ ਹੋ ਜਾਵੇ ਕਿਉਂਜੋ ਹੁਣ ਉਸ ਦੇ ਬਚਾਉ ਦੀ ਹੋਰ ਕੋਈ ਸੂਰਤ ਨਜ਼ਰ ਨਹੀਂ ਆਉਂਦੀ।'

ਜਦ ਇਹ ਸੁਨੇਹਾ ਬੰਦੇ ਨੂੰ ਮਿਲਿਆ ਤਾਂ ਮਜਬੂਰੀ ਦੀ ਹਾਲਤ ਵਿਚ ਨਵਾਬ ਅਬਦੁੱਲਸਮਦ ਖਾਂ ਦੀ ਡਿਉੜੀ ਤੇ ਹਾਜ਼ਿਰ ਹੋਇਆ ਤੇ ਬਿਨਾਂ ਮੁਲਾਕਾਤ ਪ੍ਰਾਪਤ ਕੀਤੇ ਕੈਦ ਵਿਚ ਸੁੱਟ ਦਿੱਤਾ ਗਇਆ। ਸਿੱਖਾਂ ਨੂੰ ਹੁਕਮ ਦੇ ਦਿੱਤਾ ਗਇਆ ਕਿ 'ਜਿਹੜਾ ਹਥਿਆਰ ਸੁੱਟ ਜਾਵੇ, ਆਪਣੇ ਘਰ ਨੂੰ ਚਲਾ ਜਾਵੇ, ਤੇ ਜਿਹੜਾ ਇਨਕਾਰ ਕਰੇ ਕ਼ਤਲ ਕਰ ਦਿੱਤਾ ਜਾਵੇ'। ਇਸ ਤੇ ਸਾਰੇ ਸਿੱਖਾਂ ਨੇ ਹਥਿਆਰ ਦੇ ਦਿੱਤੇ ਤੇ ਆਪਣੇ ਘਰਾਂ ਨੂੰ ਟੁਰ ਗਏ। ਇਸ ਪਿੱਛੋਂ ਬੰਦੇ ਨੂੰ ਲੋਹੇ ਦੇ ਪਿੰਜਰੇ ਵਿਚ ਬੰਦ ਕਰ ਕੇ ਯੋਗ ਫੌਜ ਦੀ ਕੈਦ ਵਿਚ ਦਿੱਲੀ ਭੇਜ ਦਿੱਤਾ ਗਇਆ। ਦਿੱਲੀ ਪੁੱਜ ਕੇ ਬੰਦੇ ਨੂੰ ਬਾਦਸ਼ਾਹ ਫ਼ਰਖ਼ਸੀਅਰ ਦੇ ਹਜ਼ੂਰ ਪੇਸ਼ ਕਰ ਦਿੱਤਾ ਗਇਆ। ਤੇ ਬਾਦਸ਼ਾਹ ਦੇ ਹੁਕਮ ਨਾਲ ਉਸ ਨੂੰ ਕ਼ਤਲ ਕਰ ਦਿੱਤਾ ਗਇਆ। ਉਸ ਤੋਂ ਛੁੱਟ ਉਹ ਸਾਰੇ ਸਿੱਖ ਜਿਹੜੇ ਬੰਦੇ ਦੇ ਸਲਾਹਕਾਰ ਸਨ ਤੇ ਕੈਦ ਵਿਚ ਵੀ ਜਿਨ੍ਹਾਂ ਉਸ ਦਾ ਸਾਥ ਦਿੱਤਾ ਸੀ, ਦਿੱਲੀ ਤੋਂ ਬਾਹਰ ਖ਼੍ਵਾਜਾ ਕੁ਼ਤਬੱਦੀਨ ਬਖ਼ਤੀਆਰ ਦੇ ਮਜ਼ਾਰ ਦੇ ਨੇੜੇ ਫਾਂਸੀ ਚੜ੍ਹਾ ਦਿੱਤੇ ਗਏ ਅਤੇ ਬੰਦੇ ਦਾ ਸਾਰਾ ਮਾਲ-ਸਬਾਬ, ਨਕਦ ਤੇ ਜਿਨਸ ਆਦਿ ਸ਼ਾਹੀ ਖ਼ਜ਼ਾਨੇ ਵਿਚ ਜਮ੍ਹਾ ਕਰ ਲਇਆ ਗਇਆ।

ਬੈਂਤ : "ਭਾਵੇਂ ਆਦਮੀ ਪਰ ਲਾ ਕੇ ਚੜ੍ਹ ਜਾਵੇ ਆਕਾਸ਼ਾਂ ਨੂੰ,
ਇਕ ਦਿਨ ਉਹ ਲਾਲਚੀ ਧਰਤ ਉਪਰ ਆ ਪਟਕੇਗਾ।"

ਫ਼ਰੱਖ਼ਸੀਅਰ ਦੀ ਮੌਤ ਪਿੱਛੋਂ ਜਦ ਮੁਹੰਮਦ ਸ਼ਾਹ ਬਾਦਸ਼ਾਹ ਬਣਿਆ ਤਾਂ ਨਵਾਬ ਅਬਦੁੱਸਮਦ ਖਾਂ ਜਿਸ ਨੇ ਆਪਣੀ ਸੂਰਮਤਾਈ ਵਾਲੀਆਂ ਲੜਾਈਆਂ ਨਾਲ ਸਿੱਖਾਂ ਦਾ ਯੋਗ ਪ੍ਰਬੰਧ ਕੀਤਾ ਸੀ, ਲਾਹੌਰ ਦਾ ਸੂਬਾ ਥਾਪਿਆ ਗਇਆ। ਆਪਣੀ ਹਕੂਮਤ ਦੇ ਪਹਲੇ ਦਿਨਾਂ ਵਿਚ ਤਾਂ ਉਸ ਨੇ ਪੰਜਾਬ ਦਾ ਵਾਹਵਾਹ ਪ੍ਰਬੰਧ ਕਰ ਲਇਆ ਅਤੇ ਲੁੱਟ-ਮਾਰ ਤੇ ਡਾਕੇ ਬਿਲਕੁਲ ਬੰਦ ਹੋ ਗਏ ਪਰੰਤੂ ਕੁਝ ਸਾਲਾਂ ਪਿੱਛੋਂ ਉਹ ਐਸ਼ੋਆਰਾਮ ਵਿਚ ਪੈ

ਗਇਆ ਤੇ ਰਾਜਪ੍ਰਬੰਧ ਦੇ ਮਾਮਲਿਆਂ ਵਿਚ ਧਿਆਨ ਦੇਣਾ ਉੱਕਾ ਹੀ ਛੱਡ ਦਿੱਤਾ ਤਾਂ ਸਿੱਖਾਂ ਨੇ ਫੇਰ ਸਿਰ ਚੁਕਿਆ ਤੇ ਥਾਂ ਪਰ ਥਾਂ ਲੁੱਟ-ਮਾਰ ਹੋਣ ਲੱਗੀ ਤੇ ਦਿਨ-ਦਿਹਾੜੇ ਡਾਕੇ ਪੈਣ ਲੱਗੇ। ਸਗੋਂ ਹਾਲਤ ਇਥੋਂ ਤਕ ਪੁੱਜ ਗਈ ਕਿ ਸਿੱਖ ਚਿੱਟੇ ਦਿਨ ਆ ਕੇ ਲਾਹੌਰ ਸ਼ਹਰ ਦੇ ਦੁਕਾਨਦਾਰਾਂ ਨੂੰ ਲੁੱਟ ਕੇ ਭੱਜ ਜਾਂਦੇ ਤੇ ਕੋਈ ਉਨ੍ਹਾਂ ਦਾ ਪਿੱਛਾ ਨ ਕਰਦਾ। ਰਾਵੀ ਕੰਢੇ ਜਿਹੜੇ ਧੋਬੀ ਕਪੜੇ ਧੋਣ ਜਾਂਦੇ, ਸਿੱਖ ਉਨ੍ਹਾਂ ਦੀਆਂ ਗੰਢਾਂ ਆਮ ਖੋਹ ਕੇ ਲੈ ਜਾਂਦੇ। ਜਦ ਪੰਜਾਬ ਵਿਚ ਅਜੇਹੀਆਂ ਬੇਇੰਤਜ਼ਾਮੀਆਂ ਹੋਣ ਲੱਗੀਆਂ ਤਾਂ ਇੱਥੋਂ ਦੀ ਪ੍ਰਜਾ ਨੇ ਅਜੇਹੀ ਹਾਲਤ ਬਾਰੇ ਬਾਦਸ਼ਾਹ ਨੂੰ ਦਿੱਲੀ ਅਰਜ਼ੀਆਂ ਭੇਜੀਆਂ। ਬਾਦਸ਼ਾਹ ਨਵਾਬ ਅਬਦੁੱਸਮਦ ਖਾਂ ਦੇ ਭੈੜੇ ਰਾਜ-ਪ੍ਰਬੰਧ ਕਾਰਣ ਸ਼ਖਤ ਨਾਰਾਜ਼ ਹੋ ਗਇਆ ਅਤੇ ਉੜੱਤੇ ਉੜਿੱਤੀ ਕਈ ਗੁੱਸੇ ਭਰੇ ਫ਼ਰਮਾਨ ਅਬਦੁਲ ਸੱਮਦ ਖਾਂ ਦੇ ਨਾਮ ਜਾਰੀ ਕੀਤੇ ਪਰ ਨਵਾਬ ਨੇ ਕਿਸੇ ਵੀ ਫਰਮਾਨ ਤੇ ਅਮਲ ਨ ਕੀਤਾ। ਉਨ੍ਹਾਂ ਦਿਨਾਂ ਵਿਚ ਹੀ ਨਵਾਬ ਅਬਦੁਲ ਸੱਮਦ ਖਾਂ ਦਾ ਪੁੱਤਰ ਨਵਾਬ ਜ਼ਕਰੀਆਂ ਖਾਂ ਪਿਤਾ ਨਾਲ ਨਾਰਾਜ਼ ਹੋ ਕੇ ਦਿੱਲੀ ਗਇਆ ਹੋਇਆ ਸੀ। ਉਸ ਨੇ ਮੌਕਾ ਵੇਖ ਕੇ ਬਾਦਸ਼ਾਹ ਦੀ ਸੇਵਾ ਵਿਚ ਬੇਨਤੀ ਕੀਤੀ ਕਿ ਜੇਕਰ ਬਾਦਸ਼ਾਹ ਉਸ ਨੂੰ ਪੰਜਾਬ ਦੀ ਨਜ਼ਾਮਤ (ਸੂਬੇਦਾਰੀ) ਦੀ ਪਦਵੀ ਬਖ਼ਸ਼ ਦੇਣ ਤਾਂ ਉਹ ਅਜੇਹਾ ਪ੍ਰਬੰਧ ਕਰ ਦੇਵੇਗਾ ਕਿ ਨ ਕੇਵਲ ਇਨ੍ਹਾਂ ਲੁਟੇਰੇ ਸਿੱਖਾਂ ਦਾ ਨਾਮ ਨਿਸ਼ਾਨ ਹੀ ਮਿਟਾ ਕੇ ਰੱਖ ਦੇਵੇਗਾ, ਸਗੋਂ ਇਸ ਕਾਫ਼ਰ ਕੌਮ ਦਾ ਖੁਰਾ ਖੋਜ ਤਕ ਇਸ ਦੁਨੀਆ ਵਿਚ ਨਹੀਂ ਰਹਣ ਦੇਵੇਗਾ। ਜ਼ਕਰੀਆ ਖਾਂ ਵੀ ਬਹਾਦਰ ਤੇ ਸੂਰਮਾ ਸੀ, ਇਸ ਲਈ ਬਾਦਸ਼ਾਹ ਨੇ ਉਸ ਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਉਸ ਨੂੰ ਲਾਹੌਰ ਦੇ ਨਾਜ਼ਮ ਦੀ ਪਦਵੀ ਦੇ ਕੇ ਵਿਸ਼ੇਸ਼ ਸਰੋਪਾ ਬਖ਼ਸ਼ਿਆ। ਤੇ 'ਖਾਨ ਬਹਾਦਰ'' ਦਾ ਖ਼ਿਤਾਬ ਦੇ ਕੇ ਪੰਜਾਬ ਵਲ ਭੇਜਿਆ ਅਤੇ ਨਵਾਬ ਅਬਦੁਸੱਮਦ ਖਾਂ ਨੂੰ ਲਾਹੌਰ ਦੀ ਨਜ਼ਾਮਤ ਤੋਂ ਹਟਾ ਕੇ ਮੁਲਤਾਨ ਦਾ ਨਾਜ਼ਮ ਬਣਾ ਦਿੱਤਾ। ਜਦ ਇਹ ਫ਼ਰਮਾਨ ਲਾਹੌਰ ਅਬਦੁਸੱਮਦ ਖਾਂ ਪਾਸ ਪੁੱਜਾ ਤਾਂ ਉਹ ਇਸ ਹੁਕਮ ਦੀ ਪਾਲਣਾ ਕਰਦਾ ਹੋਇਆ ਮੁਲਤਾਨ ਚਲਾ ਗਇਆ ਅਤੇ ਲਾਹੌਰ ਵਿਚ ਨਵਾਬ ਜ਼ਕਰੀਆ ਖਾਂ ਦੀ ਹਕੂਮਤ ਸਥਾਪਿਤ ਹੋਈ। ਉਸ ਨੇ ਉਜੜੀ-ਪੁਜੜੀ ਪ੍ਰਜਾ ਨੂੰ ਤਸੱਲੀ ਦਿੱਤੀ ਅਤੇ ਸਰਕਾਰੀ ਮਦਦ ਨਾਲ ਉਸ ਨੂੰ ਫੇਰ ਆਬਾਦ ਕੀਤਾ। ਜ਼ਿਮੀਂਦਾਰਾਂ ਨੂੰ ਹਜ਼ਾਰਾਂ ਰੁਪਏ ਤਕਾਵੀ ਵਜੋਂ ਦੇ ਕੇ ਖੇਤੀ-ਬਾੜੀ ਦੇ ਕੰਮ ਨੂੰ ਦੋਬਾਰਾ ਰੌਣਕ ਦਿੱਤੀ। ਉਸ ਨੇ ਦੀਵਾਨ ਲਖਪਤ ਰਾਏ ਨੂੰ, ਜਿਹੜਾ ਉਸ ਦੇ ਪਿਤਾ ਵੇਲੇ ਦੀਵਾਨ ਸੀ, ਲਾਹੌਰ ਦਾ ਪ੍ਰਬੰਧਕ ਬਣਾ ਦਿਤਾ ਅਤੇ ਸਿੱਖਾਂ ਨੂੰ ਕਾਬੂ ਕਰਨ ਲਈ ਇਕ ਗਸ਼ਤੀ ਫੌਜ ਸਥਾਪਿਤ ਕੀਤੀ, ਜਿਸ ਨੂੰ ਹੁਕਮ ਦਿੱਤਾ ਕਿ ਉਹ ਪੰਜਾਬ ਦੇ ਵੱਡੇ ਵੱਡੇ ਕਸਬਿਆਂ ਬਸਤੀਆ ਤੇ ਰਾਹਾਂ ਦੀ ਰੱਖਿਆ ਕਰੇ ਤੇ ਜਿਥੇ ਵੀ ਲੁੱਟ-ਮਾਰ ਕਰਨ ਵਾਲੇ ਸਿੱਖਾਂ ਦਾ ਪਤਾ ਲੱਗੇ ਉਨ੍ਹਾਂ ਨੂੰ ਫੜ ਕੇ ਲਾਹੌਰ ਭੇਜ ਦਿਆ ਕਰੇ। ਅਜੇਹੇ ਪ੍ਰਬੰਧ ਕਾਰਣ ਵੱਡੇ ਵੱਡੇ ਡਾਕੂ ਤੇ ਲੁਟੇਰੇ ਸਿੱਖ ਫੜੇ ਗਏ ਤੇ ਜਾਨੋਂ ਮਾਰ ਦਿੱਤੇ ਗਏ। ਪੰਜਾਬ ਦੇ ਪ੍ਰਸਿੱਧ ਲੁਟੇਰੇ ਕਤਲ ਕਰ ਦਿੱਤੇ ਗਏ। ਇਨ੍ਹਾਂ ਕਰੜੇ ਉਪਾਵਾਂ ਨਾਲ ਪੰਜਾਬ ਦਾ ਰਾਜ-ਪ੍ਰਬੰਧ ਫੇਰ ਠੀਕ ਹੋ ਗਇਆ। ਹਜ਼ਾਰਾਂ ਸਿੱਖ ਕਤਲ ਹੋਏ, ਹਜ਼ਾਰਾਂ ਤਬਾਹ ਤੇ ਬਰਬਾਦ ਹੋ ਗਏ

ਬਾਕੀ ਰਹਿੰਦੇ ਪਹਾੜਾਂ ਨੂੰ ਨੱਸ ਭੱਜ ਗਏ ਅਤੇ ਸਿੱਖਾਂ ਦਾ ਅਸਲ ਦੇਸ਼ ਮਾਝਾ ਬਿਲਕੁਲ ਉੱਜੜ ਗਇਆ। ਨਵਾਬ ਜ਼ਕਰੀਆਂ ਖਾਂ ਨੇ ਇਕ ਅਮੀਰ ਆਦੀਨਾ ਬੇਗ ਖਾਂ ਨੂੰ ਉੱਤਰੀ ਪਹਾੜੀ ਇਲਾਕੇ ਦੀ ਤਰਾਈ ਦਾ ਨਾਜ਼ਮ ਨਿਯੁਕਤ ਕੀਤਾ। ਜਾਲੰਧਰ ਦੁਆਬ ਲਈ ਵੀ ਉਸ ਦੇ ਅਧੀਨ ਇਕ ਹੋਰ ਫੌਜਦਾਰ ਬਣਾ ਦਿੱਤਾ। ਇਸ ਯੋਗ ਤੇ ਸਿਆਣੇ ਅਮੀਰ ਨੇ ਇਸ ਇਲਾਕੇ ਦਾ ਬੜਾ ਚੰਗਾ ਪ੍ਰਬੰਧ ਕੀਤਾ ਅਤੇ ਆਦੀਨਾ ਨਗਰ ਦਾ ਕਸਬਾ ਆਪਣੇ ਨਾਮ ਤੇ ਆਬਾਦ ਕਰਕੇ ਆਪ ਉਥੇ ਰਹਣ ਲੱਗਾ, ਇਸ ਤਰ੍ਹਾਂ ਪੰਜਾਬ ਦਾ ਰਾਜ-ਪ੍ਰਬੰਧ ਅਜੇਹਾ ਚੰਗਾ ਹੋ ਗਇਆ, ਕਿ ਜਿਸ ਦੇ ਨਾਲ ਦਾ ਪਹਲਾ ਕਦੀ ਨਹੀਂ ਹੋਇਆ ਸੀ। ਪਰ ਉਸ ਵੇਲੇ ਇਕ ਖ਼ਰਾਬੀ ਇਹ ਹੋਈ ਕਿ ਈਰਾਨ ਦਾ ਬਾਦਸ਼ਾਹ ਨਾਦਰਸ਼ਾਹ ਮੁਲਕ ਉਤੇ ਆ ਚੜ੍ਹਿਆ ਜਿਸ ਨਾਲ ਇਹ ਪ੍ਰਬੰਧ ਟੁੱਟ ਗਇਆ। ਇਸ ਘਟਨਾ ਦਾ ਸੰਖੇਪ ਹਾਲ ਇਸ ਤਰ੍ਹਾਂ ਹੈ ਕਿ ਜਦ ਦਿੱਲੀ ਦੇ ਬਾਦਸ਼ਾਹ ਮੁਹੰਮਦਸ਼ਾਹ ਤੇ ਉਸ ਦੇ ਵਜ਼ੀਰ ਨਜ਼ਾਮੁਲਮੁਲਕ ਵਿਚਕਾਰ ਰੰਜਿਸ਼ ਪੈਦਾ ਹੋਈ ਤਾਂ ਵਜ਼ੀਰ ਨੇ ਚੋਰੀ ਚੋਰੀ ਇਕ ਦੂਤ ਈਰਾਨ, ਨਾਦਰ ਸ਼ਾਹ ਕੋਲ, ਭੇਜਿਆ ਤੇ ਉਸ ਨੂੰ ਇਸ ਗੱਲ ਲਈ ਪ੍ਰੇਰਨਾ ਦਿੱਤੀ ਕਿ ਉਹ ਹਿੰਦ ਉਤੇ ਹਮਲਾ ਕਰੇ ਤੇ ਇਥੋਂ ਦਾ ਰਾਜ ਬਿਨਾਂ ਕਿਸੇ ਜੰਗ-ਜੁੱਧ ਦੇ ਪ੍ਰਾਪਤ ਕਰ ਲਵੇ। ਇਹ ਸੰਦੇਸ਼ ਸੁਣ ਕੇ ਨਾਦਰਸ਼ਾਹ ਨੇ ਹਿੰਦ ਉਤੇ ਹਮਲਾ ਕਰ ਦਿੱਤਾ। ਉਸ ਨੇ ਕਾਬਲ ਫ਼ਤਹ ਕੀਤਾ ਤੇ ਖ਼ੁਰਾਸਾਨ ਦਾ ਸਾਰਾ ਇਲਾਕਾ ਮਾਰਦਾ ਹੋਇਆ ਪਿਸ਼ਾਵਰ ਆ ਪਹੁੰਚਿਆ। ਨਵਾਬ ਨਾਸਰ ਖਾਂ ਪਿਸ਼ਾਵਰੀ ਤੀਹ ਹਜ਼ਾਰ ਦੀ ਪਠਾਣੀ ਫੌਜ ਲੈ ਕੇ ਨਾਦਰਸ਼ਾਹ ਨਾਲ ਲੜਿਆ ਪਰ ਹਾਰ ਖਾ ਕੇ ਫੜਿਆ ਗਇਆ ਅਤੇ ਨਾਦਰਸ਼ਾਹ ਬਿਨਾਂ ਕਿਸੇ ਰੋਕ-ਟੋਕ ਦੇ ਦਰਿਆ ਚਨਾਬ ਤਕ ਪੁੱਜ ਗਇਆ। ਉਸ ਥਾਂ ਤੇ ਨਵਾਬ ਜ਼ਕਰੀਆਂ ਖਾਂ ਦੇ ਨਾਇਬ ਕਲੰਦਰ ਖਾਂ ਨੇ ਨਾਦਰਸ਼ਾਹ ਦਾ ਮੁਕਾਬਲਾ ਕੀਤਾ ਪਰ ਉਸ ਨੇ ਵੀ ਹਾਰ ਖਾਧੀ ਤੇ ਨਾਦਰਸ਼ਾਹ ਨੇ ਚਨਾਬ ਨੂੰ ਪਾਰ ਕਰਕੇ ਰਾਵੀ ਦੇ ਉਰਲੇ ਪਾਸੇ ਛੇ ਮੀਲ ਤੇ ਆ ਡੇਰਾ ਜਮਾਇਆ। ਉਸ ਸਮੇਂ ਈਰਾਨੀ ਫ਼ੌਜ ਨੇ ਪਿਸ਼ਾਵਰ ਤੋਂ ਲੈ ਕੇ ਰਾਵੀ ਤਕ ਦਾ ਪੰਜਾਬ ਦਾ ਸਾਰਾ ਇਲਾਕਾ ਲੁੱਟ ਲਇਆ ਤੇ ਪਿੰਡਾਂ ਦੇ ਪਿੰਡ ਉਜਾੜ ਦਿੱਤੇ ਸਨ। ਇਹ ਖ਼ਬਰ ਸੁਣ ਕੇ ਨਵਾਬ ਜ਼ਕਰੀਆਂ ਖਾਂ ਨੇ ਆਪਣੀ ਸਾਰੀ ਫੌਜ ਨੂੰ ਇਕੱਠਾ ਕੀਤਾ ਤੇ ਵੱਡੇ ਲਸ਼ਕਰ ਨਾਲ ਰਾਵੀ ਤੋਂ ਪਾਰ ਹੋ ਕੇ ਨਾਦਰਸ਼ਾਹ ਦੀ ਫੌਜ ਉਤੇ ਹੱਲਾ ਕਰ ਦਿੱਤਾ। ਤਿੰਨ ਦਿਨ ਰੋਜ਼ ਲੜਾਈ ਹੁੰਦੀ ਰਹੀ; ਦੋਵਾਂ ਧਿਰਾਂ ਦੇ ਬਾਰਾਂ ਹਜ਼ਾਰ ਸਿਪਾਹੀ ਮਾਰੇ ਗਏ। ਚੌਥੇ ਦਿਨ ਦੀ ਲੜਾਈ ਵਿਚ ਜ਼ਕਰੀਆ ਖਾਂ ਨੂੰ ਹਾਰ ਹੋਈ ਤੇ ਉਹ ਭਾਜ ਖਾ ਕੇ ਲਾਹੌਰ ਆ ਗਇਆ ਤੇ ਸ਼ਹਰ ਦੀ ਫ਼ਸੀਲ ਤੇ ਕਿਲ੍ਹੇ ਦਾ ਪੱਕਾ ਪ੍ਰਬੰਧ ਕੀਤਾ। ਨਾਦਰਸ਼ਾਹ ਨੇ ਰਾਵੀ ਪਾਰ ਕਰਕੇ ਸ਼ਾਲਾਮਾਰ ਬਾਗ ਵਿਚ ਡੇਰਾ ਕੀਤਾ ਅਤੇ ਦੋਹਾਂ ਦੇ ਇਕ-ਦੂਜੇ ਨਾਲ ਵਕੀਲਾਂ ਰਾਹੀਂ ਸਵਾਲ ਜਵਾਬ ਹੁੰਦੇ ਰਹੇ। ਅਖ਼ੀਰ ਨਾਦਰਸ਼ਾਹ ਦੇ ਦਰਬਾਰੀ ਅਮੀਰ ਕਿਫ਼ਾਇਤ ਖਾਂ ਦੀ ਸਿਫ਼ਾਰਸ਼ ਨਾਲ ਲਾਹੌਰ ਨੂੰ ਅਮਾਨ ਮਿਲੀ (ਭਾਵ ਲੁੱਟ-ਮਾਰ ਨ ਕੀਤੀ ਗਈ) ਤੇ ਜ਼ਕਰੀਆ ਖਾਂ ਦੀ ਜਾਨ ਬਖ਼ਸ਼ੀ ਕੀਤੀ ਗਈ। ਫੈਸਲਾ ਹੋਇਆ ਕਿ ਸੂਬਾ ਲਾਹੌਰ ਵੀਹ ਲੱਖ ਰੁਪਿਆ ਨਕਦ ਤੇ ਦਸ ਹਾਥੀ ਭੇਟਾ ਲੈ ਕੇ ਬਾਦਸ਼ਾਹ (ਨਾਦਰਸ਼ਾਹ) ਦੀ ਸੇਵਾ ਵਿਚ

ਹਾਜ਼ਿਰ ਹੋਵੇ। ਨਵਾਬ ਜ਼ਕਰੀਆਂ ਖਾਂ ਨਿਸ਼ਚਿਤ ਭੇਟਾ ਲੈ ਕੇ ਨਾਦਰਸ਼ਾਹ ਦੇ ਹਜ਼ੂਰ ਗਇਆ। ਬਾਦਸ਼ਾਹ ਨੇ ਉਸ ਨੂੰ ਜੋੜਾ ਪੋਸ਼ਾਕ ਦੇ ਕੇ ਪਹਲਾਂ ਵਾਂਗ ਹੀ ਪੰਜਾਬ ਦਾ ਹਾਕਿਮ ਥਾਪਿਆ ਅਤੇ ਫ਼ਖ਼ਰੁੱਲ ਦੌਲਾ ਅਮੀਨੁਦੀਨ ਖਾਂ ਨੂੰ ਕਸ਼ਮੀਰ ਦਾ ਸੂਬਾ ਨਿਯੁਕਤ ਕਰਕੇ ਇਕ ਯੋਗ ਫੌਜ ਨਾਲ ਉੱਪਰ ਨੂੰ ਭੇਜਿਆ। ਜਦ ਨਾਦਰਸ਼ਾਹ ਨੂੰ ਪੰਜਾਬ ਦੇ ਪ੍ਰਬੰਧ ਆਦਿ ਤੋਂ ਪੂਰੀ ਤਸੱਲੀ ਹੋ ਗਈ ਤਾਂ ਦਿੱਲੀ ਦੀ ਫ਼ਤਹ ਦੇ ਇਰਾਦੇ ਨਾਲ ਬਿਆਸਾ ਨਦੀ ਨੂੰ ਪਾਰ ਕੀਤਾ।

ਉਨ੍ਹਾਂ ਲੋਕਾਂ ਵਿਚ ਜਿਨ੍ਹਾਂ ਨੇ ਪਿਸ਼ਾਵਰ ਤੋਂ ਲੈ ਕੇ ਲਾਹੌਰ ਤਕ ਨਾਦਰਸ਼ਾਹ ਨਾਲ ਜੰਗ ਕੀਤੀ ਸੀ, ਇਕ ਹਜ਼ਾਰ ਸੱਤ ਸੌ ਵੱਡੇ ਵੱਡੇ ਅਮੀਰ ਨਵਾਬ ਨਾਸਰ ਖਾਂ ਵਰਗੇ ਸਨ; ਇਹ ਸਾਰੇ ਨਾਦਰਸ਼ਾਹ ਦੇ ਲਸ਼ਕਰ ਵਿਚ ਕੈਦ ਸਨ; ਦਰਿਆ ਪਾਰ ਕਰਦਿਆਂ ਹੀ ਇਨ੍ਹਾਂ ਸਾਰੇ ਅਮੀਰਾਂ ਬਾਰੇ ਕ਼ਤਲ ਦਾ ਹੁਕਮ ਜਾਰੀ ਕਰ ਦਿੱਤਾ ਗਇਆ। ਇਹ ਸਾਰੇ ਕੈਦੀ ਦਰਿਆ ਬਿਆਸ ਦੇ ਕੰਢੇ ਬੜੀ ਬੇਦਰਦੀ ਨਾਲ ਕ਼ਤਲ ਕਰ ਦਿੱਤੇ ਗਏ। ਇਸ ਕੰਮ ਤੋਂ ਵੇਹਲਿਆਂ ਹੋ ਕੇ ਨਾਦਰਸ਼ਾਹ ਨੇ ਦਿੱਲੀ ਵਲ ਮੂੰਹ ਕੀਤਾ। ਜਦ ਪਾਣੀਪਤ ਪੁੱਜਾ ਤਾਂ ਦਿੱਲੀ ਦੇ ਬਾਦਸ਼ਾਹ ਮੁਹੰਮਦਸ਼ਾਹ ਦੀ ਫੌਜ ਨੇ ਬੜੀ ਫੁਰਤੀ ਤੇ ਚਤੁਰਾਈ ਨਾਲ ਉਸ ਦਾ ਟਾਕਰਾ ਕੀਤਾ, ਪਰੰਤੂ ਕੁਝ ਇਕ ਲੂਣ-ਹਰਾਮੀ ਅਮੀਰ, ਜਿਨ੍ਹਾਂ ਨੇ ਨਾਦਰਸ਼ਾਹ ਨੂੰ ਆਪ ਇਰਾਨ ਤੋਂ ਬੁਲਵਾ ਭੇਜਿਆ ਸੀ, ਐਨ ਭੇੜ ਵੇਲੇ ਨੱਸ ਉੱਠੇ। ਉਨ੍ਹਾਂ ਦੇ ਭੱਜਣ ਨਾਲ ਸਾਰੀ ਫੌਜ ਵਿਚ ਭਾਜੜ ਪੈ ਗਈ ਅਤੇ ਮੁਹੰਮਦਸ਼ਾਹ ਨੇ ਵਕੀਲਾਂ ਰਾਹੀਂ ਈਨ ਮੰਨ ਲਈ ਤੇ ਉਹ ਨਾਦਰਸ਼ਾਹ ਨੂੰ ਪ੍ਰਾਹੁਣੇ ਵਾਂਗ ਆਪ ਨਾਲ ਲੈ ਕੇ ਦਿੱਲੀ ਗਇਆ। ਕੁਝ ਦਿਨ ਉਸ ਦੀ ਖੂਬ ਪ੍ਰਾਹੁਣਾਚਾਰੀ ਕੀਤੀ ਇਕ ਦਿਨ ਅਚਾਨਕ ਸ਼ਹਰ ਵਿਚ ਇਹ ਮਸ਼ਹੂਰ ਹੋ ਗਇਆ ਕਿ ਨਾਦਰਸ਼ਾਹ ਬਾਦਸ਼ਾਹ ਕਿਲੇ ਅੰਦਰ ਕ਼ਤਲ ਹੋ ਗਇਆ ਹੈ। ਇਸ ਅਫ਼ਵਾਹ ਨੂੰ ਸ਼ਹਰ ਦੇ ਬਦਮਾਸ਼ਾਂ ਨੇ ਸੱਚੀ ਸਮਝ ਕੇ ਈਰਾਨੀਆਂ ਨੂੰ ਲੁੱਟਣਾ ਸ਼ੁਰੂ ਕਰ ਦਿੱਤਾ। ਜਦ ਇਹ ਖ਼ਬਰ ਨਾਦਰਸ਼ਾਹ ਨੂੰ ਮਿਲੀ ਤਾਂ ਉਹ ਗੁੱਸੇ ਨਾਲ ਲਾਲ ਪੀਲਾ ਹੋ ਗਇਆ ਅਤੇ ਕਿਲੇ ਤੋਂ ਬਾਹਰ ਨਿਕਲ ਕੇ ਮਸਜਿਦ ਰੋਸ਼ਨੁਲੱਦੌਲਾ ਵਿਚ ਆਇਆ ਤੇ ਸ਼ਹਰ ਦੀ ਲੁੱਟ-ਮਾਰ ਲਈ ਹੁਕਮ ਦੇ ਦਿੱਤਾ। ਇਸ ਹੁਕਮ ਦੇ ਨਾਲ ਹੀ ਹਜ਼ਾਰਾਂ ਲੋਕ ਗਲੀ ਮਹੱਲਿਆਂ ਵਿਚ ਕ਼ਤਲ ਕਰ ਦਿੱਤੇ ਗਏ ਤੇ ਕ੍ਰੋੜਾਂ ਰੁਪਏ ਦਾ ਮਾਲ ਜਿਨਸ ਤੇ ਨਕਦ ਲੁੱਟ ਲਇਆ ਗਇਆ। ਮੁਹੰਮਦਸ਼ਾਹ ਨੇ ਬੜੀ ਨਿਮ੍ਰਤਾ ਤੇ ਆਜਿਜ਼ੀ ਨਾਲ ਸ਼ਹਰ ਵਾਲਿਆਂ ਦਾ ਇਹ ਕਸੂਰ ਮੁਆਫ਼ ਕਰਵਾਇਆ ਤੇ ਲੁੱਟ-ਮਾਰ ਬੰਦ ਹੋਈ। ਅਖ਼ੀਰ ਨਾਦਰਸ਼ਾਹ ਨੇ ਦਿੱਲੀ ਦਾ ਤਖ਼ਤ ਪਹਲਾਂ ਵਾਂਗ ਮੁਹੰਮਦਸ਼ਾਹ ਨੂੰ ਦੇ ਦਿੱਤਾ। ਹੋਏ ਨੁਕਸਾਨ ਤੇ ਖਰਚਾ ਫੌਜ, ਤੇ ਸਫ਼ਰ ਖਰਚ ਦੇ ਬਦਲੇ ਅਥਵਾ ਭੇਟਾ ਵਜੋਂ ਪੰਜਾਬ, ਕਸ਼ਮੀਰ, ਮੁਲਤਾਨ, ਅਫ਼ਗਾ-ਨਿਸਤਾਨ, ਡੇਰਾਜਾਤ ਸੰਘੜ, ਪਾਕਪਟਨ, ਦੀਪਾਲਪੁਰ ਆਦਿ, ਇਕ ਪਦਮ ਦੇ ਲਗ ਪਗ ਨਕਦੀ, ਹੀਰੇ ਜਵਾਹਰਾਤ, ਸਮੇਤ ਸ਼ਾਹ ਜਹਾਨੀ ਤਖ਼ਤ-ਇ-ਤਾਊਸ ਦੇ, ਜਿਸ ਦੀ ਤਿਆਰੀ ਤੇ ਇਕ ਕਰੋੜ ਰੁਪਿਆ ਖਰਚ ਹੋਇਆ ਸੀ, ਤੇ ਕੋਹਨੂਰ ਹੀਰਾ ਤੇ ਮੋਤੀਆਂ ਦੀਆਂ ਚਿਲਵਣਾਂ ਦੇ, ਮੁਹੰਮਦਸ਼ਾਹ ਤੋਂ ਲੈ ਕੇ ਉਹ ਈਰਾਨ ਨੂੰ ਪਰਤਿਆ ਤੇ ੧੧੫੨

ਹਿਜਰੀ ਨੂੰ ਲਾਹੌਰ ਪਹੁੰਚਿਆ। ਨਵਾਬ ਜ਼ਕਰੀਆ ਖਾਂ ਲਾਹੌਰ ਤੋਂ ਚਨਾਬ ਨਦੀ ਤਕ ਉਸ ਦੇ ਨਾਲ ਗਇਆ। ਜਦ ਕਾਬਲ ਪੁੱਜਾ ਤਾਂ ਦੋਬਾਰਾ ਮੁਲਤਾਨ ਉਤੇ ਹਮਲਾ ਆ ਕੀਤਾ। ਨਵਾਬ ਜ਼ਕਰੀਆ ਖਾਂ ਦੇ ਪੁੱਤਰ ਹੱਯਾਤੁੱਲਾ ਖਾਂ ਹਾਕਿਮ ਮੁਲਤਾਨ ਨੇ ਅਧੀਨਗੀ ਪ੍ਰਵਾਨ ਕਰ ਲਈ। ਬਾਦਸ਼ਾਹ ਨੇ ਉਸ ਪਾਸੋਂ ਪੰਜ ਲੱਖ ਰੁਪਿਆ ਭੇਟਾ ਵਜੋਂ ਲਇਆ ਤੇ ਉਸ ਨੂੰ "ਸ਼ਾਹ ਨਵਾਜ ਖਾਂ" ਦਾ ਖ਼ਿਤਾਬ ਦਿੱਤਾ ਇਸ ਪ੍ਰਬੰਧ ਪਿੱਛੋਂ ਜਦ ਨਾਦਰਸ਼ਾਹ ਸ਼ੀਸਤਾਨ ਪੁੱਜਾ ਤਾਂ ਆਪਣੇ ਅਮੀਰਾਂ ਦੇ ਹੱਥੋਂ, ਜਿਹੜੇ ਉਸ ਦੇ ਜ਼ੁਲਮ ਤੇ ਜਬਰ ਤੋਂ ਤੰਗ ਆਏ ਹੋਏ ਸਨ, ਕਤਲ ਹੋ ਗਇਆ। ਉਸ ਦੇ ਕਤਲ ਪਿਛੋਂ ਅਹਮਦਸ਼ਾਹ ਅਬਦਾਲੀ ਨੇ ਜਿਹੜਾ ਨਾਦਰਸ਼ਾਹ ਦੀ ਫੌਜ ਦਾ ਉੱਚ-ਅਧਿਕਾਰੀ ਸੀ, ਭਾਰੀ ਖ਼ਜ਼ਾਨਾ ਕਬਜ਼ੇ ਵਿਚ ਕਰ ਲਇਆ ਤੇ ਕੰਧਾਰ ਆ ਕੇ ਰਾਜ-ਸਿੰਘਾਸਨ ਤੇ ਬਹ ਗਇਆ। ਉਸ ਨੇ ਝੱਟ ਪਟ ਪਿਸ਼ਾਵਰ ਤੇ ਡੇਰਾਜਾਤ ਦਾ ਇਲਾਕਾ ਆਪਣੇ ਰਾਜ-ਪ੍ਰਬੰਧ ਵਿਚ ਲੈ ਲਇਆ। ਉਨ੍ਹਾਂ ਦਿਨਾਂ ਵਿਚ ਹੀ ਲਾਹੌਰ ਦਾ ਸੂਬਾ ਨਵਾਬ ਜ਼ਕਰੀਆ ਖਾਂ ਆਪਣੀ ਮੌਤ ਮਰ ਗਇਆ ਤੇ ਉਸ ਦਾ ਵੱਡਾ ਪੁੱਤਰ ਸਾਹੀਆ ਖਾਂ ਪੰਜਾਬ ਦਾ ਹਾਕਿਮ ਬਣਿਆ। ਉਸ ਦੇ ਰਾਜ ਸਮੇਂ ਸਿੱਖਾਂ ਨੇ ਫੇਰ ਸਿਰ ਚੁਕਿਆ ਤੇ ਬਹੁਤ ਸਾਰੇ ਸ਼ਾਹੀ ਇਲਾਕੇ ਆਪਣੇ ਕਬਜ਼ੇ ਵਿਚ ਕਰ ਲਏ ਤੇ ਥਾਂ ਥਾਂ ਲੁੱਟ-ਮਾਰ ਹੋਣ ਲੱਗੀ। ਉਨ੍ਹਾਂ ਦਿਨਾਂ ਵਿਚ ਸਿੱਖਾਂ ਦਾ ਇਕ ਜਥਾ ਗੋਇੰਦਵਾਲ ਤੋਂ ਕੁਝ ਸੌਦਾਗਰੀ ਦਾ ਮਾਲ ਲੁੱਟ ਪਹਾੜ ਵਲ ਨੂੰ ਚਲਿਆ। ਜਦ ਉਹ ਜਥਾ ਕਸਬਾ ਐਮਨਾਬਾਦ ਨੇੜੇ ਪਹੁੰਚਿਆਂ ਤਾਂ ਐਮਨਾਬਾਦ ਦਾ ਫੌਜਦਾਰ ਤੇ ਦੀਵਾਨ ਜਸਪਤ ਰਾਇ ਸਿੱਖਾਂ ਨੂੰ ਦਬਾਉਣ ਲਈ ਸਵਾਰ ਹੋ ਕੇ ਨਿਕਲੇ। ਸਿੱਖਾਂ ਨੇ ਉਨ੍ਹਾਂ ਦਾ ਖੂਬ ਡੱਟ ਕੇ ਬਹਾਦਰੀ ਨਾਲ ਟਾਕਰਾ ਕੀਤਾ। ਇਸ ਲੜਾਈ ਵਿਚ ਜਸਪਤ ਰਾਇ ਮਾਰਿਆ ਗਇਆ। ਇਹ ਖ਼ਬਰ ਜਦ ਲਾਹੌਰ ਉਸ ਦੇ ਭਰਾ ਲਖਪਤ ਰਾਇ ਨੂੰ ਮਿਲੀ ਤਾਂ ਉਹ ਬੜਾ ਗੁੱਸੇ ਵਿਚ ਆਇਆ ਅਤੇ ਯਾਹੀਆ ਖਾਂ ਸੂਬਾ ਲਾਹੌਰ ਦੀ ਫੌਜ ਲੈ ਕੇ ਸਿੱਖਾਂ ਦੇ ਮੁਕਾਬਲੇ ਲਈ ਨਿਕਲ ਟੁਰਿਆ। ਉਸ ਵਲ ਸਿੱਖ ਜੰਮੂ ਦੀਆਂ ਪਹਾੜੀਆਂ ਵਿਚ ਜਾ ਛੁਪੇ; ਪਰ ਇਸ ਬਹਾਦਰ ਸਰਦਾਰ ਨੇ ਪਿੱਛਾ ਨ ਛੱਡਿਆ ਤੇ ਜੰਮੂ ਦੀਆਂ ਪਹਾੜੀਆਂ ਵਿਚ ਜਾ ਕੇ ਬੇਸ਼ੁਮਾਰ ਸਿੱਖਾਂ ਨੂੰ ਕਤਲ ਕਰ ਦਿੱਤਾ ਅਤੇ ਇਕ ਹਜ਼ਾਰ ਸਿੱਖਾਂ ਨੂੰ ਸੰਗਲਾਂ ਨਾਲ ਬੰਨ੍ਹ ਕੇ ਲਾਹੌਰ ਲੈ ਆਇਆ ਤੇ ਦਿੱਲੀ ਦਰਵਾਜ਼ੇ ਦੇ ਬਾਹਰ ਨਖਾਸ਼ ਬਾਜ਼ਾਰ ਵਿਚ ਸਭ ਨੂੰ ਕਤਲ ਕਰ ਦਿੱਤਾ। ਉਸੇ ਥਾਂ ਤੇ ਹੀ ਉਨ੍ਹਾਂ ਦੀਆਂ ਲਾਸ਼ਾਂ ਦਫਨਾ ਦਿੱਤੀਆਂ ਗਈਆਂ। ਹੁਣ ਇਥੇ ਸਿੱਖਾਂ ਨੇ "ਸ਼ਹੀਦਗੰਜ" ਬਣਾਇਆ ਹੋਇਆ ਹੈ ਤੇ ਸਿੱਖਾਂ ਦਾ ਜਥਾ ਰਹਿੰਦਾ ਹੈ ਤੇ ਰੋਜ਼ ਸੁਖ-ਨਿਧਾਨ ਦੀਆਂ ਦੇਗਾਂ ਚਲਦੀਆਂ ਹਨ। ਇਸ ਘਟਨਾ ਪਿਛੋਂ ਲਾਹੌਰ ਦੇ ਸੂਬੇ ਸਿੱਖਾਂ ਦੇ ਕਤਲ ਲਈ ਆਮ ਹੁਕਮ ਜਾਰੀ ਕਰ ਦਿੱਤਾ ਤੇ ਕਤਲ ਲਈ ਇਨਾਮ ਮੁਕੱਰਰ ਕਰ ਦਿੱਤਾ।

ਇਸ ਹੁਕਮ ਦੇ ਜਾਰੀ ਹੋਣ ਨਾਲ ਰੋਜ਼ ਅਨੇਕਾਂ ਸਿੱਖ ਕਤਲ ਹੁੰਦੇ ਤੇ ਉਨ੍ਹਾਂ ਦੇ ਸਿਰ ਸੂਬਾ ਲਾਹੌਰ ਦੇ ਸਾਮ੍ਹਣੇ ਲਿਆਏ ਜਾਂਦੇ। ਇਸ ਤਰ੍ਹਾਂ ਕਰਨ ਨਾਲ ਕੁਝ ਅਮਨ-ਅਮਾਨ ਹੋਇਆ ਹੀ ਸੀ, ਤੇ ਪ੍ਰਬੰਧ ਠੀਕ ਹੋਣ ਹੀ ਲੱਗਾ ਸੀ, ਕਿ ਇਕ ਘਰੋਗੀ ਝਗੜਾ ਛਿੜ ਗਇਆ। ਮੁਲਤਾਨ ਦਾ ਹਾਕਿਮ ਸ਼ਾਹਨਵਾਜ਼ ਖਾਂ ਆਪਣੇ ਪਿਉ ਦੀ

ਜਾਇਦਾਦ ਦੀ ਵੰਡ ਦੀ ਨੀਅਤ ਨਾਲ ਮੁਲਤਾਨੋਂ ਭਾਰੀ ਫ਼ੌਜ ਨਾਲ ਲਾਹੌਰ ਆ ਗਇਆ ਤੇ ਸ਼ਾਲਾਮਾਰ ਬਾਗ਼ ਦੇ ਨੇੜੇ, ਜਿਥੇ ਉਸ ਦੇ ਪਿਉ ਦੀ ਕਬਰ ਸੀ, ਆ ਉਤਰਿਆ ਅਤੇ ਦੀਵਾਨ ਸੂਰਤ ਸਿੰਘ ਦੇ ਰਾਹੀਂ ਆਪਣੇ ਭਰਾ ਯਾਹੀਆ ਖਾਂ ਤੋਂ ਪਿਉ ਦੀ ਧੰਨ ਦੌਲਤ ਦਾ ਹਿੱਸਾ ਮੰਗਿਆ। ਹਾਲੀ ਦੋਹਾਂ ਭਰਾਵਾਂ ਵਿਚ ਗੱਲ-ਬਾਤ ਚਲ ਹੀ ਰਹੀ ਸੀ, ਕਿ ਈਦ ਦਾ ਦਿਨ ਆ ਗਇਆ। ਯਾਹੀਆ ਖਾਂ ਈਦ ਦੀ ਨਮਾਜ਼ ਪੜ੍ਹਨ ਈਦਗਾਹ ਗਇਆ। ਉਥੇ 'ਸ਼ਾਹਨਵਾਜ਼' ਵੀ ਆ ਗਇਆ। ਨਮਾਜ਼ ਪਿੱਛੋਂ ਗੱਲਾਂ-ਬਾਤਾਂ ਵਿਚ "ਤੂੰ ਤੂੰ" "ਮੈਂ ਮੈਂ" ਹੋ ਗਈ ਤੇ ਗੱਲ ਜੰਗ-ਜੁੱਧ ਤਕ ਜਾ ਪਹੁੰਚੀ। ਉਸ ਵੇਲੇ ਯਾਹੀਆ ਖਾਂ ਨਾਲ ਥੋੜੀ ਜੇਹੀ ਫ਼ੌਜ ਸੀ ਤੇ ਸ਼ਾਹਨਵਾਜ਼ ਖਾਂ ਦੇ ਨਾਲ ਕੋਈ ਪੰਜ ਸੌ ਸਿਪਾਹੀ ਸਨ। ਲੜਾਈ ਵਿਚ ਸ਼ਾਹਨਵਾਜ਼ ਦਾ ਪੱਲਾ ਭਾਰੀ ਰਹਿਆ ਤੇ ਯਾਹੀਆ ਖਾਂ ਦੇ ਸਾਰੇ ਸਾਥੀ ਮਾਰੇ ਗਏ ਤੇ ਯਾਹੀਆ ਖਾਂ ਕੈਦ ਕਰ ਲਇਆ ਗਇਆ। ਭਾਈ ਨੂੰ ਕੈਦ ਕਰਕੇ ਸ਼ਾਹਨਵਾਜ਼ ਨੇ ਬਿਨਾਂ ਬਾਦਸ਼ਾਹ ਦੀ ਆਗਿਆ ਦੇ ਲਾਹੌਰ ਦੀ ਹਕੂਮਤ ਉਤੇ ਕਬਜ਼ਾ ਕਰ ਲਇਆ। ਉਸ ਨੇ ਦੀਵਾਨ ਲਖਪਤ ਰਾਇ ਨੂੰ ਵੀ ਕੈਦ ਕਰ ਲਇਆ ਤੇ ਦੀਵਾਨ ਕੌੜਾ ਮੱਲ ਨੂੰ, ਜਿਹੜਾ ਮੁਲਤਾਨ ਦੀ ਨਜ਼ਾਮਤ ਦਾ ਦੀਵਾਨ ਸੀ. ਲਾਹੌਰ ਦਾ ਦੀਵਾਨ ਥਾਪ ਦਿੱਤਾ। ਉਸ ਵੇਲੇ ਯਾਹੀਆ ਖਾਂ ਅਹਮਦਯਾਰ ਆਦਿ ਜੇਹੇ ਕਸੂਰ ਦੇ ਪਠਾਣਾਂ ਦੀ ਹਿਫ਼ਾਜ਼ਤ ਵਿਚ ਸੀ, ਉਸ ਨੇ ਉਨ੍ਹਾਂ ਨਾਲ ਸਾਜ਼ਬਾਜ਼ ਕਰ ਲਈ ਅਤੇ ਪਠਾਣਾਂ ਨੇ ਉਸ ਨੂੰ ਚੋਰੀ ਛੁਪੀ ਛੱਡ ਦਿੱਤਾ ਤੇ ਉਹ ਭੱਜ ਕੇ ਦਿੱਲੀ ਚਲਾ ਗਇਆ। ਸ਼ਾਹਨਵਾਜ਼ ਨੇ ਬਾਦਸ਼ਾਹ ਦੀ ਆਗਿਆ ਬਿਨਾਂ ਹੀ ਪੰਜਾਬ ਦੀ ਹਕੂਮਤ ਤੇ ਕਬਜ਼ਾ ਕਰ ਲਇਆ ਸੀ, ਇਸ ਲਈ ਉਸ ਨੂੰ ਹੁਣ ਯਕੀਨ ਹੋ ਗਇਆ ਕਿ ਬਾਦਸ਼ਾਹ ਯਾਹੀਆ ਖਾਂ ਦੇ ਕਹਣ ਉੱਪਰ ਉਸ ਦੀ ਤਾੜਨਾ ਲਈ ਜ਼ਰੂਰ ਫ਼ੌਜ ਭੇਜੇਗਾ ਪਰ ਉਸ ਲਈ ਸ਼ਾਹੀ ਫ਼ੌਜ ਦਾ ਮੁਕਾਬਲਾ ਕਰਨਾ ਅਸੰਭਵ ਹੋਵੇਗਾ। ਇਸ ਲਈ ਉਸ ਨੇ ਇਹ ਯੋਗ ਸਮਝਿਆ ਕਿ ਅਹਮਦਸ਼ਾਹ ਦੁਰਾਨੀ ਨੂੰ ਕਾਬਲ ਤੋਂ ਬੁਲਵਾ ਕੇ ਪੰਜਾਬ ਦਾ ਮੁਲਕ ਉਸ ਦੀ ਭੇਟਾ ਕਰ ਦੇਵੇ ਤੇ ਅੱਗੇ ਤੋਂ ਉਸ ਦਾ ਨੌਕਰ ਬਣ ਕੇ ਪੰਜਾਬ ਉੱਪਰ ਰਾਜ ਕਰਦਾ ਰਹੇ। ਇਹ ਸੋਚ ਕੇ ਉਸ ਨੇ ਇਕ ਊਠ-ਸਵਾਰ ਸਮੇਤ ਬੇਨਤੀ-ਪਤ੍ਰ ਦੇ ਕਾਬਲ ਨੂੰ ਟੋਰਿਆ। ਅਤੇ ਬਾਦਸ਼ਾਹ ਦੁੱਰਾਨੀ ਦੀ ਸੇਵਾ ਵਿਚ ਲਿਖ ਭੇਜਿਆ ਕਿ ਜੇਕਰ ਬਾਦਸ਼ਾਹ ਪੰਜਾਬ ਉੱਪਰ ਆਪਣਾ ਕਬਜ਼ਾ ਜਮਾਉਣਾ ਚਾਹੁੰਦਾ ਹੈ ਤਾਂ ਝੱਟ ਪਟ ਪੰਜਾਬ ਵਿਚ ਆ ਜਾਵੇ! ਇਸੇ ਤਰ੍ਹਾਂ ਹੀ ਹੋਇਆ। ਬਾਦਸ਼ਾਹ ਝੱਟ ਉਸ ਦੀ ਲਿਖਤ ਉੱਪਰ ਇੱਧਰ ਪੰਜਾਬ ਵਲ ਨੂੰ ਧਾਇਆ। ਜਦ ਉਹ ਖ਼ੈਬਰ ਦੇ ਨੇੜੇ ਆਇਆ ਤੇ ਦਿੱਲੀ ਦੇ ਬਾਦਸ਼ਾਹ ਮੁਹੰਮਦ ਸ਼ਾਹ ਨੂੰ ਉਸ ਦੀ ਚੜ੍ਹਾਈ ਦੀ ਖ਼ਬਰ ਪਹੁੰਚੀ ਤਾਂ ਉਸ ਨੇ ਸ਼ਾਹਨਵਾਜ਼ ਦੇ ਸਕੇ ਚਾਚੇ ਨਵਾਬ ਕੁਮਰੁੱਦੀਨ ਖਾਂ ਵਜ਼ੀਰ ਨੂੰ ਪੱਕੀ ਕੀਤੀ ਕਿ ਉਹ ਸ਼ਾਹਨਵਾਜ਼ ਨੂੰ ਸਮਝਾਵੇ ਕਿ "ਉਹ ਸਾਡੇ (ਬਾਦਸ਼ਾਹ) ਨਾਲ ਦਿਲੋਂ ਸਾਫ਼ ਰਹੇ ਅਤੇ ਅਹਮਦਸ਼ਾਹ ਦੇ ਹਮਲੇ ਨੂੰ ਆਪਣੀ ਬਹਾਦਰੀ ਨਾਲ ਰੋਕੇ; ਸਾਡੇ ਵਲੋਂ ਪੰਜਾਬ ਦੀ ਹਕੂਮਤ ਉਸ ਪਾਸ ਪਹਲਾਂ ਵਾਂਗ ਹੀ ਰਹੇਗੀ। ਕੁਮਰੁੱਦੀਨ ਵਜ਼ੀਰ ਨੇ ਇਸ ਸੰਬੰਧ ਵਿਚ ਸ਼ਾਹਨਵਾਜ਼ ਨੂੰ ਚੰਗਾ ਝਿੜਕਿਆ–ਝੰਬਿਆ ਅਤੇ ਬਾਦਸ਼ਾਹ ਬਖ਼ਸ਼ਿਸ਼ ਦਾ ਉਮੀਦਵਾਰ ਬਣਾ ਕੇ ਆਪਣੇ

ਨਾਲ ਮਿਲਾ ਲਇਆ। ਜਦ ਇਸ ਪਾਸੇ ਅਜੇਹਾ ਪ੍ਰਬੰਧ ਹੋ ਗਇਆ ਤਾਂ ਸ਼ਾਹਨਵਾਜ਼ ਇਕ-ਦਮ ਅਹਮਦ ਸ਼ਾਹ ਤੋਂ ਬੇਮੁਖ ਹੋ ਗਇਆ ; ਪਰ ਹੈਰਾਨ ਸੀ, ਕਿ ਹੁਣ ਅਹਮਦ ਸ਼ਾਹ ਨੂੰ ਕਿਸ ਤਰ੍ਹਾਂ ਮੋੜੇ ਜਾਂ ਵਧਣ ਤੋਂ ਰੋਕੇ। ਉਸ ਨੂੰ ਕੋਈ ਵੀ ਵਿਉਂਤ ਨ ਸੁੱਝੀ ! ਪਿਸ਼ਾਵਰ ਪਹੁੰਚ ਕੇ ਅਹਮਦ ਸ਼ਾਹ ਨੇ ਆਪਣੇ ਇਕ ਅਫ਼ਗਾਨ ਅਮੀਰ ਗ਼ੁੱਰਾ ਖਾਂ ਨੂੰ ਵਕੀਲ ਬਣਾ ਕੇ ਸ਼ਾਹਨਵਾਜ਼ ਪਾਸ ਭੇਜਿਆ। ਉਹ ਚਾਹੁੰਦਾ ਸੀ, ਕਿ ਉਸ ਦੇ ਪਹੁੰਚਣ ਤੋਂ ਪਹਲਾਂ ਹੀ ਵਕੀਲ ਰਾਹੀਂ ਬਾਦਸ਼ਾਹ ਤੇ ਸ਼ਾਹਨਵਾਜ਼ ਵਿਚਕਾਰ ਸੰਧੀ ਹੋ ਜਾਵੇ ਤੇ ਲਿਖਤ ਪੜ੍ਹਤ ਹੋ ਕੇ ਉਸ ਤੇ ਅਮਲ ਵੀ ਹੋ ਜਾਵੇ। ਗ਼ੁੱਰਾ ਖਾਂ ਜਦ ਲਾਹੌਰ ਆਇਆ ਤੇ ਸ਼ਾਹਨਵਾਜ਼ ਨੂੰ ਮਿਲਿਆ ਤਾਂ ਉਸ ਨੇ ਸ਼ਾਹਨਵਾਜ਼ ਦਾ ਰੰਗ-ਢੰਗ ਠੀਕ ਨ ਵੇਖਿਆ। ਉਸ ਨੂੰ ਇਹ ਵੀ ਪਤਾ ਲਗ ਗਇਆ ਕਿ ਸ਼ਾਹਨਵਾਜ਼ ਨੇ ਹੁਣ ਦਿੱਲੀ ਦੇ ਬਾਦਸ਼ਾਹ ਨਾਲ ਸੁਲਹ-ਸਫ਼ਾਈ ਕਰ ਲਈ ਹੈ ਤੇ ਅਹਮਦ ਸ਼ਾਹ ਨੂੰ ਬੁਲਾਉਣ ਕਾਰਣ ਪਛਤਾ ਰਹਿਆ ਹੈ। ਇਸ ਲਈ ਗ਼ੁੱਰਾ ਖਾਂ ਨੇ ਲਾਹੌਰ ਠਹਰਨਾ ਯੋਗ ਨ ਸਮਝਿਆ ਅਤੇ ਬਿਨਾਂ ਲਿਖਤ ਪੜ੍ਹਤ ਦੇ ਵਾਪਸ ਚਲਾ ਗਇਆ ਤੇ ਜਾ ਕੇ ਅਹਮਦ ਸ਼ਾਹ ਨੂੰ ਸਾਰੀ ਗੱਲ-ਬਾਤ ਦੱਸ ਦਿੱਤੀ। ਇਸ ਖ਼ਬਰ ਤੇ ਵੀ ਬਾਦਸ਼ਾਹ ਆਪਣੇ ਇਰਾਦੇ ਤੋਂ ਬਾਜ਼ ਨ ਆਇਆ ਅਤੇ ਰੁਹਤਾਸ ਪੁੱਜ ਕੇ ਆਪਣੇ ਮੁਰਸ਼ਿਦ ਦੇ ਪੁੱਤਰ ਸਾਬਰ ਸ਼ਾਹ ਨੂੰ ਦੂਤ ਬਣਾ ਕੇ ਲਾਹੌਰ ਭੇਜਿਆ ਤੇ ਪੱਕੀ ਕੀਤੀ ਕਿ 'ਉਹ ਆਪਣੀ ਯੋਗ ਗੱਲ-ਬਾਤ ਦੇ ਜ਼ੋਰ ਨਾਲ ਸ਼ਾਹਨਵਾਜ਼ ਨੂੰ ਸਾਡੇ (ਬਾਦਸ਼ਾਹ ਦੇ) ਅਧੀਨ ਕਰ ਲਵੇ ਤੇ ਉਸ ਨੂੰ ਚੰਗੀ ਤਰ੍ਹਾਂ ਸਮਝਾ ਦੇਵੇ ਕਿ ਜੇਕਰ ਉਹ ਅਧੀਨਗੀ ਪ੍ਰਵਾਨ ਕਰ ਲਵੇ ਤਾਂ ਸ਼ਾਹੀ ਬਖ਼ਸ਼ਿਸ਼ਾਂ ਉਸ ਨੂੰ ਪ੍ਰਾਪਤ ਹੋਣਗੀਆਂ ਅਤੇ ਜੇ ਵੈਰ-ਵਿਰੋਧ ਕੀਤਾ ਤਾਂ ਉਹ ਦੰਡ ਦਾ ਭਾਗੀ ਬਣੇਗਾ'। ਸਾਬਰ ਸ਼ਾਹ ਫ਼ਕੀਰ ਦੇ ਭੇਜਣ ਦਾ ਇਕ ਇਹ ਵੀ ਕਾਰਣ ਸੀ ਕਿ ਬਾਦਸ਼ਾਹ ਨੂੰ ਉਸ ਦੇ ਵਲੀ ਤੇ ਕਰਾਮਾਤੀ ਹੋਣ ਉੱਪਰ ਪੂਰਣ ਵਿਸ਼ਵਾਸ਼ ਸੀ। ਬਾਦਸ਼ਾਹ ਦਾ ਖ਼ਿਆਲ ਸੀ, ਕਿ ਸਾਬਰ ਸ਼ਾਹ ਵਰਗਾ ਰੱਬ ਦਾ ਪਿਆਰਾ ਆਪਣੀ ਅੰਦਰਲੀ ਖਿੱਚ ਨਾਲ ਵੀ ਸ਼ਾਹਨਵਾਜ਼ ਨੂੰ ਅਧੀਨ ਕਰ ਲਵੇਗਾ। ਪਰੰਤੂ ਹੋਇਆ ਬਾਦਸ਼ਾਹ ਦੇ ਖ਼ਿਆਲ ਦੇ ਬਿਲਕੁਲ ਉਲਟ। ਸਾਬਰ ਸ਼ਾਹ ਨੇ ਸ਼ਾਹ-ਨਵਾਜ਼ ਦੇ ਦਰਬਾਰ ਵਿਚ ਆ ਕੇ ਬੜੀ ਸਖ਼ਤ ਤਕਰੀਰ ਕੀਤੀ ਤੇ ਉਸ ਨੂੰ ਕਹਿਆ, ਕਿ "ਤੂੰ ਬੜਾ ਅਜੀਬ ਆਦਮੀ ਹੈਂ ਤੇ ਬਚਨਾਂ ਦਾ ਕੱਚਾ ਹੈਂ, ਕਿ ਆਪ ਹੀ ਤਾਂ ਪਤ੍ਰ ਲਿਖ ਕੇ ਬਾਦਸ਼ਾਹ ਨੂੰ ਕਾਬਲ ਤੋਂ ਬੁਲਵਾਇਆ ਤੇ ਉਸ ਨੂੰ ਇੱਨੇ ਲੰਮੇ ਤੇ ਬਿਖੜੇ ਪੈਂਡੇ ਕੱਟਣ ਦਾ ਕਸ਼ਟ ਦਿੱਤਾ ਤੇ ਹੁਣ ਤੂੰ ਉਸ ਤੋਂ ਮੁਨਕਿਰ ਹੋ ਕੇ ਉਸ ਨੂੰ ਨੁਕਸਾਨ ਪਹੁੰਚਾਉਣਾ ਚਾਹੁੰਦਾ ਹੈਂ। ਇਸ ਲਈ ਜੇਕਰ ਤੂੰ ਉਸ ਦੇ ਅਧੀਨ ਹੋ ਜਾਵੇਂ ਤਾਂ ਚੰਗਾ ਹੈ ਨਹੀਂ ਤਾਂ ਇਸ ਦੁਸ਼ਮਣੀ ਦੇ ਬਦਲੇ ਤੈਨੂੰ ਕਰੜਾ ਦੰਡ ਮਿਲੇਗਾ"। ਸ਼ਾਬਰ ਸ਼ਾਹ ਦੀ ਅਜੇਹੀ ਬੇਮੌਕਾ ਤਕਰੀਰ ਸੁਣਕੇ ਸ਼ਾਹਨਵਾਜ਼ ਗੁੱਸੇ ਨਾਲ ਕੰਬਣ ਲਗ ਪਇਆ ਅਤੇ ਜੱਲਾਦ ਨੂੰ ਹੁਕਮ ਦਿੱਤਾ ਕਿ ਸ਼ਾਬਰ ਸ਼ਾਹ ਦਾ ਸਿਰ ਹੁਣੇ ਲਾਹ ਦਿੱਤਾ ਜਾਵੇ, ਜਿਸ ਉੱਪਰ ਸਾਬਰਸ਼ਾਹ ਨੂੰ ਦਰਬਾਰ ਵਿਚ ਹੀ ਕਤਲ ਕਰ ਦਿੱਤਾ ਗਇਆ ਤੇ ਉਸ ਦੇ ਸਾਰੇ ਸਾਥੀ ਭੱਜ ਗਏ। ਇਸ ਕਤਲ ਦੀ ਘਟਨਾ ਪਿੱਛੋਂ ਸ਼ਾਹਨਵਾਜ਼ ਖਾਂ ਜੰਗ ਦੀ ਤਿਆਰੀ ਵਿਚ

ਰੁੱਝ ਗਇਆ। ਦੂਰੋਂ ਨੇੜਿਓਂ ਸਾਰੀ ਫ਼ੌਜ ਜਮ੍ਹਾ ਕਰ ਲਈ ਤੇ ਗੋਲਾ-ਬਾਰੂਦ ਆਦਿ ਸਾਰਾ ਸਾਮਾਨ ਠੀਕ-ਠਾਕ ਕਰ ਲਇਆ। ਸ਼ਹਰ ਤੇ ਕਿਲ੍ਹੇ ਦੀ ਚੰਗੀ ਤਰ੍ਹਾਂ ਮੋਰਚਾਬੰਦੀ ਕੀਤੀ। ਇੱਨੇ ਵਿਚ ਅਹਮਦ ਸ਼ਾਹ ਨੇ ਸ਼ਾਹਦਰੇ ਆ ਕੇ ਡੇਰਾ ਕੀਤਾ ਅਤੇ ਬੜੇ ਗੁੱਸੇ ਤੇ ਕ੍ਰੋਧ ਵਿਚ ਰਾਵੀ ਦਰਿਆ ਨੂੰ ਪਾਰ ਕੀਤਾ। ਇੱਧਰੋਂ ਸ਼ਾਹਨਵਾਜ਼ ਖਾਂ ਮਿਰਜ਼ਾ ਇਸਮਤ ਬੇਗ ਖਾਂ ਬਖ਼ਸ਼ੀ ਦੇ ਨਾਲ ਮਿਲ ਕੇ ਇਕ ਭਾਰੀ ਜੰਗੀ ਫ਼ੌਜ ਲੈ ਕੇ ਬਾਦਸ਼ਾਹ ਦੇ ਮੁਕਾਬਲੇ ਤੇ ਆ ਖਲੋਤਾ ਤੇ ਆਪਸ ਵਿਚ ਲੜਾਈ ਸ਼ੁਰੂ ਹੋਈ। ਉਸ ਵੇਲੇ ਅਹਮਦ ਸ਼ਾਹ ਦੇ ਨਾਲ ਦਸ ਹਜ਼ਾਰ ਤੋਂ ਵਧ ਫ਼ੌਜ਼ ਨਹੀਂ ਸੀ ਅਤੇ ਸ਼ਾਹਨਵਾਜ਼ ਦੀ ਫ਼ੌਜ ਪੰਜਾਹ ਹਜ਼ਾਰ ਤੋਂ ਵੀ ਵੱਧ ਸੀ। ਪਰੰਤੂ ਫ਼ਤਹ ਦੇਣ ਵਾਲਾ ਤਾਂ ਵਾਹਿਗੁਰੂ ਹੈ। ਥੋੜੀ ਜੇਹੀ ਲੜਾਈ ਹੋਣ ਪਿੱਛੋਂ ਹੀ ਸ਼ਾਹਨਵਾਜ਼ ਦੀ ਫ਼ੌਜ ਦੇ ਪੈਰ ਉਖੜ ਗਏ ਤੇ ਸਾਰੇ ਸਿਪਾਹੀ ਭੱਜ ਨਿਕਲੇ। ਉਸ ਵੇਲੇ ਸ਼ਹਰ ਦੀ ਚਾਰਦੀਵਾਰੀ ਦੇ ਬਾਹਰ ਮਹੱਲਾ ਮੁਗ਼ਲਪੁਰਾ ਬਹੁਤ ਆਬਾਦ ਸੀ ਤੇ ਉਥੇ ਹੀ ਬਹੁਤ ਸਾਰੇ ਅਮੀਰਾਂ ਵਜ਼ੀਰਾਂ ਦੇ ਘਰ ਸਨ। ਬਾਦਸ਼ਾਹੀ ਫ਼ੌਜ ਮੁਗਲਪੁਰੇ ਨੂੰ ਲੁੱਟਣ ਲਗ ਪਈ ਤੇ ਲੱਖਾਂ ਰੁਪਿਆਂ ਦਾ ਧਨ-ਮਾਲ ਉਥੋਂ ਹੱਥ ਲੱਗਾ ਤੇ ਫ਼ੌਜ ਲੁੱਟ-ਮਾਰ ਵਿਚ ਇੱਨੀ ਰੁੱਝ ਗਈ ਕਿ ਉਸ ਨੂੰ ਸ਼ਹਰ ਲੁੱਟਣ ਦੀ ਇੱਛਾ ਹੀ ਨ ਰਹੀ। ਸ਼ਾਹਨਵਾਜ਼ ਭਜ ਕੇ ਦਿੱਲੀ ਚਲਾ ਗਇਆ ਅਤੇ ਮੀਰ ਮੋਮਨ ਖਾਂ ਆਦਿ ਕਸੂਰ ਦੇ ਪਠਾਣ, ਦੀਵਾਨ ਲਖਪਤ ਰਾਇ ਤੇ ਯਾਹੀਆ ਖਾਂ ਦੇ ਦੂਜੇ ਦਰਬਾਰੀ ਜਿਹੜੇ ਉਸ ਦੇ ਨੱਸ ਜਾਣ ਕਾਰਣ ਕੈਦ ਵਿਚ ਸਨ, ਛੱਡ ਦਿੱਤੇ ਗਏ ਤੇ ਉਨ੍ਹਾਂ ਦੀ ਖ਼ਾਤਿਰ ਹੀ ਬਾਦਸ਼ਾਹ ਨੇ ਆਪਣੀ ਫ਼ੌਜ ਨੂੰ ਹੁਕਮ ਦਿੱਤਾ ਕਿ ਸ਼ਹਰ ਨੂੰ ਬਿਲਕੁਲ ਨ ਲੁਟਿਆ ਜਾਵੇ। ਫ਼ੌਜ ਨੇ ਇਹ ਗੱਲ ਖੁਸ਼ੀ ਖੁਸ਼ੀ ਪ੍ਰਵਾਨ ਕਰ ਲਈ। ਅਹਮਦ ਸ਼ਾਹ ਨੇ ਲਾਹੌਰ ਦੀ ਹਕੂਮਤ ਦੀਵਾਨ ਲਖਪਤ ਰਾਇ ਦੇ ਹਵਾਲੇ ਕਰ ਦਿੱਤੀ ਤੇ ਕਸੂਰ ਦੇ ਪਠਾਣਾਂ ਨੂੰ ਉਸ ਦੇ ਯੋਗ ਸਲਾਹਕਾਰ ਬਣਾ ਦਿੱਤਾ। ਮੀਰ ਮੋਮਨ ਖਾਂ ਨੂੰ ਦੀਵਾਨੀ ਦਾ ਕੰਮ ਸਿਪੁਰਦ ਕੀਤਾ ਗਇਆ। ਬਾਦਸ਼ਾਹ ਕੁਝ ਦਿਨ ਆਪਣੀ ਇਮਦਾਦੀ ਫ਼ੌਜ ਦੀ ਉਡੀਕ ਵਿਚ ਉਥੇ ਹੀ ਠਹਰਿਆ ਰਹਿਆ। ਜਦ ਕਾਬਲ ਤੋਂ ਫ਼ੌਜ ਆ ਕੇ ਸ਼ਾਹੀ ਫ਼ੌਜ ਨਾਲ ਮਿਲ ਗਈ ਤਾਂ ਬਾਦਸ਼ਾਹ ਨੇ ਦਿੱਲੀ ਵਲ ਚੜ੍ਹਾਈ ਕੀਤੀ। ਜਦ ਉਹ ਸਰਹੰਦ ਦੇ ਨੇੜੇ ਪੁੱਜਾ ਤਾਂ ਮੁਹੰਮਦ ਸ਼ਾਹ ਬਾਦਸ਼ਾਹ ਦਾ ਪੁੱਤਰ ਸ਼ਹਜ਼ਾਦਾ ਅਹਮਦ ਸ਼ਾਹ, ਜਿਹੜਾ ਵਜ਼ੀਰ ਕੁਮਰੁੱਦੀਨ ਖਾਂ ਦੇ ਨਾਲ ਮੀਰ ਮੁੱਈਅਨੁਲਮੁਲਕ ਵਜ਼ੀਰ ਦੇ ਪੁੱਤਰ ਨੂੰ ਪੰਜਾਬ ਦੀ ਹਕੂਮਤ ਸਿਪੁਰਦ ਕਰਨ ਲਈ ਲਾਹੌਰ ਜਾ ਰਹਿਆ ਸੀ, ਐਨ ਰਾਹ ਵਿਚ ਮਿਲ ਗਇਆ। ਸ਼ਹਜ਼ਾਦੇ ਨਾਲ ਵੀ ਉਸ ਵੇਲੇ ਖਾਸੀ ਫ਼ੌਜ ਸੀ, ਕਿਉਂਕਿ ਬਾਦਸ਼ਾਹ ਜਾਣਦਾ ਸੀ, ਕਿ ਸ਼ਾਹਨਵਾਜ਼ ਖਾਂ ਲਾਹੌਰ ਦੀ ਹਕੂਮਤ ਬਿਨਾਂ ਲੜੇ-ਮਰੇ ਨਹੀਂ ਦੇਵੇਗਾ ; ਇਸ ਲਈ ਉਸ ਨੇ ਸ਼ਹਜ਼ਾਦੇ ਨਾਲ ਚੰਗੀ ਚੋਖੀ ਫ਼ੌਜ ਭੇਜ ਦਿੱਤੀ ਸੀ। ਜਦ ਵਜ਼ੀਰ ਨੇ ਵੇਖਿਆ ਕਿ ਅਹਮਦ ਸ਼ਾਹ ਦੁੱਰਾਨੀ ਪੰਜਾਬ ਨੂੰ ਫ਼ਤਹ ਕਰਨ ਉਪਰੰਤ ਹੁਣ ਦਿੱਲੀ (ਫ਼ਤਹ ਕਰਨ) ਦੀ ਨੀਅਤ ਰੱਖਦਾ ਹੈ ਤਾਂ ਉਸ ਨੇ ਉਥੇ ਹੀ ਲੜਾਈ ਸ਼ੁਰੂ ਕਰ ਦਿੱਤੀ। ਦੋਹਾਂ ਧਿਰਾਂ ਨੇ ਇਕ ਦੂਜੇ ਦਾ ਬੜੀ ਬਹਾਦਰੀ ਨਾਲ ਮੁਕਾਬਲਾ ਕੀਤਾ। ਉਸ ਲੜਾਈ ਵਿਚ ਵਜ਼ੀਰ

ਕੁਮਰੁੱਦੀਨ ਖਾਂ ਤੋਪ ਦੇ ਗੋਲੇ ਦੀ ਮਾਰ ਨਾਲ ਮਾਰਿਆ ਗਇਆ ਤੇ ਮੈਦਾਨ ਅਹਮਦ ਸ਼ਾਹ ਦੁੱਰਾਨੀ ਦੇ ਹੱਥ ਰਹਿਆ। ਦੂਜੇ ਦਿਨ ਵਜ਼ੀਰ ਕੁਮਰੁੱਦੀਨ ਖਾਂ ਦੇ ਪੁੱਤਰ ਨਵਾਬ ਮੁੱਈਅਨੁਲਮੁਲਕ ਨੇ, ਜਿਹੜਾ ਦਿੱਲੀ ਦੇ ਬਾਦਸ਼ਾਹ ਵਲੋਂ ਸੂਬਾ ਪੰਜਾਬ ਬਣ ਕੇ ਆਇਆ ਸੀ, ਬੜੀ ਫ਼ੁਰਤੀ ਤੇ ਤੇਜ਼ੀ ਨਾਲ ਅਫ਼ਗਾਨੀ ਫ਼ੌਜ ਦਾ ਟਾਕਰਾ ਕੀਤਾ ਤੇ ਇੱਨੇ ਜ਼ੋਰ-ਸ਼ੋਰ ਨਾਲ ਲੜਾਈ ਕੀਤੀ ਕਿ ਦੁੱਰਾਨੀ ਫ਼ੌਜ ਭੱਜ ਉੱਠੀ ਅਤੇ ਅਹਮਦ ਸ਼ਾਹ ਦੁੱਰਾਨੀ ਨੇ ਮਜਬੂਰ ਹੋ ਕੇ ਪਿਛਾਂਹ ਵਲ ਨੂੰ ਕੂਚ ਕੀਤਾ। ਮੀਰ ਮੁੱਈਅਨੁਲਮੁਲਕ ਨੇ ਉਸ ਦਾ ਪਿੱਛਾ ਸਤਲੁਜ ਤਕ ਕੀਤਾ, ਜਿਥੇ ਆ ਕੇ ਉਹ ਠਹਰ ਗਇਆ ਕਿਉਂਜੋ ਉਸ ਵੇਲੇ ਦਿੱਲੀ ਤੋਂ ਬਾਦਸ਼ਾਹ ਦੀ ਬੀਮਾਰੀ ਦੀ ਖ਼ਬਰ ਆ ਗਈ ਸੀ ਤੇ ਉਸ ਲਈ ਸ਼ਹਜ਼ਾਦਾ ਅਹਮਦ ਸ਼ਾਹ ਨੂੰ ਦਿੱਲੀ ਭਜਣਾ ਜ਼ਰੂਰੀ ਸੀ। ਅਹਮਦ ਸ਼ਾਹ ਦੁੱਰਾਨੀ ਸਤਲੁਜ ਪਾਰ ਕਰ ਕੇ ਸਿੱਧਾ ਕਾਬਲ ਨੂੰ ਚਲਾ ਗਇਆ ਅਤੇ ਮੁੱਈਅਨੁਲਮੁਲਕ ਲਾਹੌਰ ਪਹੁੰਚ ਕੇ ਹਕੂਮਤ ਕਰਨ ਲੱਗਾ, ਪਰ ਉਸ ਰੌਲੇ-ਗੌਲੇ ਤੇ ਫ਼ਸਾਦ ਦੇ ਸਮੇਂ ਲੁੱਟ-ਮਾਰ ਕਰਨ ਵਾਲੇ ਸਿੱਖ ਤਿਆਰ-ਬਰ-ਤਿਆਰ ਹੋ ਕੇ ਆਪਣੇ ਕੰਮ ਵਿਚ ਜੁਟ ਗਏ ਸਨ ਤੇ ਉਨ੍ਹਾਂ ਨੇ ਅੰਮ੍ਰਿਤਸਰ ਵਿਖੇ ਇਕ ਕੱਚਾ ਕਿਲ੍ਹਾ ਬਣਾ ਲਇਆ ਸੀ, ਜਿਸ ਦਾ ਨਾਮ ਉਨ੍ਹਾਂ 'ਰਾਮ ਰਤਨੀ' ਰਖਿਆ ਸੀ। ਉਸ ਕਿਲ੍ਹੇ ਵਿਚ ਲੁਟੇਰੇ ਸਿੱਖਾਂ ਦਾ ਜਥਾ ਰਹੰਦਾ ਸੀ। ਮੀਰ ਮੁੱਈਅਨੁਲਮੁਲਕ ਨੇ ਪੰਜਾਬ ਦੀ ਹਕੂਮਤ ਦੀ ਵਾਗ-ਡੋਰ ਸੰਭਾਲਣ ਉਤੇ ਪਹਲਾਂ ਪਹਲ ਸਿੱਖਾਂ ਨੂੰ ਸੋਧਣਾ ਸ਼ੁਰੂ ਕੀਤਾ ਤੇ ਇਕ ਲੜਾਈ ਵਿਚ ਕਿਲ੍ਹਾ ਰਾਮ ਰਤਨੀ (ਰੌਣੀ) ਤੇ ਚੜ੍ਹ ਕੇ ਉਸ ਨੂੰ ਢਾਹ ਦਿੱਤਾ ਤੇ ਸਖ਼ਤ ਹੁਕਮ ਜਾਰੀ ਕੀਤਾ ਕਿ ਜਿਹੜਾ ਵੀ ਸਿੱਖ ਮਿਲ ਜਾਵੇ, ਉਸ ਨੂੰ ਫੜ ਲਇਆ ਜਾਵੇ। ਇਸ ਸਖ਼ਤ ਹੁਕਮ ਤੋਂ ਸਿੱਖ ਬਹੁਤ ਘਬਰਾਏ ਤੇ ਹਜ਼ਾਰਾਂ ਦੀ ਗਿਣਤੀ ਵਿਚ ਪੰਜਾਬ ਤੋਂ ਬਾਹਰ ਨਿਕਲ ਗਏ। ਉਨ੍ਹਾਂ ਸਮਿਆਂ ਵਿਚ ਪਹਾੜੀ ਰਿਆਸਤਾਂ ਵਿਚ ਸਿੱਖਾਂ ਦੇ ਜਥੇ ਫਿਰਦੇ ਦਿਸਦੇ ਸਨ ਅਤੇ ਪੰਜਾਬ ਦਾ ਮੈਦਾਨ ਸਿੱਖਾਂ ਤੋਂ ਖਾਲੀ ਸੀ। ਇਸ ਗੱਲ ਦਾ ਪਤਾ ਜਦ ਮੀਰ ਮੰਨੂੰ ਨੂੰ ਲੱਗਾ ਤਾਂ ਉਸ ਨੇ ਪਹਾੜੀ ਰਾਜਿਆਂ ਦੇ ਨਾਮ ਹੁਕਮ ਜਾਰੀ ਕੀਤੇ ਕਿ ਆਪਣੇ ਆਪਣੇ ਇਲਾਕੇ ਵਿਚੋਂ ਸਿੱਖਾਂ ਨੂੰ ਫੜ ਕੇ ਉਸ ਕੋਲ ਭੇਜ ਦੇਣ। ਇਸ ਹੁਕਮ ਦੇ ਜਾਰੀ ਹੋਣ ਨਾਲ ਸੈਂਕੜੇ ਸਿੱਖ ਰੋਜ਼ ਫੜੇ ਜਾਂਦੇ ਤੇ ਲਾਹੌਰ ਭੇਜ ਦਿੱਤੇ ਜਾਂਦੇ, ਜਿਥੇ ਨਖ਼ਾਸ ਵਾਲੇ ਥਾਂ ਉਨ੍ਹਾਂ ਨੂੰ ਕਤਲ ਕਰ ਦਿੱਤਾ ਜਾਂਦਾ! ਇੱਨੇ ਵਿਚ ਅਚਾਨਕ ਅਹਮਦ ਸ਼ਾਹ ਦੇ ਪੰਜਾਬ ਆਉਣ ਦੀ ਖ਼ਬਰ ਸਾਰੇ ਪੰਜਾਬ ਵਿਚ ਫੈਲ ਗਈ ਤੇ ਪਤਾ ਲੱਗਾ ਕਿ ਅਹਮਦ ਸ਼ਾਹ ਨੇ ਇਕ ਖ਼ੂਨੀ ਲਸ਼ਕਰ ਨਾਲ ਅਟਕ ਦਰਿਆ ਪਾਰ ਕਰ ਲਇਆ ਹੈ। ਉਸ ਵੇਲੇ ਮੀਰ ਮੁੱਈਅਨੁਲਮੁਲਕ ਕੋਲ ਇੱਨੀ ਫ਼ੌਜ ਨਹੀਂ ਸੀ, ਕਿ ਉਹ ਇੱਡੇ ਸ਼ਕਤੀਸ਼ਾਲੀ ਬਾਦਸ਼ਾਹ ਦਾ ਮੁਕਾਬਲਾ ਕਰ ਸਕੇ, ਇਸ ਲਈ ਉਸ ਨੇ ਲਗਾਤਾਰ ਕਈ ਬੇਨਤੀ-ਪਤ੍ਰ ਦਿੱਲੀ ਦੇ ਬਾਦਸ਼ਾਹ ਨੂੰ ਲਿਖ ਭੇਜੇ ਤੇ ਉਸ ਦੀ ਮਦਦ ਮੰਗੀ। ਪਰ ਉਧਰੋਂ ਕੋਈ ਸਹਾਇਤਾ ਨ ਪੁੱਜੀ। ਅਖ਼ੀਰ ਮਜਬੂਰ ਹੋ ਕੇ ਉਸ ਨੇ ਅਹਮਦ ਸ਼ਾਹ ਦੁੱਰਾਨੀ ਨੂੰ ਇਕ ਬਿਨੈ-ਪਤ੍ਰ ਲਿਖਿਆ ਕਿ "ਮੈਂ ਤੁਹਾਡੇ ਅਧੀਨ ਹਾਂ, ਜਿਵੇਂ ਤੁਸੀਂ ਚਾਹੋ, ਮੇਰੇ ਕੋਲੋਂ ਅਧੀਨਗੀ ਦੀਆਂ ਸ਼ਰਤਾਂ ਲਿਖਵਾ ਲਵੋ"। ਉਹ ਆਪ ਵੀ

ਥੋੜੀ ਜਿੰਨੀ ਫ਼ੌਜ ਲੈ ਕੇ ਲਾਹੌਰ ਤੋਂ ਚਨਾਬ ਦੇ ਕੰਢੇ ਜਾ ਉਤਰਿਆ। ਜਦ ਉਹ ਬਿਨੈ-ਪਤ੍ਰ ਅਹਮਦ ਸ਼ਾਹ ਨੂੰ ਮਿਲਿਆ ਤਾਂ ਉਸ ਨੇ ਅਜੇਹੀ ਸੁਲਹ ਨੂੰ ਇਕ ਚੰਗਾ ਅਵਸਰ ਸਮਝਿਆ ਤੇ ਲਿਖ ਭੇਜਿਆ ਕਿ ਜੇਕਰ ਮੀਰ ਮੁੱਈਅਨੁਲਮੁਲਕ ਸਿਆਲਕੋਟ, ਗੁਜਰਾਤ, ਪਸਰੂਰ ਆਦਿ ਇਲਾਕਿਆਂ ਦਾ ਮਾਲੀਆ, ਜਿਹੜਾ ਨਾਦਰਸ਼ਾਹ ਲੈਂਦਾ ਸੀ, ਉਸ ਨੂੰ ਹਰ ਸਾਲ ਦੇਂਦਾ ਰਹੇ ਤਾਂ ਸੁਲਹ ਹੋ ਸਕਦੀ ਹੈ। ਬਾਦਸ਼ਾਹ ਦਾ ਇਹ ਹੁਕਮ ਮੀਰ ਮੰਨੂੰ ਨੇ ਮੌਕੇ ਦੇ ਮੁਤਾਬਕ ਪ੍ਰਵਾਨ ਕਰ ਲਇਆ ਅਤੇ ਆਪਸ ਵਿਚ ਸੰਧੀ ਹੋ ਗਈ। ਇਸ ਪ੍ਰਬੰਧ ਪਿੱਛੋਂ ਅਹਮਦ ਸ਼ਾਹ ਦੁੱਰਾਨੀ ਵਾਪਸ ਕਾਬਲ ਨੂੰ ਚਲਾ ਗਇਆ। ਜਦ ਅਜੇਹੇ ਪ੍ਰਬੰਧ, ਚਲਾਕੀ ਤੇ ਵਿਉਂਤਬੰਦੀ ਦੀ ਖ਼ਬਰ ਦਿੱਲੀ ਪਹੁੰਚੀ ਤਾਂ ਬਾਦਸ਼ਾਹ, ਦਿੱਲੀ, ਨੇ ਮੀਰ ਮੁੱਈਅਨੁਲਮੁਲਕ ਦੇ ਨਾਮ ਤਾੜਨਾ ਭਰਿਆ ਪਰਵਾਨਾ ਜਾਰੀ ਕੀਤਾ ਤੇ ਮੁਲਤਾਨ ਦਾ ਇਲਾਕਾ ਉਸ ਪਾਸੋਂ ਖੋਹ ਕੇ ਸ਼ਾਹਨਵਾਜ਼ ਨੂੰ ਦੇ ਦਿੱਤਾ, ਜਿਹੜਾ ਪਹਲਾਂ ਅਹਮਦ ਸ਼ਾਹ ਦੁੱਰਾਨੀ ਨਾਲ ਜੰਗ ਸਮੇਂ ਭੱਜ ਕੇ ਦਿੱਲੀ ਚਲਾ ਗਇਆ ਸੀ। ਉਪਰੰਤ ਇਕ ਭਾਰੀ ਲੜਾਕੀ ਫ਼ੌਜ ਦਿੱਲੀ ਤੋਂ ਦੀਪਾਲਪੁਰ ਦੇ ਰਸਤੇ ਮੁਲਤਾਨ ਪੁੱਜੀ ਤੇ ਸ਼ਾਹਨਵਾਜ਼ ਨੂੰ ਮੁਲਤਾਨ ਦਾ ਕਬਜ਼ਾ ਦਿਵਾ ਕੇ ਵਾਪਸ ਦਿੱਲੀ ਚਲੀ ਗਈ। ਜਦ ਮੀਰ ਮੁੱਈਅਨੁਲਮੁਲਕ ਦਾ ਨਾਇਬ ਦੀਵਾਨ ਕੌੜਾ ਮੱਲ ਮੁਲਤਾਨ ਤੋਂ ਬੇਦਖ਼ਲ ਹੋ ਕੇ ਲਾਹੌਰ ਆਇਆ ਤਾਂ ਮੀਰ ਮੁੱਈਅਨੁਲ-ਮੁਲਕ ਨੂੰ ਦਿੱਲੀ ਦੇ ਬਾਦਸ਼ਾਹ ਦੀ ਨਾਕਰਦਾਨੀ ਉਤੇ ਬੜਾ ਅਫ਼ਸੋਸ ਹੋਇਆ ਤੇ ਉਹ ਇਕਦਮ ਅਧੀਨਗੀ ਤੋਂ ਫਿਰ ਗਇਆ ਅਤੇ ਦੀਵਾਨ ਕੌੜਾ ਮੱਲ ਨੂੰ ਇਕ ਚੁਸਤ ਚਾਲਾਕ ਫ਼ੌਜ ਦੇ ਕੇ ਮੁਲਤਾਨ ਵਲ ਭੇਜਿਆ ਤੇ ਹੁਕਮ ਦਿੱਤਾ ਕਿ ਉਹ ਸ਼ਾਹਨਵਾਜ਼ ਖਾਂ ਤੋਂ ਤਲਵਾਰ ਦੇ ਜ਼ੋਰ ਨਾਲ ਮੁਲਤਾਨ ਲੈ ਲਵੇ। ਇਸ ਤੇ ਦੀਵਾਨ ਕੌੜਾ ਮੱਲ ਨੇ ਮੁਲਤਾਨ ਜਾ ਕੇ ਸ਼ਹਰ ਦਾ ਘੇਰਾ ਪਾ ਲਇਆ ਤੇ ਛੇ ਮਹੀਨੇ ਆਪਸ ਵਿਚ ਲੜਾਈਆਂ ਹੁੰਦੀਆਂ ਰਹੀਆਂ। ਅਖ਼ੀਰ ਸ਼ਾਹਨਵਾਜ਼ ਖਾਂ ਲੜਾਈ ਵਿਚ ਮਾਰਿਆ ਗਇਆ ਅਤੇ ਦੀਵਾਨ ਕੌੜਾ ਮੱਲ ਨੂੰ ਫ਼ਤਹ ਨਸੀਬ ਹੋਈ ਤੇ ਉਸ ਨੇ ਮੁਲਤਾਨ ਤੇ ਕਬਜ਼ਾ ਕਰ ਲਇਆ। ਮੀਰ ਮੁੱਈਅਨੁਲਮੁਲਕ ਨੇ ਇਸ ਸੇਵਾ ਬਦਲੇ ਦੀਵਾਨ ਨੂੰ "ਰਾਜੇ" ਦਾ ਖ਼ਿਤਾਬ ਬਖ਼ਸ਼ਿਆ ਤੇ ਮੁਲਤਾਨ ਦੀ ਨਜ਼ਾਮਤ ਪਹਲਾਂ ਵਾਂਗ ਹੀ ਉਸ ਦੇ ਸਿਪੁਰਦ ਕਰ ਦਿੱਤੀ। ਇਕ ਸਾਲ ਪਿੱਛੋਂ ਜਦ ਮੀਰ ਮੁੱਈਅਨੁਲਮੁਲਕ ਨੇ ਅਹਮਦ ਸ਼ਾਹ ਨੂੰ ਸ਼ਰਤਾਂ ਅਨੁਸਾਰ ਮਿੱਥੀ ਹੋਈ ਰਕਮ, ਮਾਲੀਆ ਨ ਭੇਜੀ ਤਾਂ ਅਹਮਦ ਸ਼ਾਹ ਫੇਰ ਕਾਬਲ ਤੋਂ ਚਲ ਕੇ ਦਰਿਆ ਚਨਾਬ ਦੇ ਕੰਢੇ ਆ ਪਹੁੰਚਿਆ ਤੇ ਉਥੋਂ ਆਪਣੇ ਦੂਤ ਦੀਵਾਨ ਜੀਵਨ ਮੱਲ ਖੱਤਰੀ ਨੂੰ ਲਾਹੌਰ ਭੇਜਿਆ ਤੇ ਖਰਚੇ ਦੀ ਰਕਮ ਮੰਗੀ। ਮੀਰ ਮੁੱਈਅਨੁਲਮੁਲਕ ਨੇ ਕੋਰਾ ਜਵਾਬ ਦੇ ਦਿੱਤਾ ਤੇ ਕਹਿਆ ਕਿ "ਬਾਦਸ਼ਾਹ" ਦੇ ਆਉਣ ਨਾਲ ਸਾਰੇ ਪੰਜਾਬ ਵਿਚ ਗੜਬੜ ਮੱਚ ਗਈ ਹੈ, ਇਸ ਨਾਲ ਮਾਲੀਏ ਦੀ ਰਕਮ ਵਸੂਲ ਨਹੀਂ ਹੋ ਸਕੀ। ਜੇਕਰ ਦੁੱਰਾਨੀ ਫ਼ੌਜ ਪੰਜਾਬ ਤੋਂ ਨਿਕਲ ਜਾਵੇ ਤਾਂ ਮੈਂ ਮਾਲੀਆ ਵਸੂਲ ਕਰ ਕੇ ਦੇ ਸਕਾਂਗਾ"। ਇਹ ਜਵਾਬ ਲੈ ਕੇ ਜਦ ਜੀਵਨ ਮੱਲ ਉਥੋਂ ਟੁਰਿਆ ਤਾਂ ਮੀਰ ਮੁੱਈਅਨੁਲਮੁਲਕ ਵੀ ਆਪਣੀ ਫ਼ੌਜ ਲੈ ਕੇ ਉਸ ਦੇ ਪਿੱਛੇ ਪਿੱਛੇ ਚਨਾਬ ਨੂੰ ਚਲ ਪਇਆ ਅਤੇ ਰਾਜਾ ਕੌੜਾ ਮੱਲ ਨਾਜ਼ਮ

ਮਲਤਾਨ ਤੇ ਆਦੀਨਾ ਬੇਗ ਨਾਜ਼ਮ ਦੁਆਬਾ ਜਲੰਧਰ ਨੂੰ ਹੁਕਮ ਭੇਜਿਆ ਕਿ ਉਹ ਵੀ ਝੱਟ ਪਟ ਆਪਣੀਆਂ ਫ਼ੌਜਾਂ ਲੈ ਕੇ ਦਰਿਆ ਚਨਾਬ ਦੇ ਕੰਢੇ ਹਾਜ਼ਿਰ ਹੋ ਜਾਣ। ਜਿਸ ਉੱਪਰ ਉਹ ਵੀ ਆ ਕੇ ਲਾਹੌਰ ਦੀ ਫ਼ੌਜ ਨਾਲ ਸ਼ਾਮਿਲ ਹੋ ਗਏ। ਅਜੇਹੀ ਭਾਰੀ ਫ਼ੌਜ ਵੇਖ ਕੇ ਅਹਿਮਦ ਸ਼ਾਹ ਦੁੱਰਾਨੀ ਆਪਣੇ ਡੇਰੇ ਤੋਂ ਉਠ ਕੇ ਲਾਹੌਰ ਨੂੰ ਟੁਰ ਪਇਆ। ਜਦ ਇਹ ਗੁਜਰਾਂਵਾਲੇ ਦੇ ਨੇੜੇ ਪੁੱਜਾ ਤਾਂ ਅਹਮਦ ਸ਼ਾਹ ਚਨਾਬ ਤੋਂ ਲੰਘ ਕੇ ਮੀਰ ਮੁੱਈਅਨੁਲਮੁਲਕ ਦੇ ਪਿੱਛੇ ਪਿੱਛੇ ਹੋ ਟੁਰਿਆ। ਲਾਹੌਰ ਦੇ ਨੇੜੇ ਆ ਕੇ ਦੋਹਾਂ ਫ਼ੌਜਾਂ ਵਿਚਕਾਰ ਇਕ ਮਾਮੂਲੀ ਜੇਹੀ ਲੜਾਈ ਹੋਈ ; ਇਸ ਲੜਾਈ ਪਿੱਛੋਂ ਮੀਰ ਮੰਨੂੰ ਆਪਣੇ ਮੋਰਚਿਆਂ ਵਿਚ ਵੜ ਗਇਆ, ਜਿਹੜੇ ਉਸ ਨੇ ਪਹਲਾਂ ਬਣਾ ਰੱਖੇ ਸਨ। ਅਹਮਦ ਸ਼ਾਹ ਉਸ ਦੇ ਸਾਮ੍ਹਣੇ ਚਾਰ ਮਹੀਨੇ ਤਕ ਮੈਦਾਨ ਵਿਚ ਲੱਥਾ ਰਹਿਆ ਪਰੰਤੂ ਮੀਰ ਮੰਨੂੰ ਮੋਰਚਿਆਂ ਵਿਚੋਂ ਬਾਹਰ ਨ ਨਿਕਲਿਆ ਤੇ ਨ ਆਪਸ ਵਿਚ ਲੜਾਈ ਹੋਈ।

ਜਦ ਮੀਰ ਮੁੱਈਅਨੁਲਮੁਲਕ ਨੂੰ ਮੋਰਚੇ ਵਿਚ ਬੈਠਿਆਂ ਬੈਠਿਆਂ ਅਤਿ ਦੀ ਤਕਲੀਫ ਹੋਣ ਲੱਗੀ ਤੇ ਉਹ ਰਸਦ ਨ ਮਿਲਣ ਕਾਰਣ ਆਤੁਰ ਹੋ ਗਇਆ ਤਾਂ ਆਦੀਨਾ ਬੇਗ ਖਾਂ ਤੇ ਕੌੜਾ ਮੱਲ ਆਦਿ ਸਰਦਾਰਾਂ ਨੂੰ ਬੁਲਾ ਕੇ ਸਲਾਹ ਮਸ਼ਵਰਾ ਕੀਤਾ ਕਿ "ਹੁਣ ਕੀ ਕਰਨਾ ਚਾਹੀਦਾ ਹੈ" ? ਸਭ ਦੀ ਇਹੋ ਸਲਾਹ ਸੀ ਕਿ ਮੋਰਚਿਆਂ ਵਿਚੋਂ ਨਿਕਲ ਕੇ ਮੈਦਾਨ ਵਿਚ ਲੜਨਾ ਚਾਹੀਦਾ ਹੈ, ਪਰੰਤੂ ਰਾਜਾ ਕੌੜਾ ਮੱਲ ਦੀ ਸਲਾਹ ਇਸ ਦੇ ਵਿਰੁੱਧ ਸੀ। ਉਸ ਨੇ ਦਸਿਆ ਕਿ ਜਲਦੀ ਹੀ ਗਰਮੀ ਦੀ ਰੁੱਤ ਆਉਣ ਵਾਲੀ ਹੈ ਕਿ ਵਿਦੇਸ਼ੀ ਲੋਕ ਸਰਦੀ ਦੇ ਆਦੀ ਹਨ ; ਆਪੇ ਤੰਗ ਆ ਕੇ ਮੁੜ ਜਾਣਗੇ ਤੇ ਸਾਨੂੰ ਉਨ੍ਹਾਂ ਨਾਲ ਲੜਨ ਦੀ ਲੋੜ ਹੀ ਨਹੀਂ ਪਵੇਗੀ ਅਤੇ ਜੇਕਰ ਇਸ ਵੇਲੇ ਸਾਨੂੰ ਮੋਰਚਿਆਂ ਵਿਚ ਤੰਗੀ ਹੈ ਤਾਂ ਅਫ਼ਗਾਨਾਂ ਨੂੰ ਵੀ ਤਕਲੀਫ ਹੈ। ਭਾਵੇਂ ਕੌੜਾ ਮੱਲ ਦੀ ਇਹ ਤਜਵੀਜ਼ ਬਹੁਤ ਯੋਗ ਸੀ ਪਰ ਉਸ ਦੀ ਇਸ ਗੱਲ ਵਲ ਕਿਸੇ ਵਿਸ਼ੇਸ਼ ਧਿਆਨ ਨ ਦਿੱਤਾ ਅਤੇ ਮੋਰਚਿਆਂ ਵਿਚੋਂ ਬਾਹਰ ਨਿਕਲ ਕੇ ਲੜਨ ਦਾ ਫੈਸਲਾ ਹੋ ਗਇਆ ਜਿਸ ਉੱਪਰ ਫ਼ੌਜ ਪੂਰੀ ਤਰ੍ਹਾਂ ਲੈਸ ਹੋ ਕੇ ਮੋਰਚਿਆਂ ਤੋਂ ਬਾਹਰ ਆ ਗਈ। ਬਾਦਸ਼ਾਹ ਨੇ ਜਦ ਇਨ੍ਹਾਂ ਦੀ ਅਜੇਹੀ ਤਿਆਰੀ ਵੇਖੀ ਤਾਂ ਉਸ ਨੇ ਵੀ ਆਪਣੀ ਫ਼ੌਜ ਨੂੰ ਝੱਟ ਪਟ ਤਿਆਰ ਹੋ ਜਾਣ ਦਾ ਹੁਕਮ ਦਿੱਤਾ ਤੇ ਅਫ਼ਗਾਨੀ ਫ਼ੌਜ ਉਸੇ ਵੇਲੇ ਤਿਆਰ ਹੋ ਗਈ। ਚੁਸਤ ਤੇ ਫੁਰਤੀਲੇ ਸਵਾਰਾਂ ਦੇ ਇਕ ਜਥੇ ਨੇ ਲਾਹੌਰ ਦੀ ਫ਼ੌਜ ਉਤੇ ਪਹਲਾ ਹਮਲਾ ਕੀਤਾ ਤੇ ਲੜਾਈ ਛਿੜ ਪਈ ਤੇ ਸਵੇਰ ਤੋਂ ਦੋਪਹਰ ਤਕ ਖੂਬ ਭਖਦੀ ਰਹੀ। ਦੋਪਹਰ ਪਿੱਛੋਂ ਅਫ਼ਗਾਨੀ ਫ਼ੌਜ ਦਾ ਪੱਲਾ ਭਾਰੀ ਦਿਸਣ ਲੱਗਾ ਤੇ ਮੁੱਈਅਨੁਲਮੁਲਕ ਦਾ ਮੋਰਚਾ ਅਫ਼ਗਾਨਾਂ ਨੇ ਮਾਰ ਲਇਆ। ਜਦ ਅਜੇਹੀ ਹਾਲਤ ਵੇਖੀ ਤਾਂ ਦੀਵਾਨ ਕੌੜਾ ਮੱਲ ਇਕ ਜਾਬਰ ਲਸ਼ਕਰ ਲੈ ਕੇ ਅਫ਼ਗਾਨਾਂ ਉੱਪਰ ਇਕ ਪਾਸਿਉਂ ਟੁੱਟ ਪਇਆ। ਪਰ ਐਨ ਲੜਨ ਵੇਲੇ ਕੌੜਾ ਮੱਲ ਦੇ ਹਾਥੀ ਦਾ ਪੈਰ ਇਕ ਟੋਏ ਵਿਚ ਜਾ ਪਇਆ। ਜਿਸ ਨਾਲ ਹਾਥੀ ਤੇ ਸਵਾਰ ਦੋਵੇਂ ਹੀ ਡਿੱਗ ਪਏ। ਡਿਗਦਿਆਂ ਹੀ ਇਕ ਅਫ਼ਗਾਨ ਬਿਜਲੀ ਵਾਂਗ ਤਲਵਾਰ ਲੈ ਕੇ ਕੌੜਾ ਮੱਲ ਦੇ ਸਿਰ ਤੇ ਆ ਧਮਕਿਆ ਤੇ ਉਸ ਦਾ ਸਿਰ ਵੱਢ ਕੇ ਲੈ ਗਇਆ। ਅਜੇਹੇ

ਪ੍ਰਸਿਧ ਤੇ ਮਾਣ-ਸਤਿਕਾਰ ਵਾਲੇ ਸਰਦਾਰ ਦੇ ਮਾਰੇ ਜਾਣ ਕਾਰਣ ਮੁੱਈਅਨੁਲਮੁਲਕ ਦੀ ਫ਼ੌਜ ਦੇ ਪੈਰ ਉੱਖੜ ਗਏ ਤੇ ਉਹ ਲਾਚਾਰ ਤੇ ਬੇਕਾਬੂ ਹੋ ਕੇ ਨੱਠ ਉੱਠੀ। ਮੁੱਈਅਨੁਲ-ਮੁਲਕ ਵੀ ਮਜਬੂਰਨ ਨੱਸ ਕੇ ਸ਼ਹਰ ਵਿਚ ਆ ਗਇਆ ਤੇ ਕਿਲ੍ਹੇ ਵਿਚ ਸੁਰੱਖਿਅਤ ਹੋ ਗਇਆ।

ਸ਼ਹਰ ਦੀ ਚਾਰਦੀਵਾਰੀ ਖਰਾਬ ਸੀ ਤੇ ਕਈ ਥਾਵਾਂ ਤੋਂ ਟੁੱਟੀ ਤੇ ਢੱਠੀ ਹੋਈ ਸੀ। ਉਸ ਦੀ ਪਕਿਆਈ ਉਤੇ ਮੁੱਈਅਨੁਲਮੁਲਕ ਨੂੰ ਕੋਈ ਭਰੋਸਾ ਨਹੀਂ ਸੀ ; ਇਸ ਲਈ ਹੋਰ ਕੋਈ ਚਾਰਾ ਨਾ ਵੇਖ ਕੇ ਸੁਲਹ ਲਈ ਤਿਆਰ ਹੋ ਗਇਆ। ਇਸ ਫ਼ਤਹ ਪਿੱਛੋਂ ਅਹਮਦ ਸ਼ਾਹ ਝੱਟ ਪਟ ਦਰਿਆ ਰਾਵੀ ਪਾਰ ਕਰ ਕੇ ਸ਼ਾਲਾਮਾਰ ਬਾਗ ਵਿਚ ਆ ਉਤਰਿਆ। ਉਸ ਥਾਂ ਮੁੱਈਅਨੁਲਮੁਲਕ ਨੇ ਬਾਦਸ਼ਾਹ ਕੋਲ ਸੁਲਹ ਦਾ ਸੁਨੇਹਾ ਭੇਜਿਆ ਤੇ ਆਪਣੇ ਹਾਜ਼ਿਰ ਹੋਣ ਸੰਬੰਧੀ ਬੇਨਤੀ ਕੀਤੀ। ਅਹਮਦ ਸ਼ਾਹ ਨੇ ਸਰਦਾਰ ਜਹਾਨ ਖਾਂ ਨੂੰ ਉਸ ਦੇ ਸੁਾਗਤ ਲਈ ਭੇਜਿਆ ਅਤੇ ਮੁੱਈਅਨੁਲਮੁਲਕ ਜਹਾਨ ਖਾਂ ਦੇ ਨਾਲ ਬਾਦਸ਼ਾਹ ਦੀ ਸੇਵਾ ਵਿਚ ਹਾਜ਼ਿਰ ਹੋਇਆ। ਬਾਦਸ਼ਾਹ ਨੇ ਉਸ ਦੀ ਬੜੀ ਖ਼ਾਤਰਦਾਰੀ ਕੀਤੀ ਅਤੇ ਉਸ ਦੀ ਬਹਾਦਰੀ ਤੇ ਸੂਰਮਤਾਈ ਦਾ ਲਿਹਾਜ਼ ਰਖਦੇ ਹੋਇਆਂ ਖਲੋ ਕੇ ਉਸ ਦਾ ਸਤਿਕਾਰ ਕੀਤਾ। ਗੱਲ-ਬਾਤ ਪਿੱਛੋਂ ਬਾਦਸ਼ਾਹ ਨੇ ਮੁੱਈਅਨੁਲਮੁਲਕ ਕੋਲ ਪੰਜਾਹ ਲੱਖ ਰੁਪਿਆ ਨਕਦ ਲੈਣਾ ਪ੍ਰਵਾਨ ਕੀਤਾ। ਇਸ ਰਕਮ ਤੋਂ ਛੁੱਟ ਬਾਦਸਾਹ ਨੇ ਯਾਰਾਂ ਤੇਜ਼ ਚਾਲ ਵਾਲੇ ਘੋੜੇ, ਸਮੇਤ ਸੋਨੇ ਦੀਆਂ ਕਾਠੀਆਂ ਦੇ, ਅਤੇ ਦੋ ਹਾਥੀ, ਸਮੇਤ ਚਾਂਦੀ ਦੇ ਹੌਦਿਆਂ ਦੇ, ਉਸ ਪਾਸੋਂ ਲਏ ਤੇ ਆਪਣੇ ਵਲੋਂ ਪੰਜਾਬ ਦੀ ਹਕੂਮਤ ਦੀ ਸਨਦ ਮੁੱਈਅਨੁਲਮੁਲਕ ਦੇ ਨਾਮ ਲਿਖ ਕੇ ਦਿੱਤੀ ਅਤੇ ਜਲੰਧਰ ਦੁਆਬ ਤੇ ਪਹਾੜੀ ਇਲਾਕਾ, ਸਿਵਾਇ ਕਸ਼ਮੀਰ ਦੀ ਵਾਦੀ ਦੇ, ਉਸ ਦੀ ਸਿਪੁਰਦਗੀ ਵਿਚ ਦੇ ਦਿੱਤਾ ਅਤੇ ਇਕ ਕੀਮਤੀ ਜੋੜਾ ਜਿਸ ਦੀ ਕੀਮਤ ਇਕ ਲੱਖ ਪੰਜਾਹ ਹਜ਼ਾਰ ਰੁਪਿਆ ਸੀ, ਮੁੱਈਅਨੁਲਮੁਲਕ ਨੂੰ ਦੇ ਕੇ ਉਸ ਨੂੰ ਪ੍ਰਸੰਨ ਕੀਤਾ। ਇਸ ਪ੍ਰਬੰਧ ਪਿੱਛੋਂ ਬਾਦਸ਼ਾਹ ਦਰਿਆ ਰਾਵੀ ਪਾਰ ਕਰ ਕੇ ਜਹਾਂਗੀਰ ਦੇ ਮਕਬਰੇ ਵਾਲੀ ਥਾਂ ਜਾ ਉਤ-ਰਿਆ। ਉਥੋਂ ਅਮੀਰ ਅਬਦੁੱਲਾ ਖਾਂ ਦੁੱਰਾਨੀ ਨੂੰ ਇਕ ਚੰਗੀ ਫ਼ੌਜ ਦੇ ਕੇ ਕਸ਼ਮੀਰ ਭੇਜਿਆ ਤੇ ਹੁਕਮ ਦਿੱਤਾ ਕਿ ਕਸ਼ਮੀਰ ਜਾ ਕੇ ਦਿੱਲੀ ਦੇ ਬਾਦਸ਼ਾਹ ਦੇ ਨਾਜ਼ਮ ਨੂੰ ਉਥੋਂ ਕੱਢ ਦੇਵੇ। ਇਸ ਤੇ ਅਮੀਰ ਅਬਦੁੱਲਾ ਖਾਂ ਨੇ ਸ਼ਾਹੀ ਫ਼ੌਜ ਨੂੰ ਲੈ ਕੇ ਕਸ਼ਮੀਰ ਵਲ ਕੂਚ ਕੀਤਾ ਤੇ ਉਥੇ ਪਹੁੰਚ ਕੇ ਬਿਨਾਂ ਜੰਗ-ਯੁੱਧ ਦੇ ਸੂਬਾ ਕਸ਼ਮੀਰ ਤੇ ਕਬਜ਼ਾ ਕਰ ਲਇਆ। ਦਿੱਲੀ ਦੇ ਬਾਦਸ਼ਾਹ ਦੇ ਜਿਹੜੇ ਅਧਿਕਾਰੀ ਉਥੇ ਨਿਯੁਕਤ ਸਨ, ਉਹ ਅਧੀਨਗੀ ਸਹਿਤ ਪੇਸ਼ ਆਏ ਤੇ ਉਨ੍ਹਾਂ ਸਾਰਾ ਮੁਲਕ ਤੇ ਮਾਲ ਉਸ ਦੇ ਹਵਾਲੇ ਕਰ ਦਿੱਤਾ। ਜਦ ਕਸ਼ਮੀਰ ਦੀ ਫ਼ਤਹ ਦੀ ਖ਼ਬਰ ਸ਼ਾਹਦਰਾ ਵਿਖੇ ਬਾਦਸ਼ਾਹ ਨੂੰ ਮਿਲੀ ਤਾਂ ਲਾਹੌਰ ਤੋਂ ਕਾਬਲ ਵਲ ਕੂਚ ਕੀਤਾ। ਜਾਂਦੀ ਵਾਰ ਕਸ਼ਮੀਰ ਦੀ ਹਕੂਮਤ ਜੀਵਨ ਮੱਲ ਖੱਤਰੀ ਨੂੰ ਬਖ਼ਸ਼ ਦਿੱਤੀ ਤੇ ਅਬਦੁੱਲਾ ਖਾਂ ਨੂੰ ਕਾਬਲ ਬੁਲਾ ਲਇਆ। ਬਾਦਸ਼ਾਹ ਦੀ ਵਾਪਸੀ ਪਿੱਛੋਂ ਪੰਜਾਬ ਦੀ ਹਾਲਤ ਬਹੁਤ ਖ਼ਰਾਬ ਹੋ ਗਈ ਕਿਉਂਕਿ ਪੰਜ ਮਹੀਨੇ ਦੀ ਬੇਇੰਤਜ਼ਾਮੀ ਤੇ ਲਾਪਰਵਾਹੀ ਕਾਰਣ ਥਾਂ ਥਾਂ ਲੁੱਟ-ਮਾਰ ਜ਼ੋਰਾਂ ਤੇ ਸੀ ਸਿੱਖਾਂ ਨੇ ਕਈ ਇਲਾਕੇ ਲੁੱਟ ਲਏ ਸਨ। ਉਸ

ਵੱਲੋਂ ਮੀਰ ਮੁਈਅਨੁਲਮੁਲਕ ਨੂੰ ਸਭ ਤੋਂ ਜ਼ਰੂਰੀ ਕੰਮ ਇਹ ਦਿਸਿਆ ਕਿ ਸਿੱਖਾਂ ਨੂੰ ਚੰਗੀ ਤਰ੍ਹਾਂ ਦਬਾਏ। ਉਸ ਵੇਲੇ ਪਿੰਡ ਵੱਲਣ ਵਿਖੇ ਸਿੱਖਾਂ ਦਾ ਇਕ ਵੱਡਾ ਦਲ ਸੀ। ਮੀਰ ਮੁਈਅਨੁਲਮੁਲਕ ਨੇ ਇਕ ਸਯੋਗ ਫ਼ੌਜ ਲੈ ਕੇ ਉਸ ਪਾਸੇ ਕੂਚ ਕੀਤਾ। ਉਸ ਦੇ ਉਥੇ ਜਾਣ ਨਾਲ ਸਿੱਖ ਨੱਸ ਗਏ। ਉਸ ਨੇ ਉਥੇ ਇਕ ਕੱਚਾ ਕਿਲ੍ਹਾ ਬਣਵਾਇਆ ਤੇ ਫ਼ੌਜ ਨਿਯੁਕਤ ਕੀਤੀ। ਜਦ ਉਥੋਂ ਪਿਛਾਂਹ ਨੂੰ ਮੁੜਿਆ ਤਾਂ ਮੌਤ ਨੇ ਉਸ ਉਤੇ ਹਮਲਾ ਕੀਤਾ ਤੇ ਉਹ ਸੂਰਮਾ ਸੈਨਾਪਤੀ ਸ਼ਿਕਾਰ ਖੇਡਦਾ ਖੇਡਦਾ ਘੋੜੇ ਤੋਂ ਡਿੱਗ ਕੇ ਕਾਲਵੱਸ ਹੋ ਗਇਆ। ਇਹ ਦੁਰਘਟਨਾ ੧੭੫੪ ਈ. ਵਿਚ ਵਾਪਰੀ। ਉਸ ਦੇ ਮਰਨ ਪਿੱਛੋਂ ਉਸ ਦਾ ਤਿੰਨ ਸਾਲ ਦਾ ਪੁੱਤਰ ਅਮੀਨੁੱਦੀਨ ਖਾਂ ਰਹ ਗਇਆ। ਉਹ ਆਪਣੀ ਮਾਂ ਮੁਰਾਦ ਬੇਗਮ ਦੀ ਸਰਪਰਸਤੀ ਵਿਚ ਤਖ਼ਤ ਤੇ ਬੈਠਾ। ਇਸ ਬੇਗਮ ਨੇ ਪੰਜਾਬ ਦੀ ਹਕੂਮਤ ਆਪਣੇ ਰਸੂਖ ਤੇ ਕਬਜ਼ੇ ਵਿਚ ਲੈ ਲਈ ਤੇ ਆਪਣੇ ਪਤੀ ਦੇ ਦਰਬਾਰੀ ਅਮੀਰਾਂ ਉੱਪਰ ਆਪਣਾ ਅਧਿਕਾਰ ਜਮਾਈ ਰਖਿਆ। ਪਰੰਤੂ ਛੇ ਮਹੀਨੇ ਪਿੱਛੋਂ ਉਹ ਲੜਕਾ ਵੀ ਮਾਤਾ ਦੀ ਬੀਮਾਰੀ ਨਾਲ ਮਰ ਗਇਆ। ਹੁਣ ਬੇਗਮ ਦਾ ਲੱਕ ਟੁੱਟ ਗਇਆ। ਉਹ ਇਸਤ੍ਰੀ ਬੜੀ ਸਿਆਣੀ, ਸੂਝਵਾਨ ਤੇ ਜ਼ਮਾਨੇ ਭਰ ਨੂੰ ਜਾਣਨ ਵਾਲੀ ਸੀ; ਉਸ ਨੇ ਆਪਣੇ ਰੋਅਬ ਦਾਅਬ ਨਾਲ ਹਕੂਮਤ ਨੂੰ ਹੱਥੋਂ ਨ ਛਡਿਆ। ਦਰਬਾਰੀ ਅਮੀਰ ਵੀ ਉਸ ਦੀ ਬਰਬਾਦੀ ਲਈ ਰਾਜ਼ੀ ਨ ਹੋਏ। ਉਹ ਚਾਹੁੰਦੇ ਸਨ, ਕਿ ਉਹ ਨਾਮ ਮਾਤ੍ਰ ਉਨ੍ਹਾਂ ਦੀ ਹਾਕਿਮ ਬਣੀ ਰਹੇ। ਜਦ ਉਸ ਦੀ ਹਕੂਮਤ ਜਮ ਗਈ ਤਾਂ ਉਸ ਨੇ ਵਕੀਲ ਭੇਜ ਕੇ ਕਾਬਲ ਤੇ ਦਿੱਲੀ ਤੋਂ ਪੰਜਾਬ ਦੀ ਹਕੂਮਤ ਦੇ ਹੁਕਮਨਾਮੇ ਆਪਣੇ ਨਾਮ ਮੰਗਵਾ ਲਏ ਤੇ ਪੱਕੀ ਤਰ੍ਹਾਂ ਰਾਜ ਕਰਨ ਲੱਗੀ। ਉਸ ਨੇ ਹਰ ਇਕ ਮਾਮਲੇ ਵਿਚੋਂ ਦਰਬਾਰੀ ਅਮੀਰਾਂ ਦਾ ਦਖ਼ਲ ਦੂਰ ਕਰ ਦਿੱਤਾ ਅਤੇ ਜੇਕਰ ਕੋਈ ਅਮੀਰ ਆਪਣੇ ਪਹਲੇ ਅਧਿਕਾਰਾਂ ਦੇ ਆਧਾਰ ਤੇ ਹੁਕਮ ਜਾਰੀ ਵੀ ਕਰਦਾ, ਤਾਂ ਉਹ ਉਸੇ ਵੇਲੇ ਰੱਦ ਕਰ ਦਿੱਤਾ ਜਾਂਦਾ। ਜਦ ਹਾਲਤ ਅਜੇਹੀ ਹੋ ਗਈ ਤਾਂ ਦਰਬਾਰੀ ਅਮੀਰ ਉਸ ਦੇ ਵੈਰੀ ਹੋ ਗਏ ਤੇ ਅਜੇਹੀ ਵਿਉਂਤ ਗੁੰਦਣ ਲੱਗੇ ਕਿ ਕਿਸੇ ਤਰ੍ਹਾਂ ਬੇਗਮ ਤੋਂ ਉਪਰੋਂ, ਆਪਣੀ ਸ਼੍ਰੇਣੀ ਵਿਚੋਂ ਹੀ, ਕਿਸੇ ਨੂੰ ਹਾਕਿਮ ਬਣਾ ਲੈਣ। ਇਹ ਗੋਂਦ ਹਾਲੀ ਸਿਰੇ ਚੜ੍ਹੀ ਨਹੀਂ ਸੀ, ਕਿ ਬੇਗਮ ਨੂੰ ਪਤਾ ਲਗ ਗਇਆ ਤੇ ਉਸ ਨੇ ਆਪਣੇ ਇਕ ਭਰੋਸੇ ਯੋਗ ਆਦਮੀ ਦੇ ਹੱਥ ਕਾਬਲ ਨੂੰ ਇਕ ਬੇਨਤੀ-ਪਤ੍ਰ ਭੇਜਿਆ, ਜਿਸ ਵਿਚ ਅਰਜ਼ ਕੀਤੀ ਕਿ 'ਮੇਰੇ ਪਤੀ ਦੇ ਸਮੇਂ ਦੇ ਦਰਬਾਰੀ ਅਮੀਰ ਮੇਰੇ ਨਾਲ ਦਿਲੋਂ ਵੈਰ ਰੱਖਦੇ ਹਨ ਤੇ ਜਾਨ ਤੇ ਮਾਲ ਦੀ ਰਾਖੀ ਕਰੇ। ਬਾਦਸ਼ਾਹ ਨੇ ਉਸ ਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਆਪਣੇ ਇਕ ਅਮੀਰ ਜਹਾਨ ਖਾਂ ਨੂੰ ਲਾਹੌਰ ਭੇਜ ਦਿੱਤਾ। ਕੁਝ ਫ਼ੌਜ ਵੀ ਉਸ ਦੇ ਨਾਲ ਕਰ ਦਿੱਤੀ। ਉਸ ਸਰਦਾਰ ਨੇ ਲਾਹੌਰ ਆ ਕੇ ਬੇਗਮ ਵਲੋਂ ਨਾਇਬ ਦਾ ਕੰਮ ਕਰਨਾ ਸ਼ੁਰੂ ਕਰ ਦਿੱਤਾ। ਉਸ ਸਮੇਂ ਬੇਗਮ ਦੇ ਦਰਬਾਰ ਦਾ ਵੱਡਾ ਵਜ਼ੀਰ ਮੀਰ ਬਘਾਰੀ ਖਾਂ ਸੀ, ਜਿਸ ਨੇ ਸੁਨਹਰੀ ਮਸਜਿਦ ਬਣਵਾਈ ਸੀ। ਉਸ ਪਾਸੋਂ ਸਾਰੇ ਅਧਿਕਾਰ ਲੈ ਲਏ ਗਏ ਤੇ ਉਸ ਨੂੰ ਮੁਰਾਦ ਬੇਗਮ ਨੇ ਮਹਲ ਵਿਚ ਬੁਲਾ ਕੇ ਜਹਾਨ ਖਾਂ ਦੇ ਸਾਮ੍ਹਣੇ ਕਤਲ ਕਰਵਾ ਦਿੱਤਾ। ਉਸ ਦੇ ਕਤਲ ਪਿੱਛੋਂ ਦੂਜੇ ਸਾਰੇ ਅਮੀਰ ਡਰ ਗਏ ਤੇ ਹਰ ਇਕ ਨੇ ਸਰਕਾਰੀ ਮਾਮਲਿਆਂ ਵਿਚ ਦਖ਼ਲ ਦੇਣਾ ਛੱਡ ਦਿੱਤਾ ਅਤੇ ਘਰਾਂ

ਵਿਚ ਬਹ ਗਏ। ਹਰ ਇਕ ਕੰਮ ਵਿਗੜ ਗਇਆ ਫ਼ੌਜੀ ਤੇ ਮੁਲਕੀ ਕਾਰ-ਵਿਹਾਰ ਸਭ ਤਬਾਹ ਹੋ ਗਏ। ਸਿੱਖਾਂ ਨੇ ਇਲਾਕਿਆਂ ਦੇ ਇਲਾਕੇ ਲੁੱਟ ਲਏ ਤੇ ਜ਼ਿਮੀਂਦਾਰਾਂ ਪਾਸੋਂ ਮੁਆਮਲਾ ਵਸੂਲ ਹੋਣਾ ਬੰਦ ਹੋ ਗਇਆ। ਜਹਾਨ ਖਾਂ ਜਿੰਨੀ ਵੀ ਕੋਸ਼ਿਸ਼ ਕਰਦਾ, ਸਭ ਨਿਸਫਲ ਜਾਂਦੀ। ਨਵੇਂ ਨੌਕਰਾਂ ਪਾਸੋਂ ਕੋਈ ਕੰਮ ਵੀ ਨ ਹੁੰਦਾ ਅਤੇ ਕੰਮ ਦੇ ਲੋਕ ਮੁਰਾਦ ਬੇਗਮ ਦੇ ਬਦਲਦੇ ਸੁਭਾਉ ਤੋਂ ਬਹੁਤ ਔਖੇ ਤੇ ਅਵਾਜ਼ਾਰ ਸਨ। ਜਦ ਮੁਲਕ ਦੀ ਅਜੇਹੀ ਭੈੜੀ ਹਾਲਤ ਹੋ ਗਈ ਤਾਂ ਦਰਬਾਰ ਦੇ ਪੁਰਾਣੇ ਅਮੀਰਾਂ ਨੇ ਦਿੱਲੀ ਦੇ ਬਾਦਸ਼ਾਹ ਪਾਸ ਸੂਬਾ ਲਾਹੌਰ ਦੀ ਭੈੜੀ ਦਸ਼ਾ ਬਾਰੇ ਇਕ ਪਤ੍ਰ ਭੇਜਿਆ। ਗਾਜ਼ੀਉੱਦੀਨ ਖਾਂ ਦਿੱਲੀ ਦੇ ਬਾਦਸ਼ਾਹ ਦਾ ਵਜ਼ੀਰ ਸੀ ਤੇ ਅਸਲ ਵਿਚ ਉਹ ਹੀ ਬਾਦਸ਼ਾਹ ਸੀ। ਉਹ ਇਕ ਭਾਰੀ ਫ਼ੌਜ ਲੈ ਕੇ ਲਾਹੌਰ ਦੇ ਪ੍ਰਬੰਧ ਲਈ ਨਿਕਲਿਆ। ਪਰੰਤੂ ਉਸ ਸਿਆਣੀ ਇਸਤ੍ਰੀ ਅਰਥਾਤ ਮੁਰਾਦ ਬੇਗਮ ਨੇ ਉਸ ਦਾ ਆਪਣੇ ਉਤੇ ਕੋਈ ਜ਼ੋਰ ਨ ਚਲਣ ਦਿੱਤਾ ਤੇ ਚੋਰੀ ਛੁਪੇ ਆਪਣਾ ਵਕੀਲ ਵਜ਼ੀਰ ਦੀ ਸੇਵਾ ਵਿਚ ਭੇਜ ਕੇ ਨਿਕਾਹ ਦਾ ਲਾਰਾ ਦੇ ਕੇ ਉਸ ਨੂੰ ਆਪਣਾ ਗੁਲਾਮ ਤੇ ਪਿੱਠੂ ਬਣਾ ਲਇਆ। ਵਜ਼ੀਰ ਨੇ ਬੜੀ ਮਿੰਨਤ ਨਾਲ ਉਸ ਨੂੰ ਲਾਹੌਰ ਤੇ ਮਾਛੀਵਾੜੇ ਸੱਦ ਭੇਜਿਆ ਤੇ ਉਹ ਬੜੀ ਸ਼ਾਨ ਨਾਲ ਸਮੇਤ ਲਸ਼ਕਰ ਤੇ ਸਾਜ਼-ਸਾਮਾਨ ਦੇ ਲਾਹੌਰੋਂ ਚਲ ਕੇ ਉਥੇ ਆਈ। ਮਾਛੀਵਾੜਾ ਵਿਖੇ ਬੜੀ ਧੂਮ-ਧਾਮ ਨਾਲ ਉਨ੍ਹਾਂ ਦੀ ਸ਼ਾਦੀ ਹੋਈ। ਦੋ ਮਹੀਨੇ ਬੇਗਮ ਤੇ ਵਜ਼ੀਰ ਉਥੇ ਰੰਗਰਲੀਆਂ ਮਨਾਉਂਦੇ ਰਹੇ। ਅਖ਼ੀਰ ਵਜ਼ੀਰ ਨੇ ਪੰਜਾਬ ਦਾ ਇਲਾਕਾ ਬੇਗਮ ਦੇ ਨਾਮ ਕਰ ਦਿੱਤਾ ਪਰ ਸੱਯਦ ਜਮੀਲ ਨੂੰ ਆਪਣਾ ਨਾਇਬ ਮੁਕੱਰਰ ਕਰ ਕੇ ਆਪ ਵਾਪਸ ਦਿੱਲੀ ਚਲਾ ਗਇਆ ਤੇ ਮੁਰਾਦ ਬੇਗਮ ਲਾਹੌਰ ਆ ਗਈ। ਕਾਬਲ ਵਲੋਂ ਨਿਯੁਕਤ ਕੀਤਾ ਹਾਕਿਮ ਸਰਦਾਰ ਜਹਾਨ ਖਾਂ ਬੇਗਮ ਦੇ ਲਾਹੌਰ ਪਹੁੰਚਣ ਤੋਂ ਪਹਲਾਂ ਹੀ ਕਾਬਲ ਪੁੱਜ ਚੁਕਾ ਸੀ। ਸੱਯਦ ਜਮੀਲ ਨੇ ਲਾਹੌਰ ਆ ਕੇ ਹਰ ਇਕ ਕੰਮ ਦਾ ਅਧਿਕਾਰ ਆਪਣੇ ਹੱਥ ਲੈ ਲਇਆ ਤੇ ਮੁਰਾਦ ਬੇਗਮ ਦਾ ਸਾਰਾ ਅਧਿਕਾਰ ਖ਼ਤਮ ਕਰ ਦਿੱਤਾ। ਉਹ ਉਸ ਵੇਲੇ ਆਪਣੇ ਆਪ ਨੂੰ ਲਾਹੌਰ ਦਾ ਸੂਬਾ ਸਮਝਣ ਲਗ ਪਇਆ। ਉਸ ਨੇ ਪੁਰਾਣੇ ਅਹਲਕਾਰਾਂ ਨੂੰ ਘਰਾਂ ਤੋਂ ਬੁਲਵਾ ਕੇ ਪਹਲੀਆਂ ਪਦਵੀਆਂ ਉੱਪਰ ਹੀ ਨਿਯੁਕਤ ਕਰ ਦਿੱਤਾ ਅਤੇ ਸਾਰੇ ਮਾਲੀ ਤੇ ਮੁਲਕੀ ਕੰਮ ਫੇਰ ਜਾਰੀ ਕਰ ਦਿੱਤੇ। ਇਸ ਗੱਲ ਤੋਂ ਮੁਰਾਦ ਬੇਗਮ ਬਹੁਤ ਗੁੱਸੇ ਹੋਈ। ਉਹ ਚਾਹੁੰਦੀ ਸੀ, ਕਿ ਕਿਸੇ ਤਰ੍ਹਾਂ ਸੱਯਦ ਜਮੀਲ ਸ਼ਹਰੋਂ ਜ਼ਲੀਲ ਤੇ ਜ਼ਿੱਚ ਹੋ ਕੇ ਨਿਕਲ ਜਾਵੇ। ਜਦ ਕੋਈ ਹੋਰ ਵਿਉਂਤ ਨ ਬਣੀ ਤਾਂ ਸੱਯਦ ਜਮੀਲ ਦੀ ਸ਼ਿਕਾਇਤ ਬਾਰੇ ਕੁਝ ਪਤ੍ਰ ਵਜ਼ੀਰ ਗਾਜ਼ੀਉੱਦੀਨ ਨੂੰ ਲਿਖੇ ਪਰੰਤੂ ਵਜ਼ੀਰ ਨੇ ਕਿਸੇ ਪਤ੍ਰ ਦਾ ਉੱਤਰ ਨ ਦਿੱਤਾ। ਸਗੋਂ ਸੱਯਦ ਜਮੀਲ ਦੇ ਨਾਮ ਯੋਗ ਪ੍ਰਬੰਧ ਬਾਰੇ ਉਚੇਰੇ ਹੁਕਮ ਜਾਰੀ ਹੁੰਦੇ ਰਹੇ। ਜਦ ਮੁਰਾਦ ਬੇਗਮ ਦਿੱਲੀ ਵਲੋਂ ਨਿਰਾਸ਼ ਹੋ ਗਈ ਤਾਂ ਚੋਰੀ ਭੱਜ ਕੇ ਕਾਬਲ ਚਲੀ ਗਈ ਅਤੇ ਜਹਾਨ ਖਾਂ ਦੇ ਰਾਹੀਂ ਅਹਮਦ ਸ਼ਾਹ ਦੁੱਰਾਨੀ ਦੀ ਸੇਵਾ ਵਿਚ ਹਾਜ਼ਿਰ ਹੋ ਕੇ ਉਸ ਨੂੰ ਇਸ ਗੱਲ ਲਈ ਪ੍ਰੇਰਿਆ ਕਿ ਉਹ ਦਿੱਲੀ ਉਤੇ ਹਮਲਾ ਕਰੇ ਕਿਉਂਜੋ ਦਿੱਲੀ ਵਿਚ ਹਾਲੀ ਬੜੀ ਭਾਰੀ ਦੌਲਤ ਮੌਜੂਦ ਹੈ ਜਿਸ ਤੇ ਅਹਮਦ ਸ਼ਾਹ ਚੌਥੀ ਵਾਰ ੧੭੯੫ ਈ. ਵਿਚ ਪੰਜਾਬ ਵਲ ਚੜ੍ਹਿਆ। ਉਸ ਦੀ ਇਹ ਚੜ੍ਹਾਈ ਕੇਵਲ ਮੁਰਾਦ ਬੇਗਮ ਦੀ

ਉਕਸਾਹਟ ਤੇ ਪ੍ਰੇਰਣਾ ਕਰਕੇ ਸੀ। ਜਦ ਅਹਮਦ ਸ਼ਾਹ ਦਰਿਆ ਚਨਾਬ ਪਾਰ ਕਰ ਕੇ ਇਧਰ ਆ ਉਤਰਿਆ ਤਾਂ ਲਾਹੌਰ ਦਾ ਹਾਕਿਮ ਸੱਯਦ ਜਮੀਲੁੱਦੀਨ ਖਾਂ, ਜਿਹੜਾ ਵਜ਼ੀਰ ਗਾਜ਼ੀਉੱਦੀਨ ਵਲੋਂ ਰਾਜ ਕਰ ਰਹਿਆ ਸੀ, ਦਿਲੀ ਨੂੰ ਚਲਾ ਗਇਆ ਅਤੇ ਦੁਆਬਾ ਜਲੰਧਰ ਦਾ ਨਾਜ਼ਿਮ ਆਦੀਨਾ ਬੇਗ ਪਹਾੜਾਂ ਵਿਚ ਜਾ ਲੁਕਿਆ। ਬਾਦਸ਼ਾਹ ਨੇ ਲਾਹੌਰ ਆ ਕੇ ਸ਼ਹਰ ਤੇ ਕਬਜ਼ਾ ਕਰ ਲਇਆ ਅਤੇ ਲਾਹੌਰ ਦੀ ਹਕੂਮਤ ਮੀਰ ਮੰਨੂੰ ਦੇ ਸਮੇਂ ਦੇ ਅਹਲਕਾਰਾਂ ਦੇ ਹਵਾਲੇ ਕਰ ਕੇ ਆਪ ਦਿੱਲੀ ਚਲਾ ਗਇਆ ਅਤੇ ਦਿੱਲੀ ਦੇ ਨਾਮ ਮਾਤ੍ਰ ਬਾਦਸ਼ਾਹ ਨਾਲ ਸੁਲਹ ਕਰ ਕੇ ਭਾਰੀ ਦੌਲਤ ਪ੍ਰਾਪਤ ਕੀਤੀ ਅਤੇ ਸੁਰਗੀ ਬਾਦਸ਼ਾਹ ਮੁਹੰਮਦ ਸ਼ਾਹ ਦੀ ਲੜਕੀ ਨਾਲ ਆਪ ਨਿਕਾਹ (ਵਿਆਹ) ਕਰ ਕੇ ਤੇ ਮੁਹੰਮਦ ਸ਼ਾਹ ਦੇ ਪੁੱਤਰ ਅਹਮਦ ਸ਼ਾਹ ਦੀ ਲੜਕੀ ਦਾ ਆਪਣੇ ਪੁੱਤਰ ਤੈਮੂਰ ਨਾਲ ਨਿਕਾਹ ਕਰ ਕੇ ਉਥੋਂ ਪਰਤਿਆ। ਉਸ ਨੇ ਸ਼ਹਰ ਸਰਹੰਦ ਦੀ ਹੱਦ ਤਕ ਸਾਰਾ ਪੰਜਾਬ ਆਪਣੇ ਕਬਜ਼ੇ ਵਿਚ ਕਰ ਲਇਆ। ਫੇਰ ਲਾਹੌਰ ਆ ਕੇ ਕੁਝ ਦਿਨ ਡੇਰਾ ਕੀਤਾ ਤੇ ਸਿੱਖਾਂ ਦਾ ਮੱਕੂ ਠੱਪਣ ਦੇ ਆਹਰ ਵਿਚ ਰੁੱਝਾ ਰਹਿਆ ਪਰ ਕੁਝ ਨ ਬਣਿਆ। ਅਖ਼ੀਰ ਸ਼ਹਜ਼ਾਦਾ ਤੈਮੂਰ ਨੂੰ ਪੰਜਾਬ ਦਾ ਸੂਬਾ ਥਾਪਿਆ ਤੇ ਜਹਾਨ ਖਾਂ ਨੂੰ ਉਸ ਦਾ ਵੱਡਾ ਵਜ਼ੀਰ ਨਿਯੁਕਤ ਕਰ ਕੇ ਆਪ ਕਾਬਲ ਨੂੰ ਮੁੜ ਪਇਆ। ਲਾਹੌਰ ਵਿਚ ਉਸ ਨੇ ਇਕ ਚੁਸਤ ਫ਼ੌਜ ਖੜੀ ਕੀਤੀ। ਸ਼ਹਜ਼ਾਦਾ ਤੈਮੂਰ ਬੜਾ ਨੇਕ, ਮਿਲਣਸਾਰ ਤੇ ਕਿਸੇ ਨੂੰ ਕੁਝ ਨ ਆਖਣ ਵਾਲਾ ਵਿਅਕਤੀ ਸੀ। ਉਸ ਦੀ ਨੇਕ ਨੀਅਤੀ ਕਾਰਣ ਉਸ ਸਮੇਂ ਪੰਜਾਬ ਦਾ ਪ੍ਰਬੰਧ ਖਾਸਾ ਚੰਗੇਰਾ ਹੋ ਗਇਆ। ਫ਼ਸਾਦੀ ਤੇ ਸ਼ਰਾਰਤੀ ਲੋਕ ਅਤੇ ਲੁੱਟ-ਮਾਰ ਕਰਨ ਵਾਲੇ ਸਿੱਖ ਸਾਰੇ ਆਰਾਮ ਨਾਲ ਆਪਣੇ ਆਪਣੇ ਘਰਾਂ ਵਿਚ ਜਾ ਬੈਠੇ। ਲੁੱਟ-ਮਾਰ ਅਸਲੋਂ ਬੰਦ ਹੋ ਗਈ। ਇਹ ਸ਼ਾਹੀ ਪ੍ਰਬੰਧ ਦਾ ਚਮਤਕਾਰ ਸੀ। ਪਰੰਤੂ ਦਸਾਂ ਮਹੀਨਿਆਂ ਪਿਛੋਂ ਆਦੀਨਾ ਬੇਗ ਦੀ ਨਾਫ਼ਰਮਾਨੀ ਕਾਰਣ, ਇਹ ਸਾਰਾ ਕੀਤਾ ਕਰਾਇਆ ਪ੍ਰਬੰਧ ਫੇਰ ਵਿਗੜ ਗਇਆ, ਜਿਸ ਦਾ ਵਿਸਤਾਰ ਇਸ ਪ੍ਰਕਾਰ ਹੈ: ਕਿ ਜਦ ਸ਼ਹਜ਼ਾਦਾ ਤੈਮੂਰ ਨੇ ਵੇਖਿਆ ਕਿ ਪੰਜਾਬ ਦੇ ਹਾਕਿਮਾਂ ਵਿਚੋਂ ਦੁਆਬੇ ਦਾ ਨਾਜ਼ਮ ਆਦੀਨਾ ਬੇਗ ਇਕ ਜ਼ੋਰਾਵਰ ਆਦਮੀ ਹੈ ਅਤੇ ਬਰਾਬਰੀ ਦਾ ਦਾਅਵਾ ਕਰਦਾ ਹੈ ਤੇ ਉਸ ਦੇ ਹੁਕਮਾਂ ਦੀ ਪੂਰੀ ਤਰ੍ਹਾਂ ਪਾਲਣਾ ਨਹੀਂ ਕਰਦਾ ਤਾਂ ਉਸ ਨੇ ਆਦੀਨਾ ਬੇਗ ਨੂੰ ਆਪਣੇ ਅਧੀਨ ਕਰਨਾ ਚਾਹਿਆ। ਇਸ ਖ਼ਿਆਲ ਨਾਲ ਉਸ ਨੇ ਆਦੀਨਾ ਬੇਗ ਦੇ ਨਾਮ ਹੁਕਮ ਜਾਰੀ ਕੀਤਾ ਕਿ "ਤੂੰ ਇਕ ਵਾਰ ਜ਼ਰੂਰ ਸਾਡੇ ਕੋਲ ਆ, ਕਿਉਂਜੋ ਬਹੁਤ ਸਾਰੀਆਂ ਜ਼ਰੂਰੀ ਗੱਲਾਂ ਕਰਨੀਆਂ ਹਨ ਤੇ ਜ਼ਬਾਨੀ ਤੈਨੂੰ ਸਮਝਾਉਣੀਆਂ ਹਨ"। ਆਦੀਨਾ ਬੇਗ ਨੇ ਉਸ ਦੇ ਉੱਤਰ ਵਿਚ ਲਿਖਿਆ ਕਿ "ਦੁਆਬਾ ਬਿਸਤ ਜਲੰਧਰ ਵਿਚ, ਜਿਥੇ ਮੈਂ ਰਾਜ ਕਰਦਾ ਹਾਂ, ਸਿੱਖ ਹੀ ਸਿੱਖ ਰਹਿੰਦੇ ਹਨ ਅਤੇ ਉਹ ਦਿਨ ਰਾਤ ਅਜੇਹੇ ਮਨਸੂਬੇ ਬਣਾਉਂਦੇ ਤੇ ਗੋਂਦਾਂ ਗੁੰਦਦੇ ਹਨ, ਜਿਸ ਨਾਲ ਫੇਰ, ਸ਼ੋਰ-ਸ਼ਰਾਬਾ ਪਾ ਦੇਣ। ਇਸ ਲਈ ਜੇਕਰ ਮੈਂ ਆਪ ਦੀ ਸੇਵਾ ਵਿਚ ਹਾਜ਼ਿਰ ਹੋਵਾਂ ਤੇ ਇਲਾਕਾ ਖਾਲੀ ਛੱਡ ਜਾਵਾਂ ਤਾਂ ਇਹ ਫ਼ਸਾਦੀ ਮੌਕਾ ਤਾੜ ਕੇ ਅਜੇਹੀ ਗੜਬੜ ਕਰਨਗੇ ਕਿ ਫੇਰ ਪ੍ਰਬੰਧ ਕਰਨਾ ਸੰਭਵ ਨਹੀਂ ਹੋਵੇਗਾ, ਇਸ ਲਈ ਮੈਨੂੰ ਇਸ ਸਮੇਂ ਹਾਜ਼ਿਰ ਹੋਣ ਤੋਂ ਮਜਬੂਰ ਸਮਝ ਕੇ ਖਿਮਾ ਕੀਤਾ ਜਾਵੇ।" ਸ਼ਹਜ਼ਾਦਾ ਤੈਮੂਰ ਨੇ ਫੇਰ ਦੂਜੀ ਵਾਰ ਤਥਾ ਤੀਜੀ ਵਾਰ ਉਸ ਨੂੰ ਹਾਜ਼ਿਰ ਹੋਣ ਲਈ ਹੁਕਮ ਜਾਰੀ ਕੀਤੇ ਪਰ ਉਹ ਨ ਆਇਆ।

ਅਖ਼ੀਰ ਉਸ ਦੀ ਤਾੜਨਾ ਲਈ ਫੌਜ ਮੁਕੱਰਰ ਕੀਤੀ ਗਈ ਕਿ ਜਿਵੇਂ ਵੀ ਹੋ ਸਕੇ ਉਸ ਨੂੰ ਫੜ ਕੇ ਲਿਆਵੇ। ਜਦ ਇਹ ਫੌਜ ਆਦੀਨਾ ਨਗਰ ਦੇ ਨੇੜੇ ਪੁੱਜੀ ਤਾਂ ਆਦੀਨਾ ਬੇਗ ਖਾਂ ਨੇ ਫੌਜ ਦੇ ਅਧਿਕਾਰੀ ਖ੍ਵਾਜਾ ਮੀਰਜ਼ਾ ਦੀ ਬਹੁਤ ਆਉਭਗਤ ਕੀਤੀ ਤੇ ਉਸ ਨੂੰ ਇੱਨਾ ਧਨ-ਮਾਲ ਦਿੱਤਾ ਕਿ ਉਸ ਨੇ ਆਪਣਾ ਸੇਵਕ ਬਣਾ ਲਇਆ ਤੇ ਉਸ ਦੀ ਸਾਰੀ ਦੀ ਸਾਰੀ ਫੌਜ ਵੀ ਆਦੀਨਾ ਬੇਗ ਦੀ ਨੌਕਰ ਹੋ ਗਈ। ਜਦ ਉਹ ਇਹ ਪ੍ਰਬੰਧ ਕਰ ਬੈਠਾ ਤਾਂ ਆਦੀਨਾ ਬੇਗ ਨੇ ਸਿੰਧੀਆ ਮਰਹੱਟੇ ਦੇ ਨਾਮ ਇਕ ਬੇਨਤੀ ਪਤ੍ਰ ਲਿਖਿਆ ਕਿ "ਇਸ ਵੇਲੇ ਪੰਜਾਬ ਦਾ ਮੁਲਕ ਆਪ ਨੂੰ ਮੁਫ਼ਤ ਵਿਚ ਮਿਲਦਾ ਹੈ, ਜੇਕਰ ਆਪ ਕਿਸੇ ਇਤਬਾਰੀ ਅਧਿਕਾਰੀ ਨੂੰ ਫ਼ੌਜ ਦੇ ਕੇ ਇਸ ਪਾਸੇ ਵਲ ਭੇਜੋ ਤਾਂ ਫ਼ੌਜ ਦੇ ਪੁੱਜਣ ਉਪਰ ਮੈਂ ਵੀ ਸਹਾਇਤਾ ਲਈ ਹਾਜ਼ਿਰ ਹੋਵਾਂਗਾ। ਸਗੋਂ ਜਿਸ ਵੇਲੇ ਮਰਹੱਟਾ ਫੌਜ ਸਤਲੁਜ ਪਾਰ ਕਰੇਗੀ ਉਸੇ ਵੇਲੇ ਲਾਹੌਰ ਪਹੁੰਚਣ ਤਕ ਦਾ ਦੋ ਲੱਖ ਰੁਪਿਆ ਭੇਟਾ ਦਿਆਂਗਾ"। ਉਸ ਵੇਲੇ ਮਰਹੱਟਿਆਂ ਦਾ ਰਾਜ ਹਿੰਦੁਸਤਾਨ ਵਿਚ ਸਿਖ਼ਰਾਂ ਤੇ ਸੀ ਅਤੇ ਦਿੱਲੀ ਦਾ ਬਾਦਸ਼ਾਹ ਵੀ ਉਨ੍ਹਾਂ ਦੇ ਅਸਰ ਰਸੂਖ ਹੇਠ ਸੀ। ਆਦੀਨਾ ਬੇਗ ਖਾਂ ਦੀ ਬੇਨਤੀ ਝੱਟ ਪਟ ਪ੍ਰਵਾਨ ਹੋਈ ਤੇ ਮਲਹਾਰ ਰਾਓ ਤੇ ਜੰਗੂ ਰਾਓ ਮਰਹੱਟਿਆਂ ਦੇ ਸਰਦਾਰ ਤਿੰਨ ਲੱਖ ਸਵਾਰ ਤੇ ਅੱਗ ਵਰ੍ਹਾਉਂਦਾ ਤੋਪਖਾਨਾ ਲੈ ਕੇ ਪੰਜਾਬ ਵਲ ਨੂੰ ਧਾਏ। ਜਦ ਉਹ ਸਤਲੁਜ ਕੰਢੇ ਅਪੜੇ ਤਾਂ ਆਦੀਨਾ ਬੇਗ ਉਨ੍ਹਾਂ ਦੇ ਸ੍ਵਾਗਤ ਲਈ ਗਇਆ ਅਤੇ ਮਰਹੱਟਿਆਂ ਦੀ ਫ਼ੌਜ ਨੂੰ ਨਾਲ ਲੈ ਕੇ ਲਹੌਰ ਵਲ ਵਧਿਆ। ਜਦ ਇਹ ਖ਼ਬਰ ਸ਼ਹਜ਼ਾਦਾ ਤੈਮੂਰ ਨੂੰ ਮਿਲੀ ਤਾਂ ਉਸ ਸਮੇਂ ਉਸ ਦੇ ਕੋਲ ਬਹੁਤ ਥੋੜੀ ਫ਼ੌਜ ਸੀ ਇਸ ਲਈ ਉਹ ਲਾਹੌਰ ਖਾਲੀ ਕਰ ਕੇ ਸਮੇਤ ਸਰਦਾਰ ਜਹਾਨ ਖਾਂ ਦੇ ਕਾਬਲ ਵਲ ਚਲਾ ਗਇਆ। ਮਰਹੱਟੇ ਸਰਦਾਰਾਂ ਨੇ ਲਾਹੌਰ ਦਾਖਿਲ ਹੋ ਕੇ ਰਾਜ-ਪ੍ਰਬੰਧ ਆਪਣੇ ਅਧੀਨ ਕਰ ਲਇਆ ਅਤੇ ਸ਼ਹਜ਼ਾਦਾ ਤੈਮੂਰ ਦਾ ਸਾਰਾ ਸਾਮਾਨ, ਜਿਸ ਨੂੰ ਉਹ ਚੁਕ ਕੇ ਨਾਲ ਨਹੀਂ ਲੈ ਜ਼ਾ ਸਕਿਆ ਸੀ, ਆਪਣੇ ਕਬਜ਼ੇ ਵਿਚ ਲੈ ਲਇਆ ਅਤੇ ਅਦੀਨਾ ਬੇਗ ਖਾਂ ਦੀ ਬੇਨਤੀ ਅਨੁਸਾਰ ਲਾਹੌਰ ਦੀ ਹਕੂਮਤ ਸ਼ਹਜ਼ਾਦਾ ਤੈਮੂਰ ਦੇ ਲੂਣ-ਹਰਾਮੀ ਨੌਕਰ ਖ੍ਵਾਜਾ ਮੀਰਜ਼ਾ ਨੂੰ ਦੇ ਦਿੱਤੀ। ਸ਼ਾਮ ਜੀ ਤੇ ਰਾਮ ਜੀ ਮਰਹੱਟੇ ਸਰਦਾਰ ਮੁਲਤਾਨ ਦੇ ਹਾਕਿਮ ਥਾਪੇ ਗਏ ਅਤੇ ਸਾਹਿਬਾ ਮਰਹੱਟਾ ਦਸ ਹਜ਼ਾਰ ਸਿਪਾਹੀਆਂ ਦੇ ਜਥੇ ਨਾਲ ਅਟਕ ਕਿਲ੍ਹੇ ਦਾ ਕਿਲ੍ਹਾਦਾਰ ਨਿਯੁਕਤ ਕੀਤਾ ਗਇਆ, ਤਾਂ ਜੋ ਵੇਲੇ ਸਿਰ ਦੁਸ਼ਮਨਾਂ ਨੂੰ ਰਾਹ ਵਿਚ ਰੋਕ ਪਾ ਸਕੇ। ਬਿਸਤ ਦੁਆਬ ਜਲੰਧਰ ਦੀ ਨਜ਼ਾਮਤ ਪਹਲਾਂ ਵਾਂਗ ਆਦੀਨਾ ਬੇਗ ਕੋਲ ਹੀ ਰਹੀ। ਥੋੜੇ ਦਿਨਾਂ ਪਿਛੋਂ ਲਾਹੌਰ ਦੇ ਹਾਕਿਮ ਖ੍ਵਾਜਾ ਮੀਰਜ਼ਾ ਨੂੰ ਕਿਲ੍ਹਾਦਾਰ ਅਟਕ ਸਾਹਿਬਾ ਮਰਹੱਟੇ ਦੇ ਹੁਕਮ ਅਨੁਸਾਰ ਗਊ-ਬੱਧ ਕਰਨ ਦੇ ਦੋਸ਼ ਵਿਚ ਹਟਾ ਦਿੱਤਾ। ਇਥੋਂ ਹਟਣ ਪਿਛੋਂ ਉਹ ਆਦੀਨਾ ਬੇਗ ਕੋਲ ਗਇਆ। ਉਥੇ ਵੀ ਥਾਂ ਨਾ ਮਿਲੀ ਤੇ ਉਸ ਦੀ ਭੈੜੀ ਦਸ਼ਾ ਹੋ ਗਈ। ਇਹ ਫਲ ਉਸ ਨੂੰ ਉਸ ਲੂਣ-ਹਰਾਮੀ ਦਾ ਮਿਲਿਆ, ਜਿਹੜੀ ਉਸ ਨੇ ਆਪਣੇ ਮਾਲਿਕ ਸ਼ਹਜ਼ਾਦਾ ਤੈਮੂਰ ਨਾਲ ਕੀਤੀ ਸੀ। ਉਸ ਨੂੰ ਹਟਾਉਣ ਪਿਛੋਂ ਬਾਸੂ ਰਾਓ ਤੇ ਦਵਾਦੂ ਰਾਓ ਮਰਹੱਟਾ ਲਾਹੌਰ ਦੇ ਹਾਕਿਮ ਥਾਪੇ ਗਏ। ਮਰਹੱਟਿਆਂ ਦਾ ਇਹ ਰਾਜ ਉਸ ਵੇਲੇ ਪੰਜਾਬ ਵਿਚ ਕੇਵਲ ਨਾਮ ਮਾਤ੍ਰ ਹੀ ਸੀ। ਥਾਂ ਥਾਂ ਤੇ ਸਿੱਖਾਂ ਦੀ ਲੁੱਟ-ਮਾਰ ਜਾਰੀ ਸੀ। ਕੋਈ ਸਿੱਖ ਜ਼ਿਮੀਂਦਾਰ ਆਪਣੇ ਪਿੰਡ ਦਾ ਮਾਲੀਆ ਮਰਹੱਟਿਆਂ ਨੂੰ ਨਹੀਂ ਦੇਂਦਾ ਸੀ। ਸਿਵਾਇ ਜ਼ੁਲਮ ਦੀ ਸਤਾਈ ਹੋਈ ਮੁਸਲਮਾਨ ਪ੍ਰਜਾ ਦੇ ਹੋਰ ਕੋਈ ਵੀ ਮਰਹੱਟਿਆਂ

ਦਾ ਹੁਕਮ ਨਹੀਂ ਮੰਨਦਾ ਸੀ। ਬਿਸਤ ਜਲੰਧਰ ਦੁਆਬ ਤੋਂ ਛੁੱਟ ਹੋਰ ਕਿਸੇ ਥਾਂ ਵੀ ਰਾਜ-ਪ੍ਰਬੰਧ ਠੀਕ ਨਹੀਂ ਸੀ ਕਿਉਂਕਿ ਆਦੀਨਾ ਬੇਗ ਨੇ ਆਪਣੇ ਇਲਾਕੇ ਦੇ ਸਿੱਖਾਂ ਨਾਲ ਵੀ ਸੁਲਹ ਸਫ਼ਾਈ ਕਰ ਲਈ ਹੋਈ ਸੀ ਅਤੇ ਹਰ ਚੀਜ਼ ਉਨ੍ਹਾਂ ਨਾਲ ਵੰਡ ਕੇ ਖਾਂਦਾ ਸੀ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਵੀ ਉਸ ਦੇ ਨਾਲ ਸੀ। ਇਕ ਵਾਰ ਸਿੱਖਾਂ ਨੇ ਇਕੱਠਿਆਂ ਹੋ ਕੇ ਅਦੀਨਾ ਬੇਗ ਪਾਸੋਂ ਉਸ ਦਾ ਮੁਲਕ ਖੋਹ ਲੈਣਾ ਚਾਹਿਆ। ਮਜਬੂਰ ਹੋ ਕੇ ਆਦੀਨਾ ਬੇਗ ਨੂੰ ਉਨ੍ਹਾਂ ਨਾਲ ਲੜਨਾ ਪਇਆ। ਇਸ ਲੜਾਈ ਵਿਚ ਵੀ ਉਸ ਦੀ ਫ਼ਤਹ ਹੋਈ। ਅਖ਼ੀਰ ਜੱਸਾ ਸਿੰਘ ਦੀ ਰਾਏ ਤੇ ਆਪਸ ਵਿਚ ਸੁਲਹ ਹੋ ਗਈ। ਫੇਰ ਮਾਲੇਰਕੋਟਲੇ ਦੇ ਅਫ਼ਗ਼ਾਨ ਰਈਸ ਜਮਾਲੁੱਦੀਨ ਖਾਂ ਫ਼ੌਜ ਲੈ ਕੇ ਆਦੀਨਾ ਬੇਗ ਉੱਪਰ ਚੜ੍ਹ ਆਇਆ ਅਤੇ ਦੋ ਮਹੀਨੇ ਤਕ ਲੜਾਈ ਹੁੰਦੀ ਰਹੀ। ਅਖ਼ੀਰ ਜਮਾਲੁੱਦੀਨ ਖਾਂ ਮਾਰਿਆ ਗਇਆ। ੧੭੫੬ ਈ. ਵਿਚ ਪੰਜਾਬ ਦੇ ਇਲਾਕੇ ਵਿਚ ਬੜਾ ਸਖ਼ਤ ਕਾਲ ਪੈ ਗਇਆ ਅਤੇ ਬੇਸ਼ੁਮਾਰ ਲੋਕ ਆਪਣੇ ਆਪਣੇ ਘਰ-ਬਾਰ ਛੱਡ ਕੇ ਦੂਜੇ ਦੇਸ਼ਾਂ ਨੂੰ ਨੱਸ ਗਏ। ੧੭੫੯ ਈ. ਵਿਚ ਆਦੀਨਾ ਬੇਗ ਰੱਬ ਦੇ ਹੁਕਮ ਨਾਲ ਕਾਲਵਸ ਹੋ ਗਇਆ। ੧੭੫੯ ਈ. ਵਿਚ ਅਹਮਦ ਸ਼ਾਹ ਦੁੱਰਾਨੀ ਇਕ ਖ਼ੂਨੀ ਲਸ਼ਕਰ ਨੂੰ ਲੈ ਕੇ ਮਰਹੱਟਿਆਂ ਨਾਲ ਜੰਗ ਕਰਨ ਦੀ ਨੀਅਤ ਨਾਲ ਕਾਬਲੋਂ ਪੰਜਾਬ ਨੂੰ ਧਾਇਆ। ਜਦ ਅਟਕ ਵਿਖੇ ਪੁੱਜਾ ਤਾਂ ਉਸ ਦੇ ਡਰ ਤੋਂ ਹੀ ਮਰਹੱਟਿਆਂ ਦੀ ਫ਼ੌਜ ਤੇ ਅਮੀਰ ਸਭ ਪੰਜਾਬ ਛੱਡ ਕੇ ਚਲੇ ਗਏ ਤੇ ਪੰਜਾਬ ਵਿਚ ਸਹੁੰ ਖਾਣ ਨੂੰ ਵੀ ਕੋਈ ਮਰਹੱਟਾ ਨ ਰਹਿਆ। ਅਹਮਦ ਸ਼ਾਹ ਇਕ ਵਿਜੇਤਾ ਦੇ ਰੂਪ ਵਿਚ ਲਾਹੌਰ ਦਾਖ਼ਿਲ ਹੋਇਆ ਤੇ ਉਸ ਨੇ ਕਰੀਮਦਾਦ ਖਾਂ ਅਫ਼ਗ਼ਾਨ ਨੂੰ ਲਾਹੌਰ ਦਾ ਹਾਕਿਮ ਬਣਾਇਆ ਅਤੇ ਗੁਜਰਾਤ ਆਦਿ ਥਾਵਾਂ ਦੀ ਫ਼ੌਜਦਾਰੀ ਜ਼ੈਨ ਖਾਂ ਦੇ ਸਿਪੁਰਦ ਕੀਤੀ। ਥਾਂ ਥਾਂ ਹਾਕਿਮ ਨਿਯੁਕਤ ਕਰਨ ਉਪਰੰਤ ਓਹ ਹਿੰਦੁਸਤਾਨ ਨੂੰ ਚਲਾ ਗਇਆ। ਜਦ ਉਹ ਪਾਣੀਪਤ ਪਹੁੰਚਿਆ ਤਾਂ ਦੱਤਾ ਸਿੰਧੀਆ ਮਰਹੱਟਾ ਡੇਢ ਲੱਖ ਫ਼ੌਜ ਸਵਾਰ ਤੇ ਪਿਆਦੇ ਤੇ ਤਿੰਨ ਸੌ ਤੋਪਾਂ ਲੈ ਕੇ ਬਾਦਸ਼ਾਹ ਦੇ ਮੁਕਾਬਲੇ ਲਈ ਸਾਮ੍ਹਣੇ ਆਇਆ। ਦੋਵੇਂ ਧਿਰਾਂ ਬੜੇ ਜੋਸ਼ ਨਾਲ ਲੜੀਆਂ ਤੇ ਅੰਤ ਇਕ ਸਖ਼ਤ ਲੜਾਈ ਪਿਛੋਂ ਅਹਮਦ ਸ਼ਾਹ ਦੀ ਫ਼ਤਹ ਹੋਈ। ਮਰਹੱਟਿਆਂ ਦੀ ਅੱਸੀ ਹਜ਼ਾਰ ਫ਼ੌਜ ਕਤਲ ਹੋਈ ਤੇ ਸੈਨਾਪਤੀ ਦੱਤਾ ਸਿੰਧੀਆ ਐਨ ਰਣ ਵਿਚ ਮਾਰਿਆ ਗਇਆ। ਅਹਮਦ ਸ਼ਾਹ ਨੇ ਮਰਹੱਟਿਆਂ ਦੇ ਲੱਖਾਂ ਰੁਪਏ ਨਕਦ ਤੇ ਲੱਖਾਂ ਰੁਪਏ ਦਾ ਤੋਪਖਾਨਾ ਤੇ ਦੂਜਾ ਸਾਮਾਨ ਲੁੱਟ ਲਇਆ। ਇਸ ਜਿੱਤ ਪਿਛੋਂ ਜਦ ਅਹਮਦ ਸ਼ਾਹ ਅਗਾਂਹ ਵਧਿਆ ਤਾਂ ਹੋਲਕਰ ਮਰਹੱਟੇ ਨੇ ਇਕ ਲੱਖ ਅੱਸੀ ਹਜ਼ਾਰ ਦੀ ਫ਼ੌਜ ਨਾਲ ਉਸ ਦਾ ਟਾਕਰਾ ਕੀਤਾ। ਇਹ ਲੜਾਈ ਹਿੰਦੁਸਤਾਨ ਦੀਆਂ ਲੜਾਈਆਂ ਵਿਚੋਂ ਇਕ ਵੱਡੀ ਤੇ ਪ੍ਰਸਿਧ ਲੜਾਈ ਹੈ; ਜਿਸ ਵਿਚ ਅਹਮਦ ਸ਼ਾਹ ਨੇ ਵਿਜੈ ਪ੍ਰਾਪਤ ਕੀਤੀ ਅਤੇ ਹੋਲਕਰ ਸਾਰਾ ਸਾਮਾਨ ਲੁਟਾ ਕੇ ਭੱਜ ਗਇਆ ਸੀ। ਤੀਜੀ ਵਾਰ ਸ਼ਿਵ ਦੇਵ ਰਾਓ ਮਰਹੱਟਾ ਇਕ ਲੱਖ ਚਾਲੀ ਹਜ਼ਾਰ ਦੀ ਫ਼ੌਜ ਲੈ ਕੇ ਮੈਦਾਨ ਵਿਚ ਆਇਆ। ਅਹਮਦ ਸ਼ਾਹ ਨੇ ਜਮਨਾ ਪਾਰ ਕਰ ਕੇ ਉਸ ਉਤੇ ਹਮਲਾ ਕਰ ਦਿੱਤਾ ਅਤੇ ਅਜੇਹੀ ਤੇਜ਼ੀ ਤੇ ਫੁਰਤੀ ਨਾਲ ਜੰਗ ਕੀਤੀ ਕਿ ਮਰਹੱਟਾ ਫ਼ੌਜ ਨੂੰ ਭੱਜਣ ਬਿਨਾਂ ਹੋਰ ਕੋਈ ਚਾਰਾ ਨ ਦਿਸਿਆ। ਅਫ਼ਗ਼ਾਨਾਂ ਨੇ ਉਨ੍ਹਾਂ ਦਾ ਪਿੱਛਾ ਕਰ ਕੇ ਹਜ਼ਾਰਾਂ ਮਰਹੱਟੇ ਕਤਲ ਕਰ ਦਿੱਤੇ ਤੇ ਉਨ੍ਹਾਂ ਵਿਚੋਂ ਬਾਈ ਹਜ਼ਾਰ ਹਿੰਦੂ ਕੈਦੀ ਬਣਾ ਲਏ। ਇਸ

ਲੜਾਈ ਵਿਚ ਪੰਜਾਹ ਹਜ਼ਾਰ ਕੀਮਤੀ ਘੋੜੇ, ਪੰਜਾਹ ਲੱਖ ਰੁਪਿਆ ਨਕਦ ਤੇ ਲੱਖਾਂ ਰੁਪਿਆ ਦਾ ਜੰਗੀ ਸਾਮਾਨ ਆਦਿ ਅਫ਼ਗਾਨਾਂ ਦੇ ਹੱਥ ਲੱਗਾ। ਅਨੇਕਾਂ ਪ੍ਰਾਪਤ ਕੀਤੀਆਂ ਤੋਪਾਂ ਨਾਕਾਰਾ ਕਰ ਦਿੱਤੀਆਂ ਗਈਆਂ। ਜਦ ਅਹਮਦ ਸ਼ਾਹ ਮਰਹੱਟਿਆਂ ਨਾਲ ਜੰਗ ਦੀ ਨੀਅਤ ਨਾਲ ਪਹਲਾਂ ਸਰਹੰਦ ਪਹੁੰਚਿਆ ਤਾਂ ਇਕ ਅਫ਼ਗਾਨ ਸਰ ਬੁਲੰਦ ਖਾਂ ਨੂੰ ਜਿਹੜਾ ਦਿੱਲੀ ਤੋਂ ਕਾਬਲ ਨੂੰ ਜਾ ਰਹਿਆ ਸੀ, ਨੌਕਰ ਰੱਖ ਕੇ ਸਾਰੇ ਪੰਜਾਬ ਦੀ ਸੂਬੇਦਾਰੀ ਦਾ ਪੱਟਾ ਉਸ ਨੂੰ ਬਖ਼ਸ਼ ਦਿੱਤਾ ਸੀ; ਪਰ ਇਸ ਆਦਮੀ ਕੋਲ ਕੋਈ ਸਾਜ਼-ਸਾਮਾਨ ਨਹੀਂ ਸੀ। ਉਸ ਨੇ ਬਾਦਸ਼ਾਹ ਪਾਸੋਂ ਆਪਣੇ ਸਾਮਾਨ ਆਦਿ ਦੀ ਤਿਆਰੀ ਲਈ ਇਕ ਮਹੀਨੇ ਦੀ ਮੁਹਲਤ ਹਾਸਿਲ ਕੀਤੀ ਅਤੇ ਆਦੀਨਾ ਨਗਰ ਆ ਕੇ ਆਦੀਨਾ ਬੇਗ ਖਾਂ ਦੀ ਕਚਹਰੀ ਦੇ ਅਮੀਰਾਂ ਨੂੰ ਬੇਨਤੀ ਕੀਤੀ ਕਿ ਉਸ ਨੂੰ ਇਕ ਅਜੇਹੇ ਲਾਇਕ ਆਦਮੀ ਦੀ ਲੋੜ ਹੈ, ਜਿਹੜਾ ਉਸ ਦੇ ਲਾਹੌਰ ਪਹੁੰਚਣ ਤਕ ਪੰਜਾਬ ਦੀ ਹਕੂਮਤ ਆਪਣੇ ਅਧੀਨ ਰਖ ਸਕੇ। ਸਭ ਨੇ ਸੂਰਤ ਸਿੰਘ ਦਾ ਨਾਂ ਲਇਆ; ਇਸ ਤੇ ਸਰ ਬੁਲੰਦ ਖਾਂ ਨੇ ਸੂਰਤ ਸਿੰਘ ਨੂੰ ਨੌਕਰ ਰੱਖ ਕੇ ਆਪਣੇ ਵਲੋਂ ਲਾਹੌਰ ਭੇਜਿਆ। ਜਦ ਸੂਰਤ ਸਿੰਘ ਲਾਹੌਰ ਪੁੱਜਾ ਉਸ ਵੇਲੇ ਕਰੀਮਦਾਦ ਖਾਂ ਸੂਬਾ ਲਾਹੌਰ, ਫੌਜਦਾਰ ਖਾਂ, ਫੌਜਦਾਰ ਪਸਰੂਰ, ਆਦਿ ਬਾਦਸ਼ਾਹ ਦੇ ਬੁਲਾਵੇ ਤੇ ਪਾਣੀਪਤ ਚਲੇ ਗਏ। ਉਸ ਸਮੇਂ ਮਾਨੋ ਸੂਰਤ ਸਿੰਘ ਦੇ ਜ਼ਿੰਮੇ ਸਾਰੇ ਪੰਜਾਬ ਦਾ ਰਾਜ-ਪ੍ਰਬੰਧ ਸੀ; ਉਸ ਨੇ ਘਬਰਾ ਕੇ ਹਕੂਮਤ ਛੱਡ ਦਿੱਤੀ ਤੇ ਸਰ ਬੁਲੰਦ ਖਾਂ ਨੂੰ ਲਿਖਿਆ ਕਿ ਉਹ ਲਾਹੌਰ ਕਿਸੇ ਹੋਰ ਹਾਕਿਮ ਨੂੰ ਨਿਯੁਕਤ ਕਰ ਕੇ ਭੇਜੇ ਜਿਸ ਉੱਪਰ ਸਰ ਬੁਲੰਦ ਖਾਂ ਨੇ, ਜਿਹੜਾ ਉਸ ਵੇਲੇ ਜਲੰਧਰ ਦੁਆਬ ਦੇ ਪ੍ਰਬੰਧ ਵਿਚ ਰੁਝਿਆ ਹੋਇਆ ਸੀ, ਅਮੀਰ ਮੁਹੰਮਦ ਖਾਂ ਨੂੰ ਪੰਜ ਸੌ ਸਵਾਰ ਦੇ ਕੇ ਲਾਹੌਰ ਭੇਜਿਆ। ਅਜੇਹੇ ਨਾਜ਼ਕ ਸਮੇਂ ਪੰਜਾਬ ਦੀ ਸਾਰੀ ਫੌਜ ਤੇ ਅਮੀਰ ਬਾਦਸ਼ਾਹ ਦੇ ਨਾਲ ਹੋ ਕੇ ਮਰਹੱਟਿਆਂ ਵਿਰੁੱਧ ਜੰਗ ਵਿਚ ਲੱਗੇ ਹੋਏ ਸਨ। ਸਿੱਖਾਂ ਨੇ ਮੈਦਾਨ ਖਾਲੀ ਵੇਖ ਕੇ ਨਵੀਂ ਆਫ਼ਤ ਖੜੀ ਕਰ ਦਿੱਤੀ। ਪਹਲਾਂ ਜੱਸਾ ਸਿੰਘ ਆਹਲੂਵਾਲੀਆ, ਚੇਤ ਸਿੰਘ ਕਨ੍ਹਈਆ, ਹਰੀ ਸਿੰਘ ਭੰਗੀ, ਲਹਣਾ ਸਿੰਘ ਆਦਿ ਸਿੱਖ ਸਰਦਾਰ ਅੰਮ੍ਰਿਤਸਰ ਵਿਖੇ ਵੈਸਾਖੀ ਦੇ ਇਸ਼ਨਾਨ ਤੇ ਇਕੱਠੇ ਹੋਏ ਅਤੇ ਲਾਹੌਰ ਨੂੰ ਲੁੱਟਣ ਦੀ ਵਿਉਂਤ ਬਣਾਈ ਤੇ ਇਕ ਭਾਰੀ ਦਲ ਬਣਾ ਕੇ ਲਾਹੌਰ ਆ ਗਏ। ਲਾਹੌਰ ਸ਼ਹਰ ਦੀ ਫਸੀਲ ਦੇ ਬਾਹਰ ਜਿੰਨਾ ਵੀ ਸ਼ਹਰ ਆਬਾਦ ਸੀ, ਉਹ ਸਾਰਾ ਲੁੱਟ ਲਇਆ, ਘਰਾਂ ਨੂੰ ਅੱਗ ਲਾ ਦਿੱਤੀ। ਇਸ ਲੁੱਟ-ਮਾਰ ਵਿਚ ਸ਼ਹਰ ਦੇ ਅਣਗਿਣਤ ਲੋਕ ਮਾਰੇ ਗਏ ਤੇ ਲੱਖਾਂ ਰੁਪਿਆਂ ਦਾ ਸਾਮਾਨ ਲੁਟਿਆ ਗਇਆ। ਫੇਰ ਸਿੱਖ ਅੰਦਰਲੇ ਸ਼ਹਰ ਦੀ ਲੁੱਟ-ਮਾਰ ਵਲ ਧਾਏ। ਅਮੀਰ ਮੁਹੰਮਦ ਖਾਂ ਨਾਇਬ ਸੂਬਾ ਨੇ ਸ਼ਹਰ ਦੇ ਦਰਵਾਜ਼ੇ ਬੰਦ ਕਰ ਲਏ। ਸਿੱਖਾਂ ਨੇ ਸ਼ਹਰ ਦਾ ਘੇਰਾ ਪਾ ਲਇਆ ਤੇ ਲੋਕਾਂ ਦਾ ਅੰਦਰ ਬਾਹਰ ਜਾਣਾ ਆਉਣਾ ਬੰਦ ਕਰ ਦਿੱਤਾ ਤੇ ਨਾਇਬ ਸੂਬਾ ਨੂੰ ਅਖਵਾ ਭੇਜਿਆ ਕਿ ਜੇਕਰ ਉਹ ਗੁਰੂ ਕੇ ਸਿੱਖਾਂ ਲਈ ਕੜਾਹ ਪ੍ਰਸ਼ਾਦਿ ਲਈ ਭੇਟਾ ਮੰਨੇ ਤਾਂ ਖਾਲਸਾ ਉਥੋਂ ਚਲਾ ਜਾਵੇਗਾ। ਫ਼ੌਜ ਕੋਲ ਨ ਹੋਣ ਦੇ ਕਾਰਣ ਨਾਇਬ ਸੂਬਾ ਬਹੁਤ ਘਬਰਾਇਆ ਤੇ ਮਜਬੂਰੀ ਹਾਲਤ ਵਿਚ ਕੜਾਹ ਪ੍ਰਸ਼ਾਦਿ ਲਈ ਤੀਹ ਹਜ਼ਾਰ ਰੁਪਿਆ ਦੇ ਕੇ ਸਿੱਖਾਂ ਦਾ ਘੇਰਾ ਚਕਵਾਇਆ। ਜਦ ਸਿੱਖ ਚਲੇ ਗਏ ਤੇ ਬਾਦਸ਼ਾਹ ਮਰਹੱਟਿਆਂ ਤੇ ਵਿਜੈ ਪ੍ਰਾਪਤ ਕਰਨ ਉਪਰੰਤ ਲਾਹੌਰ ਆਇਆ ਤਾਂ ਅਮੀਰ ਮੁਹੰਮਦ ਖਾਂ ਨੂੰ ਸਖ਼ਤ ਤਾੜਨਾ ਕੀਤੀ ਕਿ ਉਸ ਨੇ ਇੰਨਾ

ਰੁਪਿਆ ਮੁਫ਼ਤ ਵਿਚ ਹੀ ਕਿਉਂ ਸਿੱਖਾਂ ਨੂੰ ਦੇ ਦਿੱਤਾ। ਇਥੋਂ ਤਕ ਕਿ ਬਾਦਸ਼ਾਹ ਨੇ ਉਸ ਨੂੰ ਕੈਦ ਕਰ ਦਿੱਤਾ। ਇਹ ਹਾਲ ਵੇਖ ਕੇ ਸ਼ਹਰ ਦੇ ਰਈਸ ਤੇ ਚੌਧਰੀ ਬਾਦਸ਼ਾਹ ਦੀ ਸੇਵਾ ਵਿਚ ਹਾਜ਼ਿਰ ਹੋਏ ਤੇ ਸਿੱਖਾਂ ਦੀ ਲੁੱਟ-ਮਾਰ ਤੇ ਵਧੀਕੀ ਦੱਸ ਕੇ ਬਾਦਸ਼ਾਹ ਪਾਸ ਬੇਨਤੀ ਕੀਤੀ ਕਿ ਅਮੀਰ ਮੁਹੰਮਦ ਖਾਂ ਨੂੰ ਛੱਡ ਦਿੱਤਾ ਜਾਵੇ। ਅਮੀਰ ਮੁਹੰਮਦ ਖਾ ਨੂੰ ਛੱਡ ਦਿੱਤਾ ਗਇਆ। ਇਥੇ ਬਾਦਸ਼ਾਹ ਨੇ ਖ੍ਵਾਜਾ ਅਬੈਦ ਖਾਂ ਨੂੰ ਲਾਹੌਰ ਦਾ ਹਾਕਿਮ, ਸਰ ਬੁਲੰਦ ਖਾਂ ਨੂੰ ਮੁਲਤਾਨ ਦਾ ਹਾਕਿਮ ਅਤੇ ਜ਼ੈਨ ਖਾਂ ਨੂੰ ਸਰਹੰਦ ਦਾ ਹਾਕਿਮ ਮੁਕੱਰਰ ਕੀਤਾ। ਉਹ ਚਾਹੁੰਦਾ ਸੀ ਕਿ ਕੁਝ ਚਿਰ ਹੋਰ ਪੰਜਾਬ ਵਿਚ ਰਹ ਕੇ ਉਹ ਸਿੱਖਾਂ ਦਾ ਨਾਮ-ਨਿਸ਼ਾਨ ਮਿਟਾ ਦੇਵੇ ਪਰ ਇੱਨੇ ਵਿਚ ਉਸ ਨੇ ਕਾਬਲ ਤੋਂ ਆਈ ਘਰੋਗੀ ਜੰਗ ਦੀ ਭਿਆਨਕ ਖ਼ਬਰ ਸੁਣੀ ਤੇ ਝੱਟ ਪਟ ਕਾਬਲ ਨੂੰ ਚਲ ਪਇਆ। ਰਸਤੇ ਵਿਚ ਸਿੱਖਾਂ ਨੇ ਗੁਸਤਾਖ਼ੀ ਵਜੋਂ ਸ਼ਾਹੀ ਲਸ਼ਕਰ ਨਾਲ ਵੀ ਵਧੀਕੀਆਂ ਕੀਤੀਆਂ ਪਰ ਬਾਦਸ਼ਾਹ ਮਜਬੂਰਨ ਉਸੇ ਕ੍ਰੋਧ ਦੀ ਹਾਲਤ ਵਿਚ ਕਾਬਲ ਜਾ ਪਹੁੰਚਿਆ। ਉਥੇ ਪਹੁੰਚ ਕੇ ਉਸ ਨੇ ਇਕ ਸਰਦਾਰ ਨੂਰੁੱਦੀਨ ਖਾਂ ਨੂੰ ਸੱਤ ਹਜ਼ਾਰ ਸਵਾਰ ਦੇ ਕੇ ਪੰਜਾਬ ਲਈ ਨਿਯੁਕਤ ਕੀਤਾ ਤੇ ਹੁਕਮ ਦਿੱਤਾ ਕਿ ਪੰਜਾਬ ਜਾ ਕੇ ਸਿੱਖਾਂ ਨੂੰ ਦਬਾਏ ਤੇ ਸਾਰੇ ਇਲਾਕਿਆਂ ਵਿਚ ਗਸ਼ਤ ਕਰੇ ਤੇ ਜਿਥੇ ਵੀ ਕੋਈ ਸਿੱਖ ਲੱਭੇ ਤਲਵਾਰ ਦੀ ਭੇਟ ਕਰ ਦੇਵੇ। ਜਦੋਂ ਇਹ ਸਰਦਾਰ (ਨੂਰੁੱਦੀਨ ਖਾਂ) ਪੰਜਾਬ ਵਿਚ ਦਾਖ਼ਿਲ ਹੋਇਆ ਤਾਂ ਚੜ੍ਹਤ ਸਿੰਘ ਸੁਕਰਚਕੀਆ ਆਦਿ ਸਰਦਾਰਾਂ ਨੇ ਵੱਡੇ ਲਸ਼ਕਰ ਨਾਲ ਉਸ ਦਾ ਮੁਕਾਬਲਾ ਕੀਤਾ। ਬਹੁਤ ਖ਼ੂਨ ਖ਼ਰਾਬੇ ਪਿਛੋਂ ਨੂਰੁੱਦੀਨ ਖਾਂ ਹਾਰ ਗਇਆ ਅਤੇ ਰਣ-ਭੂਮੀ ਤੋਂ ਨੱਸ ਕੇ ਕਿਲ੍ਹਾ ਸਿਆਲਕੋਟ ਵਿਚ ਜਾ ਵੜਿਆ। ਸਿੱਖਾਂ ਨੇ ਕਿਲ੍ਹੇ ਨੂੰ ਘੇਰੇ ਵਿਚ ਲੈ ਲਇਆ। ਜਦ ਨੂਰੁੱਦੀਨ ਖਾਂ ਨੂੰ ਕਿਲ੍ਹੇ ਅੰਦਰ ਰਸਦ ਨ ਪੁੱਜੀ ਤਾਂ ਘਬਰਾ ਕੇ ਜੰਮੂ ਨੂੰ ਭੱਜ ਗਇਆ ਰਾਜਾ ਜੰਮੂ ਨੇ ਉਸ ਨੂੰ ਆਪਣੇ ਕੋਲ ਸ਼ਰਨ ਦਿੱਤੀ। ਜਦ ਉਹ ਪਹਾੜ ਤੇ ਜਾ ਚੜ੍ਹਿਆ ਤਾਂ ਸਰਦਾਰ ਚੜ੍ਹਤ ਸਿੰਘ ਨੇ ਉਸ ਦੇ ਕੈਦੀ ਸਿਪਾਹੀਆਂ ਤੇ ਅਧਿਕਾਰੀਆਂ ਨੂੰ ਉਸ ਕੋਲ ਜੰਮੂ ਭੇਜ ਦਿੱਤਾ। ਇਸ ਫ਼ਤਹ ਨਾਲ ਸਿੱਖਾਂ ਦੇ ਹੌਸਲੇ ਵੱਧ ਗਏ ਤੇ ਉਹ ਬਰਾਬਰੀ ਦੇ ਦਾਅਵੇਦਾਰ ਹੋ ਗਏ। ਇਸ ਖ਼ਬਰ ਦੇ ਮਿਲਣ ਉੱਪਰ ਖ੍ਵਾਜਾ ਅਬੈਦ ਖਾਂ ਆਪਣੀ ਫ਼ੌਜ ਲੈ ਕੇ ਸਿੱਖਾਂ ਦੇ ਮੁਕਾਬਲੇ ਲਈ ਨਿਕਲਿਆ ਤੇ ਗੁਜਰਾਂਵਾਲਾ ਦੇ ਨੇੜੇ ਉਸ ਦੀ ਸਿੱਖਾਂ ਨਾਲ ਸਖ਼ਤ ਲੜਾਈ ਹੋਈ, ਪਰ ਇਸ ਲੜਾਈ ਵਿਚ ਵੀ ਖ੍ਵਾਜਾ ਅਬੈਦ ਖਾਂ ਨੂੰ ਹਾਰ ਹੋਈ। ਕਾਰਣ ਇਹ ਸੀ, ਕਿ ਖ੍ਵਾਜਾ ਦੀ ਫ਼ੌਜ ਵਿਚ ਵੀ ਕਾਫ਼ੀ ਸਿੱਖ ਨੌਕਰ ਸਨ, ਜਿਨ੍ਹਾਂ ਨੇ ਲੜਾਈ ਦੇ ਵੇਲੇ ਕੋਈ ਵਿਸ਼ੇਸ਼ ਯਤਨ ਨ ਕੀਤੇ ਤੇ ਕੁਝ ਇਕ ਆਪਣੇ ਧਰਮ ਦਾ ਖ਼ਿਆਲ ਕਰ ਕੇ ਸਿੱਖਾਂ ਦੀ ਫ਼ੌਜ ਵਿਚ ਜਾ ਰਲੇ। ਉਸ ਵੇਲੇ ਖ੍ਵਾਜਾ ਬੜੀ ਭੈੜੀ ਤੇ ਚਿੰਤਾਤੁਰ ਦਸ਼ਾ ਵਿਚ ਵਾਪਸ ਲਾਹੌਰ ਆ ਵੜਿਆ। ਜਦ ਸਿੱਖਾਂ ਨੇ ਇਹ ਲੜਾਈ ਵੀ ਜਿੱਤ ਲਈ ਤਾਂ ਇਕ ਇਕ ਸਿੱਖ ਆਪਣੇ ਆਪ ਨੂੰ ਰਣ-ਭੂਮੀ ਦਾ ਰੁਸਤਮ ਸਮਝਣ ਲਗ ਪਇਆ। ਸਭ ਦੀ ਨੀਅਤ ਹੋਈ ਕਿ ਜੰਡਿਆਲੇ ਦੇ ਮਹੰਤ ਤੇ ਗੱਦੀਦਾਰ ਆਕਲ ਦਾਸ ਨੂੰ ਲੁੱਟ ਲਇਆ ਜਾਵੇ ਕਿਉਂ ਜੋ ਉਹ ਬੜਾ ਮਾਲਦਾਰ ਤੇ ਧਨਵਾਨ ਸੀ ਤੇ ਸਿੱਖਾਂ ਦਾ ਉਸ ਨਾਲ ਸਖ਼ਤ ਵੈਰ ਸੀ। ਵਿਸ਼ੇਸ਼ ਕਰ ਕੇ ਇਸ ਲਈ ਵੀ ਕਿ ਮਹੰਤ ਦੀ ਦੋਸਤੀ ਵਧੇਰੇ ਕਰ ਕੇ ਮੁਸਲਮਾਨਾਂ ਨਾਲ ਸੀ ਤੇ ਉਸ ਨੇ ਅਹਮਦ ਸ਼ਾਹ ਨੂੰ ਦਿੱਲੀ ਦੀ ਮੁਹਿੰਮ ਵਿਚ ਇਕ ਭਾਰੀ ਰਕਮ ਸਹਾਇਤਾ ਵਜੋਂ ਉਧਾਰ

ਦਿੱਤੀ ਸੀ। ੧੭੬੩ ਈ. ਦੇ ਆਰੰਭ ਵਿਚ ਸਿੱਖਾਂ ਨੇ ਇਕੱਠਿਆਂ ਹੋ ਕੇ ਜੰਡਿਆਲਾ ਉਤੇ ਚੜ੍ਹਾਈ ਕਰ ਦਿੱਤੀ ਤੇ ਕਸਬੇ ਨੂੰ ਘੇਰ ਲਇਆ। ਇਹ ਕਸਬਾ ਅੰਮ੍ਰਿਤਸਰ ਤੋਂ ਸੱਤ ਕੋਹ ਉਤੇ ਜਲੰਧਰ ਵਲ ਨੂੰ ਹੈ।

ਪਰਸਪਰ ਲੜਾਈ ਸ਼ੁਰੂ ਹੋਈ। ਮਹੰਤ ਆਕਲ ਦਾਸ ਨੇ ਇਕ ਤੇਜ਼ ਊਠਨੀ-ਸਵਾਰ ਨੂੰ ਇਕ ਬੇਨਤੀ-ਪਤ੍ਰ ਦੇ ਕੇ ਕਾਬਲ ਵਲ ਤੋਰਿਆ ਤੇ ਬਾਦਸ਼ਾਹ ਕੋਲੋਂ ਮਦਦ ਮੰਗੀ। ਇਸ ਬਿਨੈ-ਪਤ੍ਰ ਦੇ ਪੁੱਜਣ ਉੱਪਰ ਬਾਦਸ਼ਾਹ ਨੇ ਚਾਲ੍ਹੀ ਹਜ਼ਾਰ ਸਵਾਰਾਂ ਨਾਲ ਪੰਜਾਬ ਉਤੇ ਧਾਵਾ ਬੋਲ ਦਿੱਤਾ। ਬਾਦਸ਼ਾਹ ਦੇ ਪਹੁੰਚਣ ਤੋਂ ਪਹਲਾਂ ਸਿੱਖਾਂ ਨੇ ਜੰਡਿਆਲੇ ਦਾ ਘੇਰਾ ਛੱਡ ਕੇ ਸਤਲੁਜ ਪਾਰ ਸਰਹਦੀ ਇਲਾਕੇ ਵਿਚ ਲੁੱਟ-ਮਾਰ ਸ਼ੁਰੂ ਕਰ ਦਿੱਤੀ ਸੀ ਤੇ ਜ਼ੈਨ ਖਾਂ ਸੂਬਾ ਸਰਹੰਦ ਆਪਣੀ ਫ਼ੌਜ ਲੈ ਕੇ ਉਨ੍ਹਾਂ ਨਾਲ ਲੜ ਰਹਿਆ ਸੀ, ਜਦ ਕਿ ਬਾਦਸ਼ਾਹ ਦਰਿਆ ਜਿਹਲਮ ਪਾਰ ਕਰ ਕੇ ਨੌਂ ਪਹਰਾਂ ਦੇ ਵਿਚ ਉਥੇ ਆ ਪੁੱਜਾ, ਜਿਥੇ ਲੜਾਈ ਹੋ ਰਹੀ ਸੀ। ਸਿੱਖਾਂ ਨੂੰ ਇਸ ਤੋਂ ਪਹਲਾਂ ਬਾਦਸ਼ਾਹ ਦੇ ਆਉਣ ਦੀ ਕੋਈ ਖ਼ਬਰ ਨਹੀਂ ਸੀ। ਜਦ ਉਨ੍ਹਾਂ ਦੁੱਰਾਨੀ ਫ਼ੌਜ ਦੀਆਂ ਟੋਪੀਆਂ ਵੇਖੀਆਂ, ਬੇਕਾਬੂ ਹੋ ਕੇ ਭੱਜ ਉੱਠੇ, ਪਰੰਤੂ ਦੁੱਰਾਨੀ ਬਹਾਦਰ ਸਿਪਾਹੀ ਉਨ੍ਹਾਂ ਨੂੰ ਕਦੋਂ ਭੱਜਣ ਦੇਂਦੇ ਸਨ। ਉਨ੍ਹਾਂ ਚਵ੍ਹਾਂ ਪਾਸਿਓਂ ਸਿੱਖਾਂ ਨੂੰ ਘੇਰ ਲਇਆ ਤੇ ਕਤਲ ਸ਼ੁਰੂ ਕਰ ਦਿੱਤਾ। ਇਸ ਲੜਾਈ ਵਿਚ ਚਵ੍ਹੀ ਹਜ਼ਾਰ ਸਿੱਖ ਕ਼ਤਲ ਹੋਏ ਅਤੇ ਅਣਗਿਣਤ ਹੀ ਫੱਟੜ ਤੇ ਅਧਮੋਏ ਰਣ-ਭੂਮੀ ਵਿਚ ਹੀ ਪਏ ਰਹੇ; ਬਾਕੀ ਸਾਰੇ ਨੱਸ ਗਏ। ਇਹ ਲੜਾਈ ਸਿੱਖਾਂ ਦੀਆਂ ਲੜਾਈਆਂ ਵਿਚ ਸਭ ਤੋਂ ਵਧੇਰੇ ਮਸ਼ਹੂਰ ਹੈ ਤੇ ਸਿੱਖਾਂ ਨੇ ਇਸ ਲੜਾਈ ਦਾ ਨਾਮ ਪੰਜਾਬੀ ਵਿਚ "ਘਲੂਘਾਰਾ" ਅਰਥਾਤ "ਕਤਲਾਮ" ਰਖਿਆ ਹੋਇਆ ਹੈ। ਪਟਿਆਲੇ ਦਾ ਮਾਲਿਕ ਸਰਦਾਰ ਆਲਾ ਸਿੰਘ ਵੀ ਇਸ ਲੜਾਈ ਵਿਚ ਫੜਿਆ ਗਇਆ ਪਰ ਬਾਦਸ਼ਾਹ ਨੇ ਵਜ਼ੀਰ ਦੱਖਣੀ ਦੀ ਸਿਫ਼ਾਰਸ਼ ਉਤੇ ਉਸ ਦਾ ਕਸੂਰ ਮੁਆਫ਼ ਕਰ ਦਿੱਤਾ ਅਤੇ ਸੱਤ ਲੱਖ ਰੁਪਿਆ ਨਕਦ ਲੈ ਕੇ ਉਸ ਨੂੰ 'ਰਾਜਾ' ਦਾ ਖਿਤਾਬ ਦਿਤਾ ਤੇ ਉਸ ਦੇ ਅਧੀਨ ਇਲਾਕੇ ਨੂੰ ਉਸ ਦੇ ਨਾਮ ਬਹਾਲ ਕਰ ਕਰ ਦਿੱਤਾ। ਇਸ ਮੁਹਿਮ ਤੋਂ ਵਿਹਲਿਆਂ ਹੋ ਕੇ ਅਹਮਦ ਸ਼ਾਹ ਲਾਹੌਰ ਆਇਆ ਜਿਥੇ ਉਸ ਨੂੰ ਖ਼ਬਰ ਮਿਲੀ ਕਿ ਜੀਵਨ ਮੱਲ ਖੱਤਰੀ ਸੂਬਾ ਕਸ਼ਮੀਰ ਬਾਗ਼ੀ ਹੋ ਗਇਆ ਹੈ ਤੇ ਉਸ ਨੇ ਜਿੱਨੇ ਵੀ ਅਫ਼ਗਾਨ ਅਹਲਕਾਰ ਸਨ, ਕਸ਼ਮੀਰ ਤੋਂ ਕੱਢ ਦਿੱਤੇ ਹਨ। ਇਹ ਸੁਣ ਕੇ ਬਾਦਸ਼ਾਹ ਬੜਾ ਕ੍ਰੋਧਵਾਨ ਹੋਇਆ ਅਤੇ ਅਮੀਰ ਨੂਰੁੱਦੀਨ ਖਾਂ ਨੂੰ ਬਹੁਤ ਸਾਰੀ ਫ਼ੌਜ ਦੇ ਕੇ ਕਸ਼ਮੀਰ ਨੂੰ ਭੇਜਿਆ। ਉਹ ਬਹਾਦਰ ਅਮੀਰ ਜੰਮੂ ਦੇ ਰਸਤੇ ਕਸ਼ਮੀਰ ਗਇਆ। ਪਹਲਾਂ ਉਸ ਨੇ ਰਾਜਾ ਜੰਮੂ ਨੂੰ ਸੂਚਿਤ ਕੀਤਾ ਤੇ ਉਸ ਦੀ ਮਦਦ ਨਾਲ ਉਹ ਪੀਰ ਪੰਜਾਬ ਦੀ ਘਾਟੀ ਉਤਰ ਗਇਆ। ਲੂਣ-ਹਰਾਮੀ ਜੀਵਨ ਮੱਲ ਮੁਕਾਬਲੇ ਲਈ ਆਇਆ ਪਰ ਥੋੜੀ ਜੇਹੀ ਲੜਾਈ ਪਿਛੋਂ ਹੀ ਉਹ ਫੜਿਆ ਗਇਆ ਤੇ ਉਸ ਨੂੰ ਪੈਰੀ ਜੰਜੀਰਾਂ ਪਾ ਕੇ ਲਾਹੌਰ ਭੇਜ ਦਿੱਤਾ ਗਇਆ। ਜੀਵਨ ਮਲ ਜਦ ਬਾਦਸ਼ਾਹ ਦੇ ਸਾਮ੍ਹਣੇ ਆਇਆ ਤਾਂ ਪਹਲਾਂ ਉਸ ਨੂੰ ਅੰਨ੍ਹਾ ਕੀਤਾ ਗਇਆ। ਤੇ ਥੋੜੇ ਦਿਨਾਂ ਪਿਛੋਂ ਅੰਨ੍ਹੇ ਹੋਣ ਦੀ ਹਾਲਤ ਵਿਚ ਹੀ ਕਤਲ ਕਰ ਦਿੱਤਾ ਗਇਆ। ਕਸ਼ਮੀਰ ਦੀ ਫ਼ਤਹ ਪਿਛੋਂ ਬਾਦਸ਼ਾਹ ਨੇ ਸਰ ਬੁਲੰਦ ਖਾਂ ਨੂੰ ਕੋਹਿਸਤਾਨ ਤੋਂ ਬੁਲਾ ਕੇ ਕਸ਼ਮੀਰ ਦਾ ਸੂਬੇਦਾਰ ਨਿਯੁਕਤ ਕਰ ਦਿੱਤਾ ਅਤੇ ਨੂਰੁਦੀਨ ਖਾਂ ਨੂੰ ਆਪਣੇ ਕੋਲ ਬੁਲਾ ਲਇਆ। ਉਨ੍ਹਾਂ ਦਿਨਾਂ ਵਿਚ ਦੀਵਾਲੀ ਦਾ ਮੇਲਾ ਆ ਗਇਆ ਤੇ ਸਿੱਖ ਅੰਮ੍ਰਿਤਸਰ ਵਿਚ ਜਮ੍ਹਾ

ਹੋਏ। ਜਦ ਬਾਦਸ਼ਾਹ ਨੂੰ ਇਹ ਖ਼ਬਰ ਮਿਲੀ, ਉਹ ਝੱਟ ਪਟ ਫ਼ੌਜ ਲੈ ਕੇ ਅੰਮ੍ਰਿਤਸਰ ਜਾ ਪੁੱਜਾ। ਸਿੱਖਾਂ ਨੂੰ ਜਦ ਉਸ ਦੇ ਆਉਣ ਦੀ ਖ਼ਬਰ ਮਿਲੀ ਤਾਂ ਉਹ ਨੱਸ ਗਏ। ਬਾਦਸ਼ਾਹ ਨੇ ਆਪਣਾ ਗੁੱਸਾ ਹਰਿਮੰਦਰ ਉਤੇ ਕੱਢਿਆ ਤੇ ਹੁਕਮ ਦਿੱਤਾ ਕਿ ਹਰਿਮੰਦਰ ਨੂੰ ਢਾਹ ਦਿੱਤਾ ਜਾਵੇ ਤੇ ਉਸ ਦੀਆਂ ਨੀਂਹਾਂ ਬਾਰੂਦ ਨਾਲ ਉਡਾ ਦਿੱਤੀਆਂ ਜਾਣ ਤੇ ਸਰੋਵਰ ਦੀ ਇਮਾਰਤ ਢਾਹ ਕੇ ਉਸ ਨੂੰ ਮਿੱਟੀ ਨਾਲ ਪੂਰ ਕਰ ਦਿੱਤਾ ਜਾਵੇ। ਇਸ ਹੁਕਮ ਦੀ ਉਸੇ ਵੇਲੇ ਪਾਲਣਾ ਕੀਤੀ ਗਈ ਤੇ ਦੋ ਇਕ ਦਿਨਾਂ ਵਿਚ ਹੀ ਹਰਿਮੰਦਰ ਦੀ ਇਮਾਰਤ ਦਾ ਨਾਮ ਨਿਸ਼ਾਨ ਨ ਰਹਿਆ। ਇਸ ਕੰਮ ਨੂੰ ਭੁਗਤਾ ਕੇ ਬਾਦਸ਼ਾਹ ਕਾਬਲ ਵਲ ਨੂੰ ਟੁਰ ਪਇਆ। ਜਦ ਬਾਦਸ਼ਾਹੀ ਲਸ਼ਕਰ ਦਰਿਆ ਚਨਾਬ ਤਕ ਜਾ ਪੁੱਜਾ, ਤਾਂ ਲੁਟ-ਮਾਰ ਕਰਨ ਵਾਲੇ ਸਿੱਖ ਫੇਰ ਥਾਂ ਥਾਂ ਆ ਧਮਕੇ ਤੇ ਸਾਰਿਆਂ ਨੇ ਮਿਲ ਕੇ ਕਸੂਰ ਨੂੰ ਫ਼ਤਹ ਕਰ ਲਇਆ ਅਤੇ ਸ਼ਹਰ ਨੂੰ ਲੁੱਟ ਕੇ ਬੇਸ਼ੁਮਾਰ ਧਨ-ਦੌਲਤ ਪ੍ਰਾਪਤ ਕੀਤੀ। ਇਸ ਪੁਰ ਸਿੱਖਾਂ ਦੇ ਖ਼ਿਆਲ ਹੋਰ ਉਚੇਰੇ ਹੋ ਗਏ ਤੇ ਉਹ ਰਾਜ ਲੈਣ ਦੇ ਸੁਪਨੇ ਵੇਖਣ ਲੱਗੇ। ਅਖ਼ੀਰ ਪੰਜਾਬ ਦੇ ਸਾਰੇ ਸਿੱਖ ਜਮ੍ਹਾ ਹੋ ਕੇ ਸਰਹੰਦ ਉਤੇ ਚੜ੍ਹ ਆਏ। ਜ਼ੈਨ ਖਾਂ ਸੂਬਾ ਸਰਹੰਦ ਨੇ ਬੜੀ ਦ੍ਰਿੜ੍ਹਤਾ ਨਾਲ ਸਿੱਖਾਂ ਦਾ ਮੁਕਾਬਲਾ ਕੀਤਾ। ਅਖ਼ੀਰ ਐਨ ਲੜਾਈ ਵਿਚ ਜ਼ੈਨ ਖਾਂ ਮਾਰਿਆ ਗਇਆ ਤੇ ਸਿੱਖਾਂ ਨੇ ਸਰਹੰਦ ਨੂੰ ਅਜੇਹਾ ਲੁੱਟਿਆ ਤੇ ਬਰਬਾਦ ਕੀਤਾ ਕਿ ਸਾਰੀ ਪ੍ਰਜਾ ਮੁਥਾਜ ਹੋ ਗਈ। ਸਿੱਖਾਂ ਨੇ ਵੱਡੀਆਂ ਵੱਡੀਆਂ ਆਲੀਸ਼ਾਨ ਇਮਾਰਤਾਂ ਢਾਹ-ਢੇਰੀ ਕਰ ਦਿੱਤੀਆਂ ਤੇ ਛੋਟੇ ਮਕਾਨ ਸਾੜ-ਫੂਕ ਦਿੱਤੇ, ਇਥੋਂ ਤਕ ਕਿ ਇਸ ਘੁੱਗ ਵਸਦੇ ਤੇ ਰੌਣਕ ਭਰੇ ਸ਼ਹਰ ਦਾ ਨਾਮ ਨਿਸ਼ਾਨ ਤਕ ਨਾ ਛਡਿਆ। ਸਿੱਖਾਂ ਨੂੰ ਇਸ ਸ਼ਹਰ ਨਾਲ ਵਿਸ਼ੇਸ਼ ਦੁਸ਼ਮਨੀ ਸੀ, ਕਿਉਂਕਿ ਔਰੰਗਜ਼ੇਬ ਦੇ ਸਮੇਂ ਗੁਰੂ ਗੋਬਿੰਦ ਸਿੰਘ ਜੀ ਦੇ (ਚਾਰੇ) ਸਾਹਬਜ਼ਾਦੇ ਇਸੇ ਸ਼ਹਰ ਵਿਚ ਕਤਲ ਕੀਤੇ ਗਏ ਸਨ। ਸਗੋਂ ਹੁਣ ਤਕ ਵੀ ਸਿੱਖਾਂ ਵਿਚ ਇਹ ਮਰਿਆਦਾ ਤੁਰੀ ਆਉਂਦੀ ਹੈ ਕਿ ਜਿਹੜਾ ਸਿੱਖ ਵੀ ਇਸ ਸ਼ਹਰ ਦੇ ਖੰਡਰਾਂ ਵਿਚੋਂ ਲੰਘਦਾ ਹੈ, ਉਹ ਇਸ ਬਰਬਾਦ ਹੋਏ ਸ਼ਹਰ ਵਿਚੋਂ ਦੋ ਇਟਾਂ ਚੁੱਕ ਕੇ ਦਰਿਆਂ ਵਿਚ ਸੁੱਟ ਆਉਂਦਾ ਹੈ। ਮੁਕਦੀ ਗੱਲ ਸਿੱਖਾਂ ਨੇ ਬੜੀ ਦਲੇਰੀ ਨਾਲ ਇਸ ਮੁਲਕ ਨੂੰ ਫ਼ਤਹ ਕੀਤਾ ਤੇ ਆਪਸ ਵਿਚ ਵੰਡ ਕੇ ਥਾਣੇ ਕਾਇਮ ਕਰ ਲਏ। ਪਟਿਆਲਾ ਦੇ ਮਾਲਿਕ ਆਲਾ ਸਿੰਘ ਨੇ ਖਾਲਸਾ ਜੀ ਨੂੰ ਪੰਝੀ ਹਜ਼ਾਰ ਰੁਪਿਆ ਨਕਦ ਦੇ ਕੇ ਇਸ ਉਜੜੇ ਸ਼ਹਰ ਦੇ ਖੰਡਰ ਖਰੀਦ ਲਏ।

ਖ਼੍ਵਾਜਾ ਅਬੈਦ ਖਾਂ ਦੇ ਪਿਛੋਂ ਬਾਦਸ਼ਾਹ ਵਲੋਂ ਦੀਵਾਨ ਕਾਬਲੀ ਮਲ ਨੂੰ ਲਾਹੌਰ ਦਾ ਹਾਕਿਮ ਥਾਪਿਆ ਗਇਆ। ਪਰੰਤੂ ਉਸ ਦੀ ਹਕੂਮਤ ਸਹਰ ਦੀ ਚਾਰਦੀਵਾਰੀ ਤਕ ਹੀ ਸੀਮਿਤ ਸੀ। ਸ਼ਹਰ ਦੇ ਬਾਹਰ ਸਿੱਖਾਂ ਦਾ ਜ਼ੋਰ ਸੀ। ਤੇ ਅਖ਼ੀਰ ਹਾਲਤ ਇਥੋਂ ਤਕ ਪੁੱਜ ਗਈ ਕਿ ਸਿੱਖਾਂ ਨੇ ਕਾਬਲੀ ਮੱਲ ਨੂੰ ਇਸ ਗੱਲ ਤੇ ਮਜਬੂਰ ਕਰ ਲਇਆ ਕਿ ਜੇਕਰ ਉਹ ਲਾਹੌਰ ਦੇ ਗਊ-ਬਧ ਕਰਨ ਵਾਲੇ ਕਸਾਈਆਂ ਨੂੰ ਕ਼ਤਲ ਕਰ ਦੇਵੇ ਤਾਂ ਵਾਹ ਵਾਹ, ਨਹੀਂ ਤਾਂ ਉਹ ਉਸ ਦੀ ਜਾਨ ਦੇ ਵੈਰੀ ਹੋ ਜਾਣਗੇ ਤੇ ਇਕ ਨਾ ਇਕ ਦਿਨ ਉਸ ਨੂੰ ਕ਼ਤਲ ਕਰ ਦੇਣਗੇ। ਇਸ ਗੱਲ ਤੋਂ ਕਾਬਲੀ ਮੱਲ ਬਹੁਤ ਡਰ ਗਇਆ ਤੇ ਮੌਕਾ ਵੇਖ ਕੇ ਉਸ ਨੇ ਕੁਝ ਦਿਨ ਕਸਾਈਆਂ ਦੇ ਨੱਕ ਕੰਨ ਕੱਟ ਕੇ ਉਨ੍ਹਾਂ ਨੂੰ ਲਾਹੌਰੋਂ ਬਾਹਰ ਕੱਢ ਦਿੱਤਾ।

ਜਦ ਇਹ ਖ਼ਬਰ ਅਖ਼ਬਾਰ ਨਵੀਸ ਦੇ ਰਾਹੀਂ ਬਾਦਸ਼ਾਹ ਨੂੰ ਮਿਲੀ ਤਾਂ ਉਸ ਨੇ ਸੱਤਵੀਂ ਵਾਰ ਕਾਬਲ ਤੋਂ ਫੇਰ ਪੰਜਾਬ ਤੇ ਚੜ੍ਹਾਈ ਕੀਤੀ। ਜਦ ਤਕ ਉਹ ਦਰਿਆ ਚਨਾਬ ਪਾਰ ਨ ਕਰ ਆਇਆ, ਕਿਸੇ ਨੂੰ ਵੀ ਉਸ ਦੇ ਆਉਣ ਦੀ ਖ਼ਬਰ ਨਹੀਂ ਸੀ। ਸਿੱਖਾਂ ਨੂੰ ਜਦ ਉਸ ਦੇ ਆਉਣ ਦੀ ਖ਼ਬਰ ਮਿਲੀ ਤਾਂ ਉਹ ਸਾਰੇ ਆਪਣੇ ਘਰਾਂ ਨੂੰ ਖਾਲੀ ਛੱਡ ਕੇ ਜੰਗਲ ਵਲ ਨੂੰ ਭੱਜ ਗਏ। ਪਹਲੇ ਕੁਝ ਕੁ ਦਿਨ ਬਾਦਸ਼ਾਹ ਲਾਹੌਰ ਵਿਖੇ ਹੀ ਠਹਰਿਆ ਰਹਿਆ ਤੇ ਉਸ ਨੇ ਸਿੱਖਾਂ ਦੀ ਭਾਲ ਵਿਚ ਥਾਂ ਪਰ ਥਾਂ ਆਪਣੀ ਫ਼ੌਜ ਭੇਜੀ ਪਰੰਤੂ ਸਿੱਖਾਂ ਦੀ ਸੂਹ ਕਿਧਰੋਂ ਵੀ ਨ ਮਿਲੀ। ਫੇਰ ਬਾਦਸਾਹ ਲਾਹੌਰੋਂ ਚਲ ਕੇ ਸਤਲੁਜ ਤਕ ਪੁੱਜਾ ਤੇ ਆਮ ਪਿੰਡਾਂ ਵਿਚ ਸਿੱਖਾਂ ਦੇ ਘਰ ਬਾਰ ਢਹ ਢੇਰੀ ਕਰ ਦਿੱਤੇ ਤੇ ਉਨ੍ਹਾਂ ਦੀਆਂ ਪੱਕੀਆਂ ਹੋਈਆਂ ਫ਼ਸਲਾਂ ਵਢਵਾ ਕੇ ਸੜਵਾ ਦਿੱਤੀਆਂ। ਅਜੇਹੇ ਕੰਮ ਬਾਦਸ਼ਾਹ ਪੰਜਾਬ ਵਿਚ ਦੋ ਮਹੀਨੇ ਕਰਦਾ ਰਹਿਆ। ਫੇਰ ਉਹ ਕਾਬਲ ਚਲਾ ਗਇਆ। ਬਾਦਸ਼ਾਹ ਦੀ ਇਹ ਬੜੀ ਤੀਬਰ ਇੱਛਾ ਸੀ, ਕਿ ਕਿਸੇ ਤਰ੍ਹਾਂ ਪੰਜਾਬ ਦਾ ਰਾਜ-ਪ੍ਰਬੰਧ ਠੀਕ ਹੋ ਜਾਵੇ ਪਰੰਤੂ ਇਹ ਕੁਝ ਨ ਹੋ ਸਕਿਆ, ਸਗੋਂ ਦੰਗਾ-ਫ਼ਸਾਦ ਦਿਨ-ਬ-ਦਿਨ ਵਧਦਾ ਗਇਆ ਤੇ ਹਾਲਤ ਭੈੜੀ ਹੁੰਦੀ ਗਈ। ਦਰਿਆ ਰਾਵੀ ਪਾਰ ਕਰ ਕੇ ਬਾਦਸ਼ਾਹ ਆਪਣੇ ਦਰਬਾਰੀ ਜਹਾਨ ਖਾਂ ਨੂੰ ਆਪਣੇ ਦਸ ਹਜ਼ਾਰ ਲਾਲ ਟੋਪੀਆਂ ਵਾਲੇ ਸਿਪਾਹੀ ਦੇ ਕੇ ਹੁਕਮ ਦਿੱਤਾ ਕਿ ਉਹ ਉਸ ਦੇ ਜਾਣ ਪਿਛੋਂ ਪੰਜਾਬ ਦਾ ਪ੍ਰਬੰਧ ਕਰੇ ਤੇ ਜਿਵੇਂ ਹੋ ਸਕੇ ਸਿੱਖਾਂ ਦਾ ਖੁਰਾ ਖੋਜ ਮਿਟਾ ਦੇਵੇ।

ਗੁਜਰਾਤ ਤੇ ਰੁਹਤਾਸ ਇਲਾਕੇ ਦੀ ਫ਼ੌਜਦਾਰੀ ਵੀ ਉਸ ਨੂੰ ਬਖਸ਼ ਦਿੱਤੀ। ਬਾਦਸ਼ਾਹ ਦੇ ਜਾਣ ਪਿੱਛੋਂ ਜਹਾਨ ਖਾਂ ਨੂੰ ਸਿੱਖਾਂ ਦੇ ਮਾਰ ਮੁਕਾਉਣ ਦੀ ਚਿੰਤਾ ਹੋਈ ਤੇ ਉਹ ਸਰਦਾਰ ਚੜ੍ਹਤ ਸਿੰਘ ਸੁਕਰਚੱਕੀਆ ਨੂੰ ਫੜਨ ਦੇ ਇਰਾਦੇ ਨਾਲ ਅਚਾਨਕ ਗੁਜਰਾਂਵਾਲੇ ਜਾ ਧਮਕਿਆ। ਪਰ ਚੜ੍ਹਤ ਸਿੰਘ ਨੂੰ ਜਹਾਨ ਖਾਂ ਦੇ ਪਹੁੰਚਣ ਤੋਂ ਇਕ ਘੰਟਾ ਪਹਲਾਂ ਇਸ ਗੱਲ ਦਾ ਪਤਾ ਲਗ ਗਇਆ ਤੇ ਉਹ ਭੱਜ ਗਇਆ। ਲਾਹੌਰ ਦੇ ਕਸਾਈਆਂ ਦੇ ਨੱਕ ਕੰਨ ਕੱਟਣ ਕਾਰਣ ਬਾਦਸ਼ਾਹ ਕਾਬਲੀ ਮੱਲ ਤੇ ਸਖ਼ਤ ਗੁੱਸੇ ਸੀ, ਇਸ ਲਈ ਉਸ ਨੇ ਕਾਬਲ ਪਹੁੰਚ ਕੇ ਦਾਵਰ ਖਾਂ ਨੂੰ ਲਾਹੌਰ ਦਾ ਸੂਬਾ ਨਿਯੁਕਤ ਕਰ ਕੇ ਭੇਜਿਆ ਤੇ ਕਾਬਲੀ ਮੱਲ ਨੂੰ ਹੁਕਮ ਦਿੱਤਾ ਕਿ ਉਹ ਦਾਵਰ ਖਾਂ ਦਾ ਨਾਇਬ ਹੋ ਕੇ ਕੰਮ ਕਰੇ। ਇਹ ਗੱਲ ਕਾਬਲੀ ਖਾਂ ਨੂੰ ਔਖੀ ਲੱਗੀ ਤੇ ਉਸ ਨੇ ਥੋੜੇ ਦਿਨਾਂ ਪਿਛੋਂ ਬਾਦਸ਼ਾਹ ਦੇ ਹੁਕਮ ਦੇ ਖ਼ਿਲਾਫ਼ ਦਾਵਰ ਖਾਂ ਨੂੰ ਕੈਦ ਕਰ ਲਇਆ ਤੇ ਆਪ ਆਪਣੇ ਅਧਿਕਾਰ ਨਾਲ ਰਾਜ ਕਰਨ ਲੱਗਾ। ਉਨ੍ਹਾਂ ਦਿਨ੍ਹਾਂ ਵਿਚ ਫਸਾਦੀ ਸਿੱਖਾਂ ਨੇ ਕਸੂਰ ਵਿਖੇ ਕੋਟ ਮੁਹਈਉੱਦੀਨ ਖਾਂ ਦਾ ਘੇਰਾ ਘਤਿਆ ਹੋਇਆ ਸੀ। ਕਾਬਲੀ ਮੱਲ ਨੇ ਸਿੱਖਾਂ ਦੀ ਖ਼ੈਰ ਖਵਾਹੀ ਵਜੋਂ ਉਨ੍ਹਾਂ ਨੂੰ ਅਖਵਾ ਭੇਜਿਆ ਕਿ "ਤੁਹਾਡਾ ਜਾਨੀ ਦੁਸ਼ਮਨ ਜਹਾਨ ਖਾਂ ਰੁਹਤਾਸ ਵਿਚ ਮੌਜੂਦ ਹੈ ਤੇ ਉਹ ਤੁਹਾਨੂੰ ਮਾਰ ਮੁਕਾਉਣ ਦੇ ਢੰਗ ਢੋਣ ਦੀਆਂ ਸਖ਼ਤ ਤਦਬੀਰਾਂ ਕਰ ਰਹਿਆ ਹੈ; ਇਸ ਲਈ ਤੁਹਾਨੂੰ ਚਾਹੀਦਾ ਹੈ ਕਿ ਉਸ ਦੇ ਹਮਲਾ ਕਰਨ ਤੋਂ ਪਹਲਾਂ ਹੀ ਤੁਸੀਂ ਉਸ ਦਾ ਪ੍ਰਬੰਧ ਕਰ ਲਵੋ ਤੇ ਉਸ ਨੂੰ ਬੇਖ਼ਬਰੇ ਹੀ ਜਾ ਕੇ ਮਾਰ ਲਵੋ ਤੇ ਜਦ ਉਹ ਮਾਰਿਆ ਜਾਵੇਗਾ ਤਾਂ ਤੁਹਾਡਾ ਪੰਜਾਬ ਵਿਚ ਕੋਈ ਦੁਸ਼ਮਨ ਨਹੀਂ ਰਹੇਗਾ। ਫੇਰ ਤੁਸੀਂ ਜੋ ਮਰਜ਼ੀ ਜੇ ਕਰਨਾ"। ਜਦ ਇਹ ਸ਼ੁਭ-ਇੱਛਾ ਵਾਲਾ ਸੁਨੇਹਾ ਸਿੱਖਾਂ ਨੂੰ ਮਿਲਿਆ ਤਾਂ ਸਾਰੇ ਇਸ ਗੱਲ

ਲਈ ਤਿਆਰ ਹੋ ਗਏ ਕਿ ਪਹਲਾਂ ਜਹਾਨ ਖਾਂ ਨਾਲ ਦੋ ਦੋ ਹੱਥ ਕਰ ਲਏ ਜਾਣ। ਇਸ ਲਈ ਸਾਰੇ ਕੋਟ ਮਹੱਈਉੱਦੀਨ ਖਾਂ ਦਾ ਘੇਰਾ ਛੱਡ ਕੇ ਰੁਹਤਾਸ ਵਲ ਨੂੰ ਚਲ ਪਏ। ਜਹਾਨ ਖਾਂ ਉਸ ਵੇਲੇ ਸਿਆਲਕੋਟ ਦੇ ਇਲਾਕੇ ਵਿਚ ਸੀ। ਇਹ ਵੀ ਉਥੇ ਜਾ ਪਹੁੰਚੇ ਤੇ ਆਪਸ ਵਿਚ ਸਖ਼ਤ ਲੜਾਈ ਹੋਈ। ਅਖ਼ੀਰ ਜਹਾਨ ਖਾਂ ਨੇ ਹਾਰ ਖਾਧੀ ਤੇ ਖਸਤਾ ਹਾਲਤ ਵਿਚ ਰੁਹਤਾਸ ਕਿਲ੍ਹੇ ਵਿਚ ਜਾ ਵੜਿਆ ਤੇ ਪਤ੍ਰ ਰਾਹੀਂ ਸਾਰਾ ਹਾਲ ਕਾਬਲ ਲਿਖ ਭੇਜਿਆ। ਇਹ ਖ਼ਬਰ ਸੁਣ ਕੇ ਬਾਦਸ਼ਾਹ ਫੇਰ ਪੰਜਾਬ ਨੂੰ ਧਾਇਆ। ਜਦ ਲਾਹੌਰ ਪੁੱਜਾ ਤਾਂ ਕਾਬਲੀ ਮੱਲ ਨੂੰ ਕੈਦ ਵਿਚ ਸੁੱਟ ਦਿੱਤਾ ਤੇ ਉਸ ਦਾ ਮਾਲ-ਅਸਬਾਬ ਲੁੱਟ ਲਇਆ। ਕਾਬਲੀ ਮੱਲ ਨੇ ਲਾਹੌਰ ਦੀ ਪ੍ਰਜਾ ਨੂੰ ਬਹੁਤ ਖ਼ੁਸ਼ ਰਖਿਆ ਹੋਇਆ ਸੀ, ਇਸ ਲਈ ਉਸ ਦੇ ਕੈਦ ਹੋਣ ਉੱਪਰ ਲੋਕ ਬਹੁਤ ਉਦਾਸ ਹੋਏ ਅਤੇ ਹਰ ਕੌਮ ਦੇ ਚੌਧਰੀ ਤੇ ਅਧਿਕਾਰੀ (ਮੁਕੱਦਮ) ਇਕੱਠੇ ਹੋ ਕੇ ਬਾਦਸ਼ਾਹ ਦੀ ਸੇਵਾ ਵਿਚ ਗਏ ਤੇ ਬੜੀ ਨਿਮ੍ਰਤਾ ਨਾਲ ਕਾਬਲੀ ਮੱਲ ਦੀ ਰਿਹਾਈ ਬਾਰੇ ਅਰਜ਼ ਕੀਤੀ। ਬਾਦਸ਼ਾਹ ਨੇ ਲੋਕਾਂ ਦੀ ਬੇਨਤੀ ਪ੍ਰਵਾਨ ਕਰ ਲਈ ਤੇ ਉਸ ਦਾ ਦੋਸ਼ ਮੁਆਫ਼ ਕਰ ਕੇ ਉਸ ਨੂੰ ਪਹਲਾਂ ਵਾਂਗ ਲਾਹੌਰ ਦਾ ਹਾਕਿਮ ਬਣਾ ਦਿੱਤਾ। ਇਸ ਵਾਰ ਵੀ ਬਾਦਸ਼ਾਹ ਨੇ ਪਿੰਡ ਪਿੰਡ ਸਿੱਖਾਂ ਦੀ ਭਾਲ ਕਰਵਾਈ ਤੇ ਸ਼ਹਰ ਸ਼ਹਰ ਉਨ੍ਹਾਂ ਨੂੰ ਢੂੰਡਿਆ, ਪਰੰਤੂ ਸਿੱਖ ਸਾਂਦਲ ਬਾਰ ਆਦਿ ਅਜੇਹੇ ਥਾਵਾਂ ਵਿਚ ਜਾ ਵੜੇ ਸਨ, ਕਿ ਕਿਸੇ ਨੂੰ ਵੀ ਉਨ੍ਹਾਂ ਦਾ ਥਹੁ ਪਤਾ ਨਹੀਂ ਲਗ ਸਕਦਾ ਸੀ। ਇਥੋਂ ਸ਼ਹਜ਼ਾਦਾ ਤੈਮੂਰ ਦੇ ਵਰਗ਼ਲਾਉਣ ਉੱਪਰ ਬਾਰਾਂ ਹਜ਼ਾਰ ਦਾ ਇਕ ਫ਼ੌਜੀ ਦਸਤਾ ਬਾਦਸ਼ਾਹ ਤੋਂ ਬਾਗ਼ੀ ਹੋ ਕੇ ਉਸ ਦੀ ਆਗਿਆ ਬਿਨਾਂ ਕਾਬਲ ਨੂੰ ਚਲਾ ਗਇਆ। ਇਸ ਗੱਲ ਤੇ ਬਾਦਸ਼ਾਹ ਬੜਾ ਹੈਰਾਨ ਤੇ ਗੁੱਸੇ ਹੋਇਆ ਤੇ ਉਸੇ ਕ੍ਰੋਧ ਭਰੀ ਹਾਲਤ ਵਿਚ ਲਾਹੌਰੋਂ ਮੁਲਤਾਨ ਨੂੰ ਟੁਰ ਪਇਆ। ਮੁਲਤਾਨ ਪੁੱਜ ਕੇ ਅਲੀ ਮੁਹੰਮਦ ਖਾਂ, ਨਾਜ਼ਮ ਮੁਲਤਾਨ ਨੂੰ ਫੜ ਕੇ ਕੈਦ ਕਰ ਦਿੱਤਾ ਤੇ ਕੁਝ ਦਿਨਾਂ ਪਿਛੋਂ ਉਸ ਦਾ ਢਿੱਡ ਪਾੜ ਦਿੱਤਾ ਕਿਉਂਕਿ ਅਲੀ ਮੁਹੰਮਦ ਖਾਂ ਸ਼ਹਜ਼ਾਦਾ ਤੈਮੂਰ ਦਾ ਮਿਤ੍ਰ ਸੀ ਤੇ ਸ਼ਹਜ਼ਾਦਾ ਇਸੇ ਦੇ ਕਹਿਣ ਉੱਪਰ ਆਪਣੇ ਪਿਤਾ ਤੋਂ ਆਕੀ ਹੋਇਆ ਸੀ। ਉਸ ਪਿੱਛੋਂ ਬਾਦਸ਼ਾਹ ਨੇ ਆਪਣੇ ਇਕ ਖਾਸ ਪਠਾਣ ਅਮੀਰ ਸ਼ੁਜਾਅ ਖਾਂ ਨੂੰ ਮੁਲਤਾਨ ਦਾ ਹਾਕਿਮ ਬਣਾ ਦਿੱਤਾ। ਇਸ ਪ੍ਰਬੰਧ ਪਿੱਛੋਂ ਬਾਦਸ਼ਾਹ ਫੇਰ ਲਾਹੌਰ ਆਇਆ ਤੇ ਜੰਮੂ ਦੇ ਰਸਤੇ ਕਾਬਲ ਨੂੰ ਚਲਾ ਗਇਆ। ਉਸ ਸਮੇਂ ਕਾਬਲੀ ਮੱਲ ਸੂਬਾ ਲਾਹੌਰ, ਜਿਹੜਾ ਬਾਦਸ਼ਾਹ ਨੂੰ ਵਿਦਾ ਕਰਨ ਲਈ ਜੰਮੂ ਤਕ ਨਾਲ ਗਇਆ ਸੀ, ਪਰਤ ਕੇ ਲਾਹੌਰ ਨ ਆ ਸਕਿਆ, ਕਿਉਂਕਿ ਬਾਦਸ਼ਾਹ ਦੇ ਪੰਜਾਬੋਂ ਨਿਕਲਣ ਦੇ ਨਾਲ ਹੀ ਹਜ਼ਾਰਾਂ ਸਿੱਖ ਖੁੰਬਾਂ ਵਾਂਗ ਉੱਠ ਖਲੋਤੇ ਸਨ ਤੇ ਕਾਬਲੀ ਮੱਲ ਲਈ ਉਨ੍ਹਾਂ ਦੇ ਡਰ ਹੱਥੋਂ ਲਾਹੌਰ ਵਾਪਸ ਆਉਣਾ ਮੁਸ਼ਕਿਲ ਹੋ ਗਇਆ ਸੀ। ਉਸ ਦੇ ਪਿੱਛੋਂ ਸਰਦਾਰ ਗੁਜਰ ਸਿੰਘ, ਲਹਣਾ ਸਿੰਘ ਤੇ ਸੋਭਾ ਸਿੰਘ ਨੇ ਮਿਲ ਕੇ ਲਾਹੌਰ ਉਤੇ ਧਾਵਾ ਕਰ ਦਿੱਤਾ ਤੇ ਕਬਜ਼ਾ ਕਰ ਲਇਆ। ਪਹਲਾਂ ਉਨ੍ਹਾਂ ਲਾਹੌਰ ਨੂੰ ਖੂਬ ਲੁੱਟਿਆ ਪਰ ਅਖ਼ੀਰ ਉਨ੍ਹਾਂ ਤਿੰਨਾਂ ਸਰਦਾਰਾਂ ਨੇ ਲਾਹੌਰ ਦੇ ਮਹੱਲੇ ਵੰਡ ਲਏ ਤੇ ਆਪਣੇ ਆਪਣੇ ਅਧਿਕਾਰ ਨਾਲ ਰਾਜ ਕਰਨ ਲੱਗੇ। ਕਾਬਲੀ ਮੱਲ ਦਾ ਜਿੰਨਾ ਵੀ ਮਾਲ-ਅਸਬਾਬ ਤੇ

ਧਨ ਦੌਲਤ ਲਾਹੌਰ ਵਿਚ ਸੀ, ਉਹ ਤਿੰਨਾਂ ਸਰਦਾਰਾਂ ਨੇ ਜ਼ਬਤ ਕਰ ਕੇ ਆਪਸ ਵਿਚ ਵੰਡ ਲਈ ਤੇ ਉਸ ਦੇ ਟੱਬਰ ਆਦਿ ਨੂੰ ਕੈਦ ਕਰ ਲਇਆ। ਜਦ ਕਾਬਲੀ ਮੱਲ ਨੂੰ ਇਹ ਖ਼ਬਰ ਮਿਲੀ ਤਾਂ ਬਹੁਤ ਘਬਰਾਇਆ ਤੇ ਆਪਣਾ ਵਕੀਲ ਤਿੰਨਾਂ ਸਰਦਾਰਾਂ ਪਾਸ ਭੇਜ ਕੇ ਬੇਨਤੀ ਕੀਤੀ ਕਿ ਉਸ ਦੇ ਟੱਬਰ ਦੇ ਜੀਆਂ ਨੂੰ ਛੱਡ ਦਿੱਤਾ ਜਾਵੇ, ਜਿਸ ਉੱਪਰ ਪੁੰਜੀ ਹਜ਼ਾਰ ਰੁਪਏ ਦੀ ਭੇਟਾ ਲੈ ਕੇ ਉਨ੍ਹਾਂ ਨੂੰ ਛੱਡ ਦਿੱਤਾ ਗਇਆ ਤੇ ਉਹ ਜੰਮੂ ਚਲੇ ਗਏ। ਕਾਬਲੀ ਮੱਲ ਨੇ ਆਪਣੇ ਹਾਲਾਤ ਬਾਰੇ ਕਾਬਲ ਵਿਖੇ ਬਾਦਸ਼ਾਹ ਦੀ ਸੇਵਾ ਵਿਚ ਬੇਨਤੀ ਪਤ੍ਰ ਭੇਜਿਆ ਤਾਂ ਬਾਦਸ਼ਾਹ ਨੇ ਫੇਰ ਪੰਜਾਬ ਆਉਣ ਦਾ ਇਰਾਦਾ ਕੀਤਾ। ਜਦ ਉਹ ਰੁਹਤਾਜ ਪੁੱਜਾ ਤਾਂ ਸਰ ਅਫ਼ਰਾਜ਼ ਖਾਂ ਸੂਬਾ ਕਸ਼ਮੀਰ ਸੇਵਾ ਵਿਚ ਹਾਜ਼ਿਰ ਹੋਇਆ। ਬਾਦਸ਼ਾਹ ਨੇ ਉਸ ਨੂੰ ਰੁਹਤਾਸ ਦਾ ਫ਼ੌਜਦਾਰ ਮੁਕੱਰਰ ਕੀਤਾ ਤੇ ਉਥੋਂ ਹੀ ਘਰੋਗੀ ਫ਼ਸਾਦ ਦੀ ਖ਼ਬਰ ਮਿਲਣ ਉੱਪਰ ਕਾਬਲ ਨੂੰ ਪਰਤ ਗਇਆ। ਚਾਰ ਮਹੀਨਿਆਂ ਪਿੱਛੋਂ ਫੇਰ ਉਲਟੇ ਪੈਰੀਂ ਪੰਜਾਬ ਆਇਆ। ਜਦ ਲਾਹੌਰ ਦੇ ਨੇੜੇ ਪੁੱਜਾ ਤਾਂ ਲਾਹੌਰ ਦੇ ਤਿੰਨੇ ਹਾਕਿਮ ਰਾਜਪਾਟ ਛੱਡ ਕੇ ਨੱਸ ਗਏ। ਬਾਦਸ਼ਾਹ ਹੱਦੋਂ ਵੱਧ ਗੁੱਸੇ ਦੀ ਹਾਲਤ ਵਿਚ ਸੀ ਤੇ ਚਾਹੁੰਦਾ ਸੀ, ਕਿ ਜੇ ਕਿਧਰੇ ਸਿੱਖ ਮਿਲ ਜਾਣ ਤਾਂ ਉਨ੍ਹਾਂ ਦਾ ਨਾਮ ਨਿਸ਼ਾਨ ਦੁਨੀਆ ਤੋਂ ਮਿਟਾ ਦਿਆਂ—ਪਰ ਸਿੱਖ ਕਦੋਂ ਉਸ ਦੇ ਹੱਥ ਆਉਂਦੇ ਸਨ ? ਬਾਦਸ਼ਾਹੀ ਲਸ਼ਕਰ ਨੇ ਸਾਰੀ ਦੁਨੀਆ ਛਾਣ ਮਾਰੀ ਪਰ ਕਿਸੇ ਸਿੱਖ ਦੀ ਸ਼ਕਲ ਤਕ ਨਜ਼ਰੀਂ ਨ ਪਈ। ਅਖ਼ੀਰ ਮੌਲਵੀ ਅਬੈਦੁੱਲਾ ਨੂੰ ਲਾਹੌਰ ਦੀ ਹਕੂਮਤ ਬਖ਼ਸ਼ ਕੇ ਆਪ ਸਰਹੰਦ ਤਕ ਗਇਆ। ਸਰਹੰਦ ਨੂੰ ਉਜੜਿਆ ਵੇਖ ਕੇ ਬਹਤ ਚਿੰਤਾਤੁਰ ਹੋਇਆ। ਉਥੇ ਹੀ ਆਲਾ ਸਿੰਘ ਪਟਿਆਲੇ ਦਾ ਪੁੱਤਰ ਅਮਰ ਸਿੰਘ ਉਸ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਆਪਣੇ ਪਿਤਾ ਦੇ ਸੁਰਗਵਾਸ ਹੋਣ ਦੀ ਖ਼ਬਰ ਬਾਦਸ਼ਾਹ ਨੂੰ ਦਿੱਤੀ ਤੇ ਇੱਛਾ ਪ੍ਰਗਟ ਕੀਤੀ ਕਿ ਬਾਦਸ਼ਾਹ ਪ੍ਰਿਤਪਾਲਣਾ ਵਜੋਂ ਉਸ ਨੂੰ ਭੇਟਾ ਲੈ ਕੇ ਰਾਜਾ ਦਾ ਖ਼ਿਤਾਬ ਬਖ਼ਸ਼ ਦੇਵੇ। ਬਾਦਸ਼ਾਹ ਨੇ ਤਿੰਨ ਲੱਖ ਰੁਪਿਆ ਨਕਦ ਵਸੂਲ ਕਰਨ ਉਪਰੰਤ ਉਸ ਨੂੰ ਪਟਿਆਲੇ ਦਾ ਮਹਾਰਾਜਾ ਰਾਜਗਾਨ ਮਹਿੰਦਰ ਬਹਾਦਰ ਦਾ ਖ਼ਿਤਾਬ ਦਿੱਤਾ ਤੇ ਪਟਿਆਲਾ ਰਾਜ ਦੀ ਗੱਦੀ ਉਸ ਦੇ ਹੱਕ ਵਿਚ ਮੁਆਫ਼ ਤੇ ਵਾਗੁਜ਼ਾਰ ਰਹੀ। ਉਥੋਂ ਵਾਪਸ ਆ ਕੇ ਬਾਦਸ਼ਾਹ ਨੇ ਕੁਝ ਦਿਨ ਲਾਹੌਰ ਕਿਆਮ ਕੀਤਾ। ਫੇਰ ਕੂਚ ਕਰਦਾ ਹੋਇਆ ਕਾਬਲ ਨੂੰ ਚਲਾ ਗਇਆ। ਇਹ ਉਸ ਦਾ ਪੰਜਾਬ ਵਲ ਅੰਤਿਮ ਵਾਰ ਦਾ ਆਉਣਾ ਸੀ। ਉਸ ਦੇ ਜਾਣ ਪਿੱਛੋਂ ਤਿੰਨੇ ਸਰਦਾਰ ਹਾਕਿਮ ਲਾਹੌਰ ਫੇਰ ਆ ਧਮਕੇ। ਲਾਹੌਰ ਦੇ ਹਾਕਿਮਾਂ ਮੌਲਵੀ ਅਬੈਦੁੱਲਾ ਖਾਂ ਤੇ ਦਾਊਦ ਖਾਂ ਨੇ ਉਨ੍ਹਾਂ ਨੂੰ ਸ਼ਹਰ ਵਿਚ ਦਾਖ਼ਿਲ ਨਾ ਹੋਣ ਦਿੱਤਾ ਤੇ ਇਕ ਮਹੀਨੇ ਤਕ ਸ਼ਹਰ ਦੇ ਦਰਵਾਜ਼ੇ ਬੰਦ ਰੱਖੇ। ਇਸ ਕਾਰਣ ਪ੍ਰਜਾ ਬਹੁਤ ਤੰਗ ਹੋ ਗਈ ਤੇ ਸ਼ਹਰ ਵਾਲਿਆਂ ਦਾ ਨੱਕ ਵਿਚ ਦਮ ਹੋਣ ਲੱਗਾ। ਤੰਗ ਆ ਕੇ ਸ਼ਹਰ ਵਾਲਿਆਂ ਇਕ ਪਾਸਿਉਂ ਸ਼ਹਰ ਦਾ ਦਰਵਾਜ਼ਾ ਖੋਲ੍ਹ ਦਿੱਤਾ ਤੇ ਤਿੰਨੇ ਸਰਦਾਰ ਸ਼ਹਰ ਵਿਚ ਦਾਖ਼ਿਲ ਹੋ ਗਏ। ਮੌਲਵੀ ਅਬੈਦੁੱਲਾ ਖ਼ਾਸ ਲਾਹੌਰ ਦਾ ਹੀ ਰਹਣ ਵਾਲਾ ਸੀ ਤੇ ਬੜਾ ਸਿਆਣਾ ਤੇ ਵਿਦਵਾਨ ਸੀ। ਸਿੱਖਾਂ ਨੇ ਉਸ ਨੂੰ ਵਤਨੀ ਹੋਣ ਦੇ ਨਾਤੇ ਤੇ ਉਸ ਦੀ ਵਿਦਵਤਾ ਦੇ ਕਾਰਣ ਕੁਝ ਨ ਕਹਿਆ ਪਰ ਦਾਊਦ

ਖਾਂ ਨੂੰ ਕਿਲ੍ਹੇ ਦੇ ਤਹਖ਼ਾਨੇ ਵਿਚ ਕੈਦ ਕਰ ਦਿੱਤਾ। ਦੋ ਮਹੀਨੇ ਪਿੱਛੋਂ ਮੌਲਵੀ ਅਬੈਦੁੱਲਾ ਦੀ ਸਿਫ਼ਾਰਸ਼ ਤੇ ਉਸ ਨੂੰ ਵੀ ਛੱਡ ਦਿੱਤਾ। ਉਸ ਦਿਨ ਪਿਛੋਂ ਅਫ਼ਗਾਨੀ ਫ਼ੌਜ ਦੀ ਆਵਾ-ਜਾਈ ਅਹਮਦਸ਼ਾਹ ਦੇ ਜਿਉਂਦਿਆਂ ਤਕ ਪੰਜਾਬ ਵਿਚ ਬੰਦ ਰਹੀ ਤੇ ਸਿੱਖ ਸ਼ਹਰ ਸ਼ਹਰ ਤੇ ਕਸਬੇ ਕਸਬੇ ਦੇ ਸੁਤੰਤ੍ਰ ਹਾਕਿਮ ਹੋ ਗਏ। ਇਸ ਲਈ ਇਹ ਯੋਗ ਪ੍ਰਤੀਤ ਹੁੰਦਾ ਹੈ ਕਿ ਸਿੱਖਾਂ ਦੇ ਹਰ ਖ਼ਾਨਦਾਨ ਦਾ ਹਾਲ, ਜਿਸ ਨੂੰ ਉਹ "ਮਿਸਲ" ਕਹਿੰਦੇ ਸਨ, ਵਿਸਤਾਰ ਤੇ ਵੇਰਵੇ ਸਹਿਤ ਦਿੱਤਾ ਜਾਵੇ।



# ਭਾਗ ਦੂਜਾ

## ਸਿੱਖਾਂ ਦੀਆਂ ਬਾਰਾਂ ਮਿਸਲਾਂ ਦਾ ਹਾਲ

(ਜਿਹੜੀਆਂ ਚੁਗਤਿਆਂ ਦੇ ਰਾਜ ਪੱਤਣ ਪਿੱਛੋਂ ਥਾਂ ਥਾਂ ਹਾਕਿਮ ਬਣ ਕੇ ਰਾਜ ਕਰਨ ਲੱਗੀਆਂ)

**ਸੱਚੀ** ਬਿਰਤੀ ਵਾਲੇ ਕਥਾਕਾਰ ਤੇ ਸੱਚੀ ਸੱਚੀ ਸੂਚਨਾ ਦੇਣ ਵਾਲੇ ਇਸ ਵਚਿਤ੍ਰ ਕਹਾਣੀ ਤੇ ਅਜੀਬ ਕਥਾ ਦੀ ਵਿਆਖਿਆ ਇਸ ਪ੍ਰਕਾਰ ਕਰਦੇ ਹਨ : ਕਿ ਜਦ ਦਿੱਲੀ ਵਿਚ ਚੁਗਤਿਆਂ ਦੀ ਬਾਦਸ਼ਾਹੀ ਤੇ ਮੁਗ਼ਲਾਂ ਦੀ ਹਕੂਮਤ ਅਸਲੋਂ ਕਮਜ਼ੋਰ ਹੋ ਗਈ ਅਤੇ ਨਾਦਰ ਸ਼ਾਹ ਦੀਆਂ ਮੁਹਿੰਮਾਂ ਤੇ ਅਹਮਦਸ਼ਾਹ ਦੁੱਰਾਨੀ ਦਿਆਂ ਹਮਲਿਆਂ ਨੇ ਇਸ ਤਖ਼ਤ ਨੂੰ ਡਾਵਾਂ-ਡੋਲ ਤੇ ਉਥਲ-ਪਥਲ ਕਰ ਦਿੱਤਾ ਤਾਂ ਉਸ ਸਮੇਂ ਸਰਹੰਦ ਤੋਂ ਲੈ ਕੇ ਦਿੱਲੀ ਤਕ ਦਾ ਪੰਜਾਬ ਦਾ ਇਲਾਕਾ ਦਿੱਲੀ ਦੀ ਹਕੂਮਤ ਹੇਠੋਂ ਨਿਕਲ ਗਇਆ ਅਤੇ ਮੀਰ ਮੁਈਨੁਲ-ਮੁਲਕ, ਜਿਹੜਾ ਮੀਰ ਮੰਨੂ ਕਰਕੇ ਮਸ਼ਹੂਰ ਸੀ, ਤੇ ਨਵਾਬ ਜ਼ਕਰੀਆ ਖਾਂ ਬਹਾਦਰ ਸੂਬੇਦਾਰ ਲਾਹੌਰ ਕਦੀ ਕਾਬਲ ਦੇ ਬਾਦਸ਼ਾਹ ਦੇ ਅਧੀਨ ਹੋ ਕੇ ਤੇ ਕਦੀ ਸੁਤੰਤ੍ਰ ਹੋ ਕੇ ਰਾਜ ਕਰਦੇ ਸਨ। ਪਰ ਉਨ੍ਹਾਂ ਦਾ ਇਹ ਰਾਜ-ਪ੍ਰਬੰਧ ਨਾਮ ਮਾਤ੍ਰ ਹੀ ਸੀ, ਕਿਉਂਕਿ ਸਿੱਖਾਂ ਨੇ ਥਾਂ ਪਰ ਥਾਂ ਲੁੱਟ-ਮਾਰ ਦਾ ਬਾਜ਼ਾਰ ਗਰਮ ਕੀਤਾ ਹੋਇਆ ਸੀ ਤੇ ਇਲਾਕਿਆਂ ਦੇ ਇਲਾਕੇ ਉਨ੍ਹਾਂ ਦੀ ਲੁੱਟ-ਮਾਰ ਕਾਰਣ ਬਰਬਾਦ ਹੋ ਕੇ ਉੱਜੜ ਚੁੱਕੇ ਸਨ ਤੇ ਅਨੇਕਾਂ ਕਸਬੇ ਤੇ ਸ਼ਹਰ ਉਨ੍ਹਾਂ ਲੁੱਟ-ਪੁਟ ਲਏ ਸਨ ਤੇ ਭਾਵੇਂ ਸਿੱਖਾਂ ਨੂੰ ਦਬਾਉਣ ਲਈ ਅਹਮਦਸ਼ਾਹ ਦੁੱਰਾਨੀ ਸੱਤ ਵਾਰ ਕਾਬਲੋਂ ਪੰਜਾਬ ਆਇਆ ਤੇ ਕਈ ਵਾਰ ਜੰਗ ਯੁੱਧ ਵੀ ਕੀਤੇ ਤੇ ਉਸ ਦੀ ਮ੍ਰਿਤੂ ਪਿੱਛੋਂ ਸ਼ਾਹ ਜ਼ਮਾਨ ਬਾਦਸ਼ਾਹ ਨੇ ਵੀ ਦੋ ਵਾਰ ਪੰਜਾਬ ਆਉਣ ਦਾ ਕਸ਼ਟ ਕੀਤਾ, ਪਰ ਯੋਗ ਪ੍ਰਬੰਧ ਨ ਹੋ ਸਕਿਆ। ਇਸ ਲਈ ਮਜਬੂਰ ਹੋ ਕੇ ਕਾਬਲ ਦੇ ਬਾਦਸ਼ਾਹਾਂ ਨੂੰ ਵੀ ਪੰਜਾਬ ਦੀ ਹਕੂਮਤ ਤੋਂ ਹੱਥ ਧੋਣੇ ਪਏ ਤੇ ਇਹ ਦੇਸ਼ ਨਖਸਮਾਂ ਹੋ ਕੇ ਰਹ ਗਇਆ। ਉਸ ਵੇਲੇ ਸਿੱਖਾਂ ਦੀ ਚੜ੍ਹ ਮੱਚੀ ਤੇ ਉਨ੍ਹਾਂ ਨੇ ਇਹ ਇਲਾਕਾ, ਜਿੰਨਾ ਕਿਸੇ ਦੇ ਹੱਥ ਲੱਗਾ, ਦਬਾ ਲਇਆ ਤੇ ਰਾਜ ਕਰਨ ਲੱਗੇ। ਉਸ ਸਮੇਂ ਉਂਜ ਤਾਂ ਭਾਵੇਂ ਛੋਟੇ ਛੋਟੇ ਹਾਕਿਮ ਪਿੰਡ ਪਿੰਡ ਸਨ, ਪਰੰਤੂ ਬਾਰਾਂ ਜਥੇ ਵੱਡੇ ਵੱਡੇ ਸਨ, ਜਿਨ੍ਹਾਂ ਨੂੰ ਬਾਰਾਂ ਮਿਸਲਾਂ ਕਹੰਦੇ ਸਨ ਤੇ ਜਿਨ੍ਹਾਂ ਦਾ ਹਾਲ ਇਸ ਇਤਿਹਾਸ ਵਿਚ ਵਿਸਤਾਰ ਤੇ ਵੇਰਵੇ ਸਾਹਿਤ ਦਿੱਤਾ ਜਾਂਦਾ ਹੈ।

### ਪਹਲੀ ਮਿਸਲ ਭੰਗੀਆਂ ਦੀ

ਇਹ ਮਿਸਲ ਸਿੱਖਾਂ ਦੀਆਂ ਬਾਰਾਂ ਮਿਸਲਾਂ ਵਿਚੋਂ ਪ੍ਰਸਿੱਧ ਤੇ ਨਾਂ ਥਾਂ ਵਾਲੀ ਸੀ। ਇਸ ਖ਼ਾਨਦਾਨ ਦੇ ਲੋਕ ਸ਼ਹਰ ਅੰਮ੍ਰਿਤਸਰ, ਗੁਜਰਾਤ, ਚਨਿਓਟ ਤੇ ਲਾਹੌਰ ਸ਼ਹਰ

ਦੇ ਤੀਜੇ ਹਿੱਸੇ ਦੇ ਮਾਲਿਕ ਤੇ ਪੱਕੇ ਹਾਕਿਮ ਸਨ। ਇਹ ਪਹਲੀ ਮਿਸਲ ਸੀ, ਜਿਹੜੀ ਸਾਰੇ ਸਿੱਖਾਂ ਵਿਚੋਂ ਲੁੱਟ-ਮਾਰ ਤੇ ਬਰਬਾਦੀ ਲਈ ਮਸ਼ਹੂਰ ਸੀ ਤੇ ਹਕੂਮਤ ਦਾ ਸਿਲਸਿਲਾ ਵੀ ਸਭ ਤੋਂ ਪਹਲਾਂ ਇਸੇ ਖ਼ਾਨਦਾਨ ਨੇ ਸਥਾਪਿਤ ਕੀਤਾ। ਇਸ ਮਿਸਲ ਵਿਚ ਬਾਰਾਂ ਹਜ਼ਾਰ ਸਵਾਰ ਯੋਧੇ ਸਨ। ਇਸ ਮਿਸਲ ਦਾ ਆਦਿ ਮੂਲ ਇਤਿਹਾਸਾਂ ਵਿਚ ਇਉਂ ਦਿੱਤਾ ਹੋਇਆ ਹੈ : ਕਿ ਇਸ ਮਿਸਲ ਦਾ ਪਹਲਾ ਮੋਢੀ ਛੱਜਾ ਸਿੰਘ ਸੀ, ਜਿਹੜਾ ਅੰਮ੍ਰਿਤਸਰ ਦੇ ਲਾਗਲੇ ਪਿੰਡ ਬਿਜਵਾੜ ਦਾ ਸੀ। ਉਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਹੱਥੋਂ ਪਾਹੁਲ ਲਈ ਸੀ ਤੇ ਸਿੰਘ ਸਜਿਆ ਸੀ। ਇਹ ਸਰਦਾਰ ਸੁੱਖਾ ਭਾਵ ਭੰਗ ਬਹੁਤ ਪੀਂਦਾ ਸੀ, ਇਸ ਲਈ ਇਸ ਨੂੰ 'ਭੰਗੀ' ਕਹਿੰਦੇ ਸਨ। ਉਸ ਤੋਂ ਅਗਾਂਹ ਭੀਮਾ ਸਿੰਘ ਤੇ ਨੱਥਾ ਸਿੰਘ ਨੇ ਪਾਹੁਲ ਲਈ ਤੇ ਸਿੰਘ ਸਜੇ। ਤਿੰਨਾਂ ਦਾ ਇਕ ਜਥਾ ਬਣ ਗਇਆ ਤੇ ਆਪਸ ਵਿਚ ਪੱਕੀ ਦੋਸਤੀ ਹੋ ਗਈ। ਪਿੱਛੋਂ ਮੀਹਾਂ ਸਿੰਘ, ਜਗਤ ਸਿੰਘ ਤੇ ਗੁਲਾਬ ਸਿੰਘ, ਜਿਹੜੇ ਪਿੰਡ ਧੋਸਾ ਦੇ ਸਨ, ਜੋ ਅੰਮ੍ਰਿਤਸਰੋਂ ਪੂਰਬ-ਉੱਤਰੀ ਗੁੱਠ ਵਿਚ ਛੇ ਮੀਲ ਤੇ ਹੈ ਅਤੇ ਅੰਮ੍ਰਿਤਸਰ ਦੇ ਨੇੜੇ ਦੇ ਪਿੰਡ ਝੱਬਾਲ ਦਾ ਕਰੋੜ ਸਿੰਘ, ਪਿੰਡ ਔਰਾਂ-ਵਾਲਾ ਦਾ ਜ਼ੱਟ ਸੰਧੂ ਗੁਰਬਖ਼ਸ਼ ਸਿੰਘ, ਤੇ ਜੈ ਸਿੰਘ ਵਾਲਾ ਦਾ ਅਮਰ ਸਿੰਘ ਗੰਗੋੜਾ ਅਤੇ ਸਾਵਨ ਸਿੰਘ ਰੰਧਾਵਾ ਉਨ੍ਹਾਂ ਦੇ ਜਥੇ ਵਿਚ ਸ਼ਾਮਿਲ ਹੋ ਗਏ ਤੇ ਸਾਰਿਆਂ ਨੇ ਛੱਜਾ ਸਿੰਘ ਪਾਸੋਂ ਪਾਹੁਲ ਲਈ। ਫੇਰ ਇਹ ਇਕ ਵਿਸ਼ੇਸ਼ ਜਥਾ ਬਣ ਗਇਆ ਅਤੇ ਗੁਰੂ ਗੋਬਿੰਦ ਸਿੰਘ ਦੇ ਇਸ ਬਚਨ ਅਨੁਸਾਰ ਕਿ 'ਇਕ ਦਿਨ ਖਾਲਸਾ ਰਾਜ ਕਰੇਗਾ', ਜਥੇ ਨੇ ਚਾਹਿਆ ਕਿ ਹੱਥ ਪੈਰ ਮਾਰ ਕੇ ਸ਼ਕਤੀ ਪੈਦਾ ਕਰ ਲਵੇ ਤੇ ਚੁਗਤਿਆਂ ਦੀ ਹਕੂਮਤ ਨੂੰ ਜਿਹੜੀ ਅਸਲੋਂ ਮਿਟਦੀ ਜਾ ਰਹੀ ਸੀ, ਆਪਣੇ ਕਬਜ਼ੇ ਵਿਚ ਕਰ ਲਵੇ ਤੇ ਗੁਰੂ ਦਾ ਹੋਕਾ ਸਾਰੇ ਮੁਲਕ ਵਿਚ ਦੇ ਦੇਵੇ। ਇਸ ਖ਼ਿਆਲ ਨਾਲ ਇਸ ਜਥੇ ਦੇ ਸਰਦਾਰਾਂ ਨੇ ਲੁੱਟ-ਮਾਰ ਕਰਨੀ ਸ਼ੁਰੂ ਕੀਤੀ ਤੇ ਡਾਕੇ ਮਾਰਨ ਲੱਗੇ। ਉਹ ਰਾਤ ਨੂੰ ਜਥਾ ਬਣਾ ਕੇ ਦੂਰ ਦੂਰ ਦੀਆਂ ਬਸਤੀਆਂ ਉੱਪਰ ਜਾ ਟੁੱਟਦੇ ਤੇ ਲੁੱਟ-ਮਾਰ ਕਰ ਕੇ ਆ ਜਾਂਦੇ। ਉਨ੍ਹਾਂ ਨੇ ਬਹੁਤ ਸਾਰੇ ਪਿੰਡ ਲੁੱਟ ਕੇ ਬਰਬਾਦ ਕਰ ਦਿੱਤੇ। ਪ੍ਰਜਾ ਦੀ ਸੁਨਣ ਵਾਲਾ ਕੋਈ ਨਹੀਂ ਸੀ। ਕੁਝ ਸਾਲਾਂ ਪਿੱਛੋਂ ਇਸ ਮਿਸਲ ਦਾ ਵੱਡਾ ਅਧਿਕਾਰੀ ਤੇ ਸੈਨਾਪਤੀ ਛੱਜਾ ਸਿੰਘ ਸੁਰਗਵਾਸ ਹੋ ਗਇਆ ਉਸ ਦੀ ਮ੍ਰਿਤੂ ਪਿੱਛੋਂ ਭੀਮਾ ਸਿੰਘ ਇਸ ਮਿਸਲ ਦਾ ਮਾਲਿਕ ਤੇ ਜਥੇਦਾਰ ਬਣਿਆ। ਉਸ ਦੀ ਕੋਈ ਔਲਾਦ ਨਹੀਂ ਸੀ, ਇਸ ਲਈ ਉਸ ਨੇ ਤੇਜੋਰ ਦੇ ਹਰੀ ਸਿੰਘ ਨੂੰ ਗੋਦ ਲੈ ਲਇਆ। ਹਰੀ ਸਿੰਘ ਛੋਟੀ ਉਮਰ ਤੋਂ ਹੀ ਉਸ ਦੇ ਨਾਲ ਰਹਣ ਲੱਗਾ ਤੇ ਪਾਹੁਲ ਲੈ ਕੇ ਸਿੰਘ ਸਜ ਗਇਆ ਅਤੇ ਉਸ ਦੇ ਸੇਵਕਾਂ ਵਿਚ ਸ਼ਾਮਿਲ ਹੋ ਗਇਆ। ਇਹ ਬਾਲਕ ਬੜਾ ਸੁੰਦਰ ਸੀ, ਤੇ ਭੀਮਾ ਸਿੰਘ ਨੇ ਉਸ ਨੂੰ ਪਾਲਿਆ ਪੋਸਿਆ ਤੇ ਆਪਣਾ ਪੁੱਤਰ ਬਣਾ ਕੇ ਸਾਰੀ ਜਾਇਦਾਦ ਦਾ ਮਾਲਿਕ ਬਣਾ ਦਿੱਤਾ। ਜਦ ਭੀਮਾ ਸਿੰਘ ਕਾਲਵਸ ਹੋਇਆ ਤਾਂ ਹਰੀ ਸਿੰਘ ਉਸ ਦੀ ਥਾਂ ਮਿਸਲ ਦਾ ਜਥੇਦਾਰ ਥਾਪਿਆ ਗਇਆ। ਹਰੀ ਸਿੰਘ ਬੜਾ ਚਾਤੁਰ, ਸ਼ਕਤੀਸ਼ਾਲੀ ਤੇ ਸਿਤਾਰੇ ਵਾਲਾ ਜੀਅ ਸੀ। ਉਸ ਤੋਂ ਪਹਲਾਂ ਇਸ ਮਿਸਲ ਦੇ ਲੋਕ ਰਾਤ ਨੂੰ ਹੀ ਲੁੱਟ-ਮਾਰ ਕਰਦੇ ਸਨ, ਪਰ ਉਸ ਨੇ ਦਿਨ ਦੀਵੀਂ ਲੁੱਟ-ਮਾਰ ਸ਼ੁਰੂ ਕਰ ਦਿੱਤੀ ਤੇ ਉਹ ਆਪਣੇ ਜਥੇ ਨੂੰ ਲੈ ਕੇ ਸੌ ਸੌ ਕੋਹ ਤਕ ਧਾਵਾ ਕਰਦਾ ਤੇ ਮੁਲਕਾਂ ਨੂੰ ਲੁੱਟ ਲਿਆਉਂਦਾ ਸੀ।

ਉਸ ਨੇ ਚੰਗੇ ਚੰਗੇ ਜਵਾਨ ਸਿੱਖ ਨੌਕਰ ਰੱਖੇ ਤੇ ਸਵਾਰਾਂ ਲਈ ਸੁੰਦਰ ਤੇ ਕੀਮਤੀ ਘੋੜਿਆਂ ਦਾ ਪ੍ਰਬੰਧ ਕੀਤਾ। ਉਸ ਨੇ ਆਪਣੀ ਮਿਸਲ ਨੂੰ ਇੰਨਾ ਉੱਨਤ ਤੇ ਪ੍ਰਸਿੱਧ ਕੀਤਾ ਕਿ ਸਾਰੇ ਬਾਰੀ ਦੁਆਬ ਵਿਚ ਉਸ ਦੇ ਨਾਲ ਦਾ ਸ਼ਕਤੀਸ਼ਾਲੀ ਤੇ ਲੁੱਟ-ਮਾਰ ਕਰਨ ਵਾਲਾ ਹੋਰ ਕੋਈ ਨਹੀਂ ਸੀ। ਨ ਹੀ ਮਾਲ-ਦੌਲਤ ਵਿਚ ਕੋਈ ਉਸ ਦੀ ਬਰਾਬਰੀ ਕਰ ਸਕਦਾ ਸੀ। ਇਸ ਦੀ ਔਲਾਦ ਵੀ ਹੋਈ। ਤੰਜੋਰ ਪਿੰਡ ਦੇ ਚੌਧਰੀ ਮੱਲਾ ਦੀ ਧੀ ਦੀ ਕੁੱਖ ਵਿਚੋਂ ਗੰਡਾ ਸਿੰਘ ਤੇ ਚੰਦਾ ਸਿੰਘ ਦੋ ਪੁੱਤਰ ਉਸ ਦੇ ਘਰ ਹੋਏ ਤੇ ਦੂਜੀ ਇਸਤ੍ਰੀ ਦੀ ਕੁਖੋਂ ਤਿੰਨ ਪੁੱਤਰ ਚੜ੍ਹਤ ਸਿੰਘ, ਦੀਵਾਨ ਸਿੰਘ ਤੇ ਦੇਸੂ ਸਿੰਘ ਪੈਦਾ ਹੋਏ। ਇਹ ਪੰਜੇ ਪੁੱਤਰ ਹੁਸ਼ਿਆਰ ਤੇ ਕੰਮ-ਕਾਰ ਵਿਚ ਨਿਪੁੰਨ ਸਨ, ਪਰ ਜਦੋਂ ਹਰੀ ਸਿੰਘ ਕਾਲਵਸ ਹੋਇਆ ਤਾਂ ਇਨ੍ਹਾਂ ਪੰਜਾਂ ਵਿਚੋਂ ਕਿਸੇ ਨੂੰ ਵੀ ਸਰਦਾਰੀ ਪ੍ਰਾਪਤ ਨ ਹੋਈ ਸਗੋਂ ਮੀਹਾਂ ਸਿੰਘ ਮਿਸਲ ਦਾ ਜੱਥੇਦਾਰ ਬਣਿਆ ਤੇ ਹਰੀ ਸਿੰਘ ਦੇ ਪੰਜੇ ਪੁੱਤਰ ਉਸ ਦੇ ਅਧੀਨ ਘੋੜ-ਚੜ੍ਹੇ ਸਥਾਪਿਤ ਹੋਏ। ਜਦ ਮੀਹਾਂ ਸਿੰਘ ਸੁਰਗਵਾਸ ਹੋਇਆ ਤਾਂ ਗੁਲਾਬ ਸਿੰਘ ਨੇ ਸਰਦਾਰ ਤੇ ਜਥੇਦਾਰ ਬਣਨਾ ਚਾਹਿਆ ਪਰੰਤੂ ਚੰਦਾ ਸਿੰਘ ਤੇ ਗੰਡਾ ਸਿੰਘ ਆਪਣੀ ਸਿਆਣਪ, ਸੂਰਮਤਾਈ ਤੇ ਇਕਬਾਲਮੰਦੀ ਕਾਰਣ ਸਰਦਾਰ ਬਣੇ ਤੇ ਮਿਸਲ ਦੇ ਸਾਰੇ ਸਿੱਖ ਉਨ੍ਹਾਂ ਦੋਹਾਂ ਦੇ ਅਧੀਨ ਹੋ ਗਏ। ਚੰਦਾ ਸਿੰਘ ਨੇ ਬਾਰਾਂ ਹਜ਼ਾਰ ਸਵਾਰਾਂ ਨਾਲ ਜੰਮੂ ਉਤੇ ਹਮਲਾ ਕੀਤਾ। ਜੰਮੂ ਦਾ ਰਾਜਾ ਰਣਜੀਤ ਦੇਵ ਉਸ ਦੇ ਮੁਕਾਬਲੇ ਤੇ ਰਣ ਵਿਚ ਉਤਰਿਆ ਤੇ ਆਪਸ ਵਿਚ ਘਮਸਾਨ ਦੀ ਜੰਗ ਹੋਈ। ਇਸ ਲੜਾਈ ਵਿਚ ਚੰਦਾ ਸਿੰਘ ਮਾਰਿਆ ਗਇਆ। ਉਸ ਦੀ ਕੋਈ ਔਲਾਦ ਨ ਰਹੀ ਤੇ ਗੰਡਾ ਸਿੰਘ ਪਠਾਣਕੋਟ ਦੀ ਲੜਾਈ ਵਿਚ ਹਕੀਕਤ ਸਿੰਘ ਕਨ੍ਹੱਈਆ ਦੇ ਹੱਥੋਂ ਮਾਰਿਆ ਗਇਆ। ਗੰਡਾ ਸਿੰਘ ਦੇ ਮਾਰੇ ਜਾਣ ਪਿੱਛੋਂ ਭਾਵੇਂ ਗੁਲਾਬ ਸਿੰਘ ਉਸ ਦਾ ਪੁੱਤਰ ਤੇ ਵਾਰਿਸ ਮੌਜੂਦ ਸੀ; ਪਰ ਨਾਬਾਲਿਗ ਹੋਣ ਕਾਰਣ ਉਹ ਸਰਦਾਰ ਨ ਬਣ ਸਕਿਆ ਤੇ ਗੰਡਾ ਸਿੰਘ ਦਾ ਛੋਟਾ ਭਰਾ ਦੇਸੂ ਸਿੰਘ ਮਿਸਲ ਦਾ ਸਰਦਾਰ ਨਿਯਤ ਹੋਇਆ। ਦੇਸੂ ਸਿੰਘ ਦੀ ਮ੍ਰਿਤੂ ਪਿੱਛੋਂ ਗੰਡਾ ਸਿੰਘ ਦਾ ਪੁੱਤਰ ਗੁਲਾਬ ਸਿੰਘ ਮਿਸਲ ਦਾ ਸਰਦਾਰ ਬਣਿਆ। ਉਸ ਦੇ ਸਮੇਂ ਮਹਾਰਜਾ ਰਣਜੀਤ ਸਿੰਘ ਨੇ ਲਾਹੌਰ ਲੈ ਲਇਆ ਜਿਸ ਕਾਰਣ ਗੁਲਾਬ ਸਿੰਘ ਨੂੰ ਬੜੀ ਈਰਖਾ ਹੋਈ ਤੇ ਉਸ ਨੇ ਚਾਹਿਆ ਕਿ ਦੂਜੀਆਂ ਮਿਸਲਾਂ ਦੇ ਨਾਲ ਰਲ ਕੇ ਰਣਜੀਤ ਸਿੰਘ ਤੇ ਹਮਲਾ ਕਰੇ ਤੇ ਉਸ ਨੂੰ ਲਾਹੌਰ ਤੋਂ ਕੱਢ ਕੇ ਆਪ ਲਾਹੌਰ ਤੇ ਕਬਜ਼ਾ ਕਰ ਲਵੇ। ਇਸ ਨੀਅਤ ਨਾਲ ਉਹ ਵੱਡਾ ਜਥਾ ਤਿਆਰ ਕਰ ਕੇ ਲਾਹੌਰ ਨੂੰ ਚੜ੍ਹਿਆ। ਜਦ ਉਸ ਦੀ ਫੌਜ ਪਿੰਡ ਭਸੀਨ ਦੇ ਮੈਦਾਨ ਵਿਚ ਆ ਕੇ ਉਤਰੀ ਤਾਂ ਮਹਾਰਾਜਾ ਰਣਜੀਤ ਸਿੰਘ ਵੀ ਆਪਣੀ ਫ਼ੌਜ ਲੈ ਕੇ ਉਸ ਦੇ ਮੁਕਾਬਲੇ ਲਈ ਲਾਹੌਰੋਂ ਨਿਕਲਿਆ ਤੇ ਆਪਸ ਵਿਚ ਮਾਮੂਲੀ ਜੇਹੀ ਟੱਕਰ ਹੋਈ। ਹਾਲੀ ਮੁਕਾਬਲਾ ਹੋਣ ਹੀ ਵਾਲਾ ਸੀ, ਕਿ ਇਕ ਰਾਤ ਗੁਲਾਬ ਸਿੰਘ ਨੇ ਬਹੁਤ ਸ਼ਰਾਬ ਪੀ ਲਈ ਤੇ ਅਜੇਹਾ ਮਸਤ ਹੋਇਆ ਕਿ ਉਸ ਫੇਰ ਅੱਖ ਨ ਖੋਲ੍ਹੀ। ਉਸ ਦੇ ਮਰਨ ਪਿੱਛੋਂ ਉਸ ਦੀ ਫ਼ੌਜ ਖਿੰਡ-ਪੁੰਡ ਗਈ। ਉਸ ਪਿੱਛੋਂ ਉਸ ਦਾ ਪੁੱਤਰ ਗੁਰਦਿੱਤਾ ਸਿੰਘ ਗੱਦੀ ਤੇ ਬੈਠਾ। ਉਸ ਨੇ ਫੇਰ ਸਿੱਖਾਂ ਨੂੰ ਇਕੱਠਾ ਕਰ ਕੇ ਰਣਜੀਤ ਸਿੰਘ ਤੇ ਚੜ੍ਹਾਈ ਕਰਨੀ ਚਾਹੀ ਪਰ ਰਣਜੀਤ ਸਿੰਘ ਨੂੰ ਇਸ ਗੱਲ ਦਾ ਪਤਾ ਚਲ ਗਇਆ ਤੇ ਉਸ ਨੇ ਆਪਣੀ ਫ਼ੌਜ ਅੰਮ੍ਰਿਤਸਰ ਲੈ ਜਾ ਕੇ

ਗੁਰਦਿੱਤ ਸਿੰਘ ਨੂੰ ਉਥੋਂ ਕੱਢ ਦਿੱਤਾ ਤੇ ਸ਼ਹਰ ਤੇ ਕਬਜ਼ਾ ਕਰ ਲਇਆ ਅਤੇ ਥੋੜੇ ਪਿੰਡ ਗੁਜ਼ਾਰੇ ਵਜੋਂ ਉਸ ਨੂੰ ਦੇ ਦਿੱਤੇ। ਉਹ ਵੀ ਕੁਝ ਮਹੀਨਿਆਂ ਪਿੱਛੋਂ ਜ਼ਬਤ ਕਰ ਲਏ। ਗੁਰਦਿੱਤ ਸਿੰਘ ਦੇ ਮਰਨ ਪਿੱਛੋਂ ਉਸ ਦੇ ਦੋ ਪੁਤੱਰ ਗੰਡਾ ਸਿੰਘ ਤੇ ਮੂਲ ਸਿੰਘ ਬਾਕੀ ਰਹ ਗਏ। ਉਹ ਗੁਮਨਾਮੀ ਤੇ ਭੈੜੇ ਹਾਲ ਵਿਚ ਰਹੇ। ਫੇਰ ਉਸ ਖ਼ਾਨਦਾਨ ਵਿਚ ਕੋਈ ਅਜੇਹਾ ਆਦਮੀ ਪੈਦਾ ਨ ਹੋਇਆ ਜਿਹੜਾ ਵਰਣਨ ਯੋਗ ਹੋਵੇ ਤੇ ਇਸ ਤਰ੍ਹਾਂ ਇਹ ਖ਼ਾਨਦਾਨ ਮਿਟ ਗਇਆ। ਕਰਮ ਸਿੰਘ ਦਾ ਪੁੱਤਰ ਜੱਸਾ ਸਿੰਘ ਭੰਗੀ ਇਸੇ ਖ਼ਾਨਦਾਨ ਦਾ ਸਰਦਾਰ ਸੀ, ਜਿਸ ਦਾ ਚਨਿਓਟ ਉਤੇ ਕਬਜ਼ਾ ਸੀ। ਉਸ ਨੂੰ ਵੀ ਮਹਾਰਾਜਾ ਰਣਜੀਤ ਸਿੰਘ ਨੇ ਉਥੋਂ ਬੇਦਖ਼ਲ ਕਰ ਦਿੱਤਾ। ਇਸੇ ਤਰ੍ਹਾਂ ਸਾਹਿਬ ਸਿੰਘ ਭੰਗੀ ਸਰਦਾਰ ਨੂੰ ਵੀ, ਜਿਹੜਾ ਗੁਜਰਾਤ ਦਾ ਮਾਲਿਕ ਸੀ ਤੇ ਚੰਗਾ ਚੋਖ਼ਾ ਇਲਾਕਾ ਉਸ ਦੇ ਅਧੀਨ ਸੀ, ਰਣਜੀਤ ਸਿੰਘ ਨੇ ਅਧੀਨ ਕਰ ਕੇ ਖ਼ਤਮ ਕਰ ਦਿੱਤਾ ਜਿਵੇਂ :

ਕਿੱਨੇ ਹੀ ਦੌਲਤਮੰਦ ਇਸ ਦੁਨੀਆ ਵਿਚ ਆਏ ਤੇ ਟੁਰ ਗਏ ;
ਕਿੱਨੇ ਹੀ ਫੁੱਲ ਇਸ ਬਾਗ਼ ਵਿਚ ਖਿੜੇ ਖਿੜਾਏ ਤੇ ਟੁਰ ਗਏ ;
ਬਾਦਸ਼ਾਹ ਤੇ ਸਰਦਾਰ ਜ਼ਮਾਨੇ ਦੇ ਆਏ ਤੇ ਟੁਰ ਗਏ ;
ਸਾਰੇ ਅਖ਼ੀਰ ਧਰਤ ਹੇਠ ਮੂੰਹ ਛੁਪਾ ਕੇ ਟੁਰ ਗਏ ॥

## ਦੂਜੀ ਮਿਸਲ ਰਾਮਗੜ੍ਹੀਆਂ ਦੀ

ਇਸ ਮਿਸਲ ਦੇ ਅਧੀਨ ਤਿੰਨ ਹਜ਼ਾਰ ਸਵਾਰ ਸਨ ਜਿਹੜੇ ਸੂਰਮਤਾਈ, ਲੁਟ-ਮਾਰ, ਤਬਾਹੀ-ਬਰਬਾਦੀ ਤੇ ਖ਼ੂਨ-ਖ਼ਰਾਬੇ ਲਈ ਬੜੇ ਮਸ਼ਹੂਰ ਸਨ। ਇਸ ਮਿਸਲ ਦਾ ਬਾਨੀ ਤੇ ਮੋਢੀ ਭਗਵਾਨਾ ਗਿਆਨੀ ਦਾ ਪੁੱਤਰ ਜੱਸਾ ਸਿੰਘ ਸੀ, ਜਿਹੜਾ ਪਿੰਡ ਇਚੋਗਿਲ ਜ਼ਿਲ੍ਹਾ ਲਾਹੌਰ ਦਾ ਵਸਨੀਕ ਸੀ। ਇਹ ਪਿੰਡ ਲਾਹੌਰ ਤੋਂ ਪੂਰਬ ਦੀ ਦਿਸ਼ਾ ਵਲ ਦਸ ਕੋਹ ਤੇ ਹੈ। ਪਹਲੀ ਉਮਰ ਵਿਚ ਜੱਸਾ ਸਿੰਘ ਵੀ ਆਪਣੇ ਪਿਤਾ ਵਾਂਗ ਗਿਆਨੀਆਂ ਦੀ ਸ਼੍ਰੇਣੀ ਵਿਚ ਰਹ ਕੇ ਪਿਉ ਦਾਦੇ ਦਾ ਕਸਬ ਹੀ ਕਰਦਾ ਸੀ। ਜਦ ਇਸ ਕੰਮ ਵਿਚ ਉਸ ਦਾ ਗੁਜ਼ਾਰਾ ਨ ਹੋ ਸਕਿਆ ਤਾਂ ਉਸ ਨੇ ਵੀ ਸਿੱਖ ਬਣ ਕੇ ਤੇ ਲੁੱਟ-ਮਾਰ ਲਈ ਕਮਰਕਸਾ ਕਰ ਕੇ ਅਮੀਰ ਬਣਨਾ ਚਾਹਿਆ। ਇਸ ਨੀਅਤ ਨਾਲ ਉਸ ਨੇ ਗੁਰਦਿਆਲ ਸਿੰਘ ਪੰਜ ਘਰੀਏ ਦੇ ਹੱਥੋਂ ਪਾਹੁਲ ਲਈ। ਕਈ ਕਹੰਦੇ ਹਨ ਕਿ ਉਹ ਆਨੰਦ ਸਿੰਘ ਰੋਜਾਂਵਾਲੀ ਪਾਸੋਂ ਪਾਹੁਲ ਲੈ ਕੇ ਸਿੱਖ ਸਜਿਆ। ਸਿੱਖ ਸਜ ਕੇ ਉਸ ਨੇ ਵੀ ਲੁੱਟ-ਮਾਰ ਨੂੰ ਆਪਣਾ ਪੇਸ਼ਾ ਬਣਾਇਆ। ਥੋੜੇ ਸਮੇਂ ਵਿਚ ਹੀ ਉਹ ਇੱਜ਼ਤ ਤੇ ਦੌਲਤ ਪੈਦਾ ਕਰ ਕੇ ਮਾਣ-ਸਤਿਕਾਰ ਵਾਲਾ ਬਣ ਗਇਆ ਤੇ ਦਾੜ੍ਹੀ ਦੇ ਵਾਲ ਬਹੁਤ ਵਧਾ ਲਏ। ਜਦ ਦੁਆਬੇ ਦੇ ਸਿੱਖਾਂ ਤੇ ਜਲੰਧਰ ਦੁਆਬ ਦੇ ਸੂਬੇਦਾਰ ਆਦੀਨਾ ਬੇਗ਼ ਖਾਂ ਵਿਚਕਾਰ ਝਗੜਾ ਹੋਇਆ ਤਾਂ ਸਿੱਖਾਂ ਨੇ ਇਸ ਸਰਦਾਰ ਨੂੰ ਵਿਸ਼ਵਾਸ ਦਾ ਪਾਤਰ ਸਮਝ ਕੇ ਆਪਣਾ ਵਕੀਲ ਬਣਾ ਲਇਆ ਤੇ ਗੱਲ-ਬਾਤ ਲਈ ਆਦੀਨਾ ਬੇਗ਼ ਖਾਂ ਕੋਲ ਭੇਜਿਆ। ਉਸ ਦੀ ਚਤੁਰਾਈ, ਸਿਆਣਪ, ਮਿੱਠੀ ਗੱਲ-ਬਾਤ ਤੇ ਸਤਿਕਾਰ ਭਰੀ ਸ਼ਕਲ ਵੇਖ ਕੇ ਆਦੀਨਾ ਬੇਗ਼ ਖਾਂ ਬਹੁਤ ਪ੍ਰਸੰਨ ਹੋਇਆ ਤੇ ਉਸ ਨੂੰ ਆਪਣੇ ਕੋਲ ਹੀ ਰਖਣਾ ਚਾਹਿਆ। ਇਸ ਲਈ ਯੋਗ ਤਲਬ

ਉਤੇ ਉਸ ਨੂੰ ਆਪਣੇ ਕੋਲ ਹੀ ਨੌਕਰ ਰਖ ਲਇਆ ਤੇ ਇਕ ਵੱਡੇ ਇਲਾਕੇ ਦੀ ਤਹਸੀਲਦਾਰੀ ਦਾ ਕੰਮ ਉਸ ਨੂੰ ਸੌਂਪ ਦਿੱਤਾ। ਜਦ ਆਦੀਨਾ ਬੇਗ ਖਾਂ ਰੱਬ ਦੀ ਮਰ ਅਨੁਸਾਰ ਕਾਲਵਸ ਹੋ ਗਇਆ ਤਾਂ ਜਿੰਨਾ ਇਲਾਕਾ ਆਦੀਨਾ ਬੇਗ ਖਾਂ ਵਲੋਂ ਉਸ ਦੀ ਤਹਸੀਲਦਾਰੀ ਹੇਠ ਸੀ, ਇਹ ਉਸ ਦਾ ਮਾਲਿਕ ਤੇ ਸੁਤੰਤ੍ਰ ਹਾਕਿਮ ਬਣ ਬੈਠਾ। ਕੁ ਸਾਲਾਂ ਪਿੱਛੋਂ ਉਸ ਦੀ ਦੁਸ਼ਮਨੀ ਸਰਦਾਰ ਜੈ ਸਿੰਘ ਕਨ੍ਹੱਈਆ ਨਾਲ ਹੋ ਗਈ ਤੇ ਜੈ ਸਿ ਨੇ ਬਹੁਤ ਸਾਰੀਆਂ ਲੜਾਈਆਂ ਪਿੱਛੋਂ ਉਸ ਨੂੰ ਉਸ ਦੇ ਅਧੀਨ ਇਲਕੇ ਵਿਚੋਂ ਬੇਦਖ਼ ਕਰ ਕੇ ਸਤਲੁਜੋਂ ਪਾਰ ਕੱਢ ਦਿੱਤਾ। ਕੁਝ ਸਮਾਂ ਉਸ ਨੇ ਹਿੰਦੁਸਤਾਨ ਦੇ ਮੁਲਕ ਵਿ ਲੁੱਟ-ਮਾਰ ਨਾਲ ਗੁਜ਼ਾਰਾ ਕੀਤਾ ਤੇ ਅਖ਼ੀਰ ਜਦ ਸਰਦਾਰ ਜੈ ਸਿੰਘ ਕਨ੍ਹੱਈਆ ਤੇ ਮਹਾਰਾਜਾ ਰਣਜੀਤ ਸਿੰਘ ਦੇ ਪਿਤਾ ਮਹਾਂ ਸਿੰਘ ਵਿਚਕਾਰ ਦੁਸ਼ਮਨੀ ਪੈਦਾ ਹੋ ਗਈ ਤੇ ਨੌਬਤ ਜੰਗ ਯੁੱਧ ਤਕ ਪਹੁੰਚ ਗਈ ਤਾਂ ਮਹਾਂ ਸਿੰਘ ਨੇ ਜੱਸਾ ਸਿੰਘ ਨੂੰ ਮੁਲਕ ਹਿੰਦੁਸਤਾ ਤੋਂ ਆਪਣੀ ਮਦਦ ਲਈ ਸੱਦ ਭੇਜਿਆ। ਜਦ ਇਹ ਆਇਆ ਤਾਂ ਦੋਹਾਂ ਸਰਦਾਰਾਂ ਵਿ ਸਖਤ ਲੜਾਈ ਹੋਈ। ਅਖ਼ੀਰ ਜੈ ਸਿੰਘ ਬਹੁਤ ਬੁਰੀ ਤਰ੍ਹਾਂ ਹਾਰ ਗਇਆ ਅਤੇ ਉਸ ਦ ਪੁੱਤਰ ਗੁਰਬਖ਼ਸ਼ ਸਿੰਘ ਐਨ ਲੜਾਈ ਵਿਚ ਮਾਰਿਆ ਗਇਆ। ਇਸ ਜਿੱਤ ਪਿੱਛੋਂ ਜੱ ਸਿੰਘ ਫੇਰ ਆਪਣੇ ਪੁਰਾਣੇ ਇਲਾਕੇ ਦਾ ਮਾਲਿਕ ਤੇ ਹਾਕਿਮ ਬਣ ਗਇਆ। ਕੁਝ ਸਾਲਾਂ ਤਕ ਸੁਤੰਤ੍ਰ ਰਾਜ ਕਰਨ ਪਿੱਛੋਂ ਉਹ ਮਰ ਗਇਆ। ਉਸ ਦੀ ਮ੍ਰਿਤੂ ਪਿੱਛੋਂ ਉ ਦਾ ਪੁੱਤਰ ਜੋਧ ਸਿੰਘ ਆਪਣੇ ਪਿਤਾ ਦੇ ਇਲਾਕੇ ਦਾ ਮਾਲਿਕ ਤੇ ਹਾਕਿਮ ਬਣਿਆ। ਜ ਮਹਾਰਾਜਾ ਰਣਜੀਤ ਸਿੰਘ ਦੇ ਇਕਬਾਲ ਦਾ ਤਾਰਾ ਚਮਕਿਆ ਤਾਂ ਜੋਧ ਸਿੰਘ ਨੇ ਉਸ ਦ ਅਧੀਨਗੀ ਮੰਨ ਲਈ ਭਾਵੇਂ ਕੋਈ ਸਲਾਨਾ ਬਾਜਗੁਜ਼ਾਰੀ ਦੀ ਰਕਮ ਨਿਸ਼ਚਿਤ ਨਹੀਂ ਸ ਪਰ ਜਦ ਵੀ ਰਣਜੀਤ ਸਿੰਘ ਤੰਗ ਕਰਦਾ ਤਾ ਜੋਧ ਸਿੰਘ ਕੁਝ ਨ ਕੁਝ ਦੇ ਦੇਂਦਾ। ਜ ਜੋਧ ਸਿੰਘ ਵੀ ਕਾਲਵਸ ਹੋ ਗਇਆ ਤਾਂ ਉਸ ਦੇ ਤਿੰਨ ਪੁੱਤਰ ਦੀਵਾਨ ਸਿੰਘ, ਹੀ ਸਿੰਘ ਤੇ ਮੀਰ ਸਿੰਘ ਬਾਕੀ ਰਹੇ। ਉਨ੍ਹਾਂ ਵਿਚੋਂ ਹਰ ਇਕ ਗੱਦੀ ਦਾ ਮਾਲਿਕ ਬਣ ਚਾਹੁੰਦਾ ਸੀ। ਅਖ਼ੀਰ ਗੱਲ ਇਥੇ ਮੁੱਕੀ ਕਿ ਮੁਲਕ ਤੇ ਮਾਲਿਕ ਤਿੰਨ ਬਰਾਬਰ ਹਿੱਸਿ ਵਿਚ ਵੰਡ ਦਿੱਤਾ ਜਾਵੇ ਅਤੇ ਇਸ ਵੰਡ ਲਈ ਮਹਾਰਾਜਾ ਰਣਜੀਤ ਸਿੰਘ ਮੁਨਸਿਫ਼ ਵਿਚੋਲਾ ਨਿਸ਼ਚਿਤ ਹੋਇਆ, ਮਹਾਰਾਜਾ ਰਣਜੀਤ ਸਿੰਘ ਝੱਟ-ਪਟ ਆਪਣਾ ਲਸ਼ਕਰ ਲੈ ਉਨ੍ਹਾਂ ਦੇ ਇਲਾਕੇ ਵਿਚ ਜਾ ਵਜਿਆ ਅਤੇ ਅਜੇਹੀ ਮੁਨਸਿਫ਼ੀ ਕੀਤੀ ਕਿ ਉਨ੍ਹਾਂ ਦੇ ਸ ਇਲਾਕੇ ਵਿਚ ਆਪਣੇ ਮੁਖ਼ਤਾਰ ਭੇਜ ਦਿੱਤੇ ਤੇ ਉਨ੍ਹਾਂ ਦਾ ਸਾਰਾ ਮਾਲ-ਧਨ ਜ਼ਬਤ ਕ ਲਇਆ ਤੇ ਉਹ ਤਿੰਨੇ ਭਰਾ ਉਸ ਦਾ ਮੂੰਹ ਵੇਖਦੇ ਰਹ ਗਏ। ਆਪਸ ਵਿਚ ਬੇਇਤਫ਼ਾਕੀ ਦਾ ਉਨ੍ਹਾਂ ਨੂੰ ਅਜੇਹਾ ਫ਼ਲ ਮਿਲਿਆ ਕਿ ਸਾਰਾ ਮੁਲਕ ਤੇ ਮਾਲ ਹੱਥੋਂ ਗ ਬੈਠੇ :

ਮਾਲ ਦੌਲਤ ਵਾਲੇ ਜੇ ਨ ਰੱਖਣ ਇਤਫ਼ਾਕ,
ਖ਼ਾਨਦਾਨ ਸਮਝੋ ਉਹ ਤਬਾਹ ਹੋ ਜਾਇਗਾ।
ਮਾਣ ਸਤਿਕਾਰ ਸਾਰਾ ਗਵਾ ਬਹਣਗੇ ਉਹ,
ਨਾਮ ਨਿਸ਼ਾਨ ਸਾਰਾ ਉਨ੍ਹਾਂ ਦਾ ਮਿਟ ਜਾਇਗਾ।

# ਤੀਜੀ ਮਿਸਲ ਕਨ੍ਹੱਈਆ ਸਰਦਾਰਾਂ ਦੀ

ਇਸ ਮਿਸਲ ਦਾ ਮੋਢੀ ਤੇ ਬਾਨੀ ਸਰਦਾਰ ਜੈ ਸਿੰਘ ਕਨ੍ਹੱਈਆ ਸੀ, ਉਹ ਪਿੰਡ ਕਾਨ੍ਹੂੰ ਦਾ ਸੀ, ਜਿਹੜਾ ਲਾਹੌਰ ਤੋਂ ਦੱਖਣ ਵਲ ਦਸ ਕੋਹ ਤੇ ਆਬਾਦ ਹੈ; ਇਸ ਲਈ ਉਸ ਨੂੰ ਸਰਦਾਰ ਜੈ ਸਿੰਘ ਕਨ੍ਹੱਈਆ ਕਹਿੰਦੇ ਸਨ, ਭਾਵ "ਪਿੰਡ ਕਾਨ੍ਹਾ ਦਾ ਰਹਣ ਵਾਲਾਂ। ਸਿੱਖ ਇਤਿਹਾਸ ਵਿਚ ਇਸ ਮਿਸਲ ਦਾ ਹਾਲ ਇਸ ਤਰ੍ਹਾਂ ਦਰਜ ਹੈ, ਕਿ ਇਕ ਵਿਅਕਤੀ ਖ਼ੁਸ਼ਮਾਲੀ ਸੰਧੂ ਜੱਟ ਕਾਨ੍ਹਾ ਦਾ ਰਹਣ ਵਾਲਾ ਸੀ; ਉਹ ਅਤਿ ਗ਼ਰੀਬ ਤੇ ਆਤੁਰ ਸੀ, ਇਥੋਂ ਤਕ ਕਿ ਉਸ ਦਾ ਗੁਜ਼ਾਰਾ ਭੀਖ ਮੰਗਣ ਨਾਲ ਹੀ ਚਲਦਾ ਸੀ। ਉਸ ਦੇ ਦੋ ਪੁੱਤਰ ਸਨ; ਇਕ ਦਾ ਨਾਮ ਜੈ ਸਿੰਘ ਤੇ ਦੂਜੇ ਦਾ ਚੰਦਾ ਸਿੰਘ ਸੀ। ਇਨ੍ਹਾਂ ਵਿਚੋਂ ਜੈ ਸਿੰਘ ਜਿਸ ਦਾ ਪਹਲਾ ਨਾਮ ਜੈ ਚੰਦ ਸੀ, ਬੜਾ ਹਿੰਮਤੀ ਤੇ ਦਾਈਏ ਵਾਲਾ ਸੀ। ਉਹ ਚਾਹੁੰਦਾ ਸੀ, ਕਿ ਕਿਸੇ ਤਰ੍ਹਾਂ ਇਸ ਭੁੱਖ ਤੇ ਗ਼ਰੀਬੀ ਦੇ ਦੁੱਖ-ਦਲਿਦਰ ਤੋਂ ਛੁਟਕਾਰਾ ਪਾ ਕੇ ਕੁਝ ਹੱਥ ਪੈਰ ਮਾਰੇ ਤਾਂ ਜੋ ਸ਼ਾਇਦ ਇਸੇ ਤਰ੍ਹਾਂ ਰੱਬ ਮਿਹਰ ਕਰ ਦੇਵੇ ਤੇ ਮੁਸ਼ਕਿਲ ਆਸਾਨ ਹੋ ਜਾਵੇ। ਹਾਲੀ ਉਹ ਇਸ ਸੋਚ ਵਿਚਾਰ ਵਿਚ ਹੀ ਸੀ, ਕਿ ਅਚਾਨਕ ਸਿੱਖਾਂ ਦੀ ਫ਼ਤਹ ਦੇ ਡੰਕੇ ਵੱਜਣ ਲੱਗ ਪਏ। ਉਸ ਨੇ ਵੀ ਸਿੱਖ ਬਣਨ ਦੀ ਨੀਅਤ ਧਾਰੀ ਤਾਂ ਜੋ ਰਾਜ ਕਰ ਸਕੇ। ਉਸ ਨੇ ਇਹ ਪੱਕਾ ਨਿਸ਼ਚਾ ਕਰ ਲਇਆ ਤੇ ਸਰਦਾਰ ਕਪੂਰ ਸਿੰਘ ਫ਼ੈਜ਼ਪੁਰੀਆ ਦੀ ਸੇਵਾ ਵਿਚ ਹਾਜ਼ਿਰ ਹੋ ਕੇ ਪਾਹੁਲ ਲੈ ਲਈ ਤੇ ਸਿੱਖ ਸਜ ਗਇਆ। ਹੁਣ ਉਹ ਉਸ ਦੀ ਮਿਸਲ ਵਿਚ ਰਲ ਕੇ ਲੁੱਟ-ਮਾਰ ਕਰਨ ਤੇ ਡਾਕੇ ਮਾਰਨ ਲੱਗਾ ਅਤੇ ਆਪਣੀ ਦਲੇਰੀ ਤੇ ਬਹਾਦਰੀ ਦੇ ਕਾਰਣ ਆਪਣੇ ਸਾਥੀਆਂ ਨਾਲੋਂ ਅਗਾਂਹ ਵੱਧ ਗਇਆ। ਹੁੰਦੇ ਹੁੰਦੇ ਜਦ ਉਸ ਨੇ ਆਪਣੇ ਇਲਾਕੇ ਦੇ ਬਹੁਤ ਸਾਰੇ ਆਦਮੀ ਸਿੱਖ ਬਣਾ ਕੇ ਰਲਾ ਲਏ ਤਾਂ ਉਸ ਨੇ ਆਪਣੀ ਮਿਸਲ ਵੱਖਰੀ ਬਣਾ ਲਈ ਤੇ ਦੂਰ ਦੂਰ ਜਾ ਕੇ ਡਾਕੇ ਮਾਰਨ ਲੱਗਾ। ਉਸ ਨੇ ਵੱਡੇ ਵੱਡੇ ਕਸਬੇ ਤੇ ਪਿੰਡ ਲੁੱਟ ਲਏ ਤੇ ਆਪਣਾ ਖ਼ਾਸਾ ਜਥਾ ਬਣਾ ਲਇਆ। ਜਦ ਕਾਬਲ ਤੇ ਦਿੱਲੀ ਦੇ ਬਾਦਸ਼ਾਹਾਂ ਦਾ ਰਾਜ ਪੰਜਾਬ ਵਿਚ ਅਸਲੋਂ ਮਿਟ ਗਇਆ ਤਾਂ ਜੈ ਸਿੰਘ ਨੇ ਵੀ ਦੂਜੇ ਸਿੱਖਾਂ ਵਾਂਗ ਉੱਤਰੀ ਪਹਾੜੀਆਂ ਦੀ ਤਰਾਈ ਦਾ ਬਹੁਤ ਸਾਰਾ ਮੁਲਕ ਦੱਬ ਲਇਆ। ਹੁਣ ਉਸ ਦੇ ਖ਼ਿਆਲ ਵੀ ਉੱਚੇ ਹੋ ਗਏ। ਉਸ ਸਮੇਂ ਕੋਹਿਸਤਾਨ ਦਾ ਮਾਲਿਕ ਮਹਾਰਾਜਾ ਸੰਸਾਰ ਚੰਦ ਵੀ ਆਪਣੇ ਇਲਾਕੇ ਨੂੰ ਵਧਾਉਣ ਦੇ ਆਹਰ ਵਿਚ ਸੀ ਤੇ ਕਾਂਗੜੇ ਦੇ ਕਿਲ੍ਹੇ ਤੇ ਚੜ੍ਹਾਈ ਕਰਨਾ ਚਾਹੁੰਦਾ ਸੀ ਤਾਂ ਜੋ ਕਿਸੇ ਤਰ੍ਹਾਂ ਕਾਂਗੜਾ ਉਸ ਦੇ ਕਬਜ਼ੇ ਵਿਚ ਆ ਜਾਵੇ, ਪਰੰਤੂ ਕਾਂਗੜੇ ਦਾ ਕਿਲ੍ਹੇਦਾਰ ਨਵਾਬ ਸੈਫ਼ਾ ਅਲੀ ਖਾਂ; ਜਿਹੜਾ ਚੁਗੱਤਿਆਂ ਦੇ ਵੇਲੇ ਤੋਂ ਕਿਲ੍ਹੇ ਤੇ ਕਬਜ਼ਾ ਕਰੀਂ ਬੈਠਾ ਸੀ, ਉਸ ਨੂੰ ਕਿਲ੍ਹੇ ਤੇ ਕਬਜ਼ਾ ਨਹੀਂ ਸੀ ਕਰਨ ਦੇਂਦਾ। ਕਿਲ੍ਹੇ ਦਾ ਘੇਰਾ ਅੱਠ ਮਹੀਨੇ ਤਕ ਲੰਮਾ ਪੈ ਗਇਆ। ਇਸ ਲਈ ਮਹਾਰਾਜਾ ਸੰਸਾਰ ਚੰਦ ਨੇ ਸਰਦਾਰ ਜੈ ਸਿੰਘ ਕਨ੍ਹੱਈਆ ਨੂੰ ਆਪਣੀ ਮਦਦ ਲਈ ਬੁਲਾ ਭੇਜਿਆ। ਇਹ ਝੱਟਪਟ ਆਪਣੀ ਮਿਸਲ ਦੇ ਸਵਾਰਾਂ ਨੂੰ ਨਾਲ ਲੈ ਕੇ ਕਾਂਗੜੇ ਜਾ ਪੁੱਜਾ। ਉਸ ਦੇ ਪਹੁੰਚਣ ਦੇ ਨਾਲ ਹੀ ਖ਼ਬਰ ਆਈ ਕਿ ਕਿਲ੍ਹੇਦਾਰ ਸੈਫ਼ ਅਲੀ ਖਾਂ ਰੱਬ ਦੇ ਹੁਕਮ ਨਾਲ ਕਾਲਵਸ ਹੋ ਗਇਆ ਹੈ। ਇਹ ਖ਼ਬਰ

ਸੁਣ ਕੇ ਜੈ ਸਿੰਘ ਨੇ ਕਿਲ੍ਹੇ ਵਾਲਿਆਂ ਨੂੰ ਬਹੁਤ ਡਰਾਇਆ ਧਮਕਾਇਆ ਅਤੇ ਸੈਫ਼ ਅ
ਖਾਂ ਦੇ ਪੁੱਤਰ ਜੀਵਨ ਖਾਂ ਨੂੰ ਲਾਲਚ ਦੇ ਕੇ ਕਿਲ੍ਹਾ ਖਾਲੀ ਕਰਵਾ ਲਇਆ। ਕਿਲ੍ਹਾ ਖਾ
ਹੁੰਦਿਆਂ ਹੀ ਸਰਦਾਰ ਜੈ ਸਿੰਘ ਆਪ ਉਸ ਤੇ ਕਬਜ਼ਾ ਕਰ ਬੈਠਾ ਤੇ ਮਹਾਰਾਜਾ ਸੰਸ
ਚੰਦ ਨੂੰ ਕੋਰਾ ਜਵਾਬ ਦੇ ਦਿੱਤਾ। ਉਸ ਵੇਲੇ ਸਰਦਾਰ ਜੈ ਸਿੰਘ ਦੀ ਫ਼ੌਜ ਮਹਾਰਾ
ਸੰਸਾਰ ਚੰਦ ਦੀ ਸੇਨਾ ਨਾਲੋਂ ਜ਼ਿਆਦਾ ਸੀ ਤੇ ਕਿਲ੍ਹੇ ਉਤੇ ਵੀ ਉਸ ਦਾ ਪੱਕਾ ਅਧਿਕਾ
ਜਮ ਚੁੱਕਾ ਸੀ। ਸੰਸਾਰ ਚੰਦ ਮਜਬੂਰ ਹੋ ਕੇ ਚੁੱਪ ਹੋ ਗਇਆ। ਸਰਦਾਰ ਜੈ ਸਿੰਘ ਦ
ਉੱਨਤੀ ਤੇ ਸ਼ਾਨ-ਸ਼ੌਕਤ ਵੇਖ ਕੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੂੰ ਬਹੁਤ ਈਰਖਾ ਹੋਏ
ਤੇ ਉਸ ਨੇ ਜੈ ਸਿੰਘ ਦੇ ਇਲਾਕੇ ਵਿਚ ਦਖ਼ਲ ਦੇਣਾ ਸ਼ੁਰੂ ਕਰ ਦਿੱਤਾ। ਜੈ ਸਿੰਘ ਨੇ ਉ
ਤੇ ਚੜ੍ਹਾਈ ਕਰ ਦਿੱਤੀ ਤੇ ਲੜਾਈ ਵਿਚ ਉਸ ਨੂੰ ਹਰਾ ਕੇ ਸਤਲੁਜੋਂ ਪਾਰ ਕੱਢ ਦਿੱਤਾ
ਜਦ ਰਾਮਗੜ੍ਹੀਆਂ ਦਾ ਬਹੁਤ ਸਾਰਾ ਇਲਾਕਾ ਵੀ ਜੈ ਸਿੰਘ ਦੇ ਕਬਜ਼ੇ ਵਿਚ ਆ ਗਇਆ
ਤਾਂ ਜੈ ਸਿੰਘ ਨੂੰ ਬਹੁਤ ਅਭਿਮਾਨ ਹੋ ਗਇਆ ਤੇ ਉਸ ਨੇ ਜੰਮੂ ਸ਼ਹਰ ਦੀ ਲੁੱਟ-ਮਾਰ ਦੇ
ਮਾਲ ਦੀ ਵੰਡ ਬਾਰੇ ਰਣਜੀਤ ਸਿੰਘ ਦੇ ਪਿਤਾ ਸਰਦਾਰ ਮਹਾਂ ਸਿੰਘ ਨਾਲ ਨਹੁੰ ਲੈਣਾ ਸ਼ੁਰੂ
ਕਰ ਦਿੱਤਾ। ਭਾਵੇਂ ਉਸ ਦਾ ਇਹ ਦਾਅਵਾ ਸੱਚਾ ਸੀ ਕਿ ਉਸ ਨੇ ਮਹਾਂ ਸਿੰਘ ਦੇ ਨਾਲ
ਹੋ ਕੇ ਜੰਮੂ ਨੂੰ ਲੁੱਟਿਆ ਸੀ ਤੇ ਜੰਮੂ ਨੂੰ ਬਰਬਾਦ ਕਰਨ ਉਪਰੰਤ ਉਸ ਨੂੰ ਪੂਰਾ ਪੂਰਾ ਹਿੱਸਾ
ਨਹੀਂ ਮਿਲਿਆ ਸੀ, ਪਰ ਮਹਾਂ ਸਿੰਘ ਲਈ ਹੁਣ ਉਹ ਹਿੱਸਾ ਦੇਣਾ ਔਖਾ ਹੋ ਗਇਆ ਸੀ।
ਪਹਲਾਂ ਤਾਂ ਮਹਾਂ ਸਿੰਘ ਨੇ ਜੈ ਸਿੰਘ ਦਾ ਤਰਲਾ ਮਿੰਨਤ ਕੀਤੀ ਤਾਂ ਜੋ ਉਹ ਆਪਣੇ
ਦਾਅਵੇ ਤੋਂ ਟਲ ਜਾਵੇ ਪਰ ਜਦ ਖ਼ੁਸ਼ਾਮਦ ਆਦਿ ਨਾਲ ਕੰਮ ਨ ਨਿਕਲਿਆ ਤਾਂ ਉਸ ਨੇ
ਜੰਗ ਦੀ ਤਿਆਰੀ ਕੀਤੀ ਅਤੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੂੰ ਸਤਲੁਜੋਂ ਪਾਰ
ਆਪਣੀ ਸਹਾਇਤਾ ਲਈ ਬੁਲਵਾਇਆ ਤੇ ਮਹਾਰਾਜਾ ਸੰਸਾਰ ਚੰਦ ਨਾਲ ਵੀ ਯਰਾਨਾ
ਗੰਢ ਲਇਆ। ਹੁਣ ਦੋ ਜ਼ੋਰਾਵਰ ਦੁਸ਼ਮਨ ਤੇ ਤੀਜਾ ਮਹਾਂ ਸਿੰਘ ਸਾਰੇ ਰਲ ਕੇ ਜੈ
ਸਿੰਘ ਨੂੰ ਦਬਾਉਣ ਲਈ ਤਿਆਰ ਹੋ ਗਏ। ਜਦ ਜੈ ਸਿੰਘ ਨੇ ਇਹ ਖ਼ਬਰ ਸੁਣੀ ਤਾਂ
ਉਸ ਨੇ ਆਪਣੇ ਦਰਬਾਰੀ ਗੁਰਬਖ਼ਸ਼ ਸਿੰਘ ਦੋਦੀਆ ਨੂੰ ਫ਼ੌਜ ਦੇ ਕੇ ਭੇਜਿਆ ਤਾਂ ਜੋ
ਜੱਸਾ ਸਿੰਘ ਰਾਮਗੜ੍ਹੀਆ ਦਾ ਰਾਹ ਰੋਕੇ ਤੇ ਉਸ ਨੂੰ ਇੱਧਰ ਨ ਆਉਣ ਦੇਵੇ। ਉਹ
ਸਤਲੁਜ ਪਾਰ ਕਰ ਗਇਆ ਤੇ ਪਟਿਆਲਾ ਦੇ ਨੇੜੇ ਉਨ੍ਹਾਂ ਦੋਹਾਂ ਦੀ ਲੜਾਈ ਹੋਈ,
ਜਿਸ ਵਿਚ ਗੁਰਬਖ਼ਸ਼ ਸਿੰਘ ਦੋਦੀਆ ਮਾਰਿਆ ਗਇਆ। ਦੂਜੀ ਲੜਾਈ ਉਸ ਦੀ
ਜੈ ਸਿੰਘ ਦੇ ਪੁੱਤਰ ਗੁਰਬਖ਼ਸ਼ ਸਿੰਘ ਨਾਲ ਉਸ ਦੇ ਮੁਲਕ ਦੀ ਸਰਹੱਦ ਉਤੇ ਹੋਈ।
ਇਸ ਲੜਾਈ ਵਿਚ ਦੂਜਾ ਗੁਰਬਖ਼ਸ਼ ਸਿੰਘ ਅਰਥਾਤ ਜੈ ਸਿੰਘ ਦਾ ਪੁੱਤਰ ਵੀ ਮਾਰਿਆ
ਗਇਆ। ਇੱਧਰ ਤਾਂ ਇਹ ਹਾਲ ਹੋਇਆ ਉਧੱਰ ਮਹਾਰਾਜਾ ਸੰਸਾਰ ਚੰਦ ਨੇ ਪਹਾੜ
ਤੋਂ ਉਤਰ ਕੇ ਜੈ ਸਿੰਘ ਦੇ ਇਲਾਕੇ ਜ਼ਬਤ ਕਰਨੇ ਸ਼ੁਰੂ ਕਰ ਦਿੱਤੇ। ਜਦ ਚਵਾਂ
ਪਾਸਿਆਂ ਤੋਂ ਦੁਸ਼ਮਨਾਂ ਨੇ ਘੇਰ ਲਇਆ ਤਾਂ ਜੈ ਸਿੰਘ ਬਹੁਤ ਘਬਰਾਇਆ ਤਾਂ ਉਸ
ਲਈ ਕਾਂਗੜਾ ਦਾ ਕਿਲ੍ਹਾ ਸੰਸਾਰ ਚੰਦ ਨੂੰ ਦੇ ਕੇ ਸੁਲਹ ਕਰ ਲੈਣ ਤੋਂ ਬਿਨਾ ਹੋਰ
ਕੋਈ ਚਾਰਾ ਨ ਰਹਿਆ। ਇਸ ਲਈ ਉਸ ਨੇ ਝੱਟਪਟ ਕਾਂਗੜੇ ਦਾ ਕਿਲ੍ਹਾ
ਸੰਸਾਰ ਚੰਦ ਨੂੰ ਦੇ ਦਿੱਤਾ ਤੇ ਉਸ ਦੀ ਟੱਕਰ ਤੋਂ ਛੁਟਕਾਰਾ ਪ੍ਰਾਪਤ ਕੀਤਾ ਅਤੇ ਮਹਾਂ

ਸਿੰਘ ਦੇ ਪੁੱਤਰ ਰਣਜੀਤ ਸਿੰਘ (ਜਿਹੜਾ ਪਿੱਛੋਂ ਪੰਜਾਬ ਦਾ ਮਹਾਰਾਜਾ ਬਣਿਆ) ਨਾਲ ਆਪਣੇ ਪੋਤਰੇ ਗੁਰਬਖ਼ਸ਼ ਸਿੰਘ ਦੀ ਸਪੁੱਤਰੀ ਮਹਤਾਬ ਕੌਰ ਦਾ, ਜਿਹੜੀ ਸਦਾ ਕੌਰ ਦੀ ਕੁੱਖੋਂ ਪੈਦਾ ਹੋਈ ਸੀ, ਰਿਸ਼ਤਾ ਕਰ ਕੇ ਉਸ ਨਾਲ ਵੀ ਸੁਲਹ ਕਰ ਲਈ। ਸਰਦਾਰ ਮਹਾਂ ਸਿੰਘ ਨੇ ਉਨ੍ਹਾਂ ਦਿਨਾਂ ਵਿਚ ਹੀ ਆਪਣੇ ਸਪੁੱਤਰ ਰਣਜੀਤ ਸਿੰਘ ਦੀ ਸ਼ਾਦੀ ਮਹਤਾਬ ਕੌਰ ਨਾਲ ਕਰ ਦਿੱਤੀ ਤੇ ਇਸ ਤਰ੍ਹਾਂ ਦੋਹਾਂ ਸਰਦਾਰਾਂ ਵਿਚ ਪੱਕੀ ਏਕਤਾ ਹੋ ਗਈ। ਉਸ ਵਕਤ ਮਹਾਂ ਸਿੰਘ ਨੇ ਇਸ ਸ਼ਰਤ ਤੇ ਸੁਲਹ ਕੀਤੀ ਸੀ ਤੇ ਰਿਸ਼ਤਾ ਪ੍ਰਵਾਨ ਕੀਤਾ ਸੀ, ਕਿ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦਾ ਵੀ ਪਹਲਾਂ ਵਾਂਗ ਆਪਣੇ ਇਲਾਕੇ ਤੇ ਪੂਰਾ ਅਧਿਕਾਰ ਹੋ ਜਾਵੇ, ਜਿਹੜਾ ਕਿ ਹੋ ਗਇਆ। ਭਾਵੇਂ ਜੈ ਸਿੰਘ ਨੇ ਇਨ੍ਹਾਂ ਵਿਉਂਤਾਂ ਨਾਲ ਝਗੜੇ ਫ਼ਸਾਦ ਦੀ ਅੱਗ ਨੂੰ ਮੱਠਾ ਕਰ ਲਇਆ ਤੇ ਦੁਸ਼ਮਨਾਂ ਦੇ ਪੰਜੇ ਤੋਂ ਛੁਟਕਾਰਾ ਪ੍ਰਾਪਤ ਕਰ ਲਇਆ ਪਰ ਆਪਣੇ ਪੁੱਤਰ ਗੁਰਬਖ਼ਸ਼ ਸਿੰਘ ਦੇ ਕਤਲ ਹੋਣ ਤੋਂ ਦਾ ਗ਼ਮ ਤੇ ਦੁੱਖ ਅੱਗ ਵਾਂਗ ਉਸ ਦੇ ਹਿਰਦੇ ਵਿਚ ਮਚਦਾ ਰਹਿਆ ਤੇ ਇਹ ਅੱਗ ਕਿਸੇ ਤਰ੍ਹਾਂ ਵੀ ਨ ਬੁੱਝੀ, ਕਿਉਂਜੋ ਗੁਰਬਖ਼ਸ਼ ਸਿੰਘ ਬੜਾ ਸੂਰਮਾ ਤੇ ਯੋਗ ਪੁੱਤਰ ਸੀ। ਭਾਵੇਂ ਉਸ ਦੇ ਦੋ ਹੋਰ ਵੀ ਪੁੱਤਰ ਸਨ, ਜਿਨ੍ਹਾਂ ਦੇ ਨਾਮ ਨਿਧਾਨ ਸਿੰਘ ਤੇ ਭਾਗ ਸਿੰਘ ਸਨ, ਪਰ ਉਨ੍ਹਾਂ ਵਿਚ ਸਰਦਾਰੀ ਤੇ ਰਾਜ ਕਰਨ ਦੀ ਯੋਗਿਤਾ ਨਹੀਂ ਸੀ। ਜੈ ਸਿੰਘ ਇਸੇ ਦੁੱਖ ਤੇ ਗ਼ਮ ਵਿਚ ਸੰਮਤ ੧੮੧੯ ਮੁਤਾਬਕ ੧੨੨੭ ਹਿਜਰੀ ਵਿਚ ਚਲਾਣਾ ਕਰ ਗਇਆ। ਉਸ ਦੀ ਮ੍ਰਿਤੂ ਪਿਛੋਂ ਗੁਰਬਖ਼ਸ਼ ਸਿੰਘ ਦੀ ਸੁਪਤਨੀ ਤੇ ਰਣਜੀਤ ਸਿੰਘ ਦੀ ਸੱਸ ਰਾਣੀ ਸਦਾ ਕੌਰ ਉਸ ਦੇ ਇਲਾਕੇ ਦੀ ਹਾਕਿਮ ਬਣੀ ਰਹੀ। ਜਦ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਤੇ ਚੜ੍ਹਾਈ ਕੀਤੀ ਤਾਂ ਰਾਣੀ ਸਦਾ ਕੌਰ ਆਪਣੀ ਫ਼ੌਜ ਸਮੇਤ ਉਸ ਦੇ ਨਾਲ ਸੀ ਤੇ ਕਾਫ਼ੀ ਸਮੇਂ ਤਕ ਉਸ ਦੀ ਸਹਾਇਤਾ ਕਰਦੀ ਰਹੀ। ਅਖ਼ੀਰ ਆਪਸ ਵਿਚ ਰੰਜਸ਼ ਤੇ ਨਾਚਾਕੀ ਹੋ ਗਈ ਅਤੇ ਮਹਾਰਾਜਾ ਰਣਜੀਤ ਸਿੰਘ ਨੇ ਉਸ ਦਾ ਮੁਕੇਰੀਆਂ ਆਦਿ ਦਾ ਇਲਾਕਾ ਜ਼ਬਤ ਕਰ ਕੇ ਉਸ ਨੂੰ ਕੈਦ ਕਰ ਦਿੱਤਾ ਤੇ ਉਹ ਕੈਦ ਵਿਚ ਹੀ ਕਾਲਵਸ ਹੋ ਗਈ। ਇਸ ਤਰ੍ਹਾਂ ਕਨ੍ਹਈਆ ਖ਼ਾਨਦਾਨ ਦਾ ਨਾਮ ਨਿਸ਼ਾਨ ਤਕ ਮਿਟ ਗਇਆ :

"ਰੱਬ ਬਾਕੀ ਹੈ ਤੇ ਦੁਨੀਆ ਹੈ ਫ਼ਾਨੀ।
ਨਹੀਂ ਰਹਿੰਦੀ ਇਹ ਦੁਨੀਆ ਜਾਵਦਾਨੀ।
ਸਮਾਂ ਜਦ ਤੇਰਾ ਗੁਜ਼ਰ ਜਾਏਗਾ,
ਰਹ ਜਾਏਗੀ ਬਾਕੀ ਤੇਰੀ ਕਹਾਣੀ ॥"

## ਚੌਥੀ ਮਿਸਲ ਨਕੱਈ ਸਿੱਖਾਂ ਦੀ

ਇਸ ਮਿਸਲ ਦਾ ਮੁੱਢਲਾ ਹਾਲ ਇਸ ਤਰ੍ਹਾਂ ਲਿਖਿਆ ਹੈ ਕਿ ਹੀਰਾ ਸਿੰਘ ਕੌਮ ਜੱਟ ਗੋਤ ਸੰਧੂ ਇਕ ਗਰੀਬ ਆਦਮੀ ਦਾ ਪੁੱਤਰ ਸੀ ਤੇ ਉਹ ਮਿਹਨਤ ਮਜ਼ਦੂਰੀ ਕਰ ਕੇ ਆਪਣਾ ਗੁਜ਼ਾਰਾ ਕਰਦਾ ਸੀ। ਜਦ ਮਜ਼ਦੂਰੀ ਨ ਮਿਲਦੀ ਤਾਂ ਭਿਖਿਆ ਨਾਲ ਕੰਮ ਚਲਾਉਂਦਾ। ਉਹ ਪਿੰਡ ਬਹਿੜਵਾਲ ਸਾਬਕ ਪਰਗਨਾ ਫ਼ਰੀਦਾਬਾਦ ਹਾਲ ਪਰਗਨਾ ਚੂਨੀਆ ਮੁਲਕ ਨੱਕਾ ਦਾ ਰਹਣ ਵਾਲਾ ਸੀ। ਜਦ ਉਹ ਟੱਬਰਦਾਰ ਹੋ ਗਇਆ ਤੇ

ਘਰ ਦੇ ਜੀਅ ਵਧ ਗਏ ਤਾਂ ਉਨ੍ਹਾਂ ਦਾ ਗੁਜ਼ਾਰਾ ਮਿਹਨਤ ਮਜ਼ਦੂਰੀ ਜਾਂ ਭਿਖਿਆ ਨਾਲ ਵੀ ਨ ਚਲਦਾ ਤੇ ਇਕ ਹਫ਼ਤੇ ਵਿਚ ਚਾਰ ਚਾਰ ਵਾਰੀ ਫ਼ਾਕੇ ਕੱਟਣੇ ਪੈਂਦੇ। ਜਦ ਹੋਰ ਕੋਈ ਚਾਰਾ ਨ ਵੇਖਿਆ ਅਤੇ ਇਹ ਵੇਖ ਕੇ ਕਿ ਸੈਂਕੜੇ ਆਦਮੀ ਸਿੱਖ ਬਣ ਕੇ ਡਾਕੇ ਮਾਰਦੇ ਤੇ ਸੁਖੀ ਹੋ ਜਾਂਦੇ ਹਨ ਤਾਂ ਉਸ ਸੋਚਿਆ ਕਿ ਕਿਉਂ ਨ ਉਹ ਵੀ ਸਿੱਖ ਬਣ ਜਾਵੇ ਤੇ ਲੁੱਟ-ਮਾਰ ਲਈ ਕਮਰਕਸਾ ਕਰ ਲਵੇ, ਘੱਟੋ ਘੱਟ ਖਾਣਾ-ਪੀਣਾ ਤਾਂ ਖੁਲ੍ਹਾ ਮਿਲੇਗਾ ਤੇ ਇਸ ਤਰ੍ਹਾਂ ਆਪ ਵੀ ਰੱਜ ਕੇ ਖਾਵੇਗਾ ਤੇ ਆਪਣੇ ਬਾਲ ਬੱਚੇ ਦਾ ਢਿੱਡ ਵੀ ਚੰਗੀ ਤਰ੍ਹਾਂ ਪਾਲ ਸਕੇਗਾ ਤੇ ਇਸ ਤਰ੍ਹਾਂ ਭੁੱਖ ਤੇ ਫ਼ਾਕੇ ਦੇ ਦੁੱਖ ਤੋਂ ਖਲਾਸੀ ਪਾਵੇਗਾ। ਇਸ ਨਿਸ਼ਚੇ ਨਾਲ ਉਸ ਨੇ ਪਾਹੁਲ ਲਈ ਤੇ ਸਿੱਖ ਬਣ ਗਇਆ। ਹੁਣ ਉਸ ਆਪਣੇ ਪਿੰਡ ਦੇ ਹਾਣੀ ਆਪਣੇ ਨਾਲ ਮਿਲਾ ਲਏ ਤੇ ਡਾਕੇ ਮਾਰਨੇ ਸ਼ੁਰੂ ਕੀਤੇ। ਪਹਲਾਂ ਤਾਂ ਨੇੜੇ ਤੇੜੇ ਦੇ ਪਿੰਡ ਰਾਤ ਰਾਤ ਲੁੱਟਦਾ, ਫੇਰ ਰਤਾ ਹੋਰ ਅਗਾਂਹ ਵਧਿਆ ਅਤੇ ਦਰ ਦੂਰ ਦੇ ਮੁਲਕ ਲੁੱਟਣ ਲੱਗਾ। ਦਿਨ ਦਿਨ ਉਸ ਦੀ ਕਿਸਮਤ ਦਾ ਤਾਰਾ ਚਮਕਣ ਲੱਗਾ ਤੇ ਲੱਛਮੀ ਨੇ ਆਪਣਾ ਮੂੰਹ ਵਿਖਾਇਆ। ਜਦ ਥੋੜੇ ਕੁ ਸਾਲਾਂ ਵਿਚ ਬਹੁਤ ਸਾਰਾ ਧਨ ਮਾਲ ਜਮ੍ਹਾਂ ਕਰ ਲਇਆ ਤਾਂ ਘਰ ਦੇ ਆਦਮੀ ਘੋੜ-ਚੜ੍ਹੇ ਨੌਕਰ ਰੱਖ ਲਏ ਤੇ ਸਵਾਰ ਤੇ ਪਿਆਦਾ ਫ਼ੌਜ ਇਕੱਠੀ ਕਰ ਲਈ ਤੇ ਆਪਣੇ ਸਾਰੇ ਇਲਾਕੇ ਨੂੰ ਅਧੀਨ ਕਰ ਲਇਆ। ਫੇਰ ਹੋਰ ਅਗਾਂਹ ਵਧਿਆ ਤੇ ਦਰਿਆ ਸਤਲੁਜ ਦੇ ਕੰਢੇ ਕੰਢੇ ਦੂਰ ਦੂਰ ਤਕ ਮੁਲਕ ਫ਼ਤਹ ਕਰ ਲਇਆ। ਤੇ ਮੁਲਕ ਨੱਕਾ ਦਾ ਹਾਕਿਮ ਬਣ ਗਇਆ ਤੇ ਪੱਕੀ ਤਰ੍ਹਾਂ ਰਿਆਸਤ ਕਾਇਮ ਕਰ ਲਈ। ਉਸੇ ਇਲਾਕੇ ਵਿਚ ਫ਼ਰੀਦ ਸ਼ੱਕਰ ਗੰਜ ਚਿਸ਼ਤੀ ਦੀ ਖ਼ਾਨਕਾਹ ਦੇ ਮਜਾਵਰ ਸ਼ੇਖ ਸੁਬਹਾਨ ਕੁਰੈਸ਼ੀ ਦੀ ਰਿਆਸਤ ਤੇ ਜਾਗੀਰ ਸੀ, ਜਿਸ ਦੇ ਇਲਾਕੇ ਵਿਚ ਗਊ-ਬੱਧ ਦਾ ਰਿਵਾਜ ਸੀ। ਇਹ ਗੱਲ ਹੀਰਾ ਸਿੰਘ ਨੂੰ ਚੰਗੀ ਨ ਲੱਗੀ ਤੇ ਉਸ ਨੇ ਵਡੀ ਫ਼ੌਜ ਨਾਲ ਪਾਕਪਟਨ ਤੇ ਚੜ੍ਹਾਈ ਕਰ ਦਿੱਤੀ ਪਰ ਐਨ ਲੜਾਈ ਵਿਚ ਇਕ ਗੋਲੀ ਹੀਰਾ ਸਿੰਘ ਦੇ ਮਗ਼ਜ਼ ਵਿਚ ਅਜੇਹੀ ਲੱਗੀ ਕਿ ਉਸ ਦਾ ਸਿਰ ਚੂਰ ਚੂਰ ਹੋ ਗਇਆ। ਹੀਰਾ ਸਿੰਘ ਦੇ ਮਾਰੇ ਜਾਣ ਪਿੱਛੋਂ ਉਸ ਦੀ ਫ਼ੌਜ ਬਹੜਵਾਲ ਨੂੰ ਪਰਤ ਗਈ। ਭਾਵੇਂ ਸ਼ੇਖ ਸੁਬਹਾਨ ਨੇ ਚਾਰ ਹਜ਼ਾਰ ਸਵਾਰਾਂ ਨਾਲ ਉਸ ਦਾ ਪਿੱਛਾ ਕੀਤਾ ਪਰ ਫ਼ੌਜ ਦੇ ਆਦਮੀ ਹੱਥ ਨ ਲੱਗੇ। ਸੁਰਗਵਾਸੀ ਹੀਰਾ ਸਿੰਘ ਦਾ ਪੁੱਤਰ ਦਲ ਸਿੰਘ ਉਸ ਵੇਲੇ ਛੋਟੀ ਉਮਰ ਦਾ ਸੀ, ਇਸ ਲਈ ਉਸ ਦੇ ਭਰਾ ਦਾ ਪੁੱਤਰ ਨਾਹਰ ਸਿੰਘ ਉਸ ਦੀ ਥਾਂ ਸਥਾਪਿਤ ਕੀਤਾ ਗਇਆ। ਪਰ ਹਾਲੀਂ ਉਸ ਨੂੰ ਗੱਦੀ ਤੇ ਬੈਠਿਆਂ ਨੌਂ ਮਹੀਨੇ ਹੀ ਹੋਏ ਸਨ, ਕਿ ਤਪਦਿਕ ਦੀ ਬੀਮਾਰੀ ਨਾਲ ਕਾਲਵਸ ਹੋ ਗਇਆ। ਉਸ ਦੇ ਪਿੱਛੋਂ ਉਸ ਦਾ ਛੋਟਾ ਭਰਾ ਵਜ਼ੀਰ ਸਿੰਘ ਮਾਲਿਕ ਬਣਿਆ। ਇਸ ਮਿਸਲ ਦੇ ਜ਼ੈਲਦਾਰਾਂ ਵਿਚੋਂ ਇਕ ਸਰਦਾਰ ਚਤਰ ਸਿੰਘ ਸੀ, ਜਿਸ ਦੀ ਸਪੁੱਤਰੀ ਸੁਰਗੀ ਹੀਰਾ ਸਿੰਘ ਦੇ ਨਾਬਾਲਿਗ ਪੁੱਤਰ ਦਲ ਸਿੰਘ ਨਾਲ ਮੰਗੀ ਹੋਈ ਸੀ। ਦੇਵਨੇਤ ਚਤਰ ਸਿੰਘ ਮਰ ਗਇਆ। ਉਸ ਦਾ ਨਾਬਾਲਿਗ ਜਵਾਈ ਦਲ ਸਿੰਘ ਉਸ ਦੀ ਅੱਧੀ ਰਿਆਸਤ ਦਾ ਹੱਕਦਾਰ ਸੀ। ਪਰ ਵਜ਼ੀਰ ਸਿੰਘ ਨੇ ਉਸ ਦੀ ਸਾਰੀ ਰਿਆਸਤ ਤੇ ਕਬਜ਼ਾ ਕਰ ਲਇਆ ਤੇ ਮਿਸਲ ਦੇ ਬਾਨੀ ਦੇ ਪੁੱਤਰ ਦਲ ਸਿੰਘ ਨੂੰ ਰਿਆਸਤ ਤੋਂ ਵਾਂਝਿਆਂ ਕਰ ਦਿੱਤਾ। ਤੇ ਬਾਕੀ ਦੀ ਅੱਧੀ ਰਿਆਸਤ ਦਾ ਹੱਕਦਾਰ ਉਸ ਦਾ ਪੁੱਤਰ ਭਗਵਾਨ ਸਿੰਘ ਸੀ। ਜਦ

ਉਹ ਗੱਦੀ ਤੇ ਬੈਠਾ ਤਾਂ ਵਜ਼ੀਰ ਸਿੰਘ ਨੇ ਉਸ ਉਤੇ ਵੀ ਚੜ੍ਹਾਈ ਕੀਤੀ ਤੇ ਉਸ ਨੂੰ ਆਪਣੇ ਅਧੀਨ ਕਰ ਲਇਆ ਅਤੇ ਥੋੜਾ ਬਹੁਤ ਮੁਲਕ ਭਗਵਾਨ ਸਿੰਘ ਤੇ ਉਸ ਦੇ ਦੋਹਾਂ ਨਿੱਕੇ ਭਰਾਵਾਂ ਗਿਆਨ ਸਿੰਘ ਤੇ ਖ਼ਜ਼ਾਨ ਸਿੰਘ ਨੂੰ ਗੁਜ਼ਾਰੇ ਵਜੋਂ ਦੇ ਦਿੱਤਾ। ਇਹ ਲੜਕੇ ਕੋਈ ਬਹੁਤੇ ਹੁਸ਼ਿਆਰ ਨਹੀਂ ਸਨ ਤੇ ਉਨ੍ਹਾਂ ਦੇ ਮੁਲਕ ਦਾ ਪ੍ਰਬੰਧ ਉਨ੍ਹਾਂ ਦੇ ਮੁਖ਼ਤਾਰ ਹੀ ਕਰਦੇ ਸਨ। ਭਗਵਾਨ ਸਿੰਘ ਨੇ ਆਪਣੀ ਸਪੁੱਤਰੀ ਰਾਜ ਕੌਰ ਨੂੰ ਮਹਾਂ ਸਿੰਘ ਦੇ ਪੁੱਤਰ ਮਹਾਰਾਜਾ ਰਣਜੀਤ ਸਿੰਘ ਨਾਲ ਮੰਗ ਦਿੱਤਾ, ਜਿਸ ਦੀ ਕੁੱਖੋਂ ਮਹਾਰਾਜਾ ਖੜਕ ਸਿੰਘ ਪੈਦਾ ਹੋਇਆ। ਇਸ ਤਰ੍ਹਾਂ ਉਸ ਨੇ ਸਰਦਾਰ ਮਹਾਂ ਸਿੰਘ ਨੂੰ ਆਪਣਾ ਮਦਦਗਾਰ ਤੇ ਸਾਥੀ ਬਣਾ ਲਇਆ। ਵਜ਼ੀਰ ਸਿੰਘ ਤੇ ਭਗਵਾਨ ਸਿੰਘ ਵਿਚਕਾਰ ਬੜੀ ਸਖ਼ਤ ਦੁਸ਼ਮਨੀ ਚਲੀ ਆਉਂਦੀ ਸੀ। ਅਖ਼ੀਰ ਵਜ਼ੀਰ ਸਿੰਘ ਦੇ ਹੱਥੋਂ ਭਗਵਾਨ ਸਿੰਘ ਮਾਰਿਆ ਗਇਆ ਤੇ ਉਸ ਦਾ ਛੋਟਾ ਭਰਾ ਗਿਆਨ ਸਿੰਘ ਉਸ ਦੀ ਥਾਂ ਗੱਦੀ ਤੇ ਬੈਠਾ। ਉਨ੍ਹਾਂ ਦਿਨਾਂ ਵਿਚ ਹੀ ਵਜ਼ੀਰ ਸਿੰਘ ਨੂੰ ਮਿਸਲ ਦੇ ਮਾਲਿਕ ਦਲ ਸਿੰਘ ਦੇ ਪੁੱਤਰ ਨੇ ਕਤਲ ਕਰਵਾ ਦਿੱਤਾ ਪਰ ਦਲ ਸਿੰਘ ਵੀ ਕਤਲ ਦੀ ਥਾਂ ਤੋਂ ਜਾ ਨ ਸਕਿਆ। ਉਸ ਵੇਲੇ ਵਜ਼ੀਰ ਸਿੰਘ ਦੇ ਨੌਕਰਾਂ ਨੇ ਉਸ ਨੂੰ ਥਾਂ ਤੇ ਹੀ ਮਾਰ ਦਿੱਤਾ। ਗੱਲ ਕੀ ਵਜ਼ੀਰ ਸਿੰਘ ਤੇ ਦਲ ਸਿੰਘ ਦੋਵੇਂ ਹੀ ਢੇਰ ਹੋ ਗਏ। ਵਜ਼ੀਰ ਸਿੰਘ ਦੇ ਦੋ ਪੁੱਤਰ ਮੁਹਰ ਸਿੰਘ ਤੇ ਮਿਹਰ ਸਿੰਘ ਬਾਕੀ ਰਹ ਗਏ। ਗਿਆਨ ਸਿੰਘ ਦੇ ਮਰਨ ਪਿੱਛੋਂ ਉਸ ਦਾ ਨਿੱਕਾ ਪੁੱਤਰ ਖ਼ਜ਼ਾਨ ਸਿੰਘ ਗੱਦੀ ਤੇ ਬੈਠਾ ਤੇ ਗਿਆਨ ਸਿੰਘ ਛੋਟਾ ਜੇਹਾ ਪੁੱਤਰ ਕਾਨ੍ਹ ਸਿੰਘ ਉਸ ਦੇ ਅਧੀਨ ਹੀ ਰਹਿਆ। ਅਖ਼ੀਰ ਮਹਾਰਾਜਾ ਰਣਜੀਤ ਸਿੰਘ ਨੇ ਨੱਕਾ ਫ਼ਤਹ ਕਰ ਕੇ ਸਾਰੇ ਸਰਦਾਰਾਂ ਦਾ ਮੁਲਕ ਜ਼ਬਤ ਕਰ ਲਇਆ ਤੇ ਇਸ ਸਾਰੇ ਮੁਲਕ ਵਿਚੋਂ ਬਾਰਾਂ ਹਜ਼ਾਰ ਦੀ ਜਾਗੀਰ ਤਾਂ ਖ਼ਜ਼ਾਨ ਸਿੰਘ ਤੇ ਕਾਨ੍ਹ ਸਿੰਘ ਨੂੰ ਬਖ਼ਸ਼ੀ ਤੇ ਥੋੜਾ ਜੇਹਾ ਇਲਾਕਾ ਵਜ਼ੀਰ ਸਿੰਘ ਦੇ ਪੁੱਤਰ ਮਿਹਰ ਸਿੰਘ ਲਈ ਨਿਯਤ ਕਰ ਦਿੱਤਾ। ਹਾਲੀਂ ਥੋੜੇ ਹੀ ਸਾਲ ਹੋਏ ਹਨ, ਕਿ ਕਾਨ੍ਹ ਸਿੰਘ ਸਰਦਾਰ ਵੀ ਬਹੁਤ ਬੁੱਢਾ ਹੋ ਕੇ ਸੁਵਰਗਵਾਸ ਹੋ ਗਇਆ ਹੈ ਤੇ ਉਸ ਦੇ ਪੁੱਤਰਾਂ ਲਈ ਹੁਣ ਥੋੜਾ ਜੇਹਾ ਗੁਜ਼ਾਰਾ ਅੰਗ੍ਰੇਜ਼ੀ ਸਰਕਾਰ ਵਲੋਂ ਮੁਕੱਰਰ ਹੋਇਆ ਹੈ ਜਿਸ ਨਾਲ ਉਨ੍ਹਾਂ ਦੀ ਪਾਲਣਾ ਪੋਸਣਾ ਹੁੰਦੀ ਹੈ।

## ਪੰਜਵੀਂ ਮਿਸਲ ਆਹਲੂਵਾਲੀਆਂ ਦੀ

ਸੱਚੇ ਬਚਨ ਕਹਣ ਵਾਲੇ ਇਤਿਹਾਸਕਾਰ ਇਸ ਮਿਸਲ ਦੀ ਸਥਾਪਨਾ ਦਾ ਹਾਲ ਇਸ ਤਰ੍ਹਾਂ ਬਿਆਨ ਕਰਦੇ ਹਨ, ਕਿ ਲਾਹੌਰ ਤੋਂ ਪੂਰਬ-ਦੱਖਣ ਵਲ ਛੇ ਕੋਹ ਤੇ ਪਿੰਡ ਆਹਲੂ ਵਿਖੇ ਭਾਗੂ ਨਾਮ ਦਾ ਇਕ ਅਤਿ ਗ਼ਰੀਬ ਤੇ ਆਤੁਰ ਪੁਰਸ਼ ਰਹੰਦਾ ਸੀ। ਪਹਲਾਂ ਉਹ ਆਪਣੇ ਹੀ ਪਿੰਡ ਵਿਚ ਸ਼ਰਾਬ ਦੀ ਦੁਕਾਨ ਕਰਦਾ ਸੀ, ਪਰ ਜਦ ਕੰਮ ਨ ਚਲਿਆ ਤੇ ਹੱਥ ਤੰਗ ਹੋਣ ਕਾਰਣ ਬਹੁਤ ਔਖਾ ਹੋਇਆ ਤਾਂ ਉਸ ਨੇ ਲਾਹੌਰ ਦੀ ਚਾਰ ਦੀਵਾਰੀ ਤੋਂ ਬਾਹਰਲੀ ਆਬਾਦੀ ਵਿਚ ਮਹੱਲਾ ਤੇਲਪੁਰਾ ਤੇ ਗੰਜ ਵਿਖੇ, ਜਿਥੇ ਹੁਣ ਬਾਹਰਲੇ ਸ਼ਹਰ ਦੇ ਉਜੜਨ ਪਿੱਛੋਂ ਗੰਜ ਆਬਾਦ ਹੈ, ਸ਼ਰਾਬ ਦੀ ਦੁਕਾਨ ਖੋਲ੍ਹੀ ਤੇ ਕੁਝ ਚਿਰ ਇਹ ਕੰਮ ਕਰਦਾ ਰਹਿਆ, ਪਰ ਉਸ ਨਾਲ ਵੀ ਉਸ ਦਾ ਗੁਜ਼ਾਰਾ ਨ ਚਲਿਆ ਤੇ ਬਹੁਤ ਆਤੁਰ ਹੋ ਗਇਆ। ਉਸ ਨੇ ਵੇਖਿਆ, ਕਿ ਸਿੱਖਾਂ ਦਾ ਕੰਮ ਬਹੁਤ ਜ਼ੋਰਾਂ ਤੇ ਹੈ ਅਤੇ

ਉਹ ਜਿੱਧਰ ਜਾਂਦੇ ਹਨ, ਮੁਲਕਾਂ ਦੇ ਮੁਲਕ ਲੁੱਟ ਕੇ ਲੈ ਆਉਂਦੇ ਹਨ ਤੇ ਕੋਈ ਉਨ੍ਹਾਂ ਵਰਜਣ ਵਾਲਾ ਨਹੀਂ; ਇਸ ਲਈ ਕਿਉਂ ਨ ਮੈਂ ਵੀ ਸਿੱਖ ਬਣ ਜਾਵਾਂ ਤੇ ਲੁੱਟ-ਮਾ ਕਰ ਕੇ ਤੇ ਡਾਕੇ ਮਾਰ ਕੇ ਸੌਖਾ ਹੋ ਜਾਵਾਂ। ਇਸ ਖ਼ਿਆਲ ਨਾਲ ਉਸ ਨੇ ਦੁਕਾਨ ਦ ਸਾਰਾ ਮਾਲ-ਅਸਬਾਬ ਵੇਚ ਕੇ ਇਕ ਘੋੜਾ ਮੁੱਲ ਲੈ ਲਇਆ ਅਤੇ ਫ਼ੈਜ਼ੁਲਾਪੁਰ ਵਿ ਜਾ ਕੇ ਸਰਦਾਰ ਕਪੂਰ ਸਿੰਘ ਦੇ ਹੱਥੋਂ ਪਾਹੁਲ ਲੈ ਲਈ ਤੇ ਸਿੱਖ ਬਣ ਗਇਆ ਅ ਉਸ ਦੀ ਮਿਸਲ ਵਿਚ ਸ਼ਾਮਿਲ ਹੋ ਕੇ ਲੁੱਟ-ਮਾਰ ਕਰਨ ਤੇ ਡਾਕੇ ਮਾਰਨ ਲੱਗਾ। ਉ ਬੜਾ ਚਤੁਰ, ਚੁਸਤ ਤੇ ਹੁਸ਼ਿਆਰ ਸੀ, ਇਸ ਲਈ ਥੋੜੇ ਸਮੇਂ ਵਿਚ ਹੀ ਇਕ ਛੋਟ ਜੇਹੇ ਜਥੇ ਦਾ ਸਰਦਾਰ ਬਣ ਗਇਆ। ਉਸ ਦੇ ਦਿਲ ਵਿਚ ਨਿਤ ਇਹ ਖ਼ਿਆਲ ਆਉਂਦਾ ਕਿਸੇ ਨ ਕਿਸੇ ਤਰ੍ਹਾਂ ਬਹੁਤ ਸਾਰੇ ਯੋਗ ਸਾਥੀ ਲੈ ਕੇ ਇਕ ਚੰਗੀ ਚੋਖੀ ਮਿਸਲ ਦਾ ਸਰਦਾਰ ਬਣ ਜਾਵਾਂ। ਦੋ ਸਾਲਾਂ ਵਿਚ ਹੀ ਉਸ ਨੇ ਆਪਣੇ ਪਿੰਡ ਤੋਂ ਆਲੇ-ਦੁਆਲੇ ਦੇ ਬਹੁਤ ਸਾਰੇ ਆਦਮੀ ਇਕੱਠੇ ਕਰ ਕੇ ਇਕ ਵੱਡਾ ਜਥਾ ਤਿਆਰ ਕਰ ਲਇਆ। ਸਰਦਾਰ ਕਪੂਰ ਸਿੰਘ ਫ਼ੈਜ਼ੁਲਾਪੁਰੀਆ ਵੀ ਉਸ ਉਤੇ ਬਹੁਤ ਮਿਹਰਬਾਨ ਸੀ, ਕਿਉਂਕਿ ਭਾਗ ਸਿੰਘ (ਭਾਗੂ) ਹਰ ਇਕ ਕੰਮ ਵਿਚ ਉਸ ਦੀ ਰਾਇ ਤੇ ਮਰਜ਼ੀ ਨੂੰ ਪਹਲ ਦੇਂਦਾ ਸੀ। ਇਕ ਦਿਨ ਕਪੂਰ ਸਿੰਘ ਭਾਗ ਸਿੰਘ ਦੇ ਘਰ ਗਇਆ; ਉਥੇ ਉਸ ਨੇ ਭਾਗ ਸਿੰਘ ਦੀ ਵਿਧਵਾ ਭੈਣ ਨੂੰ ਵੇਖਿਆ, ਜਿਹੜੀ ਪਾਹੁਲ ਲੈ ਕੇ ਸਿੰਘਣੀ ਸਜ ਚੁੱਕੀ ਸੀ ਤੇ ਰਬਾਬ ਲੈ ਕੇ ਗੁਰੂ ਦੀ ਬਾਣੀ ਬੜੀ ਮਿੱਠੀ ਸੁਰ ਵਿਚ ਗਾ ਰਹੀ ਸੀ। ਕਪੂਰ ਸਿੰਘ ਨੂੰ ਉਸ ਦੀ ਮਧੁਰ ਆਵਾਜ਼ ਬੜੀ ਪਿਆਰੀ ਲੱਗੀ ਤੇ ਉਸ ਨੇ ਉਸ ਦੀ ਭਜਨ-ਬੰਦਗੀ ਨੂੰ ਬਹੁਤ ਪਸੰਦ ਕੀਤਾ ਤੇ ਉਸ ਤੇ ਮਿਹਰਬਾਨ ਹੋ ਕੇ ਪਹਲਾਂ ਤਾਂ ਉਸ ਨੂੰ ਕੁਝ ਨਕਦ ਰੁਪਿਆ ਇਨਾਮ ਵਜੋਂ ਦਿੱਤਾ ਤੇ ਫੇਰ ਪੁਛਿਆ ਕਿ 'ਕੀ ਤੇਰੇ ਘਰ ਕੋਈ ਔਲਾਦ ਵੀ ਹੈ ਕਿ ਨਹੀਂ ?' ਉਸ ਨੇ ਆਪਣੇ ਪੁੱਤਰ ਜੱਸਾ ਸਿੰਘ ਨੂੰ ਸਾਮ੍ਹਣੇ ਕੀਤਾ। ਲੜਕਾ ਬੜਾ ਸੁੰਦਰ ਸੀ। ਕਪੂਰ ਸਿੰਘ ਉਸ ਨੂੰ ਵੇਖ ਕੇ ਬਹੁਤ ਪ੍ਰਸੰਨਚਿਤ ਹੋਇਆ ਤੇ ਕਹਿਆ ਕਿ ਉਸ ਨੂੰ ਸਾਡੇ ਨਾਲ ਭੇਜ ਦੇ, ਅਸੀਂ ਇਸ ਦੀ ਪ੍ਰਿਤਪਾਲਣਾ ਕਰਾਂਗੇ ਤੇ ਥੋੜੇ ਦਿਨਾਂ ਵਿਚ ਹੀ ਇਹ ਇਕ ਵੱਡਾ ਸੂਰਮਾ, ਯੋਧਾ ਤੇ ਸਰਦਾਰ ਬਣ ਜਾਵੇਗਾ'। ਇਹ ਗੱਲ ਸੁਣ ਕੇ ਉਸ ਇਸਤ੍ਰੀ ਨੇ ਆਪਣੇ ਪੁੱਤਰ ਜੱਸਾ ਸਿੰਘ ਦੀ ਬਾਂਹ ਕਪੂਰ ਸਿੰਘ ਦੇ ਹੱਥ ਫੜਾ ਦਿੱਤੀ ਤੇ ਉਸ ਨੂੰ ਉਸ ਦੇ ਨਾਲ ਟੋਰ ਦਿੱਤਾ। ਕਪੂਰ ਸਿੰਘ ਉਸ ਨੂੰ ਨਾਲ ਲੈ ਗਇਆ ਤੇ ਉਸ ਦੀ ਚੰਗੀ ਪਾਲਣਾ ਪੋਸਣਾ ਕੀਤੀ ਅਤੇ ਉਸ ਦਾ ਚੰਗਾ ਧਿਆਨ ਰਖਿਆ ਤੇ ਉਸ ਨੂੰ ਮਾਣ ਸਤਿਕਾਰ ਵਾਲਾ ਬਣਾ ਦਿੱਤਾ; ਇਥੋਂ ਤਕ ਕਿ ਉਸ ਦਾ ਮਰਤਬਾ ਆਪਣੇ ਮਾਮਾ ਭਾਗ ਸਿੰਘ ਨਾਲੋਂ ਵੀ ਵੱਧ ਗਇਆ। ਅਖ਼ੀਰ ਜਦ ਭਾਗ ਸਿੰਘ ਕਾਲਵਸ ਹੋਇਆ ਤੇ ਉਸ ਦਾ ਆਪਣਾ ਕੋਈ ਪੁੱਤਰ ਵਾਰਸ ਨ ਰਹਿਆ ਤਾਂ ਜੱਸਾ ਸਿੰਘ ਹੀ ਉਸ ਦਾ ਵਾਰਸ ਮਿਥਿਆ ਗਇਆ ਤੇ ਭਾਗ ਸਿੰਘ ਦੀ ਸਾਰੀ ਜਾਇਦਾਦ ਤੇ ਕਮਾਈ ਜੱਸਾ ਸਿੰਘ ਨੂੰ ਹੀ ਮਿਲ ਗਈ। ਫੇਰ ਤਾਂ ਜੱਸਾ ਸਿੰਘ ਇਕ ਧਨਾਢ ਸਰਦਾਰ ਬਣ ਗਇਆ। ਜੱਸਾ ਸਿੰਘ ਬੜਾ ਸਿਆਣਾ ਤੇ ਯੋਗ ਪੁਰਸ਼ ਸੀ, ਇਸ ਲਈ ਉਹ ਆਪਣੀ ਯੋਗਤਾ ਤੇ ਹੁਸ਼ਿਆਰੀ ਦੇ ਕਾਰਣ ਬਿਸਤ ਜਲੰਧਰ ਦੁਆਬ ਦੇ ਨਾਜ਼ਮ ਤੇ ਹਾਕਿਮ ਨਵਾਬ ਆਦੀਨਾ ਬੇਗ ਖਾਂ ਦਾ ਨਿਕਟਵਰਤੀ ਸਰਦਾਰ ਬਣ ਗਇਆ। ਜਦ ਤਕ ਆਦੀਨਾ

ਬੇਗ ਖਾਂ ਜਿਉਂਦਾ ਰਹਿਆ, ਜੱਸਾ ਸਿੰਘ ਨੇ ਉਸ ਦੀ ਹਜ਼ੂਰੀ ਵਿਚ ਰਹਿ ਕੇ ਬੜਾ ਮਾਣ ਸਤਿਕਾਰ ਪ੍ਰਾਪਤ ਕੀਤਾ। ਜਦੋਂ ਅਦੀਨਾ ਬੇਗ ਖਾਂ ਮਰ ਗਇਆ ਤੇ ਸਿੱਖਾਂ ਨੇ ਮੁਲਕ ਮਾਰਨਾ ਸ਼ੁਰੂ ਕੀਤਾ ਤਾਂ ਜੱਸਾ ਸਿੰਘ ਨੇ ਪਹਿਲਾਂ ਸਰਹੰਦ ਵਲ ਕੁਝ ਜਿਤਾਂ ਪ੍ਰਾਪਤ ਕੀਤੀਆਂ ਤੇ ਸ਼ਹਰ ਫ਼ਤਿਹਾਬਾਦ ਆਦਿ ਉਤੇ ਕਬਜ਼ਾ ਕਰ ਲਇਆ ਫੇਰ ਇਕ ਛੋਟੀ ਜੇਹੀ ਲੜਾਈ ਵਿਚ ਅਬਰਾਹੀਮ ਭੱਟੀ ਪਾਸੋਂ ਕਪੂਰਥਲਾ ਤੇ ਉਸ ਨਾਲ ਸੰਬਧਿਤ ਇਲਾਕਾ ਖੋਹ ਕੇ ਆਪਣੇ ਅਧੀਨ ਕਰ ਲਇਆ ਤੇ ਉਸ ਦਾ ਬਹੁਤ ਸਯੋਗ ਤੇ ਸੁਹਣਾ ਪ੍ਰਬੰਧ ਕੀਤਾ। ਹੁਣ ਧਨ-ਦੌਲਤ, ਲਸ਼ਕਰ, ਫ਼ੌਜ, ਖ਼ਜ਼ਾਨਾ ਹਰ ਚੀਜ਼ ਉਸ ਕੋਲ ਸੀ। ਇਕ ਵਾਰ ਜਦ ਅਹਮਦਸ਼ਾਹ ਦੁੱਰਾਨੀ ਕਾਬਲ ਨੂੰ ਪਰਤ ਕੇ ਜਾ ਰਹਿਆ ਸੀ ਤੇ ਆਪਣੇ ਨਾਲ ਦੋ ਹਜ਼ਾਰ ਦੋ ਸੌ ਹਿੰਦੁਸਤਾਨੀ ਹਿੰਦੂ ਔਰਤਾਂ ਫੜ ਕੇ ਕੈਦ ਕੀਤੀਆਂ ਲੈ ਜਾ ਰਹਿਆ ਸੀ ਤਾਂ ਇਹ ਗੱਲ ਸਿੱਖਾਂ ਨੂੰ ਬਹੁਤ ਭੈੜੀ ਲੱਗੀ ਪਰ ਕਿਸੇ ਦਾ ਹੌਸਲਾ ਨਹੀਂ ਸੀ, ਕਿ ਬਾਦਸ਼ਾਹ ਪਾਸੋਂ ਉਨ੍ਹਾਂ ਕੈਦੀ ਇਸਤ੍ਰੀਆਂ ਨੂੰ ਛੁਡਵਾ ਸਕੇ। ਉਸ ਵੇਲੇ ਜੱਸਾ ਸਿੰਘ ਨੇ ਦਲੇਰੀ ਕੀਤੀ ਅਤੇ ਅਹਮਦਸ਼ਾਹ ਦੀ ਫ਼ੌਜ ਉਤੇ ਆਪਣੀ ਫ਼ੌਜ ਲੈ ਕੇ ਜਾ ਟੁੱਟਿਆ ਤੇ ਸਾਰੀਆਂ ਇਸਤ੍ਰੀਆਂ ਛਡਵਾ ਲਿਆਇਆ ਤੇ ਹਰ ਇਕ ਨੂੰ ਖ਼ਰਚ ਆਦਿ ਦੇ ਕੇ ਘਰੋ ਘਰੀ ਪਹੁੰਚਾ ਦਿੱਤਾ। ਜੱਸਾ ਸਿੰਘ ਦਾ ਇਹ ਅਜੇਹਾ ਨੇਕ ਕੰਮ ਸੀ, ਜਿਸ ਨਾਲ ਉਸ ਦੀ ਸਾਰੇ ਪੰਜਾਬ ਵਿਚ ਧੁੰਮ ਮੱਚ ਗਈ ਤੇ ਹਰ ਇਕ ਦੇ ਦਿਲ ਵਿਚ ਉਸ ਦੀ ਬਹਾਦਰੀ ਤੇ ਦਲੇਰੀ ਦਾ ਸਿੱਕਾ ਜਮ ਗਇਆ। ਜਦ ਸਰਦਾਰ ਜੱਸਾ ਸਿੰਘ ਸੁਰਗਵਾਸ ਹੋ ਗਇਆ ਤਾਂ ਉਸ ਦਾ ਆਪਣਾ ਕੋਈ ਪੁੱਤਰ ਨਹੀਂ ਸੀ, ਜਿਹੜਾ ਰਿਆਸਤ ਦਾ ਮਾਲਿਕ ਜਾਂ ਵਾਰਸ ਬਣ ਸਕਦਾ; ਕੇਵਲ ਮੋਹਰ ਸਿੰਘ ਤੇ ਭਾਗ ਸਿੰਘ ਰਿਸ਼ਤੇਦਾਰ ਰਹ ਗਏ ਸਨ। ਉਨ੍ਹਾਂ ਵਿਚੋਂ ਸਰਦਾਰ ਜੈ ਸਿੰਘ ਕਨ੍ਹੱਈਆ ਦੀ ਰਾਇ ਅਨੁਸਾਰ, ਭਾਗ ਸਿੰਘ ਗੱਦੀ ਤੇ ਬੈਠਾ। ਇਹ ਵੀ ਬਹੁਤ ਯੋਗ, ਸਿਆਣਾ ਤੇ ਸੂਰਮਾ ਸਰਦਾਰ ਸੀ। ਜਦ ਉਹ ਵੀ ਇਸ ਸੰਸਾਰ ਅਜਾਰ ਨੂੰ ਛੱਡ ਗਇਆ ਤਾਂ ਉਸ ਦੀ ਥਾਂ ਸਰਦਾਰ ਫ਼ਤਹ ਸਿੰਘ ਗੱਦੀ ਤੇ ਬੈਠਾ। ਇਹ ਸਰਦਾਰ ਵੀ ਅਤਿ ਸਿਆਣਾ ਤੇ ਚੰਗੀ ਸੂਝ-ਬੂਝ ਵਾਲਾ ਸੀ। ਉਸ ਨੇ ਮਹਾਰਾਜਾ ਰਣਜੀਤ ਸਿੰਘ ਨਾਲ ਚੰਗੀ ਦੋਸਤੀ ਪੈਦਾ ਕਰ ਲਈ; ਤੇ ਹਰ ਇਕ ਮੁਹਿੰਮ ਵਿਚ ਉਸ ਦਾ ਹਮਾਇਤੀ ਤੇ ਸਹਾਈ ਰਹਿਆ ਤੇ ਕਦੀ ਵੀ ਉਸ ਦੀ ਆਗਿਆ ਤੋਂ ਬਾਹਰ ਨ ਹੋਇਆ। ਜਿਹੜੀਆਂ ਜਿੱਤਾਂ ਮਹਾਰਾਜਾ ਰਣਜੀਤ ਸਿੰਘ ਨੂੰ ਪੰਜਾਬ ਵਿਚ ਨਸੀਬ ਹੋਈਆਂ ਸਰਦਾਰ ਫ਼ਤਹ ਸਿੰਘ ਨੇ ਉਨ੍ਹਾਂ ਵਿਚ ਵੱਡੀਆਂ ਘਾਲਾਂ ਘਾਲੀਆਂ ਸਨ ਤੇ ਹਰ ਮੁਹਿੰਮ ਵਿਚ ਆਪਣੀ ਬਰਾਬਰ ਦੀ ਫ਼ੌਜ ਨਾਲ ਰੱਖੀ। ਜਦ ਸਤਲੁਜ ਦਰਿਆ ਪੰਜਾਬ ਤੇ ਅੰਗ੍ਰੇਜ਼ ਸਰਕਾਰ ਦੇ ਇਲਾਕੇ ਦੀ ਸਰਹੱਦ, ਨਿਸ਼ਚਿਤ ਹੋ ਗਇਆ ਤਾਂ ਮਹਾਰਾਜਾ ਰਣਜੀਤ ਸਿੰਘ ਦੀ ਨੀਅਤ ਉਸ ਵਲੋਂ ਵੀ ਬਦਲ ਗਈ ਤੇ ਉਸ ਨੂੰ ਸਤਲੁਜੋਂ ਉਰਾਰਲੇ ਇਲਾਕੇ ਵਿਚੋਂ ਕੱਢਣਾ ਚਾਹਿਆ; ਪਰ ਫ਼ਤਹ ਸਿੰਘ ਨੂੰ ਵੇਲੇ ਸਿਰ ਪਤਾ ਲਗ ਗਇਆ, ਤੇ ਉਹ ਕਪੂਰਥਲਾ ਤੋਂ ਅੰਗ੍ਰੇਜ਼ੀ ਇਲਾਕੇ ਵਿਚ ਚਲਾ ਗਇਆ, ਕਿਉਂਕਿ ਉਸ ਦੀ ਰਿਆਸਤ ਦਾ ਪੰਜ ਲੱਖ ਮਾਲੀਏ ਦਾ ਇਲਾਕਾ ਅੰਗ੍ਰੇਜ਼ੀ ਇਲਾਕੇ ਵਿਚ ਵੀ ਸੀ। ਗਵਰਨਰ ਜਨਰਲ ਦੇ ਏਜੰਟ ਸਾਹਿਬ ਵਲੋਂ ਇਕ ਪੱਤ੍ਰ ਮਹਾਰਾਜਾ ਰਣਜੀਤ ਸਿੰਘ ਦੇ ਨਾਮ ਜਾਰੀ ਹੋਇਆ ਕਿ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਦਾ ਜਿਹੜਾ ਪੰਜ ਲੱਖ ਦੇ ਮਾਲੀਏ ਦਾ ਇਲਾਕਾ ਅੰਗ੍ਰੇਜ਼ੀ ਇਲਾਕੇ ਵਿਚ ਵੀ ਮੌਜੂਦ ਹੈ, ਉਹ ਅੱਜ ਦੀ ਮਿਤੀ ਤੋਂ ਅੰਗ੍ਰੇਜ਼ੀ ਸਰਕਾਰ ਦੀ ਛਤਰ

ਛਾਇਆ ਹੇਠ ਮੰਨ ਲਇਆ ਗਇਆ ਹੈ । ਇਸ ਲਈ ਮਹਾਰਾਜਾ ਸਾਹਿਬ ਬਹਾਦਰ ਪੰ
ਨੂੰ ਇਸ ਗੱਲ ਦਾ ਅਧਿਕਾਰ ਨਹੀਂ ਹੋਵੇਗਾ ਕਿ ਉਹ ਫ਼ਤਹ ਸਿੰਘ ਦੇ ਜਲੰਧਰ ਦੁਆ
ਵਿਚਲੇ ਇਲਾਕੇ ਤੇ ਵੀ ਕਬਜ਼ੇ ਦਾ ਹੱਥ ਵਧਾਏ, ਸਗੋਂ ਉਹ, ਪਿਆਰ-ਮੁਹੱਬਤ ਤੇ ਏਕਤਾ
ਸੰਬੰਧ ਜਿਹੜਾ ਦੋਹਾਂ ਉੱਚੀਆਂ ਸਰਕਾਰਾਂ ਵਿਚ ਸਥਾਪਿਤ ਹੈ, ਇਸ ਗੱਲ ਦੀ ਮੰਗ ਕਰ
ਹੈ ਕਿ ਮਹਾਰਾਜਾ ਸਾਹਿਬ ਵੀ ਉਸ ਨੂੰ ਹਰ ਤਰ੍ਹਾਂ ਆਪਣੇ ਦਰਬਾਰ ਵਲੋਂ ਸੁਰੱਖਿ
ਸਮਝਣ ਅਤੇ ਕੋਈ ਅਜੇਹੀ ਕਾਰਵਾਈ ਨ ਕਰਨ ਜਿਸ ਨਾਲ ਦੋਸਤਾਨਾ ਪਿਆਰ-ਮੁਹੱਬ
ਦੇ ਅਸੂਲ ਨੂੰ ਸੱਟ ਵਜੇ। ਜਦ ਸਰਕਾਰ ਅੰਗ੍ਰੇਜ਼ੀ ਦੀ ਇਹ ਲਿਖਤ ਨਸ਼ਰ ਹੋ ਗਈ
ਮਹਾਰਾਜਾ ਰਣਜੀਤ ਸਿੰਘ ਉਸ ਦੇ (ਫ਼ਤਹ ਸਿੰਘ ਦੇ) ਇਲਾਕੇ ਨੂੰ ਹੱਥ ਪਾਉਣ ਤੋਂ
ਗਇਆ । ਇਹ ਘਟਨਾ ੧੮੨੬ ਈ. ਵਿਚ ਵਾਪਰੀ ।

ਇਹ ਗੱਲ ਪੱਕੀ ਹੋ ਜਾਣ ਤੇ ਸਰਦਾਰ ਫ਼ਤਹ ਸਿੰਘ ਫੇਰ ਆਪਣੀ ਰਾਜਧਾ
ਕਪੂਰਥਲਾ ਵਿਚ ਆ ਗਇਆ । ਸਰਦਾਰ ਫ਼ਤਹ ਸਿੰਘ ਪਿੱਛੋਂ ਉਸ ਦਾ ਪੁੱਤਰ ਸਰਦਾ
ਨਿਹਾਲ ਸਿੰਘ ਗੱਦੀ ਤੇ ਬੈਠਾ । ਇਹ ਯੋਗ ਸਰਦਾਰ ਆਪਣੀ ਰਿਆਸਤ ਦੇ ਕੰਮ ਕ
ਵਿਚ ਰੁਝਿਆ ਤੇ ਜੁਟਿਆ ਰਹਿੰਦਾ । ਉਸ ਨੇ ਕਪੂਰਥਲੇ ਵੱਡੀਆਂ ਵੱਡੀਆਂ ਇਮਾਰ
ਬਣਵਾਈਆਂ ਉਸ ਦੇ ਰਾਜ ਸਮੇਂ ਹੀ ਸਿੱਖ ਫ਼ੌਜਾਂ ਤੇ ਅੰਗ੍ਰੇਜ਼ਾਂ ਵਿਚਕਾਰ ਜੰਗ ਹੋਈ। ਉ
ਦਾ ਭਾਵੇਂ ਪੱਕਾ ਨਿਸ਼ਚਾ ਸੀ ਕਿ ਕਪੂਰਥਲਾ ਨੂੰ ਛੱਡ ਕੇ ਸਤਲੁਜ ਪਾਰ ਦੇ ਇਲਾਕੇ ਵਿ
ਚਲਾ ਜਾਵੇ ਤੇ ਸਿੱਖਾਂ ਵਿਚ ਸ਼ਾਮਿਲ ਹੋ ਕੇ ਅੰਗ੍ਰੇਜ਼ੀ ਸਰਕਾਰ ਵਲੋਂ ਦੂਸ਼ਿਤ ਨ ਹੋਵੇ, ਪ
ਉਸ ਦੀ ਫ਼ੌਜ ਨੇ, ਜਿਹੜੀ ਸਾਰੀ ਦੀ ਸਾਰੀ ਸਿੱਖ ਸੀ, ਇਹ ਗੱਲ ਨ ਮੰਨੀ ਤੇ ਆਖਿਆ
ਕਿ 'ਅਜੀਂ ਇਸ ਨਾਜ਼ਕ ਸਮੇਂ ਆਪਣੀ ਕੌਮ ਦਾ ਸਾਥ ਨਹੀਂ ਛੱਡ ਸਕਦੇ'। ਅਖ਼ੀ
ਹਾਲਤ ਇਥੋਂ ਤਕ ਪੁੱਜ ਗਈ ਕਿ ਫ਼ੌਜ ਨੇ ਸਰਦਾਰ ਦਾ ਜਲੋ-ਖ਼ਾਨਾ ਘੇਰ ਲਇਆ
ਤੋਪਾਂ ਰੱਖ ਦਿੱਤੀਆਂ ਤੇ ਕਹਿਆ ਕਿ 'ਵਜ਼ੀਰ ਗ਼ੁਲਾਮ ਮੁਹੰਮਦ ਸਰਦਾਰ ਨੂੰ ਸਿੱਖਾਂ
ਸਾਥ ਦੇਣੋਂ ਰੋਕਦਾ ਹੈ, ਇਸ ਲਈ ਅਸੀਂ ਵਜ਼ੀਰ ਨੂੰ ਜ਼ਰੂਰ ਕਤਲ ਕਰ ਦਿਆਂਗੇ,
ਜੇਕਰ ਸਰਕਾਰ ਨੇ ਵਜ਼ੀਰ ਦੀ ਹਮਾਇਤ ਕੀਤੀ ਤਾਂ ਅਸੀਂ ਉਸ ਦੇ ਵੀ ਦੁਸ਼ਮ
ਹੋਵਾਂਗੇ । ਜਦ ਸਰਦਾਰ ਨਿਹਾਲ ਸਿੰਘ ਫ਼ੌਜ ਦੇ ਹੱਥੋਂ ਤੰਗ ਆ ਗਇਆ ਤੇ ਸਮ
ਲਇਆ ਕਿ ਹੁਣ ਫ਼ੌਜ ਉਸ ਨੂੰ ਵੀ ਵਜ਼ੀਰ ਦੀ ਮਿਤ੍ਰਤਾ ਤੇ ਹਮਾਇਤ ਕਾਰਣ ਕਤ
ਕਰ ਦੇਵੇਗੀ ਤਾਂ ਉਸ ਨੇ ਵਜ਼ੀਰ ਨੂੰ ਟੁਰਦਾ ਕੀਤਾ । ਵਜ਼ੀਰ ਗ਼ੁਲਾਮ ਮੁਹੰਮਦ 'ਗ਼ੁਲਾਮ
ਬੜਾ ਲਾਇਕ, ਸ਼ਾਇਰ, ਵਿਦਵਾਨ ਤੇ ਰਾਜਨੀਤਿਕ ਸਲਾਹਕਾਰ ਸੀ । ਭਾਵੇਂ ਉਸ
ਸੱਜਾ ਹੱਥ ਨਕਾਰਾ ਸੀ, ਪਰ ਉਹ ਖੱਬੇ ਹੱਥ ਨਾਲ ਅਜੇਹਾ ਖ਼ੁਸ਼ਖ਼ਤ ਲਿਖਦਾ ਸੀ,
ਸੁੰਦਰ ਲਿਖਾਈ ਵਿਚ ਉਸ ਦੇ ਨਾਲ ਦਾ ਕੋਈ ਨਹੀਂ ਸੀ । ਜਦ ਵਜ਼ੀਰ ਨੂੰ ਸਰਦਾਰ
ਫ਼ੌਜ ਦੇ ਬਲਵੇ ਸਮੇਂ ਬੜੇ ਸ਼ੌਕ ਤੇ ਭਾਰੇ ਦਿਲ ਨਾਲ ਵਿਦਾ ਕੀਤਾ ਤਾਂ ਉਹ ਨੰਗੀ ਤਲਵਾ
ਖੱਬੇ ਹੱਥ ਵਿਚ ਲੈ ਕੇ ਮੈਦਾਨ ਵਿਚ ਇਕੱਲਾ ਨਿਕਲ ਆਇਆ ਤੇ ਸਿੱਖਾਂ ਨੂੰ ਲਲਕਾਰਿਆ
ਕਿ 'ਮੈਂ ਇਕ ਹੱਥ ਦਾ ਮਾਲਿਕ ਹਾਂ ਮੇਰੇ ਨਾਲ ਇਕ ਇਕ ਸਿੱਖ ਲੜਨ ਲਈ
ਜਾਵੇ ।' ਇਹ ਗੱਲ ਸੁਣ ਕੇ ਇਕ ਜਵਾਨ ਸਿੱਖ "ਅਕਾਲ", "ਅਕਾਲ" ਕਰਦਾ ਉਸ
ਆ ਟੁੱਟਾ ਪਰ ਵਜ਼ੀਰ ਨੇ ਤਲਵਾਰ ਦੇ ਇੱਕੋ ਵਾਰ ਨਾਲ ਉਸ ਨੂੰ ਪਾਰ ਬੁਲਾਇਆ

ਜਦ ਵਜ਼ੀਰ ਨੇ ਇਸ ਤਰ੍ਹਾਂ ਕੁਝ ਇਕ ਸਿੱਖਾਂ ਨੂੰ ਮਾਰ ਮੁਕਾਇਆ ਤਾਂ ਸਿੱਖਾਂ ਨੇ ਮਿਲ ਕੇ ਬੰਦੂਕਾਂ ਉਸ ਵਲ ਕਰ ਦਿੱਤੀਆਂ ਅਤੇ ਉਹ ਵਫ਼ਾਦਾਰ ਵਜ਼ੀਰ ਨਾਹੱਕ ਸ਼ਹੀਦ ਹੋ ਗਇਆ। ਉਸ ਦੇ ਕਤਲ ਪਿੱਛੋਂ ਫ਼ੌਜ ਦਾ ਬਲਵਾ ਹਟ ਗਇਆ। ਜਦ ਅੰਗ੍ਰੇਜ਼ ਲੜਾਈ ਵਿਚ ਜਿੱਤ ਗਏ ਅਤੇ ਬੇਸਮਝ ਸਿੱਖ ਮੈਦਾਨ ਵਿਚੋਂ ਭੱਜ ਕੇ ਆਪਣੇ ਆਪਣੇ ਘਰਾਂ ਨੂੰ ਆ ਗਏ ਅਤੇ ਸਤਲੁਜ ਪਾਰ ਦਾ ਬਿਸਤ ਜਲੰਧਰ ਦਾ ਕੁਲ ਇਲਾਕਾ, ਲਾਹੌਰ ਦੇ ਕਬਜ਼ੇ 'ਚੋਂ ਨਿਕਲ ਗਇਆ ਤਾਂ ਅੰਗ੍ਰੇਜ਼ਾਂ ਨੇ ਰਿਆਸਤ ਦਾ ਸਤਲੁਜ ਪਾਰ ਦਾ ਕੁਝ ਇਲਾਕਾ ਜ਼ਬਤ ਕਰ ਲਇਆ ਤੇ ਕੇਵਲ ਦੁਆਬਾ ਬਿਸਤ ਜਲੰਧਰ ਵਿਚਲਾ ਇਲਾਕਾ ਬਾਕੀ ਰਹ ਗਇਆ। ਉਸ ਵੇਲੇ ਸਰਦਾਰ ਨਿਹਾਲ ਸਿੰਘ ਨੇ ਕਈ ਦਲੀਲਾਂ ਦਿੱਤੀਆਂ, ਉਜ਼ਰ ਕੀਤੇ ਤੇ ਫ਼ੌਜ ਦੇ ਬਲਵੇ ਤੇ ਵਜ਼ੀਰ ਦੇ ਕਤਲ ਬਾਰੇ ਵੀ ਦਸਿਆ। ਪਰ ਗਵਰਨਰ ਜਨਰਲ ਬਹਾਦਰ ਨੇ ਸਭ ਉਜ਼ਰ ਫ਼ਜ਼ੂਲ ਸਮਝ ਕੇ ਕੋਈ ਸੁਣਵਾਈ ਨ ਕੀਤੀ। ਕਪੂਰਥਲਾ ਦੇ ਇਸ ਇਲਾਕੇ ਨੂੰ ਅੰਗ੍ਰੇਜ਼ਾਂ ਦੇ ਹੱਕ ਵਿਚ ਛੱਡਣ ਸਮੇਂ ਗਵਰਨਰ ਜਨਰਲ ਬਹਾਦਰ ਵਲੋਂ ਸਰਦਾਰ ਨਿਹਾਲ ਸਿੰਘ ਨੂੰ 'ਰਾਜਾ' ਦਾ ਖ਼ਿਤਾਬ ਮਿਲਿਆ; ਅਤੇ ਸਤਲੁਜ ਦੇ ਪੂਰਬ ਵਲ ਦਾ ਜਗਰਾਉਂ ਵਾਲਾ ਇਲਾਕਾ ਇਸ ਰਈਸ ਦੇ ਕਬਜ਼ੇ ਹੇਠੋਂ ਨਿਕਲ ਗਇਆ ਅਤੇ ਜਿਹੜਾ ਇਲਾਕਾ ਦੁਆਬਾ ਬਿਸਤ ਜਲੰਧਰ ਵਿਚ ਬਾਕੀ ਰਹ ਗਇਆ ਉਸ ਦੇ ਪੰਜ ਲੱਖ ਦੇ ਮਾਲੀਏ ਵਿਚੋਂ ਇਕ ਲੱਖ ਬੱਤੀ ਹਜ਼ਾਰ ਰੁਪਿਆ ਨਕਦ ਸਰਕਾਰ ਅੰਗ੍ਰੇਜ਼ੀ ਨੂੰ ਰਈਸ ਵਲੋਂ ਹਰ ਸਾਲ ਦਿੱਤਾ ਜਾਣਾ ਨਿਸ਼ਚਿਤ ਹੋਇਆ। ਜਦ ਰਾਜਾ ਨਿਹਾਲ ਸਿੰਘ ਕਾਲਵਸ ਹੋਇਆ ਤਾਂ ਉਸ ਦਾ ਵੱਡਾ ਪੁੱਤਰ ਮਹਾਰਾਜਾ ਰਣਧੀਰ ਸਿੰਘ ਗੱਦੀ ਤੇ ਬੈਠਾ। ਇਹ ਸਰਦਾਰ ਅੰਗ੍ਰੇਜ਼ੀ ਸਰਕਾਰ ਦਾ ਬਹੁਤ ਸ਼ੁਭਚਿੰਤਕ ਸੀ। ੧੮੫੭ ਈ. ਵਿਚ ਜਦ ਅੰਗ੍ਰੇਜ਼ੀ ਫ਼ੌਜ ਵਿਗੜ ਗਈ ਅਤੇ ਸਾਰੇ ਹਿੰਦੁਸਤਾਨ ਵਿਚ ਸਖ਼ਤ ਫ਼ਸਾਦ ਹੋਇਆ ਤੇ ਹਜ਼ਾਰਾਂ ਅੰਗ੍ਰੇਜ਼ਾਂ ਨੂੰ ਫ਼ਸਾਦੀਆਂ ਨੇ ਕ਼ਤਲ ਕਰ ਦਿੱਤਾ ਤਾਂ ਉਸ ਵਕਤ ਇਹ ਵਫ਼ਾਦਾਰ ਰਈਸ ਆਪਣੀ ਫ਼ੌਜ ਸਮੇਤ ਅੰਗ੍ਰੇਜ਼ਾਂ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਵੱਡੇ ਵੱਡੇ ਕੰਮ ਕੀਤੇ। ਰਾਜ-ਪ੍ਰਬੰਧ ਠੀਕ ਹੋ ਜਾਣ ਪਿੱਛੋਂ ਅੰਗ੍ਰੇਜ਼ੀ ਸਰਕਾਰ ਨੇ ਉਸ ਦੀ ਬੜੀ ਕਦਰ ਕੀਤੀ ਅਤੇ ਲਖਨਊ ਦੇ ਇਲਾਕੇ ਵਿਚ ਉਸ ਨੂੰ ਇਕ ਲੱਖ ਰੁਪਏ ਸਾਲਾਨਾ ਦੀ ਲਗਾਤਾਰ ਜ਼ਿਮੀਂਦਾਰੀ ਅੱਧੇ ਮਾਮਲੇ ਉੱਪਰ ਬਖ਼ਸ਼ੀ; ਤੇ ਸਾਲਾਨਾ ਬਾਜਗੁਜ਼ਾਰੀ ਦੀ ਰਕਮ ਵਿਚੋਂ ਪੰਝੀ ਹਜ਼ਾਰ ਰੁਪਏ ਘੱਟ ਕਰ ਦਿੱਤੇ ਗਏ। ਨਾਲ ਹੀ ਇਕ ਲੱਖ ਬੱਤੀ ਹਜ਼ਾਰ ਰੁਪਏ ਦੀ ਇਕ ਸਾਲ ਦੀ ਉਹ ਰਕਮ ਵੀ ਜਿਹੜੀ ਰਿਆਸਤ ਦੇ ਜ਼ਿੰਮੇਂ ਨਿਕਲਦੀ ਸੀ, ਮੁਆਫ਼ ਕਰ ਦਿੱਤੀ ਗਈ ਅਤੇ ਗਵਰਨਰ ਜਨਰਲ ਬਹਾਦਰ ਨੇ ਦਰਬਾਰ ਵਿਚ ਰਈਸ ਨੂੰ ਦਸ ਹਜ਼ਾਰ ਰੁਪਏ ਦਾ ਸਿਰੋਪਾ ਬਖ਼ਸ਼ਿਆ। ਇਸ ਤੋਂ ਛੁੱਟ ਪੰਝੀ ਹਜ਼ਾਰ ਰੁਪਏ ਦੇ ਸਾਲਾਨਾ ਮਾਲੀਏ ਦੀ ਜਾਗੀਰ, ਜਿਹੜੀ ਰਾਜਾ ਨਿਹਾਲ ਸਿੰਘ ਦੇ ਨਾਮ ਇਲਾਕਾ ਬਾਰੀ ਦੁਆਬ ਵਿਚ ਉਸ ਦੇ ਜਿਉਂਦੇ ਜੀ ਲੱਗੀ ਹੋਈ ਸੀ ਤੇ ਉਸ ਦੀ ਮ੍ਰਿਤੂ ਪਿੱਛੋਂ ੧੮੫੨ ਈ. ਤੋਂ ਜ਼ਬਤ ਹੋ ਚੁੱਕੀ ਸੀ, ਫੇਰ ਰਾਜਾ ਰਣਧੀਰ ਸਿੰਘ ਦੇ ਨਾਮ ਜਾਰੀ ਕਰ ਦਿੱਤੀ ਗਈ ਤੇ ਉਸ ਨੂੰ 'ਮਹਾਰਾਜਾ' ਦਾ ਖ਼ਿਤਾਬ ਪ੍ਰਦਾਨ ਹੋਇਆ। ੧੮੭੯ ਈ. ਵਿਚ ਮਹਾਰਾਜਾ ਰਣਧੀਰ ਸਿੰਘ ਇੰਗਲੈਂਡ ਦੀ ਸੈਰ ਨੂੰ ਜਹਾਜ਼ ਰਾਹੀਂ ਜਾਣ ਲੱਗਾ। ਪਰ ਜਦ ਜਹਾਜ਼ ਅਦਨ ਵਿਖੇ ਪੁੱਜਾ ਤਾਂ

੧੪



ਮਹਾਰਾਜਾ ਬੀਮਾਰ ਹੋ ਗਇਆ ਤੇ ਸੁਰਗਵਾਸ ਹੋ ਗਇਆ। ਉਸ ਦੀ ਮ੍ਰਿਤੂ ਪਿ
ਉਸ ਦਾ ਵੱਡਾ ਪੁੱਤਰ ਰਾਜਾ ਖੜਕ ਸਿੰਘ ਗੱਦੀ ਤੇ ਬੈਠਾ ਤੇ ਉਹ ਹੁਣ ਤਕ ਇਸ ਗੱ
ਤੇ ਬਿਰਾਜਮਾਨ ਹੈ।

## ਛੇਵੀਂ ਮਿਸਲ ਡੱਲੇਵਾਲਿਆਂ ਸਿੱਖਾਂ ਦੀ

ਇਸ ਮਿਸਲ ਦਾ ਪਹਲਾ ਮੋਢੀ ਗੁਲਾਬਾ ਖੱਤਰੀ ਸੀ, ਜਿਹੜਾ ਪਿੰਡ ਡੱਲੇਵਾ
ਵਿਚ ਪਰਚੂਣ ਦੀ ਦੁਕਾਨ ਕਰਦਾ ਸੀ। ਇਕ ਰਾਤ ਉਸ ਦੀ ਦੁਕਾਨ ਚੋਰਾਂ ਨੇ ਸੰ
ਲਾ ਕੇ ਲੁੱਟ ਲਈ ਅਤੇ ਸਾਰਾ ਮਾਲ-ਅਸੱਬਾਬ, ਨਕਦੀ ਤੇ ਜਿਨਸ ਚੁਰਾ ਕੇ ਲੈ ਗ
ਤੇ ਇਹ ਬਿਲਕੁਲ ਆਤੁਰ ਹੋ ਗਇਆ। ਉਸ ਨੇ ਦੋਬਾਰਾ ਕੁਝ ਰੁਪਏ ਨਾਲ ਦੁਕਾ
ਚਲਾਉਣੀ ਚਾਹੀ, ਪਰੰਤੂ ਉਸ ਨੂੰ ਰੁਪਿਆ ਕਿਧਰੋਂ ਨ ਮਿਲਿਆ। ਮਜਬੂਰ ਹੋ ਕੇ
ਉਹ ਪਾਹੁਲ ਲੈ ਕੇ ਸਿੰਘ ਸਜ ਗਇਆ ਤੇ ਲੁੱਟ-ਮਾਰ ਤੇ ਡਾਕੇ ਤੇ ਲੱਕ ਬੰਨ੍ਹ ਲਇਆ
ਉਸ ਨਾਲ ਇਧਰ ਉਧਰ ਦੇ ਦਸ ਵੀਹ ਟੱਪਰੀਵਾਸ ਰਲ ਗਏ ਤੇ ਉਸ ਨੇ ਨੇੜੇ ਦੇ ਪਿੰ
ਨੂੰ ਲੁੱਟਣਾ ਸ਼ੁਰੂ ਕੀਤਾ। ਉਸ ਦਾ ਪਿੰਡ ਦਰਿਆ ਰਾਵੀ ਦੇ ਕੰਢੇ ਡੇਰਾ ਬਾਬਾ ਨਾਨਕ ਦੇ
ਨੇੜੇ ਸੀ, ਜਿਸ ਨੂੰ ਬੂੜਾ ਡੱਲਾ ਵੀ ਕਹੰਦੇ ਹਨ। ਆਸ ਪਾਸ ਦੇ ਪਿੰਡਾਂ ਦੇ ਜ਼ਿਮੀਂਦਾਰ
ਉਸ ਦੀ ਲੁੱਟ-ਮਾਰ ਤੋਂ ਤੰਗ ਆ ਗਏ ਤੇ ਸਾਰਿਆਂ ਨੇ ਮਿਲ ਕੇ ਡੇਰਾ ਬਾਬ
ਨਾਨਕ ਦੇ ਗੱਦੀ ਦੇ ਮਹੰਤ ਪਾਸ ਫ਼ਰਿਆਦ ਕੀਤੀ। ਮਹੰਤ ਨੇ ਉਸ ਨੂੰ
ਸਾਮ੍ਹਣੇ ਬੁਲਾ ਕੇ ਤਾੜਨਾ ਕੀਤੀ ਕਿ "ਜੇਕਰ ਸਿੱਖ ਬਣ ਕੇ ਤੂੰ ਲੁੱਟ-ਮਾਰ ਤੇ
ਲੱਕ ਬੰਨ੍ਹਿਆ ਦੇ ਤਾਂ ਘੱਟੋ ਘੱਟ ਆਪਣੇ ਆਂਢ-ਗੁਆਂਢ ਦੇ ਰਹਣ ਵਾਲਿਆਂ ਨੂੰ ਤਾਂ ਨ
ਲੁੱਟ। ਦੂਰ-ਦੁਰੇਡੇ ਤੇ ਇਲਾਕਿਆਂ ਤੇ ਤੇਰਾ ਅਧਿਕਾਰ ਹੈ, ਜੋ ਮਰਜ਼ੀ ਹੈ ਪਇਆ ਕਰ"।
ਇਸ ਉੱਪਰ ਗੁਲਾਬ ਸਿੰਘ ਨੇ ਦੂਰ ਦੂਰ ਦੇਸ਼ਾਂ ਵਿਚ ਚੱਕਰ ਲਾਉਣੇ ਸ਼ੁਰੂ ਕੀਤੇ ਤੇ
ਲੁੱਟ-ਮਾਰ ਕਰਨ ਲੱਗਾ। ਚਹੁੰ ਪੰਜਾਂ ਸਾਲਾਂ ਵਿਚ ਉਸ ਨੇ ਚੰਗਾ ਖਾਸਾ ਜਥਾ ਬਣਾ
ਲਇਆ। ਜਦ ਉਹ ਸੁਰਗਵਾਸ ਹੋਇਆ ਤਾਂ ਉਸ ਦਾ ਆਪਣਾ ਕੋਈ ਸਕਾ ਪੁੱਤਰ
ਨਹੀਂ ਸੀ। ਉਸ ਦੇ ਨਿਕਟਵਰਤੀਆਂ ਵਿਚੋਂ ਇਕ ਤਾਰਾ ਸਿੰਘ ਨਾਮ ਦੇ ਵਿਅਕਤੀ
ਜਿਸ ਨੂੰ "ਗ਼ੈਬਾ" ਕਹੰਦੇ ਸਨ, ਉਸ ਦੀ ਗੱਦੀ ਤੇ ਬੈਠਾ। ਇਹ ਆਦਮੀ ਪਹਲਾਂ ਪਿੰਡ
ਬੂੜਾ ਡੱਲ ਦਾ ਇਕ ਪਾਲੀ ਸੀ, ਤੇ ਬਾਪ ਦਾਦੇ ਤੋਂ ਡੰਗਰ ਚਾਰਨਾ ਉਸ ਦਾ ਕੰਮ ਸੀ।
ਸਾਰਾ ਦਿਨ ਉਹ ਜੱਟਾਂ ਜ਼ਿਮੀਂਦਾਰਾਂ ਦਾ ਮਾਲ-ਡੰਗਰ ਚਾਰਦਾ ਤੇ ਉਸ ਦੇ ਬਦਲੇ ਅੰਨ
ਲੈ ਕੇ ਆਪਣਾ ਗੁਜ਼ਾਰਾ ਕਰਦਾ। ਜਦ ਗੁਲਾਬੇ ਨੇ ਲੁੱਟ-ਮਾਰ ਸ਼ੁਰੂ ਕੀਤੀ ਤਾਂ ਇਹ ਵੀ
ਆਪਣਾ ਕੰਮ ਛੱਡ ਕੇ ਉਸ ਨਾਲ ਰਲ ਗਇਆ ਤੇ ਅਖ਼ੀਰ ਲੁੱਟ-ਮਾਰ ਦੇ ਕੰਮ ਨੂੰ ਵਧਾ
ਕੇ ਅਮੀਰ ਬਣ ਗਇਆ। ਗੁਲਾਬ ਸਿੰਘ ਦੇ ਕਾਲਵਸ ਹੋਣ ਪਿੱਛੋਂ ਇਹ ਆਪਣੀ
ਹੁਸ਼ਿਆਰੀ ਤੇ ਬਹਾਦਰੀ ਸਦਕਾ ਮਿਸਲ ਦਾ ਸਰਦਾਰ ਬਣ ਗਇਆ। ਪੰਜਾਬੀ ਵਿਚ
"ਗ਼ੈਬਾ" ਉਸ ਨੂੰ ਕਹੰਦੇ ਹਨ, ਜਿਹੜਾ ਬੇਸੋਚੇ ਸਮਝੇ ਮੂੰਹੋਂ ਗੱਲਾਂ ਕੱਢਦਾ ਰਹੇ ਤੇ ਹਰ
ਵੇਲੇ ਬੱਕ ਬੱਕ ਕਰਦਾ ਰਹੇ, ਇਸ ਲਈ ਇਸ ਨੂੰ ਵੀ ਆਵਾਰਾ ਹੋਣ ਕਾਰਣ ਲੋਕ ਗ਼ੈਬਾ
ਕਰ ਕੇ ਬੁਲਾਉਣ ਲਗ ਪਏ, ਤੇ ਉਸ ਦੀ ਇਹ ਅੱਲ ਪੈ ਗਈ; ਜਿਹੜੀ ਉਸ ਦੇ
ਗ਼ਰੀਬੀ ਦੇ ਸਮੇਂ ਤੋਂ ਚਲੀ ਆਉਂਦੀ ਸੀ। ਪਹਲਾਂ ਇਸ ਦੇ ਘਰ ਸੌ ਬੱਕਰੀਆਂ ਦਾ

ਇੱਜੜ ਹੁੰਦਾ ਸੀ ਪਿੰਡ ਦਾ ਮਾਲ-ਡੰਗਰ ਇਸ ਤੋਂ ਵੱਖਰਾ ਉਸ ਦੇ ਹਵਾਲੇ ਹੁੰਦਾ ਸੀ। ਗੁਲਾਬ ਸਿੰਘ ਦੇ ਕਹਣ ਉੱਪਰ ਉਸ ਨੇ ਬੱਕਰੀਆਂ ਵੇਚ ਕੇ ਇਕ ਤੇਜ਼ ਅਰਾਕੀ ਘੋੜਾ ਖ਼ਰੀਦ ਲਇਆ ਤੇ ਆਪ ਸਿੱਖ ਬਣ ਗਇਆ। ਜਦ ਭੰਗੀ ਸਰਦਾਰਾਂ ਨੇ ਕਸੂਰ ਉਤੇ ਚੜ੍ਹਾਈ ਕੀਤੀ ਤੇ ਕਸੂਰ ਦਾ ਹਾਕਿਮ ਹੁਸੈਨ ਖਾਂ ਮਾਰਿਆ ਗਇਆ ਤੇ ਕਸੂਰ ਲੁੱਟਿਆ ਗਇਆ ਤਾਂ ਇਹ ਉਸ ਵੇਲੇ ਗੁਲਾਬ ਸਿੰਘ ਦੇ ਨਾਲ ਸੀ ਤੇ ਉਸ ਨੂੰ ਕਸੂਰ ਦੀ ਲੁੱਟ 'ਚੋਂ ਬੜਾ ਮਾਲ-ਧਨ ਪ੍ਰਾਪਤ ਹੋਇਆ। ਇਥੋਂ ਤਕ ਕਿ ਨਕਦ ਮਾਲ ਤੋਂ ਛੁੱਟ ਉਸ ਨੂੰ ਚਾਰ ਲੱਖ ਦੇ ਤਾਂ ਗਹਣੇ ਹੀ ਮਿਲੇ। ਇਸ ਲਈ ਉਸ ਨੇ ਆਪਣੀ ਮਿਸਲ ਵੱਖਰੀ ਸਥਾਪਿਤ ਕਰ ਲਈ ਤੇ ਆਪਣੇ ਸਾਰੇ ਨਜ਼ਦੀਕੀ ਰਿਸ਼ਤੇਦਾਰਾਂ ਨੂੰ ਸਿੱਖ ਬਣਾ ਕੇ ਆਪਣੇ ਨਾਲ ਰਲਾ ਲਇਆ। ਇਥੋਂ ਤਕ ਕਿ ਦਰਿਆ ਸਤਲੁਜ ਦੇ ਪੱਛਮੀ ਕੰਢੇ ਦੇ ਪਿੰਡ ਗੰਗ ਦੇ ਚੌਧਰੀ ਗੌਹਰ ਦਾਸ ਨੂੰ ਵੀ ਆਪਣੇ ਨਾਲ ਮਿਲਾ ਕੇ ਸਿੱਖ ਬਣਾ ਲਇਆ। ਜਦ ਗੌਹਰ ਦਾਸ ਸਿੱਖ ਸਜ ਕੇ ਗ਼ੌਹਰ ਸਿੰਘ ਬਣ ਗਇਆ ਤਾਂ ਉਸ ਦੇ ਨਾਲ ਸਾਰਾ ਪਿੰਡ ਹੀ ਸਿੱਖ ਬਣ ਗਇਆ ਤੇ ਸਭ ਨੇ ਤਾਰਾ ਸਿੰਘ ਦੀ ਦੋਸਤੀ ਲਈ ਨਿਸ਼ਚਾ ਕਰ ਲਇਆ। ਇਸ ਤਰ੍ਹਾਂ ਤਾਰਾ ਸਿੰਘ ਦੀ ਮਿਸਲ ਵਿਚ ਦਸ ਹਜ਼ਾਰ ਲੜਾਕਾ ਸਵਾਰ ਹੋ ਗਏ ਜਦ ਸਿੱਖਾਂ ਨੇ ਇਕੱਠਿਆਂ ਹੋ ਕੇ ਸਰਹੰਦ ਨੂੰ ਲੁੱਟਿਆ ਤੇ ਉਸ ਸ਼ਹਰ ਨੂੰ ਜਿਹੜਾ ਬੰਦਾ ਬੈਰਾਗੀ ਦੀ ਬਰਬਾਦੀ ਪਿੱਛੋਂ ਦੂਜੀ ਵਾਰ ਆਬਾਦ ਹੋਇਆ ਸੀ, ਜੜ੍ਹੋਂ ਪੁੱਟ ਦਿੱਤਾ, ਤਾਂ ਉਥੋਂ ਵੀ ਤਾਰਾ ਸਿੰਘ ਨੇ ਭਾਰੀ ਮਾਲ ਖਜ਼ਾਨਾ ਹਾਸਿਲ ਕੀਤਾ ਸੀ। ਜਦ ਉਹ ਪਰਤ ਕੇ ਆਇਆ ਤਾਂ ਉਸ ਨੇ ਫਤਿਹਾਬਾਦ ਦੇ ਬਹੁਤ ਸਾਰੇ ਇਲਾਕੇ ਉਤੇ ਆਪਣਾ ਕਬਜ਼ਾ ਜਮਾ ਲਇਆ ਤੇ ਸ਼ਕਤੀਸ਼ਾਲੀ ਹਾਕਿਮ ਤੇ ਸੁਤੰਤ੍ਰ ਰਾਜਾ ਬਣ ਗਇਆ। ਉਹ ਕਾਫ਼ੀ ਸਮਾਂ ਰਾਜ ਕਰਦਾ ਰਹਿਆ। ਉਸ ਨੇ ਸੱਤ ਹਜ਼ਾਰ ਸਵਾਰ ਹੋਰ ਨੌਕਰ ਰੱਖੇ। ਅਖ਼ੀਰ ਜਦ ਮਹਾਰਾਜਾ ਰਣਜੀਤ ਸਿੰਘ ਦੇ ਇਕਬਾਲ ਦਾ ਸੂਰਜ ਚਮਕਿਆ ਤੇ ਉਸ ਨੂੰ ਫ਼ਤਹ ਉੱਪਰ ਫ਼ਤਹ ਨਸੀਬ ਹੋਣ ਲੱਗੀ ਤਾਂ ਉਸ ਨੇ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਦੇ ਨਾਮ ਇਕ ਹੁਕਮ ਜਾਰੀ ਕੀਤਾ ਕਿ ਤਾਰਾ ਸਿੰਘ ਗ਼ੈਬਾ ਨੂੰ ਅਧੀਨ ਕਰ ਕੇ ਉਸ ਦਾ ਇਲਾਕਾ ਸੁਰੱਖਿਅਤ ਮੁਲਕ ਵਿਚ ਸ਼ਾਮਿਲ ਕਰ ਲਵੇ। ਇਸ ਤੇ ਸਰਦਾਰ ਫ਼ਤਹ ਸਿੰਘ ਨੇ ਆਪਣੀ ਤੇ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਲੈ ਕੇ ਤਾਰਾ ਸਿੰਘ ਤੇ ਚੜ੍ਹਾਈ ਕਰ ਦਿੱਤੀ। ਭਾਵੇਂ ਤਾਰਾ ਸਿੰਘ ਕੋਲ ਉਸ ਵੇਲੇ ਕਾਫ਼ੀ ਫ਼ੌਜ ਸੀ, ਪਰ ਉਹ ਡਰ ਗਇਆ ਤੇ ਮੁਕਾਬਲੇ ਤੋਂ ਭੱਜ ਗਇਆ ਤੇ ਉਸ ਦਾ ਸਾਰਾ ਇਲਾਕਾ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਸ਼ਾਮਿਲ ਹੋ ਗਇਆ। ਤਾਰਾ ਸਿੰਘ ਕੁਝ ਮਹੀਨਿਆਂ ਪਿੱਛੋਂ ਇਸੇ ਦੁੱਖ ਤੇ ਰੰਜ ਵਿਚ ਮਰ ਗਇਆ ਤੇ ਉਸ ਦੇ ਪੁੱਤਰ ਦੁਸਾਂਧਾ ਸਿੰਘ ਤੇ ਚੰਦਾ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਹਾਜ਼ਿਰ ਹੋਏ। ਮਹਾਰਾਜਾ ਨੇ ਉਨ੍ਹਾਂ ਦੀ ਪ੍ਰਿਤਪਾਲਣਾ ਵਜੋਂ ਕੁਝ ਇਕ ਪਿੰਡ ਗੁਜ਼ਾਰੇ ਲਈ ਉਨ੍ਹਾਂ ਦੇ ਨਾਮ ਲਾ ਦਿੱਤੇ ਪਰ ਕੁਝ ਮਹੀਨਿਆਂ ਪਿਛੋਂ ਬਾਬਾ ਬਿਕਰਮ ਸਿੰਘ ਬੇਦੀ ਨੇ ਉਨ੍ਹਾਂ ਦੀ ਜਾਗੀਰ ਦੇ ਦੋ ਪਿੰਡ ਜ਼ਬਤ ਕਰ ਲਏ ਪਰ ਮਹਾਰਾਜਾ ਬਾਬਾ ਬਿਕਰਮ ਸਿੰਘ ਦੀ ਦਿਲ-ਰਖਣੀ ਕਰ ਕੇ ਚੁੱਪ ਰਹਿਆ ਤੇ ਇਸ ਤਰ੍ਹਾਂ ਇਸ ਮਿਸਲ ਦਾ ਅਧਿਕਾਰ ਤੇ ਇਕਬਾਲ ਖ਼ਤਮ ਹੋ ਗਇਆ।

## ਸੱਤਵੀਂ ਮਿਸਲ ਨਿਸ਼ਾਨ ਵਾਲੇ (ਨਿਸ਼ਾਨਚੀ) ਸਿੱਖਾਂ ਦੀ

ਸੰਗਤ ਸਿੰਘ ਤੇ ਮਿਹਰ ਸਿੰਘ ਦੋ ਜੱਟ ਸਿੱਖ ਇਸ ਮਿਸਲ ਦੇ ਮੋਢੀਆਂ ਵਿਚੋਂ ਸਨ, ਜਿਨ੍ਹਾਂ ਨੇ ਦਰਿਆ ਸਤਲੁਜ ਦੇ ਪਾਰਲੇ ਪਾਸੇ ਲੁੱਟ-ਮਾਰ ਕਰ ਕੇ ਆਪਣੀ ਸਰਦਾਰੀ ਕਾਇਮ ਕਰ ਲਈ ਸੀ। ਇਸ ਮਿਸਲ ਕੋਲ ਦਸ ਹਜ਼ਾਰ ਸਵਾਰਾਂ ਦਾ ਦਲ ਸੀ। ਅਤੇ ਇਹ ਲੋਕ ਬੜੀ ਦੂਰ ਦੂਰ ਤਕ ਲੁੱਟ-ਮਾਰ ਕਰਦੇ ਸਨ। ਇਕ ਵਾਰੀ ਇਹ ਮੇਰਠ ਸ਼ਹਰ ਉਤੇ ਜਾ ਪਏ ਤੇ ਬਹੁਤ ਸਾਰਾ ਧਨ-ਮਾਲ ਲੁੱਟ ਕੇ ਲਿਆਏ। ਉਨ੍ਹਾਂ ਦੀ ਰਾਜਧਾਨੀ ਅੰਬਾਲਾ ਸ਼ਹਰ ਸੀ। ਇਹ ਲੋਕ ਆਪਣੀ ਮਿਸਲ ਵਿਚ ਇਕ ਉੱਚਾ ਨਿਸ਼ਾਨ ਰਖਦੇ ਸਨ। ਇਸ ਲਈ ਲੋਕ ਉਨ੍ਹਾਂ ਨੂੰ 'ਨਿਸ਼ਾਨ ਵਾਲਾ' ਕਹਣ ਲਗ ਪਏ। ਉਪਰੋਕਤ ਦੋਹਾਂ ਮੋਢੀਆਂ ਵਿਚੋਂ ਸੰਗਤ ਸਿੰਘ ਪਹਲਾਂ ਸੁਰਗਵਾਸ ਹੋ ਗਇਆ ਤੇ ਸਾਰੀ ਰਿਆਸਤ ਮਿਹਰ ਸਿੰਘ ਦੇ ਅਧਿਕਾਰ ਵਿਚ ਆ ਗਈ। ਪਿੱਛੋਂ ਉਹ ਵੀ ਔਤਰਾ ਹੀ ਮਰ ਗਇਆ। ਉਸ ਵੇਲੇ ਮਹਾਰਾਜਾ ਰਣਜੀਤ ਸਿੰਘ ਦਾ ਅਧਿਕਾਰ-ਖੇਤ੍ਰ ਸਤਲੁਜੋਂ ਪਾਰ ਵੀ ਸੀ, ਤੇ ਸਤਲੁਜੋਂ ਪਾਰ ਦੇ ਮਹਾਰਾਜਿਆਂ ਤੇ ਰਈਸਾਂ ਪਾਸੋਂ ਉਸ ਨੂੰ ਭੇਟਾ ਵੀ ਪ੍ਰਾਪਤ ਹੋ ਰਹੀਆਂ ਸਨ, ਇਸ ਲਈ ਅੰਬਾਲਾ ਦੇ ਰਈਸ ਦੀ ਮ੍ਰਿਤੂ ਦੀ ਖ਼ਬਰ ਸੁਣ ਕੇ ਮਹਾਰਾਜਾ ਨੇ ਦੀਵਾਨ ਮੁਹਕਮ ਚੰਦ ਨੂੰ ਇਸ ਕੰਮ ਤੇ ਨਿਯੁਕਤ ਕੀਤਾ ਕਿ ਉਹ ਝੱਟ-ਪਟ ਆਪਣੀਆਂ ਫ਼ੌਜਾਂ ਲੈ ਕੇ ਉਸ ਤੇ ਕਬਜ਼ਾ ਕਰ ਲਵੇ। ਜਦ ਦੀਵਾਨ ਮੁਹਕਮ ਚੰਦ ਦਾ ਲਸ਼ਕਰ ਅੰਬਾਲੇ ਪੁੱਜਾ, ਤਾਂ ਮਾਮੂਲੀ ਲੜਾਈ ਪਿੱਛੋਂ ਉਸ ਮਿਸਲ ਦੇ ਸਵਾਰ ਤਿੱਤਰ-ਬਿੱਤਰ ਹੋ ਗਏ ਤੇ ਕਈ ਸਾਲਾਂ ਦਾ ਜਮ੍ਹਾਂ ਕੀਤਾ ਹੋਇਆ ਖ਼ਜ਼ਾਨਾ ਮਹਾਰਾਜਾ ਰਣਜੀਤ ਸਿੰਘ ਦੇ ਕਬਜ਼ੇ ਵਿਚ ਆ ਗਇਆ। ਪਿੱਛੋਂ ਜਦ ਸਰਕਾਰ ਅੰਗ੍ਰੇਜ਼ੀ ਤੇ ਮਹਾਰਾਜਾ ਰਣਜੀਤ ਸਿੰਘ ਦੀ ਸਰਕਾਰ ਵਿਚਕਾਰ ਪਰਸਪਰ ਫ਼ੈਸਲਾ ਹੋ ਕੇ ਸਤਲੁਜ ਨੂੰ ਦਰਮਿਆਨੀ ਹੱਦ ਮੁਕਰੱਰ ਕਰ ਲਇਆ ਗਇਆ ਤੇ ਮਹਾਰਾਜਾ ਰਣਜੀਤ ਸਿੰਘ ਦਾ ਅਧਿਕਾਰ ਸਤਲੁਜੋਂ ਪਾਰਲੇ ਇਲਾਕਿਆਂ ਤੇ ਜਾਂਦਾ ਰਹਿਆ ਤਾਂ ਇਸ ਮਿਸਲ ਦਾ ਅੰਬਾਲਾ ਆਦਿ ਦਾ ਇਲਾਕਾ ਸਰਕਾਰ ਅੰਗ੍ਰੇਜ਼ੀ ਨੇ ਲੈ ਲਇਆ ਤੇ ਨਿਸ਼ਾਨ ਵਾਲੀ ਮਿਸਲ ਦਾ ਕੋਈ ਨਾਮ ਨਿਸ਼ਾਨ ਬਾਕੀ ਨ ਰਹਿਆ।

## ਅੱਠਵੀਂ ਮਿਸਲ ਫ਼ੈਜ਼ੁੱਲਾਪੁਰੀਏ ਸਿੱਖਾਂ ਦੀ

ਫ਼ੈਜ਼ੁੱਲਾਪੁਰ ਜਲੰਧਰ ਦੁਆਬੇ ਦੀ ਧਰਤ ਦਾ ਇਕ ਕਸਬਾ ਹੈ। ਅੱਜ ਕੱਲ ਉਸ ਨੂੰ ਸਿੰਘਪੁਰਾ ਕਹਿੰਦੇ ਹਨ। ਇਸ ਪਿੰਡ ਵਿਚ ਕਪੂਰ ਚੰਦ ਨਾਮ ਦਾ ਇਕ ਆਦਮੀ ਰਹਿੰਦਾ ਸੀ। ਉਸ ਨੇ ਪਾਹੁਲ ਲੈ ਲਈ ਤੇ ਸਿੰਘ ਬਣ ਗਇਆ। ਲੁੱਟ-ਮਾਰ ਤੇ ਡਕੈਤੀ ਤੋਂ ਬਹੁਤ ਸਾਰਾ ਧਨ-ਮਾਲ ਜਮ੍ਹਾਂ ਕਰ ਲਇਆ ਤੇ ਆਪਣੇ ਆਪ ਨੂੰ 'ਨਵਾਬ' ਅਖਵਾਉਣ ਲਗ ਪਇਆ। ਤੇ ਸਾਰੇ ਮੁਲਕ ਵਿਚ ਨਵਾਬ ਕਪੂਰ ਸਿੰਘ ਕਰਕੇ ਮਸ਼ਹੂਰ ਹੋ ਗਇਆ। ਸਾਰੇ ਸਿੱਖ ਉਸ ਨੂੰ ਆਪਣਾ ਜਥੇਦਾਰ ਸਮਝਦੇ ਤੇ ਜਿਹੜਾ ਵੀ ਉਸ ਦੇ ਹੱਥੋਂ ਪਾਹੁਲ ਲੈ ਕੇ ਸਿੱਖ ਬਣਦਾ, ਉਹ ਇਸ ਗੱਲ ਤੇ ਵੱਡਾ ਮਾਣ ਕਰਦਾ, ਕਿ ਉਸ ਨੇ ਨਵਾਬ ਕਪੂਰ ਸਿੰਘ ਦੇ ਹੱਥੋਂ ਪਾਹੁਲ ਲਈ ਸੀ। ਉਸ ਨੇ ਹਜ਼ਾਰਾਂ ਜੱਟ, ਤਰਖ਼ਾਣ,

ਭੰਗੀ, ਖੱਤਰੀ, ਅਰੋੜੇ ਆਦਿ ਸਿੱਖ ਬਣਾ ਦਿੱਤੇ ਜਿਹੜੇ ਚੰਗਾ ਚੋਖਾ-ਮਾਲ ਧਨ ਇਕੱਠਾ ਕਰ ਕੇ ਦੌਲਤ ਤੇ ਸ਼ਾਨ-ਸ਼ੌਕਤ ਦੇ ਮਾਲਿਕ ਹੋ ਗਏ। ਉਹ ਆਖਦਾ ਹੁੰਦਾ ਸੀ, ਕਿ 'ਮੈਂ ਆਪਣੇ ਹੱਥਾਂ ਨਾਲ ਪੰਜ ਸੌ ਮੁਸਲਮਾਨਾਂ ਨੂੰ ਕ਼ਤਲ ਕੀਤਾ ਹੈ, ਤੇ ਇਹ ਕੰਮ ਮੇਰੀ ਮੁਕਤੀ ਦਾ ਕਾਰਣ ਹੋਵੇਗਾ, ਕਿਉਂਜੋ ਮੈਂ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਦੀ ਪੂਰੀ ਪੂਰੀ ਪਾਲਣਾ ਕੀਤੀ ਹੈ। ਉਸ ਦੀ ਮਿਸਲ ਵਿਚ ਦੋ ਹਜ਼ਾਰ ਪੰਜ ਸੌ ਲੜਾਕੇ ਤੇ ਸੂਰਮੇ ਜਵਾਨ ਸਵਾਰ ਹਾਜ਼ਿਰ ਰਹਿੰਦੇ ਸਨ। ਉਸ ਨੇ ਹਜ਼ਾਰਾਂ ਪਿੰਡ, ਕਸਬੇ ਤੇ ਸ਼ਹਿਰ ਲੁੱਟ-ਮਾਰ ਕਰ ਕੇ ਤਬਾਹ ਬਰਬਾਦ ਕਰ ਦਿੱਤੇ ਸਨ। ਉਹ ਸਤਲੁਜ ਪਾਰ ਕਰ ਕੇ ਦਿੱਲੀ ਤਕ ਲੁੱਟ-ਮਾਰ ਕਰਨ ਜਾਂਦਾ ਸੀ ਤੇ ਕਿਸੇ ਵਿਚ ਵੀ ਉਸ ਦਾ ਮੁਕਾਬਲਾ ਕਰਨ ਦੀ ਤਾਕਤ ਜਾਂ ਹਿੰਮਤ ਨਹੀਂ ਸੀ। ਉਂਜ ਭਾਵੇਂ ਦੂਜੀਆਂ ਮਿਸਲਾਂ ਧਨ-ਮਾਲ ਜਾਂ ਗਿਣਤੀ ਵਿਚ ਉਸ ਨਾਲੋਂ ਵੱਧ ਚੜ੍ਹ ਕੇ ਸਨ, ਪਰ ਉਨ੍ਹਾਂ ਦੇ ਸਾਰੇ ਸੰਚਾਲਕ ਆਦਿ ਉਸ ਦੇ ਚੇਲੇ-ਚਾਟੇ, ਮਿਤ੍ਰ ਤੇ ਰਿਣੀ ਹੋਣ ਕਾਰਣ ਵੇਲੇ ਸਿਰ ਉਸ ਦੀ ਸੇਵਾ ਵਿਚ ਹਾਜ਼ਿਰ ਹੋ ਜਾਂਦੇ ਸਨ ਤੇ ਸਾਰੇ ਦਿਲੋਂ ਉਸ ਦਾ ਲਿਹਾਜ਼ ਤੇ ਸਤਿਕਾਰ ਕਰਦੇ ਸਨ। ਉਸ ਦੇ ਪਿੰਡ ਦਾ ਨਾਮ ਫ਼ੈਜ਼ੁੱਲਾਪੁਰ ਸੀ, ਪਰ ਕਪੂਰ ਸਿੰਘ ਜਦ ਵੀ ਪਿੰਡ ਦੇ ਨਾਮ ਵਿਚ ਅੱਲਾ ਦਾ ਨਾਮ ਸੁਣਦਾ ਤਾਂ ਉਸ ਦੇ ਮੱਥੇ ਤੇ ਵੱਟ ਪੈ ਜਾਂਦੇ ਅਖ਼ੀਰ ਉਸ ਨੇ ਪਿੰਡ ਦਾ ਨਾਮ ਵੀ ਸਿੰਘਪੁਰੀ ਰੱਖ ਦਿੱਤਾ ਅਤੇ ਹੁਕਮ ਦਿੱਤਾ ਕਿ ਅੱਗੋਂ ਤੋਂ ਕੋਈ ਇਸ ਪਿੰਡ ਨੂੰ ਫ਼ੈਜ਼ੁੱਲਾਪੁਰ ਨ ਆਖੇ, ਨਹੀਂ ਤਾਂ ਕਤਲ ਕਰ ਦਿੱਤਾ ਜਾਵੇਗਾ। ਉਸ ਦੀ ਰਿਆਸਤ ਦਾ ਬਹੁਤ ਸਾਰਾ ਇਲਾਕਾ ਸਤਲੁਜ ਦੇ ਦੋਹਾਂ ਪਾਸੇ ਸੀ, ਜਿਸ ਤੇ ਇਹ ਕਈ ਸਾਲ ਰਾਜ ਕਰਦਾ ਰਹਿਆ। ਜਦ ਕਪੂਰ ਸਿੰਘ ਸੁਰਗਵਾਸ ਹੋ ਗਇਆ ਤਾਂ ਉਸ ਦਾ ਇਲਾਕਾ ਖ਼ੁਸ਼ਹਾਲ ਸਿੰਘ ਦੇ ਅਧਿਕਾਰ ਹੇਠ ਆਇਆ। ਜਦ ਮਹਾਰਾਜਾ ਰਣਜੀਤ ਦੀ ਕਿਸਮਤ ਦਾ ਤਾਰਾ ਚਮਕਿਆ ਤਾਂ ਉਸ ਨੇ ਇਸ ਮਿਸਲ ਦਾ ਵੀ ਸਾਰਾ ਇਲਾਕਾ ਜ਼ਬਤ ਕਰ ਲਇਆ, ਪਰੰਤੂ ਜਦ ਸਤਲੁਜ ਦਰਿਆ ਲਾਹੌਰ ਸਰਕਾਰ ਤੇ ਅੰਗ੍ਰੇਜ਼ੀ ਸਰਕਾਰ ਵਿਚਕਾਰ ਇਲਾਕਾਈ ਹੱਦ ਨਿਸ਼ਚਿਤ ਹੋ ਗਇਆ ਤਾਂ ਸਤਲੁਜ ਦਰਿਆ ਦੇ ਪੂਰਬਲੇ ਪਾਸੇ ਦਾ ਜਿੰਨਾ ਇਲਾਕਾ ਸੀ, ਉਹ ਅੰਗ੍ਰੇਜ਼ਾਂ ਨੇ ਉਸ ਮਿਸਲ ਦੇ ਨਾਂ ਕਰ ਦਿੱਤਾ। ਹੁਣ ਵੀ ਇਸ ਖ਼ਾਨਦਾਨ ਕੋਲ ਕੁਝ ਇਲਾਕਾ ਅਜੇਹਾ ਮੌਜੂਦ ਹੈ।

## ਨੌਵੀਂ ਮਿਸਲ ਕਰੋੜੀ ਸਿੱਖਾਂ ਦੀ

ਇਸ ਮਿਸਲ ਦਾ ਮੋਢੀ ਕਰੋੜਾ ਸਿੰਘ ਸੀ, ਜਿਸ ਦਾ ਨਾਮ ਪਹਲਾਂ ਕਰੋੜੀ ਮੱਲ ਸੀ। ਜਦ ਉਹ ਪਾਹੁਲ ਲੈ ਕੇ ਸਿੱਖ ਬਣ ਗਇਆ ਤਾਂ ਉਸ ਦਾ ਨਾਮ ਕਰੋੜਾ ਸਿੰਘ ਮਸ਼ਹੂਰ ਹੋਇਆ। ਸਿੱਖ ਸਜ ਕੇ ਉਸ ਨੇ ਖ਼ੂਬ ਲੁੱਟ-ਮਾਰ ਕੀਤੀ ਤੇ ਚੰਗੀ ਚੋਖੀ ਦੌਲਤ ਇੱਜ਼ਤ ਹਾਸਿਲ ਕਰ ਲਈ। ਹਜ਼ਾਰਾਂ ਗੁਰੂ ਕੇ ਸਿੱਖ ਉਸ ਨਾਲ ਰਲ ਕੇ ਲੁੱਟ-ਮਾਰ ਕਰਨ ਲੱਗੇ। ਉਸ ਦੇ ਕਾਲਵਸ ਹੋਣ ਪਿੱਛੋਂ ਬਘੇਲ ਸਿੰਘ ਉਸ ਦੀ ਥਾਂ ਮਿਸਲ ਦਾ ਸਰਦਾਰ ਬਣਿਆ। ਇਸ ਸਰਦਾਰ ਦੇ ਸਮੇਂ ਵਿਚ ਇਸ ਮਿਸਲ ਦਾ ਤਾਰਾ ਖ਼ੂਬ ਚਮਕਿਆ, ਇਥੋਂ ਤਕ ਕਿ ਇਸ ਵਿਚ ਬਾਰਾਂ ਹਜ਼ਾਰ ਲੜਾਕੇ ਸੂਰਮੇ ਸਵਾਰ ਜਮ੍ਹਾ ਹੋ ਗਏ ਤੇ

ਸਤਲੁਜੋਂ ਪਾਰ ਦੇ ਬਹੁਤ ਸਾਰੇ ਇਲਾਕੇ ਮਿਸਲ ਦੇ ਕਬਜ਼ੇ ਵਿਚ ਆ ਗਏ। ਬਿਸਤ ਜਲੰਧਰ ਦੁਆਬ ਵਿਚ ਵੀ ਥੋੜਾ ਜੇਹਾ ਇਲਾਕਾ ਇਸ ਮਿਸਾਲ ਦੇ ਅਧੀਨ ਸੀ। ਮਹਾਰਾਜਾ ਰਣਜੀਤ ਸਿੰਘ ਨੇ ਪਹਲਾਂ ਇਸ ਮਿਸਲ ਦਾ ਸਾਰਾ ਇਲਾਕਾ ਆਪਣੇ ਕਬਜ਼ੇ ਵਿਚ ਕਰ ਲਇਆ ਸੀ, ਪਰ ਪਿੱਛੋਂ ਦਰਿਆ ਸਤਲੁਜ ਦੇ ਹੱਦਬੰਦੀ ਬਣ ਜਾਣ ਪੁਰ ਪਾਰ ਦਾ ਇਲਾਕਾ ਛੁੱਟ ਗਇਆ। ਹੁਣ ਵੀ ਉਸ ਇਲਾਕੇ ਵਿਚੋਂ ਕੁਝ ਇਕ ਥਾਵਾਂ ਤੇ ਬਘੇਲ ਸਿੰਘ ਦੀ ਔਲਾਦ ਦਾ ਕਬਜ਼ਾ ਹੈ।

## ਦਸਵੀਂ ਮਿਸਲ ਸ਼ਹੀਦ ਬੁੰਗੀਆਂ ਦੀ

ਇਸ ਮਿਸਲ ਦੇ ਮੋਢੀ ਗੁਰਬਖ਼ਸ਼ ਸਿੰਘ ਤੇ ਕਰਮ ਸਿੰਘ ਨਾਮ ਦੇ ਦੋ ਸਿੱਖ ਸਨ। ਸਤਲੁਜ ਦਰਿਆ ਦੇ ਪੂਰਬੀ ਜ਼ਿਲ੍ਹਿਆਂ ਉਤੇ ਉਨ੍ਹਾਂ ਦਾ ਕਬਜ਼ਾ ਸੀ ਤੇ ਦੋ ਹਜ਼ਾਰ ਲੜਾਕੇ ਸੂਰਮੇ ਸਵਾਰ ਉਨ੍ਹਾਂ ਦੇ ਅਧੀਨ ਸਨ। ਇਨ੍ਹਾਂ ਦੇ ਬਜ਼ੁਰਗ ਪਟਿਆਲਾ ਦੇ ਦੱਖਣ ਵਲ ਪਿੰਡ ਦਮਦਮਾ ਵਿਖੇ ਮੁਸਲਮਾਨਾਂ ਦੇ ਹੱਥੋਂ ਕਤਲ ਹੋ ਗਏ ਸਨ। ਇਸੇ ਕਾਰਣ ਉਨ੍ਹਾਂ ਦੀ ਮਿਸਲ ਦਾ ਨਾਮ ਸ਼ਹੀਦ ਬੁੰਗੀਆਂ ਦੀ ਮਿਸਲ ਰਖਿਆ ਗਇਆ।

## ਯਾਰ੍ਹਵੀਂ ਮਿਸਲ ਫੂਲਕੀਆਂ ਦੀ

ਇਸ ਮਿਸਲ ਦਾ ਮੋਢੀ ਫੂਲ ਨਾਮ ਦਾ ਇਕ ਵਿਅਕਤੀ ਸੀ, ਜਿਹੜਾ ਕੌਮ ਦਾ ਜੱਟ ਤੇ ਗੋਤ ਬਰਾੜ ਸੰਧੂ ਸੀ, ਜਿਸ ਨੇ ਚੁਗਤਿਆਂ ਦੇ ਰਾਜ-ਪੱਤਣ ਸਮੇਂ ਆਪਣੀ ਧਨ-ਦੌਲਤ ਤੇ ਸ਼ਾਨ-ਸ਼ੌਕਤ ਵਧਾਉਣ ਲਈ ਖਾਸੇ ਯਤਨ ਕੀਤੇ ਅਤੇ ਜ਼ਿਮੀਂਦਾਰੀ ਹਾਸਿਲ ਕਰ ਕੇ ਵੱਡੇ ਮਾਣ ਸਤਿਕਾਰ ਵਾਲਾ ਬਣ ਗਇਆ ਉਸ ਨੇ ਪਿੰਡ ਫੂਲ ਨੂੰ, ਜਿਹੜਾ ਹੁਣ ਸਰਕਾਰ ਨਾਭਾ ਦੀ ਰਿਆਸਤ ਵਿਚ ਹੈ, ਆਬਾਦ ਕਰ ਕੇ ਉਸ ਦਾ ਨਾਮ ਆਪਣੇ ਨਾਮ ਤੇ ਰਖਿਆ। ਰੱਬ ਨੇ ਉਸ ਦੀ ਇੱਜ਼ਤ-ਆਬਰੂ, ਸ਼ਾਨ-ਸ਼ੌਕਤ ਤੇ ਆਲ-ਔਲਾਦ ਵਿਚ ਬੜੀ ਬਰਕਤ ਪਾਈ ਤੇ ਇੰਨਾ ਮਾਣ ਬਖ਼ਸ਼ਿਆ, ਕਿ ਪਟਿਆਲਾ, ਜੀਂਦ ਤੇ ਨਾਭਾ ਦੀਆਂ ਅਜੋਕੀਆਂ ਰਿਆਸਤਾਂ ਉਸ ਦੀ ਔਲਾਦ ਵਿਚੋਂ ਕਾਇਮ ਹਨ। ਫੂਲ ਦੀ ਨਸਲ ਵਿਚੋਂ ਪਹਲੀ ਸਥਾਪਿਤ ਹੋਈ ਰਿਆਸਤ ਪਟਿਆਲਾ ਦਾ ਹਾਲ ਇਸ ਪ੍ਰਕਾਰ ਹੈ ਕਿ ਫੂਲ ਦੇ ਛੇ ਪੁੱਤਰ ਸਨ: (੧) ਤਿਲੋਕਾ, (੨) ਰਾਮਾ, (੩) ਨੱਥੂ, (੪) ਚੰਦੂ, (੫) ਜਸਤੂ ਤੇ (੬) ਤਖ਼ਤ ਮੱਲ। ਅਗਾਂਹ ਰਾਮਾ ਦੀ ਔਲਾਦ ਵਿਚੋਂ ਪੰਜ ਪੁੱਤਰ ਸਨ: ਆਲਾ ਸਿੰਘ, ਦੌਣਾ ਸਿੰਘ, ਬਖ਼ਤ ਮੱਲ, ਸੋਭਾ ਸਿੰਘ ਤੇ ਲੱਧਾ ਸਿੰਘ। ਇਨ੍ਹਾਂ ਵਿਚੋਂ ਆਲਾ ਸਿੰਘ ਨੇ ਸਿੰਘ ਸਜ ਕੇ ਬਹੁਤ ਉਨੱਤੀ ਕੀਤੀ ਤੇ ਬੇਸ਼ੁਮਾਰ ਦੌਲਤ ਜਮ੍ਹਾ ਕੀਤੀ ਤੇ ਇਸ ਰਿਆਸਤ ਦੀ ਨੀਂਹ ਵੀ ਉਸੇ ਨੇ ਰਖੀ ਤੇ ਬਹੁਤ ਸਾਰਾ ਮੁਲਕ ਵੀ ਤਲਵਾਰ ਦੇ ਜ਼ੋਰ ਤੇ ਆਪਣੇ ਕਬਜ਼ੇ ਤੇ ਅਧਿਕਾਰ ਵਿਚ ਲੈ ਲਇਆ। ਉਸ ਨੇ ਮਾਲੇਰਕੋਟਲਾ ਦੇ ਰਈਸ ਭੀਖਣ ਖਾਂ ਉਤੇ ਚੜ੍ਹਾਈ ਕੀਤੀ ਤੇ ਵੱਡੇ ਵੱਡੇ ਜੰਗਾਂ ਯੁੱਧਾਂ ਪਿਛੋਂ ਉਸ ਨੂੰ ਆਪਣੇ ਅਧੀਨ ਕਰ ਲਇਆ ਤੇ ਉਸ ਦੇ ਮੁਲਕ ਦਾ ਬਹੁਤ ਸਾਰਾ ਹਿੱਸਾ ਖੋਹ ਕੇ ਆਪਣੇ ਮੁਲਕ ਵਿਚ ਮਿਲਾ ਲਇਆ। ਪਟਿਆਲਾ ਸ਼ਹਰ ਨੂੰ ਵੀ ਉਸੇ ਨੇ ਆਬਾਦ ਕੀਤਾ। ਸੰਮਤ ੧੮੧੮ ਬਿ. ਵਿਚ ਜਦ ਅਹਮਦਸ਼ਾਹ ਦੁੱਰਾਨੀ ਨੇ ਹਿੰਦੁਸਤਾਨ ਤੇ ਹਮਲਾ ਕੀਤਾ ਤਾਂ ਇਸ ਇਲਾਕੇ

ਵਿਚ ਆ ਕੇ ਪਹਲਾਂ ਉਸ ਨੇ ਕਿਲ੍ਹਾ ਬਰਨਾਲਾ ਨੂੰ ਲੁਟਿਆ ਤੇ ਫੇਰ ਪਟਿਆਲੇ ਵਲ ਧਾਵਾ ਕੀਤਾ। ਆਲਾ ਸਿੰਘ ਨੇ ਅਨੁਭਵ ਕੀਤਾ ਕਿ ਹੁਣ ਬਾਦਸ਼ਾਹ ਦਾ ਮੁਕਾਬਲਾ ਕਰਨਾ ਔਖਾ ਹੈ, ਇਸ ਲਈ ਈਨ ਮੰਨ ਕੇ ਸਮਾਂ ਟਪਾ ਲੈਣਾ ਚਾਹੀਦਾ ਹੈ, ਉਹ ਉਸੇ ਵੇਲੇ ਬਾਦਸ਼ਾਹ ਦੀ ਸੇਵਾ ਵਿਚ ਹਾਜ਼ਿਰ ਹੋਇਆ ਅਤੇ ਬਾਦਸ਼ਾਹੀ ਲਸ਼ਕਰ ਨੂੰ ਆਪਣੇ ਇਲਾਕੇ ਵਿਚੋਂ ਰਸਦ ਪਹੁੰਚਾਈ ਤੇ ਚਾਰ ਲੱਖ ਰੁਪਿਆ ਨਕਦ ਦੇ ਕੇ ਰਿਆਸਤ ਨੂੰ ਅਫ਼ਗਾਨਾਂ ਦੀ ਲੁੱਟ-ਮਾਰ ਤੇ ਤਬਾਹੀ ਤੋਂ ਬਚਾ ਲਇਆ। ਅਹਮਦ ਸ਼ਾਹ ਉਸ ਉਤੇ ਬਹੁਤ ਮਿਹਰਬਾਨ ਹੋਇਆ ਤੇ ਉਸ ਨੂੰ 'ਰਾਜਾ' ਦਾ ਖ਼ਿਤਾਬ ਬਖ਼ਸ਼ਿਆ ਤੇ ਸ਼ਾਹੀ ਪਟਾ ਲਿਖ ਦਿੱਤਾ। ਜਦ ਅਹਮਦ ਸ਼ਾਹ ਚਲਾ ਗਇਆ ਤਾਂ ਆਲਾ ਸਿੰਘ ਨੇ ਦੂਜੇ ਸਿੱਖਾਂ ਨਾਲ ਮਿਲ ਕੇ ਸਰਹੰਦ ਉਤੇ ਹਮਲਾ ਕਰ ਦਿੱਤਾ ਅਤੇ ਫ਼ਤਹ ਪਾ ਕੇ ਸਿੱਖਾਂ ਦੇ ਵੱਡੇ ਦੁਸ਼ਮਨ ਤੇ ਈਰਖਾਲੂ ਜ਼ੈਨ ਖਾਂ ਨਾਜ਼ਿਮ ਨੂੰ ਕ਼ਤਲ ਕਰ ਦਿੱਤਾ। ਉਸ ਨੇ ਇਸ ਸ਼ਹਰ ਨੂੰ ਖ਼ੂਬ ਲੁਟਿਆ ਤੇ ਉਜਾੜਿਆ ਤੇ ਸੌਂਹ ਖਾਣ ਨੂੰ ਵੀ ਵੱਸੋਂ ਨ ਛੱਡੀ। ਇਸ ਸ਼ਹਰ ਦੀ ਲੁੱਟ-ਮਾਰ ਤੋਂ ਉਸ ਨੂੰ ਬੜੀ ਦੌਲਤ ਮਿਲੀ ਤੇ ਉਸ ਦੇ ਖ਼ਜ਼ਾਨੇ ਭਰਪੂਰ ਤੇ ਮਾਲਾਮਾਲ ਹੋ ਗਏ ਤੇ ਸਰਹੰਦ ਦਾ ਸਾਰਾ ਇਲਾਕਾ ਉਸ ਦੇ ਕਬਜ਼ੇ ਹੇਠ ਆ ਗਇਆ। ਆਲਾ ਸਿੰਘ ਦੇ ਸੁਰਗਵਾਸ ਹੋਣ ਪਿੱਛੋਂ ਸਰਦੂਲ ਸਿੰਘ ਤੇ ਸਤਦੂਲ ਸਿੰਘ ਪਿਛੋਂ ਅਮਰ ਸਿੰਘ ਗੱਦੀ ਦਾ ਮਾਲਿਕ ਬਣਿਆ। ਅਮਰ ਸਿੰਘ ਵੇਲੇ ਉਸ ਦੇ ਭਰਾ ਹਿੰਮਤ ਸਿੰਘ ਨੇ ਰਿਆਸਤ ਦਾ ਦਾਅਵਾ ਕੀਤਾ ਪਰੰਤੂ ਉਸ ਦੀ ਰਿਆਸਤ ਸਥਾਪਿਤ ਨ ਹੋ ਸਕੀ; ਸਗੋਂ ਉਸ ਦੇ ਕਾਲਵਸ ਹੋਣ ਪਿਛੋਂ ਉਸ ਦੇ ਅਧਿਕਾਰ ਹੇਠਲਾ ਇਲਾਕਾ ਵੀ ਰਿਆਸਤ ਵਿਚ ਮਿਲ ਗਇਆ। ਅਮਰ ਸਿੰਘ ਨੇ ਕਿਲ੍ਹਾ ਬਠਿੰਡਾ ਫ਼ਤਹ ਕਰ ਕੇ ਆਪਣੇ ਇਲਾਕੇ ਵਿਚ ਸ਼ਾਮਿਲ ਕਰ ਲਇਆ। ਅਮਰ ਸਿੰਘ ਦੇ ਸੁਰਗਵਾਸ ਹੋਣ ਪੁਰ ਉਸ ਦਾ ਪੁੱਤਰ ਸਾਹਿਬ ਸਿੰਘ ਰਿਆਸਤ ਦਾ ਮਾਲਿਕ ਬਣਿਆ। ਉਸ ਦੇ ਸਮੇਂ ਵਿਚ ਲਾਹੌਰ ਦੇ ਮਾਲਿਕ ਮਹਾਰਾਜਾ ਰਣਜੀਤ ਸਿੰਘ ਨੇ ਇਸ ਪਾਸੇ ਲਗਾਤਾਰ ਕਈ ਰੁਖ਼ ਤੇ ਹਮਲੇ ਕੀਤੇ। ਪਟਿ-ਆਲਾ, ਨਾਭਾ, ਜੀਂਦ ਮਾਲੇਰਕੋਟਲਾ, ਆਦਿ ਸਾਰੀਆਂ ਰਿਆਸਤਾਂ ਮਹਾਰਾਜਾ ਰਣਜੀਤ ਸਿੰਘ ਦੀ ਵਧੀਕੀ ਤੇ ਰੋਕ-ਟੋਕ ਤੋਂ ਤੰਗ ਆ ਗਈਆਂ। ਇਸ ਲਈ ਇਸ ਰਈਸ ਨੇ ਬਾਕੀ ਸਾਰੇ ਰਈਸਾਂ ਨਾ ਲਮਿਲ ਕੇ ਅੰਗ੍ਰੇਜ਼ਾਂ ਦੀ ਛਤਰ-ਛਾਇਆ ਪ੍ਰਵਾਨ ਕਰ ਲਈ ਤੇ ਮਹਾਰਾਜਾ ਰਣਜੀਤ ਸਿੰਘ ਨੇ ਇਨ੍ਹਾਂ ਤੇ ਆਪਣਾ ਅਧਿਕਾਰ ਛੱਡ ਦਿੱਤਾ।

ਸਾਹਿਬ ਸਿੰਘ ਦੀ ਮ੍ਰਿਤੂ ਪਿਛੋਂ ਮਹਾਰਾਜਾ ਕਰਮ ਸਿੰਘ ਗੱਦੀ ਤੇ ਬੈਠਾ। ਉਸ ਦੇ ਸੰਮਤ ੧੯੦੧ ਵਿਚ ਕਾਲਵਸ ਹੋਣ ਪਿਛੋਂ ਉਸ ਦੀ ਥਾਂ ਮਹਾਰਾਜਾ ਨਰਿੰਦਰ ਸਿੰਘ ਨੂੰ ਰਾਜ ਮਿਲਿਆ। ਮਹਾਰਾਜਾ ਨਰਿੰਦਰ ਸਿੰਘ ਪਿਛੋਂ ਮਹਾਰਾਜਾ ਮਹਿੰਦਰ ਸਿੰਘ ਰਿਆਸਤ ਦਾ ਮਾਲਿਕ ਬਣਿਆ। ਇਹ ਮਹਾਰਾਜਾ ਆਪਣੇ ਪਿਤਾ ਦੇ ਮਰਨ ਸਮੇਂ ਨਾਬਾਲਿਗ ਸੀ ਪਰੰਤੂ ਨੇਕ ਤੇ ਵਫ਼ਾਦਾਰ ਅਧਿਕਾਰੀਆਂ ਦੀ ਜ਼ਿੰਮੇਂਦਾਰੀ ਸਦਕਾ ਰਿਆਸਤ ਦਾ ਪ੍ਰਬੰਧ ਚੰਗਾ ਚਲਦਾ ਰਹਿਆ। ਜਦ ਉਹ ਬਾਲਿਗ ਹੋ ਗਇਆ ਤਾਂ ਉਸ ਨੇ ਖ਼ਲੀਫ਼ਾ ਸੱਯਦ ਮੁਹਮਦ ਹਸਨ ਨੂੰ ਵਜ਼ੀਰ ਬਣਾ ਕੇ ਰਿਆਸਤ ਦਾ ਵਾਹ ਵਾਹ ਪ੍ਰਬੰਧ ਕਾਇਮ

ਰਖਿਆ। ਹੁਣ ਇਸ ਸਾਲ ੧੮੭੬ ਈ. ਮੁਤਾਬਕ ਸੰਮਤ ੧੯੩੩ ਬਿ. ਵਿਚ ਇਹ ਯੋਗ ਮਹਾਰਾਜ ਭਰ ਜਵਾਨੀ ਵਿਚ ਕਾਲਵਸ ਹੋ ਗਇਆ ਹੈ।

ਉਸ ਦਾ ਵੱਡਾ ਪੁੱਤਰ ਮਹਾਰਾਜਾ ਰਾਜਿੰਦਰ ਸਿੰਘ ਜਿਹੜਾ ਹਾਲੀ ਛੋਟੀ ਉਮਰ ਦਾ ਹੈ ਰਾਜ-ਗੱਦੀ ਤੇ ਬੈਠਾ ਹੈ। ਰਿਆਸਤ ਦਾ ਪ੍ਰਬੰਧ ਹਾਲੀ ਵੀ ਯੋਗ ਅਧਿਕਾਰੀਆਂ ਦੇ ਸਿਪੁਰਦ ਹੈ। ਇਸ਼ ਇਲਾਕੇ ਦੇ ਹਰ ਰਈਸ ਤੇ ਰਾਜੇ ਨੇ ਦਿਲੋਂ ਵਜੋਂ ਹੋ ਕੇ ਸਰਕਾਰ ਅੰਗ੍ਰੇਜ਼ੀ ਨਾਲ ਸਹਯੋਗ ਰਖਿਆ ਹੈ ਤੇ ਸਦਾ ਵੇਲੇ ਸਿਰ ਅੰਗ੍ਰੇਜ਼ੀ ਸਰਕਾਰ ਦੀ ਮਦਦ ਕੀਤੀ ਹੈ। ਪਹਲਾਂ ਜਦੋਂ ਅੰਗ੍ਰੇਜ਼ਾਂ ਨੇ ਗੋਰਖਪੁਰ ਉਤੇ ਚੜ੍ਹਾਈ ਕੀਤੀ ਤੇ ਇਹ ਚਾਹਿਆ ਕਿ ਉਨ੍ਹਾਂ ਦੀਆਂ ਫ਼ੌਜਾਂ ਨੂੰ ਦਰਿਆ ਸਤਲੁਜ ਤੇ ਜਮਨਾ ਵਿਚਕਾਰਲੇ ਕੋਹਿਸਤਾਨ ਵਿਚੋਂ ਕੱਢ ਦੇਣ ਤੇ ਪੁਰਾਣੇ ਰਾਜਿਆਂ ਤੇ ਗੱਦੀਦਾਰਾਂ ਨੂੰ ਫੇਰ ਰਿਆਸਤਾਂ ਦੇ ਮਾਲਿਕ ਤੇ ਰਾਜੇ ਬਣਾ ਦੇਣ ਤਾਂ ਉਸ ਵੇਲੇ ਪਟਿਆਲਾ ਦੇ ਰਈਸ ਨੇ ਫ਼ੌਜ ਦੇ ਕੇ ਅੰਗ੍ਰੇਜ਼ੀ ਸਰਕਾਰ ਦੀ ਪੂਰੀ ਸਹਾਇਤਾ ਕੀਤੀ। ਤੇ ਗੋਰਖਪੁਰ ਦੀ ਮੁਹਿਮ ਦੇ ਅਖ਼ੀਰ ਤਕ ਫ਼ੌਜ ਸੇਵਾ ਕਰਦੀ ਰਹੀ। ਉਸ ਨੇ ਦੋ ਲੱਖ ਅੱਸੀ ਹਜ਼ਾਰ ਰੁਪਿਆ ਦੇ ਕੇ ਅੰਗ੍ਰੇਜ਼ਾਂ ਕੋਲੋਂ ਕੈਥਲ ਤੇ ਬਘਾਟ ਦਾ ਕੁਝ ਇਲਾਕਾ, ਮਾਲੀਅਤ ਪੈਂਤੀ ਹਜ਼ਾਰ ਵਾਰਸ਼ਿਕ ਮਾਲੀਏ ਦਾ ਖ਼ਰੀਦ ਲਇਆ। ਫੇਰ ੧੮੩੦ ਈ. ਵਿਚ ਅੰਗ੍ਰੇਜ਼ਾਂ ਨੇ ਇਸ ਰਈਸ ਕੋਲੋਂ ਸ਼ਿਮਲਾ ਦਾ ਇਲਾਕਾ ਲੈ ਕੇ ਉਸ ਦੇ ਬਦਲੇ ਉਸ ਨੂੰ ਤਰੋਲੀ ਦਾ ਇਲਾਕਾ ਦੇ ਦਿੱਤਾ। ਜਦ ਅੰਗ੍ਰੇਜ਼ਾਂ-ਸਿੱਖਾਂ ਦੀ ਜੰਗ ਹੋਈ ਤਾਂ ਬਾਵਜੂਦ ਸਿੱਖਾਂ ਨਾਲ ਇੱਕੋ ਧਰਮ ਤੇ ਇੱਕੋ ਕੌਮ ਹੋਣ ਦੇ ਵੀ ਇਹ ਰਈਸ ਅੰਗ੍ਰੇਜ਼ੀ ਸਰਕਾਰ ਦਾ ਵਫ਼ਾਦਾਰ ਦੋਸਤ ਰਹਿਆ। ਸਰਕਾਰ ਅੰਗ੍ਰੇਜ਼ੀ ਨੇ ਨ ਕੇਵਲ ਰਈਸ ਦੀ ਸਾਲਾਨਾ ਬਾਜ਼-ਗੁਜ਼ਾਰੀ ਦੀ ਰਕਮ, ਮਾਲਗੁਜ਼ਾਰੀ ਤੇ ਖਰਚਾ ਫ਼ੌਜ ਆਦਿ ਸਾਰੇ ਮੁਆਫ਼ ਕਰ ਦਿੱਤੇ ਤੇ ਦਸ ਹਜ਼ਾਰ ਰੁਪਏ ਦੇ ਮਾਲੀਏ ਦਾ ਇਲਾਕਾ ਹਮੇਸ਼ਾ ਲਈ ਉਸ ਨੂੰ ਦੇ ਦਿੱਤਾ। ਜਿਸ ਦੇ ਬਦਲੇ ਰਈਸ ਨੇ ਮਹਸੂਲ ਪਰਮਿਟ ਲੈਣਾ ਛੱਡ ਦਿੱਤਾ। ੧੮੫੭ ਈ. ਵਿਚ ਜਦ ਬਹੁਤ ਸਾਰੀ ਹਿੰਦੁਸਤਾਨੀ ਫ਼ੌਜ ਸਰਕਾਰ ਅੰਗ੍ਰੇਜ਼ੀ ਦੀ ਵੈਰੀ ਹੋ ਗਈ ਤੇ ਬਹੁਤ ਖ਼ਰਾਬੀ ਹੋਈ ਤਾਂ ਇਸ ਰਈਸ ਸਰਕਾਰ ਦਾ ਜਿਗਰੀ ਦੋਸਤ ਰਹਿਆ ਤੇ ਉਸ ਨੇ ਆਪਣੀ ਫ਼ੌਜ ਦਿੱਲੀ ਭੇਜੀ ਤੇ ਦਿੱਲੀ ਦੇ ਰਾਹ ਦਾ ਡਾਕ ਪ੍ਰਬੰਧ ਕਾਇਮ ਰਖਿਆ। ਇਸੇ ਤਰ੍ਹਾਂ ਇਸ ਰਈਸ ਦੀਆਂ ਫ਼ੌਜਾਂ ਨੇ ਗਵਾਲੀਅਰ ਤੇ ਧੌਲਪੁਰ ਵੀ ਚੰਗਾ ਕੰਮ ਕੀਤਾ। ਉਸ ਸਮੇਂ ਇਹ ਰਈਸ ਹਿੰਦ ਸਰਕਾਰ ਨੂੰ ਮਾਲੀ ਸਹਾਇਤਾ ਵੀ ਦੇਂਦਾ ਰਹਿਆ। ਜਦ ਸਰਕਾਰ ਅੰਗ੍ਰੇਜ਼ੀ ਦਾ ਹਿੰਦੁਸਤਾਨ ਵਿਚ ਦੋਬਾਰਾ ਰਾਜ-ਪ੍ਰਬੰਧ ਜਮ ਗਇਆ ਤਾਂ ਦੂਜੇ ਇਨਾਮਾਂ ਦੀ ਪ੍ਰਪਤੀ ਤੋਂ ਛੁੱਟ ਇਸ ਮਹਾਰਾਜਾ ਨੂੰ ਦੋ ਲੱਖ ਸਾਲਾਨਾ ਮਾਲੀਏ ਦਾ ਨਾਰਨੌਲ ਤੇ ਝੱਜਰ ਦੀ ਮਲਕੀਅਤ ਤੇ ਭਦੌੜ ਦੇ ਇਲਾਕੇ ਦੀ ਹਕੂਮਤ ਵੀ ਹਾਸਿਲ ਹੋਈ। ਦੋ ਹੋਰ ਇਲਾਕੇ—ਇਕ ਝੱਜਰ ਵਿਚ ਪਰਗਨਾ ਘਨੌਦ ਦਾ ਕੁਝ ਇਲਾਕਾ ਤੇ ਦੂਜਾ ਘਾਉਣ ਦਾ ਇਲਾਕਾ ਇਸ ਮਹਾਰਾਜ ਦੇ ਹੱਥ ਉਸ ਰਕਮ ਬਦਲੇ ਅੰਗ੍ਰੇਜ਼ੀ ਸਰਕਾਰ ਨੇ ਵੇਚ ਦਿੱਤੇ. ਜਿਹੜੀ ਹਿੰਦ ਸਰਕਾਰ ਨੇ ਕਰਜ਼ੇ ਦੀ ਅਸਲ ਰਕਮ ਤੇ ਸੂਦ ਵਜੋਂ ਦੇਣੀ ਸੀ। ਇਹ ਰਿਆਸਤ ਜਿਹੜੀ ਪੰਜਾਬ ਦੀਆਂ ਰਿਆਸਤਾਂ ਵਿਚੋਂ ਸਭ ਤੋਂ ਵੱਧ ਮਾਣ ਤੇ ਸਤਿਕਾਰ ਵਾਲੀ ਹੈ ਹੁਣ ਤਕ ਕਾਇਮ ਹੈ।

## ਫੂਲ ਦੀ ਔਲਾਦ ਦੀ ਦੂਜੀ ਲੜੀ ਵਰਤਮਾਨ ਰਿਆਸਤ ਨਾਭਾ

ਫੂਲ ਦੀ ਔਲਾਦ ਦੀ ਦੂਜੀ ਲੜੀ ਨਾਭਾ ਦੀ ਵਰਤਮਾਨ ਰਿਆਸਤ ਹੈ। ਇਸ ਰਿਆਸਤ ਦਾ ਰਈਸ ਵੀ ਪਟਿਆਲਾ ਦੇ ਰਈਸ ਦੇ ਖ਼ਾਨਦਾਨ ਵਿਚੋਂ ਹੈ, ਜਿਸ ਦਾ ਵੱਡਾ ਵਡੇਰਾ ਉਹੀ ਫੂਲ ਜ਼ਿਮੀਂਦਾਰ ਹੈ, ਜਿਸ ਦਾ ਜ਼ਿਕਰ ਰਿਆਸਤ ਪਟਿਆਲਾ ਦੇ ਹਾਲ ਵਿਚ ਦਰਜ ਕੀਤਾ ਜਾ ਚੁੱਕਾ ਹੈ, ਪਰ ਇਸ ਦੀ ਲੜੀ ਵੱਖਰੀ ਹੈ। ਉਹ ਇਸ ਤਰ੍ਹਾਂ ਕਿ ਫੂਲ ਦਾ ਵੱਡਾ ਪੁੱਤਰ ਤਿਲੋਕਾ ਸੀ, ਜਿਸ ਦਾ ਵੱਡਾ ਪੁੱਤਰ ਗੁਰਦਿੱਤ ਸਿੰਘ ਉੱਚੇ ਇਕਬਾਲ ਤੇ ਰਾਜ-ਭਾਗ ਵਾਲਾ ਹੋਇਆ ਹੈ। ਜਦ ਚੁਗੱਤਿਆਂ ਦੀ ਹਕੂਮਤ ਕਮਜ਼ੋਰ ਹੋ ਰਹੀ ਸੀ, ਉਸ ਵੇਲੇ ਉਸ ਨੇ ਆਪਣੇ ਚਾਚੇ ਦੇ ਪੁੱਤਰ ਆਲਾ ਸਿੰਘ ਨਾਲ ਮਿਲ ਕੇ ਇਕ ਵੱਡਾ ਇਲਾਕਾ ਆਪਣੇ ਅਧਿਕਾਰ ਹੇਠ ਕਰ ਲਇਆ ਸੀ ਅਤੇ ਖਾਸੀ ਫ਼ੌਜ ਵੀ ਇਕੱਠੀ ਕਰ ਲਈ ਸੀ। ਉਸ ਦੇ ਮਰਨ ਪਿੱਛੋਂ ਉਸ ਦਾ ਪੁੱਤਰ ਸੂਰਤ ਸਿੰਘ ਗੱਦੀ ਤੇ ਬੈਠਾ। ਸੂਰਤ ਸਿੰਘ ਪਿਛੋਂ ਹਮੀਰ ਸਿੰਘ ਰਿਆਸਤ ਦਾ ਮਾਲਿਕ ਬਣਿਆ, ਜਿਸ ਨੇ ਨਾਭਾ ਸ਼ਹਰ ਦੀ ਨੀਂਹ ਰੱਖੀ ਤੇ ਪੱਕਾ ਕਿਲ੍ਹਾ ਵੀ ਬਣਵਾਇਆ। ਉਸ ਦੀ ਮ੍ਰਿਤੂ ਪਿੱਛੋਂ ਜਸਵੰਤ ਸਿੰਘ ਰਿਆਸਤ ਦਾ ਰਈਸ ਬਣਿਆ।

ਉਸ ਦੇ ਰਾਜ ਸਮੇਂ ਰਿਆਸਤ ਪਟਿਆਲਾ ਦੇ ਮਾਲਿਕ ਸਾਹਿਬ ਸਿੰਘ ਤੇ ਉਸ ਦੇ ਵਿਚਕਾਰ ਇਕ ਜ਼ਮੀਨ ਦੇ ਟੋਟੇ ਉੱਤੋਂ ਝਗੜਾ ਹੋ ਗਇਆ, ਜਿਹੜਾ ਉਸ ਨੇ ਰਾਏ ਅਲਿਆਸ ਦੀ ਇਸਤ੍ਰੀ ਨੂਰੁਲਨਸਾ ਕੋਲੋਂ ਖਰੀਦਿਆ ਸੀ। ਇਹ ਝਗੜਾ ਜੰਗ ਤਕ ਪਹੁੰਚ ਗਇਆ। ਜਸਵੰਤ ਸਿੰਘ ਨੇ ਲਾਹੌਰ ਦੇ ਮਾਲਿਕ ਮਹਾਰਾਜਾ ਰਣਜੀਤ ਸਿੰਘ ਨੂੰ ਆਪਣਾ ਹਮਾਇਤੀ ਸਮਝ ਕੇ ਬੁਲਵਾਇਆ, ਕਿਉਂਜੋ ਰਣਜੀਤ ਸਿੰਘ ਰਿਆਸਤ ਜੀਂਦ ਦੇ ਖ਼ਾਨਦਾਨ ਦਾ ਦੋਹਤਰਾ ਸੀ। ਮਹਾਰਾਜਾ ਪਟਿਆਲਾ ਦਾ ਵਕੀਲ ਵੀ ਰਣਜੀਤ ਸਿੰਘ ਪਾਸ ਪੁੱਜਾ ਤੇ ਉਸ ਦੇ ਬੁਲਾਉਣ ਉੱਪਰ ਮਹਾਰਾਜਾ ਰਣਜੀਤ ਸਿੰਘ ਝਟ ਪਟ ਉਥੇ ਪਹੁੰਚ ਗਇਆ ਤੇ ਝਗੜੇ ਵਾਲੀ ਜ਼ਮੀਨ ਤੇ ਜਾ ਤੰਬੂ ਗੱਡੇ ਤੇ ਨਾਭਾ, ਪਟਿਆਲਾ, ਜੀਂਦ—ਤਿੰਨਾਂ ਰਿਆ-ਸਤਾਂ ਕੋਲੋਂ ਚੰਗੇ ਚੋਖੇ ਨਜ਼ਰਾਨੇ ਵਸੂਲ ਕੀਤੇ ਤੇ ਝਗੜੇ ਵਾਲੀ ਜ਼ਮੀਨ ਜੀਂਦ ਦੇ ਮਾਲਿਕ ਨੂੰ ਦੇ ਕੇ ਵਾਪਸ ਲਾਹੌਰ ਚਲਾ ਗਇਆ।

ਜਸਵੰਤ ਸਿੰਘ ਤੋਂ ਪਿੱਛੋਂ ਰਾਜਾ ਦੇਵਿੰਦਰ ਸਿੰਘ ਨੂੰ ਰਾਜ ਮਿਲਿਆ, ਜਿਸ ਦੇ ਸਮੇਂ ਸਿੱਖ ਫ਼ੌਜਾਂ ਤੇ ਅੰਗ੍ਰੇਜ਼ਾਂ ਦੀ ਜੰਗ ਹੋਈ। ਇਸ ਰਿਆਸਤ ਦੇ ਰਈਸ ਨੇ ਸਿੱਖੀ ਧਰਮ ਦੇ ਪੱਖ ਤੇ ਜੋਸ਼ ਵਿਚ ਆ ਕੇ ਅੰਗ੍ਰੇਜ਼ਾਂ ਦੀ ਅਧੀਨਗੀ ਛੱਡ ਦਿੱਤੀ ਤੇ ਆਪਣੀ ਫ਼ੌਜ ਨੂੰ ਲੈ ਕੇ ਸਿੱਖਾਂ ਦੇ ਲਸ਼ਕਰ ਵਿਚ ਰਲ ਗਇਆ। ਜਦ ਸਿੱਖਾਂ ਨੂੰ ਮੂੰਹ ਦੀ ਖਾਣੀ ਪਈ ਤੇ ਅੰਗ੍ਰੇਜ਼ਾਂ ਦੀ ਜਿੱਤ ਹੋਈ ਤਾਂ ਉਨ੍ਹਾਂ ਦੇਵਿੰਦਰ ਸਿੰਘ ਨੂੰ ਇਸ ਦੋਸ਼ ਵਿਚ ਰਿਆਸਤ ਤੋਂ ਅੱਡ ਕਰ ਕੇ ਹੁਕਮ ਦਿੱਤਾ ਕਿ ਉਹ ਸਾਰੀ ਉਮਰ ਲਾਹੌਰ ਹੀ ਰਹੇ ਤੇ ਉਸ ਦੀ ਥਾਂ ਉਸ ਦਾ ਪੁੱਤਰ ਗੱਦੀ ਤੇ ਬੈਠਾ। ਦੇਵਿੰਦਰ ਸਿੰਘ ਨਜ਼ਰਬੰਦ ਹੋ ਕੇ ਲਾਹੌਰ ਭੇਜ ਦਿੱਤਾ ਗਇਆ, ਜਿਥੇ ਉਸ ਨੂੰ ਹਵੇਲੀ ਮਹਾਰਾਜਾ ਖੜਕ ਸਿੰਘ ਵਿਚ ਰਖਿਆ ਗਇਆ। ਅਖ਼ੀਰ ਉਹ ਲਾਹੌਰ ਹੀ ਗੁਜ਼ਰ ਗਇਆ। ਉਸ ਦਾ ਨਿਜੀ ਖ਼ਰਚ ਪੰਜਾਹ ਹਜ਼ਾਰ ਰੁਪਿਆ ਸਾਲਾਨਾ ਰਿਆਸਤ ਦੇ ਖ਼ਜ਼ਾਨੇ ਵਿਚੋਂ ਹੀ ਮਿਲਦਾ ਰਹਿਆ। ਇਸ ਤੋਂ ਛੁੱਟ ਉਸ ਦੀ ਨਾਫ਼ੁਰਮਾਨੀ ਦਾ

ਜੁਰਮਾਨਾ ਰਿਆਸਤ ਉਤੇ ਇਹ ਕੀਤਾ ਕਿ ਸਰਕਾਰ ਅੰਗ੍ਰੇਜ਼ੀ ਨੇ ਰਿਆਸਤ ਦਾ ਚੌਥਾ ਹਿੱਸਾ ਜ਼ਬਤ ਕਰ ਕੇ, ਪਟਿਆਲਾ ਤੇ ਜੀਂਦ ਦੀਆਂ ਰਿਆਸਤਾਂ ਵਿਚ ਉਨ੍ਹਾਂ ਵਲੋਂ ਕੀਤੀ ਗਈ ਯੋਗ ਸੇਵਾ ਤੇ ਸਹਾਇਤਾ ਬਦਲੇ ਇੱਕੋ ਜਿੰਨਾ ਕਰ ਕੇ ਵੰਡ ਦਿੱਤਾ ਗਇਆ ।

੧੮੫੭ ਈ. ਵਿਚ ਜਦ ਅੰਗ੍ਰੇਜ਼ੀ ਫ਼ੌਜ ਵਿਚ ਫ਼ਸਾਦ ਹੋਇਆ ਤਾਂ ਇਸ ਰਿਆਸਤ ਦੇ ਰਈਸ ਨੇ ਚੰਗੀ ਸੇਵਾ ਕੀਤੀ ਤੇ ਅੰਗ੍ਰੇਜ਼ੀ ਸਰਕਾਰ ਨੂੰ ਆਪਣੀ ਘਾਲਣਾ ਤੇ ਜਾਨ-ਮਾਰੀ ਨਾਲ ਅਤਿ ਪ੍ਰਸੰਨ ਕੀਤਾ । ਫ਼ੌਜ ਦੇ ਬਲਵੇ ਦੇ ਦਬ ਜਾਣ ਪਿੱਛੋਂ ਸਰਕਾਰ ਅੰਗ੍ਰੇਜ਼ੀ ਨੇ ਝੱਜਰ ਦੇ ਨਵਾਬ ਦੇ ਜ਼ਬਤ ਕੀਤੇ ਹੋਏ ਮੁਲਕ ਵਿਚੋਂ ਇਕ ਲਖ ਛੇ ਹਜ਼ਾਰ ਰੁਪਏ ਦੇ ਸਾਲਾਨਾ ਮਾਲੀਏ ਦੀ ਬਾਵਲ ਕੁੰਟੀ ਦੀ ਜਾਗੀਰ ਇਸ ਰਿਆਸਤ ਨੂੰ ਬਖ਼ਸ਼ ਦਿੱਤੀ ਅਤੇ ਉਸ ਕਰਜ਼ੇ ਦੀ ਰਕਮ ਬਦਲੇ, ਜਿਹੜੀ ਅੰਗ੍ਰੇਜ਼ੀ ਸਰਕਾਰ ਨੇ ਲੋੜ ਵੇਲੇ ਇਸ ਰਈਸ ਪਾਸੋਂ ਲਈ ਸੀ, ਤਹਸੀਲ ਕੰਦੂ, ਜ਼ਿਲਾ ਝੱਜਰ ਦਾ ਕੁਝ ਇਲਾਕਾ ਇਸ ਰਈਸ ਪਾਸ ਵੇਚ ਦਿੱਤਾ । ੧੮੭੦ ਈ. ਵਿਚ ਰਾਜਾ ਭਰਪੂਰ ਸਿੰਘ ਲਾਵਲਦ ਮਰ ਗਇਆ ਤੇ ਰਿਆਸਤ ਦੀ ਗੱਦੀ ਦਾ ਕੋਈ ਅਸਲ ਵਾਰਸ ਨ ਰਹਿਆ ਤਾਂ ਅੰਗ੍ਰੇਜ਼ੀ ਸਰਕਾਰ ਨੇ ਮਹਾਰਾਜਾ ਪਟਿਆਲਾ ਤੇ ਜੀਂਦ ਨੂੰ ਇਹ ਅਧਿਕਾਰ ਦੇ ਦਿੱਤਾ, ਕਿ ਇੱਕੋ ਖ਼ਾਨਦਾਨ ਦੇ ਹੋਣ ਕਾਰਣ, ਉਹ ਜਿਸ ਨੂੰ ਯੋਗ ਸਮਝਣ, ਰਿਆਸਤ ਦੀ ਰਾਜਗੱਦੀ ਉਤੇ ਬਿਠਾ ਦੇਣ । ਇਨ੍ਹਾਂ ਦੋਹਾਂ ਮਹਾਰਾਜਿਆਂ ਨੇ ਵਰਤਮਾਨ ਰਾਜਾ ਹੀਰਾ ਸਿੰਘ ਨੂੰ ਉਸੇ ਖ਼ਾਨਦਾਨ ਦਾ ਹੋਣ ਕਾਰਣ ਗੱਦੀ ਦਾ ਵਾਰਸ ਤਜਵੀਜ਼ ਕੀਤਾ ਤੇ ਅੰਗ੍ਰੇਜ਼ੀ ਸਰਕਾਰ ਨੂੰ ਅਜੇਹੀ ਸੂਚਨਾ ਦੇ ਦਿੱਤੀ। ਸਰਕਾਰ ਨੇ ਉਸ ਨੂੰ ਗੱਦੀ ਤੇ ਬਿਠਾ ਦਿੱਤਾ, ਜਿਹੜਾ ਇਸ ਵੇਲੇ ਵੀ ਹਾਲੀ ਜਿਊਂਦਾ ਜਾਗਦਾ ਤੇ ਕਾਇਮ ਹੈ। ਇਹ ਰਈਸ ਸਿਆਣਾ ਪ੍ਰਬੰਧਕ ਤੇ ਯੋਗ ਹਾਕਿਮ ਹੈ। ਉਸ ਨੇ ਆਪਣੇ ਰਾਜ ਦਾ ਬਹੁਤ ਚੰਗਾ ਪ੍ਰਬੰਧ ਕੀਤਾ ਹੋਇਆ ਹੈ ।

## ਰਿਆਸਤ ਜੀਂਦ

ਪੰਜਾਬ ਦੇਸ਼ ਦੀ ਤੀਜੀ ਵੱਡੀ ਤੇ ਪ੍ਰਸਿੱਧ ਰਿਆਸਤ ਜੀਂਦ ਦੀ ਹੈ, ਜਿਹੜੀ ਫੂਲ ਜ਼ਿਮੀਂਦਾਰ ਦੀ ਔਲਾਦ ਵਿਚੋਂ ਹੁਣ ਤਕ ਕਾਇਮ ਤੇ ਸਥਿਰ ਹੈ । ਇਸ ਰਈਸ ਦਾ ਵੱਡਾ ਵਾਰਸ ਉਹੀ ਫੂਲ ਸੀ, ਜਿਸ ਦਾ ਹਾਲ ਪਟਿਆਲਾ ਤੇ ਨਾਭਾ ਦੀਆਂ ਰਿਆਸਤਾਂ ਹੇਠ ਦਿੱਤਾ ਜਾ ਚੁੱਕਾ ਹੈ । ਫੂਲ ਦੇ ਪਿੱਛੋਂ ਉਸ ਦਾ ਵੱਡਾ ਪੁੱਤਰ ਤਿਲੋਕਾ ਹੋਇਆ ਤੇ ਤਿਲੋਕਾ ਦਾ ਪੁੱਤਰ ਨੈਣ ਸਿੰਘ ਧਨ-ਮਾਲ ਤੇ ਰਾਜ-ਪਾਟ ਦਾ ਮਾਲਿਕ ਸੀ । ਉਸ ਨੇ ਪਿੰਡ ਬਾਲਾਂਵਾਲੀ ਆਬਾਦ ਕੀਤਾ ਅਤੇ ਰਿਆਸਤ ਦੀ ਨੀਂਹ ਰੱਖੀ । ਜਦ ਉਹ ਕਾਲਵੱਸ ਹੋਇਆ ਤਾਂ ਉਸ ਦਾ ਪੁੱਤਰ ਸਰਦਾਰ ਗਜਪਤ ਸਿੰਘ ਰਿਆਸਤ ਦਾ ਮਾਲਿਕ ਬਣਿਆ । ਉਸ ਨੇ ਤਲਵਾਰ ਦੇ ਜ਼ੋਰ ਨਾਲ ਬਹੁਤ ਸਾਰਾ ਇਲਾਕਾ ਫ਼ਤਹ ਕਰ ਕੇ ਆਪਣੀ ਰਿਆਸਤ ਵਿਚ ਸ਼ਾਮਿਲ ਕਰ ਲਇਆ ਤੇ ਕਸਬਾ ਗੋਹਾਨਾ ਵਿਖੇ ਰਹਣ ਲੱਗਾ । ਉਸ ਦੇ ਤਿੰਨ ਪੁੱਤਰ ਮੇਹਰ ਸਿੰਘ, ਭੂਪ ਸਿੰਘ ਤੇ ਭਾਗ ਸਿੰਘ ਸਨ ਤੇ ਇਕ ਪੁੱਤਰੀ ਰਾ ਕੌਰ ਸੀ, ਜਿਹੜੀ ਮਹਾਰਾਜਾ ਰਣਜੀਤ ਸਿੰਘ ਦੇ ਪਿਤਾ ਸਰਦਾਰ ਮਹਾਂ ਸਿੰਘ ਰਈਸ ਗੁਜਰਾਂਵਾਲਾ ਨਾਲ ਵਿਆਹੀ ਗਈ ਸੀ ਤੇ ਜਿਸ ਦੀ ਕੁੱਖੋਂ ਪੰਜਾਬ ਦੇ ਮਹਾਰਾਜਾ ਰਣਜੀਤ ਸਿੰਘ ਨੇ ਜਨਮ ਲਇਆ ਸੀ । ਗਜਪਤ ਸਿੰਘ ਦੇ ਤਿੰਨਾਂ ਪੁੱਤਰਾਂ ਨੇ ਅੱਡ ਅੱਡ ਰਿਆਸਤ ਕਾਇਮ ਕਰ

ਲਈ। ਮੇਹਰ ਸਿੰਘ ਤਾਂ ਰਿਆਸਤ ਖੰਨਾ ਦਾ ਮਾਲਿਕ ਬਣਿਆ ਤੇ ਉਸ ਪਿੱਛੋਂ ਹਰੀ ਸਿੰਘ ਹੋਇਆ ਤੇ ਹਰੀ ਸਿੰਘ ਦੇ ਪਿੱਛੋਂ ਉਸ ਦੀ ਵਹੁਟੀ ਦਯਾ ਕੌਰ ਗੱਦੀ ਦੀ ਮਾਲਿਕ ਬਣੀ। ਜਦ ਦਯਾ ਕੌਰ ਵੀ ਬਿਨਾਂ ਔਲਾਦ ਦੇ ਮਰ ਗਈ ਤਾਂ ਉਹ ਸਾਰੀ ਰਿਆਸਤ ਅੰਗ੍ਰੇਜ਼ੀ ਸਰਕਾਰ ਦੇ ਕਬਜ਼ੇ ਵਿਚ ਆ ਗਈ ਭੂਪ ਸਿੰਘ ਨੇ ਰਿਆਸਤ ਬਾਰਿੰਦਾਪੁਰ ਤੇ ਕਬਜ਼ਾ ਕੀਤਾ ਤੇ ਉਸ ਦੀ ਮ੍ਰਿਤੂ ਪਿੱਛੋਂ ਉਸ ਦੇ ਪੁੱਤਰ ਬਸਾਵਾ ਸਿੰਘ ਤੇ ਕਰਮ ਸਿੰਘ ਰਹ ਗਏ। ਅਖ਼ੀਰ ਕਰਮ ਸਿੰਘ ਦੇ ਪੁੱਤਰ ਸਰੂਪ ਸਿੰਘ ਨੂੰ ਰਿਆਸਤ ਜੀਂਦ ਮਿਲੀ। ਗਜਪਤ ਸਿੰਘ ਦਾ ਤੀਜਾ ਪੁੱਤਰ ਭਾਗ ਸਿੰਘ ਆਪਣੇ ਪਿਤਾ ਦੇ ਮਰਨ ਪਿੱਛੋਂ ਰਿਆਸਤ ਜੀਂਦ ਤੇ ਲੁਧਿਆਣਾ ਦਾ ਰਈਸ ਬਣਿਆ। ਇਸ ਰਾਜੇ ਅੰਗ੍ਰੇਜ਼ੀ ਸਰਕਾਰ ਨਾਲ ਸਾਂਝ ਦੇ ਸੰਬੰਧ ਕਾਇਮ ਕੀਤੇ ਤੇ ਦਿੱਲੀ ਦੀ ਮੁਹਿੰਮ ਵਿਚ ਵੀ ਸਰਕਾਰ ਦਾ ਹਾਮੀ ਤੇ ਸਹਾਈ ਰਹਿਆ। ਜਦ ਦਿੱਲੀ ਫ਼ਤਹ ਹੋ ਗਈ ਤੇ ਮਰਹਟਿਆਂ ਦੀ ਫ਼ੌਜ ਹਾਰ ਖਾ ਕੇ ਨੱਸ ਗਈ ਤਾਂ ਉਸ ਵੇਲੇ ਇਹ ਰਈਸ ਹਿੰਦ ਦੇ ਸੈਨਾਪਤੀ ਲਾਰਡ ਲੇਕ ਦੀ ਸੇਵਾ ਵਿਚ ਹਾਜ਼ਿਰ ਹੋਇਆ ਅਤੇ ਜਦ ਲਾਰਡ ਲੇਕ ਮਹਾਰਾਜਾ ਜਸਵੰਤ ਰਾਓ ਹੋਲਕਰ ਦਾ ਪਿੱਛਾ ਕਰਦਾ ਹੋਇਆ ਦਰਿਆ ਸਤਲੁਜ ਤਕ ਆਇਆ ਤਾਂ ਵੀ ਇਹ ਰਈਸ ਸਾਹਿਬ ਬਹਾਦਰ ਦੇ ਨਾਲ ਸਵਾਰ ਸੀ। ਇਸ ਰਈਸ ਨੇ ਪਹਲਾਂ ਵੀ ਪੰਝੀ ਹਜ਼ਾਰ ਸਲਾਨਾ ਮਾਲੀਏ ਦੀ ਜਾਗੀਰ ਬਾਦਸ਼ਾਹ ਦਿੱਲੀ ਤੇ ਸਿੰਧੀਆ ਮਰਹੱਟਾ ਪਾਸੋਂ ਪ੍ਰਾਪਤ ਕੀਤੀ ਸੀ ਲਾਰਡ ਲੇਕ ਨੇ ਵੀ ਉਸ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਜ਼ਿਲਾ ਪਾਨੀਪਤ ਦੇ ਇਲਾਕਾ ਫ਼ਰੀਦਪੁਰ ਦੀ ਸੱਤਰ ਹਜ਼ਾਰ ਰੁਪਏ ਸਾਲਾਨਾ ਮਾਲੀਏ ਦੀ ਜਾਗੀਰ ਉਸ ਨੂੰ ਜ਼ਿੰਦਗੀ ਤਕ ਬਖ਼ਸ਼ ਦਿੱਤੀ, ਜਿਹੜੀ ਉਸ ਦੀ ਮ੍ਰਿਤੂ ਪਿੱਛੋਂ ਸਰਕਾਰ ਨੇ ਜ਼ਬਤ ਕਰ ਲਈ। ਭਾਗ ਸਿੰਘ ਦੇ ਤਿੰਨ ਪੁੱਤਰ ਪ੍ਰਤਾਪ ਸਿੰਘ, ਮਹਿਤਾਬ ਸਿੰਘ ਤੇ ਫ਼ਤਹ ਸਿੰਘ ਸਨ। ਪ੍ਰਤਾਪ ਸਿੰਘ ਤੇ ਮਹਿਤਾਬ ਸਿੰਘ ਬਿਨਾਂ ਔਲਾਦ ਦੇ ਹੀ ਸੁਰਗਵਾਸ ਹੋ ਗਏ ਫ਼ਤਹ ਸਿੰਘ ਗੱਦੀ ਤੇ ਬੈਠਾ। ਲਾਹੌਰ ਦੇ ਮਾਲਿਕ ਮਹਾਰਾਜਾ ਰਣਜੀਤ ਸਿੰਘ ਨੇ ਸਾਕਾਂਗਿਰੀ ਕਰ ਕੇ ਫ਼ਤਹ ਸਿੰਘ ਨੂੰ (ਜਿਹੜਾ ਉਸ ਦੇ ਮਾਮੇ ਦਾ ਪੁੱਤਰ ਸੀ) ਕੁਝ ਜਾਗੀਰ ਜ਼ਿੰਦਗੀ ਤਕ ਬਖ਼ਸ਼ੀ, ਜਿਹੜੀ ਫ਼ਤਹ ਸਿੰਘ ਦੇ ਜੀਉਂਦੇ ਜੀਅ ਉਸ ਦੇ ਨਾਮ ਹੀ ਲੱਗੀ ਰਹੀ। ਫ਼ਤਹ ਸਿੰਘ ਦੀ ਮ੍ਰਿਤੂ ਪਿੱਛੋਂ ਉਸ ਦਾ ਪੁੱਤਰ ਸੰਗਤ ਸਿੰਘ ਗੱਦੀ ਤੇ ਬੈਠਾ ਤੇ ਉਸ ਨੂੰ ਰਾਜਾ ਦਾ ਖ਼ਿਤਾਬ ਮਿਲਿਆ ਪਰ ਉਹ ਬਿਨਾਂ ਔਲਾਦ ਹੀ ਮਰ ਗਇਆ। ਇਸ ਲਈ ਸੰਧੀ ਅਨੁਸਾਰ ਸਰਕਾਰ ਅੰਗ੍ਰੇਜ਼ੀ ਨੇ ਉਸ ਦਾ ਕੁੱਲ ਇਲਾਕਾ ਜ਼ਬਤ ਕਰ ਲਇਆ। ਰਾਜਾ ਸਰੂਪ ਸਿੰਘ ਪੁੱਤਰ ਕਰਮ ਸਿੰਘ ਪੁੱਤਰ ਭੂਪ ਸਿੰਘ ਪੁੱਤਰ ਗਜਪਤ ਸਿੰਘ ਨੇ ਇਸ ਰਿਆਸਤ ਦੀ ਪ੍ਰਾਪਤੀ ਲਈ ਗਵਰਨਰ ਜਨਰਲ ਪਾਸ ਦਾਅਵਾ ਕੀਤਾ। ਪਹਲਾਂ ਤਾਂ ਉਸ ਦੇ ਦਾਅਵੇ ਦੀ ਸੁਣਵਾਈ ਹੀ ਨ ਹੋਈ ਪਰੰਤੂ ਕਾਫ਼ੀ ਬਹਸ ਤੇ ਦਲੀਲ ਪਿੱਛੋਂ ਇਹ ਪ੍ਰਵਾਨ ਹੋਇਆ ਕਿ ਜਿੰਨਾ ਇਲਾਕਾ ਪਹਲਾਂ ਗਜਪਤ ਸਿੰਘ ਨੇ ਹਾਸਿਲ ਕੀਤਾ ਸੀ, ਉਹ ਉਸ ਦੇ ਨਾਮ ਹੀ ਰਹਣ ਦਿੱਤਾ ਜਾਵੇਗਾ ਤੇ ਬਾਕੀ ਦਾ ਜ਼ਬਤ ਹੀ ਸਮਝਿਆ ਜਾਵੇਗਾ। ਇਸ ਪੁਰ ਇਲਾਕਾ ਸਫ਼ੀਦੋਂ, ਜੀਂਦ, ਸੰਗਰੂਰ ਤੇ ਬਾਲਾਂਵਾਲੀ ਉਸ ਦੇ ਨਾਮ ਕਰ ਦਿੱਤੇ ਗਏ ਤੇ ਬਾਕੀ ਇਲਾਕੇ ਜ਼ਬਤ ਕਰ ਲਏ ਗਏ। ਉਸ ਦਿਨ ਤੋਂ ਰਿਆਸਤ ਜੀਂਦ ਦੂਜੀ ਵਾਰ ਪੁਨਰ-ਸਥਾਪਿਤ ਹੋਈ। ਫਿਰ ੧੮੫੭ ਈ. ਦੇ ਗ਼ਦਰ ਵਿਚ ਇਸ ਰਈਸ ਨੇ ਅੰਗ੍ਰੇਜ਼ੀ ਸਰਕਾਰ ਦੀ

ਸਹਾਇਤਾ ਲਈ ਬਹੁਤ ਘਾਲਣਾ ਘਾਲੀ ਤੇ ਜੀਂਦ ਦਾ ਰਾਜਾ ਸਭ ਤੋਂ ਪਹਲਾਂ ਦਿੱਲੀ ਦੇ ਫ਼ਸਾਦੀਆਂ ਦੇ ਮੁਕਾਬਲੇ ਵਧਿਆ ਤੇ ਉਸ ਦੀ ਫ਼ੌਜ ਅੰਗ੍ਰੇਜ਼ੀ ਲਸ਼ਕਰ ਦੇ ਅੱਗੇ ਅੱਗੇ ਪੇਸ਼ਗਾਰਦ ਦੇ ਤੌਰ ਤੇ ਕੂਚ ਕਰਦੀ ਜਾਂਦੀ। ਐਨ ਜੰਗ ਵਿਚ ਵੀ ਇਸ ਦੀ ਫ਼ੌਜ ਅੰਗ੍ਰੇਜ਼ੀ ਲਸ਼ਕਰ ਦੇ ਨਾਲ ਨਾਲ ਰਹੀ। ਇਥੋਂ ਤਕ ਕਿ ਸ਼ਹਰ ਦੇ ਹਮਲੇ ਵੇਲੇ ਵੀ ਇਸ ਰਈਸ ਦੀ ਕੁਝ ਫ਼ੌਜ ਨਾਲ ਸੀ। ਇਸ ਸੇਵਾ ਕਰਕੇ ਸਰਕਾਰ ਅੰਗ੍ਰੇਜ਼ੀ ਉਸ ਤੇ ਬਹੁਤ ਪ੍ਰਸੰਨ ਹੋਈ ਤੇ ਉਸ ਦੇ ਬਦਲੇ ਪਰਗਨਾ ਦਾਦਰੀ ਦਾ ਇਕ ਲੱਖ ਸੋਲ੍ਹਾਂ ਹਜ਼ਾਰ ਅੱਠ ਸੌ ਤੇਰਾਂ ਰੁਪਏ ਦੇ ਸਾਲਾਨਾ ਮਾਲੀਏ ਦਾ ਇਲਾਕਾ (ਸਿਵਾਇ ਪਹਲੇ ਇਲਾਕੇ ਦੇ) ਉਸ ਨੂੰ ਬਖ਼ਸ਼ ਦਿੱਤਾ ਤੇ ਉਸ ਕਰਜ਼ੇ ਬਦਲੇ ਜਿਹੜਾ ਸਰਕਾਰ ਅੰਗ੍ਰੇਜ਼ੀ ਨੇ ਬਲਵੇ ਸਮੇਂ ਇਸ ਰਈਸ ਪਾਸੋਂ ਨਕਦ ਲਇਆ ਸੀ, ਤਹਸੀਲ ਘਨੌਰ ਜ਼ਿਲਾ ਝੱਜਰ ਦਾ ਕੁਝ ਇਲਾਕਾ ਉਸ ਪਾਸ ਵੇਚ ਦਿੱਤਾ। ਇਸ ਵੇਲੇ ਇਸ ਰਿਆਸਤ ਦਾ ਗੱਦੀਦਾਰ ਤੇ ਮਾਲਿਕ ਰਾਜਾ ਰਘਬੀਰ ਸਿੰਘ ਜਿਉਂਦਾ ਹੈ ਤੇ ਰਾਜ ਕਰ ਰਹਿਆ ਹੈ।

## ਬਾਰ੍ਹਵੀਂ ਮਿਸਲ

[ਸ਼ੁੱਕਰਚੱਕੀਆਂ ਸਿੱਖਾਂ ਦੀ, ਜਿਨ੍ਹਾਂ ਦੀ ਔਲਾਦ ਵਿਚੋਂ
ਪੰਜਾਬ ਦਾ ਮਾਲਿਕ ਮਹਾਰਾਜਾ ਰਣਜੀਤ ਸਿੰਘ ਸੀ।]

ਇਸ ਮਿਸਲ ਦੀ ਨੀਂਹ ਪਹਲਾਂ ਪਹਲ ਸਰਦਾਰ ਚੜ੍ਹਤ ਸਿੰਘ ਨੇ ਰੱਖੀ ਤੇ ਉਹ ਹੀ ਧਨ-ਦੌਲਤ ਤੇ ਇੱਜ਼ਤ-ਮਾਣ ਪ੍ਰਾਪਤ ਕਰ ਕੇ ਸਰਦਾਰ ਬਣਿਆ। ਉਸ ਦੇ ਸਮੇਂ ਇਸ ਮਿਸ਼ਨ ਵਿਚ ਦੋ ਹਜ਼ਾਰ ਪੰਜ ਸੌ ਲੜਾਕੇ ਸਵਾਰ ਸਨ, ਜਿਨ੍ਹਾਂ ਨੇ ਰਚਨਾ ਦੁਆਬ, ਚੱਜ ਤੇ ਸਿੰਧ ਸਾਗਰ ਵਿਚ ਵੱਡੇ ਵੱਡੇ ਡਾਕੇ ਮਾਰੇ ਤੇ ਸ਼ਹਰਾਂ ਤੇ ਕਸਬਿਆਂ ਨੂੰ ਲੁੱਟਿਆ। ਸਰਦਾਰ ਚੜ੍ਹਤ ਸਿੰਘ ਪਿੰਡ ਸ਼ੁੱਕਰਚੱਕ ਵਿਚ ਰਹੰਦਾ ਸੀ, ਇਸ ਲਈ ਇਸ ਮਿਸਲ ਦਾ ਨਾਮ 'ਸ਼ੁੱਕਰਚੱਕੀਆ' ਮਸ਼ਹੂਰ ਸੀ। ਉਸ ਦੇ ਪਿਤਾ ਦਾ ਨਾਮ ਨੌਧਾ ਕੌਮ ਜੱਟ ਗੋਤ ਸਾਂਹਸੀ ਸੀ; ਜਦ ਉਸ ਨੇ ਸਿੱਖਾਂ ਦੀ ਚੜ੍ਹਤ ਦਾ ਹਾਲ ਆਪਣੀਆਂ ਅੱਖਾਂ ਨਾਲ ਵੇਖਿਆ ਤਾਂ ਉਸ ਨੇ ਵੀ ਸਿੱਖ ਬਣ ਕੇ ਸੌਖਾ ਹੋਣਾ ਚਾਹਿਆ ਪਰ ਉਸ ਦੇ ਪਿਤਾ ਦੇਸੂ ਨੂੰ ਇਹ ਗੱਲ ਨਹੀਂ ਸੀ ਭਾਉਂਦੀ ਕਿ ਨੌਧਾ ਸਿੱਖ ਸਜ ਕੇ ਜੰਞੂ ਤੋੜ ਦੇਵੇ। ਉਸ ਨੇ ਨੌਧਾ ਨੂੰ ਸਮਝਾਇਆ, ਕਿ 'ਤੂੰ ਇਕ ਖੂਹ ਤੇ ਉਸ ਨਾਲ ਲਗਵੀਂ ਜ਼ਮੀਨ ਦਾ ਤੀਜਾ ਹਿੱਸਾ ਤੇ ਉਸ ਦੇ ਦੋ ਬੈਲ ਲੈ ਲੈ ਤੇ ਜ਼ਿਮੀਂਦਾਰੀ ਕਰ ਕੇ ਆਪਣਾ ਗੁਜ਼ਾਰਾ ਕਰ, ਕਿਉਂਕਿ ਜੇ ਤੂੰ ਸਿੱਖ ਬਣ ਕੇ ਹੋਰਨਾਂ ਸਿੱਖਾਂ ਵਾਂਗ ਮਾਰਧਾੜ ਤੇ ਲੱਕ ਬੰਨ੍ਹੇਂਗਾ ਤੇ ਦੁਨੀਆ ਨੂੰ ਲੁੱਟੇਂਗਾ ਤਾਂ ਇਹ ਕੰਮ ਚੰਗਾ ਨਹੀਂ ਹੋਵੇਗਾ। ਦੇਸੂ ਨੇ ਨੌਧਾ ਨੂੰ ਬਹੁਤ ਸਮਝਾਇਆ-ਬੁਝਾਇਆ ਪਰ ਉਹ ਬਾਜ਼ ਨ ਆਇਆ ਤੇ ਪਾਹੁਲ ਲੈ ਕੇ ਸਿੱਖ ਬਣ ਗਇਆ। ਕੁਝ ਦਿਨਾਂ ਪਿੱਛੋਂ ਦੇਸੂ ਮਰ ਗਇਆ ਤੇ ਉਸ ਦੀ ਜਾਇਦਾਦ ਦਾ ਮਾਲਿਕ ਨੌਧਾ ਬਣਿਆ ਤੇ ਆਪਣਾ ਵਿਆਹ ਕਰਨਾ ਚਾਹਿਆ। ਪਰ ਗ਼ਰੀਬ ਹੋਣ ਦੇ ਕਾਰਣ ਕੋਈ ਉਸ ਨੂੰ ਆਪਣੀ ਲੜਕੀ ਦੇਣ ਨੂੰ ਤਿਆਰ ਨਹੀਂ ਸੀ। ਅਖ਼ੀਰ ਮਜੀਠਾ ਦੇ ਜ਼ਿਮੀਂਦਾਰ ਗੁਲਾਬ ਸਿੰਘ ਨੇ ਆਪਣੀ ਲੜਕੀ ਦਾ ਵਿਆਹ ਉਸ ਨਾਲ ਕਰ ਦਿੱਤਾ। ਵਿਆਹ ਹੋਣ ਪਿਛੋਂ ਨੌਧਾ ਸਿੰਘ ਨੇ ਜ਼ਿਮੀਂਦਾਰਾ ਕੰਮ-ਕਾਜ ਬਿਲਕੁਲ ਛੱਡ ਦਿੱਤਾ ਤੇ ਬੈਲ, ਹਲ, ਜ਼ਮੀਨ ਤੇ ਪਿਓ ਦੀ ਜਾਇਦਾਦ ਸਭ ਕੁਝ ਵੇਚ-ਵੱਟ ਕੇ ਘੋੜਾ,

ਤਲਵਾਰ, ਢਾਲ ਤੇ ਹੋਰ ਫ਼ੌਜੀ ਸਾਜ਼-ਸਾਮਾਨ ਖ਼ਰੀਦ ਲਇਆ ਅਤੇ ਨਵਾਬ ਕਪੂਰ ਸਿੰਘ ਫ਼ੈਜ਼ੁੱਲਾਪੁਰੀਆ ਦੀ ਮਿਸਲ ਵਿਚ ਜਾ ਕੇ ਸ਼ਾਮਿਲ ਹੋ ਗਇਆ। ਜਿੱਧਰ ਉਸ ਮਿਸਲ ਦੇ ਸਵਾਰ ਲੁੱਟ-ਮਾਰ ਲਈ ਜਾਂਦੇ, ਇਹ ਵੀ ਨਾਲ ਜਾਂਦਾ ਤੇ ਜਿਹੜਾ ਲੁੱਟ-ਮਾਰ ਦੇ ਮਾਲ ਦਾ ਹਿੱਸਾ ਮਿਲਦਾ, ਉਸ ਨਾਲ ਆਪਣਾ ਗੁਜ਼ਾਰਾ ਕਰਦਾ। ੧੭੫੯ ਈ. ਵਿਚ ਜਦ ਨੌਧਾ ਸਿੰਘ ਫ਼ੈਜ਼ਪੁਰੀਆਂ ਦੀ ਮਿਸਲ ਨਾਲ ਰੋਹੀ ਦੇ ਮੁਲਕ ਵਲ ਗਇਆ ਤਾਂ ਉਸ ਸਮੇਂ, ਜਦ ਕਿ ਮਿਸਲ ਦੇ ਸਵਾਰ ਇਕ ਪਿੰਡ ਨੂੰ ਲੁੱਟ ਰਹੇ ਤੇ ਪਿੰਡ ਦੇ ਲੋਕ ਮੁਕਾਬਲੇ ਲਈ ਨਿਕਲ ਆਏ, ਨੌਧਾ ਸਿੰਘ ਕਈ ਇਕ ਹੋਰ ਸਵਾਰਾਂ ਸਮੇਤ ਕਤਲ ਹੋ ਗਇਆ। ਉਸ ਦੀ ਮ੍ਰਿਤੂ ਪਿੱਛੋਂ ਉਸ ਦਾ ਪੁੱਤਰ ਚੜ੍ਹਤ ਸਿੰਘ ਵਾਰਸ ਬਣਿਆ ਤੇ ਸ਼ਰੀਕਾਂ ਵਿਚ ਦੁਸ਼ਮਨੀ ਹੋ ਜਾਣ ਕਾਰਣ ਪਿੰਡ ਸੁੱਕਰਚੱਕ ਤੋਂ ਉੱਠ ਕੇ ਕਸਬਾ ਰਾਜਾ ਸਾਂਹਸੀ ਵਿਖੇ ਜਾ ਬੈਠਾ। ਇਹ ਕਸਬਾ ਅੰਮ੍ਰਿਤਸਰ ਤੋਂ ਪੰਜ ਕੋਹ ਤੇ ਉੱਤਰ ਵਲ ਹੈ। ਜਦ ਪੰਜਾਬ ਉਪਰ ਅਹਮਦਸ਼ਾਹ ਦੁੱਰਾਨੀ ਦੇ ਹਮਲੇ ਸਿੱਖਾਂ ਦੇ ਦਬਾਉਣ ਲਈ ਹੋਣ ਲੱਗੇ ਤੇ ਸਿੱਖਾਂ ਦੀ ਥਾਂ ਪਰ ਥਾਂ ਭਾਲ ਹੋਣ ਲੱਗੀ ਤਾਂ ਚੜ੍ਹਤ ਸਿੰਘ ਵੀ ਦੂਜੇ ਸਿੱਖਾਂ ਦੇ ਨਾਲ ਕਿੰਨਾ ਚਿਰ ਹੀ ਘਰੋਂ ਬੇਘਰ ਹੋ ਕੇ ਫ਼ਿਰਦਾ ਰਹਿਆ। ਫੇਰ ਕਸਬਾ ਮਜੀਠਾ ਵਿਖੇ ਆ ਕੇ ਰਿਹਾਇਸ਼ ਇਖ਼ਤਿਆਰ ਕੀਤੀ ਅਤੇ ਆਪਣੇ ਦੋਸਤ ਮਿਤ੍ਰਾਂ ਨੂੰ ਇਕੱਤਰ ਕਰ ਕੇ ਉਨ੍ਹਾਂ ਦੇ ਸਹਯੋਗ ਨਾਲ ਆਪਣੀ ਵੱਖਰੀ ਮਿਸਲ ਕਾਇਮ ਕਰ ਲਈ ਤੇ ਆਪ ਅਧਿਕਾਰੀ ਬਣ ਕੇ ਉਨ੍ਹਾਂ ਦੀ ਮਦਦ ਨਾਲ ਮਾਰ-ਧਾੜ ਵਿਚ ਰੁੱਝ ਗਇਆ ਫੇਰ ਪਿੱਛੋਂ ਆਪਣੇ ਸਾਲਿਆਂ ਜੋਧ ਸਿੰਘ ਤੇ ਦਲ ਸਿੰਘ ਨਾਲ ਗੁਜਰਾਂਵਾਲੇ ਆ ਗਇਆ ਤੇ ਉਥੇ ਆਪਣੇ ਸਾਹੁਰੇ ਘਰ ਹੀ ਰਹਣ ਲੱਗਾ। ਉਥੇ ਉਸ ਨੇ ਇਕ ਕੱਚਾ ਕਿਲ੍ਹਾ ਬਣਾਇਆ ਤੇ ਲੁੱਟ-ਮਾਰ ਦੇ ਮਾਲ ਨਾਲ ਕੁਝ ਚਿਰ ਗੁਜ਼ਾਰਾ ਕਰਦਾ ਰਹਿਆ। ਉਨ੍ਹਾਂ ਦਿਨਾਂ ਵਿਚ ਅਹਮਦਸ਼ਾਹ ਬਾਦਸ਼ਾਹ ਵਲੋਂ ਖ੍ਵਾਜਾ ਅਬੈਦੁੱਲਾ ਖਾਂ ਨਾਮ ਮਾਤਰ ਹੀ ਲਾਹੌਰ ਦਾ ਸੂਬੇਦਾਰ ਸੀ। ਸਿੱਖ ਉਸ ਨੂੰ ਲਾਹੌਰੋਂ ਕੱਢਣਾ ਚਾਹੁੰਦੇ ਸਨ। ਇਸ ਲਈ ਸਿੱਖਾਂ ਨੇ ਉਸ ਤੇ ਚੜ੍ਹਾਈ ਕਰਨ ਲਈ ਦਲ ਇਕੱਠਾ ਕੀਤਾ। ਉਸ ਦਲ ਵਿਚ ਚੜ੍ਹਤ ਸਿੰਘ ਹੀ ਮੁਖ ਅਧਿਕਾਰੀ ਸੀ। ਜਦ ਦਲ ਨੇ ਲਾਹੌਰ ਤੇ ਹਮਲਾ ਕੀਤਾ ਤਾਂ ਖ੍ਵਾਜਾ ਅਬੈਦੁੱਲਾ ਖਾਂ ਨੇ ਮੁਕਾਬਲਾ ਕੀਤਾ ਤੇ ਪਰਸਪਰ ਸਖ਼ਤ ਲੜਾਈ ਹੋਈ। ਅਖ਼ੀਰ ਖ੍ਵਾਜਾ ਹਾਰ ਖਾ ਕੇ ਨੱਸ ਗਇਆ। ਚੜ੍ਹਤ ਸਿੰਘ ਨੇ ਲਾਹੌਰ ਨੂੰ ਦਿਲ ਖੋਲ੍ਹ ਕੇ ਲੁੱਟਿਆ ਤੇ ਬਹੁਤ ਸਾਰਾ ਮਾਲ-ਧਨ ਪ੍ਰਾਪਤ ਕਰ ਕੇ ਗੁਜਰਾਂਵਾਲੇ ਪਰਤਿਆ।

(ਇਥੋਂ ਤਕ ਦਾ ਦਿੱਤਾ ਹਾਲ ਇਤਿਹਾਸਕਾਰ ਪ੍ਰਿੰਸੱਪ ਸਾਹਿਬ ਦਾ ਕਥਨ ਹੈ) ਭਾਰਤੀ ਇਤਿਹਾਸਕਾਰ ਇਸ ਮਿਸਲ ਦਾ ਹਾਲ ਇਸ ਤਰ੍ਹਾਂ ਲਿਖਦੇ ਹਨ ਕਿ :

ਨੌਧਾ ਸਿੰਘ ਆਪ ਸੁੱਕਰਚੱਕ ਤੋਂ ਉੱਠ ਕੇ ਪਿੰਡ ਰਾਜਾ ਸਾਂਹਸੀ ਜਾ ਬੈਠਾ ਸੀ ਤੇ ਅਹਮਦਸ਼ਾਹ ਦੁੱਰਾਨੀ ਦੇ ਹੱਲਿਆਂ ਵੇਲੇ ਉਥੋਂ ਉੱਠ ਕੇ ਕਿੰਨਾ ਚਿਰ ਦੂਜੇ ਸਿੱਖਾਂ ਨਾਲ ਬੇਘਰਾ ਫਿਰਦਾ ਰਹਿਆ ਤੇ ਜਦ ਪੰਜਾਬ ਵਿਚ ਅਫ਼ਗਾਨਾਂ ਦਾ ਆਉਣਾ ਜਾਣਾ ਰਤਾ ਘੱਟ ਹੋਇਆ ਤਾਂ ਉਹ ਮਜੀਠੇ ਜਾ ਕੇ ਰਹਣ ਲਗ ਪਇਆ, ਜਿਹੜਾ ਉਸ ਦਾ ਸਹੁਰਾ ਪਿੰਡ ਸੀ ਅਤੇ ਆਪਣੀ ਸਾਲੀ 'ਲਾਲਾਂ' ਨਾਲ ਦੋਸਤੀ ਹੋਣ ਕਾਰਣ ਸਾਲਿਆਂ ਹੱਥੋਂ ਹੀ ਕਤਲ ਹੋਇਆ। ਪਿੱਛੋਂ ਉਸ ਦਾ ਪੁੱਤਰ ਚੜ੍ਹਤ ਸਿੰਘ ਉਸ ਦੀ ਥੋੜੀ ਜੇਹੀ ਜਾਇਦਾਦ ਦਾ ਵਾਰਸ ਬਣਿਆ। ਉਹ ਆਪਣੇ ਮਾਮੇ ਦੀ ਦੁਸ਼ਮਨੀ ਕਾਰਣ ਮਜੀਠਾ ਤੋਂ ਉੱਠ ਕੇ ਗੁਜਰਾਂਵਾਲੇ

ਆਉਣਾ ਚਾਹੁੰਦਾ ਸੀ ਕਿ ਇੱਨੇ ਵਿਚ ਇਹ ਖ਼ਬਰ ਪਹੁੰਚੀ ਕਿ ਅਹਮਦਸ਼ਾਹ ਛੇਵੀਂ ਵਾਰ ਪੰਜਾਬ ਤੇ ਚੜ੍ਹ ਕੇ ਆ ਰਹਿਆ ਹੈ ਤੇ ਸਾਰੇ ਸਿੱਖ ਜੰਗਲਾਂ ਨੂੰ ਭੱਜ ਗਏ ਹਨ। ਇਸ ਲਈ ਚੜ੍ਹਤ ਸਿੰਘ ਵੀ ਆਪਣੇ ਸਹੁਰੇ ਦੇ ਭਰਾ ਦੇ ਪੁੱਤਰ ਗੁਰਬਖ਼ਸ਼ ਸਿੰਘ ਨਾਲ ਜੰਗਲ ਨੂੰ ਨਿਕਲ ਗਇਆ ਤੇ ਚਾਰ ਮਹੀਨੇ ਕਿਸੇ ਆਬਾਦੀ ਦੀ ਸ਼ਕਲ ਤਕ ਨ ਵੇਖੀ। ਜਦ ਅਹਮਦਸ਼ਾਹ ਪੰਜਾਬ ਤੋਂ ਚਲਾ ਗਇਆ ਤਾਂ ਇਹ ਗੁਜਰਾਂਵਾਲਾ ਆਇਆ ਜਿਥੇ ਉਸ ਦੇ ਸਹੁਰੇ ਦਾ ਘਰ ਸੀ। ਉਥੇ ਉਸ ਨਾਲ ਦਲ ਸਿੰਘ ਤੇ ਬੁਧ ਸਿੰਘ ਰਲ ਗਏ, ਜਿਹੜੇ ਸਿੱਖਾਂ ਵਿਚ ਬੜੇ ਸੂਰਮੇ ਮੰਨੇ ਜਾਂਦੇ ਸਨ ਤੇ ਜਿਨ੍ਹਾਂ ਦੇ ਘੋੜੇ ਰਾਤ ਰਾਤ ਵਿਚ ਸੱਠ ਕੋਹ ਦਾ ਪੈਂਡਾ ਮਾਰ ਲੈਂਦੇ ਸਨ। ਇਸ ਤਰ੍ਹਾਂ ਵਧਦੇ ਵਧਦੇ ਉਸ ਨਾਲ ਸੌ ਸਵਾਰ ਜਮ੍ਹਾਂ ਹੋ ਗਏ ਅਤੇ ਇਹ ਸਭ ਇਕੱਠੇ ਹੋ ਕੇ ਐਮਨਾਬਾਦ ਵਲ ਨੂੰ ਧਾਏ, ਉਥੋਂ ਦਾ ਬਾਦਸ਼ਾਹੀ ਫੌਜਦਾਰ ਉਨ੍ਹਾਂ ਦੇ ਆਉਣ ਤੋਂ ਬੇਖ਼ਬਰ ਸੀ। ਉਹ ਕੁਝ ਇਕ ਆਦਮੀਆਂ ਨਾਲ ਉਨ੍ਹਾਂ ਨੂੰ ਸ਼ਹਰ ਦੇ ਦੇ ਬਾਹਰ ਹੀ ਮਿਲ ਗਇਆ ਤੇ ਉਨ੍ਹਾਂ ਹੱਲਾ ਕਰ ਕੇ ਉਸ ਨੂੰ ਮਾਰ ਦਿੱਤਾ ਤੇ ਸ਼ਹਰ ਵਿਚ ਵੜ ਕੇ ਜਿੰਨਾ ਮਾਲ ਚੁੱਕ ਸਕੇ, ਲੁੱਟ ਲਇਆ ਕਿਉਂਕਿ ਉਨ੍ਹਾਂ ਦਿਨਾਂ ਵਿਚ ਪ੍ਰਜਾ ਉੱਪਰ ਸਿੱਖਾਂ ਦਾ ਇੰਨਾਂ ਡਰ ਛਾਇਆ ਹੋਇਆ ਸੀ, ਕਿ ਲੋਕ ਉਨ੍ਹਾਂ ਦੇ ਪਰਛਾਵੇਂ ਤੋਂ ਵੀ ਨੱਸਦੇ ਸਨ। ਕੋਈ ਵੀ ਉਨ੍ਹਾਂ ਦੇ ਟਾਕਰੇ ਤੇ ਨ ਆਇਆ। ਸਿੱਖ ਐਮਨਾਬਾਦ ਤੋਂ ਚੰਗੇ ਚੰਗੇ ਘੋੜੇ ਤੇ ਮਨ ਪਸੰਦ ਸ਼ਸਤ੍ਰ ਆਦਿ ਲੈ ਆਏ। ਉਨ੍ਹਾਂ ਐਮਨਾਬਾਦ ਦਾ ਸ਼ਾਹੀ ਸ਼ਸਤ੍ਰ-ਘਰ ਸਾਰੇ ਦਾ ਸਾਰਾ ਲੁੱਟ ਲਇਆ। ਫੇਰ ਤਾਂ ਇਹ ਮਿਸਲ ਬੜੀ ਮਾਲਦਾਰ ਤੇ ਦਲੇਰ ਮਸ਼ਹੂਰ ਹੋ ਗਈ। ਹਰ ਰੋਜ਼ ਲੋਕ ਚੜ੍ਹਤ ਸਿੰਘ ਕੋਲ ਆਉਂਦੇ ਤੇ ਮਿਸਲ ਵਿਚ ਸ਼ਾਮਿਲ ਹੋਣ ਲਈ ਬੇਨਤੀ ਕਰਦੇ; ਪਰ ਉਹ ਕਹਿੰਦਾ, ਕਿ 'ਅਸੀਂ ਸਿਵਾਇ ਸਿੱਖ ਦੇ ਹੋਰ ਕਿਸੇ ਦੂਜੇ ਨੂੰ ਮਿਸਲ ਵਿਚ ਸ਼ਾਮਿਲ ਨਹੀਂ ਕਰਾਂਗੇ, ਹਾਂ, ਜਿਹੜਾ ਪਹਲਾਂ ਸਿੱਖ ਸਜ ਜਾਵੇ, ਉਸ ਨੂੰ ਮਿਸਲ ਵਿਚ ਸ਼ਾਮਿਲ ਹੋਣ ਦਾ ਮਾਣ ਪ੍ਰਾਪਤ ਹੋ ਸਕੇਗਾ'। ਉਸ ਦਿਨ ਤੋਂ ਇਹ ਵੇਖਿਆ ਗਇਆ ਕਿ ਜਿਹੜਾ ਵੀ ਉਸ ਦੇ ਕੋਲ ਆਉਂਦਾ, ਪਹਲਾਂ ਉਹ ਉਸ ਨੂੰ ਆਪਣੇ ਹੱਥਾਂ ਨਾਲ ਪਾਹੁਲ ਦੇ ਕੇ ਸਿੱਖ ਸਜਾਉਂਦਾ ਤੇ ਜਦੋਂ ਉਸ ਦੇ ਕੇਸ ਵਧ ਜਾਂਦੇ ਤੇ ਸਿੱਖੀ ਰੂਪ ਵਾਲੇ ਬਣ ਜਾਦੇ ਤਾਂ ਉਸ ਨੂੰ ਮਿਸਲ ਵਿਚ ਸ਼ਾਮਿਲ ਕਰਦਾ। ਇਸ ਤਰ੍ਹਾਂ ਇਕ ਸਾਲ ਵਿਚ ਉਸ ਕੋਲ ਬਾਰਾਂ ਸੌ ਸਵਾਰ ਜਮ੍ਹਾਂ ਹੋ ਗਏ। ਜਿੱਧਰ ਵੀ ਇਸ ਮਿਸਲ ਦੇ ਸਵਾਰ ਜਾਂਦੇ, ਮੁਲਕਾਂ ਦੇ ਮੁਲਕ ਤੇ ਸ਼ਹਰਾਂ ਦੇ ਸ਼ਹਰ ਲੁੱਟ ਲਿਆਉਂਦੇ, ਜਦ ਰਾਜ-ਪਾਟ ਦਾ ਸਾਰਾ ਸਾਮਾਨ ਬਣ ਗਇਆ ਤਾਂ ਚੜ੍ਹਤ ਸਿੰਘ ਨੇ ਸਹੁਰੇ ਕੋਲੋਂ ਆਗਿਆ ਲੈ ਕੇ ਉਥੇ ਇਕ ਕਿਲ੍ਹਾ ਬਣਾਇਆ ਤੇ ਉਥੇ ਹੀ ਰਹਣ ਲੱਗਾ। ਫੇਰ ਲਾਹੌਰ ਆ ਕੇ ਖ਼੍ਵਾਜਾ ਅਬਦੁਲਾ ਸੂਬਾ ਲਾਹੌਰ ਨਾਲ ਜੰਗ ਕੀਤੀ ਤੇ ਲਾਹੌਰੋਂ ਚੰਗਾ ਚੋਖਾ ਮਾਲ ਲੁੱਟ ਕੇ ਲੈ ਗਇਆ। ਲਾਹੌਰ ਤੋਂ ਪਰਤਣ ਲਗਿਆਂ ਗੁਰਬਖ਼ਸ਼ ਸਿੰਘ ਦੀ ਸਹਾਇਤਾ ਨਾਲ ਸ਼ਹਰ ਵਜ਼ੀਰਾਬਾਦ (ਦਿੱਲੀ ਨੇੜੇ ਵਾਲਾ) ਨੂੰ ਖ਼ੂਬ ਲੁੱਟਿਆ ਤੇ ਸ਼ਾਹੀ ਨੌਕਰਾਂ ਨੂੰ ਉਥੋਂ ਮਾਰ ਕਢਿਆ। ਖ਼ਾਲੀ ਹੋ ਜਾਣ ਉੱਪਰ ਸ਼ਹਰ ਗੁਰਬਖ਼ਸ਼ ਸਿੰਘ ਦੇ ਭਰਾ ਦੇ ਪੁੱਤਰ ਨੂੰ ਬਖ਼ਸ਼ ਦਿੱਤਾ। ਉਥੋਂ ਅਹਮਦਾਬਾਦ ਨੂੰ ਪਰਤਿਆ। ਉਥੋਂ ਘੱਟ ਗਿਣਤੀ ਵਿਚ ਹੋਣ ਕਰਕੇ ਸ਼ਾਹੀ ਨੌਕਰ ਨੱਸ ਗਏ; ਇਸ ਲਈ ਉਸ ਨੇ ਅੰਦਰ ਦਾਖ਼ਿਲ ਹੋ ਕੇ ਸ਼ਹਰ ਨੂੰ ਖ਼ੂਬ ਲੁੱਟਿਆ। ਫੇਰ ਉਹ ਦਲ ਸਿੰਘ ਨੂੰ ਜਾਗੀਰ ਦੇ ਤੌਰ ਤੇ ਬਖ਼ਸ਼ ਦਿੱਤਾ। ਉਥੇ ਹੀ ਇਹ ਗੱਲ ਸੁਣੀ ਕਿ

ਬਾਦਸ਼ਾਹ ਵਲੋਂ ਹਾਲੀ ਤਕ ਨੂਰੁੱਦੀਨ ਖ਼ਾਂ ਕਿਲ੍ਹਾ ਰੁਹਤਾਸ ਵਿਖੇ ਮੌਜੂਦ ਹੈ। ਇਹ ਸੁਣਦੇ ਸਾਰ ਚੜ੍ਹਤ ਸਿੰਘ ਆਪਣੀ ਮਿਸਲ ਲੈ ਕੇ ਉਧਰ ਨੂੰ ਚੜ੍ਹ ਤੁਰਿਆ। ਜਦ ਨੇੜੇ ਪੁੱਜਾ ਤਾਂ ਨੂਰੁੱਦੀਨ ਖਾਂ ਮੁਕਾਬਲੇ ਲਈ ਸਾਮ੍ਹਣੇ ਆਇਆ ਤੇ ਪਰਸਪਰ ਸਖ਼ਤ ਲੜਾਈ ਹੋਈ। ਅਖ਼ੀਰ ਨੂਰੁੱਦੀਨ ਖਾਂ ਮੈਦਾਨ 'ਚੋਂ ਭਜ ਗਇਆ। ਚੜ੍ਹਤ ਸਿੰਘ ਨੇ ਸ਼ਹਰ ਨੂੰ ਲੁੱਟ ਕੇ ਬਰਬਾਦ ਕਰ ਦਿੱਤਾ। ਉਥੋਂ ਕੋਈ ਖ਼ਜਾਨਾ ਨ ਮਿਲਿਆ। ਉਥੋਂ ਚਲ ਕੇ ਉਸ ਨੇ ਧਨੀ ਦਾ ਮੁਲਕ ਫ਼ਤਹ ਕੀਤਾ ਤੇ ਲੱਖਾਂ ਰੁਪਿਆਂ ਦਾ ਮਾਲ ਉਥੋਂ ਪ੍ਰਾਪਤ ਕੀਤਾ। ਫੇਰ ਚੱਕਵਾਲ, ਜਲਾਲਪੁਰ, ਰਸੂਲਪੁਰ ਆਦਿ ਥਾਵਾਂ ਤੋਂ ਯੋਗ ਨਜ਼ਰਾਨੇ ਤੇ ਚੰਗੀ ਚੋਖੀ ਭੇਟਾ ਲੈ ਕੇ ਇਨ੍ਹਾਂ ਕਸਬਿਆਂ ਨੂੰ ਆਪਣੀ ਰਿਆਸਤ ਵਿਚ ਸ਼ਾਮਿਲ ਕਰ ਲਇਆ। ਉਥੋਂ ਉਹ ਪਿੰਡ ਦਾਦਨ ਖਾਂ ਗਇਆ, ਜਿਥੋਂ ਦੇ ਹਾਕਿਮ ਸਾਹਿਬ ਖਾਂ ਖੋਖਰ ਨੇ ਈਨ ਮੰਨ ਲਈ ਤੇ ਜਿੰਨਾ ਨਜ਼ਰਾਨਾ ਉਸ ਮੰਗਿਆ, ਸਾਹਿਬ ਖਾਂ ਖੋਖਰ ਨੇ ਭੇਟਾ ਕਰ ਦਿੱਤਾ। ਉਸ ਨੇ ਪਿੰਡ ਦਾਦਰ ਖ਼ਾਂ ਵਿਖੇ ਇਕ ਕਿਲ੍ਹਾ ਬਣਾਉਣ ਦਾ ਹੁਕਮ ਦਿੱਤਾ ਅਤੇ ਆਪਣੀ ਮਿਸਲ ਦੇ ਦੋ ਸਰਦਾਰਾਂ ਬੁੱਧ ਸਿੰਘ ਤੇ ਗੁਰ ਸਿੰਘ ਨੂੰ ਉਥੇ ਰਹਣ ਦੀ ਆਗਿਆ ਦੇ ਕੇ ਤਾਕੀਦ ਕੀਤੀ ਕਿ ਕਿਲ੍ਹਾ ਛੇਤੀ ਬਣਵਾਉਣ। ਉਥੋਂ ਅਗਾਂਹ ਵਧ ਕੇ ਉਸ ਨੇ ਕੋਟ ਸਾਹਿਬ ਖਾਂ ਤੇ ਰਾਜਾ ਕਾ ਕੋਟ ਦੋ ਹੋਰ ਕਸਬੇ ਫ਼ਤਹ ਕਰ ਲਏ। ਗੱਲ ਕੀ, ਇਹ ਸਰਦਾਰ ਜਿੱਧਰ ਵੀ ਗਇਆ, ਦੌਲਤ ਉਸ ਦੇ ਚਰਨ ਚੁੰਮਦੀ। ਜਦ ਉਸ ਦੀ ਵਧਦੀ ਅਮੀਰੀ, ਇੱਜ਼ਤ ਤੇ ਸ਼ਾਨ ਦੂਜੇ ਸਿੱਖਾਂ ਨੇ ਵੇਖੀ ਤਾਂ ਸਾਰਿਆਂ ਨੂੰ ਈਰਖਾ ਹੋਣ ਲੱਗੀ, ਵਿਸ਼ੇਸ਼ ਕਰਕੇ ਭੰਗੀ ਮਿਸਲ ਦੇ ਸਰਦਾਰ, ਜਿਹੜੇ ਆਪਣੇ ਜੇਹਾ ਕਿਸੇ ਦੂਜੇ ਨੂੰ ਨਹੀਂ ਸਮਝਦੇ ਸਨ, ਚੜ੍ਹਤ ਸਿੰਘ ਦੀ ਚੜ੍ਹਤ ਵੇਖ ਕੇ ਸੜ-ਬਲ ਗਏ ਤੇ ਉਨ੍ਹਾਂ ਨੀਅਤ ਧਾਰੀ ਕਿ ਕਿਸੇ ਤਰ੍ਹਾਂ ਚੜ੍ਹਤ ਸਿੰਘ ਨੂੰ ਲੁੱਟ ਲਈਏ। ਇਹ ਖ਼ਬਰ ਚੜ੍ਹਤ ਸਿੰਘ ਨੂੰ ਵੀ ਪਹੁੰਚ ਗਈ ਤੇ ਆਪਸ ਵਿਚ ਦੁਸ਼ਮਨੀ ਤੇ ਰੰਜਸ਼ ਪੈਦਾ ਹੋ ਗਈ। ਇਨ੍ਹਾਂ ਦੋਹਾਂ ਮਿਸਲਾਂ ਵਿਚ ਪਹਲਾਂ ਵੀ ਦੁਸ਼ਮਨੀ ਮੌਜੂਦ ਸੀ; ਪਹਲਾਂ ਜਦ ਵੀ ਕੋਈ ਵੈਰੀ ਸਿੱਖਾਂ ਦੇ ਵਿਰੁੱਧ ਮੁਕਾਬਲੇ ਤੇ ਆਉਂਦਾ ਤਾਂ ਸਾਰੇ ਮਿਲ ਕੇ ਉਸ ਨੂੰ ਦੂਰ ਕਰਦੇ, ਪਰ ਹੁਣ ਆਪਸ ਵਿਚਲੀ ਉਹ ਗੱਲ ਵੀ ਜਾਂਦੀ ਰਹੀ। ਅਚਾਨਕ ਉਸ ਸਮੇਂ ਇਕ ਹੋਰ ਅਜੇਹਾ ਝਗੜਾ ਉੱਠ ਖਲੋਤਾ, ਜਿਸ ਦੇ ਕਾਰਣ ਦੋਹਾਂ ਮਿਸਲਾਂ ਵਿਚਕਾਰ ਸਖ਼ਤ ਲੜਾਈ ਹੋਈ, ਜਿਸ ਵਿਚ ਦੋਹਾਂ ਮਿਸਲਾਂ ਦੇ ਅਧਿਕਾਰੀ ਮਾਰੇ ਗਏ। ਉਸ ਲੜਾਈ ਦਾ ਹਾਲ ਇਸ ਪ੍ਰਕਾਰ ਹੈ :

ਉਨ੍ਹਾਂ ਦਿਨਾਂ ਵਿਚ ਰਾਜਾ ਰਣਜੀਤ ਦੇਵ ਜੰਮੂ ਦਾ ਹਾਕਿਮ ਸੀ; ਉਹ ਬੜਾ ਨਿਆਇਕਾਰੀ, ਨੇਕ ਖ਼ਸਲਤਾਂ ਵਾਲਾ ਤੇ ਆਉ-ਭਗਤ ਕਰਨ ਵਾਲਾ ਰਾਜਾ ਸੀ। ਉਸ ਵੇਲੇ ਉਸ ਦੀ ਪ੍ਰਜਾ ਬੜੀ ਸੁਖੀ ਵਸਦੀ ਸੀ ਤੇ ਜੰਮੂ ਸ਼ਹਰ ਸਾਰੇ ਪੰਜਾਬ ਵਿਚੋਂ ਵਧੇਰੇ ਅਮਨ-ਅਮਾਨ ਦੀ ਥਾਂ ਬਣੀ ਹੋਈ ਸੀ; ਕਿਉਂਕਿ ਸਿੱਖਾਂ ਦੀ ਮਾਰ-ਧਾੜ ਤੋਂ ਡਰਦੇ ਹੋਏ ਵੱਡੇ ਵੱਡੇ ਸੇਠ ਸ਼ਾਹੂਕਾਰ ਤੇ ਧਨਾਢ ਆਦਮੀ ਪੰਜਾਬ ਦੀਆਂ ਵੱਖ ਵੱਖ ਥਾਵਾਂ ਤੋਂ ਨਿਕਲ ਕੇ ਉੱਥੇ ਆ ਬੈਠੇ ਸਨ। ਇਸ ਸ਼ਹਰ ਉਤੇ ਸਿੱਖਾਂ ਦੀ ਅੱਖ ਸੀ ਤੇ ਉਹ ਇਸ ਨੂੰ ਕਿਸੇ ਨ ਕਿਸੇ ਬਹਾਨੇ ਲੁੱਟਣਾ ਚਾਹੁੰਦੇ ਸਨ। ਪਰ ਇਸ ਖ਼ਿਆਲ ਨਾਲ ਕਿ ਰਾਜਾ ਰਣਜੀਤ ਦੇਵ ਤੇ ਪ੍ਰਜਾ ਵੀ ਵਾਰੇ ਵਾਰੇ ਜਾਂਦੀ ਹੈ ਤੇ ਉਸ ਕੋਲ ਫ਼ੌਜ ਵੀ ਕਾਫ਼ੀ ਹੈ, ਤੇ ਉਥੇ ਜਾਣਾ ਤੇ ਮਾਲ ਲੁੱਟ ਕੇ ਲਿਆਉਣਾ ਔਖਾ ਹੈ, ਸਿੱਖ ਉਧਰ ਮੂੰਹ ਨ ਕਰਦੇ। ਪਰ ਹੁਣ ਰਾਜਾ

ਬਾਪ ਦੇ ਅਧਿਕਾਰ ਤੋਂ ਬਾਹਰ ਹੋ ਗਇਆ ਸੀ, ਕਿਉਂਕਿ ਉਹ ਚਾਹੁੰਦਾ ਸੀ, ਕਿ ਪਿਤਾ ਉਸ ਨੂੰ ਜਿਉਂਦੇ ਜੀਅ ਹੀ ਰਾਜਗੱਦੀ ਦੇ ਦੇਵੇ, ਪਰ ਪਿਤਾ ਇਸ ਗੱਲ ਦੇ ਵਿਰੁੱਧ ਸੀ। ਉਹ ਆਪਣੇ ਛੋਟੇ ਤੇ ਅਤਿ ਲਾਡਲੇ ਪੁੱਤਰ ਦਲੇਲ ਸਿੰਘ ਨੂੰ ਗੱਦੀ ਤੇ ਬਿਠਾਉਣਾ ਚਾਹੁੰਦਾ ਸੀ। ਇਸ ਝਗੜੇ ਵਿਚ ਕਈ ਇਕ ਹੋਰ ਅਮੀਰ ਤੇ ਸਰਦਾਰ ਵੀ ਬ੍ਰਜਰਾਜਦੇਵ ਦੇ ਧੜੇ ਦੇ ਹੋ ਗਏ ਅਤੇ ਪਿਉ-ਪੁੱਤਰ ਵਿਚ ਸਖ਼ਤ ਝਗੜਾ ਹੋਇਆ। ਤੇ ਹਾਲਤ ਕਤਲ ਖ਼ੂਨ ਤਕ ਪਹੁੰਚ ਗਈ। ਉਸ ਵੇਲੇ ਭਾਵੇਂ ਰਾਜਾ ਰਣਜੀਤ ਦੇਵ ਦੀ ਅੱਧੀ ਫ਼ੌਜ ਉਸ ਦੀ ਦੁਸ਼ਮਨ ਹੋ ਕੇ ਉਸ ਦੇ ਪੁੱਤਰ ਨਾਲ ਮਿਲ ਗਈ ਸੀ, ਪਰ ਫੇਰ ਵੀ ਉਹ ਆਪਣੇ ਮਾਲਿਕ ਨਾਲ ਲੜਨਾ ਔਖਾ ਸਮਝਦੇ ਸਨ। ਇਸ ਲਈ ਬ੍ਰਜਰਾਜਦੇਵ ਨੇ ਸਰਦਾਰ ਚੜ੍ਹਤ ਸਿੰਘ ਦੀ ਮਿਸਲ ਨੂੰ ਵੱਡੀ ਭਾਰੀ ਭੇਟਾ ਦੇਣੀ ਪ੍ਰਵਾਨ ਕਰ ਕੇ ਆਪਣੀ ਸਹਾਇਤਾ ਲਈ ਬੁਲਵਾਇਆ। ਚੜ੍ਹਤ ਸਿੰਘ ਨੇ ਸਰਦਾਰ ਹਕੀਕਤ ਸਿੰਘ ਤੇ ਸਰਦਾਰ ਜੈ ਸਿੰਘ ਕਨ੍ਹੱਈਆ ਨੂੰ ਵੀ ਇਸ ਚੜ੍ਹਾਈ ਵਿਚ ਸ਼ਾਮਿਲ ਕਰ ਲਇਆ ਤੇ ਦੋਵੇਂ ਮਿਸਲਾਂ ਇਕ ਵੱਡਾ ਦਲ ਬਣ ਕੇ ਜੰਮੂ ਵਲ ਨੂੰ ਧਾਈਆਂ। ਸਿੱਖ ਦਿਲ ਵਿਚ ਬਹੁਤ ਖ਼ੁਸ਼ ਸਨ, ਕਿ ਹੁਣ ਜੰਮੂ ਦਾ ਭਾਰੀ ਖ਼ਜ਼ਾਨਾ ਖਾਲਸਾ ਜੀ ਨੂੰ ਮਿਲ ਜਾਵੇਗਾ। ਜਦ ਇਹ ਖ਼ਬਰ ਰਾਜਾ ਰਣਜੀਤ ਦੇਵ ਨੂੰ ਮਿਲੀ ਤਾਂ ਉਹ ਬਹੁਤ ਡਰਿਆ ਤੇ ਉਸ ਨੇ ਸਮਝ ਲਇਆ 'ਬੱਸ ਹੁਣ ਤਖ਼ਤ ਤੇ ਹਕੂਮਤ ਦੋਹਾਂ ਦਾ ਸਫ਼ਾਇਆ ਹੈ।' ਇਸ ਲਈ ਉਸ ਨੇ ਇਹ ਯੋਗ ਜਾਣਿਆ ਕਿ ਭੰਗੀਆਂ ਦੀ ਮਿਸਲ ਨੂੰ ਆਪਣੀ ਸਹਾਇਤਾ ਤੇ ਹਮਾਇਤ ਲਈ ਸੱਦ ਭੇਜੇ। ਇਸ ਪੁਰ ਉਸ ਨੇ ਝੰਡਾ ਸਿੰਘ ਤੇ ਗੰਡਾ ਸਿੰਘ, ਪੁੱਤਰ ਸਰਦਾਰ ਹਰੀ ਸਿੰਘ ਭੰਗੀ, ਨੂੰ ਆਪਣੀ ਮਦਦ ਲਈ ਬੁਲਾਇਆ ਤੇ ਇਸ ਮਿਸਲ ਦੇ ਸਰਦਾਰ ਕਨ੍ਹੱਈਆ ਤੇ ਸੁੱਕਰਚੱਕੀਆ ਮਿਸਲਾਂ ਦੇ ਵਿਰੁਧ ਜੰਮੂ ਨੂੰ ਹੋ ਟੁਰੇ। ਇਹ ਲਸ਼ਕਰ ਅੱਗੋ ਪਿੱਛੇ ਜੰਮੂ ਨੂੰ ਜਾ ਰਹੇ ਸਨ; ਦਰਿਆ ਦੇ ਕੰਢੇ ਜ਼ਫ਼ਰਵਾਲ ਦੇ ਇਲਾਕੇ ਵਿਚ ਪਿੰਡ 'ਦਾਸੂਸਹਾਰਾ' ਦੇ ਨੇੜੇ ਦੋਵਾਂ ਲਸ਼ਕਰਾਂ ਦਾ ਮੁਕਾਬਲਾ ਹੋ ਗਇਆ ਤੇ ਆਪਸ ਵਿਚ ਬੜੀ ਲੜਾਈ ਹੋਈ ਥੋੜੇ ਦਿਨ ਜੰਗ-ਯੁੱਧ ਦੀ ਅਗ ਭਖ਼ਦੀ ਰਹੀ ਪਰ ਕੋਈ ਧਿਰ ਵੀ ਨ ਹਾਰੀ। ਇਕ ਦਿਨ ਚੜ੍ਹਤ ਸਿੰਘ ਦੀ ਬੰਦੂਕ ਫਟ ਗਈ ਤੇ ਉਸ ਦੀ ਸੱਟ ਨਾਲ ਸਰਦਾਰ ਚੜ੍ਹਤ ਸਿੰਘ ਮਰ ਗਇਆ। ਉਸ ਦੀ ਮ੍ਰਿਤੂ ਪਿੱਛੋਂ ਉਸ ਦੀ ਮਿਸਲ ਦਾ ਕੋਈ ਅਧਿਕਾਰੀ ਨ ਰਹਿਆ ਤਾਂ ਸਰਦਾਰ ਜੈ ਸਿੰਘ ਤੇ ਹਕੀਕਤ ਸਿੰਘ ਕਨ੍ਹੱਈਆ ਨੇ ਉਸ ਦੇ ਡੇਰੇ ਦਾ ਪ੍ਰਬੰਧ ਕੀਤਾ। ਸਰਦਾਰ ਚੜ੍ਹਤ ਸਿੰਘ ਦੇ ਮਰ ਜਾਣ ਕਾਰਣ ਸਰਦਾਰ ਜੈ ਸਿੰਘ ਤੇ ਹਕੀਕਤ ਸਿੰਘ ਦਾ ਲੱਕ ਵੀ ਟੁੱਟ ਗਇਆ ਤੇ ਜਿੱਤ ਦੀ ਆਸ ਜਾਂਦੀ ਰਹੀ। ਪਰ ਉਨ੍ਹਾਂ ਇਹ ਚਾਲ ਚਲੀ ਕਿ ਇਕ ਮਜ਼ਬੀ ਸਿੱਖ ਨੂੰ ਜਿਹੜਾ ਮਿਸਲ ਦੇ ਕਰਤਾ ਧਰਤਾ ਝੰਡਾ ਸਿੰਘ ਭੰਗੀ ਦਾ ਸੇਵਾਦਾਰ ਸੀ, ਆਪਣੇ ਨਾਲ ਮਿਲਾ ਲਇਆ ਤੇ ਉਸ ਨੂੰ ਕਿੰਨੇ ਹਜ਼ਾਰ ਰੁਪਿਆ ਦੇਣਾ ਕਰ ਕੇ ਇਸ ਗੱਲ ਤੇ ਤਿਆਰ ਕਰ ਲਇਆ ਕਿ ਉਹ ਆਪਣੇ ਮਾਲਿਕ ਝੰਡਾ ਸਿੰਘ ਨੂੰ ਕਤਲ ਕਰ ਦੇਵੇ। ਇਸ ਪੁਰ ਉਸ ਬੇਤਰਸ ਨੇ ਮੌਕਾ ਵੇਖ ਕੇ ਆਪਣੇ ਮਾਲਿਕ ਨੂੰ ਕਤਲ ਕਰ ਦਿੱਤਾ। ਝੰਡਾ ਸਿੰਘ ਦੇ ਕਤਲ ਹੋਣ ਦੇ ਨਾਲ ਹੀ ਭੰਗੀਆਂ ਦੀ ਮਿਸਲ ਦਾ ਪ੍ਰਬੰਧ ਵਿਗੜ ਗਇਆ ਅਤੇ ਰਾਜਾ ਰਣਜੀਤ ਦੇਵ ਨਿਰਾਸ਼ ਹੋ ਗਇਆ। ਉਸ ਨੇ ਅਨੁਭਵ ਕੀਤਾ ਕਿ ਹੁਣ ਜਦ ਤਕ ਸਰਦਾਰ ਜੈ ਸਿੰਘ ਕਨ੍ਹੱਈਆ ਨਾਲ ਸਾਜ਼-ਬਾਜ਼ ਨ ਕੀਤੀ ਜਾਵੇ, ਉਸ ਦੇ ਜਾਨ-ਮਾਲ ਦੀ ਖ਼ੈਰ ਨਹੀਂ

ਇਸ ਖ਼ਿਆਲ ਨਾਲ ਪਹਲਾਂ ਤਾਂ ਉਸ ਨੇ ਆਪਣੇ ਪੁੱਤਰ ਨੂੰ ਗੱਦੀ ਦਾ ਹੱਕ ਦੇਣਾ ਪ੍ਰਵਾਨ ਕਰ ਕੇ ਉਸ ਨੂੰ ਰਾਜ਼ੀ ਕਰ ਲਇਆ ਤੇ ਫੇਰ ਸਰਦਾਰ ਜੈ ਸਿੰਘ ਕਨ੍ਹੱਈਆ ਨੂੰ ਇਕ ਲੱਖ ਪੰਝੀ ਹਜ਼ਾਰ ਰੁਪਿਆ ਭੇਟਾ ਦੇ ਕੇ ਵਿਦਾ ਕੀਤਾ। ਉਥੋਂ ਪਰਤਣ ਸਮੇਂ ਸਰਦਾਰ ਝੰਡਾ ਸਿੰਘ ਦੇ ਭਰਾ ਗੰਡਾ ਸਿੰਘ ਭੰਗੀ ਤੇ ਸਰਦਾਰ ਚੜ੍ਹਤ ਸਿੰਘ ਦੇ ਪੁੱਤਰ ਸਰਦਾਰ ਮਹਾਂ ਸਿੰਘ ਵਿਚਕਾਰ ਸੁਲਹ ਸਫ਼ਾਈ ਹੋ ਗਈ, ਕਿਉਂਕਿ ਇਸ ਚੜ੍ਹਾਈ ਵਿਚ ਦੋਹਾਂ ਮਿਸਲਾਂ ਦਾ ਕਾਫ਼ੀ ਨੁਕਸਾਨ ਹੋਇਆ ਸੀ। ਵੱਡੇ ਵੱਡੇ ਅਧਿਕਾਰੀ ਵੀ ਇਨ੍ਹਾਂ ਦੋਹਾਂ ਮਿਸਲਾਂ ਦੇ ਮਾਰੇ ਗਏ, ਆਉਣ ਜਾਣ ਦਾ ਖ਼ਰਚ ਵੀ ਮੁਫ਼ਤ ਵਿਚ ਪਇਆ ਤੇ ਪ੍ਰਾਪਤ ਵੀ ਕੁਝ ਨ ਹੋਇਆ ਸਗੋਂ ਸਵਾ ਲੱਖ ਰੁਪਿਆ ਨਕਦ ਸਰਦਾਰ ਜੈ ਸਿੰਘ ਕਨ੍ਹੱਈਆ ਭੇਟਾ ਵਜੋਂ ਲੈ ਗਇਆ। ਇਸ ਲਈ ਇਨ੍ਹਾਂ ਦੋਹਾਂ ਸਰਦਾਰਾਂ, ਮੁਸੀਬਤ ਦੇ ਮਾਰਿਆਂ ਨੇ ਅੱਗੇ ਤੋਂ ਇਹੀ ਯੋਗ ਸਮਝਿਆ ਕਿ ਆਪਸ ਵਿਚ ਸੁਲਹ ਰਹੇ। ਸਾਲ ੧੮੧੯ ਵਿਚ ਨਵਾਬ ਤਕੱਲੁਮ ਖ਼ਾਂ ਕਾਬਲ ਦੇ ਬਾਦਸ਼ਾਹ ਦੇ ਹੁਕਮ ਨਾਲ ਮੁਲਤਾਨ ਦਾ ਸੂਬੇਦਾਰ ਬਣ ਕੇ ਆਇਆ ਤੇ ਪਹਲੇ ਸੂਬੇ ਦੇ ਨਾਮ ਹੁਕਮ ਜਾਰੀ ਹੋਇਆ ਕਿ ਉਹ ਕਾਬਲ ਚਲਾ ਜਾਵੇ ; ਕਿਉਂਕਿ ਪਹਲਾ ਸੂਬਾ ਮੁਲਤਾਨ ਉੱਪਰ ਸੁਤੰਤ੍ਰ ਹੋ ਕੇ ਰਾਜ ਕਰਦਾ ਸੀ ਤੇ ਬਾਦਸ਼ਾਹ ਨੂੰ ਕਦੀ ਕੁਝ ਨਹੀਂ ਦੇਂਦਾ ਸੀ; ਉਸ ਨੂੰ ਆਪਣਾ ਤਬਾਦਲਾ ਤੇ ਨਵੇਂ ਸੂਬੇ ਦਾ ਆਉਣਾ ਚੰਗਾ ਨ ਲੱਗਾ; ਇਸ ਲਈ ਉਸ ਨੇ ਆਪਣੀ ਮਦਦ ਲਈ ਸਿੱਖਾਂ ਨੂੰ ਬੁਲਾਉਣਾ ਚਾਹਿਆ ਤਾਂ ਜੋ ਨਵਾਬ ਤਕੱਲੁਮ ਖਾਂ ਮੁਲਤਾਨ ਦੀ ਹਕੂਮਤ ਵਿਚ ਦਖ਼ਲ ਨ ਦੇਵੇ। ਉਸ ਨੇ ਸਰਦਾਰ ਗੰਡਾ ਸਿੰਘ ਭੰਗੀ ਨੂੰ ਆਪਣੀ ਸਹਾਇਤਾ ਲਈ ਬੁਲਾਇਆ। ਗੰਡਾ ਸਿੰਘ ਨੇ ਸਰਦਾਰ ਮਹਾਂ ਸਿੰਘ ਪੁੱਤਰ ਚੜ੍ਹਤ ਸਿੰਘ ਨੂੰ ਨਾਲ ਚਲਣ ਲਈ ਸੱਦ ਭੇਜਿਆ ਤੇ ਦੋਵੇਂ ਮਿਸਲਾਂ ਇਕੱਠੀਆਂ ਤੇ ਇਕ ਥਾਂ ਹੋ ਕੇ ਮੁਲਤਾਨ ਨੂੰ ਚਲ ਪਈਆਂ। ਜਦ ਇਹ ਖ਼ਬਰ ਨਵਾਬ ਤਕੱਲੁਮ ਖਾਂ ਨਵੇਂ ਸੂਬੇ ਨੇ ਸੁਣੀ ਕਿ ਸਿੱਖਾਂ ਦਾ ਦਲ ਉਸ ਦੇ ਮੁਕਾਬਲੇ ਲਈ ਨੇੜੇ ਆ ਗਇਆ ਹੈ ਤਾਂ ਉਹ ਉਸ ਵੇਲੇ ਕੂਚ ਕਰ ਕੇ ਕਾਬਲ ਨੂੰ ਮੁੜ ਗਇਆ। ਜਦ ਖਾਲਸੇ ਦੀ ਇਹ ਫ਼ੌਜ ਮੁਲਤਾਨ ਪਹੁੰਚੀ ਤਾਂ ਮੁਲਤਾਨ ਦੇ ਹਾਕਿਮ ਨੇ ਖਾਲਸਾ ਜੀ ਦੀ ਬਹੁਤ ਆਉ-ਭਗਤ ਕੀਤੀ ਤੇ ਭੇਟਾ ਦੇ ਕੇ ਵਿਦਾ ਕੀਤਾ। ਪਰ ਸਿੱਖ ਚਾਹੁੰਦੇ ਸਨ, ਕਿ ਇਸ ਕਮਜ਼ੋਰ ਸੂਬੇ ਨੂੰ ਗੱਲਾਂ ਗੱਲਾਂ ਵਿਚ ਹੀ ਰੱਖ ਕੇ ਮੁਲਤਾਨ ਉੱਪਰ ਆਪਣਾ ਅਧਿਕਾਰ ਜਮਾ ਲੈਣ। ਇਸ ਲਈ ਧੋਖੇ ਵਜੋਂ ਅਖਵਾ ਭੇਜਿਆ ਕਿ ਫ਼ੌਜ ਦੀ ਇੱਛਾ ਹੈ ਕਿ ਸ੍ਰੀ ਪ੍ਰਹਲਾਦ ਜੀ ਦੇ ਮੰਦਰ ਦੇ ਦਰਸ਼ਨ ਕਰੇ, ਜਿਹੜਾ ਕਿਲ੍ਹੇ ਦੇ ਅੰਦਰ ਹੈ, ਨਹੀਂ ਤਾਂ ਖ਼ਾਲਸੇ ਨੂੰ ਇਸ ਗੱਲ ਦਾ ਅਫ਼ਸੋਸ ਰਹ ਜਾਵੇਗਾ ਕਿ ਮੁਲਤਾਨ ਆ ਕੇ ਵੀ ਉਨ੍ਹਾਂ ਸ੍ਰੀ ਪ੍ਰਹਲਾਦ ਜੀ ਦੇ ਦਰਸ਼ਨ ਨ ਕੀਤੇ। ਇਹ ਬੇਨਤੀ ਸੁਣ ਕੇ ਮੁਲਤਾਨ ਦੇ ਬੁੱਧੂ ਤੇ ਸਿੱਧੇ ਸਾਦੇ ਹਾਕਿਮ ਨੇ ਉੱਤਰ ਵਿਚ ਅਖਵਾ ਭੇਜਿਆ ਕਿ ਇਸ ਗੱਲ ਵਿਚ ਕੋਈ ਹਰਜ ਨਹੀਂ; ਖਾਲਸਾ ਜੀ ਪੰਜਾਹ ਪੰਜਾਹ ਦੇ ਜਥਿਆਂ ਵਿਚ ਆਉਣ ਤੇ ਆ ਕੇ ਦਰਸ਼ਨ ਕਰ ਜਾਣ। ਅਜੇਹੀ ਆਗਿਆ ਮਿਲਣ ਪੁਰ ਪੰਜਾਹ ਆਦਮੀਆਂ ਦਾ ਜਥਾ ਕਿਲ੍ਹੇ ਵਿਚ ਜਾਂਦਾ ਪਰ ਉਥੋਂ ਨਿਕਲਣ ਸਮੇਂ ਦਸ ਆਦਮੀ ਪਿੱਛੇ ਕਿਲ੍ਹੇ ਵਿਚ ਰਹ ਜਾਂਦੇ। ਇਸ ਤਰ੍ਹਾਂ ਬਹੁਤ ਸਾਰੇ ਆਦਮੀ ਕਿਲ੍ਹੇ ਵਿਚ ਜਮ੍ਹਾ ਹੋ ਗਏ। ਕਿਲ੍ਹੇ ਦਾ ਦਰਵਾਜ਼ਾ ਤਾਂ ਖੁਲ੍ਹਾ ਹੀ ਸੀ, ਸਾਰੀ ਫ਼ੌਜ ਬਾਹਰੋਂ ਹਮਲਾ ਕਰ ਕੇ ਅੰਦਰ ਜਾ ਵੜੀ ਤੇ ਝੱਟ ਪਟ ਕਿਲ੍ਹੇ ਦਾ ਪ੍ਰਬੰਧ ਆਪਣੇ ਹੱਥ ਵਿਚ ਲੈ ਲਇਆ। ਖ਼ਜ਼ਾਨੇ ਤੇ ਮਾਲ-

ਅਸਬਾਬ ਉੱਪਰ ਵੀ ਪਹਰੇ ਬਿਠਾ ਦਿੱਤੇ ਤੇ ਨਵਾਬ ਨੂੰ ਫੜ ਲਇਆ। ਜਦ ਉਸ ਨੇ ਹਰ ਇਕ ਚੀਜ਼ ਤੋਂ ਆਪਣਾ ਅਧਿਕਾਰ ਚੁੱਕ ਲਇਆ ਤਾਂ ਉਸ ਨੂੰ ਛੱਡ ਦਿੱਤਾ ਗਇਆ। ਕੁਝ ਦਿਨ ਇਹ ਸਰਦਾਰ ਮੁਲਤਾਨ ਰਹੇ ਤੇ ਸ਼ਹਰ ਨੂੰ ਖ਼ੂਬ ਲੁੱਟਿਆ। ਜਦ ਆਪਣੀ ਹਕੂਮਤ ਉਥੇ ਜਮਾ ਲਈ ਤਾਂ ਆਪਣੇ ਵਲੋਂ ਜਮੀਅਤ ਸਿੰਘ ਨਾਮ ਦੇ ਇਕ ਸਰਦਾਰ ਨੂੰ ਉਥੋਂ ਦਾ ਸੂਬਾ, ਕਿਲ੍ਹਾਦਾਰ ਤੇ ਹਾਕਿਮ ਬਣਾ ਕੇ ਤੇ ਕੁਝ ਫੌਜ ਕਾਇਮ ਕਰ ਕੇ, ਇਹ ਵਾਪਸ ਦੇਸ਼ ਨੂੰ ਪਰਤੇ। ਰਾਹ ਵਿਚ ਪਹਲਾਂ ਪਿੰਡ 'ਢਾਰਾ' ਨੂੰ ਬਰਬਾਦ ਕੀਤਾ ਤੇ ਫੇਰ ਅਹਮਦਾਬਾਦ ਜਾ ਕੇ ਕਸਬੇ ਦੇ ਹਾਕਿਮ ਅਹਮਦ ਖਾਂ ਨੂੰ ਤੰਗ ਕਰ ਕੇ ਉਸ ਪਾਸੋਂ ਵੱਡੀ ਅਹਮਦ ਸ਼ਾਹੀ ਤੋਪ ਖੋਹ ਲਈ, ਜਿਹੜੀ ਚੜ੍ਹਤ ਸਿੰਘ ਨੇ ਲਾਹੌਰ ਦੇ ਕਿਲ੍ਹੇ 'ਚੋਂ ਲਿਆਂਦੀ ਸੀ ਤੇ ਭਾਰੀ ਹੋਣ ਕਾਰਣ ਉਸ ਨੂੰ ਘਰ ਤਕ ਨਹੀਂ ਲੈ ਜਾ ਸਕਿਆ ਸੀ ਤੇ ਜਿਸ ਨੂੰ ਅਹਮਦ ਖਾਂ ਉਥੋਂ ਆਪਣੇ ਪਿੰਡ ਲੈ ਗਇਆ ਸੀ। ਮੁਲਤਾਨ ਦੀ ਜਿੱਤ ਪਿਛੋਂ ਅਤੇ ਸ਼ਾਹੀ ਤੋਪ ਦੇ ਮਿਲ ਜਾਣ ਤੇ ਲਸ਼ਕਰ ਦੇ ਵੱਧ ਜਾਣ ਕਾਰਣ ਸਰਦਾਰ ਗੰਡਾ ਸਿੰਘ ਨੂੰ ਬਹੁਤ ਅਭਿਮਾਨ ਹੋ ਗਇਆ। ਉਸ ਵੇਲੇ ਸਰਦਾਰ ਮਹਾਂ ਸਿੰਘ ਵੀ ਉਸ ਦੇ ਅਧੀਨ ਸੀ। ਅਸਲ ਵਿਚ ਉਹ ਸਮਾਂ ਸਰਦਾਰ ਗੰਡਾ ਸਿੰਘ ਲਈ ਧਨ-ਦੌਲਤ ਇਕੱਠਾ ਕਰਨ ਤੇ ਤਰੱਕੀ ਕਰਨ ਦਾ ਸੀ। ਉਹ ਜਿਧਰ ਵੀ ਮੂੰਹ ਕਰਦਾ, ਕੋਈ ਉਸ ਦੇ ਸਾਮ੍ਹਣੇ ਨ ਟਿਕਦਾ। ਇਨ੍ਹਾਂ ਦਿਨਾਂ ਵਿਚ ਹੀ ਪਠਾਨਕੋਟ ਦਾ ਹਾਕਿਮ ਸਰਦਾਰ ਮਨਸਾ ਸਿੰਘ ਭੰਗੀ ਕਾਲਵਸ ਹੋ ਗਇਆ ਤੇ ਉਸ ਦੀ ਘਰ ਵਾਲੀ ਨੇ ਸਰਦਾਰ ਹਕੀਕਤ ਸਿੰਘ ਕਨ੍ਹੱਈਆ ਦੇ ਭਰਾ ਤਾਰਾ ਸਿੰਘ ਨੂੰ ਆਪਣੇ ਘਰ ਬੁਲਵਾ ਕੇ ਉਸ ਨਾਲ ਚਾਦਰ ਪਾ ਲਈ (ਭਾਵ ਉਸ ਨੂੰ ਆਪਣਾ ਘਰ ਵਾਲਾ ਬਣਾ ਲਇਆ) ਸਰਦਾਰ ਮਨਸਾ ਸਿੰਘ ਭੰਗੀ ਸਰਦਾਰ ਗੰਡਾ ਸਿੰਘ ਦਾ ਨੇੜੇ ਦਾ ਰਿਸ਼ਤੇਦਾਰ ਸੀ; ਇਸ ਲਈ ਇਸ ਗੱਲ ਵਿਚ ਸਰਦਾਰ ਗੰਡਾ ਸਿੰਘ ਦੀ ਬਹੁਤ ਹੱਤਕ ਹੋਈ। ਰਿਆਸਤ ਪਠਾਨਕੋਟ ਵੀ ਇਸ ਮਿਸਲ ਦੇ ਅਧਿਕਾਰ ਹੇਠੋਂ ਨਿਕਲ ਕੇ ਕਨ੍ਹੱਈਆ ਮਿਸਲ ਦੀ ਹਕੂਮਤ ਵਿਚ ਚਲੀ ਗਈ। ਇਸ ਗੱਲ ਤੋਂ ਉੱਤੇਜਿਤ ਹੋ ਕੇ ਸਰਦਾਰ ਗੰਡਾ ਸਿੰਘ ਨੇ ਹੁਕਮ ਦਿੱਤਾ ਕਿ ਝੱਟ-ਪਟ ਭੰਗੀ ਤੇ ਸੁੱਕਰਚੱਕੀਆ ਦੋਵਾਂ ਮਿਸਲਾਂ ਦੇ ਸਵਾਰ ਪਠਾਨਕੋਟ ਤੇ ਚੜ੍ਹਾਈ ਕਰ ਦੇਣ। ਇਸ ਲਈ ਇਨ੍ਹਾਂ ਨੇ ਉਧਰ ਨੂੰ ਬੜੀ ਸ਼ਾਨ ਨਾਲ ਚੜ੍ਹਾਈ ਕੀਤੀ ਤੇ ਜਾਂਦਿਆਂ ਹੀ ਪਠਾਨਕੋਟ ਦੇ ਕਿਲ੍ਹੇ ਦਾ ਘੇਰਾ ਪਾ ਲਇਆ। ਹਕੀਕਤ ਸਿੰਘ ਦਾ ਭਰਾ ਤਾਰਾ ਸਿੰਘ ਕਿਲ੍ਹੇ ਦੇ ਅੰਦਰ ਹੀ ਇਸ ਆਸ ਤੇ ਉਡੀਕ ਵਿਚ ਲੜਦਾ ਰਹਿਆ ਕਿ ਕਦ ਉਸ ਦਾ ਭਰਾ ਫ਼ੌਜ ਲੈ ਕੇ ਆਵੇ ਤੇ ਕਦ ਉਹ ਕਿਲ੍ਹੇ ਤੋਂ ਬਾਹਰ ਨਿਕਲ ਕੇ ਮੈਦਾਨ ਵਿਚ ਲੜਾਈ ਕਰੇ। ਦੇਵਨੇਤ ਐਨ ਲੜਾਈ ਵੇਲੇ ਕਿਸੇ ਸਿੱਖ ਨੇ ਕਿਲ੍ਹੇ ਦੇ ਅੰਦਰੋਂ ਅਜੇਹਾ ਨਿਸ਼ਾਨਾ ਬੰਨ੍ਹ ਕੇ ਗੋਲੀ ਚਲਾਈ ਕਿ ਉਹ ਸਰਦਾਰ ਗੰਡਾ ਸਿੰਘ ਭੰਗੀ ਦੇ ਸਿਰ ਵਿਚ ਲੱਗੀ ਤੇ ਉਸ ਦਾ ਮਗਜ਼ ਚੂਰਾ ਚੂਰਾ ਹੋ ਗਇਆ। ਸਰਦਾਰ ਗੰਡਾ ਸਿੰਘ ਭੰਗੀ ਦੇ ਮਾਰੇ ਜਾਣ ਉੱਪਰ ਉਸ ਦੇ ਲਸ਼ਕਰ ਵਿਚ ਭਾਜੜ ਪੈ ਗਈ; ਤੇ ਭਾਵੇਂ ਉਸ ਦਾ ਛੋਟਾ ਭਰਾ ਦੇਸੂ ਸਿੰਘ ਆਪਣੇ ਭਰਾ ਦੀ ਥਾਂ ਮਿਸਲ ਦਾ ਸਰਦਾਰ ਬਣ ਗਇਆ, ਪਰ ਉਸ ਨੇ ਇਸ ਮੁਹਿਮ ਨੂੰ ਬਦਸ਼ਗਨੀ ਸਮਝਿਆ ਤੇ ਉਹ ਪਠਾਨਕੋਟ ਦਾ ਘੇਰਾ ਛੱਡ ਕੇ ਅੰਮ੍ਰਿਤਸਰ ਵਾਪਸ ਆ ਗਇਆ। ਉਨ੍ਹਾਂ ਦਿਨਾਂ ਵਿਚ ਅਹਮਦ ਸ਼ਾਹ ਦਾ ਪੁੱਤਰ ਤੈਮੂਰ ਸ਼ਾਹ ਡੇਰ੍ਹਾਜਾਤ ਵਲੋਂ ਮੁਲਤਾਨ ਵਿਚ ਦਾਖ਼ਿਲ ਹੋਇਆ। ਉਸ ਦੇ ਆਉਣ ਪੁਰ ਜਿੱਨੇ ਸਿੱਖ ਵੀ ਮੁਲਤਾਨ ਵਿਚ

ਸਨ, ਸਾਰੇ ਜਾਨ ਬਚਾ ਕੇ ਭੱਜ ਗਏ, ਸ਼ਹਜ਼ਾਦਾ ਕੁਝ ਦਿਨ ਮੁਲਤਾਨ ਠਹਰਿਆ ਤੇ ਨਵਾਬ ਸੁਜ਼ਾ ਖਾਂ ਬਹਾਦਰ ਨੂੰ ਬਾਦਸ਼ਾਹ ਵਲੋਂ ਮੁਲਤਾਨ ਦਾ ਸੂਬੇਦਾਰ ਬਣਾ ਕੇ ਆਪ ਕਾਬਲ ਵਾਪਸ ਚਲਾ ਗਇਆ ਤੇ ਇਸ ਤਰ੍ਹਾਂ ਮੁਲਤਾਨ ਵਿਚੋਂ ਭੰਗੀ ਮਿਸਲ ਦਾ ਰਾਜ ਖ਼ਤਮ ਹੋ ਗਇਆ।

ਦੇਸੂ ਸਿੰਘ ਭੰਗੀ, ਜਿਹੜਾ ਗੰਡਾ ਸਿੰਘ ਦੀ ਥਾਂ ਮਾਲਿਕ ਬਣਿਆ ਸੀ, ਵਿਸ਼ੇ-ਵਿਕਾਰਾਂ ਵਿਚ ਪੈ ਗਇਆ ਤੇ ਉਸ ਨੂੰ ਰਿਆਸਤ ਦੇ ਕੰਮ-ਕਾਜ ਤੇ ਰਾਜ-ਪ੍ਰਬੰਧ ਦੀ ਕੋਈ ਖ਼ਬਰ ਨ ਰਹੀ। ਉਸ ਵੇਲੇ ਸਰਦਾਰ ਚੜ੍ਹਤ ਸਿੰਘ ਪੁੱਤਰ ਸਰਦਾਰ ਮਹਾਂ ਸਿੰਘ ਉਸ ਤੋਂ ਵੱਖਰਾ ਹੋ ਗਇਆ ਤੇ ਉਹ ਆਪਣੀ ਮਿਸਲ ਦੇ ਸਵਾਰਾਂ ਨੂੰ ਲੈ ਕੇ ਗੁਜਰਾਂਵਾਲੇ ਆ ਗਇਆ ਤੇ ਮੁਲਕ ਮਾਰਨ ਵਿਚ ਰੁੱਝ ਗਇਆ। ਉਸ ਨੇ ਉਸ ਵੇਲੇ ਪਿੰਡੀ ਭੱਟੀਆਂ, ਸਾਹੀਵਾਲ, ਈਸਾਖ਼ੇਲ, ਮੂਸਾਖ਼ੇਲ ਤੇ ਇਲਾਕਾ ਝੰਗ ਉਤੇ ਚੜ੍ਹਾਈ ਕਰ ਦਿੱਤੀ ਤੇ ਉਨ੍ਹਾਂ ਇਲਾਕਿਆਂ ਨੂੰ ਲੁੱਟਿਆ ਤੇ ਨਜ਼ਰਾਨੇ ਵਸੂਲ ਕੀਤੇ। ਦੇਸੂ ਸਿੰਘ ਵਿਸ਼ੇ-ਵਿਕਾਰਾਂ ਵਿਚ ਡੁੱਬਾ ਹੋਇਆ ਸੀ। ਉਹ ਉਸ ਨੂੰ ਰਤਾ ਵੀ ਨ ਰੋਕ ਸਕਿਆ। ਪਿੰਡੀ ਭੱਟੀਆਂ ਤੇ ਸਾਹੀਵਾਲ ਨੂੰ ਪਹਲਾਂ ਭੰਗੀ ਸਰਦਾਰ ਜਿੱਤ ਚੁੱਕੇ ਸਨ ਤੇ ਉਥੇ ਉਨ੍ਹਾਂ ਦਾ ਥਾਣਾਂ ਵੀ ਕਾਇਮ ਸੀ, ਉਹ ਸਰਦਾਰ ਮਹਾਂ ਸਿੰਘ ਨੇ ਚੁਕਵਾ ਦਿੱਤਾ ਸੀ। ਮਹਾਂ ਸਿੰਘ ਦੇ ਘਰ ਉਸ ਦੀ ਭੈਣ ਰਾਜ ਕੌਰ ਹਾਲੀ ਕੰਵਾਰੀ ਸੀ। ਮਹਾਂ ਸਿੰਘ ਨੇ ਉਸ ਦਾ ਸਾਕ ਗੁਜਰ ਸਿੰਘ ਭੰਗੀ ਦੇ ਪੁੱਤਰ ਸਾਹਿਬ ਸਿੰਘ ਭੰਗੀ ਨਾਲ ਕਰ ਦਿੱਤਾ ਤੇ ਉਸ ਨੂੰ ਨਾਲ ਮਿਲਾ ਕੇ ਆਪ ਸ਼ਕਤੀਸ਼ਾਲੀ ਬਣ ਗਇਆ। ਇਹ ਗੁੱਜਰ ਸਿੰਘ ਭੰਗੀ ਸਰਦਾਰਾਂ ਵਿਚੋਂ ਬੜੇ ਸਿਰੜ ਤੇ ਨਿਸ਼ਚੇ ਵਾਲਾ ਸਰਦਾਰ ਸੀ। ਲਾਹੌਰ ਸ਼ਹਰ ਦਾ ਤੀਜਾ ਹਿੱਸਾ ਵੀ ਉਸ ਦੇ ਅਧਿਕਾਰ ਵਿਚ ਸੀ ਤੇ ਉਸ ਦਾ ਰਾਜ ਸ਼ਹਰ ਗੁਜਰਾਤ ਦੇ ਦੁਆਬੇ ਤੇ ਚਨਾਬ ਦੇ ਇਲਾਕੇ ਉਤੇ ਵੀ ਸੀ। ਉਸ ਦੇ ਪੁੱਤਰ ਸਾਹਿਬ ਸਿੰਘ ਨੇ ਪਿਤਾ ਦੇ ਵਿਰੁੱਧ ਸਰਦਾਰ ਮਹਾਂ ਸਿੰਘ ਦੀ ਸਹਾਇਤਾ ਨਾਲ ਪਹਲਾਂ ਗੁਜਰਾਤ ਉਤੇ ਕਬਜ਼ਾ ਕਰ ਲਇਆ ਤੇ ਫੇਰ ਉਹ ਸਾਰੇ ਇਲਾਕੇ ਜਿਨ੍ਹਾਂ ਤੇ ਉਸ ਦਾ ਪਿਤਾ ਰਾਜ ਕਰਦਾ ਸੀ, ਆਪਣੇ ਅਧਿਕਾਰ ਵਿਚ ਲੈ ਲਏ। ਉਸ ਵੇਲੇ ਗੁਜਰ ਸਿੰਘ ਲਾਹੌਰ ਵਿਚ ਸੀ। ਜਦ ਉਸ ਨੇ ਆਪਣੇ ਸਕੇ ਪੁੱਤਰ ਦੀ ਇਹ ਕਾਰਸਤਾਨੀ ਸੁਣੀ ਤਾਂ ਬਹੁਤ ਕ੍ਰੋਧ ਵਿਚ ਆਇਆ ਤੇ ਆਪਣਾ ਲਸ਼ਕਰ ਲੈ ਕੇ ਦਰਿਆ ਰਾਵੀ ਤੇ ਚਨਾਬ ਨੂੰ ਨੰਗੇ ਪੈਰੀਂ ਪਾਰ ਕਰ ਕੇ ਗੁਜਰਾਤ ਦਾ ਘੇਰਾ ਜਾ ਘਤਿਆ। ਉਸ ਵੇਲੇ ਸਰਦਾਰ ਮਹਾਂ ਸਿੰਘ ਨੇ ਵਿਚ ਪੈ ਕੇ ਦੋਹਾਂ ਪਿਉ-ਪੁੱਤਰਾਂ ਦੀ ਸੁਲਹ ਕਰਵਾ ਦਿੱਤੀ ਤੇ ਗੁੱਜਰ ਸਿੰਘ ਨੇ ਸਾਰਾ ਇਲਾਕਾ ਆਪਣੇ ਪੁੱਤਰ ਕੋਲੋਂ ਵਾਪਸ ਲੈ ਲਇਆ। ਕੇਵਲ ਸੋਹਦਰਾ ਦਾ ਇਲਾਕਾ ਗੁਜ਼ਾਰੇ ਲਈ ਉਸ ਦੇ ਨਾਮ ਰਹਣ ਦਿੱਤਾ। ਇਸ ਕੰਮ ਤੋਂ ਵਿਹਲੇ ਹੋ ਕੇ ਸਰਦਾਰ ਮਹਾਂ ਸਿੰਘ ਨੇ ਕਿਲ੍ਹਾ ਸ਼ਾਦੀਵਾਲ ਵਲ ਕੂਚ ਕੀਤਾ। ਜਦ ਨੇੜੇ ਪੁੱਜਾ ਤਾਂ ਕਿਲ੍ਹੇਦਾਰ ਨੂੰ ਆਪਣੇ ਕੋਲ ਬੁਲਾ ਕੇ ਕੈਦ ਕਰ ਲਇਆ ਅਤੇ ਸ਼ਾਦੀਵਾਲ ਤੇ ਕਬਜ਼ਾ ਕਰ ਕੇ ਰੁਹਤਾਸ ਵਲ ਵਧਿਆ ਤੇ ਉਸ ਉੱਪਰ ਵੀ ਕਬਜ਼ਾ ਕਰ ਲਇਆ। ਫੇਰ ਸਿਆਲਕੋਟ ਦੇ ਨੇੜੇ ਕਸਬਾ ਕੋਟਲੀ ਤੇ ਚੜ੍ਹਾਈ ਕੀਤੀ। ਕੋਟਲੀ ਦੀਆਂ ਬਣੀਆਂ ਹੋਈਆਂ ਬੰਦੂਕਾਂ ਸੁਗਾਤ ਦੇ ਤੌਰ ਤੇ ਮਸ਼ਹੂਰ ਹਨ। ਕੋਟਲੀ ਦੇ ਲੋਕਾਂ ਨੂੰ ਮਜਬੂਰ ਕਰ ਕੇ ਉਨ੍ਹਾਂ ਪਾਸੋਂ ਨਜ਼ਰਾਨਾ ਲਇਆ ਤੇ ਕਸਬੇ ਉਤੇ ਕਬਜ਼ਾ ਕਰ ਲਇਆ। ਫੇਰ ਕਸਬਾ ਰਾਮਦਾਸ-

ਪੁਰ ਵਲ ਨੂੰ ਧਾਵਾ ਕੀਤਾ। ਉਥੋਂ ਦੇ ਵਸਨੀਕਾਂ ਨੇ ਈਨ ਮੰਨ ਲਈ ਤੇ ਚੰਗੀ ਚੋਖੀ ਭੇਟਾ ਹਾਜ਼ਿਰ ਕੀਤੀ। ਦੋ ਮਹੀਨੇ ਤਕ ਸਰਦਾਰ ਨੇ ਉਥੇ ਡੇਰਾ ਕੀਤਾ। ਉਥੇ ਰਹ ਕੇ ਉਸ ਨੇ ਇਕ ਅਜੇਹਾ ਵੱਡਾ ਕੰਮ ਕੀਤਾ, ਜਿਸ ਨਾਲ ਹਰ ਇਕ ਮਿਸਲ ਤੇ ਸੰਪਰਦਾ ਦੇ ਸਰਦ ਰ ਦਬ ਗਏ; ਭਾਵ ਉਸ ਨੇ ਚੜ੍ਹਤ ਸਿੰਘ ਕਲਾਲਵਾਲੀਆ, ਸਾਹਿਬ ਸਿੰਘ ਦੇ ਭਰਾ ਦੇ ਪੁੱਤਰ ਦਯਾ ਸਿੰਘ, ਧੰਨਾ ਸਿੰਘ, ਮੀਹਾਂ ਸਿੰਘ ਵਡਾਲੀਆ ਜੇਹੇ ਬਾਈ ਮਾਲਿਕ ਸਰਦਾਰਾਂ ਨੂੰ ਮੁਲਾਕਾਤ ਦੇ ਬਹਾਨੇ ਬੁਲਾ ਕੇ ਕੈਦ ਕਰ ਲਇਆ ਤੇ ਹਰ ਇਕ ਪਾਸੋਂ ਉਸ ਦੀ ਵਿਤ ਅਨੁਸਾਰ ਭੇਟਾ ਤੇ ਖ਼ਰਚਾ ਲੈ ਕੇ ਉਨ੍ਹਾਂ ਨੂੰ ਛੱਡ ਦਿੱਤਾ। ਫੇਰ ਉਸ ਨੇ ਰਾਮਦਾਸਪੁਰ ਤੋਂ ਕੂਚ ਕਰ ਕੇ ਰਸੂਲ ਨਗਰ ਨੂੰ ਜਾ ਘੇਰਿਆ, ਜਿਸ ਦਾ ਕਾਰਣ ਇਹ ਸੀ, ਕਿ ਉਹ ਵੱਡੀ ਤੋਪ ਅਹਮਦ ਸ਼ਾਹੀ, ਜਿਹੜੀ ਮੁਲਤਾਨ ਦੀ ਮੁਹਿਮ ਵੇਲੇ ਗੰਡਾ ਸਿੰਘ ਭੰਗੀ ਅਹਮਦਾਬਾਦ ਤੋਂ ਲਿਆਇਆ ਸੀ ਉਸ ਨੇ ਰਸੂਲ ਨਗਰ ਦੇ ਜ਼ਿਮੀਂਦਾਰ ਤੇ ਹਾਕਿਮ ਦੇ ਹਵਾਲੇ ਕਰ ਦਿੱਤੀ ਸੀ; ਤੇ ਜਦ ਮਹਾਂ ਸਿੰਘ ਨੇ ਉਹ ਤੋਪ ਮੰਗੀ ਤਾਂ ਰਸੂਲ ਨਗਰ ਦੇ ਹਾਕਿਮ ਨੇ ਨਾਂਹ ਕਰ ਦਿੱਤੀ ਤੇ ਅਖਵਾ ਭੇਜਿਆ ਕਿ 'ਇਹ ਤੋਪ ਉਸ ਕੋਲ ਭੰਗੀ ਮਿਸਲ ਦੇ ਸਰਦਾਰਾਂ ਦੀ ਅਮਾਨਤ ਪਈ ਹੈ, ਮੈਂ ਤਾਂ ਉਨ੍ਹਾਂ ਦੇ ਹੀ ਹਵਾਲੇ ਕਰਾਂਗਾ'। ਇਹ ਜਵਾਬ ਸੁਣ ਕੇ ਸਰਦਾਰ ਮਹਾਂ ਸਿੰਘ ਝੱਟ ਰਸੂਲ ਨਗਰ ਜਾ ਵਜਿਆ ਤੇ ਕਸਬੇ ਦਾ ਘੇਰਾ ਪਾ ਲਇਆ। ਪਹਲਾਂ ਇਕ ਮਹੀਨੇ ਤਕ ਆਪਸ ਵਿਚ ਲੜਾਈ ਹੁੰਦੀ ਰਹੀ ਜਿਸ ਵਿਚ ਬਹੁਤ ਸਾਰੇ ਆਦਮੀ ਮਾਰੇ ਗਏ। ਪੀਰ ਮੁਹੰਮਦ ਖਾਂ ਮੈਦਾਨ ਵਿਚ ਲੜਦਾ ਰਹਿਆ, ਫੇਰ ਘੇਰੇ ਅੰਦਰ ਚਲਾ ਗਇਆ। ਸਰਦਾਰ ਮਹਾਂ ਸਿੰਘ ਨੇ ਉਸ ਕਸਬੇ ਦਾ ਤਿੰਨ ਮਹੀਨੇ ਤਕ ਘੇਰਾ ਪਾਈ ਰਖਿਆ ਤੇ ਪੀਰ ਮੁਹੰਮਦ ਖਾਂ ਦਾ ਸਾਰਾ ਇਲਾਕ਼ਾ ਲੁੱਟ ਲਇਆ। ਕਿਸੇ ਜ਼ਿਮੀਂਦਾਰ ਦੇ ਘਰ ਅੰਨ ਦਾ ਇਕ ਦਾਣਾ ਵੀ ਨ ਛੱਡਿਆ। ਜਦ ਘੇਰਾ ਚਾਰ ਮਹੀਨੇ ਤਕ ਲੰਮਾ ਪੈ ਗਇਆ ਤਾਂ ਪੀਰ ਮੁਹੰਮਦ ਖਾਂ ਨੇ ਬਹੁਤ ਸਾਰੇ ਅਰਜ਼ੀ-ਪਰਚੇ ਤੇ ਖ਼ਤ-ਪਤ੍ਰ ਦੇਸੂ ਸਿੰਘ ਭੰਗੀ ਨੂੰ ਆਪਣੀ ਸਹਾਇਤਾ ਲਈ ਲਿਖੇ, ਪਰ ਉਸ ਨੇ ਰੰਗ-ਰਲੀਆਂ ਦੀ ਮਸਤੀ ਵਿਚ ਜਵਾਬ ਤਕ ਨ ਦਿੱਤਾ। ਜਦ ਮਹਾਂ ਸਿੰਘ ਵੀ ਤੰਗ ਆ ਗਇਆ ਤਾਂ ਉਸ ਨੇ ਸੁਲਹ ਦੀ ਤਜਵੀਜ਼ ਕੀਤੀ ਅਤੇ ਗ੍ਰੰਥ ਸਾਹਿਬ ਦੇ ਇਕ ਪਤ੍ਰੇ ਉਤੇ ਮੁਹਰ ਲਾ ਕੇ ਪੀਰ ਮੁਹੰਮਦ ਖਾਂ ਨੂੰ ਭੇਜ ਦਿੱਤਾ, ਜਿਸ ਵਿਚ ਲਿਖਿਆ ਕਿ ਉਹ ਕਦੀ ਵੀ ਉਸ ਨਾਲ ਦਗਾ ਫ਼ਰੇਬ ਨਹੀਂ ਕਰੇਗਾ ਤੇ ਉਹ (ਪੀਰ ਮੁਹੰਮਦ ਖਾਂ) ਬਿਨਾਂ ਕਿਸੇ ਡਰ ਭੈ ਦੇ ਉਸ ਕੋਲ ਆ ਜਾਵੇ। ਇਸ ਕਸਮ ਉੱਪਰ ਉਹ ਈਮਾਨਦਾਰ ਰਈਸ ਵਿਸ਼ਵਾਸ ਕਰ ਕੇ ਉਸੇ ਵੇਲੇ ਸਰਦਾਰ ਮਹਾਂ ਸਿੰਘ ਪਾਸ ਹਾਜ਼ਿਰ ਹੋ ਗਇਆ। ਪਰੰਤੂ ਸਰਦਾਰ ਮਹਾਂ ਸਿੰਘ ਨੇ ਆਪਣੇ ਬਚਨ ਦੀ ਪਾਲਣਾ ਨ ਕੀਤੀ ਤੇ ਆਉਂਦਿਆਂ ਹੀ ਪੀਰ ਮੁਹੰਮਦ ਖਾਂ ਨੂੰ ਬੰਦੀ ਬਣਾ ਲਇਆ ਅਤੇ ਸ਼ਹਰ ਵਿਚ ਦਾਖ਼ਿਲ ਹੋ ਕੇ ਲੁੱਟ-ਮਾਰ ਦਾ ਖ਼ੂਬ ਬਾਜ਼ਾਰ ਗਰਮ ਕੀਤਾ। ਉਸ ਵੇਲੇ ਜਦ ਕਿ ਸਰਦਾਰ ਮਹਾਂ ਸਿੰਘ ਰਸੂਲ ਨਗਰ ਨੂੰ ਘੇਰਾ ਪਾਉਣ ਵਿਚ ਰੁੱਝਾ ਹੋਇਆ ਸੀ; ਉਸ ਦੀ ਪਤਨੀ, ਜਿਹੜੀ ਰਾਜਾ ਜੀਂਦ ਦੀ ਲੜਕੀ ਸੀ, ਦੀ ਕੁੱਖੋਂ ਗੁਜਰਾਂਵਾਲੇ ਦੂਜੀ ਸੰਗਰਾਂਦ ਤਾਰੀਖ਼ ਵਦੀ ਸੰਮਤ ੧੯੩੭ ਵਿਚ ੧੯ ਘੜੀ ਵੇਲੇ ੧੩ ਪਲ ਦਿਨ ਚੜ੍ਹੇ ਇਕ ਲੜਕਾ ਪੈਦਾ ਹੋਇਆ। ਇਹ ਖ਼ੁਸ਼ਖ਼ਬਰੀ ਸੁਣ ਕੇ ਸਰਦਾਰ ਮਹਾਂ ਸਿੰਘ ਅਤਿ ਪ੍ਰਸੰਨ ਹੋਇਆ ਤੇ ਬਹੁਤ ਰੁਪਿਆ ਆਦਿ ਦਾਨ ਕੀਤਾ

ਅਤੇ ਲੜਕੇ ਦਾ ਨਾਮ ਰਣਜੀਤ ਸਿੰਘ ਰੱਖਿਆ ਤੇ ਰਸੂਲ ਨਗਰ ਦਾ ਨਾਮ ਬਦਲ ਕੇ ਰਾਮਨਗਰ ਰੱਖ ਦਿੱਤਾ ਤਾਂ ਜੋ 'ਰਸੂਲ' ਦਾ ਨਾਮ ਜ਼ਬਾਨ ਤੇ ਨ ਆਵੇ, ਦੂਜਾ ਕਸਬਾ ਜਿਹੜਾ ਪੀਰ ਮੁਹੰਮਦ ਖਾਂ ਦੇ ਅਧਿਕਾਰ ਵਿਚੋਂ ਉਸ ਛੁਡਵਾਇਆ, ਅਲੀਪੁਰ ਸੀ। ਉਸ ਦਾ ਨਾਮ ਵੀ ਬਦਲ ਕੇ ਉਸ ਨੇ ਅਕਾਲਗੜ੍ਹ ਰੱਖ ਦਿੱਤਾ ਅਤੇ ਅਤਿ ਕ੍ਰਿਪਾਲਤਾ ਸਹਿਤ ਇਨ੍ਹਾਂ ਕਸਬਿਆਂ ਦੀ ਹਕੂਮਤ ਆਪਣੇ ਇਕ ਕਾਰਿੰਦੇ ਦਲ ਸਿੰਘ ਨੂੰ ਸੌਂਪ ਦਿੱਤੀ। ਜਿਹੜੀ ਪਵਿਤ੍ਰ ਮੁਸਲਮਾਨੀ ਚੀਜ਼ਾਂ ਪੀਰ ਮੁਹੰਮਦ ਨੇ ਰਸੂਲ ਨਗਰ ਵਿਖੇ ਰਖੀਆਂ ਸਨ, ਉਹ ਲੁੱਟ ਦੇ ਮਾਲ ਵਿਚ ਸਰਦਾਰ ਮਹਾਂ ਸਿੰਘ ਦੇ ਹੱਥ ਆਈਆਂ, ਪਰ ਉਸ ਨੇ ਪੂਰੇ ਸਤਿਕਾਰ ਸਹਿਤ ਉਨ੍ਹਾਂ ਨੂੰ ਗੁਜਰਾਂਵਾਲੇ ਸੁਰੱਖਿਅਤ ਕਰਵਾ ਦਿੱਤੀਆਂ। ਸੰਮਤ ੧੮੩੯ ਬਿ. ਵਿਚ ਜੰਮੂ ਦਾ ਰਾਜਾ ਰਣਜੀਤ ਦੇਵ ਮਰ ਗਇਆ ਤੇ ਉਸ ਦਾ ਵੱਡਾ ਪੁੱਤਰ ਬ੍ਰਜਰਾਜ ਦੇਵ ਗੱਦੀ ਤੇ ਬੈਠਾ। ਪਿਤਾ ਦੇ ਮਰਨ ਸਮੇਂ ਉਸ ਨੇ ਆਪਣੇ ਛੋਟੇ ਭਰਾ ਨੂੰ ਕੈਦ ਕਰ ਲਇਆ ਤੇ ਗੱਦੀ ਤੇ ਬਹਿ ਕੇ ਉਹ ਰੰਗ ਰਲੀਆਂ ਮਨਾਉਣ ਲਗ ਪਇਆ। ਸਰਦਾਰ ਮਹਾਂ ਸਿੰਘ ਦੀ ਚਿਰਾਂ ਤੋਂ ਇਹ ਦਿਲੀ ਇੱਛਾ ਸੀ, ਕਿ ਸ਼ਹਰ ਜੰਮੂ ਨੂੰ ਲੁੱਟ ਕੇ ਬੇਸ਼ੁਮਾਰ ਧਨਦੌਲਤ ਇਕੱਠੀ ਕਰੇ। ਹੁਣ ਉਸ ਨੂੰ ਚੰਗਾ ਮੌਕਾ ਮਿਲ ਗਇਆ। ਉਸ ਨੇ ਪਹਲਾਂ ਆਪਣੀ ਮਿਸਲ ਦੇ ਸਵਾਰਾਂ ਨੂੰ ਸ਼ਸਤ੍ਰ ਨਾਲ ਚੰਗੀ ਤਰ੍ਹਾਂ ਸਜਾਇਆ ਤੇ ਹਰ ਇਕ ਨੂੰ ਪੂਰੇ ਪੂਰੇ ਹਥਿਆਰ ਦਿੱਤੇ। ਫੇਰ ਉਹ ਚੁੱਪ ਚੁਪਾਤੀ ਧਾਵਾ ਕਰਦਾ ਹੋਇਆ ਜੰਮੂ ਜਾ ਪਹੁੰਚਿਆ। ਰਾਜਾ ਬ੍ਰਜਰਾਜ ਦੇਵ ਵਿਚ ਬਹਾਦਰੀ ਜਾਂ ਸੂਰਮ-ਤਾਈ ਨਾਮ ਨੂੰ ਵੀ ਨਹੀਂ ਸੀ; ਇਸ ਲਈ ਉਹ ਡਰਿਆ ਤੇ ਸ਼ਹਰ ਨੂੰ ਛੱਡ ਕੇ ਪਹਾੜ ਤੇ ਜਾ ਚੜ੍ਹਿਆ। ਜੰਮੂ ਦੇ ਰਈਸ ਸਰਦਾਰ ਦੀ ਸੇਵਾ ਵਿਚ ਹਾਜ਼ਿਰ ਹੋਏ ਤੇ ਭੇਟਾ ਦੇਣੀ ਮੰਨ ਲਈ; ਪਰ ਮਹਾਂ ਸਿੰਘ ਨੇ ਇਹ ਪ੍ਰਵਾਨ ਨ ਕੀਤੀ ਤੇ ਕਹਿਆ ਕਿ 'ਅਸੀਂ ਸ਼ਹਰ ਲੁੱਟਣ ਨਹੀਂ ਆਏ, ਤੁਸੀਂ ਨਿਸਚਿੰਤ ਰਹੋ; ਸਾਨੂੰ ਕੇਵਲ ਜੰਮੂ ਦੇ ਰਾਜ ਨਾਲ ਮਤਲਬ ਹੈ'। ਪਿਛੋਂ ਸ਼ਹਰ ਵਿਚ ਦਾਖ਼ਿਲ ਹੋ ਕੇ ਲੁੱਟ ਮਚਾ ਦਿੱਤੀ। ਤਿੰਨ ਦਿਨ ਤਕ ਲੁਟ ਜਾਰੀ ਰਹੀ ਤੇ ਸ਼ਹਰ ਵਾਲੇ ਰੋਟੀ ਦੀ ਬੁਰਕੀ ਤੋਂ ਵੀ ਆਤੁਰ ਹੋ ਗਏ ਤੇ ਕਿਸੇ ਕੋਲ ਰੁਪਿਆ, ਨਕਦੀ, ਮਾਲ ਅਸਬਾਬ ਜਾਂ ਅਨਾਜ ਆਦਿ – ਕੁਝ ਵੀ ਨ ਰਹਿਆ। ਬਹੁਤ ਸਾਰੇ ਲੋਕ ਕਤਲ ਹੋ ਗਏ। ਇਸ ਮਾਰ-ਧਾੜ ਪਿੱਛੋਂ ਮਹਾਂ ਸਿੰਘ ਰਾਮਨਗਰ ਆਇਆ। ਸੰਮਤ ੧੮੪੪ ਬਿ: ਵਿਚ ਸਰਦਾਰ ਮਹਾਂ ਸਿੰਘ ਦੀਵਾਲੀ ਦੇ ਇਸ਼ਨਾਨ ਲਈ ਅੰਮ੍ਰਿਤਸਰ ਆਇਆ। ਸਰਦਾਰ ਜੈ ਸਿੰਘ ਕਨ੍ਹੱਈਆ ਵੀ ਉਸੇ ਮੌਕੇ ਤੇ ਅੰਮ੍ਰਿਤਸਰ ਪਹੁੰਚਿਆ ਤੇ ਮਹਾਂ ਸਿੰਘ ਦੀ ਇੱਜ਼ਤ, ਦੌਲਤ ਤੇ ਸ਼ਾਨ-ਸ਼ੌਕਤ ਵੇਖ ਕੇ ਈਰਖਾ ਕਰਨ ਲੱਗਾ ਤੇ ਵਕੀਲ ਦੇ ਰਾਹੀਂ ਅਖਵਾ ਭੇਜਿਆ ਕਿ 'ਜਿਹੜੇ ਤੂੰ ਲੱਖਾਂ ਰੁਪਏ ਨਕਦ ਤੇ ਲੱਖਾਂ ਰੁਪਿਆਂ ਦਾ ਮਾਲ-ਅਸਬਾਬ ਤੇ ਹੀਰੇ ਜਵਾਹਰਾਤ ਜੰਮੂ ਤੋਂ ਲੁੱਟ ਕੇ ਲਿਆਇਆ ਹੈਂ, ਉਨ੍ਹਾਂ ਤੇ ਸਾਰੇ ਖਾਲਸੇ ਦਾ ਹੱਕ ਹੈ; ਇਸ ਲਈ ਉਸ ਵਿਚੋਂ ਸਾਨੂੰ ਵੀ ਹਿੱਸਾ ਦੇ'। ਮਹਾਂ ਸਿੰਘ ਨੇ ਕੋਰਾ ਜਵਾਬ ਦੇ ਦਿੱਤਾ, ਜਿਸ ਪੁਰ ਦੋਹਾਂ ਸਰਦਾਰਾਂ ਵਿਚਕਾਰ ਸਖ਼ਤ ਲੜਾਈ ਹੋਈ। ਇਹ ਲੜਾਈ ਅੰਮ੍ਰਿਤਸਰ ਤੋਂ ਬਾਹਰ ਮਜੀਠਾ ਨਗਰ ਦੇ ਨੇੜੇ ਹੋ ਰਹੀ ਸੀ। ਸਰਦਾਰ ਜੈ ਸਿੰਘ ਨੇ ਲੜਾਈ ਵਿਚ ਹਾਰ ਖਾ ਕੇ ਪਹਲਾਂ ਕਸਬੇ ਵਿਚ ਪਨਾਹ ਲਈ ਪਰ ਜਦ ਉਥੇ ਵੀ ਸਰਦਾਰ ਮਹਾਂ ਸਿੰਘ ਨੇ ਉਸ ਨੂੰ ਤੰਗ ਕੀਤਾ ਤਾਂ ਉਹ ਭੱਜ ਕੇ ਬਿਆਸਾ ਪਾਰ ਹੋ

ਗਇਆ ਤੇ ਦੁਆਬਾ ਬਿਸਤ ਜਲੰਧਰ ਵਿਚ ਪਹੁੰਚ ਕੇ ਬਹੁਤ ਸਾਰੀ ਫ਼ੌਜ ਇਕੱਠੀ ਕੀਤੀ ਤੇ ਦੂਜੀ ਵਾਰ ਮਹਾਂ ਸਿੰਘ ਨਾਲ ਲੜਨਾ ਚਾਹਿਆ। ਇਸ ਇਕੱਠ ਦੀ ਖ਼ਬਰ ਸੁਣ ਕੇ ਮਹਾਂ ਸਿੰਘ ਬਹੁਤ ਘਾਬਰਿਆ ਤੇ ਕਿਸੇ ਹਿੰਮਤੀ ਸਰਦਾਰ ਨੂੰ ਆਪਣੀ ਮਦਦ ਲਈ ਬੁਲਾਉਣਾ ਚਾਹਿਆ। ਸਲਾਹ ਮਸ਼ਵਰੇ ਪਿੱਛੋਂ ਇਹ ਨਿਸ਼ਚਿਤ ਹੋਇਆ ਕਿ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੂੰ ਬੁਲਾ ਕੇ ਆਪਣੇ ਵਿਚ ਸ਼ਾਮਿਲ ਕਰ ਲਇਆ ਜਾਵੇ, ਜਿਸ ਨੂੰ ਸਰਦਾਰ ਜੈ ਸਿੰਘ ਕਨ੍ਹੱਈਆ ਨੇ ਉਸ ਦੇ ਇਲਾਕੇ ਵਿਚੋਂ ਬੇਦਖ਼ਲ ਕਰ ਕੇ ਸਤਲੁਜੋਂ ਪਾਰ ਕੱਢ ਦਿੱਤਾ ਹੋਇਆ ਹੈ ਤੇ ਜਿਹੜਾ ਉਸ ਵੇਲੇ ਜਗਰਾਉਂ ਵਿਖੇ ਭੈੜੀ ਹਾਲਤ ਵਿਚ ਠਹਿਰਿਆ ਹੋਇਆ ਸੀ ਕਿਉਂਕਿ ਉਹ ਜੈ ਸਿੰਘ ਕਨ੍ਹੱਈਆ ਦਾ ਜਾਨੀ ਦੁਸ਼ਮਨ ਹੈ, ਇਸ ਲਈ ਉਸ ਦੇ ਨਾਲ ਖ਼ੂਬ ਲੜੇਗਾ। ਝੱਟ ਪਟ ਉਸ ਦੀ ਤਲਬੀ ਦਾ ਪਤ੍ਰ ਜਾਰੀ ਕੀਤਾ ਗਇਆ। ਪਤ੍ਰ ਮਿਲਦਿਆਂ ਹੀ ਸਰਦਾਰ ਜੱਸਾ ਸਿੰਘ ਜਗਰਾਉਂ ਤੋਂ ਚਲ ਪਇਆ ਤੇ ਤੇ ਦਰਿਆ ਸਤਲੁਜ ਦੇ ਪਾਰ ਆ ਉਤਰਿਆ। ਪਹਲਾਂ ਸਰਦਾਰ ਗੁਰਬਖ਼ਸ਼ ਸਿੰਘ ਨੇ ਉਸ ਦਾ ਟਾਕਰਾ ਕੀਤਾ, ਜਿਹੜਾ ਸਰਦਾਰ ਜੈ ਸਿੰਘ ਦਾ ਇਕ ਅਧਿਕਾਰੀ ਸੀ ਤੇ ਜਿਸ ਨੂੰ ਜੈ ਸਿੰਘ ਨੇ ਸਰਦਾਰ ਜੱਸਾ ਸਿੰਘ ਦੇ ਉੱਪਰ ਆਉਣ ਤੋਂ ਰੋਕਣ ਲਈ ਅਗਲਵਾਂਢੀ ਭੇਜਿਆ ਹੋਇਆ ਸੀ। ਉਹ ਲੜਾਈ ਵਿਚ ਮਾਰਿਆ ਗਇਆ। ਫੇਰ ਸਰਦਾਰ ਜੈ ਸਿੰਘ ਦਾ ਪੁੱਤਰ ਗੁਰਬਖ਼ਸ਼ ਸਿੰਘ ਭਾਰੀ ਫ਼ੌਜ ਲੈ ਕੇ ਜੱਸਾ ਸਿੰਘ ਦਾ ਰਾਹ ਰੋਕ ਖਲੋਤਾ। ਜੱਸਾ ਸਿੰਘ ਨੇ ਬੜੀ ਦਲੇਰੀ ਨਾਲ ਉਸ ਨਾਲ ਵੀ ਜੰਗ ਕੀਤੀ ਜਿਸ ਵਿਚ ਇਹ ਦੂਜਾ ਗੁਰਬਖ਼ਸ਼ ਸਿੰਘ ਵੀ ਮਾਰਿਆ ਗਇਆ। ਜਦ ਇਹ ਦੋਵੇਂ ਸਰਦਾਰ ਮਾਰੇ ਗਏ ਤਾਂ ਜੱਸਾ ਸਿੰਘ ਦਾ ਰਾਹ ਰੋਕਣ ਵਾਲਾ ਕੋਈ ਨ ਰਹਿਆ ਤੇ ਉਹ ਬਿਨਾਂ ਕਿਸੇ ਡਰ ਤੇ ਰੋਕ-ਟੋਕ ਦੇ ਸਰਦਾਰ ਮਹਾਂ ਸਿੰਘ ਦੀ ਫ਼ੌਜ ਵਿਚ ਸ਼ਾਮਿਲ ਹੋ ਗਇਆ। ਭਾਵੇਂ ਆਪਣੇ ਲਾਇਕ ਤੇ ਜਵਾਨ ਜਹਾਨ ਪੁੱਤਰ ਗੁਰਬਖ਼ਸ਼ ਸਿੰਘ ਦੇ ਮਾਰੇ ਜਾਣ ਕਾਰਣ ਸਰਦਾਰ ਜੈ ਸਿੰਘ ਦਾ ਲੱਕ ਟੁੱਟ ਗਇਆ ਸੀ, ਪਰ ਫੇਰ ਵੀ ਉਸ ਨੇ ਹੌਸਲਾ ਕਾਇਮ ਰਖਿਆ ਤੇ ਨੌਸ਼ਹਰਾ ਵਿਖੇ ਆਪਣੀ ਫ਼ੌਜ ਇਕੱਠੀ ਕਰ ਕੇ ਸਰਦਾਰ ਮਹਾਂ ਸਿੰਘ ਨਾਲ ਲੜਿਆ। ਇਸ ਲੜਾਈ ਵਿਚ ਦੋਹਾਂ ਪਾਸਿਉਂ ਬਹੁਤ ਸਾਰੇ ਆਦਮੀ ਮਾਰੇ ਗਏ। ਪਰ ਅਖ਼ੀਰ ਜਿੱਤ ਮਹਾਂ ਸਿੰਘ ਦੀ ਹੋਈ ਅਤੇ ਸਰਦਾਰ ਜੈ ਸਿੰਘ ਮੈਦਾਨ 'ਚੋਂ ਨੱਸ ਕੇ ਨੂਰਪੁਰ ਚਲਾ ਗਇਆ। ਮਹਾਂ ਸਿੰਘ ਨੇ ਉਸ ਦਾ ਪਿੱਛਾ ਕੀਤਾ ਤੇ ਕੂਚ ਤੇ ਕੂਚ ਕਰਦਾ ਹੋਇਆ ਨੂਰਪੁਰ ਜਾ ਪਹੁੰਚਿਆ। ਉਸ ਦੇ ਪਹੁੰਚਣ ਉੱਪਰ ਜੈ ਸਿੰਘ ਕਿਲ੍ਹੇ ਵਿਚ ਵੜ ਕੇ ਲੜਨ ਲੱਗਾ। ਸਰਦਾਰ ਮਹਾਂ ਸਿੰਘ ਨੇ ਉਥੇ ਠਹਰਨਾ ਜਾਂ ਡੇਰਾ ਪਾਉਣਾ ਯੋਗ ਨ ਸਮਝਿਆ, ਕਿਉਂਜੋ ਮਹਾਂ ਸਿੰਘ ਦਾ ਅਸਲ ਮੰਤਵ ਜੈ ਸਿੰਘ ਦੇ ਭੱਜਣ ਨਾਲ ਹੀ ਪੂਰਾ ਹੋ ਚੁੱਕਾ ਸੀ। ਉਥੋਂ ਮਹਾਂ ਸਿੰਘ ਚਲ ਕੇ ਦੀਨਾ ਨਗਰ ਆਇਆ। ਉਥੇ ਕੋਹਿਸਤਾਨ ਦਾ ਮਾਲਿਕ ਮਹਾਰਾਜਾ ਸੰਸਾਰ ਚੰਦ ਠਹਰਿਆ ਹੋਇਆ ਸੀ। ਦੋਹਾਂ ਹਾਕਿਮਾਂ ਵਿਚ ਬੜੀ ਨਿੱਘੀ ਮਿਲਣੀ ਹੋਈ। ਰਾਜਾ ਸੰਸਾਰ ਚੰਦ ਨੇ ਸਰਦਾਰ ਮਹਾਂ ਸਿੰਘ ਪਾਸ ਇਹ ਇੱਛਾ ਪ੍ਰਗਟ ਕੀਤੀ ਕਿ 'ਜੇਕਰ ਆਪ ਕਾਂਗੜੇ ਦਾ ਕਿਲ੍ਹਾ, ਜਿਸ ਉਤੇ ਸਰਦਾਰ ਜੈ ਸਿੰਘ ਨੇ ਧੋਖੇ ਨਾਲ ਕਬਜ਼ਾ ਕੀਤਾ ਹੋਇਆ ਹੈ, ਸਾਨੂੰ ਵਾਪਸ ਦਿਵਾ ਦਿਓ ਤਾਂ ਮੈਂ ਆਪ ਦਾ ਬਹੁਤ ਰਿਣੀ ਹੋਵਾਂਗਾ ਤੇ ਇਸ ਕੰਮ ਦੇ ਬਦਲੇ ਦੋ ਲੱਖ ਰੁਪਏ ਦੀ ਵੱਡੀ ਭੇਟਾ ਖਾਲਸਾ ਜੀ ਦੀ ਸੇਵਾ ਵਿਚ ਪੇਸ਼ ਕਰਾਂਗਾ'।

ਸਰਦਾਰ ਮਹਾਂ ਸਿੰਘ ਨੇ ਬਚਨ ਦਿੱਤਾ, ਕਿ 'ਜਦ ਮੈਂ ਗੁਜਰਾਂਵਲੇ ਪਹੁੰਚਾਂਗਾ ਤਾਂ ਆਪਣੀ ਫ਼ੌਜ ਕਾਂਗੜੇ ਦੇ ਕਿਲ੍ਹੇ ਦੀ ਫ਼ਤਹ ਲਈ ਨਿਯੁਕਤ ਕਰਾਂਗਾ, ਜਿਹੜੀ ਤੇਰੇ ਹੁਕਮ ਦੀ ਪਾਲਣਾ ਕਰਦੀ ਹੋਈ ਤੇ ਘਾਲਣਾ ਘਾਲਦੀ ਹੋਈ ਕਿਲ੍ਹੇ ਉਤੇ ਤੇਰਾ ਫੇਰ ਕਬਜ਼ਾ ਕਰਵਾ ਦੇਵੇਗੀ'। ਇਸ ਇਕਰਾਰ ਪਿਛੋਂ ਸਰਦਾਰ ਮਹਾਂ ਸਿੰਘ ਗੁਜਰਾਂਵਾਲੇ ਚਲਾ ਗਇਆ ਤੇ ਉਥੇ ਜਾ ਕੇ ਆਪਣੇ ਕੀਤੇ ਬਚਨ ਅਨੁਸਾਰ ਆਪਣੀ ਫ਼ੌਜ ਦੇ ਅਧਿਕਾਰੀਆਂ ਦਯਾ ਰਾਮ ਤੇ ਮੁਹੰਮਦ ਸਾਲਿਹ ਨੂੰ ਇਕ ਹਜ਼ਾਰ ਸਵਾਰਾਂ ਨਾਲ ਕਾਂਗੜੇ ਭੇਜਿਆ ਅਤੇ ਹੁਕਮ ਦਿੱਤਾ ਕਿ ਮਹਾਰਾਜਾ ਸੰਸਾਰ ਚੰਦ ਨੂੰ ਕਾਂਗੜੇ ਦੇ ਕਿਲ੍ਹੇ ਦਾ ਦਖ਼ਲ ਦਿਵਾ ਕੇ ਉਸ ਕੋਲੋਂ ਦੋ ਲੱਖ ਰੁਪਿਆ ਵਸੂਲ ਕਰ ਲਿਆਉਣ। ਜਦ ਇਹ ਫ਼ੌਜ ਕਾਂਗੜੇ ਪਹੁੰਚੀ ਤਾਂ ਉਸ ਨੇ ਸੰਸਾਰ ਚੰਦ ਦੀ ਫ਼ੌਜ ਨਾਲ ਮਿਲ ਕੇ ਕਿਲ੍ਹੇ ਦਾ ਘੇਰਾ ਪਾ ਲਇਆ। ਪਰੰਤੂ ਸਰਦਾਰ ਮਹਾਂ ਸਿੰਘ ਦੀ ਫ਼ੌਜ ਦੇ ਨਾਲ ਖਜ਼ਾਨਾ ਨਹੀਂ ਸੀ, ਇਸ ਲਈ ਥੋੜੇ ਦਿਨਾਂ ਪਿੱਛੋਂ ਹੀ ਫ਼ੌਜ ਫ਼ਾਕੇ ਕੱਟਣ ਲੱਗੀ ਤੇ ਆਪਣੀ ਹਾਲਤ ਪਤ੍ਰ ਰਾਹੀਂ ਸਰਦਾਰ ਨੂੰ ਲਿਖ ਭੇਜੀ। ਸਰਦਾਰ ਨੇ ਉੱਤਰ ਵਿਚ ਲਿਖਿਆ ਕਿ 'ਜਿਹੜਾ ਦੋ ਲੱਖ ਰੁਪਏ ਦਾ ਮਿਹਨਤਾਨਾ ਮਹਾਰਾਜਾ ਸੰਸਾਰ ਚੰਦ ਨੇ ਦੇਣਾ ਕੀਤਾ ਹੈ, ਉਸ ਵਿਚੋਂ ਹਾਲੀ ਪੰਜਾਹ ਹਜ਼ਾਰ ਰੁਪਏ ਲੈ ਕੇ ਖ਼ਰਚ ਕਰੋ। ਇਸ ਪੁਰ ਦੋਹਾਂ ਸਰਦਾਰਾਂ ਨੇ ਮਹਾਰਾਜਾ ਸੰਸਾਰ ਚੰਦ ਪਾਸੋਂ ਰੁਪਿਆ ਮੰਗਿਆ ਪਰ ਉਸ ਨੇ ਸਾਫ਼ ਜਵਾਬ ਦੇ ਦਿੱਤਾ ਤੇ ਕਹਿਆ ਕਿ ਜਦ ਤਕ ਕਿਲ੍ਹਾ ਫ਼ਤਹ ਨ ਹੋ ਜਾਵੇ, ਉਹ ਇਕ ਕੌਡੀ ਵੀ ਦੇਣ ਨੂੰ ਤਿਆਰ ਨਹੀਂ। ਇਸ ਸਵਾਲ-ਜਵਾਬ ਵਿਚ ਆਪਸ ਵਿਚ ਵਿਗਾੜ ਹੋ ਗਇਆ ਅਤੇ ਤਲਵਾਰ ਚਲ ਪਈ। ਦੋਵਾਂ ਧਿਰਾਂ ਵਿਚਕਾਰ ਖ਼ੂਬ ਲੜਾਈ ਹੋਈ, ਜਿਸ ਵਿਚ ਮੁਹੰਮਦ ਸਾਲਿਹ ਮਾਰਿਆ ਗਇਆ ਤੇ ਦਯਾ ਰਾਮ ਭੈੜੀ ਹਾਲਤ ਵਿਚ ਰੋਂਦਾ ਧੋਂਦਾ ਟੁੱਟੀ ਭੱਜੀ ਫ਼ੌਜ ਲੈ ਕੇ ਗੁਜਰਾਂਵਾਲੇ ਆ ਗਇਆ। ਆਪਣੀ ਫ਼ੌਜ ਦੀ ਅਜੇਹੀ ਹਾਲਤ ਵੇਖ ਕੇ ਸਰਦਾਰ ਮਹਾਂ ਸਿੰਘ ਬਹੁਤ ਗੁੱਸੇ ਹੋਇਆ। ਪਰ ਉਸ ਵੇਲੇ ਉਹ ਸੰਸਾਰ ਚੰਦ ਪਾਸੋਂ ਕੋਈ ਬਦਲਾ ਨਹੀਂ ਲੈ ਸਕਦਾ ਸੀ, ਇਸ ਲਈ ਉਹ ਚੁੱਪ ਰਹਿਆ। ਸਰਦਾਰ ਮਹਾਂ ਸਿੰਘ ਦੀ ਫ਼ੌਜ ਦੇ ਚਲੇ ਜਾਣ ਪਿੱਛੋਂ ਰਾਜਾ ਸੰਸਾਰ ਚੰਦ ਨੇ ਕਿਲ੍ਹੇ ਦਾ ਘੇਰਾ ਉਸੇ ਤਰ੍ਹਾਂ ਜਾਰੀ ਰਖਿਆ। ਉਸ ਨੇ ਅਨੁਭਵ ਕੀਤਾ ਕਿ ਕਿਲ੍ਹਾ ਬੜਾ ਪੱਕਾ ਹੈ, ਤੇ ਇਹ ਲੜਾਈ ਨਾਲ ਕਦੀ ਵੀ ਫ਼ਤਹ ਨਹੀਂ ਹੋਵੇਗਾ, ਇਸ ਲਈ ਸਰਦਾਰ ਜੈ ਸਿੰਘ ਨੂੰ ਕੋਈ ਧੋਖਾ ਜਾਂ ਫ਼ਰੇਬ ਦੇਣਾ ਚਾਹੀਦਾ ਹੈ। ਇਸ ਤੇ ਰਾਜਾ ਸੰਸਾਰ ਚੰਦ ਨੇ ਜੈ ਸਿੰਘ ਨੂੰ ਅਖਵਾ ਭੇਜਿਆ ਕਿ ਜੇਕਰ ਉਹ ਕਿਲ੍ਹਾ ਖਾਲੀ ਕਰ ਕੇ ਦੇ ਦੇਵੇ ਤਾਂ ਉਹ ਦੋਵੇਂ ਮਿਲ ਕੇ ਸਰਦਾਰ ਮਹਾਂ ਸਿੰਘ ਉਤੇ ਹਮਲਾ ਕਰ ਦੇਣਗੇ ਤੇ ਉਸ ਨੂੰ ਭਾਂਜ ਦੇ ਕੇ ਪੰਜਾਬ ਤੋਂ ਬਾਹਰ ਕੱਢ ਦੇਣਗੇ ਤੇ ਉਸ ਦਾ ਮਾਲ-ਅਸਬਾਬ ਆਪਸ ਵਿਚ ਵੰਡ ਲੈਣਗੇ। ਸਰਦਾਰ ਜੈ ਸਿੰਘ ਇਸ ਚਾਲ ਵਿਚ ਆ ਗਇਆ ਤੇ ਬਿਨਾਂ ਕਿਸੇ ਪੱਕੇ ਇਕਰਾਰ ਜਾਂ ਬਚਨ ਦੇ ਕਿਲ੍ਹਾ ਮਹਾਰਾਜਾ ਜੈਚੰਦ ਦੇ ਹਵਾਲੇ ਕਰ ਦਿੱਤਾ। ਜਦ ਸੰਸਾਰ ਚੰਦ ਨੇ ਕਿਲ੍ਹੇ ਉਤੇ ਚੰਗੀ ਤਰ੍ਹਾਂ ਕਬਜ਼ਾ ਜਮਾ ਲਇਆ ਤਾਂ ਆਪਣੇ ਬਚਨ ਤੋਂ ਸਾਫ਼ ਫਿਰ ਗਇਆ ਤੇ ਜਵਾਬ ਦਿੱਤਾ ਕਿ ਸਾਨੂੰ ਸਰਦਾਰ ਮਹਾਂ ਸਿੰਘ ਨਾਲ ਲੜਨ ਜਾਂ ਉਸ ਉਤੇ ਹਮਲਾ ਕਰਨ ਦੀ ਕੀ ਲੋੜ ਹੈ? ਜਦ ਸਰਦਾਰ ਜੈ ਸਿੰਘ ਨੂੰ ਇਹ ਜਵਾਬ ਮਿਲਿਆ ਤਾਂ ਉਹ ਕਿਲ੍ਹਾਂ ਛੱਡਣ ਉੱਪਰ ਬਹੁਤ ਪਛਤਾਇਆ ਅਤੇ ਉਹ ਤੇ ਸਰਦਾਰ ਮਹਾਂ ਸਿੰਘ ਦੋਵੇਂ ਹੀ ਮਹਾਰਾਜਾ ਸੰਸਾਰ ਚੰਦ ਦੇ ਜਾਨੀ ਦੁਸ਼ਮਨ ਹੋ ਗਏ। ਉਨ੍ਹਾਂ ਦਿਨਾਂ ਵਿਚ ਸਰਦਾਰ ਮਹਾਂ

ਸਿੰਘ ਨੇ ਸੁਣਿਆ ਕਿ ਜੰਮੂ ਸ਼ਹਿਰ ਫੇਰ ਦੋਬਾਰਾ ਆਬਾਦ ਹੋ ਗਇਆ ਹੈ ਤੇ ਜਿਹੜੇ ਲੋਕ ਸਿੱਖਾਂ ਦੀ ਫ਼ੌਜ ਦੀ ਚੜ੍ਹਾਈ ਸੁਣ ਕੇ ਆਪਣਾ ਮਾਲ-ਧਨ ਲੈ ਕੇ ਸ਼ਹਿਰੋਂ ਨੱਸ ਗਏ ਸਨ, ਉਹ ਫੇਰ ਸ਼ਹਿਰ ਵਿਚ ਆ ਵੱਸੇ ਹਨ ਤੇ ਰਾਜਾ ਰਾਜਦੇਵ ਜਿਹੜਾ ਖ਼ਜ਼ਾਨਾ ਤੇ ਮਾਲ-ਧਨ ਨੱਸਣ ਵੇਲੇ ਨਾਲ ਲੈ ਗਇਆ ਸੀ, ਉਹ ਵੀ ਸਾਰਾ ਜੰਮੂ ਵਿਚ ਹੀ ਹੈ ; ਇਸ ਲਈ ਜੇਕਰ ਉਹ ਚੁੱਪ-ਚੁਪਾਤੀ ਫ਼ੌਜ ਲੈ ਕੇ ਜੰਮੂ ਤੇ ਚੜ੍ਹਾਈ ਕਰ ਦੇਵੇ ਤਾਂ ਬੜਾ ਭਾਰੀ ਖ਼ਜ਼ਾਨਾ ਉਸ ਦੇ ਹੱਥ ਲੱਗੇਗਾ, ਕਿਉਂਕਿ ਰਾਜਾ ਬ੍ਰਜਰਾਜ ਦਿਨ-ਰਾਤ ਰੰਗ-ਰਲੀਆਂ ਮਨਾਉਣ ਵਿਚ ਰੁੱਝਾ ਰਹਿੰਦਾ ਹੈ ਤੇ ਰਿਆਸਤ ਦੇ ਕੰਮ-ਕਾਜ ਤੋਂ ਬਿਲਕੁਲ ਬੇਖ਼ਬਰ ਹੈ। ਇਸ ਤੇ ਸਰਦਾਰ ਮਹਾਂ ਸਿੰਘ ਨੇ ਚੁੱਪ ਚੁਪੀਤੇ ਦੂਜੀ ਵਾਰ ਜੰਮੂ ਤੇ ਚੜ੍ਹਾਈ ਕਰ ਦਿੱਤੀ ਤੇ ਇੱਨੀ ਛੇਤੀ ਉਥੇ ਜਾ ਪਹੁੰਚਿਆ ਕਿ ਜੰਮੂ ਦੇ ਲੋਕਾਂ ਨੂੰ ਉਸ ਦੇ ਆਉਣ ਦੀ ਖ਼ਬਰ ਤਕ ਨ ਹੋਈ। ਜਾਂਦਿਆਂ ਹੀ ਸਰਦਾਰ ਨੇ ਸ਼ਹਿਰ ਤੇ ਲਸ਼ਕਰ ਚਾੜ੍ਹ ਦਿੱਤਾ ਤੇ ਲੁੱਟ-ਮਾਰ ਸ਼ੁਰੂ ਕਰ ਦਿੱਤੀ। ਸਿੱਖਾਂ ਨੇ ਇੱਕੋ ਦਿਨ ਵਿਚ ਸਾਰਾ ਸ਼ਹਿਰ ਲੁੱਟ ਲਇਆ ਤੇ ਸ਼ਹਿਰ ਜਿੰਨਾ ਵੀ ਰਾਜੇ ਦਾ ਖ਼ਜ਼ਾਨਾ ਸੀ, ਸਭ ਮਾਰ ਲਇਆ ਤੇ ਰਿਆਸਤ ਦਾ ਸਾਰਾ ਸਾਮਾਨ, ਬੰਦੂਕਾਂ, ਤਲਵਾਰਾਂ ਆਦਿ, ਚੁੱਕ ਲਇਆ ਤੇ ਬਾਰੂਦ ਨੂੰ ਅੱਗ ਲਾ ਦਿੱਤੀ। ਇਸ ਤਰ੍ਹਾਂ ਸਾਰੇ ਸ਼ਹਿਰ ਤੇ ਰਿਆਸਤ ਨੂੰ ਸਾੜ ਕੇ ਸਵਾਹ ਕਰ ਦਿੱਤਾ ਤੇ ਕੁਝ ਵੀ ਬਾਕੀ ਨ ਛਡਿਆ। ਉਥੋਂ ਵਾਪਸੀ ਤੇ ਕਸਬਾ ਲੋਹਾਵਰ ਵਲ ਰੁਖ ਕੀਤਾ। ਤਰਾਈ ਦੇ ਸਰਦਾਰ ਆਲਮ ਸਿੰਘ ਅਖਨੂਰ ਆਦਿ ਸੇਵਾ ਵਿਚ ਹਾਜ਼ਿਰ ਹੋਏ ਤੇ ਸਭ ਨੇ ਖਾਸੇ ਨਜ਼ਰਾਨੇ ਦੇ ਕੇ ਆਪਣੇ ਮੁਲਕ ਨੂੰ ਲੁੱਟ-ਮਾਰ ਤੋਂ ਬਚਾ ਲਇਆ। ਇਸ ਸਫ਼ਰ ਵਿਚ ਮਹਾਂ ਸਿੰਘ ਦਾ ਬਾਲਕ ਪੁੱਤਰ ਰਣਜੀਤ ਸਿੰਘ ਵੀ ਨਾਲ ਸੀ। ਇਥੇ ਹੀ ਉਸ ਨੂੰ ਇੱਨੀ ਸਖਤ ਮਾਤਾ ਨਿਕਲ ਆਈ, ਕਿ ਉਸ ਦੇ ਬਚਣ ਦੀ ਕੋਈ ਆਸ ਨ ਰਹੀ। ਉਸ ਵੇਲੇ ਸਰਦਾਰ ਮਹਾਂ ਸਿੰਘ ਬਹੁਤ ਘਬਰਾਇਆ ਤੇ ਝੱਟ ਪਟ ਕੂਚ ਕਰ ਕੇ ਰਾਮ ਨਗਰ ਆ ਗਇਆ। ਉਥੇ ਭਾਰਤੀ ਰਵਾਇਤਾਂ ਅਨੁਸਾਰ ਉਸ ਨੇ ਬਹੁਤ ਦਾਨ ਪੁੰਨ ਕੀਤਾ ਅਤੇ ਬਹੁਤ ਸਾਰਾ ਮਾਲ-ਅਸਬਾਬ. ਨਕਦੀ ਤੇ ਜਿਨਸ. ਜਵਾਲਾਮੁਖੀ ਦੇਵੀ ਦੇ ਅਸਥਾਨ ਤੇ ਭੇਜਿਆ। ਇਸੇ ਤਰ੍ਹਾਂ ਕਾਂਗੜੇ ਦੇ ਕਿਲ੍ਹੇ ਵਿਚ ਵੀ, ਜਿਥੇ ਦੇਵੀ ਦਾ ਅਸਥਾਨ ਹੈ, ਬਹੁਤ ਸਾਰਾ ਮਾਲ ਭੇਜਿਆ ਤੇ ਹੁਕਮ ਦਿੱਤਾ ਕਿ ਉਥੇ ਜਾ ਕੇ ਇਹ ਮਾਲ ਗਰੀਬਾਂ ਤੇ ਫ਼ਕੀਰਾਂ ਵਿਚ ਵੰਡਿਆ ਜਾਵੇ॥ ਬ੍ਰਾਹਮਣਾਂ ਦੇ ਟੋਲੇ ਨੂੰ ਬੁਲਾ ਕੇ ਬੇਨਤੀ ਕੀਤੀ ਕਿ ਉਹ ਵੇਦਾਂ ਦੇ ਮੰਤਰ ਪੜ੍ਹਨ ਤੇ ਮੁਸਲਮਾਨਾਂ ਨੂੰ ਸੱਦ ਕੇ ਅਰਜ਼ ਕੀਤੀ ਕਿ ਉਹ ਕੁਰਾਨ ਦੀ ਤਲਾਵਤ ਕਰਨ ਤੇ ਸਾਰਾ ਦਿਨ ਰੱਬੀ ਕਲਾਮ ਪੜ੍ਹਦੇ ਰਹਿਣ ਤੇ ਬੀਮਾਰ ਦੀ ਸਿਹਤਮੰਦੀ ਲਈ ਦੁਆ ਮੰਗਣ। ਗੱਲ ਕੀ ਉਸ ਨੇ ਪੁੰਨ-ਦਾਨ ਤੇ ਖ਼ੈਰ ਸਦਕੇ ਵਲੋਂ ਕੋਈ ਕਸਰ ਨ ਛੱਡੀ। ਇੱਕੀਆਂ ਦਿਨਾਂ ਪਿੱਛੋਂ ਰਣਜੀਤ ਸਿੰਘ ਰਾਜ਼ੀ ਹੋਇਆ ਤੇ ਸਿਹਤ ਦਾ ਇਸ਼ਨਾਨ ਕੀਤਾ, ਮਾਨੋ ਉਸ ਨੂੰ ਦੂਜੀ ਜ਼ਿੰਦਗੀ ਪ੍ਰਾਪਤ ਹੋਈ ਸੀ। ਇਸ ਬੀਮਾਰੀ ਵਿਚ ਅੱਖਾਂ ਨੂੰ ਬਹੁਤ ਨੁਕਸਾਨ ਪੁੱਜਾ ਤੇ ਕਈ ਦਿਨਾਂ ਤਕ ਉਸ ਨੇ ਅੱਖਾਂ ਹੀ ਨ ਖੋਲ੍ਹੀਆਂ ਜਦ ਅੱਖਾਂ ਖੁਲ੍ਹੀਆਂ ਤਾਂ ਪਤਾ ਚਲਿਆ ਕਿ ਦੋਵਾਂ ਵਿਚੋਂ ਇਕ ਅੱਖ ਅਸਲੋਂ ਨਕਾਰਾ ਹੋ ਗਈ ਹੈ। ਸਰਦਾਰ ਮਹਾਂ ਸਿੰਘ ਨੂੰ ਇਸ ਗੱਲ ਦਾ ਬਹੁਤ ਸ਼ੋਕ ਹੋਇਆ ਪਰ ਇੱਨਾ ਸ਼ੁਕਰ ਕੀਤਾ ਕਿ ਚਲੋ ਪੁੱਤਰ ਦੀ ਜਾਨ ਤਾਂ ਬਚ ਗਈ।

ਪੁੱਤਰ ਨੂੰ ਸਿਹਤ ਦਾ ਇਸ਼ਨਾਨ ਕਰਾਉਣ ਤੇ ਸਰਦਾਰ ਨੇ ਬੜਾ ਭਾਰੀ ਜਸ਼ਨ ਕੀਤਾ ਤੇ ਦੂਰ ਦੂਰ ਤੋਂ ਵੱਡੇ ਵੱਡੇ ਸਰਦਾਰ ਉਸ ਦੇ ਘਰ ਵਧਾਈਆਂ ਦੇਣ ਆਏ ਸਨ, ਇਸ ਲਈ ਸਰਦਾਰ ਜੈ ਸਿੰਘ ਕਨ੍ਹੱਈਆ, ਜਿਹੜਾ ਰਾਜਾ ਸੰਸਾਰ ਚੰਦ ਦੇ ਹੱਥੋਂ ਤੰਗ ਸੀ, ਦੁਖੀ ਤੇ ਚਿੰਤਾਤੁਰ ਸਰਦਾਰ ਮਹਾਂ ਸਿੰਘ ਕੋਲ ਆਇਆ ਤੇ ਬੇਨਤੀ ਕੀਤੀ ਕਿ ਸਰਦਾਰ ਅੱਗੇ ਤੋਂ ਉਸ ਦਾ ਮਿੱਤਰ ਤੇ ਮਦਦਗਾਰ ਬਣਿਆ ਰਹੇ। ਇਹ ਬੇਨਤੀ ਸਰਦਾਰ ਮਹਾਂ ਸਿੰਘ ਨੇ ਪ੍ਰਵਾਨ ਕਰ ਲਈ ਅਤੇ ਮੇਲ ਮੁਹੱਬਤ ਦੇ ਸੰਬੰਧ ਨੂੰ ਪੱਕਿਆਂ ਕਰਨ ਹਿਤ ਇੱਛਾ ਪ੍ਰਗਟ ਕੀਤੀ ਕਿ ਸਰਦਾਰ ਜੈ ਸਿੰਘ ਆਪਣੀ ਪੋਤੀ ਅਰਥਾਤ ਸਰਦਾਰ ਗੁਰਬਖ਼ਸ਼ ਸਿੰਘ ਦੀ ਪੁੱਤਰੀ ਦਾ ਸਾਕ ਉਸ ਦੇ ਪੁੱਤਰ ਰਣਜੀਤ ਸਿੰਘ ਨਾਲ ਕਰ ਦੇਵੇ ਤਾਂ ਜੋ ਫੇਰ ਕੋਈ ਦਵੈਤ ਜਾਂ ਦੂਈ ਨਾ ਰਹੇ। ਇਹ ਗੱਲ ਸਰਦਾਰ ਜੈ ਸਿੰਘ ਨੇ ਬੜੀ ਖ਼ੁਸ਼ੀ ਨਾਲ ਮੰਨ ਲਈ ਤੇ ਸ਼ਗਨ ਆਦਿ ਦੇਣ ਲੈਣ ਦੀ ਰਸਮ ਦੇ ਉਪਰੰਤ ਵਿਆਹ ਦੀ ਮਿਤੀ ਵੀ ਉਸੇ ਵੇਲੇ ਨਿਸ਼ਚਿਤ ਹੋ ਗਈ। ਵਿਆਹ ਦੀਆਂ ਤਿਆਰੀਆਂ ਹੋਣ ਲੱਗੀਆਂ ਤੇ ਸ਼ੁਭ ਲਗਨ ਮਹੂਰਤ ਸਮੇਂ ਗੁਰਬਖ਼ਸ਼ ਸਿੰਘ ਦੀ ਪੁੱਤਰੀ ਮਹਿਤਾਬ ਕੌਰ ਰਣਜੀਤ ਸਿੰਘ ਨਾਲ ਵਿਆਹੀ ਗਈ। ਇਹ ਭਾਗੀਭਰੀ ਸ਼ਾਦੀ ੧੭੮੦ ਈ. ਵਿਚ ਹੋਈ, ਪਰੰਤੂ ਸਰਦਾਰ ਜੱਸਾ ਸਿੰਘਰਾਮਗੜ੍ਹੀਆ ਨੂੰ ਇਹ ਮੇਲ ਦਾ ਰਿਸ਼ਤਾ ਇਸ ਲਈ ਚੰਗਾ ਨਾ ਲੱਗਾ, ਕਿ ਉਸ ਦੀ ਜੈ ਸਿੰਘ ਨਾਲ ਸਖ਼ਤ ਦੁਸ਼ਮਨੀ ਸੀ ਅਤੇ ਸਰਦਾਰ ਮਹਾਂ ਸਿੰਘ ਦੀ ਮਦਦ ਲਈ ਉਹ ਸਤਲੁਜ ਪਾਰ ਤੋਂ ਆਇਆ ਸੀ ਤੇ ਉਸ ਨੇ ਮੈਦਾਨ ਵਿਚ ਜੈ ਸਿੰਘ ਵਿਰੁੱਧ ਲੜਦੇ ਹੋਇਆਂ ਉਸ ਦੇ ਪੁਤੱਰ ਗੁਰਬਖ਼ਸ਼ ਸਿੰਘ ਨੂੰ ਕਤਲ ਕੀਤਾ ਸੀ। ਸਰਦਾਰ ਜੱਸਾ ਸਿੰਘ ਨੇ ਸਰਦਾਰ ਮਹਾਂ ਸਿੰਘ ਤੋਂ ਛੁੱਟੀ ਮੰਗੀ ਸਰਦਾਰ ਨੇ ਉਸ ਦੀ ਪੂਰੀ ਤਸੱਲੀ ਕੀਤੀ ਅਤੇ ਸਰਦਾਰ ਜੈ ਸਿੰਘ ਨੂੰ ਕਹ ਕੇ ਜੱਸਾ ਸਿੰਘ ਦਾ ਸਾਰਾ ਇਲਾਕਾ ਜਿਹੜਾ ਜੈ ਸਿੰਘ ਦੇ ਕਬਜ਼ੇ ਵਿਚ ਸੀ, ਉਸ ਪਾਸੋਂ ਛੁਡਵਾ ਦਿੱਤਾ। ਨਿਰਸੰਦੇਹ ਸਰਦਾਰ ਜੈ ਸਿੰਘ ਦੀ ਇਹ ਬੜੀ ਭਾਰੀ ਖੁਲ੍ਹ-ਦਿਲੀ ਤੇ ਬਹਾਦਰੀ ਸੀ, ਕਿ ਸਰਦਾਰ ਮਹਾਂ ਸਿੰਘ ਦੇ ਕਹਣ ਉਪਰ ਇੰਨਾ ਵੱਡਾ ਇਲਾਕਾ ਛੱਡ ਦਿੱਤਾ, ਜਿਸ ਉਤੇ ਉਸ ਦਾ ਸਾਲਾਂ-ਬੱਧੀ ਕਬਜ਼ਾ ਸੀ। ਇਸ ਗੱਲ ਤੇ ਝੱਟ-ਪਟ ਅਮਲ ਵੀ ਹੋ ਗਇਆ, ਪਰ ਸਰਦਾਰ ਜੱਸਾ ਸਿੰਘ ਤਾਂ ਇਹ ਚਾਹੁੰਦਾ ਸੀ, ਕਿ ਹੁਣ ਤਲਵਾਰ ਦੇ ਜ਼ੋਰ ਸਰਦਾਰ ਜੈ ਸਿੰਘ ਨੂੰ ਅਧੀਨ ਕਰ ਕੇ ਉਸ ਕੋਲੋਂ ਸਾਰਾ ਇਲਾਕਾ ਖੋਹ ਲਵੇ ਤੇ ਜਿਸ ਤਰ੍ਹਾਂ ਜੈ ਸਿੰਘ ਨੇ ਉਸ ਨੂੰ ਉਸ ਦੇ ਇਲਾਕੇ ਤੋਂ ਬੇਦਖ਼ਲ ਕਰ ਕੇ ਸਤਲੁਜੋਂ ਪਾਰ ਕੱਢ ਦਿੱਤਾ ਸੀ, ਉਹ (ਜੱਸਾ ਸਿੰਘ) ਵੀ ਇਸੇ ਤਰ੍ਹਾਂ ਜੈ ਸਿੰਘ ਨੂੰ ਪਾਰ ਕੱਢ ਦੇਵੇ। ਸਰਦਾਰ ਮਹਾਂ ਸਿੰਘ ਨੇ ਉਸ ਦੀ ਇਹ ਨੀਅਤ ਪੂਰੀ ਨ ਹੋਣ ਦਿੱਤੀ, ਇਸ ਲਈ ਭਾਵੇਂ ਉਸ ਨੂੰ ਪਹਲਾ ਇਲਾਕਾ ਮਿਲ ਚੁਕਾ ਸੀ, ਉਸ ਦੇ ਦਿਲ ਵਿਚੋਂ ਇਹ ਗੁਮਰ ਨਾ ਨਿਕਲਿਆ; ਉਤੋਂ ਚਾਹੇ ਉਹ ਸੁਲਹ ਸਫ਼ਾਈ ਕਰ ਚੁਕਾ ਸੀ। ਜਦ ਮਹਾਂ ਸਿੰਘ ਰਣਜੀਤ ਸਿੰਘ ਦੇ ਵਿਆਹ ਦੇ ਕੰਮ-ਕਾਜ ਤੋਂ ਵਿਹਲਾ ਹੋਇਆ ਤਾਂ ਉਸ ਨੇ ਆਪਣੇ ਇਲਾਕੇ ਦਾ ਦੌਰਾ ਕਰਨਾ ਚਾਹਿਆ। ਉਸ ਨੇ ਸਰਦਾਰ ਜੱਸਾ ਸਿੰਘ ਨੂੰ ਪਿਛੇ ਰਾਮਨਗਰ ਛੱਡ ਦਿੱਤਾ। ਮਹਾਂ ਸਿੰਘ ਦੇ ਜਾਣ ਪਿਛੋਂ ਇਸ ਗੱਲ ਦਾ ਦ੍ਰਿੜ੍ਹ ਨਿਸ਼ਚਾ ਕਰ ਲਇਆ, ਕਿ ਆਪਣੀ ਮਿਸਲ ਦੇ ਸਵਾਰਾਂ ਨੂੰ ਲੈ ਕੇ ਸਰਦਾਰ ਮਹਾਂ ਸਿੰਘ ਉਤੇ ਚੜ੍ਹਾਈ ਕਰ ਦੇਵੇ ਤੇ ਉਸ ਦੇ ਡੇਰੇ ਨੂੰ ਲੁੱਟ ਲਵੇ ਤੇ ਉਸ ਨੂੰ ਕਤਲ ਕਰ ਕੇ ਉਸ ਦਾ ਸਾਰਾ

ਮਾਲ-ਧਨ ਆਪਣੇ ਕਬਜ਼ੇ ਵਿਚ ਕਰ ਲਵੇ। ਇਸ ਲਈ ਉਹ ਸਿੱਧਾ ਸਰਦਾਰ ਮਹਾਂ ਸਿੰ ਦੇ ਪਿਛੇ ਨੂੰ ਧਾਇਆ। ਉਸ ਦਾ ਅਧਿਕਾਰੀ ਜੋਧ ਸਿੰਘ ਰਾਮਗੜ੍ਹੀਆ ਵੀ ਤਿਆਰ ਬ ਤਿਆਰ ਉਸ ਦੇ ਨਾਲ ਸੀ। ਸਰਦਾਰ ਮਹਾਂ ਸਿੰਘ ਨੂੰ ਉਸ ਦੇ ਆਉਣ ਦੀ ਖਬਰ ਚਾ ਘੰਟੇ ਪਹਲਾਂ ਮਿਲ ਗਈ ਤੇ ਉਹ ਤਿਆਰ ਹੋ ਕੇ ਮੁਕਾਬਲੇ ਲਈ ਡੱਟ ਗਇਆ : ਜ ਜੱਸਾ ਸਿੰਘ ਤੇ ਜੋਧ ਸਿੰਘ ਜਾ ਪਹੁੰਚੇ ਤਾਂ ਆਪਸ ਵਿਚ ਘਮਸਾਨ ਦੀ ਲੜਾਈ ਹੋਈ ਦੋਹਾਂ ਧਿਰਾਂ ਦੇ ਬਹੁਤ ਸਾਰੇ ਆਦਮੀ ਮਾਰੇ ਗਏ। ਕਲਾਲਵਾਲੀਆਂ ਸਰਦਾਰ ਜੋਧ ਸਿੰ ਤਾਂ ਮਾਰਿਆ ਗਇਆ ਪਰ ਜੋਧ ਸਿੰਘ ਰਾਮਗੜ੍ਹੀਆ ਨੱਸ ਗਇਆ ਅਤੇ ਜੱਸਾ ਸਿੰਘ ਨੂੰ ਬੁ ਹਾਰ ਹੋਈ। ੧੭੯੧ ਈ. ਵਿਚ ਸ਼ਰਦਾਰ ਗੁਜਰ ਸਿੰਘ ਭੰਗੀ ਸੁਰਗਵਾਸ ਹੋ ਗਇਆ ਤੇ ਉਸ ਦਾ ਪੁੱਤਰ ਸ਼ਹਰ ਗੁਜਰਾਤ ਵਿਚ ਉਸ ਦੀ ਥਾਂ ਗੱਦੀ ਤੇ ਬੈਠਾ। ਉਹ ਆਪਣੇ ਪਿਤ ਦੀ ਜਾਇਦਾਦ ਦੇ ਕਬਜ਼ੇ ਲਈ ਲਾਹੌਰ ਗਇਆ। ਸਰਦਾਰ ਮਹਾਂ ਸਿੰਘ ਨੇ ਮੌਕਾ ਵੇਖ ਕੇ ਕਿਲ੍ਹਾ ਸੋਧਰਾ, ਜਿਹੜਾ ਸਾਹਿਬ ਸਿੰਘ ਦੇ ਅਧੀਨ ਸੀ, ਖੋਹ ਲੈਣਾ ਚਾਹਿਆ ਤੇ ਇ ਨੀਅਤ ਨਾਲ ਬਹੁਤ ਸਾਰੀ ਫੌਜ ਲੈ ਕੇ ਕਿਲ੍ਹਾ ਸੋਧਰਾ ਤੇ ਚੜ੍ਹਾਈ ਕਰ ਦਿੱਤੀ। ਸਾਹਿ ਸਿੰਘ ਨਾਲ ਭਾਵੇਂ ਉਸ ਦੀ ਭੈਣ (ਚੜ੍ਹਤ ਸਿੰਘ ਦੀ ਪੁੱਤਰੀ) ਵਿਆਹੀ ਹੋਈ ਸੀ, ਪਰ ਮਹ ਸਿੰਘ ਨੇ ਇਸ ਰਿਸ਼ਤੇ ਦੀ ਵੀ ਪਰਵਾਹ ਨਾ ਕੀਤੀ ਤੇ ਸੋਧਰੇ ਵਲ ਧਾਵਾ ਬੋਲ ਦਿੱਤਾ ਜਾਂਦਿਆਂ ਹੀ ਕਿਲ੍ਹਾ ਸੋਧਰਾ ਨੂੰ ਘੇਰ ਲਇਆ। ਸਾਹਿਬ ਸਿੰਘ ਦੀ ਫ਼ੌਜ ਕਿਲ੍ਹੇਬੰਦ ਹੋ ਕੇ ਲੜਦੀ ਰਹੀ। ਐਨ ਲੜਾਈ ਦੇ ਮੌਕੇ ਤੇ ਸਰਦਾਰ ਮਹਾਂ ਸਿੰਘ ਬੀਮਾਰ ਪੈ ਗਇਆ। ਜਦ ਬੀਮਾਰੀ ਵਧ ਕੇ ਗੰਭੀਰ ਰੂਪ ਧਾਰਣ ਕਰ ਗਈ ਤੇ ਸਰਦਾਰ ਮਹਾਂ ਸਿੰਘ ਨੇ ਜ਼ਿੰਦਗੀ ਦੀ ਬਹੁਤੀ ਆਸ ਨਾ ਵੇਖੀ ਤਾਂ ਰਣਜੀਤ ਸਿੰਘ ਨੂੰ ਜਿਹੜਾ ਉਸ ਵੇਲੇ ਦਸ ਸਾਲ ਦਾ ਸੀ ਤੇ ਇਸ ਚੜ੍ਹਾਈ ਵਿਚ ਉਸ ਦੇ ਨਾਲ ਸੀ, ਆਪਣੇ ਹੱਥੀ ਦਸਤਾਰ ਸਜਾ ਕੇ ਆਪਣੇ ਵਫ਼ਾਦਾਰ ਤੇ ਦਿਆਨਤਦਾਰ ਅਧਿਕਾਰੀ ਸਰਦਾਰ ਦਿਆਲ ਸਿੰਘ ਕਾਲੀਆਂ ਵਾਲਾ ਨੂੰ ਉਸ ਦਾ ਉਸਤਾਦ ਬਣਾ ਕੇ, ਆਪ ਗੁਜਰਾਂਵਾਲਾ ਨੂੰ ਚਲ ਪਇਆ। ਤੁਰਨ ਲਗਿਆਂ ਉਸ ਨੇ ਰਣਜੀਤ ਸਿੰਘ ਤੇ ਦੂਜੇ ਫ਼ੌਜੀ ਅਧਿਕਾਰੀਆਂ ਨੂੰ ਇਸ ਗੱਲ ਦੀ ਪੱਕੀ ਕੀਤੀ ਕਿ ਕਿਲ੍ਹੇ ਦਾ ਘੇਰਾ ਪਹਲਾਂ ਵਾਂਗ ਜਾਰੀ ਰੱਖਣ ਤੇ ਜਿਵੇਂ ਹੋਵੇ ਕਿਲ੍ਹੇ ਨੂੰ ਸ਼ੀਘਰ ਫ਼ਤਹ ਕਰਨ। ਸਰਦਾਰ ਮਹਾਂ ਸਿੰਘ ਦੇ ਜਾਣ ਪਿਛੋਂ ਰਣਜੀਤ ਸਿੰਘ ਕਿਲੇ ਵਾਲਿਆਂ ਨਾਲ ਉਵੇਂ ਹੀ ਲੜਦਾ ਰਹਿਆ। ਇੱਨੇ ਵਿਚ ਖ਼ਬਰ ਪਹੁੰਚੀ ਕਿ ਸਿੱਖਾਂ ਦਾ ਇਕ ਵੱਡਾ ਦਲ ਸਰਦਾਰ ਕਰਮ ਸਿੰਘ ਦੌਲੂ, ਦਲ ਸਿੰਘ, ਜੋਧ ਸਿੰਘ ਭੰਗੀ ਤੇ ਸਰਦਾਰ ਜੱਸਾ ਸਿੰਘ ਤੇ ਜੋਧ ਸਿੰਘ ਰਾਮਗੜ੍ਹੀਆ ਦੀ ਕਮਾਨ ਹੇਠ ਰਣਜੀਤ ਸਿੰਘ ਨਾਲ ਲੜਨ ਲਈ ਆ ਰਹਿਆ ਹੈ। ਰਣਜੀਤ ਸਿੰਘ ਨੇ ਇਹ ਸੁਣਦਿਆਂ ਹੀ ਕਿਲ੍ਹਾ ਸੋਧਰਾ ਦਾ ਘੇਰਾ ਛੱਡ ਦਿੱਤਾ ਤੇ ਦਲ ਦਾ ਰਾਹ ਰੋਕਣ ਲਈ ਚਲ ਪਇਆ। ਪਿੰਡ ਕੋਟ ਮਹਾਰਾਜਾ ਦੇ ਨੇੜੇ ਦੋਹਾਂ ਫ਼ੌਜਾਂ ਦਾ ਟਾਕਰਾ ਹੋਇਆ ਤੇ ਤਿੰਨ ਘੰਟਿਆਂ ਤਕ ਖ਼ੂਬ ਲੜਾਈ ਹੁੰਦੀ ਰਹੀ। ਉਸ ਵੇਲੇ ਰਣਜੀਤ ਸਿੰਘ ਕੋਲ ਭਾਵੇਂ ਦੁਸ਼ਮਨ ਨਾਲੋਂ ਅੱਧੀ ਫ਼ੌਜ ਸੀ, ਪਰੰਤੂ ਫ਼ਤਹ ਦੇਣ ਵਾਲਾ ਰੱਬ ਹੈ। ਅਖੀਰ ਦੁਸ਼ਮਨ ਭੱਜ ਨਿਕਲੇ ਤੇ ਰਣਜੀਤ ਸਿੰਘ ਨੇ ਉਨ੍ਹਾਂ ਦਾ ਤਿੰਨ ਕੋਹਾਂ ਤਕ ਪਿੱਛਾ ਕੀਤਾ। ਸਰਦਾਰ ਚੜ੍ਹ ਸਿੰਘ ਕਲਾਲਵਾਲੀਆ ਇਸ ਲੜਾਈ ਵਿਚ ਮਾਰਿਆ ਗਇਆ। ਭੰਗੀਆਂ ਦਾ ਇਕ

ਤੋਪਖ਼ਾਨਾ, ਇਕ ਜੰਬੂਰਕਖਾਨਾ ਤੇ ਹੋਰ ਬਹੁਤ ਸਾਰਾ ਲੁੱਟ-ਮਾਰ ਦਾ ਮਾਲ-ਅਸਬਾਬ ਰਣਜੀਤ ਸਿੰਘ ਦੇ ਕਬਜ਼ੇ ਵਿਚ ਆਇਆ ਜਿਹੜਾ ਇਸ ਜਿੱਤ ਪਿਛੋਂ ਉਸ ਨੇ ਗੁਜਰਾਂਵਾਲਾ ਭੇਜ ਦਿੱਤਾ ਤੇ ਆਪ 'ਕੋਟ ਮਹਾਰਾਜਾ' ਹੀ ਠਹਰਿਆ ਰਹਿਆ। ਹਾਲੀ ਰਣਜੀਤ ਸਿੰਘ ਉਸੇ ਥਾਂ ਸੀ, ਕਿ ਸਰਦਾਰ ਮਹਾਂ ਸਿੰਘ ਉਸ ਬੀਮਾਰੀ ਕਾਰਣ ਜਿਸ ਨਾਲ ਉਹ ਕਿਲ੍ਹਾ ਸੋਧਰਾ ਦੇ ਘੇਰੇ ਸਮੇਂ ਬੀਮਾਰ ਹੋਇਆ ਸੀ, ਪੰਜ ਵੈਸਾਖ ਸੰਮਤ ੧੮੪੭ ਬਿ. ਨੂੰ ਇਸ ਸੰਸਾਰ ਅਸਾਰ ਨੂੰ ਛੱਡ ਗਇਆ। ਉਸ ਦੇ ਪਰਲੋਕ ਸੁਧਾਰਨ ਦੀ ਖ਼ਬਰ ਮਿਲਣ ਉਪਰ ਰਣਜੀਤ ਸਿੰਘ ਉਸੇ ਵੇਲੇ ਗੁਜਰਾਂਵਾਲਾ ਆ ਗਇਆ ਤੇ ਪਿਤਾ ਦਾ ਦਾਹ ਸੰਸਕਾਰ ਕੀਤਾ :

ਸੈਂਕੜੇ ਅਸਫੰਦਯਾਰ ਆਏ ਤੇ ਤੁਰ ਗਏ ਸੰਸਾਰ ਤੋਂ;
ਸੈਂਕੜੇ ਰੁਸਤਮ ਬਲੀ ਆਏ ਤੇ ਤੁਰ ਗਏ ਸੰਸਾਰ ਤੋਂ;
ਦਿਸਦਾ ਨਹੀਂ 'ਹਿੰਦੀ' ਨੂੰ ਇਥੇ ਬਾਕੀ ਰਹੰਦਾ ਕੋਈ ਵੀ,
ਲਖਾਂ ਫਰੇਦੂੰ ਜਮ ਆਏ ਤੁਰ ਗਏ ਸੰਸਾਰ ਤੋਂ।

# ਭਾਗ ਤੀਜਾ

## ਮਹਾਰਾਜਾ ਰਣਜੀਤ ਸਿੰਘ ਬਹਾਦਰ ਦੀਆਂ ਉਮਰ ਭਰ ਦੀਆਂ ਸਾਰੀਆਂ ਜਿੱਤਾਂ, ਮੁਹਿਮਾ ਤੇ ਘਟਨਾਵਾਂ ਦਾ ਹਾਲ

**ਸੱਚੇ** ਬਚਨਾਂ ਦਾ ਵਰਣਨ ਕਰਨ ਵਾਲੇ ਤੇ ਅਸਲ ਹਾਲ ਦੇ ਜਾਣਨਹਾਰੇ ਇਸ ਪ੍ਰਕਾਰ ਵਿਆਖਿਆ ਕਰਦੇ ਹਨ ਕਿ ਜਦ ਸਰਦਾਰ ਮਹਾਂ ਸਿੰਘ ਜਵਾਨੀ ਵਿਚ ਹੀ ਇਸ ਸੰਸਾਰ ਅਸਾਰ ਤੋਂ ਚਲਾਣਾ ਕਰ ਗਇਆ ਤਾਂ ਮਹਾਰਾਜਾ ਰਣਜੀਤ ਸਿੰਘ ਕ੍ਰਿਆਕਰਮ ਤੇ ਦੂਜੀਆਂ ਧਾਰਮਿਕ ਰਸਮਾਂ ਨੂੰ ਪੂਰਾ ਕਰਨ ਉਪਰੰਤ ਸੰਮਤ ੧੮੪੭ ਬਿ. ਮੁਤਾਬਕ ਸੰਨ ੧੭੯੨ ਈ. ਵਿਚ ਜਦ ਕਿ ਉਸ ਦੀ ਬਾਰਾਂ ਵਰ੍ਹਿਆਂ ਦੀ ਆਯੂ ਸੀ, ਆਪਣੇ ਪਿਤਾ ਦੀ ਰਿਆਸਤ ਦਾ ਮਾਲਿਕ ਬਣਿਆ ; ਪਰੰਤੂ ਛੋਟੀ ਉਮਰ ਦਾ ਹੋਣ ਕਾਰਣ ਅਤੇ ਸਰਦਾਰ ਮਹਾਂ ਸਿੰਘ ਦੇ ਕਾਰ ਮੁਖ਼ਤਾਰਾਂ ਦੇ ਦਖ਼ਲ ਵਜੋਂ ਉਸ ਦਾ ਰਿਆਸਤੀ ਮਾਮਲਿਆਂ ਵਿਚ ਕਿਸੇ ਕਿਸਮ ਦਾ ਹੱਥ ਜਾਂ ਦਖ਼ਲ ਨਹੀਂ ਸੀ। ਰਣਜੀਤ ਸਿੰਘ ਦੀ ਮਾਤਾ ਵੀ ਇਹ ਨਹੀਂ ਚਾਹੁੰਦੀ ਸੀ, ਕਿ ਉਹ ਰਿਆਸਤ ਦੇ ਕੰਮ-ਕਾਜ ਵਿਚ ਕੋਈ ਦਖ਼ਲ ਦੇਵੇ, ਕਿਉਂਕਿ ਉਸ ਨੇ ਲਖ਼ਪਤ ਰਾਏ ਖੱਤਰੀ ਨੂੰ ਹਰ ਇਕ ਕੰਮ ਵਿਚ ਪੂਰਾ ਪੂਰਾ ਅਧਿਕਾਰ ਦੇ ਰੱਖਿਆ ਸੀ। ਉਹ ਸਰਦਾਰ ਮਹਾਂ ਸਿੰਘ ਵਾਂਗ ਹੀ ਸਾਰੀ ਰਿਆਸਤ ਦਾ ਪ੍ਰਬੰਧ ਆਪਣੇ ਹੁਕਮ ਤੇ ਅਧਿਕਾਰ ਨਾਲ ਕਰਦਾ ਸੀ। ਕੋਈ ਦੂਜਾ ਆਦਮੀ ਉਸ ਦੇ ਰੁਤਬੇ ਜਾਂ ਪੱਧਰ ਦਾ ਨਹੀਂ ਸੀ। ਜਦ ਵੀ ਰਣਜੀਤ ਸਿੰਘ ਕਿਸੇ ਕੰਮ ਵਿਚ ਦਖ਼ਲ ਦੇਂਦਾ ਤਾਂ ਲਖਪਤ ਰਾਏ ਉਸ ਦੇ ਉਲਟ ਵਿਚਾਰ ਪ੍ਰਗਟ ਕਰਦਾ ਤੇ ਰਣਜੀਤ ਸਿੰਘ ਦੀ ਮਾਤਾ ਵੀ ਉਸ ਦੇ ਦਖ਼ਲ ਦੇਣ ਕਾਰਣ ਨਾਰਾਜ਼ ਹੋਂਦੀ। ਜਦ ਅਜੇਹੀ ਬੇਦਖ਼ਲੀ ਤੇ ਬੇਇਖ਼ਤਿਆਰੀ ਦੀ ਹਾਲਤ ਵਿਚ ਪੰਜ ਸਾਲ ਲੰਘ ਗਏ ਤੇ ਰਣਜੀਤ ਸਿੰਘ ਸਤਾਰਾਂ ਵਰ੍ਹਿਆਂ ਦਾ ਗਭਰੂ ਹੋ ਗਇਆ ਤਾਂ ਉਹ ਆਪਣੇ ਰਿਆਸਤ ਦੇ ਕੰਮਾਂ ਵਿਚ ਦਖਲ ਦੇਣ ਲੱਗ ਪਇਆ, ਭਾਵੇਂ ਉਸ ਦੀ ਮਾਤਾ ਤੇ ਦੀਵਾਨ ਲਖਪਤ ਰਾਏ ਨੂੰ ਇਹ ਗੱਲ ਚੰਗੀ ਨ ਲਗਦੀ ਤੇ ਉਹ ਰਣਜੀਤ ਸਿੰਘ ਦੀ ਹਰ ਤਜਵੀਜ਼ ਨੂੰ ਝੱਟ ਬਦਲ ਦੇਂਦੇ ਤੇ ਉਸ ਦੀ ਆਗਿਆ ਜਾਂ ਇੱਛਾ ਅਨੁਸਾਰ ਕੰਮ ਨ ਚਲਣ ਦੇਂਦੇ। ੧੭੯੬ ਈ. ਮੁਤਾਬਕ ੧੮੫੩ ਬਿ. ਵਿਚ ਸ਼ਾਹ ਜ਼ਮਾਨ, ਜਿਹੜਾ ਅਹਮਦਸ਼ਾਹ ਦੇ ਪੁੱਤਰ ਤੈਮੂਰ ਸ਼ਾਹ ਦਾ ਪੁੱਤਰ ਸੀ, ਕਾਬਲ ਦੇ ਤਖ਼ਤ ਤੇ ਬੈਠਾ। ਉਹ ਇਕ ਤਕੜੀ ਫ਼ੌਜ ਲੈ ਕੇ ਪੰਜਾਬ ਨੂੰ ਆਇਆ ਤੇ ਕਿਸੇ ਸੂਰਮੇ ਸਿੱਖ ਸਰਦਾਰ ਨੇ ਉਸ ਦਾ ਮੁਕਾਬਲਾ ਨ ਕੀਤਾ ਤੇ ਨ ਕਿਸੇ ਉਸ ਦਾ ਰਾਹ ਹੀ ਰੋਕਿਆ। ਉਸ ਸਮੇਂ ਕੋਈ ਗੁਰੂ ਕਾ ਸਿੱਖ ਕਿਸੇ ਪਿੰਡ ਗਿਰਾਉਂ ਵਿਚ ਨਜ਼ਰ ਨਹੀਂ ਆਉਂਦਾ ਸੀ; ਕਿਉਂਜੋ ਸਾਰੇ ਦੇ ਸਾਰੇ ਬਾਦਸ਼ਾਹ ਦੇ ਡਰ ਤੋਂ ਭੱਜ ਕੇ ਜੰਗਲਾਂ ਵਿਚ ਜਾ ਵੜੇ ਸਨ। ਬਾਦਸ਼ਾਹ ਦੇ ਪੰਜਾਬ ਵਿਚ ਆਉਣ ਦਾ ਮੰਤਵ ਕੇਵਲ ਸਿੱਖਾਂ ਨੂੰ ਬਿੱਲੇ ਲਾਉਣਾ ਸੀ, ਇਸ ਲਈ ਥਾਂ ਪਰ ਥਾਂ ਇਸ ਕੰਮ ਲਈ ਫ਼ੌਜ ਨਿਯੁਕਤ ਕੀਤੀ ਗਈ, ਕਿ ਸਿੱਖਾਂ ਨੂੰ ਫੜ ਫੜ ਕੇ ਲਿਆਵੇ। ਦੱਰਾਨੀ ਸਵਾਰ ਜਿਸ ਪਿੰਡ ਜਾਂ ਕਸਬੇ

ਵਿਚ ਜਾਂਦੇ ਕਿਧਰੇ, ਕੋਈ ਸਿੱਖ ਨ ਮਿਲਦਾ। ਬਾਦਸ਼ਾਹ ਕੁਝ ਦਿਨ ਲਾਹੌਰ ਵਿਚ ਹੀ ਟਿਕਿਆ ਰਹਿਆ, ਕਿਉਂ ਜੋ ਉਸ ਦਾ ਇਰਾਦਾ ਸੀ, ਕਿ ਲਾਹੌਰ ਵਿਚ ਰਹ ਕੇ ਪੰਜਾਬ ਦਾ ਯੋਗ ਪ੍ਰਬੰਧ ਕਰੇ, ਪਰੰਤੂ ਕਾਬਲ ਤੋਂ ਉਸ ਨੂੰ ਅਜੇਹੀ ਭੈੜੀ ਖ਼ਬਰ ਆਈ, ਜਿਸ ਕਾਰਣ ਉਸ ਨੂੰ ਝੱਟ ਪਟ ਵਾਪਸ ਜਾਣਾ ਪਇਆ। ਉਸ ਵੇਲੇ ਰਣਜੀਤ ਸਿੰਘ ਦੀ ਮਾਤਾ, ਲਖਪਤ ਰਾਏ ਤੇ ਰਣਜੀਤ ਸਿੰਘ ਵੀ ਆਪਣਾ ਜ਼ਰੂਰੀ ਮਾਲ ਅਸਬਾਬ ਲੈ ਕੇ ਗੁਜਰਾਂਵਾਲੇ ਤੋਂ ਕਿਸੇ ਅਗਿਆਤ ਜੰਗਲ ਵਿਚ ਜਾ ਲੁਕੇ ਸਨ। ਜਦ ਸ਼ਾਹ ਜ਼ਮਾਨ ਲਾਹੌਰ ਤੋਂ ਕਾਬਲ ਨੂੰ ਮੁੜਿਆ ਤਾਂ ਉਸ ਨੇ ਆਪਣੇ ਇਕ ਅਮੀਰ ਸ਼ਾਹਨਛੀ ਖਾਂ ਨੂੰ, ਜਿਹੜਾ ਬਹਾਦਰੀ ਤੇ ਸੂਰਮਤਾਈ ਵਿਚ ਬੜਾ ਪ੍ਰਸਿੱਧ ਸੀ, ਬਹੁਤ ਸਾਰੀ ਫ਼ੌਜ ਦੇ ਕੇ ਲਾਹੌਰ ਛੱਡਿਆ ਤੇ ਹੁਕਮ ਦਿੱਤਾ ਕਿ ਭਾਵੇਂ ਪੰਜਾਬ ਵਿਚ ਉਸ ਵੇਲੇ ਹੰਨੇ ਹੰਨੇ ਸਰਦਾਰੀ ਹੈ ਤੇ ਮੁਲਕ ਦਾ ਪ੍ਰਬੰਧ ਔਖਾ ਹੈ, ਪਰ ਫਿਰ ਵੀ ਉਹ ਜਿੱਥੋਂ ਤਕ ਹੋ ਸਕੇ, ਇਸ ਕੰਮ ਲਈ ਯਤਨ ਕਰੇ ਤੇ ਬਾਗ਼ੀ ਸਿੱਖਾਂ ਨੂੰ ਤਾੜਨਾ ਕਰ ਕੇ ਬਾਦਸ਼ਾਹ ਦੇ ਅਧੀਨ ਬਣਾਵੇ ਤਾਂ ਜੋ ਸਿੱਖ ਰਾਜ-ਪਾਟ ਤੇ ਰਿਆਸਤਬੰਦੀ ਦਾ ਕੰਮ ਛੱਡ ਕੇ ਜ਼ਿਮੀਂਦਾਰਾਂ ਵਾਂਗ ਖੇਤੀ-ਬਾੜੀ ਦੇ ਕੰਮਾਂ ਵਿਚ ਲਗ ਜਾਣ। ਇਸ ਲਈ ਇਸ ਅਧਿਕਾਰੀ ਨੇ ਬਾਦਸ਼ਾਹ ਦੇ ਜਾਣ ਪਿਛੋਂ ਉਸ ਦੀ ਆਗਿਆ ਅਨੁਸਾਰ ਪੰਜਾਬ ਦਾ ਯੋਗ ਪ੍ਰਬੰਧ ਕਰਨਾ ਆਰੰਭ ਕੀਤਾ। ਉਸ ਨੇ ਵੇਖਿਆ ਕਿ ਸਿੱਖਾਂ ਦਾ ਇਕੱਠ ਰਸੂਲ ਨਗਰ ਤੇ ਗੁਜਰਾਤ ਵਲ ਵਧੇਰੇ ਹੈ; ਇਸ ਲਈ ਉਸ ਨੇ ਤੋਪਖਾਨਾ ਤੇ ਭਾਰੀ ਫ਼ੌਜ ਲੈ ਕੇ ਰਾਮ ਨਗਰ ਦਲ ਨੂੰ ਜਾ ਘੇਰਾ ਪਾਇਆ। ਇਹ ਇਲਾਕਾ ਸਰਦਾਰ ਮਹਾਂ ਸਿੰਘ ਦਾ ਸੀ ਇਸ ਲਈ ਮਹਾਰਾਜਾ ਰਣਜੀਤ ਸਿੰਘ ਨੇ ਕਾਫ਼ੀ ਫ਼ੌਜ ਨਾਲ ਉਸ ਦਾ ਮੁਕਾਬਲਾ ਕੀਤਾ ਤੇ ਸਰਦਾਰ ਬਲਖਾ ਸਿੰਘ ਪਿੰਡੀ ਵਾਲੇ, ਬੁੱਧ ਸਿੰਘ, ਰਣ ਸਿੰਘ ਸਰਾਇ ਕਾਲੂ ਵਾਲੇ ਜੋਧ ਸਿੰਘ ਅਟਾਰੀ ਵਾਲੇ, ਧਰਮ ਸਿੰਘ ਜਲਾਲੀਆ, ਆਦਿ ਨੂੰ ਮਦਦ ਲਈ ਬੁਲਵਾਇਆ। ਦੋਹਾਂ ਫ਼ੌਜਾਂ ਦੀ ਆਪਸ ਵਿਚ ਸਖ਼ਤ ਲੜਾਈ ਹੋਈ। ਜਦ ਸ਼ਾਹਨਛੀ ਖਾਂ ਨੇ ਵੇਖਿਆ, ਕਿ ਹੁਣ ਸਿੱਖਾਂ ਦਾ ਵੱਡਾ ਦਲ ਇਕੱਠਾ ਹੋ ਗਇਆ ਹੈ ਤਾਂ ਉਹ ਘੇਰਾ ਛੱਡ ਕੇ ਗੁਜਰਾਤ ਵਲ ਨੂੰ ਚਲਾ ਗਇਆ। ਉਸ ਵੇਲੇ ਉਸ ਦੇ ਨਾਲ ਬਾਰਾਂ ਹਜ਼ਾਰ ਸਵਾਰ ਸਨ। ਜਦ ਉਹ ਗੁਜਰਾਤ ਸ਼ਹਰ ਦੇ ਨੇੜੇ ਪਹੁੰਚਿਆ, ਤਾਂ ਸਰਦਾਰ ਸਾਹਿਬ ਸਿੰਘ ਭੰਗੀ ਪੰਜ ਸੌ ਸਵਾਰਾਂ ਨਾਲ ਉਸ ਦੇ ਟਾਕਰੇ ਲਈ ਬਾਹਰ ਨਿਕਲਿਆ। ਉੱਧਰੋਂ ਸਿੱਖਾਂ ਦਾ ਲਸ਼ਕਰ ਵੀ ਉਸ ਦਾ ਪਿਛਾ ਕਰਦਾ ਹੋਇਆ ਆ ਪਹੁੰਚਿਆ, ਤੇ ਦੂਜੀ ਵਾਰ ਫੇਰ ਜੰਗ-ਯੁੱਧ ਤੇ ਖ਼ੂਨ-ਖਰਾਬੇ ਦਾ ਬਾਜ਼ਾਰ ਗਰਮ ਹੋਇਆ। ਐਨ ਲੜਾਈ ਵਿਚ ਸ਼ਾਹਨਛੀ ਖਾਂ ਦੀ ਛਾਤੀ ਵਿਚ ਅਜੇਹੀ ਗੋਲੀ ਲੱਗੀ ਕਿ ਉਹ ਸੂਰਮਾ ਸੈਨਾਪਤੀ ਉਥੇ ਹੀ ਠੰਡਾ ਹੋ ਗਇਆ ਤੇ ਉਥੇ ਹੀ ਦੱਬ ਦਿੱਤਾ ਗਇਆ। ਉਸ ਦੀ ਕਬਰ ਗੁਜਰਾਤ ਸ਼ਹਰ ਤੋਂ ਪੂਰਬ ਵਲ ਚਾਰ ਮੀਲ ਤੇ ਬਣੀ ਹੋਈ ਹੈ। ਉਸ ਦੇ ਮਾਰੇ ਜਾਣ ਪਿਛੋਂ ਬਦੇਸ਼ੀ ਫ਼ੌਜ ਵਿਚ ਹਫੜਾ ਦਫੜੀ ਪੈ ਗਈ ਤੇ ਉਹ ਪੰਜਾਬ 'ਚੋਂ ਨਿਕਲ ਕੇ ਕਾਬਲ ਵਲ ਨੂੰ ਚਲੀ ਗਈ। ਜਦ ਪੰਜਾਬ ਵਿਚ ਬਦੇਸ਼ੀ ਮੁਲਕ ਦਾ ਕੋਈ ਬਾਦਸ਼ਾਹ ਦਖ਼ਲ ਦੇਣ ਵਾਲਾ ਨ ਰਹਿਆ, ਤਾਂ ਉਸ ਸਮੇਂ ਮਹਾਰਾਜਾ ਰਣਜੀਤ ਸਿੰਘ ਦੀ ਉੱਚ ਹਿਮਤ ਤੇ ਭਰ ਜਵਾਨੀ ਇਹ ਮੰਗ ਕਰਦੀ ਸੀ, ਕਿ ਉਹ ਸਾਰੇ ਪੰਜਾਬ ਉਤੇ ਕਬਜ਼ਾ ਕਰ ਲਵੇ, ਪਰ ਦੀਵਾਨ

ਲਖਪਤ ਰਾਏ ਉਸ ਨੂੰ ਕਿਸੇ ਕੰਮ ਵਿਚ ਦਖ਼ਲ ਨਹੀਂ ਦੇਣ ਦੇਂਦਾ ਸੀ, ਇਸ ਲਈ ਰਣਜੀਤ ਸਿੰਘ ਚੁੱਪ ਸੀ। ਸਾਰੇ ਸਿੱਖ ਇਹ ਚਾਹੁੰਦੇ ਸਨ, ਕਿ ਉਸ ਦੀ ਰਿਆਸਤ ਨੂੰ ਮਲੀਆਮੇਟ ਕਰ ਕੇ ਆਪ ਉਸ ਤੇ ਕਬਜ਼ਾ ਕਰ ਲੈਣ, ਇਸ ਲਈ ਸਭ ਨੇ ਮਿਲ ਕੇ ਚੱਠੇ ਕੌਮ ਦੇ ਜ਼ਿਮੀਂਦਾਰ ਹਸ਼ਮਤ ਖਾਂ ਨੂੰ ਰਣਜੀਤ ਸਿੰਘ ਦਾ ਪੱਕਾ ਦੁਸ਼ਮਨ ਬਣਾ ਦਿੱਤਾ। ਹਸ਼ਮਤ ਖਾਂ ਦੇ ਬਹੁਤ ਸਾਰੇ ਇਲਾਕੇ ਦਰਿਆ ਚਨਾਬ ਦੇ ਕੰਢੇ ਤੇ ਸਨ। ਉਸ ਨੇ ਨੀਅਤ ਧਾਰੀ ਕਿ ਕਿਸੇ ਸੌਖੀ ਤਰ੍ਹਾਂ ਰਣਜੀਤ ਸਿੰਘ ਨੂੰ ਕ਼ਤਲ ਕਰ ਦੇਵੇ। ਇਕ ਵਾਰ ਕਰਨਾ ਰੱਬ ਦਾ ਅਜੇਹਾ ਹੋਇਆ, ਕਿ ਰਣਜੀਤ ਸਿੰਘ ਸ਼ਿਕਾਰ ਖੇਡਦਾ ਖੇਡਦਾ ਹਸ਼ਮਤ ਖਾਂ ਦੇ ਇਲਾਕੇ ਵਿਚ ਜਾ ਨਿਕਲਿਆ। ਉਧਰੋਂ ਹਸ਼ਮਤ ਖਾਂ ਵੀ ਆ ਪਹੁੰਚਿਆ ਤੇ ਰਣਜੀਤ ਸਿੰਘ ਨੂੰ ਬੇਧਿਆਨੇ ਵੇਖ ਕੇ ਉਸ ਤੇ ਤਲਵਾਰ ਦਾ ਵਾਰ ਕੀਤਾ, ਪਰ ਤਲਵਾਰ ਰਣਜੀਤ ਸਿੰਘ ਨੂੰ ਤਾਂ ਨ ਲਗੀ, ਉਸ ਦੀ ਕਾਠੀ ਕੱਟੀ ਗਈ। ਇਹ ਵੇਖ ਕੇ ਰਣਜੀਤ ਸਿੰਘ ਸਾਵਧਾਨ ਹੋ ਗਇਆ ਤੇ ਦੂਜਾ ਵਾਰ ਹਸ਼ਮਤ ਖਾਂ ਤੇ ਅਜੇਹਾ ਕੀਤਾ, ਕਿ ਉਸ ਦਾ ਸਿਰ ਧੌਣ ਨਾਲੋਂ ਅੱਡ ਹੋ ਗਇਆ। ਉਸ ਦੇ ਮਰਨ ਪਿਛੋਂ ਉਸ ਦਾ ਬਹੁਤ ਸਾਰਾ ਇਲਾਕਾ ਰਣਜੀਤ ਸਿੰਘ ਦੀ ਰਿਆਸਤ ਵਿਚ ਸ਼ਾਮਿਲ ਕਰ ਲਇਆ ਗਇਆ ਤੇ ਚੱਠਾ ਕੌਮ ਦੇ ਸਿਰਕੱਢ ਮੁਖੀਆਂ ਨੇ ਅਧੀਨਗੀ ਪ੍ਰਵਾਨ ਕਰ ਲਈ।

ਉਨ੍ਹਾਂ ਦਿਨਾਂ ਵਿਚ ਸਰਦਾਰ ਗੁਰਬਖ਼ਸ਼ ਸਿੰਘ ਕਨ੍ਹਈਆ ਦੀ ਇਸਤ੍ਰੀ ਸਦਾ ਕੌਰ ਨੇ ਜਿਹੜੀ ਰਣਜੀਤ ਸਿੰਘ ਦੀ ਸੱਸ ਸੀ, ਉਸ ਨੂੰ ਇਸ ਭਾਵ ਦਾ ਇਕ ਪਤ੍ਰ ਲਿਖਿਆ, ਕਿ 'ਰਾਮਗੜ੍ਹੀਆ ਮਿਸਲ ਦੇ ਸਰਦਾਰ, ਜਿਨ੍ਹਾਂ ਦਾ ਇਲਾਕਾ ਤੇਰੇ ਪਿਤਾ ਦੇ ਕਹਣ ਉਪਰ ਤੇਰੇ ਸਹੁਰੇ ਜੈ ਸਿੰਘ ਨੇ ਉਨ੍ਹਾਂ ਨੂੰ ਵਾਪਸ ਕਰ ਦਿੱਤਾ ਸੀ, ਹੁਣ ਇਸ ਗੱਲ ਦੇ ਪਿਛੇ ਪਏ ਹੋਏ ਹਨ, ਕਿ ਮੇਰਾ ਰਹੰਦਾ ਇਲਾਕਾ ਵੀ ਮੈਥੋਂ ਖੋਹ ਲੈਣ। ਪਰ ਮੈਂ ਇਕ ਔਰਤ ਹਾਂ, ਤੇ ਉਨ੍ਹਾਂ ਨਾਲ ਲੜਨਾ ਮੇਰਾ ਕੰਮ ਨਹੀਂ ਇਸ ਲਈ ਤੇਰੇ ਕੋਲੋਂ ਸਹਾਇਤਾ ਮੰਗਦੀ ਹਾਂ, ਕਿਉਂਜੋ ਇਸੇ ਦਿਨ ਲਈ ਮੈਂ ਆਪਣੀ ਲੜਕੀ ਦਾ ਸਾਕ ਤੇਰੇ ਨਾਲ ਕੀਤਾ ਸੀ ਤੇ ਤੈਨੂੰ ਆਪਣੀ ਧੀ ਦਿੱਤੀ ਸੀ'। ਜਦ ਮਹਾਰਾਜਾ ਰਣਜੀਤ ਸਿੰਘ ਨੇ ਇਸ ਪਤ੍ਰ ਦਾ ਮਜ਼ਮੂਨ ਸੁਣਿਆ ਤਾਂ ਝੱਟ ਚਲਣ ਦੀ ਤਿਆਰੀ ਕਰ ਲਈ ਅਤੇ ਸੰਬੰਧਿਤ ਮਿਸਲ ਦੇ ਸਵਾਰਾਂ ਨਾਲ ਕੂਚ ਕਰਦਾ ਹੋਇਆ ਵਟਾਲੇ ਪਹੁੰਚ ਗਇਆ, ਤੇ ਸਦਾ ਕੌਰ ਦੀ ਫ਼ੌਜ ਨਾਲ ਲੈ ਕੇ ਰਾਮਗੜ੍ਹੀਏ ਸਰਦਾਰਾਂ ਦੀ ਰਿਆਸਤ ਵਿਚ ਦਾਖ਼ਿਲ ਹੋ ਗਇਆ ਤੇ ਸਰਦਾਰ ਜੱਸਾ ਸਿੰਘ ਰਾਮ ਗੜ੍ਹੀਆ ਦੀ ਰਿਆਸਤ ਤੇ ਕਸਬਾ ਮਿਆਨੀ ਦਾ ਘੇਰਾ ਪਾ ਲਇਆ। ਦੋਵਾਂ ਪਾਸਿਆਂ ਤੋਂ ਲੜਾਈ ਹੋਈ, ਪਰ ਰਣਜੀਤ ਸਿੰਘ ਕੋਲ ਉਸ ਵੇਲੇ ਕਿਲ੍ਹਾ ਸਰ ਕਰਨ ਤੇ ਫਸੀਲ ਤੋੜਨ ਦਾ ਸਾਜ਼ ਸਾਮਾਨ ਨਹੀਂ ਸੀ, ਇਸ ਲਈ ਛੇ ਮਹੀਨੇ ਤਕ ਕਸਬਾ ਫ਼ਤਹ ਨ ਹੋ ਸਕਿਆ ਤੇ ਦੋਵਾਂ ਧਿਰਾਂ ਵਿਚੋਂ ਕੋਈ ਵੀ ਜਿਤ ਨ ਸਕੀ। ਇੱਨੇ ਵਿਚ ਬਰਸਾਤ ਦੀ ਰੁੱਤ ਆ ਗਈ ਤੇ ਦਰਿਆ ਚਨਾਬ ਵਿਚ ਇੱਨਾ ਹੜ੍ਹ ਆਇਆ ਕਿ ਕਸਬਾ ਮਿਆਨੀ ਦੇ ਚਵ੍ਹਾਂ ਪਾਸੇ ਪਾਣੀ ਹੀ ਪਾਣੀ ਭਰ ਗਇਆ। ਮਜਬੂਰਨ ਰਣਜੀਤ ਸਿਘ ਘੇਰਾ ਛੱਡ ਕੇ ਵਾਪਸ ਆ ਗਇਆ। ਜਦ ਰਣਜੀਤ ਸਿੰਘ ਰਾਣੀ ਸਦਾ ਕੌਰ ਨੂੰ ਮਿਲਿਆ ਤਾਂ ਰਾਣੀ ਨੇ ਉਸ ਨੂੰ ਇਹ ਵੀ ਗੱਲ ਆਖੀ ਸੀ, ਕਿ 'ਤੇਰੀ ਮਾਤਾ ਨੇ ਤਾਂ ਦੀਵਾਨ

ਲਖਪਤ ਰਾਏ ਨੂੰ ਰਿਆਸਤ ਦਾ ਆਮ ਮੁਖ਼ਤਾਰ ਤੇ ਹਰ ਛੋਟੇ ਵੱਡੇ ਕੰਮ ਦਾ ਪੂਰਾ ਪੂਰਾ ਪ੍ਰਬੰਧਕ ਬਣਾ ਰਖਿਆ ਹੈ ਅਤੇ ਤੇਰਾ ਅਧਿਕਾਰ ਨ ਤਾਂ ਖ਼ਜ਼ਾਨੇ ਉਤੇ ਹੀ ਹੈ ਤੇ ਨ ਰਿਆਸਤ ਉਤੇ; ਸਗੋਂ ਦੀਵਾਨ ਤਾਂ ਤੈਨੂੰ ਕੁਝ ਸਮਝਦਾ ਹੀ ਨਹੀਂ; ਅਜੇਹੇ ਆਦਮੀ ਦਾ ਹੁਣ ਤੋਂ ਹੀ ਯੋਗ ਪ੍ਰਬੰਧ ਕਰਨਾ ਚਾਹੀਦਾ ਹੈ; ਨਹੀਂ ਤਾਂ ਕਿਧਰੇ ਅਜੇਹਾ ਨ ਹੋਵੇ, ਕਿ ਉਹ ਆਪਣੇ ਨਿਜੀ ਲਾਭ ਲਈ ਤੇਰਾ ਹੀ ਨੁਕਸਾਨ ਕਰ ਦੇਵੇ ਤੇ ਉਸ ਦੇ ਹੱਥੋਂ ਕਿਧਰੇ ਤੇਰੀ ਜਾਨ ਤੇ ਹੀ ਨ ਆ ਬਣੇ, ਕਿਉਂਕਿ ਤੇਰੀ ਮਾਤਾ ਨੂੰ ਦੀਵਾਨ ਦੀ ਖ਼ੁਸ਼ੀ ਵਧੇਰੇ ਮਨਜ਼ੂਰ ਹੈ ਪਰ ਤੇਰੀ ਜਾਨ ਦੀ ਉਸ ਨੂੰ ਰਤਾ ਚਿੰਤਾ ਨਹੀਂ"। ਇਹ ਗੱਲ ਸੁਣ ਕੇ ਰਣਜੀਤ ਸਿੰਘ ਚੇਤੰਨ ਹੋ ਗਇਆ ਤੇ ਜ਼ਿਮੀਂਦਾਰਾਂ ਨਾਲ ਮਿਲ ਕੇ ਉਸ ਨੇ ਦੀਵਾਨ ਨੂੰ ਕਤਲ ਕਰਨ ਦੀ ਠਾਣ ਲਈ, ਜਦ ਲਖਪਤ ਰਾਏ ਕਨੂਕਤੀ ਲਈ ਪਿੰਡ ਵਿਚ ਗਇਆ ਤਾਂ ਰਣਜੀਤ ਸਿੰਘ ਦੀ ਸ਼ਹ ਤੇ ਜ਼ਿਮੀਂਦਾਰਾਂ ਨੇ ਦੀਵਾਨ ਨੂੰ ਜਾਨੋਂ ਮਾਰ ਦਿੱਤਾ। ਇਹ ਦੀਵਾਨ (ਲੱਖਪਤ ਰਾਏ) ਕੌਮ ਦਾ ਖੱਤਰੀ ਸੀ ਤੇ ਕਸਬਾ ਨੌਸ਼ਹਰਾ ਦਾ ਰਹਣ ਵਾਲਾ ਸੀ। ਰਣਜੀਤ ਸਿੰਘ ਦੀ ਮਾਤਾ ਉਸ ਉਪਰ ਬੜੀ ਮਿਹਰਬਾਨ ਸੀ ਤੇ ਉਸ ਨੂੰ ਪੂਰੇ ਅਧਿਕਾਰ ਪ੍ਰਾਪਤ ਸਨ ਤੇ ਰਿਆਸਤ ਦੇ ਛੋਟੇ ਵੱਡੇ ਸਾਰੇ ਕੰਮਾਂ ਤੇ ਮੁਲਕ ਮਾਲ ਦਾ ਕੁੱਲ ਪ੍ਰਬੰਧ ਉਸਦੇ ਅਧੀਨ ਸੀ। ਰਣਜੀਤ ਸਿੰਘ ਨੂੰ ਕੇਵਲ ਦਸ ਰੁਪਏ ਰੋਜ਼ ਦੇ ਖਰਚ ਲਈ ਖ਼ਜ਼ਾਨੇ ਤੋਂ ਮਿਲਦੇ ਸਨ।

ਸੰਮਤ ੧੯੫੫ ਬਿ. ਦੇ ਸਿਆਲੇ ਵਿਚ ਕਾਬਲ ਦੇ ਬਾਦਸ਼ਾਹ ਸ਼ਾਹ ਜ਼ਮਾਨ ਨੇ ਅਮੀਰ ਸ਼ਾਹਨਛੀ ਖਾਂ ਦੇ ਮਾਰੇ ਜਾਣ ਕਾਰਣ ਸਿੱਖਾਂ ਤੋਂ ਬਦਲਾ ਲੈਣ ਲਈ ਇਕ ਵੱਡੀ ਯੋਗ ਫ਼ੌਜ ਲੈ ਕੇ ਪੰਜਾਬ ਤੇ ਧਾਵਾ ਬੋਲਿਆ, ਜਦ ਬਾਦਸ਼ਾਹ ਦੇ ਆਉਣ ਦੀ ਖ਼ਬਰ ਸਾਰੇ ਪੰਜਾਬ ਵਿਚ ਫੈਲ ਗਈ ਤਾਂ ਸਾਰੇ ਸਿੱਖ ਸਰਦਾਰ ਆਪਣੀਆਂ ਆਪਣੀਆਂ ਰਿਆਸਤਾਂ ਵਿਚੋਂ ਉਠ ਕੇ ਜੰਗਲਾਂ ਵਿਚ ਜਾ ਛਿਪੇ ਤੇ ਕਿਸੇ ਵੀ ਬਾਦਸ਼ਾਹ ਨਾਲ ਟੱਕਰ ਲੈਣਾ ਤੇ ਆਪਣੀ ਜਾਨ ਗਵਾਉਣਾ ਯੋਗ ਨ ਸਮਝਿਆ, ਕਿਉਂਕਿ ਹਰ ਇਕ ਜਾਣਦਾ ਸੀ, ਕਿ ਆਖ਼ਿਰ ਬਾਦਸ਼ਾਹ ਪੰਜਾਬ ਵਿਚ ਕੁਝ ਦਿਨ ਰਹ ਕੇ ਵਾਪਸ ਕਾਬਲ ਚਲਾ ਹੀ ਜਾਵੇਗਾ। ਜਦ ਬਾਦਸ਼ਾਹ ਨੇ ਜਿਹਲਮ ਪਾਰ ਕੀਤਾ ਤਾਂ ਸ਼ਹਰਾਂ ਦੇ ਸ਼ਹਰ ਤੇ ਪਿੰਡਾਂ ਦੇ ਪਿੰਡ ਉੱਜੜੇ ਹੋਏ ਵੇਖੇ, ਕਿਉਂਜੋ ਜਿਹੜੇ ਲੋਕ ਸਿੱਖਾਂ ਦੀ ਲੁੱਟ-ਮਾਰ ਤੋਂ ਬਚੇ ਹੋਏ ਵੀ ਸਨ, ਉਨ੍ਹਾਂ ਨੂੰ ਇਹ ਡਰ ਸੀ, ਕਿ ਉਨ੍ਹਾਂ ਨੂੰ ਕਾਬਲੀ ਅਫ਼ਗਾਨ ਲੁੱਟ ਲੈਣਗੇ. ਇਸ ਲਈ ਉਹ ਵੀ ਆਪਣੇ ਘਰ-ਬਾਰ ਛੱਡ ਕੇ ਚਲੇ ਗਏ ਸਨ। ਵਾਸਤਵ ਵਿਚ ਕਾਬਲੀ ਪਠਾਣਾਂ ਦੀ ਲੁੱਟ-ਮਾਰ ਵੀ ਕੋਈ ਸਿੱਖਾਂ ਨਾਲੋਂ ਘੱਟ ਨਹੀਂ ਸੀ। ਸਿੱਖ ਤਾਂ ਧਨ-ਮਾਲ ਦੇ ਲਾਲਚ ਲਈ ਲੋਕਾਂ ਨੂੰ ਮਾਰਦੇ ਸਨ, ਪਰ ਅਫ਼ਗਾਨ ਤਾਂ ਪੁੰਨ ਖੱਟਣ ਦੀ ਨੀਅਤ ਨਾਲ ਕਤਲ ਕਰਦੇ ਸਨ। ਜਦ ਬਾਦਸ਼ਾਹ ਨੇ ਸਾਰਾ ਪੰਜਾਬ ਦਾ ਮੁਲਕ ਇਕ ਵੀਰਾਨ ਜੰਗਲ ਦੀ ਨਿਆਈਂ ਵੇਖਿਆ ਤਾਂ ਉਸ ਨੂੰ ਬਹੁਤ ਸ਼ੋਕ ਹੋਇਆ, ਉਹ ਮੰਜ਼ਲਾਂ ਮਾਰਦਾ ਹੋਇਆ ਲਾਹੌਰ ਆ ਪਹੁੰਚਿਆ। ਉਸ ਦੇ ਆਉਣ ਉਪਰ ਸ਼ਹਰ ਦੇ ਤਿੰਨੇ ਹਾਕਿਮ, ਜਿਨ੍ਹਾਂ ਦੀ ਹਕੂਮਤ ਇਕ ਇਕ ਹਿੱਸੇ ਤੇ ਸੀ, ਨੱਸ ਗਏ। ਬਾਦਸ਼ਾਹ ਨੇ ਉਨ੍ਹਾਂ ਨੂੰ ਫੜਨ ਲਈ ਇਕ ਵਿਸ਼ੇਸ਼ ਫ਼ੌਜ ਨਿਯੁਕਤ ਕੀਤੀ, ਪਰ ਉਹ ਕਿਧਰੋਂ ਵੀ ਹੱਥ ਨ ਆਏ। ਬਾਦਸ਼ਾਹ ਚਾਰ ਮਹੀਨੇ ਲਾਹੌਰ

ਟਿਕਿਆ ਰਹਿਆ ਤੇ ਬਹੁਤ ਚਾਹਿਆ ਕਿ ਸਿੱਖਾਂ ਨੂੰ ਸਜ਼ਾ ਜਾਂ ਦੰਡ ਦੇਵੇ, ਪਰ ਉਹ ਮਜਬੂਰ ਸੀ। ਸਿੱਖਾਂ ਦਾ ਤਾਂ ਕਿਧਰੇ ਨਾਮ ਨਿਸ਼ਾਨ ਵੀ ਨਹੀਂ ਮਿਲਦਾ ਸੀ। ਹਾਂ, ਮਹਾਰਾਜਾ ਰਣਜੀਤ ਸਿੰਘ ਉਸ ਵੇਲੇ ਥੋੜੇ ਜੇਹੇ ਸਵਾਰਾਂ ਨਾਲ ਰਸੂਲ ਨਗਰ ਠਹਰਿਆ ਹੋਇਆ ਸੀ। ਜਦ ਬਾਦਸ਼ਾਹ ਨੂੰ ਉਸ ਦੀ ਖ਼ਬਰ ਹੋਈ ਤਾਂ ਕਹਿਆ, ਕਿ 'ਜੇਕਰ ਸਿੱਖ ਇਕੱਠੇ ਹੋ ਕੇ ਮੇਰੇ ਮੁਕਾਬਲੇ ਤੇ ਆਉਂਦੇ ਤਾਂ ਉਨ੍ਹਾਂ ਨੂੰ ਮਜ਼ਾ ਚਖਾਇਆ ਜਾਂਦਾ ਤੇ ਦੰਡ ਦਿੱਤਾ ਜਾਂਦਾ; ਹੁਣ ਜੇਕਰ ਇਕ ਆਦਮੀ ਨੂੰ ਅਸਾਂ ਫੜ ਵੀ ਲਇਆ ਤੇ ਮਾਰ ਵੀ ਦਿੱਤਾ, ਤਾਂ ਇਸ ਨਾਲ ਸਾਰੀ ਕੌਮ ਦਾ ਤਾਂ ਫੇਰ ਵੀ ਪ੍ਰਬੰਧ ਨਹੀਂ ਹੋ ਸਕਦਾ।' ਪੰਜਵੇਂ ਮਹੀਨੇ ਰਮਜ਼ਾਨ ਮਹੀਨੇ ਚੰਨ ਨਿਕਲਣ ਨਾਲ ਬਾਦਸ਼ਾਹ ਨੇ ਲਾਹੌਰ ਤੋਂ ਵਾਪਸ ਕੂਚ ਕੀਤਾ। ਜਦ ਦਰਿਆ ਚਨਾਬ ਦੇ ਕੰਢੇ ਪਹੁੰਚਿਆ ਤਾਂ ਸਿੱਖ ਜੰਗਲਾਂ ਵਿਚੋਂ ਨਿਕਲ ਕੇ ਸ਼ਹਰ ਲਾਹੌਰ ਦੇ ਨੇੜੇ ਜਮ੍ਹਾ ਹੋਏ ਤੇ ਬਾਦਸ਼ਾਹ ਦਾ ਪਿੱਛਾ ਕਰ ਕੇ ਉਸ ਦਾ ਮਾਲ ਅਸਬਾਬ ਲੁੱਟਣ ਦੀ ਨੀਅਤ ਧਾਰੀ। ਮਹਾਰਾਜਾ ਰਣਜੀਤ ਸਿੰਘ ਨੇ ਉਨ੍ਹਾਂ ਨੂੰ ਅਜੇਹਾ ਕਰਨ ਤੋਂ ਰੋਕਿਆ, ਤੇ ਕਹਿਆ ਕਿ 'ਜੇ ਤੁਸੀਂ ਇੱਨੇ ਹੀ ਬਹਾਦਰ ਸੋ ਤਾਂ ਮੈਦਾਨ ਵਿਚ ਨਿਕਲ ਕੇ ਉਸ ਨਾਲ ਲੜਦੇ; ਹੁਣ ਜਦ ਉਹ ਸਫ਼ਰ ਵਿਚ ਹੈ ਤੇ ਆਪਣੀ ਰਾਜਧਾਨੀ ਨੂੰ ਪਰਤ ਰਹਿਆ ਹੈ ਤਾਂ ਉਸ ਨੂੰ ਨਹੱਕ ਤੰਗ ਕਰਨਾ ਜਾਂ ਤਕਲੀਫ਼ ਦੇਣਾ ਚੰਗਾ ਨਹੀਂ।'

ਰਣਜੀਤ ਸਿੰਘ ਦੀ ਇਸ ਤਾੜਨਾ ਕਰਕੇ ਗੁਰੂ ਕੇ ਸਿੱਖ ਆਪਣੀ ਨੀਅਤ ਤੋਂ ਬਾਜ ਆ ਗਏ। ਜਦ ਸ਼ਾਹ ਜ਼ਮਾਨ ਦਾ ਲਸ਼ਕਰ ਚਨਾਬ ਦਰਿਆ ਪਾਰ ਕਰਨ ਲੱਗਾ ਤਾਂ ਉਸ ਵੇਲੇ ਦਰਿਆ ਵਿਚ ਬੜਾ ਹੜ੍ਹ ਆਇਆ ਹੋਇਆ ਸੀ। ਇਸ ਲਈ ਬਾਦਸ਼ਾਹ ਨੂੰ ਪੰਦਰਾਂ ਦਿਨ ਤਾਈਂ ਉਥੇ ਹੀ ਰੁਕਣਾ ਪਇਆ। ਲਸ਼ਕਰ ਨੇ ਬੜੀ ਮੁਸ਼ਕਿਲ ਨਾਲ ਦਰਿਆ ਪਾਰ ਕੀਤਾ, ਪਰ ਜਦ ਤੋਪਖਾਨਾ ਪਾਰ ਹੋਣ ਲੱਗਾ ਤਾਂ ਦਸ ਸ਼ਾਹੀ ਤੋਪਾਂ ਦਰਿਆ ਵਿਚ ਹੀ ਡੁੱਬ ਗਈਆਂ। ਬਾਦਸ਼ਾਹ ਹੈਰਾਨ ਸੀ, ਕਿ ਦਰਿਆ ਵਿਚੋਂ ਉਸ ਸਮੇਂ ਤੋਪਾਂ ਕਿਵੇਂ ਕੱਢੀਆਂ ਜਾਣ। ਜਦ ਕੋਈ ਤਦਬੀਰ ਨਾ ਬਣੀ ਤਾਂ ਮਹਾਰਾਜਾ ਰਣਜੀਤ ਸਿੰਘ ਦੇ ਨਾਮ ਇਕ ਪਰਵਾਨਾ ਲਿਖਿਆ, ਕਿਉਂਜੋ ਉਹ ਇਸ ਇਲਾਕੇ ਦਾ ਹਾਕਿਮ ਸੀ। ਪਰਵਾਨੇ ਦਾ ਭਾਵ ਸੀ, ਕਿ 'ਹੜ੍ਹ ਕਰਕੇ ਚਨਾਬ ਦਰਿਆ ਵਿਚ ਸ਼ਾਹੀ ਤੋਪਾਂ ਡੁੱਬ ਗਈਆਂ ਹਨ, ਜਿਨ੍ਹਾਂ ਦਾ ਕੱਢਣਾ ਇਸ ਵੇਲੇ ਮੁਸ਼ਕਿਲ ਹੈ, ਪਰ ਜਦ ਪਾਣੀ ਲਹ ਜਾਵੇਗਾ ਤਾਂ ਤੋਪਾਂ ਦਾ ਕੱਢਣਾ ਸੌਖਾ ਹੋਵੇਗਾ। ਇਹ ਇਲਾਕਾ ਤੁਹਾਡੀ ਹਕਮਤ ਵਿਚ, ਹੈ, ਇਸ ਲਈ ਪਾਣੀ ਲੱਥਣ ਪਿਛੋਂ ਜੇਕਰ ਤੁਸੀਂ ਇਨ੍ਹਾਂ ਤੋਪਾਂ ਨੂੰ ਕੱਢਵਾ ਕੇ ਸਾਡੇ ਕੋਲ ਕਾਬਲ ਭਿਜਵਾ ਦਿਓ ਤਾਂ ਇਸ ਨਾਲ ਸਾਡੇ ਦਿਲ ਦੀ ਵੱਡੀ ਖ਼ੁਸ਼ੀ ਹੋਵੇਗੀ ਤੇ ਇਸ ਸੇਵਾ ਦੇ ਬਦਲੇ ਸਾਡੇ ਵਲੋਂ ਤੁਹਾਨੂੰ ਆਗਿਆ ਹੈ ਕਿ ਲਾਹੌਰ ਤੇ ਜਾ ਕੇ ਕਬਜ਼ਾ ਕਰ ਲਵੋ ਤੇ ਆਪਣਾ ਰਾਜ ਪੰਜਾਬ ਵਿਚ ਸਥਾਪਿਤ ਕਰੋ। ਅੱਗੇ ਤੋਂ ਸਾਡੇ ਵਲੋਂ ਕੋਈ ਹਾਕਿਮ ਜਾਂ ਬਾਦਸ਼ਾਹ ਤੁਹਾਡੇ ਰਾਜ ਵਿਚ ਦਖ਼ਲ ਨਹੀਂ ਦੇਵੇਗਾ, ਨਾ ਹੀ ਰੋਕ ਪਾਵੇਗਾ।' ਜ਼ਦ ਇਹ ਪਤ੍ਰ ਮਹਾਰਾਜਾ ਰਣਜੀਤ ਸਿੰਘ ਨੂੰ ਮਿਲਿਆ ਤਾਂ ਉਹ ਬਹੁਤ ਖੁਸ਼ ਹੋਇਆ ਤੇ ਜਦ ਚਾਰ ਮਹੀਨਿਆਂ ਪਿਛੋਂ ਦਰਿਆ ਦਾ ਪਾਣੀ ਲੱਥਾ ਤਾਂ ਬੜੇ ਯਤਨਾਂ ਨਾਲ ਬਾਦਸ਼ਾਹ ਦੀਆਂ ਅੱਠ ਤੋਪਾਂ ਦਰਿਆ ਵਿਚੋਂ ਕਢਵਾਈਆਂ ਤੇ ਆਪਣੇ ਵਿਸ਼ਵਾਸੀ ਆਦਮੀ ਹੱਥ ਕਾਬਲ ਭਿਜਵਾ ਦਿੱਤੀਆਂ। ਇਸ ਸੇਵਾ ਤੋਂ ਬਾਦਸ਼ਾਹ ਬਹੁਤ ਖੁਸ਼ ਹੋਇਆ ਤੇ ਉਸ

ਇਤਬਾਰੀ ਆਦਮੀ ਨੂੰ ਕੀਮਤੀ ਪੋਸ਼ਾਕਾ ਸਰੋਪਾ ਵਜੋਂ ਬਖ਼ਸ਼ਿਆ ਤੇ ਬੜੇ ਮਾਣ ਸਤਿਕਾਰ ਨਾਲ ਉਸ ਨੂੰ ਵਿਦਾ ਕੀਤਾ। ਬਾਕੀ ਦੀਆਂ ਦੋ ਸ਼ਾਹੀ ਤੋਪਾਂ ਇਕ ਸਾਲ ਪਿਛੋਂ ਦਰਿਆ ਵਿਚੋਂ ਕਢਵਾਈਆਂ ਗਈਆਂ ਤੇ ਉਹ ਮਹਾਰਾਜਾ ਰਣਜੀਤ ਸਿੰਘ ਦੇ ਕਬਜ਼ੇ ਵਿਚ ਹੀ ਰਹੀਆਂ।

## ਮਹਾਰਾਜਾ ਰਣਜੀਤ ਸਿੰਘ ਦਾ ਲਾਹੌਰ ਉਤੇ ਕਬਜ਼ਾ

ਜਦ ਮਹਾਰਾਜਾ ਰਣਜੀਤ ਸਿੰਘ ਦਿਨੋ ਦਿਨ ਉੱਨਤੀ ਕਰਦਾ ਗਇਆ ਤੇ ਖ਼ਾਨਦਾਨ ਦੇ ਈਰਖਾਲੂ ਦਬਦੇ ਗਏ । ਉਧਰ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਸਖ਼ਤ ਬੀਮਾਰ ਪੈ ਗਇਆ ਤੇ ਦਮੇ ਨੇ ਉਸ ਨੂੰ ਲੜਨ ਜਾਂ ਚੜ੍ਹਾਈ ਕਰਨ ਯੋਗ ਨ ਛੱਡਿਆ ਤੇ ਦੂਜੇ ਪਾਸੇ ਇਸ ਖ਼ਾਨਦਾਨ ਦਾ ਦੁਸ਼ਮਨ ਸਰਦਾਰ ਗੁਲਾਬ ਸਿੰਘ ਭੰਗੀ ਘੋੜੇ ਤੋਂ ਡਿੱਗ ਪਇਆ ਤੇ ਉਸ ਨੂੰ ਬੜੀਆਂ ਸਖ਼ਤ ਸੱਟਾਂ ਲੱਗੀਆਂ। ਤਾਂ ਅਜੇਹੇ ਕਰੜੇ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਉਤੇ ਕਬਜ਼ਾ ਕਰਨਾ ਚਾਹਿਆ, ਪਰ ਉਹ ਇਸ ਕੰਮ ਨੂੰ ਬੜਾ ਬਿਖੜਾ ਸਮਝਦਾ ਸੀ, ਕਿਉਂਕਿ ਸ਼ਹਰ ਦਾ ਇਕ ਹਿੱਸਾ ਭੰਗੀ ਮਿਸਲ ਦੇ ਸਰਦਾਰਾਂ ਅਧੀਨ ਸੀ, ਤੇ ਉਨ੍ਹਾਂ ਦਾ ਹਮਾਇਤੀ ਉਨ੍ਹਾਂ ਦਿਨਾਂ ਵਿਚ ਸਰਦਾਰ ਸਾਹਿਬ ਸਿੰਘ ਭੰਗੀ ਸੀ, ਜਿਹੜਾ ਗੁਜਰਾਤ ਉੱਪਰ ਹਕੂਮਤ ਕਰਦਾ ਸੀ ਤੇ ਲਾਹੌਰ ਦੇ ਹਾਕਿਮ ਸਰਦਾਰਾਂ ਨੂੰ ਆਪਣਾ ਨਾਇਬ ਸਮਝਦਾ ਸੀ। ਮਹਾਰਾਜਾ ਰਣਜੀਤ ਸਿੰਘ ਹਾਲੀਂ ਇਸੇ ਫ਼ਿਕਰ ਵਿਚ ਹੀ ਸੀ, ਕਿ ਲਾਹੌਰ ਸ਼ਹਰ ਦੇ ਹਾਮਕ ਰਾਇ ਮੁਹੰਮਦ ਆਸ਼ਿਕ, ਮੁਹੰਮਦ ਬਾਕਰ, ਮੁਹੰਮਦ ਤਾਹਿਰ, ਮੁਫ਼ਤੀ ਮੁਹੰਮਦ ਮੁਕੱਰਿਮ ਆਦਿ ਜੇਹੇ ਰਈਸਾਂ ਵਲੋਂ ਇਕ ਬੇਨਤੀ-ਪਤ੍ਰ ਗੁਜਰਾਂਵਾਲੇ ਉਸ ਨੂੰ ਮਿਲਿਆ ਜਿਸ ਦਾ ਭਾਵ ਇਹ ਸੀ, ਕਿ 'ਲਾਹੌਰ ਦੀ ਪ੍ਰਜਾ ਤਿੰਨ ਹਾਕਿਮਾਂ ਦੀ ਹਕੂਮਤ ਤੋਂ ਸਖ਼ਤ ਤੰਗ ਆ ਗਈ ਹੈ ਤੇ ਤਿੰਨਾਂ ਜਨਤਾ ਨੂੰ ਲੁੱਟ ਖਾਧਾ ਹੈ ਤੇ ਲੋਕਾਂ ਦੀ ਦਾਦ-ਫ਼ਰਿਆਦ ਕੋਈ ਵੀ ਸੁਣਨ ਵਾਲਾ ਨਹੀਂ; ਤੇ ਫ਼ਸੀਲ ਦੇ ਬਾਹਰਵਾਰ ਜਿੰਨਾ ਵੀ ਸ਼ਹਰ ਆਬਾਦ ਸੀ, ਲੁਟੇਰੇ ਸਿੱਖਾਂ ਨੇ ਲੁੱਟ-ਪੁਟ ਲਇਆ ਹੈ ਤੇ ਲੋਕਾਂ ਦੇ ਘਰ ਵੀ ਢਾਹ ਕੇ ਲੱਕੜਾਂ ਵੀ ਕੱਢ ਕੇ ਲੈ ਗਏ ਹਨ ਤੇ ਅੰਦਰਲੀ ਆਬਾਦੀ ਵੀ ਹੁਣ ਅੱਧੀ ਰਹ ਗਈ ਹੈ ; ਮਹੱਲਿਆਂ ਦੇ ਮਹੱਲੇ ਉਜੜੇ ਪਏ ਹਨ ਤੇ ਜਿੱਨੀ ਕੁ ਆਬਾਦੀ ਰਹ ਵੀ ਗਈ ਹੈ, ਇਹ ਤਿੰਨੇ ਹਾਕਿਮ ਉਸ ਨੂੰ ਵੀ ਉਜਾੜਦੇ ਜਾਦੇ ਹਨ ; ਇਹ ਤਿੰਨੇ ਹਾਕਿਮ ਦਿਨ ਰਾਤ ਰੰਗ-ਰਲੀਆਂ ਮਨਾਉਂਦੇ ਰਹੰਦੇ ਹਨ ਤੇ ਜਦ ਇਨ੍ਹਾਂ ਨੂੰ ਖ਼ਰਚ ਆਦਿ ਲਈ ਪੈਸੇ ਦੀ ਲੋੜ ਹੁੰਦੀ ਹੈ ਤਾਂ ਇਹ ਆਪ ਹੀ ਆਪਣੀ ਪ੍ਰਜਾ ਨੂੰ ਲੁੱਟ ਲੈਂਦੇ ਹਨ। ਇਸ ਲਈ ਸਾਡੀ ਇੱਛਾ ਹੈ ਕਿ ਆਪ ਇਥੇ ਪਧਾਰਨ ਦਾ ਕਸ਼ਟ ਕਰੋ ਕਿਉਂਜੋ ਸ਼ਹਰ ਦੇ ਦਰਵਾਜ਼ੇ ਖੁਲ੍ਹੇ ਹਨ ਤੇ ਆਪ ਦਾ ਕਬਜ਼ਾ ਸ਼ਹਰ ਉਪਰ ਝੱਟਪਟ ਹੀ ਹੋ ਜਾਵੇਗਾ।'

ਜਦ ਇਹ ਬੇਨਤੀ-ਪਤ੍ਰ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਪੁੱਜਾ ਤਾਂ ਉਹ ਬਹੁਤ ਖ਼ੁਸ਼ ਹੋਇਆ ਤੇ ਵਾਹਿਗੁਰੂ ਦੇ ਹਜ਼ੂਰ ਸਿਰ ਨਿਵਾ ਕੇ ਅਰਦਾਸ ਕੀਤੀ ਤੇ ਉਸੇ ਵੇਲੇ ਤਿਆਰ ਹੋ ਗਇਆ ਕਿ ਲਾਹੌਰ ਸ਼ਹਰ ਤੇ ਕਬਜ਼ਾ ਕਰ ਕੇ ਪੰਜਾਬ ਵਿਚ ਆਪਣਾ ਰਾਜ

ਸਥਾਪਿਤ ਕਰ ਲਵੇ ਇਸ ਲਈ ਆਪਣੇ ਸਵਾਰਾਂ ਦੀ ਫ਼ੌਜ ਲੈ ਕੇ ਪਹਲਾਂ ਗੁਜਰਾਵਾਲੇ ਤੋਂ ਵਟਾਲੇ ਗਇਆ ਤੇ ਆਪਣੀ ਸੱਸ ਸਦਾ ਕੌਰ ਨਾਲ ਇਸ ਬਾਰੇ ਸਲਾਹ-ਮਸ਼ਵਰਾ ਕੀਤਾ ਤੇ ਉਸ ਪਾਸੋਂ ਸਹਾਇਤਾ ਮੰਗੀ ਜਿਸ ਪੁਰ ਉਹ ਵੀ ਆਪਣਾ ਲਸ਼ਕਰ ਲੈ ਕੇ ਉਸ ਦੇ ਨਾਲ ਹੋ ਗਈ ਤੇ ਦੋਵੇਂ ਫ਼ੌਜਾਂ ਕੂਚ ਤੇ ਕੂਚ ਕਰਦੀਆਂ ਹੋਈਆਂ ਵਟਾਲੇ ਤੋਂ ਲਾਹੌਰ ਪਹੁੰਚ ਗਈਆਂ ਤੇ ਮੁਹੱਰਮ ਦੀ ਪਹਲੀ ਤਾਰੀਖ਼ ਨੂੰ ਲਾਹੌਰ ਨੇੜੇ ਨਵਾਬ ਵਜ਼ੀਰ ਖਾਂ ਦੇ ਬਾਗ ਵਿਚ ਉਤਰੀਆਂ। ਇਹ ਬਾਗ ਹੁਣ ਵਾਲੇ ਅਨਾਰਕਲੀ ਬਾਜ਼ਾਰ ਦੇ ਸਿਰੇ ਤੇ ਡਾਕਖ਼ਾਨੇ ਤੇ ਅਜਾਇਬ-ਘਰ ਦੇ ਨੇੜੇ ਹੈ ਤੇ ਇਸੇ ਬਾਗ ਦੀ ਬਾਰਾਂਦਰੀ ਵਿਚ ਹੁਣ ਅੰਗ੍ਰੇਜ਼ਾਂ ਨੇ 'ਕਿਤਾਬ-ਘਰ' ਬਣਾਇਆ ਹੋਇਆ ਹੈ। ਜਦ ਲਾਹੌਰ ਦੇ ਹਾਕਿਮ ਸਰਦਾਰਾਂ ਨੇ ਇਹ ਖ਼ਬਰ ਸੁਣੀ ਤਾਂ ਬਹੁਤ ਚਿੰਤਾਤੁਰ ਹੋਏ ਤੇ ਝੱਟਪਟ ਸ਼ਹਰ ਦੇ ਦਰਵਾਜ਼ੇ ਬੰਦ ਕਰ ਲਏ ਤੇ ਲੋੜੀਂਦੇ ਸਾਮਾਨ ਤੇ ਮੌਜੂਦਾ ਫ਼ੌਜ ਨਾਲ ਜੰਗ ਕਰਨ ਲਈ ਤਿਆਰ ਹੋ ਗਏ। ਉਸ ਵੇਲੇ ਸ਼ਹਰ ਦੇ ਤਿੰਨ ਦਰਵਾਜੇ—ਦਿੱਲੀ ਦਰਵਾਜ਼ਾ, ਲਾਹੌਰੀ ਦਰਵਾਜਾ ਤੇ ਰੋਸ਼ਨਾਈ ਦਰਵਾਜ਼ਾ ਖੁਲ੍ਹੇ ਸਨ ਤੇ ਬਾਕੀ ਦਰਵਾਜ਼ਿਆਂ ਨੂੰ ਪੱਕੀਆਂ ਕੰਧਾਂ ਕਰ ਕੇ ਬੰਦ ਕਰ ਦਿੱਤਾ ਗਇਆ ਸੀ, ਇਸ ਲਈ ਰਣਜੀਤ ਸਿੰਘ ਨੂੰ ਸ਼ਹਰ ਵਿਚ ਦਾਖ਼ਿਲ ਹੋਣਾ ਬਹੁਤ ਔਖਾ ਜਾਪਦਾ ਸੀ। ਪਹਲਾਂ ਤਿੰਨਾਂ ਹਾਕਿਮਾਂ ਨੇ ਤਨ ਮਨ ਨਾਲ ਇਕ ਹੋ ਕੇ ਆਪਣੀਆਂ ਆਪਣੀਆਂ ਫ਼ੌਜਾਂ ਇਕੱਠੀਆਂ ਕੀਤੀਆਂ ਤੇ ਲਗ ਪਗ ਦੋ ਸੌ ਸਵਾਰ ਲਾਹੌਰੀ ਦਰਵਾਜ਼ੇ ਤੋਂ ਬਾਹਰ ਨਿਕਲ ਕੇ ਰਣਜੀਤ ਸਿੰਘ ਦੇ ਮੁਕਾਬਲੇ ਤੇ ਆਏ। ਇਹ ਫ਼ੌਜ ਬਿਨਾਂ ਕਿਸੇ ਯੋਗ ਸਾਮਾਨ ਤੇ ਚੰਗੇ ਸ਼ਸਤ੍ਰਾਂ ਦੇ ਹੋਣ ਕਾਰਣ ਬਿਲਕੁਲ ਖ਼ਰਾਬ ਤੇ ਖਸਤਾ ਸੀ, ਇਸ ਲਈ ਇੱਕੋ ਹੀ ਹਮਲੇ ਵਿਚ ਭੱਜ ਕੇ ਸ਼ਹਰ ਅੰਦਰ ਜਾ ਵੜੀ ਤੇ ਉਸ ਦੇ ਪੰਜ ਆਦਮੀ ਮਾਰੇ ਗਏ। ਲਾਹੌਰ ਦੇ ਰਈਸ ਜਿਹੜੇ ਅੰਦਰੋਂ ਮਹਾਰਾਜਾ ਰਣਜੀਤ ਸਿੰਘ ਨਾਲ ਰਲੇ ਹੋਏ ਸਨ, ਉਸ ਨੂੰ ਸ਼ਹਰ ਅੰਦਰ ਦਾਖ਼ਿਲ ਕਰਨ ਲਈ ਤਿਆਰ ਸਨ, ਇਸ ਲਈ ਉਨ੍ਹਾਂ ਨੇ ਲਾਹੌਰੀ ਦਰਵਾਜ਼ੇ ਦੇ ਦਰਬਾਨ ਤੇ ਰੱਖਵਾਲੇ ਮਹਿਰ ਮੁਹੱਕਮਦੀਨ ਨੂੰ ਇਸ ਗੱਲ ਲਈ ਤਿਆਰ ਕਰ ਲਇਆ ਕਿ ਜਦ ਮਹਾਰਾਜਾ ਰਣਜੀਤ ਸਿੰਘ ਦਰਵਾਜ਼ੇ ਤਕ ਪਹੁੰਚ ਜਾਵੇ ਤਾਂ ਉਹ ਝੱਟ ਪਟ ਦਰਵਾਜ਼ਾ ਖੋਲ੍ਹ ਦੇਵੇ। ਨਾਲ ਹੀ ਰਣਜੀਤ ਸਿੰਘ ਨੂੰ ਵੀ ਸੂਚਿਤ ਕਰ ਦਿੱਤਾ ਗਇਆ ਕਿ ਅਗਲੇ ਭਲਕੇ ਉਹ ਆਪਣੀ ਫੌਜ ਲੈ ਕੇ ਲਾਹੌਰੀ ਦਰਵਾਜੇ ਦੇ ਬਾਹਰ ਆ ਜਾਵੇ ; ਦਰਵਾਜ਼ਾ ਉਸੇ ਵੇਲੇ ਖੋਲ੍ਹ ਦਿੱਤਾ ਜਾਵੇਗਾ। ਦੂਜੇ ਦਿਨ ਅਰਥਾਤ ਹਾੜ ਸੁਦੀ ਪੰਚਮੀਂ ਸੰਮਤ ੧੮੫੬ ਬਿ. ਨੂੰ ਰਣਜੀਤ ਸਿੰਘ ਨਵਾਬ ਵਜ਼ੀਰ ਖਾਂ ਦੇ ਬਾਗ ਤੋਂ ਫ਼ੌਜ ਨਾਲ ਸਵਾਰ ਹੋ ਕੇ ਲਾਹੌਰ ਦਰਵਾਜੇ ਵਲ ਵਧਿਆ। ਇਸ ਗੱਲ ਦੀ ਖ਼ਬਰ ਸੂਹੀਆਂ ਨੇ ਲਾਹੌਰ ਦੇ ਹਾਕਿਮ ਸਰਦਾਰਾਂ ਨੂੰ ਵੀ ਪਹੁੰਚਾ ਦਿੱਤੀ ਕਿ ਰਣਜੀਤ ਸਿੰਘ ਲਾਹੌਰੀ ਦਰਵਾਜ਼ੇ ਨੂੰ ਤੋੜ ਕੇ ਸ਼ਹਰ ਵਿਚ ਦਾਖ਼ਿਲ ਹੋਣਾ ਚਾਹੁੰਦਾ ਹੈ। ਇਸ ਲਈ ਸਰਦਾਰ ਆਪਣੀਆਂ ਫ਼ੌਜਾਂ ਸਮੇਤ ਸਵਾਰ ਹੋ ਕੇ ਲਾਹੌਰੀ ਦਰਵਾਜ਼ੇ ਵਲ ਆਏ ਤੇ ਰਣਜੀਤ ਸਿੰਘ ਨੂੰ ਰੋਕਣਾ ਚਾਹਿਆ। ਪਰ ਜਦ ਉਹ ਲਾਹੌਰੀ ਦਰਵਾਜ਼ੇ ਦੇ ਨੇੜੇ ਪੁੱਜੇ ਤਾਂ ਮਹਿਰ ਮੁਹੱਕਮਦੀਨ ਨੇ ਟਪਲਾ ਦੇਂਦਿਆਂ ਹੋਇਆਂ ਉਨ੍ਹਾਂ ਨੂੰ ਦਸਿਆ ਕਿ 'ਰਣਜੀਤ ਸਿੰਘ ਇਧਰ ਆਇਆ ਤਾਂ ਸੀ, ਪਰ ਅਸਾਂ ਬੰਦੂਕਾਂ ਨਾਲ ਉਸ ਨੂੰ ਇਧਰੋਂ ਹਟਾ ਦਿੱਤਾ ਹੈ ਤੇ ਹੁਣ ਉਹ ਦਿੱਲੀ ਦਰਵਾਜ਼ੇ ਵਲ ਚਲਾ ਗਇਆ ਹੈ।

ਤੁਸੀਂ ਇਧਰੋਂ ਬੇਫ਼ਿਕਰ ਰਹੋ, ਇਸ ਦਰਵਾਜ਼ੇ ਰਾਹੀਂ ਕੋਈ ਵੀ ਅੰਦਰ ਨਹੀਂ ਵੜਨ ਦਿੱਤਾ ਜਾਵੇਗਾ ਤੇ ਤੁਸੀਂ ਸਗੋਂ ਦਿੱਲੀ ਦਰਵਾਜ਼ੇ ਵਲ ਜਾ ਕੇ ਯੋਗ ਪ੍ਰਬੰਧ ਕਰੋ, ਕਿਧਰੇ ਅਜੇਹਾ ਨ ਹੋਵੇ, ਕਿ ਉਹ ਉਧਰੋਂ ਅੰਦਰ ਦਾਖ਼ਿਲ ਹੋ ਜਾਵੇ। ਜਦ ਸਰਦਾਰਾਂ ਨੇ ਇਹ ਸੁਣਿਆ ਤੇ ਮੁਹੱਕਮਦੀਨ ਦੀ ਝੂਠੀ ਗੱਲ ਨੂੰ ਸੱਚੀ ਸਮਝ ਲਇਆ ਤਾਂ ਉਹ ਦੌੜਦੇ ਹੋਏ ਦਿੱਲੀ ਦਰਵਾਜ਼ੇ ਵਲ ਚਲੇ ਗਏ। ਉਨਾਂ ਦੇ ਉਧੱਰ ਜਾਣ ਤੋਂ ਝੱਟ ਪਿੱਛੋਂ ਮੁਹੱਕਮਦੀਨ ਨੇ ਲਾਹੌਰੀ ਦਰਵਾਜ਼ੇ ਦਾ ਫਾਟਕ ਚੌਪਟ ਖੋਲ੍ਹ ਦਿੱਤਾ ਤੇ ਮਹਾਰਾਜਾ ਰਣਜੀਤ ਸਿੰਘ ਸ਼ਹਰ ਅੰਦਰ ਦਾਖ਼ਿਲ ਹੋ ਗਇਆ। ਜਦ ਲਾਹੌਰ ਦੇ ਹਾਕਿਮਾਂ ਨੂੰ ਇਹ ਪਤਾ ਲੱਗਾ, ਕਿ ਰਣਜੀਤ ਸਿੰਘ ਫ਼ੌਜ ਸਮੇਤ ਸ਼ਹਰ ਵਿਚ ਆ ਵੜਿਆ ਹੈ ਤਾਂ ਦੋ ਸਰਦਾਰ ਤਾਂ ਦਿੱਲੀ ਦਰਵਾਜ਼ੇ ਤੋਂ ਹੀ ਬਾਹਰ ਨੂੰ ਭੱਜ ਗਏ ਤੇ ਚੇਤ ਸਿੰਘ ਭੰਗੀ, ਆਪਣੇ ਅਧੀਨ ਕਿਲ੍ਹੇ ਵਿਚ ਜਾ ਬੰਦ ਹੋਇਆ। ਰਣਜੀਤ ਸਿੰਘ ਨੇ ਸ਼ਹਰ ਵਿਚ ਦਾਖ਼ਿਲ ਹੋਣ ਉਪਰੰਤ ਸ਼ਹਰ ਦਾ ਯੋਗ ਪ੍ਰਬੰਧ ਕਰ ਲਇਆ, ਤੇ ਭਾਵੇਂ ਸ਼ਹਰ ਅੰਦਰ ਵੜਨ ਲਗਿਆਂ ਫ਼ੌਜ ਨੇ ਵਧੀਕੀ ਕਰਨੀ ਸ਼ੁਰੂ ਕੀਤੀ, ਪਰ ਰਣਜੀਤ ਸਿੰਘ ਨੇ ਤਾੜਨਾ ਕਰ ਦਿੱਤੀ ਕਿ ਫ਼ੌਜ ਦਾ ਕੋਈ ਆਦਮੀ ਪ੍ਰਜਾ ਨੂੰ ਨ ਸਤਾਏ ; ਇਸ ਲਈ ਸ਼ਹਰ ਵਿਚ ਅਮਨ-ਅਮਾਨ ਹੋ ਗਇਆ। ਫੇਰ ਰਣਜੀਤ ਸਿੰਘ ਨੇ ਲਾਹੌਰ ਦੇ ਕਿਲ੍ਹੇ ਨੂੰ ਘੇਰਾ ਪਾਉਣ ਦੀ ਤਜਵੀਜ਼ ਪੇਸ਼ ਕੀਤੀ ਪਰ ਰਾਣੀ ਸਦਾ ਕੌਰ ਨੇ ਇਸ ਗੱਲ ਦਾ ਵਿਰੋਧ ਕੀਤਾ, ਤੇ ਕਹਿਆ, ਕਿ ਚੇਤ ਸਿੰਘ ਨਾਲ ਲੜਨਾ ਜ਼ਰੂਰੀ ਨਹੀਂ; ਕਿਉਂਜੋ ਖ਼ਰਚ ਆਦਿ ਮੁੱਕਣ ਤੇ ਦੋ ਚਾਰ ਦਿਨਾਂ ਵਿਚ ਉਹ ਆਪੇ ਹੀ ਕਿਲ੍ਹੇ 'ਚੋਂ ਨਿਕਲ ਜਾਵੇਗਾ ਤੇ ਅਖ਼ੀਰ ਇਸੇ ਤਰ੍ਹਾਂ ਹੀ ਹੋਇਆ। ਦੂਜੇ ਦਿਨ ਹੀ ਚੇਤ ਸਿੰਘ ਦਾ ਵਕੀਲ ਰਣਜੀਤ ਸਿੰਘ ਕੋਲ ਆਇਆ ਤੇ ਬੇਨਤੀ ਕੀਤੀ ਕਿ 'ਜੇਕਰ ਆਪ ਕਿਸੇ ਕਿਸਮ ਦੀ ਰੋਕ-ਟੋਕ ਨ ਪਾਓ ਤਾਂ ਚੇਤ ਸਿੰਘ ਕਿਲ੍ਹੇ ਤੋਂ ਨਿਕਲ ਕੇ ਚਲਾ ਜਾਵੇ।' ਰਣਜੀਤ ਸਿੰਘ ਨੇ ਉਸ ਦੀ ਬੇਨਤੀ ਪ੍ਰਵਾਨ ਕਰ ਲਈ ਤੇ ਚੇਤ ਸਿੰਘ ਆਪਣੀ ਜਾਨ ਬਚਾ ਕੇ ਭੱਜ ਗਇਆ। ਮਹਾਰਾਜਾ ਰਣਜੀਤ ਸਿੰਘ ਦੇ ਲਾਹੌਰ ਉੱਪਰ ਕਬਜ਼ਾ ਕਰਨ ਵੇਲੇ ਸ਼ਹਰ ਦੇ ਤਿੰਨ ਹਾਕਿਮ ਸਨ ; ਇਸ ਲਈ ਉਨ੍ਹਾਂ ਦਾ ਹਾਲ ਇਥੇ ਦਰਜ ਕੀਤਾ ਜਾਂਦਾ ਹੈ, ਜਿਹੜਾ ਕੋਈ ਘੱਟ ਸੁਆਦਲਾ ਨਹੀਂ ਹੋਵੇਗਾ।

## ਲਾਹੌਰ ਦੇ ਪਹਲੇ ਹਾਕਿਮ ਸਰਦਾਰ ਗੁੱਜਰ ਸਿੰਘ ਭੰਗੀ ਦਾ ਹਾਲ

ਸਰਦਾਰ ਗੁੱਜਰ ਸਿੰਘ ਦਾ ਪਿਤਾ ਨੱਥਾ ਜੱਟ, ਗੋਤ ਸੰਧੂ, ਪਿੰਡ ਭੌਰੀ ਦਾ ਰਹਣ ਵਾਲਾ ਸੀ। ਉਸ ਦੀ ਕੋਈ ਖਾਸ ਜ਼ਿਮੀਂਦਾਰੀ ਨਹੀਂ ਸੀ। ਤੇ ਉਹ ਸਦਾ ਗ਼ਰੀਬੀ ਤੇ ਦਲਿਦ੍ਰ ਵਿਚ ਹੀ ਫ਼ਸਿਆ ਰਹੰਦਾ ਸੀ। ਜਦ ਇਕ ਦੋ ਵਾਰ ਪਿੰਡ ਦੀ ਚੋਰੀ ਉਸ ਪਾਸੋਂ ਸਾਬਤ ਹੋ ਗਈ ਤਾਂ ਨੰਬਰਦਾਰਾਂ ਨੇ ਉਸ ਨੂੰ ਪਿੰਡੋਂ ਬਾਹਰ ਕੱਢ ਦਿੱਤਾ। ਇਸ ਪੁਰ ਉਸ ਨੇ ਅਜੇਹੇ ਕੰਮਾਂ ਤੋਂ ਤੋਬਾ ਕੀਤੀ ਤੇ ਮਿਹਨਤ ਮਜ਼ਦੂਰੀ ਕਰਨ ਲੱਗਾ। ਉਸ ਦੇ ਘਰ ਤਿੰਨ ਪੁੱਤਰ ਗੁੱਜਰ ਸਿੰਘ, ਗਰਜਾ ਸਿੰਘ ਤੇ ਨਬਾਹੂ ਸਿੰਘ ਹੋਏ। ਜਦ ਇਹ ਜਵਾਨ ਹੋਏ ਤਾਂ ਪਹਲਾਂ ਪਹਲਾਂ ਤਾਂ ਪਿਤਾ ਵਾਂਗ ਇਨ੍ਹਾਂ ਦਾ ਗੁਜ਼ਾਰਾ ਵੀ ਮਿਹਨਤ ਮਜ਼ਦੂਰੀ ਨਾਲ ਹੀ ਚਲਦਾ ਸੀ ਪਰ ਜਦ ਉਨ੍ਹਾਂ ਸਿੱਖਾਂ ਨੂੰ ਵਧਦਿਆਂ ਵੇਖਿਆ ਤਾਂ ਇਹ ਤਿੰਨੇ ਭਰਾ ਇਕੱਠੇ ਹੀ ਸਰਦਾਰ

ਗੁਰਬਖ਼ਸ਼ ਸਿੰਘ ਭੰਗੀ ਕੋਲ ਗਏ ਤੇ ਪਹੁਲ ਲੈ ਕੇ ਸਿੱਖ ਸਜ ਗਏ। ਇਹ ਤਿੰਨੇ ਸੁਡੌਲ ਜਵਾਨ ਸਨ, ਇਸ ਲਈ ਗੁਰਬਖ਼ਸ਼ ਸਿੰਘ ਨੇ ਹਰ ਇਕ ਨੂੰ ਇਕ ਇਕ ਘੋੜਾ ਦੇ ਕੇ ਉਨ੍ਹਾਂ ਨੂੰ ਆਪਣੇ ਘੋੜ-ਚੜ੍ਹੇ ਬਣਾ ਲਇਆ ਤੇ ਆਪਣੀ ਮਿਸਲ ਵਿਚ ਸ਼ਾਮਿਲ ਕਰ ਲਇਆ। ਉਨ੍ਹਾਂ ਨੇ ਗੁਰਬਖ਼ਸ਼ ਸਿੰਘ ਨੂੰ ਆਪਣੀ ਸੇਵਾ ਨਾਲ ਅਤਿ ਪ੍ਰਸੰਨ ਕਰ ਲਇਆ ਅਤੇ ਜਿਹੜਾ ਮਾਲ ਲੁੱਟ-ਮਾਰ ਕਰ ਕੇ ਲਿਆਉਂਦੇ, ਉਸ ਦਾ ਅੱਧਾ ਹਿੱਸਾ ਆਪ ਰਖਦੇ ਤੇ ਅੱਧਾ ਗੁਰਬਖ਼ਸ਼ ਸਿੰਘ ਨੂੰ ਦੇ ਦੇਂਦੇ।

ਜਦ ਗੁਰਬਖਸ਼ ਸਿੰਘ ਅਖ਼ੀਰਲੀ ਉਮਰੇ ਬਹੁਤ ਕਮਜ਼ੋਰ ਤੇ ਬੁਢਾ ਹੋ ਗਇਆ ਤਾਂ ਉਸ ਦੀ ਆਗਿਆ ਨਾਲ ਗੁੱਜਰ ਸਿੰਘ ਉਸ ਦੇ ਜਥੇ ਦਾ ਮੁੱਖ ਅਧਿਕਾਰੀ ਨਿਯਤ ਕੀਤਾ ਗਇਆ ਕਿਉਂਜੋ ਉਹ ਸਾਰਿਆਂ ਨਾਲੋਂ ਹੁਸ਼ਿਆਰ ਤੇ ਯੋਗਿਤਾ ਵਾਲਾ ਸੀ। ਉਸ ਨੇ ਅਮਰਗੜ੍ਹ ਫ਼ਤਹ ਕਰ ਲਇਆ ਤੇ ਉਥੇ ਹੀ ਰਹਣ ਲਗ ਪਇਆ। ਉਸ ਵੇਲੇ ਉਸ ਦੇ ਸਾਥੀ ਲਹਣਾ ਸਿੰਘ ਤੇ ਸੋਭਾ ਸਿੰਘ ਵੀ ਸਨ। ਜਦ ਉਸ ਲਾਹੌਰ ਲੈ ਲਇਆ ਤਾਂ ਇਕ ਹਿੱਸਾ ਰੱਖ ਕੇ ਬਾਕੀ ਦੋ ਹਿੱਸੇ ਉਨ੍ਹਾਂ ਵਿਚ ਵੰਡ ਦਿੱਤੇ। ਫੇਰ ਲਾਹੌਰੋਂ ਨਿਕਲ ਕੇ ਉਸ ਨੇ ਹੋਰ ਇਲਾਕੇ ਵੀ ਫ਼ਤਹ ਕਰ ਲਏ ਤੇ ਆਪਣਾ ਜਥਾ ਵੱਡਾ ਬਣਾ ਲਇਆ ਤੇ ਇਸ ਤਰ੍ਹਾਂ ਪੰਜਾਬ ਦੇ ਸਰਦਾਰਾਂ ਤੇ ਹਾਕਿਮਾਂ ਵਿਚ ਕਾਫ਼ੀ ਮਸ਼ਹੂਰ ਹੋ ਗਇਆ। ਉਸ ਨੇ ਭਿੰਬਰ ਦੇ ਹਾਕਿਮ ਸੁਲੇਮਾਨ ਖਾਂ ਉਤੇ ਵੀ ਚੜ੍ਹਾਈ ਕੀਤੀ ਤੇ ਭਾਰੀ ਨਜ਼ਰਾਨਾ ਲੈ ਕੇ ਉਸ ਨੂੰ ਆਪਣੇ ਅਧੀਨ ਕਰ ਲਇਆ। ਇਸੇ ਤਰ੍ਹਾਂ ਗੱਖੜ ਕੌਮ ਤੇ ਧਨੀਘੇਪ ਦੇ ਦੋਹਾਂ ਹਾਕਿਮਾਂ ਸਰਦਾਰ ਕਰਮ ਅੱਲ੍ਹਾ ਖਾਂ ਤੇ ਮਨਸੂਰ ਖਾਂ ਤੇ ਚੜ੍ਹਾਈ ਕਰ ਕੇ ਉਨ੍ਹਾਂ ਪਾਸੋਂ ਚੋਖਾ ਰੁਪਿਆ ਵਸੂਲ ਕੀਤਾ ਅਤੇ ਅੱਗੋਂ ਲਈ ਉਨ੍ਹਾਂ ਨੂੰ ਆਪਣੇ ਅਧੀਨ ਕਰ ਲਇਆ ਤੇ ਗੁਜਰਾਤ ਸ਼ਹਰ ਤੇ ਉਸ ਨਾਲ ਸੰਬੰਧਿਤ ਇਲਾਕਿਆਂ ਉਤੇ ਆਪਣਾ ਰਾਜ ਸਥਾਪਿਤ ਕਰ ਲਇਆ। ਇਹ ਭਾਗਵਾਨ ਸਰਦਾਰ ਭਾਵੇਂ ਭੰਗੀਆਂ ਦੀ ਮਿਸਲ ਦੀ ਇਕ ਸ਼ਾਖਾ ਦਾ ਹੀ ਅਧਿਕਾਰੀ ਸੀ, ਪਰ ਇਹ ਸਭ ਤੋਂ ਅੱਡਰਾ ਹੀ ਆਪਣੀਆਂ ਜਿੱਤਾਂ ਵਿਚ ਰੁੱਝਿਆ ਰਹਿਆ। ਉਸ ਦੀ ਬਹਾਦਰੀ ਤੇ ਸੂਰਮਤਾਈ ਦੀ ਛਾਪ ਹਰ ਸਿੱਖ ਸਰਦਾਰ ਦੇ ਦਿਲ ਤੇ ਪ੍ਰਤੱਖ ਲੱਗੀ ਦਿਸਦੀ ਸੀ। ਉਸ ਦਾ ਪੁੱਤਰ ਸਾਹਿਬ ਸਿੰਘ ਵੀ ਬੜਾ ਬਹਾਦਰ ਤੇ ਸ਼ਕਤੀਸ਼ਾਲੀ ਸਰਦਾਰ ਸੀ, ਪਰੰਤੂ ਪਿਤਾ ਉਸ ਨੂੰ ਬਹੁਤਾ ਨਹੀਂ ਚਾਹੁੰਦਾ ਸੀ ਤੇ ਆਪਣੇ ਦੋਵਾਂ ਨਿੱਕੇ ਪੁੱਤਰਾਂ—ਸੁੱਖਾ ਸਿੰਘ ਤੇ ਫ਼ਤਹ ਸਿੰਘ—ਨਾਲ ਵਧੇਰੇ ਪਿਆਰ ਕਰਦਾ ਸੀ। ਇਕ ਵਾਰੀ ਸਾਹਿਬ ਸਿੰਘ ਨੇ ਆਪਣੇ ਪਿਤਾ ਦੀ ਗ਼ੈਰਹਾਜ਼ਿਰੀ ਵਿਚ ਗੁਜਰਾਤ ਤੇ ਸੋਧਰਾ ਆਦਿ ਤੇ ਇਲਾਕੇ ਆਪਣੇ ਅਧੀਨ ਕਰ ਲਏ, ਜਿਹੜੇ ਪਹਲਾਂ ਗੁੱਜਰ ਸਿੰਘ ਦੇ ਰਾਜ ਵਿਚ ਸਨ। ਉਸ ਨੇ ਪਿਤਾ ਦੇ ਕਾਰ ਮੁਖ਼ਤਾਰਾਂ ਨੂੰ ਉਥੋਂ ਮਾਰ ਕੇ ਕੱਢ ਦਿੱਤਾ। ਜਦ ਗੁੱਜਰ ਸਿੰਘ ਨੂੰ ਇਸ ਗੱਲ ਦੀ ਖ਼ਬਰ ਮਿਲੀ ਤਾਂ ਉਸ ਨੇ ਫ਼ੌਜ ਲੈ ਕੇ ਪੁੱਤਰ ਉਤੇ ਚੜ੍ਹਾਈ ਕਰ ਦਿੱਤੀ। ਉਧਰੋਂ ਉਸ ਦਾ ਪੁੱਤਰ ਸਾਹਿਬ ਸਿੰਘ ਗੁਜਰਾਤ ਤੋਂ ਨਿਕਲ ਕੇ ਪਿਤਾ ਦੇ ਮੁਕਾਬਲੇ ਤੇ ਆ ਖਲੋਤਾ ਤੇ ਆਪਸ ਵਿਚ ਖ਼ੂਬ ਤਲਵਾਰ ਚਲੀ ਤੇ ਬਹੁਤ ਸਾਰੇ ਆਦਮੀ ਮਾਰੇ ਗਏ। ਫੇਰ ਸਾਹਿਬ ਸਿੰਘ ਨੇ ਆਪਣੇ ਆਪ ਨੂੰ ਕਿਲ੍ਹੇ ਵਿਚ ਬੰਦ ਕਰ ਲਇਆ। ਕੁਝ ਦਿਨ ਲੜਾਈ ਜਾਰੀ ਰਹੀ ਤੇ ਅਖ਼ੀਰ ਮਹਾਂ ਸਿੰਘ, ਸ਼ੁੱਕਰਚੱਕੀਆ ਨੇ

ਵਿਚ ਪੈ ਕੇ ਪਿਉ-ਪੁੱਤਰ ਦੀ ਸੁਲਹ ਕਰਵਾ ਦਿੱਤੀ ਤੇ ਸੋਧਰੇ ਦਾ ਇਲਾਕਾ ਪਿਉ ਪਾਸੋਂ ਪੁੱਤਰ ਨੂੰ ਗੁਜ਼ਾਰੇ ਲਈ ਦਿਵਾ ਦਿੱਤਾ। ਜਦ ਗੁੱਜਰ ਸਿੰਘ ਸੁਰਗਵਾਸ ਹੋ ਗਇਆ ਤਾਂ ਸਾਹਿਬ ਸਿੰਘ ਉਸ ਦੀ ਗੱਦੀ ਉਤੇ ਬੈਠਾ ਤੇ ਗੁਜਰਾਤ ਸ਼ਹਰ ਨੂੰ ਉਸ ਨੇ ਆਪਣੀ ਰਾਜਧਾਨੀ ਬਣਾ ਲਇਆ ਅਤੇ ਲਾਹੌਰ ਦੇ ਤੀਜੇ ਹਿੱਸੇ ਉਤੇ ਵੀ ਆਪਣਾ ਅਧਿਕਾਰ ਜਮਾਈ ਰਖਿਆ। ਉਸ ਨੇ ਪਿਤਾ ਦੇ ਸਾਰੇ ਸੰਬੰਧਿਤ ਇਲਾਕੇ ਵੀ ਆਪਣੇ ਕਬਜ਼ੇ ਵਿਚ ਕਰ ਲਏ। ਉਸ ਦੇ ਭਰਾ ਸੁੱਖਾ ਸਿੰਘ ਤੇ ਸੋਭਾ ਸਿੰਘ ਲਾਹੌਰ ਵਿਚ ਰਹ ਕੇ ਉਸ ਤੋਂ ਅਕਸਰ ਖ਼ਰਚਾ ਲਇਆ ਕਰਦੇ ਸਨ। ਸਾਹਿਬ ਸਿੰਘ ਨੇ ਆਪਣਾ ਵਿਆਹ ਮਹਾਂ ਸਿੰਘ ਦੀ ਭੈਣ ਰਾਜ ਕੌਰ ਨਾਲ ਕਰ ਲਇਆ, ਜਿਹੜੀ ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਆ ਦੀ ਧੀ ਸੀ। ਇਸ ਸਾਕ ਨਾਲ ਵੀ ਉਸ ਦਾ ਮਾਣ ਸਤਿਕਾਰ ਵਧ ਗਇਆ। ਜਦ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਮਾਰ ਲਇਆ ਤਾਂ ਸਾਹਿਬ ਸਿੰਘ ਦੀ ਉਸ ਨਾਲ ਸਖ਼ਤ ਦੁਸ਼ਮਨੀ ਹੋ ਗਈ। ਮਹਾਰਾਜਾ ਰਣਜੀਤ ਸਿੰਘ ਨੇ ਲਗਾਤਾਰ ਕਈ ਮੁਹਿੰਮਾਂ ਵਿਚ ਉਸ ਨੂੰ ਹਾਰ ਦਿੱਤੀ ਤੇ ਉਸ ਦਾ ਸਾਰਾ ਇਲਾਕਾ ਫ਼ਤਹ ਕਰ ਲਇਆ ਤੇ ਕੇਵਲ ਬਿਜਵਾਤ ਦਾ ਇਲਾਕਾ ਉਸ ਨੂੰ ਗੁਜ਼ਾਰੇ ਲਈ ਬਖ਼ਸ਼ ਦਿੱਤਾ. ਉਹ ਵੀ ਉਸ ਦੇ ਮਰਨ ਪਿੱਛੋਂ ਜ਼ਬਤ ਕਰ ਲਇਆ। ਜਦ ਸਾਹਿਬ ਸਿੰਘ ਮਰਿਆ ਤਾਂ ਉਸ ਦੀਆਂ ਤਿੰਨ ਇਸਤ੍ਰੀਆਂ ਸਨ। ਇਕ ਤਾਂ ਮਹਾਰਾਜਾ ਰਣਜੀਤ ਸਿੰਘ ਦੀ ਭੂਆ ਸੀ, ਜਿਸ ਦਾ ਨਾਮ ਰਾਜ ਕੌਰ ਸੀ ਤੇ ਦੂਜੀਆਂ ਦੋ ਦਯਾ ਕੌਰ ਤੇ ਰਤਨ ਕੌਰ ਸਨ, ਜਿਹੜੀਆਂ ਆਪਣੀ ਸੁੰਦਰਤਾ ਤੇ ਸੁਹੱਪਣ ਲਈ ਸਾਰੇ ਸਿੱਖਾਂ ਵਿਚ ਪ੍ਰਸਿੱਧ ਸਨ। ਅਸਲ ਵਿਚ ਇਹ ਦੋਵੇਂ ਸੁੰਦਰ ਇਸਤ੍ਰੀਆਂ ਸਕੀਆਂ ਭੈਣਾਂ ਸਨ। ਮਹਾਰਾਜਾ ਰਣਜੀਤ ਸਿੰਘ ਨੇ ਇਨ੍ਹਾਂ ਦੋਹਾਂ ਤੇ ਚਾਦਰ ਪਾ ਲਈ, ਭਾਵ ਉਨ੍ਹਾਂ ਨਾਲ ਵਿਆਹ ਕਰ ਲਇਆ, ਜਿਨ੍ਹਾਂ ਦੀ ਕੁੱਖੋਂ ਤਿੰਨ ਸ਼ਹਜ਼ਾਦੇ— ਮੁਲਤਾਨਾ ਸਿੰਘ ਕਸ਼ਮੀਰਾ ਸਿੰਘ ਤੇ ਪਿਸ਼ੌਰਾ ਸਿੰਘ ਪੈਦਾ ਹੋਏ।

## ਲਾਹੌਰ ਦੇ ਦੂਜੇ ਹਾਕਿਮ ਲਹਣਾ ਸਿੰਘ ਦਾ ਹਾਲ

ਲਹਣਾ ਸਿੰਘ ਕੌਮ ਦਾ ਨੂਨ ਜੱਟ, ਪਿੰਡ ਲੱਧੇਵਾਲਾ ਦਾ ਰਹਣ ਵਾਲਾ ਸੀ। ਪਿੰਡ ਵਿਚ ਉਸ ਦੀ ਜ਼ਿੰਦਗੀ ਬੜੀ ਔਖੀ ਬੀਤਦੀ ਸੀ। ਉਹ ਮਿਹਨਤ ਮਜ਼ਦੂਰੀ ਨਾਲ ਜਾਂ ਫਿਰ ਮੰਗ-ਪਿੰਨ ਕੇ ਗੁਜ਼ਾਰਾ ਕਰਦਾ ਸੀ। ਇਸ ਗ਼ਰੀਬੀ ਤੇ ਭੁੱਖ ਤੋਂ ਤੰਗ ਆ ਕੇ ਉਹ ਗੁਰਬਖ਼ਸ਼ ਸਿੰਘ ਭੰਗੀ ਕੋਲ ਗਇਆ, ਜਿਹੜਾ ਪਿੰਡ ਰੋੜਾਂਵਾਲੇ ਰਹਿੰਦਾ ਸੀ ਤੇ ਉਸ ਦੇ ਹੱਥੋਂ ਪਾਹੁਲ ਲੈ ਕੇ ਸਿੱਖ ਬਣ ਗਇਆ ਤੇ ਗੁਰਬਖ਼ਸ਼ ਸਿੰਘ ਦੇ ਜਥੇ ਨਾਲ ਰਲ ਕੇ ਮਾਰ-ਧਾੜ ਕਰਨ ਲੱਗਾ। ਚਤੁਰ ਤੇ ਹਿੰਮਤੀ ਹੋਣ ਕਰ ਕੇ ਉਹ ਚੁਸਤੀ, ਚਲਾਕੀ ਤੇ ਫੁਰਤੀ ਵਿਚ ਸਭ ਤੋਂ ਵਧ ਗਇਆ। ਉਸ ਦੀ ਸੇਵਾ ਕਰ ਕੇ ਗੁਰਬਖ਼ਸ਼ ਸਿੰਘ ਉਸ ਨੂੰ ਬਹੁਤ ਪਿਆਰ ਕਰਦਾ ਸੀ। ਜਦ ਲੁੱਟ-ਮਾਰ ਦੇ ਮਾਲ-ਧਨ ਨਾਲ ਉਹ ਚੰਗੀ ਚੋਖੀ ਜਾਇਦਾਦ ਤੇ ਇੱਜ਼ਤ-ਆਬਰੂ ਦਾ ਮਾਲਿਕ ਬਣ ਗਇਆ ਤਾਂ ਗੁਰਬਖ਼ਸ਼ ਸਿੰਘ ਦੀ ਆਗਿਆ ਨਾਲ ਉਸ ਨੇ ਪਿੰਡ ਦੱਖਣੇ ਵਿਚ ਇਕ ਕੱਚਾ ਕਿਲ੍ਹਾ ਬਣਾ ਲਇਆ ਤੇ ਉਥੇ ਹੀ ਰਹਣ ਲਗਾ। ਜਦ ਸਰਦਾਰ ਗੁੱਜਰ ਸਿੰਘ ਨੇ ਲਾਹੌਰ ਉਤੇ ਚੜ੍ਹਾਈ ਕਰਨ ਦੀ ਨੀਅਤ

ਧਾਰੀ ਤਾਂ ਉਸ ਨੇ ਲਹਣਾ ਸਿੰਘ ਨੂੰ ਵੀ ਸਮੇਤ ਉਸ ਦੀ ਫ਼ੌਜ ਦੇ ਨਾਲ ਲੈ ਲਇਆ, ਕਿਉਂਜੋ ਉਹ ਦੋਵੇਂ ਇੱਕੋ ਹੀ ਮਿਸਲ ਦੇ ਸਰਦਾਰ ਸਨ। ਉਨ੍ਹਾਂ ਲਾਹੌਰ ਆ ਕੇ ਥੋੜੇ ਜੇਹੇ ਜੰਗ-ਯੁੱਧ ਪਿੱਛੋਂ ਹੀ ਸ਼ਹਰ ਲੈ ਲਇਆ ਤੇ ਇਸ ਤਰ੍ਹਾਂ ਲਹਣਾ ਸਿੰਘ ਲਾਹੌਰ ਦੇ ਤੀਜੇ ਹਿੱਸੇ ਦਾ ਮਾਲਿਕ ਬਣ ਗਇਆ। ਲਾਹੌਰ ਦਾ ਕਿਲ੍ਹਾ ਉਸ ਦੇ ਕਬਜ਼ੇ ਵਿਚ ਸੀ। ਲਹਣਾ ਸਿੰਘ ਦੇ ਮਰਨ ਪਿਛੋਂ ਉਸ ਦਾ ਪੁੱਤਰ ਚੇਤ ਸਿੰਘ ਗੱਦੀ ਤੇ ਬੈਠਾ। ਉਸ ਦੇ ਸਮੇਂ ਹੀ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਨੂੰ ਫ਼ਤਹ ਕਰ ਕੇ ਉਸ ਨੂੰ ਸ਼ਹਰ ਤੇ ਕਿਲ੍ਹੇ ਵਿਚੋਂ ਬਾਹਰ ਕੱਢ ਦਿੱਤਾ ਤੇ ਰਣਜੀਤ ਸਿੰਘ ਪਾਸੋਂ 'ਧਨੀ' ਦਾ ਇਲਾਕਾ ਜਾਗੀਰ ਵਜੋਂ ਪ੍ਰਾਪਤ ਕਰ ਕੇ ਉਧਰ ਨੂੰ ਚਲਾ ਗਇਆ ਤੇ ਸਾਰੀ ਉਮਰ ਉਸੇ ਤੇ ਗੁਜ਼ਾਰਾ ਕਰਦਾ ਰਹਿਆ। ਜਦ ਉਹ ਮਰ ਗਇਆ ਤਾਂ ਉਸ ਦੀ ਜਾਗੀਰ ਜ਼ਬਤ ਹੋ ਗਈ ਤੇ ਉਸ ਦੇ ਪੁੱਤਰ ਨਿਹਾਲ ਸਿੰਘ ਨੂੰ ਇਕ ਪਿੰਡ ਗੁਜ਼ਾਰੇ ਲਈ ਬਖ਼ਸ਼ ਦਿੱਤਾ ਗਇਆ। ਉਹ ਵੀ ਕੁਝ ਸਮੇਂ ਪਿੱਛੋਂ ਜ਼ਬਤ ਹੋ ਗਇਆ ਤੇ ਇਸ ਤਰ੍ਹਾਂ ਇਹ ਖ਼ਾਨਦਾਨ ਬਿਲਕੁਲ ਮਿਟ ਗਇਆ। ਤੇ ਫੇਰ ਇਸ ਵਿਚ ਕੋਈ ਸ਼ਕਤੀਸ਼ਾਲੀ ਵਿਅਕਤੀ ਪੈਦਾ ਨ ਹੋਇਆ।

## ਲਾਹੌਰ ਦੇ ਤੀਜੇ ਹਿੱਸੇਦਾਰ ਸਰਦਾਰ ਸੋਭਾ ਸਿੰਘ ਦਾ ਹਾਲ

ਇਹ ਸਰਦਾਰ ਕਸਬਾ ਕਾਨ੍ਹਾ ਜ਼ਿਲ੍ਹਾ ਲਾਹੌਰ ਦਾ ਰਹਣ ਵਾਲਾ ਸੀ, ਇਸ ਦਾ ਪਿਤਾ ਚੌਧਰੀ ਮਿਲਖੀ, ਕੌਮ ਜੱਟ, ਗੋਤ ਸੰਧੂ ਦਾ ਸੀ ਤੇ ਭਾਵੇਂ ਉਹ ਪਿੰਡ ਦਾ ਜ਼ਿਮੀਂਦਾਰ ਤੇ ਪੱਟੇਦਾਰ ਸੀ, ਪਰ ਉਸ ਦੀ ਭੋਂ ਚੰਗੀ ਨਹੀਂ ਸੀ ਤੇ ਪੈਦਾਵਾਰ ਵੀ ਬਹੁਤ ਘੱਟ ਹੁੰਦੀ ਸੀ, ਜਿਸ ਕਰਕੇ ਉਹ ਬਹੁਤ ਤੰਗੀ ਤੁਰਸ਼ੀ ਨਾਲ ਝੱਟ ਲੰਘਾਉਂਦਾ ਸੀ।

ਸੋਭਾ ਸਿੰਘ ਦਸਾਂ ਵਰ੍ਹਿਆਂ ਦਾ ਸੀ, ਜਦ ਉਹ ਘਰੋਂ ਨਿਕਲ ਕੇ ਠਾਕਰ ਸਿੰਘ ਰੁਸੀ-ਆਵਾਲੇ ਕੋਲ ਚਲਾ ਗਇਆ, ਜਿਹੜਾ ਉਨ੍ਹਾਂ ਦਿਨੀਂ ਆਪਣੇ ਛੋਟੇ ਜੇਹੇ ਜੱਥੇ ਨਾਲ ਲੁੱਟ-ਮਾਰ ਕਰਦਾ ਹੁੰਦਾ ਸੀ। ਕਿਉਂਜੋ ਇਹ ਵਾਹ ਵਾਹ ਸੋਹਣਾ ਮੁੰਡਾ ਤੇ ਬਣਦਾ ਠਣਦਾ ਸੀ, ਇਸ ਲਈ ਠਾਕਰ ਸਿੰਘ ਨੇ ਉਸ ਨੂੰ ਆਪਣੇ ਕੋਲ ਰਖ ਲਇਆ ਤੇ ਉਹ ਬੜੇ ਪਿਆਰ ਮੁਹੱਬਤ ਨਾਲ ਪੇਸ਼ ਆਇਆ। ਜਦ ਉਹ ਜਵਾਨ ਹੋਇਆ ਤਾਂ ਇਕ ਘੋੜਾ ਜੰਗੀ ਹਥਿਆਰ ਆਦਿ ਉਸ ਨੂੰ ਦਿੱਤੇ ਤੇ ਸ਼ਸਤ੍ਰ ਵਿਦਿਆ ਵਿਚ ਨਿਪੁੰਨ ਬਣਾਇਆ। ਕੁਝ ਸਾਲ ਉਹ ਠਾਕਰ ਸਿੰਘ ਕੋਲ ਰਹਿਆ, ਫੇਰ ਕਿਸੇ ਗੱਲ ਕਰਕੇ ਰੁੱਸ ਕੇ ਉਸ ਦੀ ਨੌਕਰੀ ਛੱਡ ਗਇਆ ਤੇ ਉਸ ਤੋਂ ਅੱਡ ਹੋ ਕੇ ਸਰਦਾਰ ਝੰਡਾ ਸਿੰਘ ਭੰਗੀ ਕੋਲ ਜਾ ਕੇ ਉਸ ਦੀ ਮਿਸਲ ਵਿਚ ਸ਼ਾਮਿਲ ਹੋ ਗਇਆ। ਇਹ ਸਰਦਾਰ ਸਿੱਖ ਤੋਂ ਬਿਨਾਂ ਕਿਸੇ ਦੂਜੇ ਨੂੰ ਆਪਣੀ ਮਿਸਲ ਵਿਚ ਸ਼ਾਮਿਲ ਨਹੀਂ ਕਰਦਾ ਸੀ, ਇਸ ਲਈ ਝੰਡਾ ਸਿੰਘ ਨੇ ਉਸ ਨੂੰ ਪਾਹੁਲ ਦੇ ਕੇ ਸਿੱਖ ਬਣਾ ਲਇਆ। ਪਰ ਠਾਕਰ ਸਿੰਘ ਦੀ ਉਸ ਨਾਲ ਬਹੁਤ ਜ਼ਿਆਦਾ ਮੁਹੱਬਤ ਸੀ, ਇਸ ਲਈ ਉਸ ਨੇ ਸੋਭਾ ਸਿੰਘ ਨੂੰ ਫੇਰ ਆਪਣੇ ਕੋਲ ਬੁਲਵਾ ਲਇਆ ਤੇ ਆਪਣੇ ਜਥੇ ਵਿਚ ਉਸ ਨੂੰ ਇਕ ਅਧਿਕਾਰੀ ਦੀ ਪਦਵੀ ਬਖ਼ਸ਼ੀ ਤੇ ਆਪ ਉਹ ਬੁੱਢਾ ਤੇ ਕਮਜ਼ੋਰ ਹੋ ਜਾਣ ਕਾਰਣ ਘਰ ਹੀ ਬੈਠਾ ਰਹੰਦਾ ਤੇ ਸੋਭਾ ਸਿੰਘ ਮਾਰ-ਧਾੜ ਲਈ ਨਿਯੁਕਤ ਹੋਇਆ। ਪਿੰਡ ਭੇਰਾਂ ਦੀ ਲੁੱਟ-ਮਾਰ ਵੇਲੇ ਠਾਕਰ ਸਿੰਘ ਨੂੰ ਗੋਲੀ ਲੱਗੀ ਜਿਸ ਨਾਲ ਉਹ ਮਾਰਿਆ ਗਇਆ; ਇਸ ਪੁਰ ਸੋਭਾ ਸਿੰਘ ਠਾਕਰ ਸਿੰਘ ਦੇ ਜਥੇ ਦਾ ਮੁੱਖ ਅਧਿਕਾਰੀ ਬਣ

ਗਇਆ ਤੇ ਉਸ ਨੇ ਉਸ ਦੇ ਸਾਰੇ ਇਲਾਕਿਆਂ ਉਤੇ ਕਬਜ਼ਾ ਕਰ ਲਇਆ। ਸਰਦਾਰ ਚੜ੍ਹਤ ਸਿੰਘ ਸ਼ੁੱਕਰਚੱਕੀਆ ਨਾਲ ਉਸ ਦੀ ਪੱਕੀ ਦੋਸਤੀ ਸੀ ਇਥੋਂ ਤਕ ਕਿ ਉਹ ਪੱਗ-ਵੱਟ ਭਰਾ ਬਣੇ ਹੋਏ ਸਨ, ਜਦ ਚੜ੍ਹਤ ਸਿੰਘ ਨੇ ਲਾਹੌਰ ਤੇ ਚੜ੍ਹਾਈ ਕੀਤੀ ਤੇ ਸਿੱਖਾਂ ਦਾ ਦਲ ਜਮ੍ਹਾਂ ਹੋਇਆ ਤਾਂ ਚੜ੍ਹਤ ਸਿੰਘ ਸੋਭਾ ਸਿੰਘ ਨੂੰ ਵੀ ਨਾਲ ਲੈ ਗਇਆ। ਸਾਰੇ ਸਿੱਖਾਂ ਨੇ ਲਾਹੌਰ ਜਾ ਕੇ ਉਥੋਂ ਦੇ ਸੂਬੇਦਾਰ ਅਬੈਦੁੱਲਾ ਖਾਂ ਨੂੰ ਹਾਰ ਦੇ ਕੇ ਸ਼ਹਰੋਂ ਕੱਢ ਦਿੱਤਾ ਤੇ ਸ਼ਹਰ ਨੂੰ ਦਿਲ ਖੋਲ੍ਹ ਕੇ ਲੁੱਟਿਆ। ਲਾਹੌਰ ਦੀ ਲੁੱਟ ਤੋਂ ਸੋਭਾ ਸਿੰਘ ਨੂੰ ਬਹੁਤ ਮਾਲ-ਧਨ ਪ੍ਰਾਪਤ ਹੋਇਆ ਤੇ ਉਹ ਖਾਸਾ ਅਮੀਰ ਤੇ ਧਨਾਢ ਬਣ ਗਇਆ। ਲਾਹੌਰ ਦੀ ਮਾਰ-ਧਾੜ ਪਿਛੋਂ ਇਹ ਆਪਣੇ ਪਿੰਡ ਆਇਆ ਤੇ ਪਿੰਡ ਨਿਆਜ਼ਬੇਗ ਤੇ ਚੜ੍ਹਾਈ ਕਰ ਕੇ ਉਸ ਤੇ ਕਬਜ਼ਾ ਕਰ ਲਇਆ। ਫੇਰ ਜਦ ਸਰਦਾਰ ਗੁੱਜਰ ਸਿੰਘ ਨੇ ਲਾਹੌਰ ਤੇ ਹਮਲਾ ਕੀਤਾ ਤਾਂ ਉਸ ਨੇ ਵੀ ਸੋਭਾ ਸਿੰਘ ਨੂੰ ਆਪਣੇ ਨਾਲ ਬੁਲਵਾ ਲਇਆ ਤੇ ਜਦ ਲਾਹੌਰ ਫ਼ਤਹ ਹੋ ਗਇਆ ਤਾਂ ਇਹ ਵੀ ਤੀਜੇ ਹਿੱਸੇ ਦਾ ਮਾਲਿਕ ਬਣ ਗਇਆ। ਜਦ ਇਹ ਮੁਰਿਆ ਤਾਂ ਇਸ ਦੇ ਦੋ ਪੁੱਤਰ, ਮਿਹਰ ਸਿੰਘ ਤੇ ਮੁਹਰ ਸਿੰਘ, ਪਿੱਛੇ ਰਹ ਗਏ। ਇਨ੍ਹਾਂ ਦੋਵਾਂ ਦਾ ਪਿਉ ਦੀ ਜਾਇਦਾਦ ਵੰਡਣ ਪੁਰ ਝਗੜਾ ਹੋ ਗਇਆ ਤੇ ਮੁਹਰ ਸਿੰਘ ਆਪਣੇ ਭਰਾ ਮਿਹਰ ਸਿੰਘ ਹੱਥੋਂ ਮਾਰਿਆ ਗਇਆ। ਜਦ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਤੇ ਕਬਜ਼ਾ ਕੀਤਾ ਤਾਂ ਮਿਹਰ ਸਿੰਘ ਸ਼ਹਰੋਂ ਭੱਜ ਗਇਆ ਤੇ ਉਸ ਦਾ ਇਲਾਕਾ ਸਮੇਤ ਪਿੰਡ ਨਿਆਜ਼ਬੇਗ ਦੇ ਜ਼ਬਤ ਹੋ ਗਇਆ ਤੇ ਇਸ ਤਰ੍ਹਾਂ ਇਸ ਖ਼ਾਨਦਾਨ ਦਾ ਨਾਮ ਨਿਸ਼ਾਨ ਹੀ ਮਿਟ ਗਇਆ।

## ਸਿੱਖਾਂ ਦਾ ਜੰਗ ਤੇ ਫ਼ਸਾਦਾਂ ਦੀ ਨੀਅਤ ਨਾਲ ਪਿੰਡ ਭਸੀਨ ਵਿਖੇ ਇਕਤ੍ਰ ਹੋਣਾ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਉਨ੍ਹਾਂ ਦੇ ਟਾਕਰੇ ਲਈ ਜਾਣਾ ਤੇ ਵਿਜੈ ਪ੍ਰਾਪਤ ਕਰਨਾ

ਜਦ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਫ਼ਤਹ ਕਰ ਲਇਆ ਤੇ ਹਰ ਇਕ ਸਿੱਖ ਸਰਦਾਰ ਨੇ ਇਹ ਖ਼ਬਰ ਸੁਣੀ ਤਾਂ ਸਾਰੇ ਈਰਖ਼ਾ ਦੀ ਅੱਗ ਵਿਚ ਸੜਨ ਲਗੇ; ਵਿਸ਼ੇਸ਼ ਕਰਕੇ ਰਾਮਗੜ੍ਹੀਆ ਸਰਦਾਰ ਤਾਂ ਇਸ ਗੱਲ ਤੇ ਵੀ ਤੁਲ ਗਏ ਕਿ ਸਿੱਖਾਂ ਦਾ ਵੱਡਾ ਲਸ਼ਕਰ ਜਮ੍ਹਾਂ ਕਰ ਕੇ ਰਣਜੀਤ ਸਿੰਘ ਉੱਪਰ ਚੜ੍ਹਾਈ ਕਰ ਦੇਣ ਤੇ ਉਸ ਪਾਸੋਂ ਸ਼ਹਰ ਲਾਹੌਰ ਖੋਹ ਲੈਣ। ਇਸ ਪੁਰ ਆਪਸ ਵਿਚ ਪਤ੍ਰ-ਵਿਹਾਰ ਹੋਣ ਲੱਗਾ। ਸਰਦਾਰ ਜੱਸਾ ਸਿੰਘ ਆਪ ਤਾਂ ਕਮਜ਼ੋਰੀ ਤੇ ਬੀਮਾਰੀ ਕਾਰਣ ਹਾਜ਼ਿਰ ਨ ਹੋ ਸਕਿਆ, ਪਰ ਉਸ ਨੇ ਆਪਣੇ ਪੁੱਤਰਾਂ ਨੂੰ ਮਿਸਲ ਦੇ ਸਵਾਰਾਂ ਸਮੇਤ ਸਰਦਾਰ ਗੁਲਾਬ ਸਿੰਘ ਭੰਗੀ ਕੋਲ ਅੰਮ੍ਰਿਤਸਰ ਭੇਜ ਦਿੱਤਾ। ਭੰਗੀ ਮਿਸਲ ਦੇ ਹੋਰ ਸਵਾਰ ਵੀ ਜਮ੍ਹਾਂ ਹੋਏ ਜਿਨ੍ਹਾਂ ਵਿਚ ਸਰਦਾਰ ਗੁੱਜਰ ਸਿੰਘ ਦਾ ਪੁੱਤਰ ਸਾਹਿਬ ਸਿੰਘ ਭੰਗੀ ਵੀ ਸ਼ਾਮਿਲ ਸੀ। ਬਹੁਤ ਸਾਰੇ ਛੋਟੇ ਸਰਦਾਰ ਵੀ ਆ ਰਲੇ ਤੇ ਇਸ ਤਰ੍ਹਾਂ ਕਈ ਹਜ਼ਾਰ ਸਵਾਰਾਂ ਦਾ ਇਹ ਲਸ਼ਕਰ ਅੰਮ੍ਰਿਤਸਰੋਂ ਚਾਲੇ ਪਇਆ। ਇਹ ਸਵਾਰ ਜੰਗੀ ਸਾਮਾਨ ਤੇ ਸ਼ਸਤ੍ਰਾਂ ਨਾਲ ਖ਼ੂਬ ਲੈਸ ਸਨ ਤੇ ਤੋਪਖ਼ਾਨਾ ਵੀ ਇਨ੍ਹਾਂ ਦੇ ਨਾਲ ਸੀ। ਜਦ ਇਹ ਲਾਹੌਰ ਦੇ ਪੂਰਬ ਵਲ ਦਸ ਕੋਹ ਦੀ ਵਿੱਥ ਤੇ

ਅਪੜੇ ਤਾਂ ਇਨ੍ਹਾਂ ਪਿਡ ਭਸੀਨ ਦੇ ਨੇੜੇ ਡੇਰਾ ਕੀਤਾ। ਉਨ੍ਹਾਂ ਦੀ ਨੀਅਤ ਇਹ ਸੀ ਕਿ ਅਗਲੇ ਭਲਕ ਜਦ ਸਾਰਾ ਲਸ਼ਕਰ ਜਮ੍ਹਾ ਹੋ ਜਾਏ ਤਾਂ ਇੱਕੋ ਵਾਰ ਇਕੱਠਿਆਂ ਲਾਹੌਰ ਉਤੇ ਹਮਲਾ ਕੀਤਾ ਜਾਵੇ। ਜਦ ਇਹ ਖ਼ਬਰ ਮਹਾਰਾਜਾ ਰਣਜੀਤ ਸਿੰਘ ਨੂੰ ਮਿਲੀ ਤਾਂ ਉਹ ਬਹੁਤ ਚਿੰਤਾਤੁਰ ਹੋਇਆ ਕਿਉਂਜੋ ਉਸ ਸਮੇਂ ਰਣਜੀਤ ਸਿੰਘ ਦਾ ਹੱਥ ਖ਼ਰਚ ਹੱਥੋਂ ਬਹੁਤ ਤੰਗ ਸੀ ਤੇ ਗੁਜਰਾਂਵਾਲਾ ਤੋਂ ਸਿੱਖਾਂ ਦੀ ਲੁੱਟ-ਮਾਰ ਦੇ ਡਰ ਕਾਰਣ ਖ਼ਜ਼ਾਨਾ ਮੰਗਵਾ ਨਹੀਂ ਸਕਦਾ ਸੀ। ਜਦ ਇਸ ਮੁਹਿੰਮ ਦਾ ਸਮਾਂ ਆਇਆ ਤਾਂ ਫ਼ੌਜ ਨੇ ਸਾਫ਼ ਜਵਾਬ ਦੇ ਦਿੱਤਾ ਤੇ ਆਖਿਆ, ਕਿ ਜਦ ਤਕ ਉਨ੍ਹਾਂ ਨੂੰ ਤਨਖ਼ਾਹ ਨਹੀਂ ਮਿਲਦੀ, ਉਹ ਲੜਾਈ ਤੇ ਨਹੀਂ ਜਾਣਗੇ। ਫ਼ੌਜ ਦੇ ਅਜੇਹੇ ਰੋਸ ਦਾ ਕਾਰਣ ਇਹ ਸੀ, ਕਿ ਲਾਹੌਰ ਦੀ ਫ਼ਤਹ ਵੇਲੇ ਫ਼ੌਜ ਨੂੰ ਉਮੀਦ ਸੀ, ਕਿ ਸ਼ਹਿਰ ਦੀ ਲੁੱਟ-ਮਾਰ ਨਾਲ ਉਹ ਚੰਗੇ ਚੋਖੇ ਧਨਵਾਨ ਬਣ ਜਾਣਗੇ, ਪਰ ਰਣਜੀਤ ਸਿੰਘ ਨੇ ਲਾਹੌਰ ਦਾ ਲੁੱਟਣਾ ਬੰਦ ਕਰ ਦਿੱਤਾ ਸੀ, ਜਿਸ ਲਈ ਫ਼ੌਜ ਨੂੰ ਕੁਝ ਵੀ ਪ੍ਰਾਪਤ ਨਹੀਂ ਹੋਇਆ ਸੀ ਤੇ ਉਹ ਇਸ ਲਈ ਨਾਰਾਜ਼ ਹੋ ਗਈ ਸੀ ਤੇ ਹੁਣ ਉਸ ਨੇ ਛਿਮਾਹੀ ਤਨਖ਼ਾਹ ਦਾ ਸਵਾਲ ਕੀਤਾ ਸੀ। ਮਹਾਰਾਜਾ ਉਸ ਵੇਲੇ ਹੈਰਾਨ ਸੀ, ਕਿ ਕੀਤਾ ਜਾਵੇ ? ਪਹਲਾਂ ਉਸ ਨੇ ਸੋਚਿਆ ਕਿ ਲਾਹੌਰ ਵਾਸੀਆਂ ਪਾਸੋਂ ਕਰਜ਼ਾ ਲੈ ਲਵੇ ਪਰ ਫੇਰ ਉਸ ਨੇ ਇਹ ਖ਼ਿਆਲ ਵੀ ਛੱਡ ਦਿੱਤਾ, ਕਿਉਂਜੋ ਉਸ ਨੂੰ ਡਰ ਸੀ, ਕਿ ਇਸ ਤਰ੍ਹਾਂ ਸਾਇਦ ਪ੍ਰਜਾ ਨਾਰਾਜ਼ ਹੋ ਕੇ ਦੁਸ਼ਮਨ ਨਾਲ ਕੋਈ ਸਾਜ਼-ਬਾਜ਼ ਨ ਕਰ ਲਵੇ ਤੇ ਇਸ ਤਰ੍ਹਾਂ ਫ਼ਤਹ ਕੀਤਾ ਹੋਇਆ ਸ਼ਹਰ ਅਧਿਕਾਰ ਹੇਠੋਂ ਉਂਜ ਹੀ ਨਿਕਲ ਜਾਵੇਗਾ। ਹਾਲੀ ਮਹਾਰਾਜਾ ਇਸੇ ਉਧੇੜ-ਬੁਣ ਵਿਚ ਹੀ ਸੀ, ਕਿ ਇਕ ਅੱਸੀ ਵਰ੍ਹੇ ਦਾ ਬਿਰਧ ਆਦਮੀ ਉਸ ਦੀ ਸੇਵਾ ਵਿਚ ਹਾਜ਼ਿਰ ਹੋਇਆ ਅਤੇ ਅਰਜ਼ ਕੀਤੀ ਕਿ ਜੇਕਰ ਮਹਾਰਾਜਾ ਉਸ ਦੀ ਪ੍ਰਿਤਪਾਲਣਾ ਕਰੇ ਤਾਂ ਉਹ ਇਕ ਦੱਬੇ ਹੋਏ ਖ਼ਜ਼ਾਨੇ ਦਾ ਪਤਾ ਦੇਂਦਾ ਹੈ, ਜਿਹੜਾ ਮੀਰ ਮੁੱਈਅਨੁੱਲਮੁਲਕ ਸੂਬੇ ਲਾਹੌਰ ਨੇ ਉਸ ਦੇ ਸਾਮ੍ਹਣੇ ਕਿਲ੍ਹੇ ਵਿਚ ਦੱਬਿਆ ਸੀ। ਨਾਲੇ ਉਹ ਕੁਝ ਇਕ ਬਰੰਜੀ ਤੋਪਾਂ ਦਾ ਵੀ ਪਤਾ ਨਿਸ਼ਾਨ ਦੇ ਸਕਦਾ ਹੈ, ਜਿਹੜੀਆਂ ਕਿਲ੍ਹੇ ਅੰਦਰ ਦੱਬੀਆਂ ਹੋਈਆਂ ਹਨ। ਜਦ ਮਹਾਰਾਜਾ ਨੇ ਇਹ ਖ਼ੁਸ਼ਖ਼ਬਰੀ ਸੁਣੀ, ਤਾਂ ਉਸ ਪਤਾ ਦੇਣ ਵਾਲੇ ਬੁੱਢੇ ਦੀ ਬਹੁਤ ਪ੍ਰਸ਼ੰਸਾ ਤੇ ਮਿੰਨਤ ਕੀਤੀ ਤੇ ਉਸ ਦੇ ਦੱਸੇ ਹੋਏ ਨਿਸ਼ਾਨ ਅਨੁਸਾਰ ਇਕ ਤਹਖ਼ਾਨਾ ਜ਼ਮੀਨ ਹੇਠ ਪੁੱਟਿਆ ਗਇਆ ਤਾਂ ਕਈ ਲੱਖਾਂ ਦੀ ਮਾਲੀਅਤ ਦਾ ਖ਼ਜ਼ਾਨਾ ਹੱਥ ਲੱਗਾ। ਮਹਾਰਾਜਾ ਨੇ ਜਦ ਖ਼ਜ਼ਾਨਾ ਪ੍ਰਾਪਤ ਕੀਤਾ ਤਾਂ ਬਹੁਤ ਪ੍ਰਸੰਨ ਹੋਇਆ ਤੇ ਪਤਾ ਦੱਸਣ ਵਾਲੇ ਨੂੰ ਬਹੁਤ ਕੁਝ ਦੇ ਕੇ ਖੁਸ਼ ਕੀਤਾ ਤੇ ਫ਼ੌਜ ਦੀ ਤਨਖ਼ਾਹ ਵੰਡ ਕੇ ਉਸ ਨੂੰ ਰਾਜ਼ੀ ਕਰ ਲਇਆ। ਜਿਹੜੀਆਂ ਦੱਬੀਆਂ ਹੋਈਆਂ ਤੋਪਾਂ ਮਿਲੀਆਂ, ਉਨ੍ਹਾਂ ਨੂੰ ਝੱਟਪਟ ਤਖ਼ਤ ਤੇ ਚਾੜ੍ਹ ਲਇਆ ਗਇਆ ਇਸ ਤਰ੍ਹਾ ਪੂਰੀ ਤਿਆਰੀ ਨਾਲ ਮਹਾਰਾਜਾ ਦੁਸ਼ਮਨਾਂ ਦੇ ਮੁਕਾਬਲੇ ਲਈ ਨਿਕਲਿਆ ਤੇ ਪਿੰਡ ਭਸੀਨ ਤੋਂ ਇਕ ਕੋਹ ਉਰ੍ਹਾਂ ਪਹੁੰਚ ਕੇ ਮੈਦਾਨ ਵਿਚ ਜਾ ਡੇਰਾ ਕੀਤਾ। ਕੁਝ ਦਿਨ ਦੋਵੇਂ ਲਸ਼ਕਰ ਮੈਦਾਨ ਵਿਚ ਨਿਕਲਦੇ ਰਹੇ ਤੇ ਹਰ ਰੋਜ਼ ਛੋਟੀ ਮੋਟੀ ਲੜਾਈ ਵੀ ਹੁੰਦੀ ਰਹੀ, ਪਰ ਕੋਈ ਵੱਡਾ ਮੁਕਾਬਲਾ ਨ ਹੋਇਆ। ਅਖ਼ੀਰ ਇਕ ਦਿਨ ਸਰਦਾਰ ਗੁਲਾਬ ਸਿੰਘ ਭੰਗੀ ਨੇ ਇਹ ਨੀਅਤ ਧਾਰੀ, ਕਿ ਅਗਲੇ ਭਲਕ ਰਣਜੀਤ ਸਿੰਘ ਨਾਲ ਜੰਗ ਕਰ ਕੇ ਫ਼ੈਸਲਾ ਕਰ ਲਇਆ ਜਾਵੇਗਾ, ਪਰ ਗੁਲਾਬ ਸਿੰਘ ਭੰਗੀ ਨੂੰ ਸ਼ਰਾਬ ਪੀਣ ਦੀ ਬਹੁਤ ਆਦਤ ਸੀ ਤੇ

ਹਰ ਵੇਲੇ ਸੁਰਾਹੀ ਪਿਆਲਾ ਉਸ ਦੇ ਸਾਮ੍ਹਣੇ ਹੀ ਪਏ ਰਹਿੰਦੇ ਸਨ, ਉਸ ਰਾਤ ਉਸ ਨ ਰੱਜ ਕੇ ਸ਼ਰਾਬ ਪੀਤੀ ਤਾਂ ਜੋ ਅਗਲੇ ਭਲਕ ਚੰਗੀ ਮਸਤੀ ਦੀ ਹਾਲਤ ਵਿਚ ਰਣਜੀਤ ਸਿੰਘ ਨਾਲ ਜੰਗ ਕਰ ਸਕੇ। ਪਰ ਉਹ ਸ਼ਰਾਬ ਬੜੀ ਤੇਜ਼ ਸੀ, ਬਹੁਤੀ ਪੀ ਜਾਣ ਕਾਰਣ ਉਹ ਅਜੇਹਾ ਮਸਤ ਹੋਇਆ ਕਿ ਮੁੜ ਕੇ ਅੱਖਾਂ ਨ ਖੋਲ੍ਹੀਆਂ, ਰਾਤ ਨੂੰ ਬਿਸਤਰੇ ਤੇ ਹੀ ਮਰ ਗਇਆ। ਸਵੇਰੇ ਜਦ ਫ਼ੌਜ ਲੜਨ ਲਈ ਤਿਆਰ ਹੋਈ ਤੇ ਸਰਦਾਰ ਨੂੰ ਜਗਾਉਣ ਲਈ ਗਏ ਤਾਂ ਵੇਖਿਆ, ਕਿ ਉਹ ਤਾਂ ਮੋਇਆ ਪਇਆ ਸੀ। ਇਸ ਅਚਾਨਕ ਦੁਰਘਟਨਾ ਕਾਰਣ ਸਾਰੀ ਫ਼ੌਜ ਹੈਰਾਨ ਰਹ ਗਈ ਤੇ ਅਨੁਭਵ ਕੀਤਾ ਕਿ ਜੇਕਰ ਇਹ ਖ਼ਬਰ ਮਹਾਰਾਜਾ ਰਣਜੀਤ ਸਿੰਘ ਨੂੰ ਪੁੱਜ ਗਈ ਤਾਂ ਉਹ ਹੱਲਾ ਬੋਲ ਕੇ ਸਭ ਨੂੰ ਲੁੱਟ ਲਵੇਗਾ, ਇਸ ਲਈ ਵੱਡੇ ਸਰਦਾਰ ਤਾਂ ਗੁਲਾਬ ਸਿੰਘ ਦੀ ਲੋਥ ਨੂੰ ਉਥੇ ਹੀ ਛਡ ਕੇ ਨੱਸ ਗਏ ਤੇ ਬਹੁਤ ਸਾਰੇ ਸਿੱਖਾਂ ਨੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਰ ਹੋ ਕੇ ਅਧੀਨਗੀ ਪ੍ਰਵਾਨ ਕਰ ਲਈ। ਮਹਾਰਾਜਾ ਨੇ ਉਨ੍ਹਾਂ ਨੂੰ ਬੜੀ ਖੁਸ਼ੀ ਨਾਲ ਨੌਕਰ ਰੱਖ ਲਇਆ ਤੇ ਭੱਜੇ ਜਾਂਦੇ ਰਾਮਗੜ੍ਹੀਆਂ ਸਰਦਾਰਾਂ ਦਾ ਕਈ ਮੀਲ ਤਕ ਪਿੱਛਾ ਕੀਤਾ, ਪਰ ਉਹ ਹੱਥ ਨ ਆਏ। ਜਦ ਰੱਬ ਵਲੋਂ ਅਜੇਹੀ ਫ਼ਤਹ ਨਸੀਬ ਹੋਈ, ਤਾਂ ਉਸ ਨੇ ਰੱਬ ਦਾ ਸ਼ੁਕਰ ਕੀਤਾ ਤੇ ਬੜੀ ਸ਼ਾਨ ਤੇ ਵੱਡੇ ਠਾਠ ਨਾਲ ਸਵਾਰ ਹੋ ਕੇ ਲਾਹੌਰ ਦਾਖ਼ਿਲ ਹੋਇਆ।

ਲਾਹੌਰ ਦੇ ਰਈਸ ਵਧਾਈਆਂ ਦੇਣ ਮਹਾਰਾਜਾ ਦੀ ਸੇਵਾ ਵਿਚ ਹਾਜ਼ਰ ਹੋਏ। ਸਭ ਨੂੰ ਜੋੜੇ ਪੋਸ਼ਾਕੇ ਬਖ਼ਸ਼ੇ ਗਏ ਤੇ ਬਹੁਤ ਸਾਰਾ ਮਾਲ-ਧਨ, ਜਿਹੜਾ ਹਾਰੇ ਹੋਏ ਸਿੱਖਾਂ ਪਾਸੋਂ ਲੁੱਟ ਵਿਚ ਮਿਲਿਆ ਸੀ, ਗ਼ਰੀਬਾਂ ਤੇ ਫ਼ਕੀਰਾਂ ਵਿਚ ਵੰਡ ਦਿੱਤਾ। ਉਸੇ ਸਾਲ ਮਿਤੀ ਸੱਤਵੀਂ, ਮਹੀਨਾ ਭਾਦੋਂ, ਸੰਮਤ ੧੮੫੮ ਬਿ. ਨੂੰ ਮਹਾਰਾਜਾ ਦੇ ਘਰ ਰਾਣੀ ਰਾਜ ਕੌਰ ਸੁਪ੍ਰਸਿੱਧ 'ਨਕਾਇਨ' ਦੀ ਕੁਖੋਂ ਸ਼ੁਭ ਘੜੀ ਸਮੇਂ ਪੁੱਤਰ ਜਨਮਿਆ। ਉਸ ਦਾ ਨਾਮ ਕੰਵਰ ਖੜਕ ਸਿੰਘ ਰਖਿਆ ਗਇਆ, ਉਸ ਦੇ ਜਨਮ ਉੱਪਰ ਮਹਾਰਾਜਾ ਨੇ ਬੜੀ ਭਾਰੀ ਖੁਸ਼ੀ ਕੀਤੀ ਤੇ ਕਈ ਦਿਨ ਤਕ ਖੁਸ਼ੀ ਦੀਆਂ ਮਹਫ਼ਲਾਂ ਗਰਮ ਰਹੀਆਂ। ਬਹੁਤ ਸਾਰਾ ਧਨ-ਮਾਲ ਗ਼ਰੀਬਾਂ ਤੇ ਫ਼ਕੀਰਾਂ ਵਿਚ ਵੰਡਿਆ ਗਇਆ। ਇਸ ਜਸ਼ਨ ਪਿੱਛੋਂ ਇਹ ਮਤਾ ਹੋਇਆ ਕਿ ਇਕ ਵੱਡਾ ਸਮਾਗਮ ਕੀਤਾ ਜਾਵੇ, ਜਿਸ ਵਿਚ ਰਣਜੀਤ ਸਿੰਘ ਆਪਣੇ ਲਈ 'ਮਹਾਰਾਜਾ' ਦਾ ਖ਼ਿਤਾਬ ਧਾਰਣ ਕਰੇ, ਇਸ ਲਈ ਕੰਵਰ ਖੜਕ ਸਿੰਘ ਦੇ ਜਨਮ ਤੋਂ ਇਕ ਮਹੀਨਾ ਪਿੱਛੋਂ ਸ਼ੁਭ ਦਿਨ ਇਹ ਸਮਾਗਮ ਹੋਇਆ, ਜਿਸ ਵਿਚ ਦੂਰ ਦੂਰ ਦੇ ਪਤਵੰਤੇ ਸੱਦੇ ਗਏ। ਰਿਆਸਤ ਦੇ ਸਾਰੇ ਚੌਧਰੀ, ਮੁਕੱਦਮ ਤੇ ਨੰਬਰਦਾਰ ਵੀ ਹਾਜ਼ਰ ਹੋ ਕੇ ਮਹਾਰਾਜਾ ਦੇ ਮੱਥੇ ਤੇ 'ਵਧਾਈ ਹੋਵੇ' 'ਵਧਾਈ ਹੋਵੇ' ਦੀਆਂ ਆਵਾਜ਼ਾਂ ਚਵਾਂ ਪਾਸਿਉਂ ਗੂੰਜ ਉਠੀਆਂ। ਮਹਾਰਾਜਾ ਨੇ ਆਪਣੀ ਸ਼ੁਭ ਰਸਨਾ ਤੋਂ ਇਹ ਬਚਨ ਕਹੇ, ਕਿ 'ਸਾਨੂੰ ਕੁੱਲ ਜਨਤਾ ਤੇ ਅਮਲਾ ਅਧਿਕਾਰੀ 'ਸਰਕਾਰ' ਸ਼ਬਦ ਨਾਲ ਸੰਬੋਧਨ ਕੀਤਾ ਕਰਨ ਤੇ ਲਿਖਤ ਆਦਿ ਵਿਚ 'ਮਹਾਰਾਜਾ ਰਣਜੀਤ ਸਿੰਘ ਬਹਾਦਰ' ਲਿਖਿਆ ਜਾਵੇ। ਉਸ ਸਮੇਂ ਲਾਹੌਰ ਦੇ ਵਿਦਵਾਨ, ਆਲਮ ਫ਼ਾਜ਼ਲ ਤੇ ਸ਼ਾਇਰ ਵੀ ਮੌਜੂਦ ਸਨ, ਹਰ ਇਕ ਨੂੰ ਉਸ ਦੇ ਪਦ ਤੇ ਮਰਤਬੇ ਅਨੁਸਾਰ ਇਨਾਮ ਬਖ਼ਸ਼ਿਆ ਗਇਆ ਅਤੇ ਹੁਕਮ ਕੀਤਾ, ਕਿ ਫ਼ਾਰਸੀ ਵਿਚ ਕੋਈ ਅਜੇਹੀ ਤੁਕ ਪੇਸ਼ ਕੀਤੀ ਜਾਵੇ, ਜਿਹੜੀ ਰੁਪਏ ਦੇ ਸਿੱਕੇ, ਵਿਚ ਢਾਲੀ ਜਾ ਸਕੇ, ਪਰ ਇਸ

ਵਿਚ ਗੁਰੂ ਨਾਨਕ ਤਥਾ ਗੁਰੂ ਗੋਬਿੰਦ ਸਿੰਘ ਦਾ ਨਾਮ ਵੀ ਆ ਜਾਵੇ। ਬਹੁਤ ਕੁਝ ਸੁਣਨ ਤੇ ਵਿਚਾਰਨ ਉਪਰੰਤ ਇਹ ਸ਼ਿਅਰ (ਦੋ ਤੁਕਾਂ) ਪਸੰਦ ਆਈਆਂ :

ਦੇਗੋ ਤੇਗੋ, ਫ਼ਤਿਹੋ ਨੁਸਰਤ ਬੇਦਰੰਗਾ
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ

(ਦੇਗ ਤੇ ਤੇਗ, ਫ਼ਤਹ ਤੇ ਵਿਜੈ, ਬਿਨਾਂ ਕਿਸੇ ਢਿੱਲ ਦੇ ਪ੍ਰਾਪਤ ਕੀਤੀ, ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਪਾਸੋਂ।)

ਜਦ ਇਹ ਸ਼ਿਅਰ ਪਸੰਦ ਤੇ ਪ੍ਰਵਾਨ ਹੋ ਚੁੱਕਾ ਤਾਂ ਟਕਸਾਲ ਦੇ ਜਾਰੀ ਕਰਨ ਦਾ ਹੁਕਮ ਦਿੱਤਾ ਤੇ ਆਗਿਆ ਕੀਤੀ, ਕਿ 'ਰੁਪਏ' ਦੇ ਇਕ ਪਾਸੇ ਉਪਰੋਕਤ ਸ਼ਿਅਰ ਹੋਵੇ ਤੇ ਦੂਜੇ ਪਾਸੇ 'ਰਣਜੀਤ ਸਿੰਘ' ਲਿਖਿਆ ਜਾਵੇ ਤੇ ਉਸ ਸ਼ਹਰ ਦਾ ਨਾਮ ਦਿੱਤਾ ਜਾਵੇ, ਜਿਥੇ ਉਹ ਢਾਲਿਆ ਗਇਆ ਹੋਵੇ। ਇਸ ਪੁਰ ਉਸੇ ਸ਼ੁਭ ਦਿਨ ਟਕਸਾਲ ਵੀ ਜਾਰੀ ਹੋ ਗਈ ਤੇ ਦੂਜੇ ਦਿਨ ਹੀ ਕਈ ਸੌ ਰੁਪਏ ਟਕਸਾਲੀ ਬਣ ਕੇ ਮਹਾਰਾਜਾ ਦੇ ਪੇਸ਼ ਹੋਏ। ਉਹ ਸਾਰੇ ਮਸਕੀਨਾ, ਮੁਥਾਜਾਂ ਨੂੰ ਦੇ ਦਿੱਤੇ ਗਏ। ਲਾਹੌਰ ਦਾ ਕਾਜ਼ੀ ਨਿਜ਼ਾਮੁੱਦੀਨ, ਜਿਸ ਦੇ ਜ਼ਿੱਮੇ ਲਾਹੌਰ ਦਾ ਲਿਖਤ ਪੜ੍ਹਤ ਦਾ ਕੰਮ ਸੀ ਤੇ ਜਿਹੜਾ ਕਾਗ਼ਜ਼ਾਂ ਤੇ ਕਬਾਲਿਆਂ ਦੀ ਤਸਦੀਕ ਕਰਦਾ ਸੀ, ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਆਗਿਆ ਚਾਹੀ ਕਿ ਅੱਗੋਂ ਤੋਂ ਇਹ ਕੰਮ ਕਿਸ ਪ੍ਰਕਾਰ ਜਾਰੀ ਰਹੇ। ਮਹਾਰਾਜਾ ਨੇ ਬਚਨ ਕੀਤਾ, ਕਿ ਜਿਵੇਂ ਇਹ ਕੰਮ ਮੁਸਲਮਾਨ 'ਬਾਦਸ਼ਾਹਾਂ' ਦੇ ਸਮੇਂ ਤੋਂ ਉਸ ਦੇ ਜ਼ਿੱਮੇ ਸੀ, ਹੁਣ ਵੀ ਉਸੇ ਤਰ੍ਹਾਂ ਰਹੇਗਾ ਅਤੇ ਜੋੜਾ ਪੋਸ਼ਾਕਾਂ ਦੇ ਕੇ ਕਾਜ਼ੀ ਨੂੰ ਵਿਦਾ ਕੀਤਾ ਤੇ ਇਸ ਗੱਲ ਦੀ ਪੱਕੀ ਕੀਤੀ, ਕਿ ਉਹ ਹਰ ਕਾਗ਼ਜ਼ ਜਾਂ ਕਬਾਲੇ ਦੀ ਤਸਦੀਕ ਆਪਣੀ ਹੀ ਮੁਹਰ ਤੇ ਹਸਤਾਖ਼ਰਾਂ ਨਾਲ ਕਰ ਦਿਆ ਕਰੇ, ਪਰ ਮੁਹਰ ਲਾਉਣ ਤੇ ਹਸਤਾਖ਼ਰ ਕਰਨ ਤੋਂ ਪਹਲਾਂ ਹਰ ਗੱਲ ਦਾ ਅੰਤਿਮ ਫ਼ੈਸਲਾ ਕਰ ਲਇਆ ਕਰੇ ਤਾਂ ਜੋ ਪ੍ਰਜਾ ਵਿਚ ਕਿਸੇ ਕਿਸਮ ਦਾ ਝਗੜਾ-ਫ਼ਸਾਦ ਨ ਉਠੇ।

## ਮਹਾਰਾਜਾ ਰਣਜੀਤ ਸਿੰਘ ਦੀ ਗੁਜਰਾਤ ਉੱਪਰ ਚੜ੍ਹਾਈ ਤੇ ਸਰਦਾਰ ਸਾਹਿਬ ਸਿੰਘ ਭੰਗੀ ਤੋਂ ਭੇਟਾ ਲੈਣੀ ਤੇ ਕਸਬਾ ਅਕਾਲ ਗੜ੍ਹ ਪੁਰ ਬਿਨਾਂ ਜੰਗ ਯੁੱਧ ਦੇ ਕਬਜ਼ਾ ਕਰਨਾ

ਮਹਾਰਾਜਾ ਰਣਜੀਤ ਸਿੰਘ ਦੇ ਵੱਧਣ ਫੁਲਣ ਤੇ ਰਾਜ-ਪਾਟ ਪ੍ਰਾਪਤ ਕਰਨ ਤੋਂ ਸਾਰੇ ਸਿੱਖ ਸਰਦਾਰ ਸੜਦੇ ਸਨ ਤੇ ਚਾਹੁੰਦੇ ਸਨ, ਕਿ ਇਸ ਜਲਾਊ ਦੇ ਬਾਗ਼ ਦੇ ਤਾਜ਼ਾ ਬੂਟੇ ਨੂੰ ਹੁਣ ਤੋਂ ਹੀ ਵੱਢ ਦੇਈਏ ਤਾਂ ਜੋ ਇਹ ਵੱਧ ਫੁਲ ਨ ਸਕੇ। ਉਸ ਵੇਲੇ ਸਭ ਤੋਂ ਵੱਧ ਈਰਖਾ ਤੇ ਸਾੜਾ ਸਰਦਾਰ ਸਾਹਿਬ ਸਿੰਘ ਭੰਗੀ ਨੂੰ ਸੀ ਜਿਸ ਦਾ ਕਬਜ਼ਾ ਲਾਹੌਰ ਤੇ ਤੀਜੇ ਹਿੱਸੇ ਤੋਂ ਵੀ ਜਾਂਦਾ ਰਹਿਆ ਸੀ। ਉਸ ਨੂੰ ਇਸ ਗੱਲ ਦਾ ਵੀ ਭਰੋਸਾ ਨਹੀਂ ਸੀ, ਕਿ ਮਹਾਰਾਜਾ ਉਸ ਦੇ ਰਹੰਦੇ ਇਲਾਕੇ ਤੇ ਕਬਜ਼ਾ ਕਰਨੋਂ ਛੱਡੇਗਾ, ਸਗੋਂ ਉਸ ਨੂੰ ਯਕੀਨ ਸੀ, ਕਿ ਲਾਹੌਰ ਵਿਖੇ ਮਹਾਰਾਜਾ ਫ਼ੌਜ ਇਕੱਠੀ ਕਰ ਕੇ ਉਸ ਤੇ ਹਮਲਾ ਅਵੱਸ਼ ਕਰੇਗਾ। ਇਸੇ ਚਿੰਤਾ ਤੇ ਡਰ ਵਿਚ ਸਾਹਿਬ ਸਿੰਘ ਨੇ ਆਪਣੀ ਫ਼ੌਜ ਨੂੰ

ਹੋਰ ਵਧਾਇਆ ਤੇ ਜੰਗ ਲਈ ਬਹੁਤ ਸਾਰਾ ਸਾਮਾਨ ਜਮ੍ਹਾ ਕੀਤਾ ਤੇ ਉਹ ਇਕ ਵੱਡੇ ਲਸ਼ਕਰ ਨਾਲ ਲਾਹੌਰ ਉਤੇ ਹਮਲਾ ਕਰਨ ਦੀ ਸੋਚ ਹੀ ਰਹਿਆ ਸੀ, ਕਿ ਰਣਜੀਤ ਸਿੰਘ ਨੂੰ ਇਹ ਖ਼ਬਰ ਮਿਲ ਗਈ, ਇਸ ਲਈ ਉਸ ਨੇ ਇਹੀ ਯੋਗ ਜਾਣਿਆ ਕਿ ਉਹ ਆਪ ਇਸ ਦੁਸ਼ਮਨ ਉੱਪਰ ਹਮਲਾ ਕਰ ਦੇਵੇ ਤੇ ਉਸ ਦਾ ਇਲਾਕਾ ਖੋਹ ਕੇ ਉਸ ਨੂੰ ਆਪਣੇ ਅਧੀਨ ਕਰ ਲਵੇ। ਉਹ ਝੱਟਪਟ ਹਥਲੀ ਫ਼ੌਜ ਹੀ ਲੈ ਕੇ ਗੁਜਰਾਤ ਨੂੰ ਚਲ ਪਇਆ। ਜਦ ਉਸ ਦੀ ਫ਼ੌਜ ਗੁਜਰਾਤ ਪਹੁੰਚੀ ਤਾਂ ਸਾਹਿਬ ਸਿੰਘ ਮੈਦਾਨ ਵਿਚ ਨਿਤਰਿਆ ਤੇ ਉਸ ਨੇ ਕਿਲ੍ਹੇ ਦੇ ਦਰਵਾਜ਼ੇ ਬੰਦ ਕਰ ਕੇ ਲੜਾਈ ਸ਼ੁਰੂ ਕਰ ਦਿੱਤੀ। ਮਹਾਰਾਜਾ ਦੀ ਫ਼ੌਜ ਨੇ ਕਿਲ੍ਹੇ ਦੇ ਚਵ੍ਹਾਂ ਪਾਸੇ ਮੋਰਚਾਲ ਬੰਨ੍ਹ ਦਿੱਤੇ ਤੇ ਤੋਪਾਂ ਨਾਲ ਗੋਲੇ ਸੁੱਟਣੇ ਸ਼ੁਰੂ ਕੀਤੇ। ਦੋਹਾਂ ਧਿਰਾਂ ਵਲੋਂ ਕਈ ਦਿਨ ਤਕ ਗੋਲਾਬਾਰੀ ਹੁੰਦੀ ਰਹੀ। ਗੋਲਿਆਂ ਦੀਆਂ ਸੱਟਾਂ ਨਾਲ ਕਿੱਲ੍ਹੇ ਦੀ ਬਹੁਤ ਸਾਰੀ ਕੰਧ ਢਹ ਗਈ ਤੇ ਸਾਹਿਬ ਸਿੰਘ ਫ਼ਤਹ ਤੋਂ ਨਿਰਾਸ਼ ਹੋ ਗਇਆ ਤਾਂ ਉਸ ਨੇ ਸੁਲਹ ਦਾ ਸੁਨੇਹਾ ਭੇਜਿਆ ਤੇ ਅਧੀਨ ਹੋਣਾ ਮੰਨ ਲਇਆ। ਰਣਜੀਤ ਸਿੰਘ ਨੇ ਬਹੁਤ ਭਾਰੀ ਨਜ਼ਰਾਨਾ ਪ੍ਰਵਾਨ ਕੀਤਾ ਤੇ ਅੱਗੋਂ ਲਈ ਉਸ ਪਾਸੋਂ ਅਧੀਨਗੀ ਦਾ ਬਚਨ ਲੈ ਕੇ ਘੇਰਾ ਚੁੱਕ ਲਇਆ ਅਤੇ ਲਾਹੌਰ ਪਰਤ ਆਇਆ। ਲਾਹੌਰ ਆ ਕੇ ਖ਼ਬਰ ਮਿਲੀ, ਕਿ ਸਰਦਾਰ ਦਲ ਸਿੰਘ ਸਾਹਿਬ ਸਿੰਘ ਦਾ ਦੋਸਤ ਤੇ ਸਾਥੀ ਬਣ ਗਇਆ ਹੈ। ਸਰਦਾਰ ਦਲ ਸਿੰਘ ਮਹਾਰਾਜਾ ਦੇ ਪਿਤਾ ਮਹਾਂ ਸਿੰਘ ਦਾ ਦੋਸਤ ਸੀ, ਜਿਸ ਨੂੰ ਸਰਦਾਰ ਮਹਾਂ ਸਿੰਘ ਨੇ ਕਸਬਾ ਅਕਾਲ ਗੜ੍ਹ ਫ਼ਤਹ ਕਰ ਕੇ ਬਖ਼ਸ਼ ਦਿੱਤਾ ਸੀ। ਇਹ ਦੋਵੇਂ ਰਲ ਕੇ ਚਾਹੁੰਦੇ ਸਨ, ਕਿ ਫ਼ੌਜਾਂ ਚੜ੍ਹਾਉਂਦੇ ਹੋਏ ਲਾਹੌਰ ਆਉਣ ਤੇ ਆ ਕੇ ਜੰਗ ਕਰਨ। ਦਲ ਸਿੰਘ ਸਰਦਾਰ ਮਹਾਂ ਸਿੰਘ ਦਾ ਦੋਸਤ ਤੇ ਪਾਲਿਆ-ਪੋਸਿਆ ਹੋਇਆ ਸੀ, ਇਸ ਲਈ ਇਹ ਗੱਲ ਸੁਣ ਕੇ ਮਹਾਰਾਜਾ ਰਣਜੀਤ ਸਿੰਘ ਨੂੰ ਬਹੁਤ ਦੁੱਖ ਹੋਇਆ। ਉਸ ਨੇ ਇਹੀ ਯੋਗ ਸਮਝਿਆ, ਕਿ ਉਨ੍ਹਾਂ ਦਾ ਪਹਲਾਂ ਹੀ ਮੱਕੂ ਬੰਨ੍ਹ ਦੇਵੇ ਤਾਂ ਜੋ ਕਿਧਰੇ ਦੁਸ਼ਮਨ ਆਪਣੇ ਇਰਾਦੇ ਵਿਚ ਸਫ਼ਲ ਨ ਹੋ ਜਾਵੇ। ਇਸ ਲਈ ਉਸ ਨੇ ਉਸ ਵੇਲੇ ਇਕ ਪਤ੍ਰ ਦਲ ਸਿੰਘ ਦੇ ਨਾਮ ਲਿਖਿਆ ਜਿਸ ਵਿਚ ਪਿਆਰ-ਮੁਹੱਬਤ ਦਾ ਉਮਾਹ ਤੇ ਮਿਲਣ ਦੀ ਤੀਬਰ ਇੱਛਾ ਪ੍ਰਗਟ ਕੀਤੀ ਤੇ ਇਹ ਲਿਖਿਆ ਕਿ ਜਿਵੇਂ ਮੇਰਾ ਪਿਤਾ ਆਪ ਦਾ ਜਾਨੀ ਦੋਸਤ ਤੇ ਸੱਚਾ ਸ਼ੁਭਚਿੰਤਕ ਸੀ, ਮੈਂ ਵੀ ਆਪਦਾ ਮਿਤ੍ਰ ਤੇ ਸ਼ੁਭਚਿੰਤਕ ਹਾਂ ਤੇ ਮੈਨੂੰ ਯਕੀਨ ਹੈ ਕਿ ਆਪ ਨੂੰ ਵੀ ਮੇਰੇ ਪਿਤਾ ਦੇ ਪਿਆਰ-ਮੁਹੱਬਤ ਸਦਕਾ ਮੇਰੇ ਨਾਲੋਂ ਵਧੇਰੇ ਹੋਰ ਕੋਈ ਪਿਆਰਾ ਨਹੀਂ ਹੋਵੇਗਾ ਅਤੇ ਜਿਵੇਂ ਆਪ ਨੇ ਤੇ ਮੇਰੇ ਪਿਤਾ ਨੇ ਏਕਤਾ ਨਾਲ ਰਲ ਕੇ ਮੁਲਕ ਮਾਰੇ ਤੇ ਰਿਆਸਤਾਂ ਦੇ ਮਾਲਿਕ ਬਣ ਗਏ, ਉਸੇ ਤਰ੍ਹਾਂ ਮੈਂ ਵੀ ਚਾਹੁੰਦਾ ਹਾਂ ਕਿ ਆਪ ਬਿਨਾਂ ਕਿਸੇ ਸੰਕੋਚ ਦੇ ਮੇਰੇ ਪਾਸ ਆ ਜਾਓ ਤੇ ਮੇਰੇ ਨਾਲ ਰਲ ਕੇ ਹੋਰ ਮਾਰਾਂ ਵਿਚ ਜੁੱਟ ਜਾਓ। ਸਾਡੇ ਦੋਵਾਂ ਦੀਆਂ ਮਾਰਾਂ ਤੇ ਯਤਨਾਂ ਕਰਕੇ ਜਿੱਨਾ ਇਲਾਕਾ ਫ਼ਤਹ ਹੋਵੇ, ਉਹ ਅੱਧ ਅਧ ਸਮਝਿਆ ਜਾਵੇਗਾ। ਇਕ ਥਾਂ ਬੈਠੇ ਰਹਣਾ ਵੀ ਕੋਈ ਬਹਾਦਰਾਂ ਤੇ ਸੂਰਮਿਆਂ ਦਾ ਕੰਮ ਹੈ? ਆਪ ਮੇਰੇ ਵਡੇਰੇ ਹੋ ਤੇ ਮੇਰੇ ਪਿਤਾ ਦੇ ਮਿਤ੍ਰ ਹੋ, ਮੈਨੂੰ ਆਪ ਤੋਂ ਕੀ ਡਰ ਜਾਂ ਸੰਕੋਚ ਹੋ ਸਕਦਾ ਹੈ? ਬੱਸ!"

ਜਦ ਇਹ ਪਤ੍ਰ ਸਰਦਾਰ ਦਲ ਨੂੰ ਪਹੁੰਚਿਆ ਤਾਂ ਲੋਭ ਵਿਚ ਆ ਗਇਆ ਤੇ ਝੱਟ-

ਪਟ ਸਾਹਿਬ ਸਿੰਘ ਤੋਂ ਮਨ ਖਟਾ ਕਰ ਕੇ ਰਣਜੀਤ ਸਿੰਘ ਪਾਸ ਜਾਣ ਲਈ ਤਿਆਰ ਹੋ ਗਇਆ ਤਾਂ ਜੋ ਉਸ ਦੀ ਫ਼ੌਜ ਲਿਆ ਕੇ ਸਾਹਿਬ ਸਿੰਘ ਪਾਸੋਂ ਆਪਣਾ ਇਲਾਕਾ ਖੋਹ ਲਵੇ। ਗੱਲ ਕੀ, ਉਹ ਲਾਹੌਰ ਆ ਗਇਆ। ਮਹਾਰਾਜਾ ਰਣਜੀਤ ਸਿੰਘ ਨੇ ਪਹਲਾਂ ਉਸ ਨਾਲ ਬੜੀ ਨਿੱਘੀ ਮੁਲਾਕਾਤ ਕੀਤੀ ਤੇ ਉਸ ਦਾ ਡੇਰਾ ਕਿਲ੍ਹੇ ਅੰਦਰ ਕਰਵਾਇਆ। ਜਦ ਰਾਤ ਪਈ ਤਾਂ ਉਸ ਨੂੰ ਸਿਪਾਹੀਆਂ ਦੇ ਪਹਰੇ ਹੇਠ ਨਜ਼ਰਬੰਦ ਕਰ ਲਇਆ ਤੇ ਜਦ ਉਹ ਕੈਦ ਵਿਚ ਆ ਗਇਆ ਤਾਂ ਅਕਾਲਗੜ੍ਹ ਦੇ ਕਬਜ਼ੇ ਲਈ ਮਹਾਰਾਜਾ ਰਣਜੀਤ ਸਿੰਘ ਫ਼ੌਜ ਲੈ ਕੇ ਲਾਹੌਰੋਂ ਚਲ ਪਇਆ। ਦਲ ਸਿੰਘ ਦੀ ਰਾਣੀ ਨੂੰ ਜਦ ਇਹ ਖ਼ਬਰ ਮਿਲੀ ਕਿ ਰਣਜੀਤ ਸਿੰਘ ਉਸ ਦੇ ਪਤੀ ਨੂੰ ਕੈਦ ਕਰ ਕੇ ਅਕਾਲ ਗੜ੍ਹ ਫ਼ਤਹ ਕਰਨ ਲਈ ਆਇਆ ਹੈ ਤਾਂ ਉਸ ਨੇ ਝੱਟਪਟ ਸ਼ਹਰ ਦੇ ਦਰਵਾਜ਼ੇ ਬੰਦ ਕਰ ਲਏ ਤੇ ਕਿਲ੍ਹੇ ਉਤੇ ਦੋ ਤੋਪਾਂ ਚੜ੍ਹਵਾ ਦਿੱਤੀਆਂ ਤੇ ਕੰਧਾਂ ਉੱਪਰ ਚਵ੍ਹਾਂ ਪਾਸੇ ਫ਼ੌਜ ਨਿਯੁਕਤ ਕਰ ਕੇ ਆਪ ਜੰਗ ਲਈ ਤਿਆਰ ਹੋ ਬੈਠੀ। ਜਦ ਮਹਾਰਾਜਾ ਰਣਜੀਤ ਸਿੰਘ ਉਥੇ ਪੁੱਜਾ ਤਾਂ ਹਾਲਤ ਹੋਰ ਦੀ ਹੋਰ ਨਜ਼ਰ ਆਈ, ਜਿਸ ਦੀ ਉਸ ਨੂੰ ਆਸ ਨਹੀਂ ਸੀ। ਭਾਵੇਂ ਕਈ ਇਕ ਆਦਮੀਆਂ ਨੇ ਮਹਾਰਾਜੇ ਨੂੰ ਲੜਨ ਤੋਂ ਵਰਜਿਆ ਕਿ 'ਹੁਣ ਔਰਤ ਨਾਲ ਲੜਨ ਦੀ ਮਰਦਾਂ ਨੂੰ ਲੋੜ ਨਹੀਂ, ਕਿਉਂਜੋ ਜਦ ਉਸ ਦਾ ਪਤੀ ਹੀ ਸਾਡੀ ਕੈਦ ਵਿਚ ਹੈ ਤਾਂ ਇਹ ਮੁਲਕ ਵੀ ਸਾਡਾ ਹੀ ਹੈ।' ਪਰ ਰਣਜੀਤ ਸਿੰਘ ਆਪਣੀ ਜ਼ਿੱਦ ਤੋਂ ਬਾਜ਼ ਨ ਆਇਆ ਤੇ ਉਸ ਨੇ ਲੜਾਈ ਸ਼ੁਰੂ ਕਰ ਦਿੱਤੀ। ਦੋਵਾ ਧਿਰਾਂ ਵਲੋਂ 'ਤੋਪਾਂ' ਤੇ ਬੰਦੂਕਾਂ ਚਲਣ ਲੱਗੀਆਂ। ਲੜਾਈ ਕਿੰਨੇ ਹੀ ਦਿਨ ਹੁੰਦੀ ਰਹੀ। ਕਈ ਵਾਰ ਦਲ ਸਿੰਘ ਦੀ ਰਾਣੀ ਆਪਣੀ ਫ਼ੌਜ ਨਾਲ ਕਸਬੇ 'ਚੋਂ ਨਿਕਲ ਕੇ ਰਣਜੀਤ ਸਿੰਘ ਦੀ ਫ਼ੌਜ ਤੇ ਮਰਦਾਂ ਵਾਂਗ ਹਮਲੇ ਕਰਦੀ। ਉਸ ਨੇ ਇਕ ਪਾਸੇ ਤਾਂ ਇਹ ਲੜਾਈ ਜਾਰੀ ਰੱਖੀ ਤੇ ਦੂਜੇ ਪਾਸੇ ਆਪਣਾ ਵਕੀਲ ਸਾਹਿਬ ਸਿੰਘ ਭੰਗੀ ਕੋਲ ਮਦਦ ਤੇ ਫ਼ੌਜ ਲਈ ਭੇਜ ਦਿੱਤਾ। ਸਾਹਿਬ ਸਿੰਘ ਉਸੇ ਵੇਲੇ ਉਸ ਦੀ ਮਦਦ ਲਈ ਤਿਆਰ ਹੋ ਗਇਆ ਤੇ ਉਸ ਨੇ ਵਜ਼ੀਰਾਬਾਦ ਦੇ ਹਾਕਿਮ ਜੋਧ ਸਿੰਘ ਨੂੰ ਲਿਖਿਆ, ਕਿ ਉਹ ਵੀ ਇਸ ਮਦਦ ਵਿਚ ਉਸ ਦੇ ਨਾਲ ਸ਼ਾਮਿਲ ਹੋਵੇ। ਹਾਲੀਂ ਇਹ ਦੋਵੇਂ ਦੁਸ਼ਮਨ ਆਪਣੀ ਆਪਣੀ ਥਾਂ ਤੋਂ ਫ਼ੌਜਾਂ ਲੈ ਕੇ ਨਿਕਲੇ ਨਹੀਂ ਸਨ, ਕਿ ਰਣਜੀਤ ਸਿੰਘ ਨੂੰ ਵੀ ਕਿਸੇ ਭਰੋਸੇ ਯੋਗ ਵਸੀਲੇ ਤੋਂ ਇਸ ਗੱਲ ਦਾ ਪਤਾ ਲਗ ਗਇਆ। ਉਸ ਨੇ ਅਨੁਭਵ ਕੀਤਾ ਕਿ ਇਕ ਪਾਸੇ ਤਾਂ ਦੋ ਦੁਸ਼ਮਨ ਉਹ ਹੋਣਗੇ, ਤੇ ਦੂਜੇ ਪਾਸੇ ਇਹ ਕਿਲ੍ਹੇ ਵਿਚ ਲੜ ਰਹੇ ਦੁਸ਼ਮਨ ਦਾ ਟਾਕਰਾ ਕਰਨਾ ਪਵੇਗਾ, ਇਸ ਲਈ ਫ਼ਤਹ ਮੁਸ਼ਕਿਲ ਹੋਵੇਗੀ। ਚੰਗਾ ਇਹੀ ਹੈ, ਕਿ ਅਕਾਲਗੜ੍ਹ ਦਾ ਘੇਰਾ ਛੱਡ ਕੇ ਪਹਲਾਂ ਉਨ੍ਹਾਂ ਦੋਵਾਂ ਦੁਸ਼ਮਨਾਂ ਨਾਲ ਨਿਬੇੜ ਲਇਆ ਜਾਵੇ। ਇਸ ਲਈ ਉਹ ਅਕਾਲਗ ੍ਹ ਦਾ ਘੇਰਾ ਛੱਡ ਕੇ ਗੁਜਰਾਤ ਨੂੰ ਚਲ ਪਇਆ। ਵਜ਼ੀਰਾਬਾਦ ਦਾ ਹਾਕਿਮ ਜੋਧ ਸਿੰਘ ਵੀ ਸਰਦਾਰ ਮਹਾਂ ਸਿੰਘ ਦਾ ਹੀ ਪਾਲਿਆ ਤੇ ਵੱਡਾ ਬਣਾਇਆ ਹੋਇਆ ਸੀ। ਸਰਦਾਰ ਮਹਾਂ ਸਿੰਘ ਨੇ ਵਜ਼ੀਰਾਬਾਦ ਫ਼ਤਹ ਕਰ ਕੇ ਜੋਧ ਸਿੰਘ ਨੂੰ ਦੇ ਦਿੱਤਾ ਸੀ। ਮਹਾਰਾਜਾ ਨੇ ਪਿਤਾ ਦੇ ਇਹ ਸਾਰੇ ਅਹਸਾਨ ਯਾਦ ਕਰਾਉਂਦੇ ਹੋਇਆਂ ਸ਼ਿਕਾਇਤ ਵਜੋਂ ਉਸ ਨੂੰ ਇਉਂ ਲਿਖਿਆ ਕਿ "ਉਹ ਆਪਣੀ ਫ਼ੌਜ ਲੈ ਕੇ ਸਾਹਿਬ ਸਿੰਘ ਨਾਲ ਸ਼ਾਮਿਲ ਨ ਹੋਵੇ। ਜਦ ਮਹਾਰਾਜਾ ਰਣਜੀਤ ਸਿੰਘ ਦਾ ਲਸ਼ਕਰ ਗੁਜਰਾਤ

ਦੇ ਨੇੜੇ ਪੁੱਜਾ, ਤਾਂ ਸਾਹਿਬ ਸਿੰਘ ਨੇ ਸ਼ਹਰ ਤੋਂ ਦੋ ਮੀਲ ਬਾਹਰ ਆ ਕੇ ਮੁਕਾਬਲਾ ਕੀਤਾ, ਦੋਵੇਂ ਧੜੇ ਸਵੇਰ ਤੋਂ ਸ਼ਾਮ ਤਕ ਲੜਦੇ ਰਹੇ ਤੇ ਦੋਵਾਂ ਪਾਸਿਉਂ ਬਹੁਤ ਸਾਰੇ ਸੂਰਮੇ ਮਾਰੇ ਗਏ। ਇਸੇ ਤਰ੍ਹਾਂ ਦੂਜੇ ਤੇ ਤੀਜੇ ਦਿਨ ਛੋਟੀਆਂ ਛੋਟੀਆਂ ਲੜਾਈਆਂ ਹੁੰਦੀਆਂ ਰਹੀਆਂ। ਚੌਥੇ ਦਿਨ ਸਾਹਿਬ ਸਿੰਘ ਸ਼ਹਰ ਤੋਂ ਬਾਹਰ ਨ ਨਿਕਲਿਆ ਤੇ ਸ਼ਹਰ ਦੇ ਅੰਦਰ ਕਿਲ੍ਹੇ-ਬੰਦ ਹੋ ਕੇ ਲੜਨ ਲੱਗਾ। ਮਹਾਰਾਜਾ ਰਣਜੀਤ ਸਿੰਘ ਨੇ ਮੋਰਚਾਰ ਕ਼ਾਇਮ ਕਰ ਕੇ ਸ਼ਹਰ ਤੇ ਕਿਲ੍ਹੇ ਉਤੇ ਗੋਲਾ-ਬਾਰੀ ਸ਼ੁਰੂ ਕਰ ਦਿੱਤੀ। ਕੁਝ ਦਿਨ ਇਹੀ ਹਾਲ ਰਿਹਾ। ਅਖ਼ੀਰ ਸਾਹਿਬ ਸਿੰਘ ਬੇਦੀ ਨੇ ਵਿਚ ਪੈ ਕੇ ਦੋਹਾਂ ਧਿਰਾਂ ਦੀ ਸੁਲਹ ਕਰਾਉਣੀ ਚਾਹੀ। ਸਾਹਿਬ ਸਿੰਘ ਬੇਦੀ ਗੁਰੂ ਨਾਨਕ ਸਾਹਿਬ ਦੀ ਔਲਾਦ ਵਿਚੋਂ ਪ੍ਰਭਾਵਸ਼ਾਲੀ ਸਾਹਬਜ਼ਾਦਾ ਸੀ ਤੇ ਸਾਰੀਆਂ ਮਿਸਲਾਂ ਦੇ ਸਿੱਖ ਸਰਦਾਰ ਉਸ ਦਾ ਮਾਣ ਸਤਿਕਾਰ ਕਰਦੇ ਸਨ। ਉਸ ਨੇ ਸਾਹਿਬ ਸਿੰਘ ਭੰਗੀ ਵਲੋਂ ਸੁਲਹ ਦਾ ਸੰਦੇਸਾ ਲਿਆਂਦਾ ਤੇ ਆਪਣੇ ਵਲੋਂ ਵੀ ਰਣਜੀਤ ਸਿੰਘ ਨੂੰ ਸਿੱਖਿਆ ਦਿੱਤੀ ਕਿ ਇੱਕੋ ਗੁਰੂ ਕੇ ਸਿੱਖ ਹੁੰਦਿਆਂ ਖ਼ਾਲਸਾ ਜੀ ਨੂੰ ਆਪਸ ਵਿਚ ਮੁਹੱਬਤ-ਪਿਆਰ ਨਾਲ ਮਿਲ-ਜੁਲ ਕੇ ਰਹਣਾ ਚਾਹੀਦਾ ਹੈ। ਆਪਸ ਵਿਚ ਤਲਵਾਰਾਂ ਚਲਦੀਆਂ ਰਹਣਾ ਤੇ ਹਜ਼ਾਰਾਂ ਲੋਕਾਂ ਦਾ ਖ਼ੂਨ-ਖ਼ਰਾਬਾ ਹੋਣਾ ਯੋਗ ਨਹੀਂ। ਮਹਰਾਜਾ ਰਣਜੀਤ ਸਿੰਘ ਨੇ ਸਾਹਿਬ ਸਿੰਘ ਬੇਦੀ ਦਾ ਬਹੁਤ ਮਾਣ-ਸਤਿਕਾਰ ਕੀਤਾ ਤੇ ਸਾਹਿਬ ਸਿੰਘ ਭੰਗੀ ਪਾਸੋਂ ਨਜ਼ਰਾਨਾ, ਜੁਰਮਾਨਾ ਤੇ ਫ਼ੌਜ ਦਾ ਖ਼ਰਚ ਲੈਣਾ ਮੰਨ ਕੇ ਘੇਰਾ ਚੁੱਕ ਲਇਆ। ਅੱਗੋਂ ਤੋਂ ਇਹ ਤਹ ਹੋਇਆ ਕਿ ਸਾਹਿਬ ਸਿੰਘ ਭੰਗੀ ਤੇ ਦਲ ਸਿੰਘ ਅਕਾਲਗੜ੍ਹੀਆ ਕਦੀ ਰਣਜੀਤ ਸਿੰਘ ਦੇ ਵਿਰੁੱਧ ਜੰਗ ਯੁੱਧ ਜਾਂ ਝਗੜਾ-ਫ਼ਸਾਦ ਦੀ ਨੀਅਤ ਨਹੀਂ ਧਾਰਨਗੇ। ਇਸ ਗੱਲ ਦੀ ਜ਼ਮਾਨਤ ਸਾਹਿਬ ਸਿੰਘ ਬੇਦੀ ਨੇ ਦਿੱਤੀ ਤੇ ਖਾਸਾ ਨਜ਼ਰਾਨਾ ਸਾਹਿਬ ਸਿੰਘ ਭੰਗੀ ਪਾਸੋਂ ਪ੍ਰਾਪਤ ਕੀਤਾ। ਜਦ ਅਜੇਹਾ ਪ੍ਰਬੰਧ ਹੋ ਗਇਆ ਤਾਂ ਮਹਾਰਾਜਾ ਰਣਜੀਤ ਸਿੰਘ ਆਪਣੀ ਫ਼ੌਜ ਲੈ ਕੇ ਲਾਹੌਰ ਪਰਤ ਆਇਆ, ਜਦ ਸਰਦਾਰ ਦਲ ਸਿੰਘ ਕੈਦ ਤੋਂ ਛੁਟ ਕੇ ਅਕਾਲਗੜ੍ਹ ਗਇਆ ਤਾਂ ਉਸ ਸਮੇਂ ਉਹ ਬੜੇ ਦੁੱਖ ਤੇ ਕ੍ਰੋਧ ਵਿਚ ਸੀ। ਉਹ ਜਾਂਦਿਆਂ ਹੀ ਬੀਮਾਰ ਪੈ ਗਇਆ ਤੇ ਥੋੜੇ ਦਿਨਾਂ ਪਿੱਛੋਂ ਮਰ ਗਇਆ। ਜਦ ਮਹਾਰਾਜਾ ਰਣਜੀਤ ਸਿੰਘ ਨੂੰ ਉਸ ਦੇ ਮਰਨ ਦੀ ਖ਼ਬਰ ਪਹੁੰਚੀ ਤਾਂ ਉਸ ਨੇ ਅਕਾਲਗੜ੍ਹ ਉਤੇ ਕਬਜ਼ਾ ਕਰਨ ਦੀ ਨੀਅਤ ਧਾਰੀ, ਕਿਉਂਜੋ ਉਸ ਨੂੰ ਤੌਖ਼ਲਾ ਸੀ, ਕਿ ਕਿਧਰੇ ਸਾਹਿਬ ਸਿੰਘ ਗੁਜਰਾਤੀਆ ਗੁਜਰਾਤ ਤੋਂ ਆ ਕੇ ਉਸ ਇਲਾਕੇ ਤੇ ਕਬਜ਼ਾ ਨ ਕਰ ਲਵੇ। ਇਸ ਵਿਚਾਰ ਨਾਲ ਮਹਾਰਾਜਾ ਸ਼ੀਘਰ ਹੀ ਅਕਾਲਗੜ੍ਹ ਨੂੰ ਟੁਰ ਪਇਆ। ਜਦ ਅਕਾਲਗੜ੍ਹ ਤੋਂ ਚਾਰ ਮੀਲ ਇਸ ਪਾਸੇ ਪਹੁੰਚਿਆ ਤਾਂ ਆਪਣੇ ਇਕ ਇਤਬਾਰੀ ਆਦਮੀ ਨੂੰ ਭੇਜ ਕੇ ਦਲ ਸਿੰਘ ਦੀ ਵਿਧਵਾ ਨੂੰ ਸੂਚਨਾ ਦਿੱਤੀ ਕਿ "ਜਿਹੜਾ ਪਿਆਰ-ਮੁਹੱਬਤ ਦਾ ਰਿਸ਼ਤਾ ਚਿਰਾਂ ਤੋਂ ਸਰਦਾਰ ਮਹਾਂ ਸਿੰਘ ਤੇ ਦਲ ਸਿੰਘ ਵਿਚਕਾਰ ਪੱਕਾ ਸੀ, ਉਹ ਉਨ੍ਹਾਂ ਦੋਹਾਂ ਸਰਦਾਰਾਂ ਦੇ ਜਿਊਂਦੇ ਜੀਅ ਕਾਇਮ ਰਹਿਆ, ਤੇ ਹੁਣ ਜਦ ਕਿ ਉਹ ਦੋਵੇਂ ਸਰਦਾਰ ਸੁਰਗਵਾਸ ਹੋ ਚੁੱਕੇ ਹਨ, ਸਾਨੂੰ ਵੀ ਇਹੀ ਚਾਹੀਦਾ ਹੈ ਕਿ ਜਿਊਂਦੇ ਜੀਅ ਉਸ ਰਿਸ਼ਤੇ ਨੂੰ ਨ ਤੋੜੀਏ। ਸਗੋਂ ਚੰਗਾ ਹੈ ਕਿ ਅਸੀਂ ਉਸ ਸੰਬੰਧ ਨੂੰ ਹੋਰ ਵੀ ਪਕੇਰਿਆਂ ਕਰੀਏ, ਮੈਨੂੰ ਸਰਦਾਰ ਦਲ ਸਿੰਘ ਦੀ ਮ੍ਰਿਤੂ ਦਾ ਬਹੁਤ ਸ਼ੋਕ ਹੈ ਤੇ ਇਸੇ ਲਈ ਮੈਂ ਲਾਹੌਰ ਤੋਂ ਚਲ ਕੇ ਆਇਆ ਹਾਂ, ਕਿ ਆਪਣਾ ਸ਼ੋਕ ਪ੍ਰਗਟ ਕਰਾਂ ਤੇ ਤੇਰੇ

ਦੁੱਖ ਅਫ਼ਸੋਸ ਵਿਚ, ਸ਼ਰੀਕ ਹੋ ਕੇ ਤੇਰਾ ਇਹ ਦਰਦ ਵੰਡਾਵਾਂ, ਇਸ ਲਈ ਤੈਨੂੰ ਕਿਸੇ ਕਿਸਮ ਦਾ ਫ਼ਿਕਰ ਜਾਂ ਡਰ ਨਹੀਂ ਕਰਨਾ ਚਾਹੀਦਾ ਤੇ ਨ ਮੇਰੇ ਵਲੋਂ ਕੋਈ ਬੇਪ੍ਰਤੀਤੀ ਹੋਣੀ ਚਾਹੀਦੀ ਹੈ'' ਜਦ ਦਲ ਸਿੰਘ ਦੀ ਵਿਧਵਾ ਨੇ ਅਜੇਹਾ ਸੁਨੇਹਾ ਸੁਣਿਆ, ਤਾਂ ਭਾਵੇਂ ਉਸ ਨੂੰ ਇਹ ਤੌਖ਼ਲਾ ਵੀ ਹੋਇਆ, ਕਿ ਕਿਧਰੇ ਮਹਾਰਾਜਾ ਰਣਜੀਤ ਸਿੰਘ ਆਪਣੇ ਬਚਨਾਂ ਤੋਂ ਨ ਫਿਰ ਜਾਵੇ ਤੇ ਸ਼ਹਰ ਵਿਚ ਦਾਖ਼ਿਲ ਹੋ ਕੇ ਉਸ ਤੇ ਕਬਜ਼ਾ ਨ ਕਰ ਲਵੇ, ਪਰ ਫਿਰ ਵੀ ਉਸ ਨੂੰ ਇਸ ਗੱਲ ਦੀ ਤਸੱਲੀ ਸੀ, ਕਿ ਉਸ ਦੇ ਸੁਰਗਵਾਸੀ ਪਤੀ ਨਾਲ ਸਾਹਿਬ ਸਿੰਘ ਬੇਦੀ ਰਾਹੀਂ ਮਹਾਰਾਜਾ ਦਾ ਸਮਝੌਤਾ ਹੋ ਚੁੱਕਾ ਸੀ ਤੇ ਪੱਕੇ ਬਚਨ ਇਸ ਮਤਲਬ ਦੇ ਹੋ ਚੁੱਕੇ ਸਨ, ਕਿ ਅੱਗੇ ਤੋਂ ਨ ਦਲ ਸਿੰਘ ਮਹਾਰਾਜਾ ਰਣਜੀਤ ਸਿੰਘ ਲਈ ਕੋਈ ਵਿਰੋਧੀ ਜਾਂ ਮੰਦੀ ਭਾਵਨਾ ਰੱਖੇਗਾ ਤੇ ਨ ਰਣਜੀਤ ਸਿੰਘ ਉਸ ਨੂੰ ਕਿਸੇ ਤਰ੍ਹਾਂ ਤੰਗ ਕਰੇਗਾ ਇਸ ਲਈ ਹੁਣ ਇਹ ਕਿਵੇਂ ਸੰਭਵ ਹੋ ਸਕਦਾ ਹੈ, ਕਿ ਰਣਜੀਤ ਸਿੰਘ ਸਾਹਿਬ ਸਿੰਘ ਬੇਦੀ ਨਾਲ ਕੀਤੇ ਇਕਰਾਰਾਂ ਤੋਂ ਫਿਰ ਜਾਵੇ। ਇਹ ਸੋਚ ਕੇ ਉਸ ਨੇ ਅਖਵਾ ਭੇਜਿਆ ਕਿ ਦਲ ਸਿੰਘ ਦੀ ਮ੍ਰਿਤੂ ਉੱਪਰ ਉਸ ਦੇ ਸਾਰੇ ਯਾਰ-ਦੋਸਤ ਤੇ ਸਾਕ-ਸੰਬੰਧੀ ਮਾਤਮ ਪੁਰਸੀ ਲਈ ਆ ਰਹੇ ਹਨ ਅਤੇ ਜੇਕਰ ਰਣਜੀਤ ਸਿੰਘ ਵੀ ਇਸੇ ਲਈ ਆਇਆ ਹੈ ਤਾਂ ਬੇਸ਼ੱਕ ਆ ਜਾਵੇ, ਉਸ ਦੇ ਰਾਹ ਵਿਚ ਕੋਈ ਰੁਕਾਵਟ ਨਹੀਂ ਹੋਵੇਗੀ। ਜਦ ਰਣਜੀਤ ਸਿੰਘ ਨੇ ਇਹ ਖ਼ੁਸ਼ਖ਼ਬਰੀ ਸੁਣੀ ਤਾਂ ਬਹੁਤ ਖ਼ੁਸ਼ ਹੋਇਆ ਤੇ ਆਪਣੀ ਫ਼ੌਜ ਸਮੇਤ ਸ਼ਹਰ ਵਿਚ ਦਾਖ਼ਿਲ ਹੋ ਗਇਆ ਤੇ ਜਾਂਦਿਆਂ ਹੀ ਸ਼ਹਰ ਤੇ ਕਿਲ੍ਹੇ ਦਾ ਪ੍ਰਬੰਧ ਆਪਣੇ ਹੱਥ ਵਿਚ ਲੈ ਲਇਆ ਅਤੇ ਆਪਣੇ ਸਿਪਾਹੀ ਖ਼ਜ਼ਾਨੇ ਤੇ ਭੰਡਾਰੇ ਉੱਪਰ ਨਿਯੁਕਤ ਕਰ ਦਿੱਤੇ। ਦਲ ਸਿੰਘ ਦੀ ਵਿਧਵਾ ਤੇ ਉਸ ਦੇ ਛੋਟੀ ਉਮਰ ਦੇ ਬੱਚਿਆਂ ਨੂੰ ਨਜ਼ਰਬੰਦ ਕਰ ਦਿੱਤਾ। ਇਹ ਖ਼ਬਰ ਸੁਣ ਕੇ ਦਲ ਸਿੰਘ ਦੀ ਫ਼ੌਜ, ਜਿਹੜੀ ਸ਼ਹਰੋਂ ਬਾਹਰ ਉਤਰੀ ਸੀ, ਤਿੱਤਰ-ਬਿੱਤਰ ਹੋ ਗਈ। ਇਸ ਕਬਜ਼ੇ ਨਾਲ ਰਣਜੀਤ ਸਿੰਘ ਨੂੰ ਬਹੁਤ ਸਾਰਾ ਖ਼ਜ਼ਾਨਾ ਮਿਲਿਆ ਤੇ ਬਹੁਤ ਸਾਰੇ ਹਥਿਆਰ, ਸ਼ਸਤ੍ਰ, ਸਾਮਾਨ ਆਦਿ ਪ੍ਰਾਪਤ ਹੋਏ। ਜਦ ਰਣਜੀਤ ਸਿੰਘ ਦਾ ਦਲ ਸਿੰਘ ਦੇ ਸਾਰੇ ਇਲਾਕੇ ਤੇ ਕਬਜ਼ਾ ਹੋ ਗਇਆ ਤਾਂ ਉਸ ਨੇ ਉਸ ਵਿਚੋਂ ਦੋ ਪਿੰਡ ਸਰਦਾਰ ਦਲ ਸਿੰਘ ਦੇ ਪੁੱਤਰਾਂ ਤੇ ਉਸ ਦੀ ਵਿਧਵਾ ਲਈ ਉਨ੍ਹਾਂ ਦੇ ਨਾਮ ਕਰ ਦਿੱਤੇ, ਤਾਂ ਜੋ ਉਨ੍ਹਾਂ ਦਾ ਗੁਜ਼ਾਰਾ ਚਲਦਾ ਰਹੇ ਤੇ ਉਨ੍ਹਾਂ ਦੀ ਪਾਲਨਾ-ਪੋਸਣਾ ਹੁੰਦੀ ਰਹੇ।

## ਮਹਾਰਾਜਾ ਰਣਜੀਤ ਸਿੰਘ ਦਾ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਨਾਲ ਪੱਗ ਵਟਾਉਣਾ ਤੇ ਉਸ ਨੂੰ ਆਪਣਾ ਭਰਾ ਬਣਾਉਣਾ ਅਤੇ ਚਨਿਓਟ ਤੇ ਕਸੂਰ ਉਤੇ ਚੜ੍ਹਾਈ ਕਰਨਾ ਤੇ ਮਹਾਰਾਜਾ ਸੰਸਾਰ ਚੰਦ ਉਤੇ ਵਿਜੈ ਪ੍ਰਾਪਤ ਕਰਨਾ ਤੇ ਸੁਜਾਨਪੁਰ ਉੱਪਰ ਕਬਜ਼ਾ ਕਰਨਾ

ਅਕਾਲਗੜ੍ਹ ਉਤੇ ਕਬਜ਼ਾ ਜਮਾਉਣ ਪਿੱਛੋਂ ਮਹਾਰਾਜਾ ਰਣਜੀਤ ਸਿੰਘ ਨੇ ਇਹ ਪਤਾ ਕਰਨਾ ਚਾਹਿਆ, ਕਿ ਵੱਖ ਵੱਖ ਇਲਾਕਿਆਂ ਦੇ ਮਾਲਿਕ ਸਿੱਖ ਸਰਦਾਰਾਂ ਵਿਚੋਂ ਕਿਹੜੇ ਉਸ ਦੇ ਮਿਤ੍ਰ ਤੇ ਕਿਹੜੇ ਵੈਰੀ ਹਨ। ਇਸ ਖ਼ਿਆਲ ਨਾਲ ਉਸ ਨੇ ਸਾਰੇ ਸਰਦਾਰਾਂ ਦੇ ਨਾਮ ਹਾਜ਼ਿਰ ਹੋਣ ਲਈ ਪਰਵਾਨੇ ਭੇਜੇ; ਪਰ ਕੋਈ ਵੀ ਹਾਜ਼ਿਰ ਨ ਹੋਇਆ

ਤੇ ਨ ਹੀ ਕਿਸੇ ਨੇ ਕੋਈ ਉੱਤਰ ਲਿਖ ਭੇਜਿਆ। ਹਾਂ, ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਨੇ ਆਪਣੇ ਹਾਜ਼ਿਰ ਨ ਹੋਣ ਬਾਰੇ ਇਹ ਬਹਾਨਾ ਲਿਖ ਭੇਜਿਆ, ਕਿ ਉਸ ਦਾ ਪਿਤਾ ਭਾਗ ਸਿੰਘ ਉਸੇ ਸਾਲ ਸੰਮਤ ੧੮੫੯ ਵਿਚ ਸੁਰਗਵਾਸ ਹੋ ਗਇਆ ਸੀ। ਮਹਾਰਾਜਾ ਨੇ ਜਦ ਭਾਗ ਸਿੰਘ ਦੀ ਮ੍ਰਿਤੂ ਦਾ ਹਾਲ ਸੁਣਿਆ ਤਾਂ ਉਸ ਨੇ ਇਹ ਯੋਗ ਸਮਝਿਆ, ਕਿ ਕਪੂਰਥਲਾ ਜਾ ਕੇ ਮਾਤਮ ਪੁਰਸੀ ਕੀਤੀ ਜਾਵੇ ਕਿਉਂਕਿ ਉਸ ਨੂੰ ਪੰਜਾਬ ਦੇ ਸਾਰੇ ਰਈਸਾਂ ਵਿਚੋਂ ਫ਼ਤਹ ਸਿੰਘ ਹੀ ਆਪਣਾ ਮਿਤ੍ਰ ਤੇ ਸੁਭਚਿੰਤਕ ਨਜ਼ਰ ਆਉਂਦਾ ਸੀ। ਇਸ ਲਈ ਰਣਜੀਤ ਸਿੰਘ ਥੋੜੀ ਜੇਹੀ ਫ਼ੌਜ ਲੈ ਕੇ ਕਪੂਰਥਲਾ ਨੂੰ ਚਲਿਆ। ਜਦ ਇਹ ਖ਼ਬਰ ਸਰਦਾਰ ਫ਼ਤਹ ਸਿੰਘ ਨੂੰ ਮਿਲੀ ਤਾਂ ਉਹ ਇਹ ਸੋਚ ਕੇ ਬਹੁਤ ਡਰਿਆ, ਕਿ ਮਤਾਂ ਰਣਜੀਤ ਸਿੰਘ ਅਕਾਲਗੜ੍ਹ ਵਾਂਗ ਇਥੇ ਵੀ ਆਪਣੇ ਬਚਨ ਦੀ ਪਾਲਨਾ ਨ ਕਰੇ ਤੇ ਉਸ ਦੀ ਰਿਆਸਤ ਤੇ ਕਬਜ਼ਾ ਕਰ ਲਵੇ। ਇਸ ਖ਼ਿਆਲ ਨਾਲ ਉਸ ਨੇ ਸ਼ਹਰ ਦਾ ਪੱਕਾ ਬੰਦੋਬਸਤ ਕੀਤਾ ਤੇ ਕਿਲ੍ਹੇ ਉਤੇ ਤੋਪਾਂ ਚੜ੍ਹਾ ਦਿੱਤੀਆਂ ਤੇ ਸ਼ਹਰ ਦੇ ਚਵ੍ਹਾਂ ਪਾਸੇ ਫ਼ੌਜਾਂ ਖੜੀਆਂ ਕਰ ਦਿੱਤੀਆਂ ਤੇ ਸ਼ਹਰੋਂ ਬਾਹਰ ਇਸ ਨੀਅਤ ਨਾਲ ਇਕ ਵੱਡਾ ਤੰਬੂ ਗਡਵਾ ਦਿੱਤਾ, ਕਿ ਜਦ ਰਣਜੀਤ ਸਿੰਘ ਆਵੇ ਤਾਂ ਉਸ ਨੂੰ ਸ਼ਹਰ ਵਿਚ ਦਾਖ਼ਿਲ ਨ ਹੋਣ ਦਿੱਤਾ ਜਾਵੇ ਤੇ ਬਾਹਰੋਂ ਬਾਹਰ ਹੀ ਉਸ ਦਾ ਸ੍ਵਾਗਤ ਕਰ ਕੇ ਵਾਪਸ ਵਿਦਾ ਕਰ ਦਿੱਤਾ ਜਾਵੇ। ਜਦ ਮਹਾਰਾਜਾ ਰਣਜੀਤ ਸਿੰਘ ਕਪੂਰਥਲਾ ਪਹੁੰਚਿਆ ਤਾਂ ਸਰਦਾਰ ਫ਼ਤਹ ਸਿੰਘ ਨੇ ਇਕ ਮੀਲ ਤਕ ਉਸ ਦਾ ਸ੍ਵਾਗਤ ਕੀਤਾ ਤੇ ਬੜੇ ਸਤਿਕਾਰ ਨਾਲ ਪਹਲਾਂ ਤੋਂ ਗੱਡੇ ਤੰਬੂ ਵਿਚ ਉਸ ਦਾ ਉਤਾਰਾ ਕਰਵਾਇਆ। ਇਸ ਰੰਗ ਢੰਗ ਤੋਂ ਮਹਾਰਾਜਾ ਰਣਜੀਤ ਸਿੰਘ ਤਾੜ ਗਇਆ, ਕਿ ਸਰਦਾਰ ਫ਼ਤਹ ਸਿੰਘ ਨੂੰ ਉਸ ਉੱਪਰ ਵਿਸ਼ਵਾਸ ਨਹੀਂ ਜਿਸ ਕਰ ਕੇ ਉਸ ਨੇ ਸ਼ਹਰੋਂ ਬਾਹਰ ਉਤਾਰਾ ਕਰਵਾਇਆ ਹੈ। ਇਸ ਤੌਖਲੇ ਨੂੰ ਦੂਰ ਕਰਨ ਲਈ ਜਦ ਸਰਦਾਰ ਫ਼ਤਹ ਸਿੰਘ ਹਾਜ਼ਿਰ ਹੋਇਆ ਤਾਂ ਮਹਾਰਾਜਾ ਨੇ ਪਹਲਾਂ ਉਸ ਦੇ ਪਿਤਾ ਦੇ ਮਰਨ ਦਾ ਸ਼ੋਕ ਪ੍ਰਗਟ ਕੀਤਾ ਤੇ ਫੇਰ ਉਸ ਦੀ ਪੂਰੀ ਤਸੱਲੀ ਕੀਤੀ ਤੇ ਕਹਿਆ, ਕਿ "ਮੈਂ ਤੈਨੂੰ ਹਰ ਕਿਸੇ ਨਾਲੋਂ ਵਧੇਰੇ ਪਿਆਰਾ ਮਿਤ੍ਰ ਸਮਝਦਾ ਹਾਂ ਤੇ ਵਿਸ਼ਵਾਸ ਦਿਵਾਉਂਦਾ ਹਾਂ ਕਿ ਤੇਰੇ ਨਾਲ ਕਦੀ ਧੋਖਾ ਜਾਂ ਫ਼ਰੇਬ ਨਹੀਂ ਕਰਾਂਗਾ।" ਇਸ ਤੋਂ ਪਿੱਛੋਂ ਫ਼ਤਹ ਸਿੰਘ ਦੀ ਪੱਗ ਲੁਹਾ ਕੇ ਆਪਣੇ ਸਿਰ ਤੇ ਬੰਨ੍ਹ ਲਈ ਤੇ ਆਪਣੀ ਪੱਗ ਉਸ ਦੇ ਸਿਰ ਬੰਨ੍ਹਵਾ ਦਿੱਤੀ ਤੇ ਇਸ ਤਰ੍ਹਾਂ ਉਹ ਆਪਸ ਵਿਚ ਭਰਾ ਭਰਾ ਬਣ ਗਏ, ਕਿਉਂਕਿ ਪੰਜਾਬ ਵਿਚ ਇਹ ਰਸਮ ਹੈ, ਕਿ ਜਿਹੜੇ ਲੋਕ ਆਪਸ ਵਿਚ ਭਰਾ ਬਣਦੇ ਹਨ, ਉਹ ਪਰਸਪਰ ਪਗੜੀਆਂ ਬਦਲ ਲੈਂਦੇ ਹਨ।

ਜਦ ਰਣਜੀਤ ਸਿੰਘ ਨੇ ਸਰਦਾਰ ਫ਼ਤਹ ਸਿੰਘ ਉਤੇ ਇੱਨੀ ਕ੍ਰਿਪਾ ਤੇ ਮਿਹਰ ਕੀਤੀ ਤਾਂ ਉਸ ਨੂੰ ਪੂਰੀ ਤਸੱਲੀ ਹੋ ਗਈ ਪਰ ਫਿਰ ਵੀ ਇਸ ਸੰਬੰਧ ਨੂੰ ਪਕੇਰਿਆਂ ਕਰਨ ਲਈ ਗੁਰੂ ਗ੍ਰੰਥ ਸਾਹਿਬ ਮੰਗਵਾ ਕੇ ਵਿਚਕਾਰ ਰਖਿਆ ਤੇ ਪੱਕੀ ਮਿਤ੍ਰਤਾ ਦੀ ਸੰਧੀ ਲਿਖ ਕੇ ਦੋਵਾਂ ਹਾਕਿਮਾਂ ਨੇ ਆਪਣੀਆਂ ਆਪਣੀਆਂ ਮੋਹਰਾਂ ਉਸ ਤੇ ਲਾ ਦਿੱਤੀਆਂ, ਤੇ ਇਸ ਤਰ੍ਹਾਂ ਏਕਤਾ ਸਥਾਪਿਤ ਕਰਨ ਵਿਚ ਕੋਈ ਕਸਰ ਨ ਛੱਡੀ। ਅਜੇਹੇ ਪਿਆਰ-ਮੁੱਹਬਤ ਦੇ ਸੰਬੰਧ ਕਾਇਮ ਹੋ ਜਾਣ ਉਪਰੰਤ ਦੋਵੇਂ ਹਾਕਿਮ ਕਪੂਰਥਲਾ ਤੋਂ ਸਵਾਰ ਹੋ ਕੇ ਕਿਲ੍ਹਾ ਡਸਕਾ

ਉੱਪਰ ਜਾ ਚੜ੍ਹੇ। ਕਿਲ੍ਹਾ ਡਸਕਾ ਦੇ ਮਾਲਿਕ ਕੋਲ ਥੋੜੀ ਜੇਹੀ ਫ਼ੌਜ ਸੀ, ਇਸ ਲਈ ਉਹ ਆਪਣੀ ਜਾਨ ਬਚਾ ਕੇ ਭੱਜ ਗਇਆ ਤੇ ਕਿਲ੍ਹੇ ਉਤੇ ਮਹਾਰਾਜਾ ਦਾ ਕਬਜ਼ਾ ਹੋ ਗਇਆ। ਇਸੇ ਤਰ੍ਹਾਂ ਕਿਲ੍ਹੇ ਨਾਲ ਸਾਰੇ ਸੰਬੰਧਿਤ ਇਲਾਕੇ ਉੱਪਰ ਵੀ ਮਹਾਰਾਜਾ ਦਾ ਅਧਿਕਾਰ ਜਮ ਗਇਆ। ਇਸ ਤੋਂ ਪਿੱਛੋਂ ਮਹਾਰਾਜਾ ਰਣਜੀਤ ਸਿੰਘ ਲਾਹੌਰ ਦਾਖਿਲ ਹੋਇਆ। ਉਸ ਸਮੇਂ ਕਸਬਾ ਚਨਿਓਟ ਉਤੇ ਦੋ ਭੰਗੀ ਸਰਦਾਰਾਂ ਕਰਮ ਸਿੰਘ ਤੇ ਜੱਸਾ ਸਿੰਘ ਦਾ ਕਬਜ਼ਾ ਸੀ ਤੇ ਦਰਿਆ ਦੇ ਦੋਵੇਂ ਪਾਸੇ ਬਹੁਤ ਸਾਰੇ ਇਲਾਕੇ ਉਤੇ ਵੀ ਉਨ੍ਹਾਂ ਦਾ ਅਧਿਕਾਰ ਸੀ ਤੇ ਉਨ੍ਹਾਂ ਦੇ ਜਥੇ ਦੇ ਸਵਾਰ ਦੂਰ ਦੂਰ ਦੇ ਮੁਲਕਾਂ ਨੂੰ ਜਾ ਕੇ ਲੁੱਟਦੇ ਸਨ। ਇਲਾਕਾ ਪਿੰਡੀ ਭੱਟੀਆਂ ਦੇ ਕੁਝ ਕੁ ਜ਼ਿਮੀਂਦਾਰਾਂ ਨੂੰ ਵੀ ਉਨ੍ਹਾਂ ਲੁੱਟ ਲਇਆ, ਜਿਸ ਪੁਰ ਉਹ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਹਾਜ਼ਿਰ ਹੋਏ ਤੇ ਫ਼ਰਿਆਦ ਕੀਤੀ ਕਿ ਉਨ੍ਹਾਂ ਨਾਲ ਨਿਆਇ ਕੀਤਾ ਜਾਵੇ। ਉਨ੍ਹਾਂ ਦੀ ਫ਼ਰਿਆਦ ਸੁਣ ਕੇ ਮਹਾਰਾਜਾ ਝੱਟ ਪਟ ਫ਼ੌਜ ਲੈ ਕੇ ਚਨਿਓਟ ਵਲ ਨੂੰ ਧਾਇਆ। ਜਦ ਉਥੇ ਪੁੱਜਾ ਤਾਂ ਦੁਸ਼ਮਨਾਂ ਨੇ ਮੈਦਾਨ ਵਿਚ ਕੋਈ ਮੁਕਾਬਲਾ ਨ ਕੀਤਾ, ਸਗੋਂ ਕਿਲ੍ਹੇ ਅੰਦਰ ਵੜ ਕੇ ਲੜਨ ਲੱਗੇ ; ਕੁਝ ਦਿਨਾਂ ਤਕ ਉਥੇ ਲੜਾਈ ਹੁੰਦੀ ਰਹੀ। ਇਨੇ ਵਿਚ ਖ਼ਬਰ ਆਈ, ਕਿ ਕਸੂਰ ਦੇ ਪਠਾਣ ਹਾਕਿਮ ਨਿਜ਼ਾਮੁੱਦੀਨ ਖਾਂ ਨੇ ਪਿਆਰ ਤੇ ਏਕਤਾ ਦੇ ਨਿਯਮ ਦੇ ਵਿਰੁੱਧ ਬਹੁਤ ਸਾਰੀ ਫ਼ੌਜ ਜਮ੍ਹਾ ਕਰ ਲਈ ਹੈ ਤੇ ਲਾਹੌਰ ਉੱਪਰ ਹਮਲਾ ਕਰਨ ਦੀ ਨੀਅਤ ਧਾਰੀ ਹੈ ਤੇ ਰਿਆਸਤ ਲਾਹੌਰ ਨਾਲ ਸੰਬੰਧਿਤ ਦੋ ਪਿੰਡਾਂ ਨੂੰ ਲੁੱਟ ਲਇਆ ਹੈ ਤੇ ਭਾਰੀ ਫ਼ਸਾਦ ਖੜਾ ਕਰ ਦਿੱਤਾ ਹੈ। ਜੇਕਰ ਮਹਾਰਾਜਾ ਉੱਪਰ ਜਾ ਕੇ ਉਸ ਨੂੰ ਇਸ ਗੱਲ ਤੋਂ ਵਿਵਰਜਤ ਨਹੀਂ ਕਰੇਗਾ ਤਾਂ ਡਰ ਹੈ, ਕਿ ਉਹ ਗੁਸਤਾਖ਼ ਲਾਹੌਰ ਤੇ ਵੀ ਆ ਚੜ੍ਹੇਗਾ। ਇਸ ਖ਼ਬਰ ਪੁਰ ਮਹਾਰਾਜਾ ਬਹੁਤ ਚਿੰਤਾਤੁਰ ਹੋਇਆ ਤੇ ਉਸ ਨੇ ਚਨਿਓਟ ਦਾ ਘੇਰਾ ਛੱਡ ਕੇ ਕਸੂਰ ਵਲ ਕੂਚ ਕਰ ਦਿੱਤਾ। ਉਸ ਨੇ ਇਕ ਪਤ੍ਰ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਨੂੰ ਇਸ ਮਤਲਬ ਦਾ ਲਿਖਿਆ, ਕਿ ਉਹ ਉਪਰੰਤ ਪਤ੍ਰ ਨੂੰ ਵੇਖਦੇ ਸਾਰ ਆਪਣੀ ਫ਼ੌਜ ਲੈ ਕੇ ਕਸੂਰ ਵਲ ਨੂੰ ਚੜ੍ਹਾਈ ਕਰ ਦੇਵੇ। ਉਸ ਨੇ ਇਸ ਆਗਿਆ ਦੀ ਉਸੇ ਵੇਲੇ ਪਾਲਨਾ ਕੀਤੀ ਤੇ ਮਹਾਰਾਜਾ ਤੋਂ ਪਹਲਾਂ ਹੀ ਕਸੂਰ ਜਾ ਪੁੱਜਾ ਤੇ ਕਸੂਰ ਨਾਲ ਸੰਬੰਧਿਤ ਇਲਾਕੇ ਨੂੰ ਲੁੱਟਣਾ ਤੇ ਉਜਾੜਨਾ ਸ਼ੁਰੂ ਕਰ ਦਿੱਤਾ। ਜਦ ਮਹਾਰਾਜਾ ਰਣਜੀਤ ਸਿੰਘ ਵੀ ਆਪਣੀ ਫ਼ੌਜ ਲੈ ਕੇ ਉਥੇ ਆ ਪਹੁੰਚਾ ਤਾਂ ਦੋਵਾਂ ਫ਼ੌਜਾਂ ਰਲ ਕੇ ਇੱਕੋ ਵੇਲੇ ਦੁਸ਼ਮਨ ਉਤੇ ਟੁੱਟ ਪਈਆਂ। ਕਸੂਰ ਦੇ ਹਾਕਿਮ ਨਿਜ਼ਾਮੁੱਦੀਨ ਨੇ ਵੀ ਜੰਗ ਕਰਨ ਵਿਚ ਕੋਈ ਕਸਰ ਨ ਛੱਡੀ ਤੇ ਉਹ ਇਕ ਲੜਾਕੇ ਲਸ਼ਕਰ ਨਾਲ ਮੈਦਾਨ ਵਿਚ ਆ ਉਤਰਿਆ। ਆਪਸ ਵਿਚ ਘੋਰ ਯੁੱਧ ਹੋਇਆ। ਇਸ ਜੰਗ ਵਿਚ ਮਹਾਰਾਜਾ ਰਣਜੀਤ ਸਿੰਘ ਤੇ ਸਰਦਾਰ ਫ਼ਤਹ ਸਿੰਘ ਨੇ ਆਪ ਵੀ ਹਿੱਸਾ ਲਇਆ। ਤੇ ਦੋਹਾਂ ਨੇ ਵਧ ਵਧ ਕੇ ਤੇਗਾਂ ਮਾਰੀਆਂ ਤੇ ਬੰਦੂਕਾਂ ਦੀ ਬਾੜ ਸਾਮ੍ਹਣੇ ਦੁਸ਼ਮਨ ਨੂੰ ਸੁੱਟ ਲਇਆ। ਇਥੋਂ ਤਕ, ਕਿ ਵੈਰੀ ਦੇ ਪੈਰ ਉੱਖੜ ਗਏ ਤੇ ਉਹ ਕਿਲ੍ਹੇ ਵਿਚ ਜਾ ਕੇ ਬੰਦ ਹੋ ਗਏ। ਸ਼ਹਰ ਕਸੂਰ ਦੀ ਆਬਾਦੀ ਵੱਖਰੀ ਵੱਖਰੀ ਸੀ; ਸਿੱਖਾਂ ਦੀ ਫ਼ੌਜ ਨੇ ਆਬਾਦੀਆਂ ਦੇ ਦਰਵਾਜ਼ੇ ਤੋੜ ਦਿੱਤੇ ਤੇ ਸ਼ਹਰ ਵਿਚ ਦਾਖ਼ਿਲ ਹੋ ਕੇ ਲੁੱਟਣਾ ਸ਼ੁਰੂ ਕਰ ਦਿੱਤਾ। ਬਹੁਤ ਸਾਰੇ ਮੁਸਲਮਾਨ ਮਰਦ, ਮੁੰਡੇ ਤੇ ਇਸਤ੍ਰੀਆਂ ਕੈਦ ਕਰ ਲਏ ਗਏ। ਜਦ ਨਿਜ਼ਾਮੁੱਦੀਨ ਖਾਂ ਨੇ ਸ਼ਹਰ ਦੀ ਅਜੇਹੀ

ਦੁਰਦਸ਼ਾ ਵੇਖੀ ਤਾਂ ਉਸ ਨੂੰ ਅਧੀਨ ਹੋਣ ਤੋਂ ਛੁੱਟ ਹੋਰ ਕੋਈ ਚਾਰਾ ਨ ਸੁਝਿਆ । ਮਜਬੂਰ ਹੋ ਕੇ ਉਸ ਨੇ ਆਪਣਾ ਵਕੀਲ ਮਹਾਰਾਜਾ ਦੀ ਸੇਵਾ ਵਿਚ ਭੇਜ ਕੇ ਅਧੀਨਗੀ ਪ੍ਰਵਾਨ ਕਰਨ ਦੀ ਇੱਛਾ ਪ੍ਰਗਟ ਕੀਤੀ । ਜਦ ਹਾਜ਼ਿਰ ਹੋਣ ਦੀ ਆਗਿਆ ਮਿਲ ਗਈ ਤਾਂ ਉਹ ਆਪ ਵੀ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਨਜ਼ਰਾਨੇ ਦੀ ਵੱਡੀ ਰਕਮ ਦੇ ਕੇ ਮਹਾਰਾਜਾ ਨੂੰ ਰਾਜ਼ੀ ਕਰ ਲਇਆ । ਮਹਾਰਾਜਾ ਨੇ ਵੀ ਉਸ ਨੂੰ ਜੋੜਾ ਪੋਸ਼ਾਕਾ ਬਖ਼ਸ਼ਿਆ । ਇਸ ਪ੍ਰਬੰਧ ਪਿੱਛੋਂ ਮਹਾਰਾਜਾ ਨੇ ਉਸ ਪਾਸੋਂ ਅੱਗੋਂ ਤੋਂ ਅਧੀਨ ਰਹਣ ਦੀ ਸਨਦ ਲਿਖਵਾ ਲਈ ਤੇ ਵਾਰਸ਼ਿਕ ਖ਼ਰਾਜ (ਕਰ) ਨਿਸ਼ਚਿਤ ਕਰ ਕੇ ਆਪ ਚਨਿਓਟ ਨੂੰ ਕੂਚ ਕੀਤਾ ਤੇ ਜਾਂਦਿਆਂ ਹੀ ਸ਼ਹਰ ਨੂੰ ਘੇਰਾ ਪਾ ਲਇਆ ਤੇ ਗੋਲਾਬਾਰੀ ਸ਼ੁਰੂ ਕਰ ਦਿੱਤੀ । ਇਸ ਨਾਲ ਸ਼ਹਰ ਅੰਦਰ ਘਿਰੇ ਹੋਏ ਲੋਕ ਬਹੁਤ ਤੰਗ ਹੋ ਗਏ ਬੜੀ ਨਿਮ੍ਰਤਾ ਸਹਿਤ ਪਨਾਹ ਮੰਗੀ । ਮਹਾਰਾਜਾ ਨੇ ਉਨ੍ਹਾਂ ਦੀ ਜਾਨ-ਬਖ਼ਸ਼ੀ ਇਸ ਸ਼ਰਤ ਤੇ ਪ੍ਰਵਾਨ ਕਰ ਲਈ ਕਿ ਉਹ ਸਾਰੇ ਧਨ-ਮਾਲ, ਜਾਇਦਾਦ, ਖ਼ਜ਼ਾਨਾ ਆਦਿ ਛੱਡ ਕੇ ਕੱਲਮਕੱਲ ਆਪਣੇ ਪਰਿਵਾਰ ਲੈ ਕੇ ਕਿਲ੍ਹੇ 'ਚੋਂ ਨਿਕਲ ਜਾਣ । ਇਹ ਗੱਲ ਉਨ੍ਹਾਂ ਨੇ ਮੰਨ ਲਈ ਤੇ ਹਰ ਇਕ ਵਸਤੂ ਦਾ ਦਾਅਵਾ ਛੱਡ ਕੇ ਕਿਲ੍ਹੇ ਤੋਂ ਬਾਹਰ ਨਿਕਲ ਗਏ ।

ਇਸ ਤੋਂ ਪਿੱਛੋਂ ਦਰਬਾਰ ਦੇ ਅਮੀਰਾਂ ਤੇ ਸਰਦਾਰਾਂ ਦੀ ਸਿਫ਼ਾਰਸ਼ ਤੇ ਜੱਸਾ ਸਿੰਘ ਲਈ ਥੋੜਾ ਬਹੁਤ ਗੁਜ਼ਾਰਾ ਨਿਸ਼ਚਿਤ ਕੀਤਾ ਗਇਆ, ਜਿਹੜਾ ਉਸ ਨੂੰ ਸਾਰੀ ਉਮਰ ਮਿਲਦਾ ਰਹਿਆ, ਉਸ ਦੇ ਮਰਨ ਪਿੱਛੋਂ ਉਹ ਵੀ ਜ਼ਬਤ ਕਰ ਲਇਆ ਗਇਆ । ਇਸ ਕੰਮ ਤੋਂ ਵਿਹਲੇ ਹੋ ਕੇ ਮਹਾਰਾਜਾ ਲਾਹੌਰ ਆਇਆ ਤੇ ਇਸ ਰੱਬੀ ਫ਼ਤਹ ਦੇ ਸ਼ੁਕਰਾਨੇ ਵਜੋਂ ਬਹੁਤ ਸਾਰਾ ਰੁਪਿਆ ਦਾਨ-ਪੁੰਨ ਕੀਤਾ । ਉਨ੍ਹਾਂ ਦਿਨਾਂ ਵਿਚ ਹੀ ਰਾਣੀ ਸਦਾ ਕੌਰ ਦਾ ਵਕੀਲ ਵਟਾਲਾ ਤੋਂ ਆਇਆ ਤੇ ਉਸ ਨੇ ਦੱਸਿਆ ਕਿ ਕਾਂਗੜਾ ਦੇ ਮਾਲਿਕ ਮਹਾਰਾਜਾ ਸੰਸਾਰ ਚੰਦ ਨੇ ਪਹਾੜ ਤੋਂ ਉਤਰ ਕੇ ਰਾਣੀ ਸਦਾ ਕੌਰ ਦੇ ਇਲਾਕੇ ਵਿਚ ਵਧੀਕੀ ਕਰਨੀ ਸ਼ੁਰੂ ਕਰ ਦਿੱਤੀ ਹੈ ਤੇ ਕੁਝ ਪਿੰਡ ਉਜਾੜ ਵੀ ਦਿੱਤੇ ਹਨ । ਰਾਜੇ ਕੋਲ ਬਹੁਤ ਸਾਰੀ ਲੜਾਕੀ ਫ਼ੌਜ ਹੋਣ ਕਾਰਣ ਰਾਣੀ ਸਦਾ ਕੌਰ ਉਸ ਦਾ ਮੁਕਾਬਲਾ ਨਹੀਂ ਕਰ ਸਕਦੀ; ਇਸ ਲਈ ਉਹ ਮਹਾਰਾਜਾ ਪਾਸੋਂ ਸਹਾਇਤਾ ਚਾਹੁੰਦੀ ਹੈ ਕਿਉਂਜੋ ਮਹਾਰਾਜਾ ਉਸ ਦੇ ਪੁੱਤਰਾਂ ਸਮਾਨ ਜਵਾਈ ਹਨ ਤੇ ਅਜੇਹੀ ਕਮਜ਼ੋਰੀ ਦੀ ਹਾਲਤ ਵਿਚ ਉਸ ਨੂੰ ਮਦਦ ਦੇਣਾ ਬਹੁਤ ਜ਼ਰੂਰੀ ਹੈ, ਤਾਂ ਜੋ ਕਿਧਰੇ ਅਜੇਹਾ ਨ ਹੋਵੇ ਕਿ ਦੁਸ਼ਮਨ ਉਸ ਦਾ ਇਲਾਕਾ ਤਬਾਹ-ਬਰਬਾਦ ਕਰ ਦੇਵੇ । ਇਹ ਸੁਣ ਕੇ ਮਹਾਰਾਜਾ ਰਣਜੀਤ ਸਿੰਘ ਬਹੁਤ ਕ੍ਰੋਧਵਾਨ ਹੋਇਆ ਤੇ ਉਸੇ ਵੇਲੇ ਫ਼ੌਜ ਨੂੰ ਵਟਾਲਾ ਵਲ ਚੜ੍ਹਾਈ ਕਰਨ ਦਾ ਹੁਕਮ ਦੇ ਦਿੱਤਾ । ਹੁਕਮ ਦੀ ਪਾਲਣਾ ਕਰਦੀ ਹੋਈ ਫ਼ੌਜ ਉਸੇ ਵੇਲੇ ਟੁਰ ਪਈ । ਪਿੱਛੋਂ ਮਹਾਰਾਜਾ ਵੀ ਤਿਆਰ ਹੋ ਕੇ ਨਾਲ ਹੋ ਟੁਰਿਆ ਅਤੇ ਕੂਚ ਤੇ ਕੂਚ ਕਰਦਾ ਹੋਇਆ ਵਟਾਲਾ ਜਾ ਪੁੱਜਾ । ਉਥੇ ਪਹੁੰਚ ਕੇ ਮਹਾਰਾਜਾ ਨੇ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਨੂੰ ਵੀ ਬੁਲਵਾ ਕੇ ਆਪਣੇ ਨਾਲ ਸ਼ਾਮਿਲ ਕਰ ਲਇਆ ਤੇ ਸਦਾ ਕੌਰ ਦੀ ਫ਼ੌਜ ਵੀ ਨਾਲ ਲੈ ਲਈ ਤੇ ਉਥੋਂ ਅਗਾਂਹ ਵਲ ਨੂੰ ਕੂਚ ਕੀਤਾ । ਜਦ ਲੋੜੀਂਦੇ ਥਾਂ ਪੁੱਜਾ ਤੇ ਰਾਜਾ ਸੰਸਾਰ

ਚੰਦ ਦੇ ਕਾਰਮੁਖ਼ਤਾਰ, ਜਿਨ੍ਹਾਂ ਨੂੰ ਉਹ ਰਾਣੀ ਸਦਾ ਕੌਰ ਦੇ ਅਧੀਨ ਕੀਤੇ ਇਲਾਕੇ ਤੇ ਨਿਯੁਕਤ ਕਰ ਗਇਆ ਸੀ, ਡਰਦੇ ਮਾਰੇ ਨੱਸ ਗਏ। ਮਹਾਰਾਜਾ ਰਣਜੀਤ ਸਿੰਘ ਨੇ ਉਨ੍ਹਾਂ ਇਲਾਕਿਆਂ ਉਤੇ ਰਾਣੀ ਸਦਾ ਕੌਰ ਦਾ ਪੁਨਰ-ਅਧਿਕਾਰ ਕਰਵਾ ਦਿੱਤਾ ਤੇ ਫੇਰ ਉਥੋਂ ਅਗਾਂਹ ਨੂੰ ਵਧਿਆ ਤੇ ਮਹਾਰਾਜਾ ਸੰਸਾਰ ਚੰਦ ਨੂੰ ਤਾੜਨਾ ਕਰਨੀ ਚਾਹੀ ਤਾਂ ਜੋ ਉਹ ਫੇਰ ਕਦੀ ਸਦਾ ਕੌਰ ਦੇ ਇਲਾਕੇ ਵਲ ਮੂੰਹ ਨ ਕਰ ਸਕੇ। ਇਸ ਲਈ ਪਹਿਲਾਂ ਉਸ ਨੇ ਸੰਸਾਰ ਚੰਦ ਦੇ ਇਲਾਕੇ ਵਿਚਲਾ ਕਸਬਾ ਨੌਸ਼ਹਿਰਾ ਫ਼ਤਹ ਕੀਤਾ ਤੇ ਉਸ ਉੱਪਰ ਸਦਾ ਕੌਰ ਦੇ ਮੁਖ਼ਤਾਰ ਨੂੰ ਨਿਯੁਕਤ ਕੀਤਾ ਤੇ ਉਥੋਂ ਕਾਂਗੜੇ ਤੇ ਚੜ੍ਹਾਈ ਕਰ ਦਿੱਤੀ ; ਪਰ ਮਹਾਰਾਜਾ ਰਣਜੀਤ ਸਿੰਘ ਦੇ ਜਾਣ ਤੋਂ ਪਹਿਲਾਂ ਰਾਜਾ ਸੰਸਾਰ ਚੰਦ ਨੂਰਪੁਰ ਚਲਾ ਗਇਆ ਸੀ। ਕਿਲ੍ਹੇ ਵਾਲਿਆਂ ਨੇ ਕਿਲ੍ਹੇ ਦੇ ਦਰਵਾਜ਼ੇ ਬੰਦ ਕਰ ਲਏ। ਮਹਾਰਾਜੇ ਕੋਲ ਉਸ ਵੇਲੇ ਕਿਲ੍ਹਾ ਸਰ ਕਰਨ ਦਾ ਸਾਜ਼-ਸਾਮਾਨ ਨ ਹੋਣ ਕਾਰਣ ਉਸ ਨੇ ਕਿਲ੍ਹੇ ਦਾ ਘੇਰਾ ਚੁੱਕ ਲਇਆ ਤੇ ਉਹ ਨੂਰਪੁਰ ਜਾ ਪੁੱਜਾ। ਰਾਜਾ ਸੰਸਾਰ ਚੰਦ ਨੂਰਪੁਰ ਤੋਂ ਵੀ ਭੱਜ ਕੇ ਪਹਾੜਾਂ ਵਿਚ ਜਾ ਲੁਕਿਆ ਤੇ ਮਹਾਰਾਜਾ ਰਣਜੀਤ ਸਿੰਘ ਪਿਛਾਂਹ ਨੂੰ ਪਰਤਿਆ। ਜਦ ਮਹਾਰਾਜਾ ਪਹਾੜ ਤੋਂ ਉਤਰਿਆ ਤਾਂ ਰਾਣੀ ਸਦਾ ਕੌਰ ਨੇ ਦੂਜੀ ਸ਼ਿਕਾਇਤ ਕੀਤੀ ਕਿ ਸੁਜਾਨਪੁਰ ਦੇ ਮਾਲਿਕ ਸਰਦਾਰ ਬੁੱਧ ਸਿੰਘ ਤੇ ਸਰਦਾਰ ਸੰਗਤ ਸਿੰਘ ਉਸ ਨਾਲ ਵਧੀਕੀ ਕਰਦੇ ਹਨ। ਕਸਬਾ ਸੁਜਾਨਪੁਰ ਪਠਾਨਕੋਟ ਤੋਂ ਪੰਜ ਕੋਹ ਉੱਪਰ ਲਾਹੌਰ ਵਲ ਨੂੰ ਹੈ। ਉਸ ਕਸਬੇ ਤੇ ਉਹ ਦੋਵੇਂ ਸਰਦਾਰ ਕੁਝ ਸਾਲਾਂ ਤੋਂ ਕਬਜ਼ਾ ਜਮਾਈ ਬੈਠੇ ਸਨ, ਲੁੱਟ-ਮਾਰ ਕਰਨਾ ਤੇ ਡਾਕੇ ਮਾਰਨਾ ਉਨ੍ਹਾਂ ਦਾ ਪੇਸ਼ਾ ਸੀ ਤੇ ਕਈ ਵਾਰ ਉਹ ਰਾਣੀ ਸਦਾ ਕੌਰ ਦੇ ਇਲਾਕੇ ਵਿਚ ਵੀ ਆ ਕੇ ਡਾਕਾ ਮਾਰਦੇ ਤੇ ਪ੍ਰਜਾ ਨੂੰ ਲੁੱਟ ਕੇ ਲੈ ਜਾਂਦੇ। ਹੁਣ ਜਦ ਮਹਾਰਾਜਾ ਰਣਜੀਤ ਸਿੰਘ ਉਧਰ ਆਇਆ ਹੋਇਆ ਸੀ, ਰਾਣੀ ਸਦਾ ਕੌਰ ਨੇ ਯੋਗ ਸਮਝਿਆ ਕਿ ਉਨ੍ਹਾਂ ਸਰਦਾਰਾਂ ਦੀਆਂ ਜੜ੍ਹਾਂ ਵੀ ਪੁਟਾ ਦਿੱਤੀਆਂ ਜਾਣ ਤਾਂ ਜੋ ਫੇਰ ਉਨ੍ਹਾਂ ਦਾ ਭੈ ਉੱਕਾ ਨ ਰਹੇ। ਇਹ ਸ਼ਿਕਾਇਤੀ ਪਤ੍ਰ ਪੜ੍ਹ ਕੇ ਮਹਾਰਾਜਾ ਫ਼ੌਜ ਲੈ ਕੇ ਸੁਜਾਨਪੁਰ ਜਾ ਪੁੱਜਾ ਤੇ ਉਸ ਨੇ ਕਿਲ੍ਹੇ ਦਾ ਘੇਰਾ ਪਾ ਕੇ ਤੋਪਾਂ ਬੀੜ ਦਿੱਤੀਆਂ ਤੇ ਇੱਕੋ ਦਿਨ ਵਿਚ ਕਿਲ੍ਹੇ ਦੀਆਂ ਕੰਧਾਂ ਨੂੰ ਧਰਤ ਦੇ ਨਾਲ ਮਿਲਾ ਦਿੱਤਾ। ਜਦ ਦੋਵੇਂ ਸਰਦਾਰ ਜ਼ਿੰਦਗੀ ਤੋਂ ਨਿਰਾਸ਼ ਹੋ ਗਏ ਤਾਂ ਉਨ੍ਹਾਂ ਸੇਵਾ ਵਿਚ ਹਾਜ਼ਿਰ ਹੋ ਕੇ ਅਧੀਨਗੀ ਪ੍ਰਵਾਨ ਕਰ ਲਈ। ਮਹਾਰਾਜਾ ਨੇ ਉਨ੍ਹਾਂ ਦੀਆਂ ਚਾਰ ਤੋਪਾਂ ਵੀ ਆਪਣੇ ਕਬਜ਼ੇ ਵਿਚ ਕਰ ਲਈਆਂ ਤੇ ਕਸਬਾ ਸੁਜਾਨਪੁਰ ਵਿਚ ਆਪਣਾ ਥਾਣਾ ਸਥਾਪਿਤ ਕਰ ਦਿੱਤਾ ਅਤੇ ਧਰਮਕੋਟ ਤੇ ਮਹਰਾਮਪੁਰ ਦਾ ਇਲਾਕਾ ਜਿਹੜਾ ਉਨ੍ਹਾਂ ਪਾਸ ਸੀ, ਆਪਣੇ ਅਧੀਨ ਕਰ ਲਇਆ। ਕੇਵਲ ਥੋੜੀ ਜੇਹੀ ਜ਼ਮੀਨ ਉਨ੍ਹਾਂ ਦੇ ਨਾਮ ਵਾਗੁਜ਼ਾਰ ਕਰ ਕੇ ਹੁਕਮ ਦਿੱਤਾ, ਕਿ ਉਹ ਅੱਗੇ ਤੋਂ ਦੂਜੇ ਜ਼ਿਮੀਂਦਾਰਾਂ ਵਾਂਗ ਖੇਤੀ ਕਰ ਕੇ ਗੁਜ਼ਾਰਾ ਕਰਨ ਤੇ ਮਾਰ-ਧਾੜ ਤੋਂ ਸੰਕੋਚ ਕਰਨ। ਉਥੋਂ ਪਰਤ ਕੇ ਮਹਾਰਾਜਾ ਬਿਸਤ ਜਲੰਧਰ ਵਿਚ ਦਾਖ਼ਿਲ ਹੋਇਆ ਤੇ ਬਹੁਤ ਸਾਰਾ ਇਲਾਕਾ ਕਬਜ਼ੇ ਵਿਚ ਕਰ ਲਇਆ। ਮਹਾਰਾਜਾ ਨੇ ਸੁਣਿਆ, ਕਿ ਚੂੜ੍ਹ ਮੱਲ ਖੱਤਰੀ ਦੀ ਵਿਧਵਾ ਫਗਵਾੜਾ ਤੇ ਕਬਜ਼ਾ ਜਮਾਈ ਬੈਠੀ ਹੈ, ਕਿਉਂਕਿ ਉਸ ਦਾ ਸੁਰਗੀ ਪਤੀ ਪਹਿਲਾਂ ਉਸ ਕਸਬੇ ਦਾ ਜਾਗੀਰਦਾਰ ਸੀ। ਵਿਧਵਾ ਕੋਲ ਕੋਈ ਖਾਸ ਫ਼ੌਜ ਵੀ ਨਹੀਂ ਸੀ। ਇਸ ਖ਼ਿਆਲ ਤੇ

ਮਹਾਰਾਜਾ ਨੇ ਉਧਰ ਵਲ ਕੂਚ ਕੀਤਾ ਤੇ ਉਸ ਪਾਸ ਸੁਨੇਹਾ ਭੇਜਿਆ ਕਿ ਉਹ ਉਸ ਕਸਬੇ ਦਾ ਅਧਿਕਾਰ ਛੱਡ ਦੇਵੇ, ਨਹੀਂ ਤਾਂ ਉਥੋਂ ਕੱਢ ਦਿੱਤੀ ਜਾਵੇਗੀ। ਉਹ ਵਿਧਵਾ ਮਹਾਰਾਜਾ ਤੋਂ ਡਰ ਗਈ ਅਤੇ ਉੱਤਰ ਦਿੱਤਾ ਕਿ "ਮੈਂ ਬੇਔਲਾਦ ਵਿਧਵਾ ਹਾਂ, ਮੈਂ ਹਰਦ੍ਵਾਰ ਜਾਣਾ ਚਾਹੁੰਦੀ ਹਾਂ ਤਾਂ ਜੋ ਬਾਕੀ ਦੀ ਉਮਰ ਭਜਨ-ਬੰਦਗੀ ਵਿਚ ਗੁਜ਼ਾਰ ਸਕਾਂ, ਇਸ ਲਈ ਮੈਨੂੰ ਇੰਨਾ ਕੁ ਖ਼ਰਚ-ਪੱਠਾ ਮਿਲ ਜਾਵੇ, ਜਿਸ ਨਾਲ ਮੇਰੇ ਇਹ ਬਾਕੀ ਦੇ ਥੋੜੇ ਜੇਹੇ ਸਾਲ ਸੌਖੇ ਲੰਘ ਜਾਣ।" ਇਸ ਪੁਰ ਜਿੰਨਾ ਖ਼ਰਚ ਉਸ ਨੇ ਮੰਗਿਆ, ਮਹਾਰਾਜਾ ਨੇ ਉੱਨਾ ਲੈ ਜਾਣ ਦੀ ਆਗਿਆ ਦੇ ਦਿੱਤੀ ਤੇ ਬਾਕੀ ਦਾ ਸਾਰਾ ਧਨ-ਮਾਲ ਤੇ ਮੁਲਕ ਜ਼ਬਤ ਕਰ ਕੇ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਨੂੰ ਬਖ਼ਸ਼ ਦਿੱਤਾ, ਕਿਉਂਕਿ ਉਹ ਇਲਾਕਾ ਉਸ ਦੀ ਰਿਆਸਤ ਨਾਲ ਮਿਲਦਾ ਸੀ। ਇਸ ਕੰਮ ਤੋਂ ਵਿਹਲੇ ਹੋ ਕੇ ਸਰਦਾਰ ਫ਼ਤਹ ਸਿੰਘ ਨੇ ਮਹਾਰਾਜਾ ਪਾਸ ਬੇਨਤੀ ਕੀਤੀ ਕਿ ਉਹ ਕੁਝ ਦਿਨਾਂ ਲਈ ਕਪੂਰਥਲਾ ਪਧਾਰਨ ਤੇ ਕਸਬਾ ਸੁਲਤਾਨਪੁਰ ਦੇ ਜੰਗਲ ਵਿਚ ਚਲ ਕੇ ਸ਼ਿਕਾਰ ਖੇਡਣ, ਕਿਉਂਕਿ ਉਥੇ ਸ਼ਿਕਾਰ ਬਹੁਤ ਹੈ। ਉਸ ਦੀ ਬੇਨਤੀ ਪ੍ਰਵਾਨ ਹੋ ਗਈ ਤੇ ਮਹਾਰਾਜਾ ਫਗਵਾੜਾ ਤੋਂ ਚੱਲ ਕੇ ਪਹਲਾਂ ਕਪੂਰਥਲਾ ਪੁੱਜਾ ਤੇ ਕੁਝ ਦਿਨ ਸਰਦਾਰ ਫ਼ਤਹ ਸਿੰਘ ਤੇ ਦੂਜੇ ਦਰਬਾਰੀਆਂ ਨਾਲ ਜਸ਼ਨ ਹੁੰਦੇ ਰਹੇ। ਫੇਰ ਸੁਲਤਾਨਪੁਰ ਪਹੁੰਚ ਕੇ ਇਕ ਹਫ਼ਤਾ ਸੈਰ-ਸ਼ਿਕਾਰ ਵਿਚ ਲੰਘਾਇਆ ਉਥੇ ਹੀ ਇਹ ਖ਼ਬਰ ਪਹੁੰਚੀ ਕਿ ਕਾਂਗੜਾ-ਪਤੀ ਰਾਜਾ ਸੰਸਾਰ ਚੰਦ ਫੇਰ ਪਹਾੜ ਤੋਂ ਉਤਰ ਕੇ ਮੈਦਾਨਾਂ ਵਿਚ ਆ ਗਇਆ ਹੈ ਤੇ ਉਸ ਨੇ ਜਲੰਧਰ ਦੇ ਰਈਸ ਨਾਲ ਸੰਬੰਧਿਤ ਬਿਜਵਾੜਾ, ਹੁਸ਼ਿਆਰਪੁਰ ਆਦਿ ਦੇ ਇਲਾਕਿਆਂ ਉੱਪਰ ਕਬਜ਼ਾ ਕਰ ਲਇਆ ਹੈ। ਭਾਵੇਂ ਉਹ ਇਲਾਕੇ ਮਹਾਰਾਜਾ ਰਣਜੀਤ ਸਿੰਘ ਦੀ ਰਿਆਸਤ ਨਾਲ ਸੰਬੰਧਿਤ ਨਹੀਂ ਸਨ, ਪਰ ਸੰਸਾਰ ਚੰਦ ਦੀ ਤਾੜਨਾ ਤੇ ਸੋਧ ਸੁਧਾਈ ਹਿਤ ਉਧਰ ਨੂੰ ਕੂਚ ਕਰ ਦਿੱਤਾ। ਸੰਸਾਰ ਚੰਦ ਨੂੰ ਜਦ ਇਹ ਸੂਚਨਾ ਮਿਲੀ ਤਾਂ ਉਹ ਹੁਸ਼ਿਆਰਪੁਰੋਂ ਨੱਸ ਕੇ ਕਾਂਗੜੇ ਜਾ ਵੜਿਆ। ਮਹਾਰਾਜਾ ਰਣਜੀਤ ਸਿੰਘ ਨੇ ਜਾਂਦਿਆਂ ਹੀ ਹੁਸ਼ਿਆਰਪੁਰ ਤੇ ਕਬਜ਼ਾ ਕਰ ਲਇਆ ਤੇ ਸੰਸਾਰ ਚੰਦ ਦੇ ਕਾਰਮੁਖ਼ਤਾਰ ਉਥੋਂ ਕੱਢ ਦਿੱਤੇ। ਫੇਰ ਬਿਜਵਾੜੇ ਵਲ ਨੂੰ ਕੂਚ ਕੀਤਾ ਤੇ ਉਸ ਨੂੰ ਵੀ ਆਪਣੇ ਅਧਿਕਾਰ ਵਿਚ ਲੈ ਲਇਆ। ਇਨ੍ਹਾਂ ਕਸਬਿਆਂ ਨਾਲ ਸੰਬੰਧਿਤ ਪਿੰਡਾਂ ਵਿਚ ਆਪਣੇ ਥਾਣੇ ਬਿਠਾ ਦਿੱਤੇ। ਉਥੋਂ ਚੱਲ ਕੇ ਰਾਜਾ ਸੰਸਾਰ ਚੰਦ ਦੇ ਮਲਕਵਾਨ ਪਹਾੜ ਦੇ ਕੁਝ ਇਲਾਕੇ ਵੀ ਆਪਣੇ ਅਧੀਨ ਕਰ ਲਏ ਤੇ ਇਕ ਫ਼ੌਜ ਉਥੇ ਛੱਡ ਕੇ ਆਪ ਲਾਹੌਰ ਨੂੰ ਪਰਤ ਆਇਆ।

## ਮਹਾਰਾਜਾ ਰਣਜੀਤ ਸਿੰਘ ਦਾ ਸੀ ਗੰਗਾ ਜੀ ਦੇ ਇਸ਼ਨਾਨ ਲਈ ਹਰਦਵਾਰ ਜਾਣਾ ਅਤੇ ਕਸੂਰ ਤੇ ਚੜ੍ਹਾਈ ਕਰਨਾ; ਨਿਜ਼ਾਮੁੱਦੀਨ ਦੇ ਕਤਲ ਪਿਛੋਂ ਕੁਤੱਬੁੱਦੀਨ ਦਾ ਅਧੀਨ ਹੋਣਾ; ਅਤੇ ਮੁਲਤਾਨ ਦੀ ਮੁਹਿੰਮ ਲਈ ਚੜ੍ਹਨਾ ਤੇ ਖ਼ਰਾਜ ਲੈਣਾ ਅਤੇ ਸ਼ਹਰ ਅੰਮ੍ਰਤਸਰ ਵਿਚ ਦਾਖ਼ਿਲ ਹੋਣਾ ਤੇ ਭੰਗੀਆਂ ਦਾ ਇਲਾਕਾ ਫ਼ਤਹ ਕਰਨਾ।

ਮਹਾਰਾਜਾ ਰਣਜੀਤ ਸਿੰਘ ਨੇ ਹਰਦ੍ਵਾਰ ਯਾਤ੍ਰਾ ਦੀ ਤਿਆਰੀ ਬੜੇ ਜ਼ੋਰ-ਸ਼ੋਰ ਨਾਲ ਕੀਤੀ ਤੇ ਅੱਧੀ ਫ਼ੌਜ ਆਪਣੇ ਨਾਲ ਲੈ ਲਈ। ਜਦ ਲਾਹੌਰੋਂ ਚੱਲ ਕੇ ਦਰਿਆ ਬਿਆਸ

ਨੂੰ ਪਾਰ ਕੀਤਾ ਤਾਂ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਸ੍ਵਾਗਤ ਲਈ ਹਾਜ਼ਿਰ ਹੋਇਆ ਤੇ ਰਜਦ ਪਹੁੰਚਾਉਣ ਦਾ ਯੋਗ ਪ੍ਰਬੰਧ ਕੀਤਾ। ਸਤਲੁਜ ਤੋਂ ਪਾਰ ਹੋ ਕੇ ਹਰ ਇਕ ਰਈਸ ਦੇ ਇਲਾਕੇ ਦੇ ਅਧਿਕਾਰੀ ਪਾਸੋਂ ਭੇਟਾ ਸ਼ੁਰੂ ਕੀਤੀ। ਜੇ ਕਿਸੇ ਸਰਦਾਰ ਦੇ ਇਲਾਕੇ ਵਿਚੋਂ ਲੰਘਣ ਉੱਪਰ ਉਹ ਆਪ ਸੇਵਾ ਵਿਚ ਹਾਜ਼ਿਰ ਨ ਹੋਇਆ ਤਾਂ ਸਮਝੋ ਉਸ ਦੀ ਸ਼ਾਮਤ ਆ ਗਈ ਤੇ ਉਸ ਦਾ ਇਲਾਕਾ ਲੈਣਾ ਸ਼ੁਰੂ ਹੋ ਗਇਆ। ਜਦ ਅੰਗ੍ਰੇਜ਼ੀ ਇਲਾਕੇ ਵਿਚ ਪਹੁੰਚਿਆ ਤਾਂ ਅੰਗ੍ਰੇਜ਼ਾਂ ਨੇ ਮਹਾਰਾਜਾ ਦੀ ਪ੍ਰਾਹੁਣਿਆਂ ਵਾਂਗ ਬੜੀ ਚੰਗੀ ਆਉ-ਭਗਤ ਕੀਤੀ ਤੇ ਉਸ ਦੇ ਮਾਣ ਸਤਿਕਾਰ ਕਰਨ ਵਿਚ ਕੋਈ ਕਸਰ ਨ ਛੱਡੀ।

ਅਖ਼ੀਰ ਹਰਦ੍ਵਾਰ ਪਹੁੰਚ ਕੇ ਗੰਗਾ ਇਸ਼ਨਾਨ ਕੀਤਾ ਤੇ ਉਥੇ ਇੰਨਾ ਪੁੰਨ-ਦਾਨ ਕੀਤਾ ਤੇ ਇੰਨਾ ਧਨ-ਮਾਲ ਤੇ ਜਿਨਸ ਆਦਿ ਦਿੱਤਾ ਕਿ ਗ਼ਰੀਬ ਤੇ ਫ਼ਕੀਰ ਮਾਲਾਮਾਲ ਹੋ ਗਏ। ਜਦ ਉਥੋਂ ਪਰਤਿਆ ਤਾਂ ਰਾਹ ਵਿਚ ਕਸੂਰ ਤੋਂ ਆਏ ਇਕ ਸਵਾਰ ਨੇ ਹਾਜ਼ਿਰ ਹੋ ਕੇ ਕਸੂਰ ਦੇ ਹਾਕਿਮ ਨਿਜ਼ਾਮੁੱਦੀਨ ਦੇ ਖ਼ਾਨਦਾਨ ਦਾ ਇਕ ਪਤ੍ਰ ਇਸ ਵਿਸ਼ੇ ਦਾ ਪੇਸ਼ ਕੀਤਾ ਕਿ "ਨਿਜ਼ਾਮੁੱਦੀਨ ਖਾਂ ਨੇ ਜਦੋਂ ਮਹਾਰਾਜਾ ਦੀ ਅਧੀਨਗੀ ਪ੍ਰਵਾਨ ਕੀਤੀ, ਭੇਟਾ ਆਦਿ ਦੇ ਕੇ ਮੁਲਕ ਨੂੰ ਬਚਾ ਲਇਆ ਤੇ ਅੱਗੋਂ ਲਈ ਖ਼ਰਾਜ ਦੇਣਾ ਮੰਨ ਲਇਆ ਤਾਂ ਇਹ ਗੱਲ ਦੂਜੇ ਅਫ਼ਗਾਨਾਂ ਨੂੰ ਚੰਗੀ ਨ ਲੱਗੀ ਤੇ ਉਹ ਨਿਜ਼ਾਮੁੱਦੀਨ ਖਾਂ ਦੇ ਖ਼ੂਨ ਦੇ ਪਿਆਸੇ ਹੋ ਗਏ। ਅਖ਼ੀਰ ਉਨ੍ਹਾਂ ਸਾਰਿਆਂ ਰਲ ਕੇ ਵਾਸਲ ਖਾਂ ਅਫ਼ਗ਼ਾਨ ਦੇ ਹੱਥੋਂ ਉਸ ਨੂੰ ਕਤਲ ਕਰਵਾ ਦਿੱਤਾ ਤੇ ਉਸ ਦਾ ਜਮ੍ਹਾ ਕੀਤਾ ਸਾਰਾ ਧਨ-ਮਾਲ ਵੀ ਲੈ ਲਇਆ ਤੇ ਹੁਣ ਸਾਰਿਆਂ ਨੇ ਏਕਾ ਕਰ ਕੇ ਕੁਤਬੁੱਦੀਨ ਖਾਂ ਨੂੰ ਕਸੂਰ ਦਾ ਹਾਕਿਮ ਨਿਯੁਕਤ ਕਰ ਦਿੱਤਾ ਹੈ ਤੇ ਨਿਜ਼ਾਮੁੱਦੀਨ ਖਾਂ ਨਾਲ ਸੰਬੰਧਿਤ ਸਾਰੇ ਲੋਕ ਕੈਦ ਵਿਚ ਪਏ ਹਨ, ਜਿਨ੍ਹਾਂ ਦੀ ਹਮਾਇਤ ਜਾਂ ਮਦਦ ਕਰਨ ਵਾਲਾ ਸਿਵਾਇ ਮਹਾਰਾਜਾ ਦੇ ਹੋਰ ਕੋਈ ਨਹੀ; ਇਸ ਲਈ ਉਹ ਸਾਰੇ ਨਿਮਾਣਿਆਂ ਵਾਂਗ ਮਹਾਰਾਜਾ ਪਾਸੋਂ ਸਹਾਇਤਾ ਮੰਗਦੇ ਹਨ। ਇਸ ਲਈ ਮਹਾਰਾਜਾ ਨੂੰ ਚਾਹੀਦਾ ਹੈ ਕਿ ਉਨ੍ਹਾਂ ਦੀ ਮਦਦ ਕਰਨ ਤੇ ਕਾਤਲਾਂ ਨੂੰ ਅਜੇਹਾ ਦੰਡ ਦੇਣ ਕਿ ਅੱਗੋਂ ਤੋਂ ਉਹ ਅਜੇਹਾ ਜ਼ੁਲਮ ਨ ਕਰ ਸਕਣ।" ਇਹ ਗੱਲ ਸੁਣ ਕੇ ਮਹਾਰਾਜਾ ਨੇ ਨਿਜ਼ਾਮੁੱਦੀਨ ਖਾਂ ਦੇ ਮਾਰੇ ਜਾਣ ਪੁਰ ਵੱਡਾ ਸ਼ੋਕ ਪ੍ਰਗਟ ਕੀਤਾ ਤੇ ਫ਼ੌਜ ਨੂੰ ਹੁਕਮ ਦਿੱਤਾ ਕਿ ਉਥੋਂ ਸਿੱਧੀ ਕਸੂਰ ਨੂੰ ਚੜ੍ਹਾਈ ਕਰੇ ਅਤੇ ਇਕ ਪਰਵਾਨਾ ਲਾਹੌਰ ਦੀ ਫ਼ੌਜ ਦੇ ਅਧਿਕਾਰੀਆਂ ਦੇ ਨਾਮ ਜਾਰੀ ਕੀਤਾ ਕਿ ਉਹ ਵੀ ਸਮੇਤ ਤੋਪਖਾਨੇ ਦੇ ਲਾਹੌਰੋਂ ਚੱਲ ਕੇ ਕਸੂਰ ਪਹੁੰਚ ਜਾਣ। ਮਹਾਰਾਜਾ ਆਪ ਕੂਚ ਦਰ ਕੂਚ ਕਰਦਾ ਹੋਇਆ ਕਪੂਰਥਲ੍ਹਾ ਆ ਪਹੁੰਚਿਆ ਅਤੇ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਤੇ ਉਸ ਦੀ ਫ਼ੌਜ ਨੂੰ ਨਾਲ ਲੈ ਕੇ ਕਸੂਰ ਦੇ ਰਾਹ ਤੇ ਜਾ ਤੰਬੂ ਗੱਡੇ। ਜਦ ਕਸੂਰ ਦੇ ਹਾਕਿਮ ਕੁਤਬੁੱਦੀਨ ਖਾਂ ਨੂੰ ਪਤਾ ਲੱਗਾ, ਕਿ ਮਹਾਰਾਜਾ ਰਣਜੀਤ ਸਿੰਘ ਇਕ ਭਾਰੀ ਫ਼ੌਜ ਲੈ ਕੇ ਕਸੂਰ ਵਲ ਨੂੰ ਆ ਰਹਿਆ ਹੈ ਤਾਂ ਉਸ ਨੇ ਵੀ ਆਪਣੀ ਫ਼ੌਜ ਨੂੰ ਸ਼ਸਤ੍ਰਾਂ ਨਾਲ ਸਜਾਇਆ ਤੇ ਲੜਾਈ ਦਾ ਚੰਗਾ ਪ੍ਰਬੰਧ ਆਦਿ ਕਰ ਕੇ ਜੰਗ ਲਈ ਤਿਆਰ ਹੋ ਗਇਆ। ਮਹਾਰਾਜਾ ਨੇ ਕਸੂਰ ਦੇ ਇਲਾਕੇ ਵਿਚ ਦਾਖ਼ਿਲ ਹੋ ਕੇ ਲੁੱਟ-ਮਾਰ ਸ਼ੁਰੂ ਕੀਤੀ। ਰਾਹ ਵਿਚ ਜਿੰਨੇ ਵੀ ਕਸਬੇ ਜਾਂ ਪਿੰਡ ਆਏ, ਸਿੱਖਾਂ ਦੀ ਫ਼ੌਜ ਨੇ ਸਭ ਲੁੱਟ ਲਏ। ਜਦ ਇਹ ਫ਼ੌਜ ਕਸੂਰ ਦੇ ਨੇੜੇ ਪੁੱਜੀ ਤਾਂ ਕੁਤਬੁੱਦੀਨ ਖਾਂ

ਆਪਣੀ ਫ਼ੌਜ ਲੈ ਕੇ ਸ਼ਹਰੋਂ ਨਿਕਲਿਆ ਤੇ ਜੰਗ ਸ਼ੁਰੂ ਹੋ ਗਈ। ਪਹਲਾਂ ਤੋਪਾਂ ਨਾਲ ਲੜਾਈ ਹੁੰਦੀ ਰਹੀ ਤੇ ਫੇਰ ਬੰਦੂਕਾਂ ਤੇ ਗੱਲ ਆ ਪੁੱਜੀ। ਅਖ਼ੀਰ ਤਲਵਾਰ ਚਲਣ ਲੱਗੀ ਤੇ ਦੋਵੇਂ ਲਸ਼ਕਰ ਗੁੱਥਮ-ਗੁੱਥਾ ਹੋ ਗਏ। ਅਜੇਹੀ ਲੜਾਈ ਸਿੱਖਾਂ ਦੀਆਂ ਜੰਗਾਂ ਵਿਚ ਕਦੀ ਨਹੀਂ ਹੋਈ ਸੀ। ਅਖ਼ੀਰ ਸਿੱਖਾਂ ਦਾ ਪੱਲਾ ਭਾਰੀ ਰਹਿਆ ਤੇ ਮੁਸਲਮਾਨੀ ਲਸ਼ਕਰ ਭੱਜ ਕੇ ਸ਼ਹਰ ਅੰਦਰ ਜਾ ਵੜਿਆ। ਮਹਾਰਾਜਾ ਰਣਜੀਤ ਸਿੰਘ ਨੇ ਸ਼ਹਰ ਦੇ ਚਵ੍ਹਾਂ ਪਾਸੇ ਫ਼ੌਜ ਨਿਯੁਕਤ ਕਰ ਦਿੱਤੀ, ਜਿਸ ਨਾਲ ਸ਼ਹਰ ਵਾਲਿਆਂ ਦਾ ਆਉਣਾ ਜਾਣਾ ਬੰਦ ਹੋ ਗਇਆ, ਜਿਹੜਾ ਸ਼ਹਰੋਂ ਨਿਕਲਦਾ, ਉਸੇ ਵੇਲੇ ਮਾਰਿਆ ਜਾਂਦਾ। ਵੱਖ ਵੱਖ ਕਿਲ੍ਹਿਆਂ ਤੇ ਅੱਡ ਅੱਡ ਲੜਾਈ ਹੋਣ ਲੱਗੀ। ਜਦ ਤਿੰਨ ਮਹੀਨੇ ਦਾ ਸਮਾਂ ਇਸੇ ਤਰ੍ਹਾਂ ਲੰਘ ਗਇਆ ਤੇ ਸ਼ਹਰ ਅੰਦਰ ਅੰਨ ਦਾ ਇਕ ਦਾਣਾ ਵੀ ਜਾਣ ਨ ਦਿੱਤਾ ਗਇਆ ਤਾਂ ਲੋਕ ਬਹੁਤ ਤੰਗ ਹੋਏ। ਲੋਕ ਭਾਵੇਂ ਇਸ ਗੱਲ ਲਈ ਤਿਆਰ ਹੋ ਗਏ ਸਨ, ਕਿ ਸ਼ਹਰ ਦਾ ਦਰਵਾਜ਼ਾ ਖੋਲ੍ਹ ਦੇਣ, ਪਰ ਸਿੱਖਾਂ ਦੀ ਲੁੱਟ-ਮਾਰ ਤੋਂ ਬਹੁਤ ਡਰਦੇ ਸਨ। ਜਦ ਲੋਕ ਭੁੱਖੇ ਮਰਨ ਲੱਗੇ ਤਾਂ ਕੁਤਬੁੱਦੀਨ ਖਾਂ ਨੇ ਸਿਵਾਇ ਅਧੀਨਗੀ ਪ੍ਰਵਾਨ ਕਰਨ ਦੇ ਹੋਰ ਕੋਈ ਚਾਰਾ ਨ ਵੇਖਿਆ। ਇਸ ਲਈ ਉਸ ਨੇ ਆਪਣਾ ਵਕੀਲ ਮਹਾਰਾਜਾ ਦੀ ਸੇਵਾ ਵਿਚ ਭੇਜਿਆ ਤੇ ਅਖਵਾ ਭੇਜਿਆ, ਕਿ 'ਨਿਜ਼ਾਮੁੱਦੀਨ ਮੇਰੀ ਆਗਿਆ ਨਾਲ ਨਹੀਂ ਮਾਰਿਆ ਗਇਆ, ਸਗੋਂ ਉਹ ਬਲਵੇ ਵਿਚ ਕਤਲ ਹੋ ਗਇਆ ਸੀ। ਉਸ ਵੇਲੇ ਫ਼ਸਾਦ ਤੇ ਬਲਵਾ ਕਰਨ ਵਾਲਿਆਂ ਨੇ ਮੈਨੂੰ ਵੀ ਕਤਲ ਕਰਨਾ ਚਾਹਿਆ ਸੀ, ਜਿਸ ਕਰਕੇ ਮੈਂ ਆਪਣੀ ਜਾਨ ਬਚਾਉਣ ਲਈ ਉਨ੍ਹਾਂ ਨਾਲ ਰਲ ਗਇਆ ਸਾਂ; ਜੇਕਰ ਮੈਂ ਅਜੇਹਾ ਨ ਕਰਦਾ ਤਾਂ ਮੇਰਾ ਜੀਉਣਾ ਵੀ ਅਸੰਭਵ ਸੀ। ਨਿਜ਼ਾਮੁੱਦੀਨ ਖਾਂ ਮੇਰਾ ਬਜ਼ੁਰਗ ਤੇ ਮਾਨਯੋਗ ਮਾਲਿਕ ਸੀ; ਮੈਂ ਅਜੇਹਾ ਲੂਣ-ਹਰਾਮੀ ਨਹੀਂ ਸਾਂ, ਕਿ ਆਪਣੇ ਮਾਲਿਕ ਨੂੰ ਆਪ ਹੀ ਕਤਲ ਕਰ ਦੇਂਦਾ। ਜਿਨ੍ਹਾਂ ਨਿਜ਼ਾਮੁੱਦੀਨ ਖਾਂ ਨੂੰ ਕਤਲ ਕੀਤਾ ਸੀ, ਉਹ ਹੁਣ ਕਸੂਰ ਤੋਂ ਭੱਜ ਗਏ ਹਨ; ਉਨ੍ਹਾਂ ਦਾ ਫੜਿਆ ਜਾਣਾ ਸਹਜੇ ਹੀ ਸੰਭਵ ਹੈ ਅਤੇ ਨਿਜ਼ਾਮੁੱਦੀਨ ਖਾਂ ਦੇ ਸੰਬੰਧੀ, ਜਿਹੜੇ ਸਮੇਂ ਦੀ ਮੰਗ ਅਨੁਸਾਰ ਕੈਦ ਕਰ ਲਏ ਗਏ ਸਨ; ਛੱਡ ਦਿੱਤੇ ਗਏ ਹਨ ਤੇ ਉਨ੍ਹਾਂ ਦਾ ਗੁਜ਼ਾਰਾ ਵੀ ਮੁਕੱਰਰ ਕਰ ਦਿੱਤਾ ਗਇਆ ਹੈ। ਜੇਕਰ ਕਸੂਰ ਵਾਲਿਆਂ ਦਾ ਕਸੂਰ ਮੁਆਫ਼ ਕਰ ਕੇ ਰਾਜ ਬਖ਼ਸ਼ ਦਿੱਤਾ ਜਾਵੇ ਤਾਂ ਅੱਗੋਂ ਤੋਂ ਅਧੀਨਗੀ ਤੋਂ ਛੁੱਟ ਹੋਰ ਕਿਸੇ ਕਿਸਮ ਦਾ ਵਿਰੋਧੀ ਅਮਲ ਨਹੀਂ ਹੋਵੇਗਾ।" ਮਹਾਰਾਜਾ ਤਿੰਨ ਮਹੀਨੇ ਦੀਆਂ ਲਗਾਤਾਰ ਲੜਾਈਆਂ ਤੋਂ ਤੰਗ ਆ ਚੁੱਕਾ ਸੀ, ਇਸ ਲਈ ਉਸ ਨੇ ਕੁਤਬੁੱਦੀਨ ਖਾਂ ਦੀ ਬੇਨਤੀ ਪ੍ਰਵਾਨ ਕਰ ਲਈ ਤੇ ਚੰਗੀ ਚੋਖੀ ਭੇਟਾ ਵਸੂਲ ਕੀਤੀ ਤੇ ਅੱਗੋਂ ਲਈ ਅਧੀਨ ਰਹਣ ਤੇ ਖ਼ਰਾਜ ਦੇਣ ਬਾਰੇ ਇਕਰਾਰਨਾਮਾ ਲਿਖਵਾ ਲਇਆ। ਨਿਜ਼ਾਮੁੱਦੀਨ ਖਾਂ ਦੇ ਸੰਬੰਧੀਆਂ ਦੀ ਰਜ਼ਾਮੰਦੀ ਉਪਰੰਤ ਕਸੂਰ ਦਾ ਘੇਰਾ ਛੱਡ ਦਿੱਤਾ। ਇਸ ਤਿੰਨ ਮਹੀਨੇ ਦੀ ਲੜਾਈ ਵਿਚ ਕਸੂਰ ਦਾ ਸਾਰਾ ਇਲਾਕਾ ਉੱਜੜ-ਪੁੱਜੜ ਗਇਆ ਸੀ ਤੇ ਜ਼ਿਮੀਂਦਾਰ ਆਪਣੇ ਆਪਣੇ ਪਿੰਡਾਂ ਤੋਂ ਨੱਸ ਗਏ ਸਨ।

ਇਸ ਮੁਹਿੰਮ ਤੋਂ ਵਿਹਲੇ ਹੋ ਕੇ ਮਹਾਰਾਜਾ ਰਣਜੀਤ ਸਿੰਘ ਨੇ ਮੁਲਤਾਨ ਤੇ ਚੜ੍ਹਾਈ ਕਰ ਕੇ ਉਹ ਇਲਾਕਾ ਨਵਾਬ ਪਾਸੋਂ ਖੋਹਣ ਦੀ ਨੀਅਤ ਧਾਰੀ।

ਇਸ ਇਰਾਦੇ ਨੂੰ ਪੱਕਿਆਂ ਕਰ ਕੇ ਉਸ ਨੇ ਫ਼ੌਜ ਨੂੰ ਮੁਲਤਾਨ ਲਈ ਕੂਚ ਕਰਨ ਦਾ ਹੁਕਮ ਦੇ ਦਿੱਤਾ। ਇਹ ਹੁਕਮ ਸੁਣ ਕੇ ਫ਼ੌਜ ਦੇ ਅਧਿਕਾਰੀ ਬੜੇ ਹੈਰਾਨ ਹੋਏ, ਕਿਉਂਕਿ ਫ਼ੌਜ ਤਿੰਨ ਮਹੀਨੇ ਤਕ ਕਸੂਰ ਵਿਚ ਲੜਦੀ ਰਹੀ ਸੀ ਤੇ ਹਾਲੀ ਉਸ ਦਮ ਵੀ ਨਹੀਂ ਸੀ ਲਇਆ, ਕਿ ਇਹ ਲੰਮਾ ਪੈਂਡਾ ਫੇਰ ਸਾਮ੍ਹਣੇ ਆ ਗਇਆ। ਉਂਜ ਭਾਵੇਂ ਫ਼ੌਜ ਦੇ ਅਧਿਕਾਰੀ ਨਾਂਹ ਨ ਕਰ ਸਕੇ, ਪਰ ਉਨ੍ਹਾਂ ਸ਼ੁਭ-ਇੱਛਕਾਂ ਵਾਂਗ ਹੱਥ ਜੋੜ ਕੇ ਬੇਨਤੀ ਕੀਤੀ ਕਿ ਹਾਲੀ ਤਿੰਨ ਮਹੀਨਿਆਂ ਦੀ ਲੜਾਈ ਤੋਂ ਤਾਂ ਮਹਾਰਾਜਾ ਪੂਰੀ ਤਰ੍ਹਾਂ ਵਿਹਲਿਆਂ ਨਹੀਂ ਹੋਇਆ ਤੇ ਫ਼ੌਜ ਵੀ ਥੱਕੀ ਟੁੱਟੀ ਹੈ, ਇਸ ਲਈ ਚੰਗਾ ਹੈ ਕਿ ਮਹਾਰਾਜਾ ਸਿੱਧੇ ਲਾਹੌਰ ਪਧਾਰਨ ਅਤੇ ਪੂਰੀ ਤਰ੍ਹਾਂ ਪ੍ਰਬੰਧ ਤੇ ਤਿਆਰੀ ਕਰਕੇ ਮੁਲਤਾਨ ਤੇ ਚੜ੍ਹਾਈ ਕਰਨ। ਮਹਾਰਾਜਾ ਇਹ ਗੱਲ-ਬਾਤ ਸੁਣ ਕੇ ਹੱਸ ਪਇਆ ਤੇ ਕਹਿਆ, ਕਿ ਰਾਜ ਤੇ ਹੁਕਮ ਦੇ ਕੰਮ-ਕਾਜ ਵਿਚ ਐਸ਼-ਆਰਾਮ ਦਾ ਕੀ ਕੰਮ ? ਹਾਕਿਮ ਤੇ ਬਾਦਸ਼ਾਹ ਉਹ ਹੀ ਹੋ ਸਕਦਾ ਹੈ ਜਿਹੜਾ ਆਪਣੇ ਆਪ ਨੂੰ ਸੁਖ-ਆਰਾਮ ਵਿਚ ਨ ਪਾਵੇ, ਸਗੋਂ ਹਰ ਵੇਲੇ ਤਿਆਰ ਬਰਤਿਆਰ ਰਹੇ; ਇਸ ਲਈ ਫ਼ੌਜ ਨੂੰ ਵੀ ਆਪਣੇ ਮਾਲਿਕ ਤੇ ਹਾਕਿਮ ਵਾਂਗ ਸਵੇਰ ਸ਼ਾਮ ਲਹੂ-ਪਸੀਨਾ ਇਕ ਕਰਨ ਵਿਚ ਰੁੱਝੇ ਰਹਣਾ ਚਾਹੀਦਾ ਹੈ। ਇਹ ਗੱਲ ਸੁਣ ਕੇ ਫ਼ੌਜ ਦੇ ਅਧਿਕਾਰੀ ਨਿਰੁੱਤਰ ਹੋ ਗਏ ਤੇ ਬਿਨਾਂ ਚੂੰ ਚਾਂ ਕੀਤੇ ਮੁਲਤਾਨ ਨੂੰ ਟੁਰ ਪਏ। ਜਦ ਇਹ ਲਸ਼ਕਰ ਮੁਲਤਾਨ ਦੇ ਇਲਾਕੇ ਵਿਚ ਦਾਖ਼ਿਲ ਹੋਇਆ ਤਾਂ ਖ਼ੂਬ ਲੁੱਟ-ਮਾਰ ਸ਼ੁਰੂ ਹੋਈ। ਉਂਜ ਭਾਵੇਂ ਲਸ਼ਕਰ ਦੇ ਆਉਣ ਦੀ ਖ਼ਬਰ ਸੁਣ ਕੇ ਹੀ ਲੋਕ ਭੱਜ ਗਏ ਸਨ, ਪਰ ਫੇਰ ਵੀ ਜਿਹੜੇ ਪਿੱਛੇ ਰਹ ਗਏ, ਉਹ ਸਭ ਲੁੱਟੇ ਗਏ। ਜਦ ਇਹ ਲਸ਼ਕਰ ਮੁਲਤਾਨ ਦੇ ਨੇੜੇ ਪੁੱਜਾ ਤਾਂ ਨਵਾਬ ਮੁਜ਼ੱਫ਼ਰ ਖਾਂ ਬਹਾਦਰ ਆਪਣੀ ਭਾਰੀ ਫ਼ੌਜ ਨੂੰ ਲੈ ਕੇ ਸ਼ਹਰ ਤੋਂ ਬਾਹਰ ਨਿਕਲਿਆ, ਨੌਕਰ ਰੱਖੀ ਫ਼ੌਜ ਤੋਂ ਛੁੱਟ ਉਸ ਦੇ ਨਾਲ ਮੁਜਾਹਿਦ ਤੇ ਰਜ਼ਾਕਰ ਵੀ ਸਨ। ਜਦ ਦੋਵੇਂ ਲਸ਼ਕਰ ਇਕ ਮੈਦਾਨ ਵਿਚ ਆਮ੍ਹਣੇ-ਸਾਮ੍ਹਣੇ ਆ ਉਤਰੇ ਤਾਂ ਦੋਹਾਂ ਧਿਰਾਂ ਵਿਚੋਂ ਕੋਈ ਵੀ ਲੜਾਈ ਦੀ ਪਹਲ ਕਰਨ ਨੂੰ ਤਿਆਰ ਨਹੀਂ ਸੀ। ਦੋਹਾਂ ਧਿਰਾਂ ਨੂੰ ਆਸ ਸੀ, ਕਿ ਸ਼ਾਇਦ ਸੁਲਹ ਹੋ ਜਾਵੇ ਤੇ ਖ਼ੂਨ-ਖਰਾਬੇ ਤਕ ਗੱਲ ਨ ਪੁੱਜੇ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਦਰਬਾਰੀ ਅਮੀਰਾਂ ਨਾਲ ਮੁਲਤਾਨ ਦੀ ਜੰਗ ਬਾਰੇ ਸਲਾਹ ਮਸ਼ਵਰਾ ਕੀਤਾ। ਹਰ ਇਕ ਦੀ ਇਹੀ ਰਾਇ ਸੀ, ਕਿ ਪਹਲਾਂ ਨਵਾਬ ਦੇ ਨਾਮ ਇਕ ਪਤ੍ਰ ਲਿਖਿਆ ਜਾਵੇ ਤੇ ਉਸ ਨੂੰ ਅਧੀਨ ਹੋਣ ਬਾਰੇ ਹਦਾਇਤ ਕੀਤੀ ਜਾਵੇ ਤੇ ਕਹਿਆ ਜਾਵੇ ਕਿ ਉਹ ਅਧੀਨ ਹੋ ਕੇ ਖ਼ਰਾਜ ਦੇਣਾ ਪ੍ਰਵਾਨ ਕਰ ਲਵੇ ਤੇ ਲੜਾਈ ਨ ਕਰੇ। ਅਖ਼ੀਰ ਇਸੇ ਵਿਸ਼ੇ ਦਾ ਪਤ੍ਰ ਲਿਖਿਆ ਗਇਆ ਕਿ 'ਉਸ ਸ੍ਰਿਸ਼ਟੀ ਦੇ ਸੱਚੇ ਤੇ ਉੱਚੇ ਰਚਣਹਾਰ ਰੱਬ ਨੇ ਮਨੁੱਖ ਨੂੰ ਸਾਰੇ ਜੀਵਾਂ ਨਾਲੋਂ ਸਰਵਸ੍ਰੇਸ਼ਟ ਬਣਾਇਆ ਹੈ ਤੇ ਉਸ ਨੂੰ ਮਨੁੱਖੀ ਜਾਮਾ ਪਵਾਇਆ ਹੈ, ਇਸ ਲਈ ਉਸ ਨੂੰ ਚਾਹੀਦਾ ਹੈ ਕਿ ਹਰ ਕੰਮ ਵਿਚ ਸ਼ੁਭ-ਅੰਤ ਬਾਰੇ ਸੋਚੇ; ਹਉਮੈ ਤੇ ਹੰਕਾਰ ਤੋਂ ਸੰਕੋਚ ਕਰੇ ਤੇ ਵਕਤ ਦੇ ਬਾਦਸ਼ਾਹਾਂ ਤੇ ਸਮੇਂ ਦੇ ਹਾਕਿਮਾਂ ਨਾਲ ਅਦਬ ਲਿਹਾਜ਼ ਨਾਲ ਪੇਸ਼ ਆਵੇ ਅਤੇ ਕਦੀ ਵੀ ਬਗ਼ਾਵਤ ਨ ਕਰੇ ਤੇ ਨ ਕਦੀ ਸਿਰ ਚੁੱਕੇ। ਮਨੁੱਖ ਨੂੰ ਚਾਹੀਦਾ ਹੈ ਕਿ ਉਹ ਆਪਣੇ ਭਰਾਵਾਂ ਨਾਲ ਚੰਗੀ ਤਰ੍ਹਾਂ ਸਲੂਕ ਕਰੇ ਤਾਂ ਜੋ ਹਰ ਇਕ ਉਸ ਦਾ ਰਿਣੀ ਹੋਵੇ; ਉਸ ਨੂੰ ਸੁਲਹ ਸਫ਼ਾਈ ਦਾ ਸੁਭਾਉ ਪਾਉਣਾ

ਚਾਹੀਦਾ ਹੈ ਤੇ ਹਰ ਕੰਮ ਵਿਚ ਸਮਝ-ਬੂਝ ਤੋਂ ਕੰਮ ਲੈਣਾ ਚਾਹੀਦਾ ਹੈ; ਅਤੇ ਜੇਕਰ ਆਪ ਅਕਲੋਂ ਕੋਰਾ ਹੋਵੇ ਤਾਂ ਵਿਦਵਾਨਾਂ ਤੇ ਅਕਲਮੰਦਾਂ ਵਲ ਧਿਆਨ ਕਰੇ; ਹਰ ਕੰਮ ਦਾ ਮੰਦਾ ਚੰਗਾ ਵਿਚਾਰੇ ਤੇ ਹਰ ਕੰਮ ਨੂੰ ਸ਼ੁਰੂ ਕਰਨ ਲਗਿਆਂ ਉਸ ਦੇ ਪਰਿਣਾਮ ਦਾ ਖ਼ਿਆਲ ਕਰੇ, ਕਿਉਂਜੇ ਜਿਸ ਨੇ ਵੀ ਇਸ ਦੇ ਵਿਰੁੱਧ ਕੀਤਾ ਉਸ ਦੀ ਕਦੀ ਵੀ ਮੁਰਾਦ ਪੂਰੀ ਨਹੀਂ ਹੋਈ ਤੇ ਉਸ ਦੀ ਸਦਾ ਆਪਣੇ ਜੇਹੇ ਲੋਕਾਂ ਵਿਚ ਮਿੱਟੀ ਖ਼ਰਾਬ ਹੁੰਦੀ ਰਹੀ; ਇਸ ਲਈ ਤੈਨੂੰ ਰੱਬ ਦੇ ਬੰਦਿਆਂ ਨਾਲ ਹਮੇਸ਼ਾ ਚੰਗਾ ਵਰਤਾਉ ਕਰਨਾ ਚਾਹੀਦਾ ਹੈ ਤੇ ਹਰ ਇਕ ਨਾਲ ਬਣਾ ਕੇ ਰੱਖਣੀ ਚਾਹੀਦੀ ਹੈ। ਅਸੀਂ ਲਾਹੌਰੋਂ ਚੱਲ ਕੇ ਇਥੇ ਮੁਲਤਾਨ ਤੇਰੇ ਨਾਲ ਲੜਨ ਲਈ ਜਾਂ ਰੱਬ ਦੇ ਬੰਦਿਆਂ ਦਾ ਖ਼ੂਨ ਕਰਨ ਨਹੀਂ ਆਏ; ਸਗੋਂ ਇਹ ਸਾਰਾ ਕਸ਼ਟ ਇਸ ਲਈ ਝਲਿਆ ਹੈ ਕਿ ਤੇਰੇ ਨਾਲ ਏਕਤਾ ਦੇ ਸੰਬੰਧ ਪਕੇਰੇ ਤੇ ਪੀਡੇ ਕੀਤੇ ਜਾਣ ਜਾਣ ਤੇ ਤੂੰ ਸਾਡੇ ਹਰ ਇਕ ਕੰਮ ਵਿਚ ਸਹਾਈ ਹੋਵੇਂ ਤੇ ਅਸੀਂ ਹਮੇਸ਼ਾ ਤੇਰੀ ਮਦਦ ਤੇ ਹਮਾਇਤ ਲਈ ਤਿਆਰ ਰਹੀਏ; ਅਤੇ ਕੋਈ ਅਜੇਹਾ ਕੰਮ ਨ ਕਰੋ, ਜਿਹੜਾ ਸਾਡੀ ਮਰਜ਼ੀ ਦੇ ਵਿਰੁੱਧ ਹੋਵੇ; ਹੁਣ ਕਿਉਂਜੋ ਪੰਜਾਬ ਦਾ ਬਹੁਤ ਸਾਰਾ ਇਲਾਕਾ ਸਾਡੇ ਅਧੀਨ ਹੈ ਤੇ ਅਸੀਂ ਪੰਜਾਬ ਦੇ ਮਹਾਰਾਜਾ ਹਾਂ, ਤੈਨੂੰ ਵੀ ਸਾਡੀ ਅਧੀਨਗੀ ਮੰਨ ਲੈਣ ਵਿਚ ਆਪਣਾ ਮਾਣ ਸਤਿਕਾਰ ਸਮਝਣਾ ਚਾਹੀਦਾ ਹੈ। ਇਸ ਨਾਲ ਤੇਰੀ ਇੱਜ਼ਤ ਤੇ ਹਕੂਮਤ ਵਿਚ ਵਾਧਾ ਹੋਵੇਗਾ ਤੇ ਜਿਸ ਇਲਾਕੇ ਉਤੇ ਹੁਣ ਤਕ ਤੂੰ ਜਾਂ ਤੇਰਾ ਪਿਤਾ ਕਾਬਲ ਦੇ ਬਾਦਸ਼ਾਹਾਂ ਦੇ ਹੁਕਮ ਨਾਲ ਰਾਜ ਕਰਦੇ ਚਲੇ ਆ ਰਹੇ ਹੋ, ਉਸੇ ਇਲਾਕੇ ਤੇ ਹੁਣ ਸਾਡੀ ਆਗਿਆ ਨਾਲ ਰਾਜ ਕਰਦੇ ਰਹੋ; ਕੋਈ ਵੀ ਵਡੇਰਾ ਸ਼ਕਤੀਸ਼ਾਲੀ ਹਾਕਿਮ ਤੁਹਾਡੇ ਤੇ ਵਧੀਕੀ ਨਹੀਂ ਕਰ ਸਕੇਗਾ; ਇਹ ਕੁਝ ਸਤਰਾਂ ਮਿਤ੍ਰਾਂ ਵਾਲੀ ਨਸੀਹਤ ਵਜੋਂ ਇਸ ਲਈ ਲਿਖੀਆਂ ਗਈਆਂ ਹਨ, ਕਿ ਸ਼ਾਇਦ ਤੂੰ ਸਿੱਧੇ ਰਸਤੇ ਤੇ ਆ ਜਾਵੇਂ ਤੇ ਰੱਬ ਦੇ ਬੰਦੇ ਨਹੱਕ ਨ ਮਾਰੇ ਜਾਣ।"

ਇਹ ਪਤ੍ਰ ਲਿਖਣ ਉਪਰੰਤ ਇਕ ਇਤਬਾਰੀ ਆਦਮੀ ਦੇ ਹੱਥੀਂ ਨਵਾਬ ਮੁਜ਼ੱਫ਼ਰ ਖਾਂ ਪਾਸ ਭੇਜਿਆ ਗਇਆ। ਜਦ ਉਸ ਨੇ ਪੜ੍ਹਿਆ ਤਾਂ ਉਸ ਦਾ ਉੱਤਰ ਇਉਂ ਦਿੱਤਾ ਕਿ :

"ਉਹ ਵੱਡਾ ਰੱਬ ਹਰ ਕੰਮ ਦਾ ਹਾਕਿਮ ਹੈ ਤੇ ਮਨੁੱਖ ਉਸ ਦੇ ਹੁਕਮ ਦਾ ਪਾਲਣਹਾਰਾ ਹੈ ਇਸ ਲਈ ਜੇਕਰ ਹੁਕਮ ਮੰਨਣ ਵਾਲੇ ਬੰਦੇ ਨੂੰ ਰੱਬ ਹਕੂਮਤ ਬਖ਼ਸ਼ ਦੇਵੇ ਤਾਂ ਉਸ ਨੂੰ ਚਾਹੀਦਾ ਹੈ ਕਿ ਉਹ ਇਸ ਹਕੂਮਤ ਵਿਚ ਵੀ ਹੁਕਮ ਮੰਨਣ ਵਾਲਾ ਬਣਿਆ ਰਹੇ ਤੇ ਰੱਬ ਦੇ ਹੁਕਮ ਦੇ ਖ਼ਿਲਾਫ਼ ਕਿਸੇ ਦਾ ਦਿਲ ਨ ਦੁਖਾਏ, ਕਿਸੇ ਤੇ ਜ਼ੁਲਮ ਜਾਂ ਵਧੀਕੀ ਕਰਨਾ ਯੋਗ ਨ ਸਮਝੇ; ਕਿਸੇ ਦਾ ਹੱਕ ਨ ਖੋਹੇ ਤੇ ਜਿੰਨੀ ਰੋਜ਼ੀ ਉਸ ਨੂੰ ਰੱਬ ਵਲੋਂ ਹਿੱਸੇ ਆਈ ਹੈ, ਉਸੇ ਤੇ ਸੰਤੋਖ ਕਰੇ, ਲਾਲਚ ਨ ਕਰੇ। ਉਸ ਵੱਡੇ ਰੱਬ ਨੇ ਆਪ ਨੂੰ ਹਕੂਮਤ ਦਿੱਤੀ ਹੈ ; ਮੁਲਕ ਤੇ ਮਾਲ-ਖਜ਼ਾਨੇ ਦਾ ਮਾਲਿਕ ਬਣਾਇਆ ਹੈ, ਇਸ ਲਈ ਆਪ ਨੂੰ ਹਰ ਇਕ ਮਨੁੱਖ ਨੂੰ ਆਪਣੀ ਬਖ਼ਸ਼ਿਸ਼ ਤੇ ਮਿਹਰਬਾਨੀ ਨਾਲ ਖ਼ੁਸ਼ ਰੱਖਣਾ ਚਾਹੀਦਾ ਹੈ ਤੇ ਕਿਸੇ ਨੂੰ ਆਪਦੇ ਖ਼ਿਲਾਫ਼ ਗਿਲਾ ਜਾਂ ਸ਼ਿਕਾਇਤ ਨਹੀਂ ਹੋਣੀ ਚਾਹੀਦੀ। ਇਹ ਹਕੂਮਤ ਦੀ ਸ਼ਰਤ ਜਾਂ ਉਪਮਾ ਨਹੀਂ, ਕਿ ਜਿਧਰ ਆਪ ਜਾਓ, ਮੁਲਕ ਲੁੱਟ ਲਵੋ, ਖੇਤਾਂ ਨੂੰ ਉਜਾੜ ਦਿਓ, ਹਜ਼ਾਰਾਂ ਆਦਮੀ ਕਤਲ ਕਰ ਦਿਓ ; ਮਕਾਨਾਂ ਵਾਲਿਆਂ ਦੇ ਮਕਾਨ ਖੋਹ ਲਵੋ ਤੇ ਜਿਸ ਕੋਲ ਧਨ-ਮਾਲ ਵੇਖੋ, ਉਸ ਦੇ ਲਹੂ ਦੇ ਤਿਹਾਏ ਹੋ ਜਾਓ ਤੇ ਜਦ ਤਕ ਉਸ ਕੋਲੋਂ ਖੋਹ ਨ ਲਵੋ, ਸੁੱਖ ਦਾ

ਸਾਹ ਨ ਲਵੋ , ਆਪ ਦੀ ਇੱਡੀ ਵੱਡੀ ਪਾਤਸ਼ਾਹੀ ਹੈ, ਪਰ ਫਿਰ ਵੀ ਆਪ ਦੀ ਅੱਖ ਮੇਰੇ ਥੋੜੇ ਜੇਹੇ ਇਲਾਕੇ ਤੇ ਹੈ, ਤੇ ਆਪ ਉਹ ਖੋਹ ਲੈਣਾ ਚਾਹੁੰਦੇ ਹੋ ਤੇ ਜੇ ਮੈਂ ਨ ਦਿਆਂ ਤਾਂ ਮੈਨੂੰ ਮਾਰ ਦੇਣਾ ਚਾਹੁੰਦੇ ਹੋ। ਬਾਦਸ਼ਾਹਾਂ ਨੂੰ ਅਜੇਹਾ ਨਹੀਂ ਕਰਨਾ ਚਾਹੀਦਾ, ਸਗੋਂ ਚਾਹੀਦਾ ਇਹ ਹੈ, ਕਿ ਮਹਾਰਾਜਾ ਸਾਹਿਬ ਮੇਰੀ ਪਰਵਰਿਸ਼ ਕਰਨ ਤੇ ਆਪਣੀ ਛਤਰ-ਛਾਇਆ ਹੇਠ ਰੱਖਣ ਤੇ ਖ਼ਾਨਦਾਨ ਨੂੰ ਨ ਵਿਗਾੜਨ, ਸਗੋਂ ਪਿਆਰ-ਮੁਹੱਬਤ ਦੀ ਨਿਗਾਹ ਮੇਰੇ ਤੇ ਰੱਖਣ, ਅਤੇ ਜੇਕਰ ਮਹਾਰਾਜਾ ਸਾਹਿਬ ਅਜੇਹਾ ਨਹੀਂ ਕਰਨਗੇ, ਤਾਂ ਜਿੰਨਾ ਚਿਰ ਮੇਰੇ ਵਿਚ ਜਾਨ ਤੇ ਸ਼ਰੀਰ ਵਿਚ ਸ਼ਕਤੀ ਹੈ, ਮੈਂ ਆਪਣਾ ਮੁਲਕ ਹੱਥੋਂ ਨਹੀਂ ਛੱਡਾਂਗਾ, ਜੇਕਰ ਲੜਾਈ ਵਿਚ ਮੈਂ ਹਾਰ ਵੀ ਗਇਆ ਤਾਂ ਵੀ ਕੋਈ ਚਿੰਤਾ ਨਹੀਂ, ਕਿਉਂਜੋ ਮੈਂ ਆਪ ਨਾਲੋਂ ਦੌਲਤ, ਫ਼ੌਜ ਤੇ ਮੁਲਕ ਵਿਚ ਹੋਲਾ ਹਾਂ ਅਤੇ ਜੇਕਰ ਮਾਮਲਾ ਆਪਦੇ ਨਿਸ਼ਚੇ ਦੇ ਵਿਰੁੱਧ ਹੋ ਗਇਆ ਤਾਂ ਮਹਾਰਾਜਾ ਦੀ ਬਹੁਤ ਨਮੋਸ਼ੀ ਹੋਵੇਗੀ।"

ਜਦ ਭੇਜੇ ਹੋਏ ਪਤ੍ਰ ਦਾ ਅਜੇਹਾ ਉੱਤਰ ਪਹੁੰਚਿਆ ਤਾਂ ਮਹਾਰਾਜਾ ਬਹੁਤ ਕ੍ਰੋਧ ਵਿਚ ਆਇਆ ਤੇ ਉਸੇ ਵੇਲੇ ਫ਼ੌਜ ਨੂੰ ਜੰਗ ਦਾ ਹੁਕਮ ਸੁਣਾ ਦਿੱਤਾ। ਦੂਜੇ ਦਿਨ ਲੜਾਈ ਦੀ ਤਿਆਰੀ ਹੋ ਗਈ ਤੇ ਤੋਪ ਚਲਣੀ ਸ਼ੁਰੂ ਹੋ ਗਈ। ਇਕ ਦਿਨ ਤੋਪਾਂ ਰਾਹੀਂ ਲੜਾਈ ਹੁੰਦੀ ਰਹੀ ਤੇ ਦੂਜੇ ਦਿਨ ਸਵੇਰੇ ਹੀ ਹੱਥੋਂ-ਹੱਥੀਂ ਲੜਾਈ ਸ਼ੁਰੂ ਹੋ ਗਈ ਤੇ ਸਾਰਾ ਦਿਨ ਖ਼ੂਬ ਗਰਮ ਰਹੀ। ਦੋਹਾਂ ਧਿਰਾਂ ਦੇ ਬਹੁਤ ਸਾਰੇ ਆਦਮੀ ਮਾਰੇ ਗਏ ਤੇ ਸਾਰਾ ਦਿਨ ਸਵਾਰ ਕਾਠੀਆਂ ਤੋਂ ਨ ਉਤਰੇ। ਇਸ ਲੜਾਈ ਵਿਚ ਪਠਾਣਾਂ ਨੇ ਖ਼ੂਬ ਕਰਤੱਬ ਵਿਖਾਏ ਤੇ ਉਹ ਜਾਨ ਹੂਲ ਕੇ ਲੜੇ ਤੇ ਕਈ ਵਾਰ ਉਨ੍ਹਾਂ ਸਿੱਖਾਂ ਦੇ ਹਮਲਿਆਂ ਨੂੰ ਰੋਕਿਆ ਤੇ ਉਨ੍ਹਾਂ ਨੂੰ ਅਗੇ ਨ ਵਧਣ ਦਿੱਤਾ। ਨਵਾਬ ਦੀ ਰਜ਼ਾਕਾਰ ਫ਼ੌਜ ਬਹੁਤ ਮਾਰੀ ਗਈ, ਉਹ ਤਾਂ ਆਈ ਹੀ ਮਰਨ ਲਈ ਸੀ। ਸ਼ਾਮ ਵੇਲੇ ਮੁਲਤਾਨ ਦੀ ਫ਼ੌਜ ਨੂੰ ਤੋਪਾਂ ਦੇ ਛਰ੍ਹਿਆਂ ਨੇ ਬਹੁਤ ਤੰਗ ਕੀਤਾ ਤੇ ਉਸ ਦੇ ਪੈਰ ਪਿਛਾਂਹ ਨੂੰ ਹਟਣ ਲੱਗੇ, ਇਥੋਂ ਤਕ ਕਿ ਉਹ ਸ਼ਹਰ ਦੇ ਅੰਦਰ ਜਾ ਵੜੀ ਤੇ ਉਸ ਨੇ ਦਰਵਾਜ਼ਾ ਬੰਦ ਕਰ ਲਇਆ। ਇਸ ਲੜਾਈ ਵਿਚ ਦੋਹਾਂ ਧਿਰਾਂ ਦੇ ਦੋ ਸੌ ਆਦਮੀ ਕੰਮ ਆਏ।

ਦੂਜੇ ਦਿਨ ਸਿੱਖਾਂ ਨੇ ਸ਼ਹਰ ਤੇ ਹਮਲਾ ਕਰ ਦਿੱਤਾ ਤੇ ਤੋਪਾਂ ਦੇ ਗੋਲਿਆਂ ਨਾਲ ਦਰਵਾਜ਼ਾ ਉਡਾ ਦਿੱਤਾ ਤੇ ਅੰਦਰ ਵੜ ਗਏ। ਸ਼ਹਰ ਲੁਟਿਆ ਜਾਣ ਲੱਗਾ। ਸਿੱਖਾਂ ਦੀ ਫ਼ੌਜ ਘਰ ਘਰ, ਮਹੱਲੇ ਮਹੱਲੇ ਤੇ ਗਲੀ ਗਲੀ ਵਿਚ ਜਾ ਕੇ ਲੁੱਟਣ ਲੱਗੀ। ਪ੍ਰਜਾ ਵਿਚਾਰੀ ਬਰਬਾਦ ਹੋ ਗਈ ਤੇ ਸ਼ਹਰ ਵਿਚ ਹਾਹਾਕਾਰ ਮੱਚ ਗਈ। ਸਿੱਖਾਂ ਨੇ ਬਹੁਤ ਸਾਰੀਆਂ ਇਸ ਤ੍ਰੀਆਂ ਤੇ ਬੱਚੇ ਫੜ ਲਏ। ਜਦ ਨਵਾਬ ਨੇ ਸ਼ਹਰ ਦੀ ਇਹ ਦੁਰਦਸ਼ਾ ਵੇਖੀ ਤਾਂ ਆਪਣੀ ਪਿਆਰੀ ਪ੍ਰਜਾ ਦੀ ਸ਼ਿਕਾਇਤ ਦੂਰ ਕਰਨੀ ਚਾਹੀ; ਪਰ ਉਸ ਨੂੰ ਸਿਵਾਇ ਅਧੀਨਗੀ ਪ੍ਰਵਾਨ ਕਰਨ ਦੇ ਹੋਰ ਕੋਈ ਚਾਰਾ ਨਜ਼ਰ ਨ ਆਇਆ। ਬੇਵੱਸ ਹੋ ਕੇ ਉਸ ਨੇ ਆਪਣਾ ਵਕੀਲ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਭੇਜਿਆ ਤੇ ਅਮਨ-ਅਮਾਨ ਲਈ ਬੇਨਤੀ ਕੀਤੀ। ਉਸ ਨੇ ਆਪਣੇ ਅਪਰਾਧ ਦੀ ਖ਼ਿਮਾਂ ਮੰਗੀ ਅਤੇ ਵੱਡੀ ਭਾਰੀ ਭੇਟਾ ਦੀ ਰਕਮ ਦੇਣੀ ਪ੍ਰਵਾਨ ਕਰ ਕੇ ਅੱਗੋਂ ਲਈ ਖ਼ਰਾਜ ਦੇਣ ਦਾ ਇਕਰਾਰ ਕੀਤਾ। ਜਦ ਮਹਾਰਾਜਾ ਨੇ ਨਵਾਬ ਦੀ ਇਹ ਬੇਨਤੀ ਸੁਣੀ ਤਾਂ ਹੋਰ ਲੜਾਈ ਕਰਨੀ ਯੋਗ ਨ ਸਮਝੀ ਤੇ ਨਜ਼ਰਾਨਾ

ਵਸੂਲ ਕਰਕੇ ਅੱਗੋਂ ਲਈ ਆਪਣੇ ਅਧੀਨ ਰਹਣ ਦੀ ਲਿਖਤ ਲੈ ਲਈ ਅਤੇ ਫ਼ੌਜ ਨੂੰ ਸ਼ਹਰ ਤੋਂ ਨਿਕਲ ਜਾਣ ਦਾ ਹੁਕਮ ਦੇ ਦਿੱਤਾ। ਇਸ ਤੇ ਸਿੱਖ ਫ਼ੌਜ ਆਪਣਾ ਗੱਫਾ ਭਾਵ ਹਿੱਸਾ ਲੈ ਕੇ ਸ਼ਹਰੋਂ ਬਾਹਰ ਆ ਗਈ। ਇਸ ਫ਼ਤਹ ਪਿੱਛੋਂ ਮਹਾਰਾਜਾ ਰਣਜੀਤ ਸਿੰਘ ਲਾਹੌਰ ਵਿਖੇ ਸਜ-ਧਜ ਨਾਲ ਆਇਆ ਅਤੇ ਫ਼ੌਜ ਵਿਚ ਹੋਰ ਬਹੁਤ ਸਾਰੇ ਨੌਕਰ ਰੱਖ ਲਏ ਤੇ ਬਹੁਤ ਸਾਰੀਆਂ ਤੋਪਾਂ ਚਲਵਾ ਕੇ ਨਵੀਨ ਤੋਪਖਾਨਾ ਤਿਆਰ ਕੀਤਾ। ਇੱਨੇ ਵਿਚ ਅੰਮ੍ਰਿਤਸਰ ਤੋਂ ਖ਼ਬਰ ਆਈ ਕਿ ਭੰਗੀ ਮਿਸਲ, ਰਾਮਗੜ੍ਹੀਏ ਆਦਿ ਫੇਰ ਇਕ ਵੱਡਾ ਲਸ਼ਕਰ ਇਸ ਮਤਲਬ ਲਈ ਜਮ੍ਹਾ ਕਰ ਰਹੇ ਹਨ, ਕਿ ਇਕੱਠੇ ਹੋ ਕੇ ਲਾਹੌਰ ਤੇ ਧਾਵਾ ਬੋਲ ਦੇਣ। ਇਹ ਇਕੱਠ ਉਹ ਵੈਸਾਖੀ ਦੇ ਅਵਸਰ ਤੇ ਕੀਤਾ ਜਾ ਰਹਿਆ ਹੈ, ਜਦ ਸਾਰੇ ਸਿੱਖ ਅੰਮ੍ਰਿਤਸਰ ਇਸ਼ਨਾਨ ਲਈ ਆਉਣਗੇ। ਉਸ ਸਮੇਂ ਲਾਹੌਰ ਦੇ ਹਮਲੇ ਬਾਰੇ ਵਿਉਂਤ ਬਣਾਈ ਜਾਵੇਗੀ। ਇਹ ਖ਼ਬਰ ਸੁਣਦੇ ਹੀ ਮਹਾਰਾਜਾ ਰਣਜੀਤ ਸਿੰਘ ਇਸ ਗੱਲ ਲਈ ਤਿਆਰ ਹੋ ਗਇਆ ਕਿ ਉਹ ਅੰਮ੍ਰਿਤਸਰ ਉੱਤੇ ਝੱਟ ਹੀ ਹਮਲਾ ਕਰ ਦੇਵੇ ਤਾਂ ਜੋ ਇਸ ਤੋਂ ਪਹਲਾਂ ਕਿ ਦੁਸ਼ਮਨ ਜੁੜ ਕੇ ਉਸ ਦੇ ਵਿਰੁੱਧ ਕੋਈ ਵਿਉਂਤ ਬਣਾਵੇ, ਉਹ ਉਸ ਦਾ ਮੱਕੂ ਹੁਣੇ ਠੱਪ ਦੇਵੇ। ਪਰ ਉਹ ਹੋਲੀ ਦੇ ਦਿਨ ਸਨ ਤੇ ਮਹਾਰਾਜਾ ਨੇ ਹੋਲੀ ਦੇ ਤਿਉਹਾਰ ਉੱਪਰ ਇਕ ਵੱਡੇ ਜਸ਼ਨ ਦੀ ਤਿਆਰੀ ਕੀਤੀ ਹੋਈ ਸੀ, ਜਿਸ ਵਿਚ ਦੇਸ਼ ਭਰ ਦੇ ਰਈਸਾਂ ਨੂੰ ਸੱਦੇ ਭੇਜ ਰੱਖੇ ਸਨ; ਇਸ ਲਈ ਮਹਾਰਾਜਾ ਚੁਪ ਰਹਿਆ। ਜਦ ਹੋਲੀ ਮੁੱਕ ਗਈ ਤੇ ਹੋਲੀ ਦਾ ਜਸ਼ਨ ਵੀ ਸਮਾਪਤ ਹੋ ਗਇਆ ਤਾਂ ਸਾਰੇ ਮਹਮਾਨਾਂ ਨੂੰ ਵਿਦਾ ਕਰ ਦਿੱਤਾ ਗਇਆ, ਪਰ ਸਰਦਾਰ ਫ਼ਤਹ ਸਿੰਘ ਨੂੰ ਵਿਦਾਇਗੀ ਨ ਮਿਲੀ, ਸਗੋਂ ਉਸ ਨੂੰ ਇਹ ਆਗਿਆ ਹੋਈ ਕਿ ਉਹ ਉਸੇ ਵੇਲੇ ਕਪੂਰਥਲਾ ਜਾਵੇ ਤੇ ਉਥੋਂ ਆਪਣੀ ਫ਼ੌਜ ਲੈ ਕੇ ਅੰਮ੍ਰਿਤਸਰ ਆ ਜਾਵੇ, ਜਦ ਕਿ ਇਧਰੋਂ ਮਹਾਰਾਜਾ ਆਪ ਲਾਹੌਰ ਤੋਂ ਕੂਚ ਕਰਕੇ ਅੰਮ੍ਰਿਤਸਰ ਪਹੁੰਚ ਜਾਵੇਗਾ, ਇਸ ਲਈ ਸਰਦਾਰ ਫ਼ਤਹ ਸਿੰਘ ਝੱਟਪਟ ਕਪੂਰਥਲਾ ਨੂੰ ਚਲਾ ਗਇਆ। ਉਸ ਦੇ ਜਾਣ ਤੋਂ ਚਾਰ ਦਿਨ ਪਿੱਛੋਂ ਮਹਾਰਾਜਾ ਆਪ ਇਕ ਸਜੀਲੀ ਤੇ ਚੁਸਤ ਫ਼ੌਜ ਤੇ ਤੋਪਖਾਨਾ ਲੈ ਕੇ ਅੰਮ੍ਰਿਤਸਰ ਨੂੰ ਟੁਰ ਪਇਆ। ਜਦ ਅੰਮ੍ਰਿਤਸਰ ਦੇ ਨੇੜੇ ਪੁੱਜਾ ਤਾਂ ਸਰਦਾਰ ਗੁਲਾਬ ਸਿੰਘ ਭੰਗੀ ਦਾ ਪੁੱਤਰ ਸਰਦਾਰ ਗੁਰਦਿੱਤ ਸਿੰਘ ਜਿਸ ਦੀ ਮਾਂ ਉਸ ਦੀ ਸਰਪ੍ਰਸਤ ਸੀ, ਮੁਕਾਬਲੇ ਲਈ ਤਿਆਰ ਹੋਇਆ ਤੇ ਉਸ ਨੇ ਸ਼ਹਰ ਦੇ ਦਰਵਾਜ਼ੇ ਬੰਦ ਕਰ ਲਏ। ਉਸ ਕੋਲ ਉਸ ਵੇਲੇ ਭਾਵੇਂ ਨ ਤਾਂ ਕੋਈ ਬਹੁਤੀ ਫ਼ੌਜ ਸੀ ਤੇ ਨ ਹੀ ਖ਼ਜ਼ਾਨੇ ਵਿਚ ਕੋਈ ਬਹੁਤਾ ਰੁਪਿਆ ਸੀ, ਪਰ ਫੇਰ ਵੀ ਉਹ ਜੰਗ ਲਈ ਤਿਆਰ ਹੋ ਗਇਆ। ਪਹਲਾਂ ਸ਼ਹਰ ਦੇ ਬਾਹਰ ਲੜਾਈ ਹੋਈ, ਜਿਸ ਵਿਚ ਦੁਸ਼ਮਨ ਨੂੰ ਹਾਰ ਹੋਈ ਤੇ ਉਹ ਸ਼ਹਰ ਦੇ ਅੰਦਰ ਜਾ ਵੜਿਆ। ਫੇਰ ਅੰਦਰੋਂ ਤੋਪ ਤੇ ਬੰਦੂਕ ਦੀ ਲੜਾਈ ਸ਼ੁਰੂ ਹੋਈ ਉਸ ਵੇਲੇ ਮਹਾਰਾਜਾ ਨੇ ਲੋਹਗੜ੍ਹ ਦਾ ਦਰਵਾਜ਼ਾ ਸਰਦਾਰ ਸ਼ੇਰ ਸਿੰਘ ਆਹਲੂਵਾਲੀਆ ਦੇ ਸਿਪੁਰਦ ਕੀਤਾ ਤੇ ਆਪ ਪੁਲ ਵਾਲੇ ਦਰਵਾਜ਼ੇ ਵਲ ਜਾ ਕੇ ਜੰਗ ਕਰਨ ਲੱਗਾ। ਅਖ਼ੀਰ ਸਾਗਰ ਵਾਂਗ ਠਾਠਾਂ ਮਾਰਦੀ ਵਿਜਈ ਫ਼ੌਜ ਨੇ ਦਰਵਾਜ਼ਾ ਤੋੜ ਦਿੱਤਾ ਤੇ ਮਹਾਰਾਜਾ ਸ਼ਹਰ ਵਿਚ ਦਾਖ਼ਿਲ ਹੋ ਗਇਆ। ਦੂਜੇ ਪਾਸਿਉਂ ਸਰਦਾਰ ਫ਼ਤਹ ਸਿੰਘ ਦਰਵਾਜ਼ਾ ਲੋਹਗੜ੍ਹ ਤੋੜ ਕੇ ਸ਼ਹਰ ਅੰਦਰ ਆ ਵੜਿਆ। ਹੁਣ ਸ਼ਹਰ ਤਾਂ ਫ਼ਤਹ ਕਰ ਲਇਆ ਗਇਆ, ਪਰ ਮਹਾਰਾਜਾ ਨੇ ਸਿੱਖਾਂ ਦੀ ਫ਼ੌਜ ਨੂੰ ਤਾੜਨਾ ਕਰ ਦਿੱਤੀ ਕਿ ਸ਼ਹਰ ਨਾਲ ਕਿਸੇ

ਕਿਸਮ ਦੀ ਵਧੀਕੀ ਨ ਕੀਤੀ ਜਾਵੇ, ਕਿਉਂਕਿ ਇਸ ਸ਼ਹਰ ਦਾ ਮਹਾਰਾਜਾ ਨੂੰ ਤੇ ਸਰਬਤ ਖ਼ਾਲਸਾ ਨੂੰ ਵੱਡਾ ਅਦਬ ਸਤਿਕਾਰ ਹੈ; ਇਥੋਂ ਦੀ ਪੂਜਾ ਗੁਰੂ ਰਾਮਦਾਸ ਦੀ ਛਤਰ ਛਾਇਆ ਹੇਠ ਰਹਿੰਦੀ ਹੈ। ਇਸ ਹੁਕਮ ਅਨੁਸਾਰ ਅਤੇ ਦਿਲ ਦੀ ਨੇਕਨੀਤੀ ਕਾਰਣ ਫ਼ੌਜ ਦੇ ਕਿਸੇ ਵੀ ਸਿੱਖ ਨੇ ਸ਼ਹਰ ਵਾਲਿਆਂ ਵਲ ਅੱਖ ਲਾਲ ਕਰਕੇ ਵੀ ਨ ਵੇਖਿਆ। ਜਦ ਮਹਾਰਾਜਾ ਦਾ ਸ਼ਹਰ ਉਤੇ ਕਬਜ਼ਾ ਹੋ ਗਇਆ ਤਾਂ ਗੁਰਦਿੱਤ ਸਿੰਘ ਆਪਣੀ ਫ਼ੌਜ ਲੈ ਕੇ ਸ਼ਹਰ ਅੰਦਰਲੇ ਕਿਲ੍ਹੇ ਵਿਚ ਚਲਾ ਗਇਆ ਤੇ ਦਰਵਾਜ਼ੇ ਬੰਦ ਕਰ ਲਏ ਤੇ ਕਿਲ੍ਹੇ ਦੀ ਦੀਵਾਰ ਦੀ ਓਟ ਨਾਲ ਲੜਾਈ ਕਰਨੀ ਸ਼ੁਰੂ ਕਰ ਦਿੱਤੀ। ਮਹਾਰਾਜਾ ਰਣਜੀਤ ਸਿੰਘ ਨੇ ਕਿਲ੍ਹੇ ਨੂੰ ਘੇਰ ਲਇਆ ਤੇ ਸ਼ਹਰ ਦੇ ਘਰਾਂ ਉੱਪਰ ਫ਼ੌਜ ਚੜ੍ਹਾ ਦਿੱਤੀ। ਜੰਗੀ ਗੋਲੇ ਐਨ ਕਿਲ੍ਹੇ ਦੇ ਚੌਗਾਨ ਵਿਚ ਡਿੱਗਣ ਲੱਗੇ ਤੇ ਚੌਗਾਨ ਵਿਚ ਕੋਈ ਵੀ ਚਲ ਫਿਰ ਨ ਸਕਦਾ, ਕਿਲ੍ਹੇ ਦੇ ਅੰਦਰੋਂ ਵੀ ਲਗਾਤਾਰ ਗੋਲੇ ਵਰ੍ਹਦੇ ਸਨ ਜਿਸ ਨਾਲ ਸ਼ਹਰ ਵਾਲਿਆਂ ਦਾ ਬਹੁਤ ਨੁਕਸਾਨ ਹੁੰਦਾ ਸੀ ਤੇ ਗੋਲਿਆਂ ਨਾਲ ਮਕਾਨ ਡਿਗਦੇ ਜਾਂਦੇ ਸਨ। ਜਦ ਬਾਹਰਲੇ ਗੋਲਿਆਂ ਕਾਰਣ ਕਿਲ੍ਹੇ ਦੀ ਬਹੁਤ ਸਾਰੀ ਦੀਵਾਰ ਢਹ ਗਈ ਤੇ ਕਿਲ੍ਹੇ ਵਿਚ ਜੰਗ ਦਾ ਸਾਮਾਨ ਮੁੱਕ ਗਇਆ ਤਾਂ ਦੁਸ਼ਮਨ ਬਹੁਤ ਬੇਚੈਨ ਹੋਇਆ ਤੇ ਉਸ ਨੇ ਪਨਾਹ ਮੰਗੀ। ਮਹਾਰਾਜਾ ਨੇ ਇਹ ਬੇਨਤੀ ਪ੍ਰਵਾਨ ਕਰ ਲਈ ਤੇ ਦੁਸ਼ਮਨ ਕਿਲ੍ਹੇ ਤੋਂ ਬਾਹਰ ਨਿਕਲ ਆਇਆ ਤੇ ਉਸ ਦੇ ਨਿਕਲਦਿਆਂ ਹੀ ਮਹਾਰਾਜਾ ਦੀ ਫ਼ੌਜ ਕਿਲ੍ਹੇ ਅੰਦਰ ਦਾਖ਼ਿਲ ਹੋ ਗਈ ਕਿਲ੍ਹੇ ਵਿਚੋਂ ਨਿਕਲਣ ਪਿੱਛੋਂ ਗੁਰਦਿੱਤ ਸਿੰਘ ਤੇ ਉਸ ਦੀ ਮਾਤਾ ਨੂੰ ਕੁਝ ਪਤਾ ਨਹੀਂ ਸੀ ਕਿ ਉਹ ਕਿੱਥੇ ਜਾਣ, ਕਿਉਂਕਿ ਕੋਈ ਵੀ ਮਕਾਨ ਅਜੇਹਾ ਨਹੀਂ ਸੀ, ਜਿਸ ਵਿਚ ਉਹ ਉਤਾਰਾ ਕਰ ਸਕਦੇ। ਦੇਵਨੇਤ ਉਸ ਵੇਲੇ ਮੀਂਹ ਪੈਣ ਲਗ ਪਇਆ ਤੇ ਗੁਰਦਿੱਤ ਸਿੰਘ ਦੇ ਆਦਮੀ ਉਸ ਦਾ ਜ਼ਰੂਰੀ ਸਾਮਾਨ ਐਨ ਬਾਜ਼ਾਰ ਵਿਚ ਸੁਟਦੇ ਜਾ ਰਹੇ ਸਨ ਕਿਉਂਕਿ ਕੋਈ ਆਦਮੀ ਵੀ ਉਸ ਨੂੰ ਇੱਨੇ ਚਿਰ ਲਈ ਵੀ ਥਾਂ ਨਹੀਂ ਸੀ ਦੇਂਦਾ, ਕਿ ਉਹ ਵਿਚਾਰਾ ਮੀਂਹ ਤੋਂ ਹੀ ਬਚ ਸਕਦਾ। ਇੱਨੇ ਵਿਚ ਉਹ ਸਰਦਾਰ ਜੋਧ ਸਿੰਘ ਰਾਮਗੜ੍ਹੀਆ ਦੀ ਹਵੇਲੀ ਦੇ ਅੱਗੋਂ ਲੰਘੇ ਤੇ ਉਸ ਦੀ ਡਿਉਢੀ ਵਿਚ ਠਹਰ ਕੇ ਉਨ੍ਹਾਂ ਕੁਝ ਚਿਰ ਸਾਹ ਲਇਆ। ਸਰਦਾਰ ਜੋਧ ਸਿੰਘ ਨੇ ਉਨ੍ਹਾਂ ਨੂੰ ਵੇਖ ਕੇ ਉਨ੍ਹਾਂ ਦਾ ਮਾਣ ਸਤਿਕਾਰ ਕੀਤਾ ਤੇ ਉਨ੍ਹਾਂ ਨੂੰ ਖਾਣਾ ਖਵਾਇਆ ਤੇ ਮਹਾਰਾਜਾ ਰਣਜੀਤ ਸਿੰਘ ਪਾਸ ਜਾ ਕੇ ਉਨ੍ਹਾਂ ਦੀ ਸਿਫ਼ਾਰਸ਼ ਕੀਤੀ ਤੇ ਉਨ੍ਹਾਂ ਦੇ ਇਲਾਕੇ ਵਿਚੋਂ ਚਾਰ ਪਿੰਡ ਜਾਗੀਰ ਦੇ ਦਵਾਏ। ਜਦ ਗੁਜ਼ਾਰਾ ਨਿਸ਼ਚਿਤ ਹੋ ਗਇਆ ਤਾਂ ਉਹ ਅੰਮ੍ਰਿਤਸਰੋਂ ਆਪਣੀ ਜਾਗੀਰ ਵਿਚ ਚਲੇ ਗਏ :

ਰੀਤ ਹੈ ਇਹੀ ਜਹਾਨ ਦੀ, ਕਦੀ ਇਸ ਤਰ੍ਹਾਂ ਕਦੀ ਉਸ ਤਰ੍ਹਾਂ।
ਰਸਮ ਹੈ ਇਹ ਜ਼ਮਾਨ ਦੀ ਕਦੀ ਇਸ ਤਰ੍ਹਾਂ ਕਦੀ ਉਸ ਤਰ੍ਹਾਂ।
ਦਿਨ ਕਦੀ ਹੈ ਰਾਤ ਫੇਰ; ਖ਼ੁਸ਼ ਜ਼ਿੰਦਗੀ ਹੈ ਮਾਤ ਫੇਰ।
ਜ਼ਾਹਰਾ ਹੈ ਲੁਕਿਆ ਹੋ ਰਹਿਆ, ਕਦੀ ਇਸ ਤਰ੍ਹਾਂ ਕਦੀ ਉਸ ਤਰ੍ਹਾਂ।

ਜਦ ਮਹਾਰਾਜਾ ਰਣਜੀਤ ਸਿੰਘ ਦਾ ਸ਼ਹਰ ਅੰਮ੍ਰਿਤਸਰ ਤੇ ਕਿਲ੍ਹਾ ਭੰਗੀਆਂ ਉਤੇ ਪੱਕਾ ਕਬਜ਼ਾ ਹੋ ਗਇਆ ਤਾਂ ਉਸ ਨੇ ਵਾਹਿਗੁਰੂ ਦਾ ਲੱਖ ਲੱਖ ਸ਼ੁਕਰ ਕੀਤਾ ਤੇ ਸ੍ਰੀ ਹਰਿਮੰਦਰ ਸਾਹਿਬ ਜਾ ਕੇ ਰਾਮਦਾਸ ਸਰੋਵਰ ਵਿਚ ਇਸ਼ਨਾਨ ਕੀਤਾ ਤੇ ਇਸ ਫ਼ਤਹ ਦੀ ਖ਼ੁਸ਼ੀ ਵਿਚ ਬਹੁਤ ਸਾਰਾ ਰੁਪਿਆ ਗ਼ਰੀਬ-ਗੁਰਬੇ ਤੇ ਫ਼ਕੀਰਾਂ ਨੂੰ ਬਖ਼ਸ਼ਿਆ ਤੇ ਸ਼ਹਰ ਦੇ

ਬਾਜ਼ਾਰਾਂ ਵਿਚ ਰੁਪਏ ਦੀ ਸੱਟ ਕਰ ਕੇ ਪ੍ਰਜਾ ਨੂੰ ਪ੍ਰਸੰਨ ਕੀਤਾ। ਉਥੋਂ ਉਹ ਲਾਹੌਰ ਨੂੰ ਪਰਤਿਆ। ਉਸ ਦਿਨ ਤੋਂ ਭੰਗੀ ਮਿਸਲ ਦਾ ਰਾਜ-ਪਾਟ ਤੇ ਮਾਣ ਸਤਿਕਾਰ ਸਦਾ ਲਈ ਜਾਂਦਾ ਰਹਿਆ ਤੇ ਉਨ੍ਹਾਂ ਵਿਚ ਕੋਈ ਵੱਡੇ ਇਕਬਾਲ ਵਾਲਾ ਵਿਅਕਤੀ ਪੈਦਾ ਨ ਹੋਇਆ; ਸਗੋਂ ਸਰਦਾਰ ਗੁਰਦਿੱਤ ਸਿੰਘ ਦੀ ਮਹਾਰਾਜਾ ਤੋਂ ਪ੍ਰਾਪਤ ਕੀਤੀ ਜਾਗੀਰ ਵੀ ਇਕ ਸਾਲ ਪਿੱਛੋਂ ਜ਼ਬਤ ਹੋ ਗਈ ਤੇ ਉਹ ਬੜੀ ਤੰਗੀ ਤੁਰਸ਼ੀ ਨਾਲ ਗੁਜ਼ਾਰਾ ਕਰਦਾ ਰਹਿਆ। ਜਦ ਗੁਰਦਿੱਤ ਸਿੰਘ ਮਰ ਗਇਆ ਤਾਂ ਉਸ ਦੇ ਪਿੱਛੋਂ ਉਸ ਦੇ ਕੇਵਲ ਦੋ ਪੁੱਤਰ ਗੇਂਦਾ ਸਿੰਘ ਤੇ ਮੂਲ ਸਿੰਘ ਰਹ ਗਏ। ਉਨ੍ਹਾਂ ਨੂੰ ਕੋਈ ਜਾਣਦਾ ਤਕ ਨਹੀਂ।

## ਮਹਾਰਾਜਾ ਰਣਜੀਤ ਸਿੰਘ ਦਾ ਸ਼ਹਰ ਝੰਗ ਉੱਪਰ ਹਮਲਾ ਕਰਨਾ ਅਤੇ ਅਹਮਦ ਖਾਂ ਦਾ ਮੁਲਤਾਨ ਨੂੰ ਨੱਸ ਜਾਣਾ ਤੇ ਉੱਚ ਦੇ ਹਾਕਿਮ ਦਾ ਮਹਾਰਾਜਾ ਦੇ ਅਧੀਨ ਹੋਣਾ ਅਤੇ ਮਹਾਰਾਜਾ ਜਸਵੰਤ ਰਾਓ ਹੋਲਕਰ ਮਰਹੱਟੇ ਦਾ ਅੰਮ੍ਰਿਤਸਰ ਵਿਖੇ ਆਉਣਾ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਪਟਿਆਲਾ, ਨਾਭਾ ਤੇ ਜੀਂਦ ਦੇ ਰਈਸਾਂ ਵਿਚਕਾਰ ਝਗੜੇ ਵਾਲੀ ਜ਼ਮੀਨ ਦੇ ਮੁਕੱਦਮੇ ਨੂੰ ਨਿਪਟਾਉਣ ਲਈ ਜਾਣਾ

ਝੰਗ ਦੀ ਮੁਸਲਮਾਨੀ ਰਿਆਸਤ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਚੰਗੇ ਜੋਬਨ ਤੇ ਸੀ। ਇਸ ਰਿਆਸਤ ਦਾ ਰਈਸ ਅਹਮਦ ਖਾਂ ਸਿਆਲ ਸੀ, ਜਿਹੜਾ ਬੜਾ ਯੋਧਾ ਤੇ ਸੂਰਮਾ ਸੀ ਤੇ ਉਸ ਕੋਲ ਫ਼ੌਜ, ਖ਼ਜ਼ਾਨਾ ਤੇ ਹੋਰ ਸਾਮਾਨ ਰਿਆਸਤ ਵੀ ਮੌਜੂਦ ਸੀ। ਉਸ ਦੀ ਕਿਸੇ ਨਾਲ ਵਿਸ਼ੇਸ਼ ਮਿਤ੍ਰਤਾ ਜਾਂ ਦੁਸ਼ਮਨੀ ਨਹੀਂ ਸੀ ਤੇ ਉਹ ਆਪਣੇ ਇਲਾਕੇ ਵਿਚ ਰਹ ਕੇ ਬੜੀ ਇੱਜ਼ਤ ਦੀ ਜ਼ਿੰਦਗੀ ਬਤੀਤ ਕਰ ਰਹਿਆ ਸੀ। ਕਿਸੇ ਈਰਖਾਲੂ ਨੇ ਉਸ ਦੇ ਨਾਲ ਮਰਤਬੇ ਤੋਂ ਸੜ ਕੇ ਮਹਾਰਾਜਾ ਰਣਜੀਤ ਸਿੰਘ ਨੂੰ ਲਿਖਿਆ ਕਿ ਸਰਦਾਰ ਅਹਮਦ ਖਾਂ ਸਿਆਲ ਦੇ ਘਰ ਬੜਾ ਮਾਲ ਖ਼ਜ਼ਾਨਾ ਜਮ੍ਹਾ ਹੈ ਤੇ ਉਸ ਪਾਸ ਬੜੇ ਵਧੀਆ ਤੇ ਕੀਮਤੀ ਹੀਰੇ ਜਵਾਹਰਾਤ ਘੋੜੇ ਤੇ ਹੱਥਿਆਰ ਹਨ ਅਤੇ ਬੰਦੂਕਾਂ ਤੇ ਤੋਪਾਂ ਵੀ ਹਨ ਤੇ ਉਹ ਆਪ ਦਿਨ ਰਾਤ ਰੰਗ-ਰਲੀਆਂ ਵਿਚ ਰੁੱਝਾ ਰਹਿੰਦਾ ਹੈ, ਉਹ ਬੜਾ ਅਭਿਮਾਨੀ ਤੇ ਹੰਕਾਰੀ ਹੈ, ਕਿਸੇ ਨੂੰ ਨਿਗਾਹ ਵਿਚ ਨਹੀਂ ਲਿਆਉਂਦਾ, ਉਸ ਦੇ ਅਧੀਨ ਬਹੁਤ ਸਾਰਾ ਮੁਲਕ ਹੈ; ਜੇਕਰ ਮਹਾਰਾਜਾ ਇਹ ਮੁਲਕ ਫ਼ਤਹ ਕਰ ਲਵੇ ਜਾਂ ਅਹਮਦ ਖਾਂ ਨੂੰ ਆਪਣੇ ਅਧੀਨ ਕਰ ਲਵੇ ਤਾਂ ਪੰਜਾਬ ਵਿਚ ਮਹਾਰਾਜਾ ਦਾ ਪੂਰਾ ਧਮਾ ਜਮ ਜਾਵ ਤੇ ਦਬਦਬਾ ਹ ਜਾਵੇ। ਇਹ ਗੱਲ ਸੁਣ ਕੇ ਮਹਾਰਾਜਾ ਨੂੰ ਵੀ ਇਸ ਗੱਲ ਦਾ ਸ਼ੌਕ ਹੋਇਆ ਕਿ ਅਹਮਦ ਖਾਂ ਨੂੰ ਕਿਸੇ ਤਰ੍ਹਾਂ ਅਧੀਨ ਕੀਤਾ ਜਾਵੇ ਤੇ ਜੇਕਰ ਉਹ ਅਧੀਨਗੀ ਨ ਮੰਨੇ ਤਾਂ ਤਲਵਾਰ ਦੇ ਜ਼ੋਰ ਨਾਲ ਉਸ ਦਾ ਇਲਾਕਾ ਫ਼ਤਹ ਕਰ ਲਇਆ ਜਾਵੇ ਅਤੇ ਉਸ ਦਾ ਮੁਲਕ ਤ ਮਾਲ ਆਪਣੇ ਕਬਜ਼ੇ ਹੇਠ ਕਰ ਲਵੇ। ਇਸ ਖ਼ਿਆਲ ਨਾਲ ਮਹਾਰਾਜਾ ਨੇ ਇਕ ਸਿੱਖ ਸਰਦਾਰ ਨੂੰ ਪਤ੍ਰ ਦੇ ਕੇ ਵਕੀਲ ਦੇ ਤੌਰ ਤੇ ਝੰਗ ਭੇਜਿਆ। ਪਤ੍ਰ ਵਿਚ ਲਿਖਿਆ, ਕਿ 'ਜੇਕਰ ਆਪ ਝੰਗ ਦੇ ਮੁਲਕ ਵਿਚ ਸਥਾਪਿਤ ਰਹਣਾ ਚਾਹੁੰਦੇ ਹੋ ਤਾਂ ਨਜ਼ਰਾਨਾ ਭੇਜ ਦਿਓ ਤੇ ਅੱਗ ਤੋਂ ਵੀ ਖ਼ਰਾਜ ਦੇਣਾ ਪ੍ਰਵਾਨ ਕਰੋ, ਨਹੀਂ ਤਾਂ ਜਦ ਸਾਡੀ ਫ਼ੌਜ ਆਪਣੇ ਇਲਾਕੇ ਵਿਚ ਆ ਕੇ ਆਪ ਦੀ ਰਿਆਸਤ ਨੂੰ ਹੇਠ ਉੱਪਰ ਕਰ ਦੇਵੇਗੀ, ਉਸ ਵੇਲੇ ਆਪ ਨੂੰ ਪਛਤਾਉਣ ਤੋਂ

ਸਿਵਾਇ ਹੋਰ ਕੁਝ ਪ੍ਰਾਪਤ ਨਹੀਂ ਹੋਵੇਗਾ।' ਜਦ ਮਹਾਰਾਜਾ ਦਾ ਵਕੀਲ ਅਹਮਦ ਖਾਂ ਪਾਸ ਪੁੱਜਾ, ਤਾਂ ਉਸ ਨੇ ਵਕੀਲ ਨੂੰ ਇਕ ਮਹੀਨਾ ਆਪਣੇ ਕੋਲ ਰਖਿਆ ਤੇ ਕੋਈ ਠੀਕ ਜਾਂ ਚੰਗਾ ਉੱਤਰ ਨ ਦਿੱਤਾ। ਮਜਬੂਰ ਹੋ ਕੇ ਵਕੀਲ ਬਿਨਾਂ ਕੋਈ ਉੱਤਰ ਲਏ ਝੰਗ ਤੋਂ ਪਰਤ ਆਇਆ ਤੇ ਆ ਕੇ ਸਾਰਾ ਹਾਲ ਅਰਜ਼ ਕਰ ਦਿੱਤਾ। ਸਰਦਾਰ ਅਹਮਦ ਖਾਂ ਦਾ ਅਜੇਹਾ ਹੰਕਾਰ ਤੇ ਅਭਿਮਾਨ ਸੁਣ ਕੇ ਮਹਾਰਾਜਾ ਬਹੁਤ ਕ੍ਰੋਧ ਵਿਚ ਆਇਆ ਅਤੇ ਉਸ ਨੇ ਇਕ ਚੁਸਤ ਚਾਲਾਕ ਫ਼ੌਜ ਤੇ ਛੇ ਤੋਪਾਂ ਲੈ ਕੇ ਝੰਗ ਉਤੇ ਚੜ੍ਹਾਈ ਕਰ ਦਿੱਤੀ। ਸਿੱਖ ਫ਼ੌਜ ਜਦ ਝੰਗ ਨਾਲ ਸੰਬੰਧਿਤ ਇਲਾਕੇ ਵਿਚ ਦਾਖ਼ਿਲ ਹੋਈ ਤਾਂ ਖ਼ੂਬ ਲੁੱਟ-ਮਾਰ ਸ਼ੁਰੂ ਕੀਤੀ, ਪਰ ਜਿਸ ਪਿੰਡ ਵਿਚ ਵੀ ਫ਼ੌਜ ਲੁੱਟਣ ਲਈ ਜਾਂਦੀ, ਉਥੋਂ ਦੇ ਲੋਕ ਮੁਕਾਬਲੇ ਤੇ ਆ ਡਟਦੇ; ਇਸ ਲਈ ਮਹਾਰਾਜਾ ਨੂੰ ਇਕ ਇਕ ਪਿੰਡ ਲਈ ਲੜਨਾ ਪਇਆ। ਅਖ਼ੀਰ ਫ਼ੌਜ ਨੂੰ ਹੁਕਮ ਮਿਲਿਆ, ਕਿ ਪਹਲਾਂ ਅਹਮਦ ਖ਼ਾਂ ਦਾ ਸਿਰ ਭੰਨਿਆ ਜਾਵੇ, ਜਦ ਉਹ ਅਧੀਨ ਹੋ ਗਇਆ ਤਾਂ ਉਸ ਦੀ ਸਰਕਸ਼ ਤੇ ਬਾਗ਼ੀ ਪ੍ਰਜਾ ਨੂੰ ਵੀ ਸਖ਼ਤ ਦੰਡ ਦਿੱਤਾ ਜਾਵੇ। ਜਦ ਸਰਦਾਰ ਅਹਮਦ ਖਾਂ ਨੂੰ ਇਸ ਚੜ੍ਹਾਈ ਦੀ ਖ਼ਬਰ ਮਿਲੀ ਤਾਂ ਉਸ ਨੇ ਸਿਆਲ, ਖਰਲ, ਆਦਿ ਮੁਸਲਮਾਨ ਕੌਮਾਂ ਦਾ ਇਕ ਵੱਡਾ ਲਸ਼ਕਰ ਜਮ੍ਹਾ ਕਰ ਕੇ ਮੈਦਾਨ ਵਿਚ ਜੰਗ ਦੀ ਨੀਅਤ ਨਾਲ ਆ ਝੰਡੇ ਗੱਡੇ। ਮਹਾਰਾਜਾ ਦੇ ਉਥੇ ਪੁੱਜਣ ਸਾਰ ਲੜਾਈ ਸ਼ੁਰੂ ਹੋ ਗਈ। ਅਹਮਦ ਖਾਂ ਕੋਲ ਵੀ ਭਾਵੇਂ ਦੋ ਤੋਪਾਂ ਤਾਂ ਸਨ, ਪਰ ਉਸ ਦੇ ਗੋਲਚੀ ਚੰਗੇ ਨਿਸ਼ਾਨੇਬਾਜ਼ ਨਹੀਂ ਸਨ, ਇਧਰੋਂ ਮਹਾਰਾਜਾ ਰਣਜੀਤ ਸਿੰਘ ਦੇ ਤੋਪਖਾਨੇ ਦੇ ਗੋਲੇ ਧੜਾ-ਧੜ ਦੁਸ਼ਮਨ ਤੇ ਪੈ ਰਹੇ ਸਨ ਤੇ ਕਤਲਾਮ ਹੁੰਦੀ ਜਾ ਰਹੀ ਸੀ। ਜਦ ਤੋਪਾਂ ਦੇ ਗੋਲਿਆਂ ਨੇ ਦੁਸ਼ਮਨ ਦਾ ਨੱਕ ਵਿਚ ਦਮ ਕਰ ਦਿੱਤਾ ਤਾਂ ਉਹ ਲਸ਼ਕਰ ਨਾਲ ਤਲਵਾਰਾਂ ਖਿੱਚ ਕੇ ਸਿੱਖਾਂ ਤੇ ਆ ਟੁੱਟਿਆ। ਉਸ ਵੇਲੇ ਤੋਪਾਂ ਤੇ ਬੰਦੂਕਾਂ ਚਲਣੋ ਬੰਦ ਹੋ ਗਈਆਂ ਤੇ ਦੋਵੇਂ ਫ਼ੌਜਾਂ ਇਕ ਦੂਜੇ ਦੇ ਲਹੂ ਵਿਚ ਖ਼ੂਬ ਨ੍ਹਾਤੀਆਂ। ਕਈ ਵੱਡੇ ਵੱਡੇ ਪਹਲਵਾਨ ਦੋਹਾਂ ਧਿਰਾਂ ਦੇ ਮਾਰੇ ਗਏ। ਲੜਾਈ ਦੁਪਹਰ ਤੋਂ ਸ਼ਾਮ ਤਕ ਹੁੰਦੀ ਰਹੀ। ਸ਼ਾਮ ਨੂੰ ਅਹਮਦ ਖਾਂ ਆਪਣੀਆਂ ਤੋਪਾਂ ਤੇ ਦੂਜਾ ਸਾਮਾਨ ਲੈ ਕੇ ਸ਼ਹਰ ਵਿਚ ਜਾ ਵੜਿਆ ਤੇ ਅੰਦਰ ਜਾ ਕੇ ਉਸ ਨੇ ਦਰਵਾਜ਼ੇ ਬੰਦ ਕਰ ਲਏ। ਭਾਵੇਂ ਸ਼ਹਰ ਦੀ ਚਾਰਦੀਵਾਰੀ ਤੇ ਦਰਵਾਜ਼ਾ ਬਹੁਤ ਮਜ਼ਬੂਤ ਨਹੀਂ ਸਨ, ਪਰ ਸਰਦਾਰ ਅਹਮਦ ਖਾਂ ਕੋਲ ਸ਼ਹਰ ਦੀ ਸੁਰੱਖਿਆ ਲਈ ਅਣਗਿਣਤ ਫ਼ੌਜ ਸੀ। ਮਹਾਰਾਜਾ ਰਣਜੀਤ ਸਿੰਘ ਨੇ ਰਾਤੋ ਰਾਤ ਹੀ ਸ਼ਹਰ ਦਾ ਘੇਰਾ ਪਾ ਲਇਆ ਤੇ ਦੁਸ਼ਮਨ ਨੂੰ ਬਾਹਰ ਨਿਕਲ ਕੇ ਫੇਰ ਮੁਕਾਬਲਾ ਕਰਨ ਦਾ ਰਾਹ ਹੀ ਨ ਦਿੱਤਾ। ਦੂਜੇ ਦਿਨ ਦੁਸ਼ਮਨ ਕੰਧ ਪਿੱਛੋਂ ਦੀ ਬੰਦੂਕਾਂ, ਤੋਪਾਂ ਤੇ ਤੀਰਾਂ ਨਾਲ ਲੜਦਾ ਰਹਿਆ। ਉਸ ਦਿਨ ਸਿੱਖ ਫ਼ੌਜ ਦੇ ਬਹੁਤ ਸਾਰੇ ਲੋਕ ਮਾਰੇ ਗਏ, ਕਿਉਂਕਿ ਬਾਹਰ ਦਾ ਗੋਲਾ ਤਾਂ ਦੁਸ਼ਮਨ ਦੀ ਦੀਵਾਰ ਵਿਚ ਲਗਦਾ ਸੀ, ਪਰ ਦੁਸ਼ਮਨ ਦਾ ਗੋਲਾ ਸਿੱਖਾਂ ਦੀ ਫ਼ੌਜ ਵਿਚ ਡਿਗਦਾ ਸੀ। ਉਸ ਦਿਨ ਅਹਮਦ ਖਾਂ ਆਪਣਾ ਸਾਰਾ ਸਮਾਂ ਤੋਪ ਚਲਾਉਂਦਾ ਰਹਿਆ ਉਸ ਦਾ ਗੋਲਾ ਆਪਣੇ ਨਿਸ਼ਾਨੇ ਤੋਂ ਕਦੀ ਵੀ ਉਕਦਾ ਨਹੀਂ ਸੀ। ਉਸ ਦਾ ਇਕ ਗੋਲਾ ਮਹਾਰਾਜਾ ਦੇ ਤੰਬੂ ਵਿਚ ਆ ਕੇ ਡਿੱਗਾ ਜਿਸ ਨਾਲ ਤੰਬੂ ਵਿਚ ਅੱਗ ਲਗ ਗਈ, ਭਾਵੇਂ ਖ਼ੈਰ ਹੋਈ ਕਿ ਮਹਾਰਾਜਾ ਨੂੰ ਕੋਈ ਨੁਕਸਾਨ ਨ ਹੋਇਆ। ਉਸ ਦਿਨ ਝੰਗ ਦੀ ਹਿੰਦੂ ਪ੍ਰਜਾ ਨੇ, ਜਿਹੜੀ ਮੁਸਲਮਾਨੀ ਰਾਜ ਤੋਂ ਤੰਗ ਆ ਚੁਕੀ ਸੀ, ਮਹਾਰਾਜਾ ਦੀ ਸੇਵਾ ਵਿਚ ਇਕ

ਬੇਨਤੀ-ਪਤ੍ਰ ਭੇਜਿਆ, ਕਿ "ਜੇਕਰ ਮਹਾਰਾਜਾ ਸ਼ਹਰ ਵਿਚ ਦਾਖ਼ਿਲ ਹੋਣਾ ਚਾਹੁਣ ਤਾਂ ਅਸੀਂ ਦੀਵਾਰ ਡੇਗ ਕੇ ਮਹਾਰਾਜੇ ਨੂੰ ਦਾਖ਼ਿਲ ਕਰ ਸਕਦੇ ਹਾਂ, ਪਰ ਸ਼ਰਤ ਇਹ ਹੈ, ਕਿ ਜਦ ਮਹਾਰਾਜਾ ਸ਼ਹਰ ਅੰਦਰ ਦਾਖ਼ਿਲ ਹੋਵੇ ਤਾਂ ਸਾਨੂੰ ਨ ਲੁੱਟਿਆ ਜਾਵੇ ਤੇ ਨ ਕਿਸੇ ਹਿੰਦੂ ਨੂੰ ਕੋਈ ਦੁੱਖ ਤਕਲੀਫ਼ ਪਹੁੰਚੇ।" ਕਿਸੇ ਨੇ ਸਰਦਾਰ ਅਹਮਦ ਖਾਂ ਕੋਲ ਇਸ ਗੱਲ ਦੀ ਮੁਖ਼ਬਰੀ ਕਰ ਦਿੱਤੀ, ਇਸ ਤੋਂ ਉਸ ਨੂੰ ਬਹੁਤ ਚਿੰਤਾ ਹੋਈ ਤੇ ਉਸ ਨੇ ਹਰ ਇਕ ਹਿੰਦੂ ਦੇ ਘਰ ਅੱਗੇ ਪਹਰਾ ਬਿਠਾ ਦਿੱਤਾ ਤਾਂ ਜੋ ਕੋਈ ਵੀ ਘਰੋਂ ਨਾ ਨਿਕਲ ਸਕੇ। ਇਹ ਘੇਰਾ ਤੇ ਜੰਗ ਤਿੰਨ ਦਿਨ ਤਕ ਜਾਰੀ ਰਹਿਆ। ਚੌਥੇ ਦਿਨ ਸਰਦਾਰ ਅਹਮਦ ਖਾਂ ਦੀ ਸਹਾਈ ਪ੍ਰਜਾ ਉੱਠ ਕੇ ਆਪਣੇ ਆਪਣੇ ਘਰਾਂ ਨੂੰ ਚਲੀ ਗਈ, ਕਿਉਂਜੋ ਸਿੱਖਾਂ ਨੇ ਝੰਗ ਦੇ ਬਾਹਰ ਦਾ ਇਲਾਕਾ ਦੂਰ ਦੂਰ ਤਕ ਲੁੱਟ-ਮਾਰ ਨਾਲ ਤਬਾਹ ਬਰਬਾਦ ਕਰ ਦਿੱਤਾ ਸੀ ਤੇ ਲੋਕ ਆਪਣੇ ਘਰਾਂ ਦੀ ਖ਼ਬਰ ਸੁਰਤ ਲੈਣੀ ਜ਼ਰੂਰੀ ਸਮਝਦੇ ਸਨ। ਉਸ ਵੇਲੇ ਬਹੁਤ ਸਾਰੇ ਲੂਣ-ਹਰਾਮੀ ਨੌਕਰ ਵੀ ਅਹਮਦ ਖਾਂ ਦਾ ਸਾਥ ਛੱਡ ਗਏ ਜਿਹੜੀ ਚੀਜ਼ ਕਿਸੇ ਹੱਥ ਲੱਗੀ, ਉਹ ਲੈ ਕੇ ਟੁਰਦਾ ਬਣਿਆ। ਇਹ ਵੇਖ ਕੇ ਅਹਮਦ ਖਾਂ ਨੇ ਸਮਝ ਲਇਆ, ਕਿ ਹੁਣ ਬੱਸ ਜਾਨ ਤੇ ਮਾਨੋ ਆ ਬਣੀ ਤੇ ਜੇਕਰ ਮੈਂ ਸ਼ਹਰ ਵਿੰਚ ਰਹਿਆ ਤਾਂ ਮਾਰਿਆ ਜਾਵਾਂਗਾ। ਉਸ ਵੇਲੇ ਸਰਦਾਰ ਅਹਮਦ ਖਾਂ ਦਾ ਇੱਕੋ ਇਕ ਸਹਾਇਕ ਤੇ ਸਾਥੀ ਨੁਸਰਤ ਖਾਂ ਸਿਆਲ ਉਸ ਕੋਲ ਰਹ ਗਇਆ ਸੀ। ਬਾਕੀ ਸਾਰੇ ਅਹਲਕਾਰ, ਜਿਨ੍ਹਾਂ ਦੀ ਉਸ ਨੇ ਪਾਲਣਾ-ਪੋਸਣਾ ਕੀਤੀ ਸੀ, ਉਸ ਨੂੰ ਛੱਡ ਛਡਾ ਗਏ ਸਨ। ਜਦ ਅਹਮਦ ਖਾਂ ਇਸ ਤਰ੍ਹਾਂ ਕਲਮਕੱਲਾ ਰਹ ਗਇਆ, ਤਾਂ ਉਹ ਵੀ ਨੱਠਣ ਲਈ ਤਿਆਰ ਹੋ ਗਇਆ। ਰਾਤ ਵੇਲੇ ਉਹ ਆਪਣਾ ਮਾਲ ਮਤਾਅ, ਨਕਦ ਰੁਪਿਆ ਖ਼ਜ਼ਾਨਾ, ਹੀਰੇ ਜਵਾਹਰ ਜੋ ਕੁਝ ਵੀ ਉਸ ਪਾਸ ਸੀ—ਉਥੇ ਹੀ ਛੱਡ ਕੇ ਆਪਣੇ ਟੱਬਰਟੀਰ ਨੂੰ ਨਾਲ ਲੈ ਕੇ ਮੁਲਤਾਨ ਨੂੰ ਭੱਜ ਗਇਆ। ਜਦ ਸਵੇਰ ਹੋਈ ਤਾਂ ਸ਼ਹਰ ਦੇ ਪਤਵੰਤੇ ਤੇ ਚੌਧਰੀ ਸ਼ਹਰੋਂ ਨਿਕਲ ਕੇ ਬਾਹਰ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਹਾਜ਼ਿਰ ਹੋਏ ਤੇ ਉਨ੍ਹਾਂ ਅਮਨ-ਅਮਾਨ ਲਈ ਬੇਨਤੀ ਕੀਤੀ ਅਤੇ ਸਰਦਾਰ ਅਹਮਦ ਖਾਂ ਦੇ ਭੱਜ ਜਾਣ ਦੀ ਖ਼ਬਰ ਸੁਣਾਈ ਮਹਾਰਾਜਾ ਇਹ ਖ਼ੁਸ਼ਖ਼ਬਰੀ ਸੁਣ ਕੇ ਬਹੁਤ ਖ਼ੁਸ਼ ਹੋਇਆ ਤੇ ਸ਼ਹਰ ਵਿਚ ਦਾਖ਼ਿਲ ਹੋ ਕੇ ਸਰਦਾਰ ਅਹਮਦ ਖਾਂ ਦੇ ਸਾਰੇ ਛੱਡੇ ਹੋਏ ਮਾਲ ਖ਼ਜ਼ਾਨੇ ਨਕਦ, ਜਿਨਸ, ਸਾਜ਼-ਸਾਮਾਨ, ਆਦਿ ਤੇ ਕਬਜ਼ਾ ਕਰ ਲਇਆ। ਉਥੋਂ ਮਹਾਰਾਜਾ ਨੂੰ ਭਾਰੀ ਦੌਲਤ ਮਿਲੀ ਤੇ ਬਹੁਤ ਸਾਰੇ ਘੋੜੇ ਤੇ ਹਥਿਆਰ ਹੱਥ ਲੱਗੇ। ਉਂਜ ਭਾਵੇਂ ਹਿੰਦੂ ਚੌਧਰੀਆਂ ਦੀ ਬੇਨਤੀ ਉੱਪਰ ਫ਼ੌਜ ਨੂੰ ਇਸ ਗੱਲ ਦੀ ਮਨਾਹੀ ਹੋ ਗਈ ਸੀ, ਕਿ ਉਹ ਸ਼ਹਰ ਨੂੰ ਬਿਲਕੁਲ ਨ ਲੁੱਟੇ, ਪਰ ਖਾਲਸਾ ਜੀ ਕਦੋਂ ਮੰਨਣ ਵਾਲੇ ਸਨ। ਸਿੱਖਾਂ ਨੇ ਸ਼ਹਰ ਵਿਚ ਜਾ ਕੇ ਲੁੱਟਣਾ ਸ਼ੁਰੂ ਕਰ ਦਿੱਤਾ ਤੇ ਸਾਰੀ ਪ੍ਰਜਾ ਨੂੰ ਰੋਟੀ ਦੀ ਬੁਰਕੀ ਤੋਂ ਵੀ ਮੁਥਾਜ ਤੇ ਆਤੁਰ ਕਰ ਦਿੱਤਾ। ਜਦ ਚੌਧਰੀਆਂ ਨੇ ਮਹਾਰਾਜਾ ਰਣਜੀਤ ਸਿੰਘ ਪਾਸ ਇਸ ਗੱਲ ਦੀ ਫਰਿਆਦ ਕੀਤੀ, ਤਾਂ ਮਹਾਰਾਜਾ ਨੇ ਕਹਿਆ, ਕਿ ਵਿਜਈ ਫ਼ੌਜ ਵਿਜੈ ਦੇ ਸਮੇਂ ਬੇਵੱਸ ਹੋ ਜਾਂਦੀ ਹੈ ਤੇ ਫੇਰ ਉਹ ਕਿਸੇ ਦੇ ਕਾਬੂ ਵਿਚ ਨਹੀਂ ਰਹਿੰਦੀ, ਪਰ ਹਾਂ ਅੱਗੇ ਤੋਂ ਤੁਹਾਡੇ ਉਤੇ ਸਰਕਾਰ ਦੀ ਪੂਰੀ ਪੂਰੀ ਕ੍ਰਿਪਾ-ਦ੍ਰਿਸ਼ਟੀ ਰਹੇਗੀ ਤੇ ਤੁਹਾਡੀ ਹਰ ਤਰ੍ਹਾਂ ਪ੍ਰਿਤਪਾਲਣਾ ਕੀਤੀ ਜਾਵੇਗੀ; ਇਸ ਲਈ ਤੁਹਾਨੂੰ ਚਾਹੀਦਾ ਹੈ ਕਿ ਜਿਹੜੇ ਲੋਕ ਡਰ ਦੇ ਮਾਰੇ ਸ਼ਹਰੋਂ ਚਲੇ ਗਏ ਹਨ, ਉਨ੍ਹਾਂ ਨੂੰ ਬੁਲਾ ਲਿਆਓ ਤੇ ਆਬਾਦ ਕਰੋ। ਜਦ ਸਾਰੇ

ਲੋਕ ਆ ਕੇ ਵਸ ਜਾਣਗੇ ਤੇ ਸ਼ਹਰ ਆਬਾਦ ਹੋ ਜਾਵੇਗਾ ਤਾਂ ਸ਼ਹਰ ਵਾਲਿਆਂ ਲਈ ਸਰਕਾਰ ਵਲੋਂ ਕੁਝ ਰੁਪਿਆ ਅਵੱਸ਼ ਬਖਸ਼ਿਆ ਜਾਵੇਗਾ। ਇਹ ਹੁਕਮ ਸੁਣਦਿਆਂ ਹੀ ਉਹ ਸਾਰੀ ਪ੍ਰਜਾ, ਜਿਹੜੀ ਸ਼ਹਰੋਂ ਨੱਸ ਗਈ ਸੀ, ਵਾਪਸ ਆ ਕੇ ਸ਼ਹਰ ਵਿਚ ਅਬਾਦ ਹੋ ਗਈ। ਤੇ ਇਸ ਗੱਲ ਦੀ ਉਡੀਕ ਕਰਨ ਲੱਗੀ, ਕਿ ਕਦੋਂ ਮਹਾਰਾਜਾ ਵਲੋਂ ਇਵਜ਼ਾਨੇ ਵਜੋਂ ਰੁਪਿਆ ਮਿਲਦਾ ਹੈ; ਪਰ ਕਿਸੇ ਨੂੰ ਵੀ ਕੁਝ ਨ ਮਿਲਿਆ। ਹਾਂ, ਇਸ ਬਹਾਨੇ ਸ਼ਹਰ ਜ਼ਰੂਰ ਦੋਬਾਰਾ ਆਬਾਦ ਹੋ ਗਇਆ।

ਝੰਗ ਦਾ ਮਾਲਕ ਅਹਮਦ ਖਾਂ ਮੁਲਤਾਨ ਨੂੰ ਨੱਸ ਗਇਆ ਸੀ, ਤੇ ਮੁਲਤਾਨ ਦੇ ਹਾਕਿਮ ਨਵਾਬ ਮੁਜ਼ੱਫ਼ਰ ਖਾਂ ਨੇ ਉਸ ਨੂੰ ਆਪਣੇ ਕੋਲ ਸ਼ਰਨ ਦਿੱਤੀ ਸੀ ਤੇ ਉਸ ਦਾ ਰੋਜ਼ੀਨਾ ਨਿਸ਼ਚਿਤ ਕਰ ਦਿੱਤਾ ਸੀ। ਇਸ ਕਰ ਕੇ ਮਹਾਰਾਜਾ ਨੂੰ ਨਵਾਬ ਉੱਪਰ ਬਹੁਤ ਅਫ਼ਸੋਸ ਹੋਇਆ, ਕਿਉਂਕਿ ਉਸ ਨੇ ਇਕਰਾਰਨਾਮੇ ਤੇ ਸੰਧੀ ਦੀਆਂ ਸ਼ਰਤਾਂ ਦੇ ਵਿਰੁੱਧ ਇਹ ਕੰਮ ਕੀਤਾ ਸੀ ਤੇ ਮਹਾਰਾਜਾ ਦੇ ਦੁਸ਼ਮਨ ਨੂੰ ਆਪਣੇ ਕੋਲ ਸ਼ਰਨ ਦਿੱਤੀ ਸੀ, ਇਸ ਲਈ ਮਹਾਰਾਜਾ ਨੇ ਮੁਲਤਾਨ ਉਤੇ ਫੇਰ ਚੜ੍ਹਾਈ ਕਰਨ ਦੀ ਨੀਅਤ ਧਾਰੀ ਤਾਂ ਜੋ ਨਵਾਬ ਨੂੰ ਯੋਗ ਦੰਡ ਦਿੱਤਾ ਜਾ ਸਕੇ। ਇਸ ਪੁਰ ਮਹਾਰਾਜਾ ਤ੍ਰਿਮੂਹੀ ਪੱਤਣ ਤੋਂ ਲੰਘ ਕੇ ਦਰਿਆ ਦੇ ਪਾਰ ਜਾ ਪਹੁੰਚਾ ਤੇ ਦਰਿਆ ਤੋਂ ਪਾਰ ਉੱਚ ਦੇ ਕਸਬੇ ਨੂੰ ਜਾ ਕੇ ਘੇਰਾ ਪਾ ਲਇਆ ਉਸ ਕਸਬੇ ਦਾ ਹਾਕਿਮ ਸੱਯਦ ਨਾਗ ਸੁਲਤਾਨ ਬੁਖ਼ਾਰੀ ਇਕ ਫ਼ਕੀਰ ਸੀ। ਇਸ ਲਈ ਮਹਾਰਾਜਾ ਨੇ ਉਸ ਨੂੰ ਅਖਵਾ ਭੇਜਿਆ, ਕਿ ਉਹ ਸ਼ਹਰ ਨੂੰ ਖਾਲੀ ਕਰ ਦੇਵੇ, ਕਿਉਂਕਿ ਫ਼ਕੀਰਾਂ ਨੂੰ ਰਾਜ-ਪਾਟ ਨਾਲ ਕੀ ਮਤਲਬ? ਜਦ ਇਹ ਸੁਨੇਹਾ ਸੱਯਦ ਨਾਗ ਸੁਲਤਾਨ ਪਾਸ ਪੁੱਜਾ ਤਾਂ ਉਹ ਬੜੀ ਨਿਮ੍ਰਤਾ ਸਹਿਤ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਤੇ ਯੋਗ ਭੇਟਾ ਦੇ ਕੇ ਸ਼ਹਰ ਨੂੰ ਲੁੱਟ-ਮਾਰ ਤੇ ਤਬਾਹੀ ਤੋਂ ਬਚਾ ਲਇਆ। ਮਹਾਰਾਜਾ ਨੇ ਨਜ਼ਰਾਨਾ ਲੈ ਕੇ ਉਸ ਨੂੰ ਜੋੜਾ ਪੋਸ਼ਾਕਾ ਬਖਸ਼ਿਆ ਤੇ ਅਗਾਂਹ ਨੂੰ ਟੁਰ ਪਇਆ। ਜਦ ਮਹਾਰਾਜਾ ਕੂਚ ਤੇ ਕੂਚ ਕਰਦਾ ਹੋਇਆ ਕਸਬਾ ਮਹਤਮ, ਜਿਹੜਾ ਮੁਲਤਾਨ ਤੋਂ ਪੰਦਰਾਂ ਮੀਲ ਇਸ ਪਾਸੇ ਵਲ ਹੈ, ਪੁੱਜਾ ਤੇ ਉਥੇ ਕਿਆਮ ਕੀਤਾ ਤਾਂ ਲਾਹੌਰ ਤੋਂ ਇਕ ਤੇਜ਼ ਊਠਣੀ ਸਵਾਰ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਬੇਨਤੀ ਕੀਤੀ ਕਿ ਮਹਾਰਾਜਾ ਜਸਵੰਤ ਰਾਓ ਹੋਲਕਰ ਅੰਗ੍ਰੇਜ਼ਾਂ ਕੋਲੋਂ ਹਾਰ ਖਾ ਕੇ ਮਦਦ ਲੈਣ ਲਈ ਮਹਾਰਾਜਾ ਦੇ ਇਲਾਕੇ ਵਿਚ ਅੰਮ੍ਰਿਤਸਰ ਆ ਕੇ ਠਹਰਿਆ ਹੈ ਤੇ ਲਾਰਡ ਲੇਕ, ਹਿੰਦ ਦਾ ਸੈਨਾਪਤੀ ਲਸ਼ਕਰ ਸਮੇਤ ਉਸ ਦਾ ਪਿੱਛਾ ਕਰਦਾ ਹੋਇਆ ਮਗਰੇ ਮਗਰ ਆ ਰਹਿਆ ਹੈ ਤੇ ਉਸ ਨੇ ਦਰਿਆ ਸਤਲੁਜ ਦੇ ਕੰਢੇ ਆ ਮੁਕਾਮ ਕੀਤਾ ਹੈ, ਤੇ ਮਹਾਰਾਜਾ ਹੋਲਕਰ ਕੋਲ ਕੋਈ ਚਾਲ੍ਹੀ ਹਜ਼ਾਰ ਸਵਾਰ ਤੇ ਪਿਆਦਾ ਫ਼ੌਜ ਹੋਣ ਕਾਰਣ ਪੰਜਾਬ ਵਿਚ ਮਾਨੋ ਇਕ ਪਰਲੋ ਆਈ ਹੈ ਤੇ ਪ੍ਰਜਾ ਉਸ ਦੀ ਲੁੱਟ-ਮਾਰ ਤੇ ਡਰ ਤੋਂ ਸਹਮੀ ਹੋਈ ਹੈ, ਇਸ ਲਈ ਜਦ ਤਕ ਮਹਾਰਾਜ਼ਾ ਆਪ ਉਥੇ ਨ ਚਲਣਗੇ ਤੇ ਜਸਵੰਤ ਰਾਓ ਨੂੰ ਆਪਣੇ ਇਲਾਕੇ ਵਿਚੋਂ ਬਾਹਰ ਨਹੀਂ ਕਢਣਗੇ, ਕਦੀ ਅਮਨ-ਅਮਾਨ ਨਹੀਂ ਹੋਵੇਗਾ ਤੇ ਨ ਹੀ ਲੋਕਾਂ ਦੀ ਤਸੱਲੀ ਹੋਵੇਗੀ।

ਇਹ ਖ਼ਬਰ ਸੁਣ ਕੇ ਮਹਾਰਾਜਾ ਨੇ ਝੱਟਪਟ ਕੂਚ ਦਾ ਹੁਕਮ ਦੇ ਦਿੱਤਾ ਤੇ ਲਾਹੌਰ ਵਾਪਸ ਪਹੁੰਚਣ ਲਈ ਜਿੰਨੀ ਵੀ ਕਾਹਲੀ ਹੋ ਸਕਦੀ ਸੀ, ਕੀਤੀ। ਜਦ ਮਹਾਰਾਜਾ

ਲਾਹੌਰ ਪੁੱਜਾ ਤਾਂ ਮਹਾਰਾਜਾ ਹੋਲਕਰ ਦਾ ਵਕੀਲ ਕੁਝ ਇਕ ਸੁਗਾਤਾਂ ਤੇ ਭੇਟਾ ਲੈ ਕੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਅਰਜ਼ ਕੀਤੀ ਕਿ ਮਰਹੱਟਾ ਰਾਜਪਤੀ ਮਹਾਰਾਜਾ ਜਸਵੰਤ ਰਾਓ ਹੋਲਕਰ ਮਰਹੱਟਾ ਸਮੇਂ ਦੇ ਚੱਕਰ ਕਾਰਣ, ਅੰਗ੍ਰੇਜ਼ਾਂ ਦੇ ਹੱਥੋਂ ਹਾਰ ਖਾ ਕੇ ਆਪ ਦੇ ਇਲਾਕੇ ਵਿਚ ਆਇਆ ਹੈ, ਅਤੇ ਆਪ ਪਾਸੋਂ ਸਹਾਇਤਾ ਦੀ ਇੱਛਾ ਰੱਖਦਾ ਹੈ. ਕਿਉਂਜੋ ਮੁਲਕਾਂ ਦੇ ਮਾਲਿਕ ਤੇ ਸਮੇਂ ਦੇ ਬਾਦਸ਼ਾਹ ਬਿਪਤਕਾਲ ਵਿਚ ਇਕ ਦੂਜੇ ਦੀ ਮਦਦ ਤੇ ਹਮਾਇਤ ਕਰਦੇ ਹਨ ਤੇ ਅਜੇਹੇ ਸਮੇਂ ਵਿਚ ਲਸ਼ਕਰ ਤੇ ਫੌਜ ਤੋਂ ਵੀ ਸੰਕੋਚ ਨਹੀਂ ਕਰਦੇ, ਇਸ ਲਈ ਆਪ ਸੰਬੰਧੀ ਵੀ ਉਸ ਨੂੰ ਯਕੀਨ ਹੈ ਕਿ ਆਪ ਉਸ ਦੀ ਸਹਾਇਤਾ ਕਰਨ ਤੋਂ ਸੰਕੋਚ ਨਹੀਂ ਕਰੋਗੇ । ਮਹਾਰਾਜਾ ਨੇ ਉਸ ਦੀ ਬੇਨਤੀ ਬੜੇ ਪਿਆਰ ਨਾਲ ਸੁਣ ਕੇ ਉੱਤਰ ਦਿੱਤਾ, ਕਿ ਅਜੇਹੇ ਨਾਜ਼ਕ ਸਮੇਂ, ਜਦ ਕਿ ਮਹਾਰਾਜਾ ਜਸਵੰਤ ਰਾਓ ਅੰਮ੍ਰਿਤਸਰ ਵਿਚ ਆ ਉਤਰਿਆ ਹੈ ਤੇ ਲਾਰਡ ਲੇਕ ਬਹਾਦਰ ਉਸ ਦਾ ਪਿੱਛਾ ਕਰਦਾ ਹੋਇਆ ਸਤਲੁਜ ਦੇ ਕੰਢੇ ਤੇ ਪੁੱਜਾ ਹੋਇਆ ਹੈ, ਸਾਡੇ ਲਈ ਇਹ ਕਿਵੇਂ ਸੰਭਵ ਹੋ ਸਕਦਾ ਹੈ ਕਿ ਹਰ ਇਕ ਥਾਂ ਤੋਂ ਆਪਣੀਆਂ ਫੌਜਾਂ ਬੁਲਾ ਕੇ ਅੰਗ੍ਰੇਜ਼ਾਂ ਨਾਲ ਲੜਾਈ ਮੁੱਲ ਲੈ ਲਈਏ । ਜੇਕਰ ਮਹਾਰਾਜਾ ਜਸਵੰਤ ਰਾਓ ਨੇ ਸਾਡੇ ਪਾਸੋਂ ਮਦਦ ਲੈਣੀ ਹੀ ਸੀ, ਤਾਂ ਘੱਟੋਘੱਟ ਇਕ ਮਹੀਨਾ ਪਹਲਾਂ ਸੂਚਨਾ ਦੇਣੀ ਉਚਿਤ ਸੀ, ਇਸ ਲਈ ਹੁਣ ਤਾਂ ਸਮਾਂ ਇਸ ਗੱਲ ਦੀ ਮੰਗ ਕਰਦਾ ਹੈ ਕਿ ਮਹਾਰਾਜਾ ਅੰਗ੍ਰੇਜ਼ਾਂ ਨਾਲ ਸੁਲਹ ਕਰ ਲਵੇ ਕਿਉਂਕਿ ਇਕ ਵਾਰ ਪਛਾੜ ਤੇ ਹਾਰ ਖਾਣ ਮਗਰੋਂ ਵਿਜੈ ਪ੍ਰਾਪਤ ਕਰਨੀ ਔਖੀ ਹੈ । ਇਹ ਉੱਤਰ ਦੇ ਕੇ ਮਹਾਰਾਜਾ ਆਪ ਵੀ ਵਕੀਲ ਦੇ ਨਾਲ ਅੰਮ੍ਰਿਤਸਰ ਨੂੰ ਟੁਰ ਪਇਆ ਤੇ ਉਥੇ ਪੁੱਜ ਕੇ ਮਹਾਰਾਜਾ ਹੋਲਕਰ ਨਾਲ ਭੇਟ ਕੀਤੀ ਤੇ ਉਸ ਦੇ ਸਤਿਕਾਰ ਵਜੋਂ ਇਕ ਭਾਰੀ ਦਾਅਵਤ ਕੀਤੀ ਤਾਂ ਜੋ ਪ੍ਰਾਹੁਣਾਚਾਰੀ ਦਾ ਹੱਕ ਅਦਾ ਕੀਤਾ ਜਾਵੇ । ਥੋੜੇ ਦਿਨ ਦੋਵੇਂ ਮਹਾਰਾਜੇ ਆਪਸ ਵਿਚ ਖੁਸ਼ੀ ਖੁਸ਼ੀ ਇਕੱਠੇ ਰਹੇ । ਇੱਨੇ ਵਿਚ ਖ਼ਬਰ ਆਈ ਕਿ ਅੰਗ੍ਰੇਜ਼ੀ ਫ਼ੌਜ ਨੇ ਦਰਿਆ ਪਾਰ ਕਰਨਾ ਸ਼ੁਰੂ ਕਰ ਦਿੱਤਾ ਹੈ ਤੇ ਲਾਰਡ ਲੇਕ ਦਾ ਤੰਬੂ ਦਰਿਆ ਦੇ ਇਸ ਪਾਰ ਗੱਡ ਦਿੱਤਾ ਗਇਆ ਹੈ ਇਹ ਸੁਣ ਕੇ ਮਹਾਰਾਜਾ ਰਣਜੀਤ ਸਿੰਘ ਨੂੰ ਇਸ ਗੱਲ ਦੀ ਵੱਡੀ ਚਿੰਤਾ ਹੋਈ ਤੇ ਚਾਹਿਆ ਕਿ ਕਿਸੇ ਤਰ੍ਹਾਂ ਮਹਾਰਾਜਾ ਹੋਲਕਰ ਨੂੰ ਆਪਣੇ ਮੁਲਕ ਤੋਂ ਵਿਦਾ ਕਰ ਦੇਵੇ ਤਾਂ ਜੋ ਅੰਗ੍ਰੇਜ਼ੀ ਫ਼ੌਜ ਉਸ ਦੇ ਇਲਾਕੇ ਵਿਚ ਨ ਆਵੇ । ਉਂਜ ਭਾਵੇਂ ਮਹਾਰਾਜਾ ਨੇ ਹਾਲੀ ਇਹ ਗੱਲ ਮੂੰਹੋਂ ਨਹੀਂ ਕਹੀ ਸੀ, ਪਰ ਮਹਾਰਾਜਾ ਹੋਲਕਰ ਨੇ ਅਨੁਮਾਨ ਲਾ ਕੇ ਅਭਨੁਵ ਕਰ ਲਇਆ ਤੇ ਸਲਾਹ ਮਸ਼ਵਰੇ ਵਜੋਂ ਇਸ ਗੱਲ ਦਾ ਜ਼ਿਕਰ ਮਹਾਰਾਜਾ ਰਣਜੀਤ ਸਿੰਘ ਨਾਲ ਕੀਤਾ । ਮਹਾਰਾਜਾ ਨੇ ਫੇਰ ਉਹੀ ਗੱਲ ਆਖੀ, ਜਿਹੜੀ ਉਸ ਨੇ ਵਕੀਲ ਦੇ ਸਾਮ੍ਹਣੇ ਕਹੀ ਸੀ ਤੇ ਹੋਲਕਰ ਮਹਾਰਾਜ ਨੂੰ ਸਮਝਾਇਆ ਕਿ ਅੰਗ੍ਰੇਜ਼ਾਂ ਨਾਲ ਲੜਾਈ ਮੁੱਲ ਲੈਣਾ ਆਪਣੀ ਰਿਆਸਤ ਗਵਾਉਣ ਬਰਾਬਰ ਹੈ ਤੇ ਸੁਲਹ ਵਿਚ ਰਿਆਸਤ ਤੇ ਰਾਜ ਕਾਇਮ ਰਹ ਸਕਦੇ ਹਨ । ਇਸ ਲਈ ਹੁਣ ਮਹਾਰਾਜਾ ਹੋਲਕਰ ਆਪਣੀ ਰਿਆਸਤ ਜਾਂ ਘਰ ਤਕ ਬਿਨਾਂ ਸੁਲਹ ਕੀਤੇ ਨਹੀਂ ਪੁੱਜ ਸਕਦਾ । ਮਹਾਰਾਜਾ ਹੋਲਕਰ ਨੂੰ ਇਹ ਗੱਲ ਠੀਕ ਲੱਗੀ ਤੇ ਉਸ ਨੇ ਸੁਲਹ ਦਾ ਸੁਨੇਹਾ ਲਾਰਡ ਲੇਕ ਦੀ ਸੇਵਾ ਵਿਚ ਭੇਜ ਦਿੱਤਾ ਅਤੇ ਆਪ ਵੀ ਉਧਰ ਨੂੰ ਹੀ ਚਲ ਪਇਆ । ਜਦ ਹੋਲਕਰ ਦੀ ਫ਼ੌਜ

ਸਤਲੁਜ ਪਹੁੰਚ ਗਈ ਤਾਂ ਖ਼ਬਰ ਆਈ ਕਿ ਮਹਾਰਾਜਾ ਹੋਲਕਰ ਨੇ ਅੰਗ੍ਰੇਜ਼ਾਂ ਦੀ ਅਧੀਨਗੀ ਪ੍ਰਵਾਨ ਕਰ ਲਈ ਹੈ ਤੇ ਦੋਹਾਂ ਸਰਕਾਰਾਂ ਨੇ ਆਪਸ ਵਿਚ ਸੁਲਹ ਸਫ਼ਾਈ ਕਰ ਲਈ ਹੈ; ਉਸ ਉਪਰੰਤ ਮਹਾਰਾਜਾ ਰਣਜੀਤ ਸਿੰਘ ਅੰਮ੍ਰਿਤਸਰ ਤੋਂ ਲਾਹੌਰ ਆ ਗਇਆ ਤੇ ਮੁਲਤਾਨ ਦੀ ਚੜ੍ਹਾਈ ਦੀ ਨੀਅਤ ਧਾਰ ਕੇ ਹੋਰ ਫ਼ੌਜ ਨੌਕਰ ਰੱਖਣੀ ਸ਼ੁਰੂ ਕੀਤੀ, ਤੋਪਖਾਨਾ ਵਧੇਰੇ ਮਜ਼ਬੂਤ ਬਣਾ ਲਇਆ ਅਤੇ ਸਵਾਰਾਂ ਦੀ ਫ਼ੌਜ ਵਿਚ ਵੀ ਖਾਸਾ ਵਾਧਾ ਕੀਤਾ। ਉਸ ਦਾ ਖ਼ਿਆਲ ਸੀ, ਕਿ ਇਸ ਵਾਰ ਮੁਲਤਾਨ ਉਤੇ ਪੂਰੀ ਤਾਕਤ ਤੇ ਤਿਆਰੀ ਨਾਲ ਹਮਲਾ ਕੀਤਾ ਜਾਵੇ ਤੇ ਨਵਾਬ ਦਾ ਇਲਾਕਾ ਖੋਹ ਲਇਆ ਜਾਵੇ। ਮਹਾਰਾਜਾ ਰਣਜੀਤ ਸਿੰਘ ਇਸ ਲਈ ਵੀ ਨਵਾਬ ਉੱਪਰ ਸਖ਼ਤ ਗੁੱਸੇ ਸੀ, ਕਿ ਉਸ ਨੇ ਝੰਗ ਦੇ ਮਾਲਿਕ ਸਰਦਾਰ ਅਹਮਦ ਖਾਂ ਨੂੰ ਮਹਾਰਾਜਾ ਦੀ ਮਰਜ਼ੀ ਤੇ ਆਗਿਆ ਬਿਨਾਂ ਕਿਉਂ ਆਪਣੇ ਕੋਲ ਸ਼ਰਨ ਤੇ ਪਨਾਹ ਦਿੱਤੀ ਤੇ ਉਸ ਨੂੰ ਗੁਜ਼ਾਰਾ ਬਖ਼ਸ਼ਿਆ ਸੀ। ਜਦ ਫ਼ੌਜ ਹਰ ਤਰ੍ਹਾਂ ਤਿਆਰ ਹੋ ਗਈ ਤੇ ਕੂਚ ਦਾ ਮਹੂਰਤ ਨਿਸ਼ਚਿਤ ਕੀਤਾ ਜਾਣ ਲੱਗਾ ਤਾਂ ਇਕ ਇਤਬਾਰੀ ਆਦਮੀ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਪਟਿਆਲਾ ਦੇ ਰਾਜਾ ਸਾਹਿਬ ਸਿੰਘ ਵਲੋਂ ਇਹ ਬੇਨਤੀ ਕੀਤੀ ਕਿ ਰਾਜਾ ਨਾਭਾ ਤੇ ਪਟਿਆਲਾ ਦੀ ਆਪਸ ਵਿਚ ਦੁਸ਼ਮਨੀ ਹੋ ਗਈ ਹੈ; ਕੈਥਲਪਤੀ ਵੀ ਨਾਭੇ ਵਲ ਹੈ ਤੇ ਇੱਕੋ ਬਰਾਦਰੀ ਦੇ ਇੱਕੋ ਟੱਬਰ ਹੋਣ ਦੇ ਬਾਵਜੂਦ ਇਕ ਦੂਜੇ ਦਾ ਅਦਬ ਲਿਹਾਜ਼ ਨਹੀਂ ਰਹਿਆ; ਰਾਜਾ ਜੀਂਦ ਭਾਵੇਂ ਖੁਲ੍ਹ ਕੇ ਤਾਂ ਦੁਸ਼ਮਨੀ ਨਹੀਂ ਕਰਦਾ ਪਰ ਦਿਲੋਂ ਉਹ ਵੀ ਰਾਜਾ ਨਾਭਾ ਦੀ ਗੱਲ ਨਾਲ ਗੱਲ ਰਲਾਉਂਦਾ ਹੈ, ਦੁਸ਼ਮਨੀ ਦਾ ਕਾਰਣ ਇਹ ਹੈ ਕਿ ਇਸ ਇਲਾਕੇ ਵਿਚ ਇਕ ਛੋਟਾ ਜੇਹਾ ਅਲਿਆਸ ਨਾਮ ਦਾ ਰਈਸ ਰਹਿੰਦਾ ਸੀ, ਉਹ ਦੋ ਚਹੁੰ ਪਿੰਡਾਂ ਦਾ ਹੀ ਮਾਲਿਕ ਸੀ, ਜਿਹੜੇ ਉਸ ਨੂੰ ਆਪਣੇ ਵੱਡੇ ਵਡੇਰਿਆਂ ਦੀ ਜਾਗੀਰ ਤੇ ਮਲਕੀਅਤ ਦੇ ਤੌਰ ਮਿਲੇ ਸਨ। ਉਸ ਦੇ ਮਰਨ ਪਿੱਛੋਂ ਉਸ ਦੀ ਬਹੁਤ ਸਾਰੀ ਜ਼ਮੀਨ ਹੋਰਨਾਂ ਲੋਕਾਂ ਨੇ ਦਬਾ ਲਈ, ਜਿਹੜੀ ਬਚ ਰਹੀ, ਉਸ ਉਤੇ ਰਾਓ ਅਲਿਆਸ ਦੀ ਪਤਨੀ ਨੂਰੁਲਨਸਾ ਦਾ ਕਬਜ਼ਾ ਰਹਿਆ। ਪਰ ਉਸ ਪਾਸੋਂ ਵੀ ਜ਼ਮੀਨ ਦਾ ਯੋਗ ਪ੍ਰਬੰਧ ਨ ਹੋ ਸਕਿਆ ਤੇ ਉਸ ਨੇ ਹੁਣ ਇੱਛਾ ਪ੍ਰਗਟ ਕੀਤੀ ਹੈ ਕਿ ਉਹ ਜ਼ਮੀਨ ਮਹਾਰਾਜਾ ਪਟਿਆਲਾ ਉਸ ਪਾਸੋਂ ਖ਼ਰੀਦ ਲਵੇ ਤੇ ਕੀਮਤ ਤੋਂ ਛੁੱਟ ਉਹ ਜ਼ਿੰਦਗੀ ਭਰ ਉਸ ਦੀ ਦੇਖ-ਭਾਲ ਵੀ ਕਰਦਾ ਰਹੇ। ਇਹ ਕੁਝ ਹੋਣ ਪੁਰ ਰਾਜਾ ਨਾਭਾ ਜੀਂਦ ਚਾਹੁੰਦੇ ਹਨ, ਕਿ ਰਾਜਾ ਕੈਥਲ ਦੀ ਸਹਾਇਤਾ ਨਾਲ ਉਹ ਜ਼ਮੀਨ ਨੂਰੁੱਲਨਸਾ ਪਾਸੋਂ ਲੈਣ ਤੇ ਰਾਜਾ ਪਟਿਆਲਾ ਨੂੰ ਸਾਫ਼ ਜਵਾਬ ਦੇ ਦੇਣ। ਇਸ ਮੰਤਵ ਨਾਲ ਉਨ੍ਹਾਂ ਫ਼ੌਜ ਜਮ੍ਹਾ ਕਰ ਲਈ ਹੈ ਤੇ ਜੰਗ ਕਰਨ ਲਈ ਤਿਆਰ ਹਨ। ਇਸ ਲਈ ਰਾਜਾ ਪਟਿਆਲਾ ਆਪ ਪਾਸੋਂ ਇਮਦਾਦ ਚਾਹੁੰਦਾ ਹੈ ਤੇ ਉਸ ਨੇ ਬਿਨੈ ਕੀਤੀ ਹੈ ਕਿ ਆਪ ਉਥੇ ਪਧਾਰਨ ਤੇ ਦੁਸ਼ਮਨ ਦੇ ਹਮਲੇ ਤੋਂ ਉਸ ਨੂੰ ਬਚਾਉਣ। ਇਹ ਅਰਜ਼ ਗੁਜ਼ਾਰਨ ਮਗਰੋਂ ਉਸ ਮੁੱਅਤਬਰ ਆਦਮੀ ਨੇ ਰਾਜਾ ਪਟਿਆਲਾ ਵਜੋਂ ਭੇਜੀ ਹੋਈ ਬਹੁਮੁੱਲੇ ਮੋਤੀਆਂ ਦੀ ਮਾਲਾ ਭੇਟਾ ਕੀਤੀ, ਜਿਹੜੀ ਮਹਾਰਾਜਾ ਨੇ ਪ੍ਰਵਾਨ ਕਰ ਲਈ ਤੇ ਉਹ ਇਕ ਲੜਾਕੀ ਫ਼ੌਜ ਲੈ ਕੇ ਪਟਿਆਲਾ ਵਲ ਨੂੰ ਚਲ ਪਇਆ ਜਦ ਦਰਿਆ ਬਿਆਸਾ ਪਾਰ ਕੀਤਾ ਤਾਂ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਸੇਵਾ ਵਿਚ ਹਾਜ਼ਿਰ ਹੋਇਆ। ਮਹਾਰਾਜਾ ਉਸ ਨੂੰ ਨਾਲ

ਲ ਕੇ ਸ਼ਹਰ ਜਲੰਧਰ ਦੇ ਨੇੜੇ ਪੁੱਜਾ ਤੇ ਉਥੇ ਲਸ਼ਕਰ ਨੇ ਪੜਾਉ ਕੀਤਾ, ਉਸ ਵੇਲੇ ਖ਼ਬਰ ਆਈ, ਕਿ ਜਲੰਧਰ ਦੇ ਮਾਲਿਕ ਸਰਦਾਰ ਬੁੱਧ ਸਿੰਘ ਨੇ ਸ਼ਹਰ ਨੂੰ ਮਜ਼ਬੂਤ ਤੇ ਪੱਕਾ ਕਰ ਲਇਆ ਹੈ ਤੇ ਕਿਲ੍ਹੇ ਉਤੇ ਤੋਪਾਂ ਚੜ੍ਹਾ ਲਈਆਂ ਹਨ ਅਤੇ ਲੜਾਈ ਲਈ ਤਿਆਰ ਹੋ ਬੈਠਾ ਹੈ। ਇਹ ਹਾਲ ਸੁਣ ਕੇ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਵਕੀਲ ਦੇ ਰਾਹੀਂ ਸਰਦਾਰ ਬੁੱਧ ਸਿੰਘ ਕੋਲ ਇਹ ਸੁਨੇਹਾ ਭੇਜਿਆ, ਕਿ 'ਅਸੀਂ ਤੇਰੇ ਸ਼ਹਰ ਵਿਚ ਪ੍ਰਾਹੁਣੇ ਦੇ ਤੌਰ ਤੇ ਆਏ ਹਾਂ, ਤੇ ਸਾਡੀ ਨੀਅਤ ਕੋਈ ਲੜਨ ਦੀ ਜਾਂ ਤੇਰੇ ਇਲਾਕੇ ਨੂੰ ਫ਼ਤਹ ਕਰਨ ਦੀ ਨਹੀਂ ਹੈ। ਤੈਨੂੰ ਤਾਂ ਸਗੋਂ ਲੜਾਈ ਕਰਨ ਦੀ ਥਾਂ ਘਰ ਆਏ ਪ੍ਰਾਹੁਣੇ ਦੀ ਆਉ-ਭਗਤ ਕਰਨੀ ਚਾਹੀਦੀ ਸੀ, ਹੁਣ ਵੀ ਜੇਕਰ ਤੂੰ ਸੇਵਾ ਵਿਚ ਹਾਜ਼ਿਰ ਹੋ ਜਾਵੇਂ ਤਾਂ ਤੇਰੀ ਜਾਨ ਮਾਲ ਸਭ ਸਲਾਮਤ ਰਹਣਗੇ, ਨਹੀਂ ਤਾਂ ਇੱਕੋ ਹੱਲੇ ਵਿਚ ਖਾਲਸਾ ਜੀ ਦੀ ਫ਼ੌਜ ਤੇਰੇ ਸ਼ਹਰ ਨੂੰ ਲੁੱਟ ਲਵੇਗੀ ਤੇ ਤੇਰਾ ਨਾਮ ਨਿਸ਼ਾਨ ਬਾਕੀ ਨਹੀਂ ਛੱਡੇਗੀ। ਜਦ ਅਜੇਹਾ ਸੁਨੇਹਾ ਬੁੱਧ ਸਿੰਘ ਨੂੰ ਪਹੁੰਚਾ ਤਾਂ ਡਰ ਨਾਲ ਕੰਬਣ ਲਗ ਪਇਆ ਅਤੇ ਚਾਹਿਆ ਕਿ ਭੇਟਾ ਦੇ ਕੇ ਮਹਾਰਾਜਾ ਪਾਸੋਂ ਛੁੱਟਕਾਰਾ ਪ੍ਰਾਪਤ ਕਰੇ। ਪਰ ਖ਼ਜ਼ਾਨੇ ਵਿਚ ਰੁਪਿਆ ਕੋਈ ਨਹੀਂ ਸੀ। ਮਜਬੂਰ ਹੋ ਕੇ ਉਸ ਨੇ ਸ਼ਹਰ ਦੇ ਰਈਸਾਂ ਨੂੰ ਬੁਲਾ ਕੇ ਉਨ੍ਹਾਂ ਨਾਲ ਸਲਾਹ ਮਸ਼ਵਰਾ ਕੀਤਾ। ਉਨ੍ਹਾਂ ਨੇ ਇਹ ਸੁਝਾਉ ਦਿੱਤਾ ਕਿ ਸ਼ਹਰ ਉਤੇ ਚੰਦਾ ਲਾ ਦਿੱਤਾ ਜਾਵੇ ਅਤੇ ਨਜ਼ਰਾਨੇ ਦੀ ਰਕਮ ਮਹਾਰਾਜਾ ਨੂੰ ਦੇ ਕੇ ਸ਼ਹਰ ਨੂੰ ਲੁੱਟ-ਮਾਰ ਤੋਂ ਬਚਾ ਲਇਆ ਜਾਵੇ। ਇਸ ਲਈ ਸ਼ਹਰ ਤੋਂ ਚੰਦਾ ਵਸੂਲ ਕੀਤਾ ਗਇਆ ਤੇ ਸਰਦਾਰ ਬੁੱਧ ਸਿੰਘ ਬੜੀ ਨਿਮ੍ਰਤਾ ਤੇ ਹਲੀਮੀ ਨਾਲ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਰੁਪਿਆ ਭੇਟਾ ਕਰ ਕੇ ਪਨਾਹ ਮੰਗੀ; ਮਹਾਰਾਜਾ ਨੇ ਨਜ਼ਰਾਨੇ ਦੀ ਰਕਮ ਵਸੂਲ ਕਰਨ ਉਪਰੰਤ ਬੁੱਧ ਸਿੰਘ ਨੂੰ ਜੋੜਾ ਪੋਸ਼ਾਕਾ ਬਖ਼ਸ਼ ਕੇ ਵਿਦਾ ਕੀਤਾ ਅਤੇ ਉਥੋਂ ਅਗਾਂਹ ਚੱਲ ਕੇ ਨਕੋਦਰ ਸ਼ਹਰ ਫ਼ਤਹ ਕਰਨਾ ਚਾਹਿਆ। ਇਸ ਲਈ ਫ਼ੌਜ ਨੂੰ ਨਕੋਦਰ ਵਲ ਕੂਚ ਕਰਨ ਦਾ ਹੁਕਮ ਮਿਲਿਆ ਤੇ ਆਪ ਮਹਾਰਾਜਾ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਨਾਲ ਮਿਲ ਕੇ ਚਾਰ ਦਿਨ ਤਕ ਸੈਰ ਸ਼ਿਕਾਰ ਵਿਚ ਰੁੱਝਾ ਰਹਿਆ। ਜਦ ਫ਼ੌਜ ਨਕੋਦਰ ਦੇ ਨੇੜੇ ਜਾ ਕੇ ਉਤਰੀ ਤਾਂ ਸ਼ਹਰ ਵਾਸੀਆਂ ਨੇ ਲੁੱਟ-ਮਾਰ ਦੇ ਡਰ ਤੋਂ ਸ਼ਹਰ ਦੇ ਦਰਵਾਜ਼ੇ ਬੰਦ ਕਰ ਲਏ ਤੇ ਰਸਦ ਪਾਣੀ ਵੀ ਫ਼ੌਜ ਨੂੰ ਨ ਦਿੱਤਾ, ਜਿਸ ਕਰਕੇ ਫ਼ੌਜ ਨੂੰ ਰੋਹ ਚੜ੍ਹ ਗਇਆ ਤੇ ਉਸ ਨੇ ਦਰਵਾਜ਼ੇ ਅੱਗੇ ਤੋਪਾਂ ਬੀੜ ਦਿੱਤੀਆਂ। ਜਦ ਦਰਵਾਜ਼ਾ ਟੁੱਟ ਗਇਆ ਤਾਂ ਫ਼ੌਜ ਨੇ ਸ਼ਹਰ ਵਿਚ ਦਾਖ਼ਿਲ ਹੋ ਕੇ ਲੁੱਟ-ਮਾਰ ਸ਼ੁਰੂ ਕਰ ਦਿੱਤੀ ਤੇ ਦੁਪਹਰ ਤਕ ਸ਼ਹਰ ਨੂੰ ਲੁੱਟ-ਪੁਟ ਕੇ ਖ਼ਾਕ ਸਿਆਹ ਕਰ ਦਿੱਤਾ। ਬਹੁਤ ਸਾਰੇ ਲੋਕ, ਜਿਹੜੇ ਮੁਕਾਬਲੇ ਤੇ ਆਏ, ਮਾਰੇ ਗਏ, ਬਾਕੀ ਦੀ ਪ੍ਰਜਾ ਰੋਟੀ ਲਈ ਵੀ ਮੁਥਾਜ ਹੋ ਗਈ। ਜਦ ਮਹਾਰਾਜਾ ਨੇ ਇਹ ਖ਼ਬਰ ਸ਼ਿਕਾਰ ਕਰਦਿਆਂ ਸੁਣੀ ਤਾਂ ਫ਼ੌਜ ਉਤੇ ਬੜਾ ਗੁੱਸਾ ਪ੍ਰਗਟ ਕੀਤਾ ਤੇ ਸ਼ਿਕਾਰ ਵਾਲੀ ਥਾਂ ਤੋਂ ਉਸੇ ਵੇਲੇ ਨਕੋਦਰ ਪਹੁੰਚ ਕੇ ਪ੍ਰਜਾ ਨੂੰ ਧੀਰਜ ਦਿਲਾਸਾ ਦਿੱਤਾ ਤੇ ਲੁੱਟਣ ਵਾਲਿਆਂ ਪਾਸੋਂ ਲੁੱਟ ਦਾ ਮਾਲ ਵਾਪਸ ਲਇਆ ਤੇ ਉਨ੍ਹਾਂ ਨੂੰ ਵੰਡ ਦਿੱਤਾ। ਉਥੋਂ ਚੱਲ ਕੇ ਮਹਾਰਾਜਾ ਫ਼ਿਲੌਰ ਪੁੱਜਾ। ਫ਼ਿਲੌਰ ਦਾ ਮਾਲਿਕ ਧਰਮ ਸਿੰਘ ਭੇਟਾ ਦੀ ਰਕਮ ਲੈ ਕੇ ਆਪਣੇ ਆਪ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਸਾਰੇ ਲਸ਼ਕਰ ਨੂੰ ਰਸਦ ਦਾ ਸਾਮਾਨ ਦੇ ਕੇ

ਮਹਾਰਾਜਾ ਦੀਆਂ ਖ਼ੁਸ਼ੀਆਂ ਹਾਸਿਲ ਕੀਤੀਆਂ ਤੇ ਮਹਾਰਾਜਾ ਪਾਸੋਂ ਸਰੋਪਾ ਪ੍ਰਾਪਤ ਕੀਤਾ। ਉਥੋਂ ਮਹਾਰਾਜਾ ਕੂਚ ਕਰ ਕੇ ਬੇੜੀਆਂ ਰਾਹੀਂ ਦਰਿਆ ਦੇ ਪਾਰ ਜਾ ਉਤਰਿਆ ਤੇ ਲੁਧਿਆਣਾ ਪੁੱਜ ਕੇ ਪੜਾਉ ਕੀਤਾ। ਲੁਧਿਆਣਾ ਦੇ ਹਾਕਿਮ ਸਰਦਾਰ ਕੋਲ ਨ ਕੋਈ ਫ਼ੌਜ ਸੀ ਨ ਖ਼ਜ਼ਾਨਾ, ਉਹ ਸ਼ਹਰ ਛੱਡ ਕੇ ਭੱਜ ਗਇਆ। ਮਹਾਰਾਜਾ ਨੇ ਸ਼ਹਰ ਤੇ ਆਪਣਾ ਕਬਜ਼ਾ ਕਰ ਲਇਆ ਤੇ ਉਥੇ ਆਪਣਾ ਥਾਣਾ ਸਥਾਪਿਤ ਕਰ ਕੇ ਜਗਰਾਉਂ ਨੂੰ ਚਲ ਪਇਆ ਤੇ ਉਹ ਇਲਾਕਾ ਫ਼ਤਹ ਕਰ ਕੇ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਨੂੰ ਬਖ਼ਸ਼ ਦਿੱਤਾ। ਆਲੇ-ਦੁਆਲੇ ਦੇ ਜਿੱਨੇ ਵੀ ਸਰਦਾਰ ਸਨ, ਮਹਾਰਾਜਾ ਨੇ ਸਭ ਪਾਸੋਂ ਨਜ਼ਰਾਨੇ ਵਸੂਲ ਕੀਤੇ। ਉਸ ਥਾਂ ਤੇ ਰਾਜਾ ਜੀਂਦ ਤੇ ਨਾਭਾ ਦੇ ਵਕੀਲ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਏ ਤੇ ਹਰ ਇਕ ਨੇ ਆਪਣੇ ਆਪਣੇ ਮੁਅੱਕਲ ਵਲੋਂ ਭੇਟਾ ਤੇ ਨਜ਼ਰਾਨੇ ਪੇਸ਼ ਕੀਤੇ ਅਤੇ ਝਗੜੇ ਵਾਲੇ ਮਾਮਲੇ ਦਾ ਸਾਰਾ ਹਾਲ ਦੱਸ ਕੇ ਮਹਾਰਾਜਾ ਪਾਸ ਆਪਣੀ ਸਹਾਇਤਾ ਲਈ ਬੇਨਤੀ ਕੀਤੀ ਅਤੇ ਮੁਕੱਦਮੇ ਦੇ ਸਬੂਤ ਆਦਿ ਦੇ ਕੇ ਆਪਣੀ ਇੱਛਾ ਅਨੁਸਾਰ ਫ਼ੈਸਲਾ ਮੰਗਿਆ। ਮਹਾਰਾਜਾ ਉਥੋਂ ਚੱਲ ਕੇ ਝਗੜੇ ਵਾਲੇ ਇਲਾਕੇ ਵਿਚ ਜਾ ਕੇ ਉਤਰਿਆ ਅਤੇ ਸਾਰੀ ਜ਼ਮੀਨ ਨੂੰ ਆਪਣੀ ਅੱਖੀਂ ਵੇਖ ਕੇ ਤੇ ਪੂਰੀ ਪੁੱਛ-ਪੜਤਾਲ ਕਰ ਕੇ ਉਹ ਰਾਜਾ ਜੀਂਦ ਨੂੰ ਦੇ ਦਿੱਤੀ। ਮਹਾਰਾਜਾ ਪਟਿਆਲਾ, ਜੀਂਦ, ਨਾਭਾ ਤੇ ਕੈਥਲ, ਜਿਹੜੇ ਉਥੇ ਹਾਜ਼ਿਰ ਸਨ, ਮਹਾਰਾਜੇ ਦੇ ਇਸ ਫ਼ੈਸਲੇ ਤੇ ਰਾਜ਼ੀ ਹੋ ਗਏ। ਭਾਵੇਂ ਇਹ ਫ਼ੈਸਲਾ ਮਹਾਰਾਜਾ ਪਟਿਆਲਾ ਦੇ ਵਿਰੁੱਧ ਸੀ, ਪਰ ਉਸ ਨੇ ਬੇਵੱਸ ਹੋ ਕੇ ਚੁਪ ਸਾਧ ਲਈ। ਉਸ ਜ਼ਮੀਨ ਦੇ ਬਦਲੇ ਵਿਚ ਵੀ ਭਾਗ ਸਿੰਘ ਰਾਜਾ ਜੀਂਦ ਪਾਸੋਂ ਇਕ ਖਾਸੀ ਰਕਮ ਭੇਟਾ ਦੇ ਤੌਰ ਤੇ ਵਸੂਲ ਕੀਤੀ ਤੇ ਇਸ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਨੇ ਇਨ੍ਹਾਂ ਤਿੰਨਾਂ ਰਿਆਸਤਾਂ ਦੇ ਮਾਲਿਕਾਂ ਵਿਚਲੇ ਝਗੜੇ ਦਾ ਫ਼ੈਸਲਾ ਕਰ ਦਿੱਤਾ। ਇਸ ਫ਼ੈਸਲੇ ਪਿੱਛੋਂ ਮਹਾਰਾਜਾ ਰਣਜੀਤ ਸਿੰਘ ਪਟਿਆਲਾ ਪਧਾਰਿਆ। ਤੇ ਪਟਿਆਲਾਪਤੀ ਸਾਹਿਬ ਸਿੰਘ ਨੇ ਮਹਾਰਾਜਾ ਦੀ ਬੜੀ ਆਉ-ਭਗਤ ਕੀਤੀ ਤੇ ਆਪਣੇ ਕੋਲੋਂ ਸਾਰੀ ਫ਼ੌਜ ਨੂੰ ਰਸਦ ਪਹੁੰਚਾਈ ਤੇ ਨਕਦ, ਜਿਨਸ, ਆਦਿ ਬਹੁਤ ਸਾਰਾ ਸਾਮਾਨ ਮਹਾਰਾਜਾ ਨੂੰ ਭੇਟਾ ਕੀਤਾ। ਬੜੀਆਂ ਬੜੀਆਂ ਮਹਫ਼ਲਾਂ ਸਜਾਈਆਂ ਤੇ ਰਾਗ-ਰੰਗ ਦੇ ਜਸ਼ਨਾਂ ਨਾਲ ਮਹਾਰਾਜਾ ਨੂੰ ਬਹੁਤ ਪ੍ਰਸੰਨ ਕੀਤਾ। ਮਹਾਰਾਜਾ ਨੇ ਰਾਜਾ ਪਟਿਆਲਾ ਦੀ ਫ਼ੌਜ ਵੀ ਵੇਖੀ ਤੇ ਤੋਪਖਾਨੇ ਦਾ ਵੀ ਮੁਲਾਹਜ਼ਾ ਕੀਤਾ; ਜਿਥੇ ਉਸ ਨੇ ਸਾਰੀਆਂ ਤੋਪਾਂ ਵਿਚੋਂ ਤਿੰਨ ਚੰਗੀਆਂ ਤੋਪਾਂ ਪਸੰਦ ਕੀਤੀਆਂ, ਜਿਹੜੀਆਂ ਰਾਜਾ ਪਟਿਆਲਾ ਨੇ ਉਸੇ ਵੇਲੇ ਮਹਾਰਾਜਾ ਨੂੰ ਭੇਟਾ ਕਰ ਦਿੱਤੀਆਂ ਕਿਉਂਕਿ ਰਾਜਾ ਪਟਿਆਲਾ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਆਪ ਹੀ ਸੱਦਿਆ ਸੀ; ਇਸ ਲਈ ਉਸ ਨੂੰ ਆਪਣੇ ਪ੍ਰਾਹੁਣੇ ਦੀ ਹਰ ਇਕ ਖ਼ਾਤਰਦਾਰੀ ਮਨਜ਼ੂਰ ਸੀ। ਭਾਵੇਂ ਉਹ ਦਿਲੋਂ ਤੋਪਾਂ ਦੇਣਾ ਨਹੀਂ ਸੀਂ ਚਾਹੁੰਦਾ ਪਰ ਜਦ ਮਹਾਰਾਜਾ ਨੇ ਆਪਣੇ ਮੂੰਹੋਂ ਉਹ ਤੋਪਾਂ ਮੰਗ ਲਈਆਂ ਸਨ, ਤਾਂ ਉਸ ਨੇ ਬਿਨਾਂ ਕਿਸੇ ਹੀਲ-ਹੁੱਜਤ ਦੇ ਦੇ ਦਿੱਤੀਆਂ।

ਉਸ ਤੋਂ ਪਿੱਛੋਂ ਮਹਾਰਾਜਾ ਪਟਿਆਲਾ ਤੋਂ ਕੂਚ ਕਰ ਕੇ ਲੁਧਿਆਣਾ ਪਹੁੰਚਿਆ। ਉਥੇ ਰਾਜਾ ਜੀਂਦ ਦਾ ਵਕੀਲ ਦੂਜੀ ਵਾਰ ਸੇਵਾ ਵਿਚ ਹਾਜ਼ਿਰ ਹੋਇਆ ਤੇ ਬੇਨਤੀ ਕੀਤੀ,

ਕਿ ਜਿਹੜਾ ਲੁਧਿਆਣਾ ਦਾ ਇਲਾਕਾ ਮਹਾਰਾਜਾ ਨੇ ਫ਼ਤਹ ਕੀਤਾ ਹੈ, ਉਹ ਨਜ਼ਰਾਨਾ ਲੈ ਕੇ ਜੇਕਰ ਰਾਜਾ ਜੀਂਦ ਨੂੰ ਬਖ਼ਸ਼ ਦਿੱਤਾ ਜਾਵੇ ਤਾਂ ਇਹ ਗੱਲ ਸ਼ਾਹੀ ਬਖ਼ਸ਼ਿਸ਼ ਲਈ ਕੋਈ ਅਸੰਭਵ ਨਹੀਂ ਹੋਵੇਗੀ। ਮਹਾਰਾਜਾ ਨੇ ਵਕੀਲ ਦੀ ਬੇਨਤੀ ਪ੍ਰਵਾਨ ਕਰ ਲਈ ਤੇ ਇਕ ਭਾਰੀ ਰਕਮ ਨਜ਼ਰਾਨੇ ਦੀ ਉਸ ਇਲਾਕੇ ਦੇ ਬਦਲੇ ਵਸੂਲ ਕਰ ਲਈ ; ਜਿਸ ਨਾਲ ਲੁਧਿਆਣਾ ਦਾ ਤਅੱਲਕਾ ਤੇ ਬਹਲੋਲਪੁਰ ਰਾਜਾ ਜੀਂਦ ਦੀ ਰਿਆਸਤ ਦੇ ਭਾਗ ਬਣ ਗਏ। ਇਸ ਕਾਰਜ ਦੇ ਪ੍ਰਬੰਧ ਪਿੱਛੋਂ ਮਹਾਰਾਜਾ ਘਰ ਨੂੰ ਪਰਤਿਆ ਅਤੇ ਸਤਲੁਜ ਦਰਿਆ ਨੂੰ ਪਾਰ ਕਰ ਕੇ ਕਪੂਰਥਲੇ ਦੇ ਇਲਾਕੇ ਵਿਚ ਪੁੱਜਾ, ਜਿਥੇ ਕਈ ਦਿਨ ਮਕਾਮ ਕੀਤਾ ਤੇ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਦੇ ਨਾਲ ਰਲ ਕੇ ਸੈਰ-ਸ਼ਿਕਾਰ ਕਰਦਾ ਰਹਿਆ।

## ਮਹਾਰਾਜਾ ਰਣਜੀਤ ਸਿੰਘ ਦਾ ਰਾਜਾ ਸੰਸਾਰ ਚੰਦ ਦੀ ਸਹਾਇਤਾ ਲਈ ਕਾਂਗੜੇ ਪਧਾਰਨਾ ਤੇ ਉਥੋਂ ਗੋਰਖਾ ਲਸ਼ਕਰ ਨੂੰ ਬਾਹਰ ਕੱਢਣਾ ਅਤੇ ਸ਼ਹਜ਼ਾਦਾ ਸ਼ੇਰ ਸਿੰਘ ਦਾ ਜਨਮ ਧਾਰਣਾ ਤੇ ਜੰਗ ਯੁੱਧ ਪਿੱਛੋਂ ਸ਼ਹਰ ਕਸੂਰ ਨੂੰ ਫ਼ਤਹ ਕਰਨਾ ਅਤੇ ਮੁਲਤਾਨ ਤੇ ਚੜ੍ਹਾਈ ਕਰਨਾ ਤੇ ਬਹਾਵਲਪੁਰ ਤੋਂ ਨਜ਼ਰਾਨਾ ਲੈਣਾ

ਸਤਲੁਜ ਪਾਰ ਦੇ ਇਲਾਕੇ ਦੇ ਪ੍ਰਬੰਧ ਤੋਂ ਵਿਹਲਿਆਂ ਹੋ ਕੇ ਜਦ ਮਹਾਰਾਜਾ ਰਣਜੀਤ ਸਿੰਘ ਹਾਲੀ ਦੁਆਬਾ ਬਿਸਤ ਜਲੰਧਰ ਵਿਚ ਸੈਰ-ਸ਼ਿਕਾਰ ਵਿਚ ਹੀ ਰੁੱਝਾ ਹੋਇਆ ਸੀ, ਕਿ ਕਾਂਗੜੇ ਦੇ ਰਾਜਾ ਸੰਸਾਰ ਚੰਦ ਦਾ ਛੋਟਾ ਭਰਾ ਸਰਦਾਰ ਫ਼ਤਹ ਚੰਦ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਕਈ ਇਕ ਸੁਗਾਤਾਂ ਤੇ ਭੇਟਾ ਆਦਿ ਪੇਸ਼ ਕਰਨ ਪਿੱਛੋਂ ਉਸ ਨੇ ਬੇਨਤੀ ਕੀਤੀ ਕਿ "ਮਹਾਰਾਜਾ ਨੇਪਾਲ ਦਾ ਸੈਨਾਪਤੀ ਜਰਨੈਲ ਅਮਰ ਸਿੰਘ, ਜਿਸ ਨੂੰ ਅਮਰ ਸਿੰਘ ਥਾਪਾ ਵੀ ਕਹਿੰਦੇ ਹਨ, ਇਕ ਬੜੀ ਭਾਰੀ ਲੜਾਕੀ ਫ਼ੌਜ ਲੈ ਕੇ ਪਹਾੜ ਦੇ ਰਸਤੇ ਪਹਲਾਂ ਇਲਾਕਾ ਬੁਸ਼ਹਰ, ਬਘਾਟ, ਸਰਮੌਰ ਆਦਿ ਵਿਚ ਆ ਧਾਇਆ ਅਤੇ ਉਸ ਨੇ ਸਤਲੁਜ ਤੇ ਜਮਨਾ ਵਿਚਕਾਰ ਦੀਆਂ ਸਾਰੀਆਂ ਰਿਆਸਤਾਂ ਨੂੰ ਆਪਣੇ ਅਧੀਨ ਕਰ ਲਇਆ ਤੇ ਫੇਰ ਸਤਲੁਜ ਦਰਿਆ ਨੂੰ ਪਾਰ ਕਰ ਕੇ ਦੁਆਬਾ ਬਿਸਤ ਜਲੰਧਰ ਦੀਆਂ ਰਿਆਸਤਾਂ ਨੂੰ ਸਤਾਇਆ ਤੇ ਹਰ ਇਕ ਨੇ ਉਸ ਨੂੰ ਸ਼ਕਤੀਸ਼ਾਲੀ ਸਮਝ ਕੇ ਅਧੀਨਗੀ ਪ੍ਰਵਾਨ ਕਰ ਲਈ। ਹੁਣ ਉਹ ਕੁਝ ਮਹੀਨਿਆਂ ਤੋਂ ਇਸ ਗੱਲ ਪਿੱਛੇ ਲੱਗਾ ਹੋਇਆ ਹੈ ਕਿ ਕਿਸੇ ਨ ਕਿਸੇ ਤਰ੍ਹਾਂ ਕਿਲ੍ਹਾ ਕਾਂਗੜਾ ਉਤੇ ਕਬਜ਼ਾ ਕਰ ਲਵੇ। ਇਸ ਮਤਲਬ ਲਈ ਉਸ ਨੇ ਬਹੁਤ ਭਾਰੀ ਫ਼ੌਜ ਨਾਲ ਕਿਲ੍ਹੇ ਦਾ ਘੇਰਾ ਪਾ ਰਖਿਆ ਹੈ ਤੇ ਰਾਜਾ ਸੰਸਾਰ ਚੰਦ ਕਿਲ੍ਹੇ ਅੰਦਰ ਘਿਰਿਆ ਹੋਇਆ ਹੈ ਤੇ ਚਵ੍ਹਾਂ ਪਾਸੇ ਅਮਰ ਸਿੰਘ ਦੀ ਫ਼ੌਜ ਨੇ ਘੇਰਾ ਪਾਇਆ ਹੋਇਆ ਹੈ। ਭਾਵੇਂ ਕਾਂਗੜੇ ਦਾ ਕਿਲ੍ਹਾ ਬਹੁਤ ਪੱਕਾ ਹੈ; : ਕਈ ਸਾਲਾਂ ਤਕ ਵੀ ਦੁਸ਼ਮਨ ਉਸ ਨੂੰ ਫ਼ਤਹ ਨਹੀਂ ਕਰ ਸਕਦਾ, ਪਰ ਡਰ ਇਸ ਗੱਲ ਦਾ ਹੈ, ਕਿ ਕਿਲ੍ਹੇ ਅੰਦਰ ਫ਼ੌਜ ਦੇ ਗੁਜ਼ਾਰੇ ਲਈ ਲੋੜੀਂਦਾ ਅਨਾਜ ਤੇ ਰਸਦ-ਪਾਣੀ ਮੌਜੂਦ ਨਹੀਂ ਤੇ ਜੇਕਰ ਇਹ ਘੇਰਾ ਇਕ ਦੋ ਮਹੀਨੇ ਇਸੇ ਤਰ੍ਹਾਂ ਜਾਰੀ ਰਹਿਆ ਤਾਂ

ਕਿਲ੍ਹੇ ਦੇ ਅੰਦਰ ਦੀ ਫ਼ੌਜ ਭੁੱਖ ਦੇ ਦੁੱਖ ਹੱਥੋਂ ਮਰ ਜਾਵੇਗੀ। ਜਾਂ ਮਜ਼ਬੂਰ ਹੋ ਕੇ ਕਿਲ੍ਹਾ ਦੁਸ਼ਮਨ ਦੇ ਹਵਾਲੇ ਕਰਨਾ ਪਵੇਗਾ। ਗੋਰਖਾ ਫ਼ੌਜ ਨੇ ਰਾਜਾ ਸੰਸਾਰ ਚੰਦ ਦਾ ਸਾਰਾ ਪਹਾੜੀ ਇਲਾਕਾ ਉਜਾੜ ਪੁਜਾੜ ਦਿੱਤਾ ਹੈ ਤੇ ਜ਼ਿਮੀਂਦਾਰ ਤਬਾਹ ਬਰਬਾਦ ਹੋ ਕੇ ਆਪਣੀਆਂ ਜ਼ਮੀਨਾਂ ਤੇ ਬਸਤੀਆਂ ਛੱਡ ਕੇ ਚਲੇ ਗਏ ਹਨ। ਇਸ ਲਈ ਸੰਸਾਰ ਚੰਦ ਨੇ ਮੈਨੂੰ ਆਪਦੀ ਸੇਵਾ ਵਿਚ ਭੇਜਿਆ ਹੈ ਤੇ ਬੇਨਤੀ ਕੀਤੀ ਹੈ ਕਿ ਆਪ ਉਸ ਦੀ ਸਹਾਇਤਾ ਕਰਨ ਤੇ ਲਸ਼ਕਰ ਲੈ ਕੇ ਕਾਂਗੜੇ ਪਧਾਰਨ। ਇਸ ਤਰ੍ਹਾਂ ਉਸ ਨੂੰ ਪੂਰਣ ਵਿਸ਼ਵਾਸ ਹੈ, ਕਿ ਅਮਰ ਸਿੰਘ ਆਪ ਦਾ ਡਰ ਭੈ ਖਾ ਕੇ ਕਿਲ੍ਹੇ ਦਾ ਘੇਰਾ ਛੱਡ ਦੇਵੇਗਾ ਤੇ ਮੈਦਾਨੋਂ ਭੱਜ ਜਾਵੇਗਾ ਤੇ ਜੇਕਰ ਉਸ ਨੇ ਜੰਗ ਵੀ ਕੀਤੀ ਤਾਂ ਇੱਕੋ ਹਮਲੇ ਵਿਚ ਹਾਰ ਖਾ ਕੇ ਫੇਰ ਕਾਂਗੜੇ ਵਲ ਮੂੰਹ ਨਹੀਂ ਕਰੇਗਾ ਅਤੇ ਇਸ ਮੇਹਰਬਾਨੀ ਤੇ ਸਹਾਇਤਾ ਦੇ ਬਦਲੇ ਰਾਜਾ ਸੰਸਾਰ ਚੰਦ ਇਕ ਭਾਰੀ ਰਕਮ ਨਜ਼ਰਾਨੇ ਦੀ ਭੇਟਾ ਕਰੇਗਾ ਤੇ ਅੱਗੋਂ ਲਈ ਸਾਰੀ ਉਮਰ ਆਪ ਦਾ ਰਿਣੀ ਤੇ ਕ੍ਰਿਤੱਗ ਰਹੇਗਾ।' ਜਦ ਸਰਦਾਰ ਫ਼ਤਹ ਚੰਦ ਦੀ ਇਹ ਬੇਨਤੀ ਮਹਾਰਾਜਾ ਰਣਜੀਤ ਸਿੰਘ ਨੇ ਸੁਣੀ ਤਾਂ ਉਸ ਨੇ ਸਮਝਿਆ, ਕਿ ਪਹਾੜ ਤੇ ਅਧਿਕਾਰ ਜਮਾਉਣ ਦਾ ਇਹ ਮੌਕਾ ਅਨੁਕੂਲ ਹੈ। ਉਸ ਨੇ ਝੱਟਪਟ ਫ਼ਤਹ ਚੰਦ ਦੀ ਬੇਨਤੀ ਪ੍ਰਵਾਨ ਕਰ ਲਈ ਤੇ ਫ਼ੌਜ ਨੂੰ ਕਾਂਗੜੇ ਵਲ ਚਾਲੇ ਪਾਉਣ ਦਾ ਹੁਕਮ ਦਿੱਤਾ। ਜਦ ਫ਼ੌਜ ਨੇ ਉਧਰ ਵਲ ਕੂਚ ਕਰ ਦਿੱਤਾ ਤਾਂ ਮਹਾਰਾਜਾ ਆਪ ਵੀ ਬੜੀ ਸ਼ਾਨ-ਸ਼ੌਕਤ ਤੇ ਫੁਰਤੀ ਨਾਲ ਉਧਰ ਨੂੰ ਚਲ ਪਇਆ। ਜਦ ਕਾਂਗੜੇ ਦੇ ਨੇੜੇ ਜਾ ਕੇ ਉਸ ਨੇ ਤੰਬੂ ਜਾ ਗੱਡੇ ਤੇ ਚਵ੍ਹਾਂ ਪਾਸੇ ਖ਼ਬਰ ਹੋ ਗਈ ਕਿ ਮਹਾਰਾਜਾ ਰਣਜੀਤ ਸਿੰਘ ਮੁਲਕ ਪੰਜਾਬ ਤੋਂ ਰਾਜਾ ਸੰਸਾਰ ਚੰਦ ਦੀ ਮਦਦ ਤੇ ਆਇਆ ਹੈ ਤਾਂ ਜਰਨੈਲ ਅਮਰ ਸਿੰਘ ਗੋਰਖਾ ਬਹੁਤ ਡਰਿਆ; ਕਿਉਂਕਿ ਕਾਂਗੜੇ ਦਾ ਕਿਲ੍ਹਾ ਫ਼ਤਹ ਹੋਣ ਵਿਚ ਕੋਈ ਬਹੁਤੀ ਦੇਰ ਨਹੀਂ ਸੀ ਤੇ ਸੰਭਵ ਸੀ, ਕਿ ਕੋਹਿਸਤਾਨ ਦਾ ਸਾਰਾ ਮੁਲਕ, ਜਿਹੜਾ ਦਰਿਆ ਜਮਨਾ ਤੇ ਸਤਲੁਜ ਵਿਚਕਾਰ ਹੈ, ਛੇਤੀ ਹੀ ਮਹਾਰਾਜਾ ਨੇਪਾਲ ਦੇ ਅਧਿਕਾਰ ਹੇਠ ਆ ਜਾਵੇਗਾ; ਪਰ ਮਹਾਰਾਜਾ ਰਣਜੀਤ ਸਿੰਘ ਦੇ ਉਥੇ ਮਦਦ ਲਈ ਪੁੱਜ ਜਾਣ ਕਾਰਣ ਅਮਰ ਸਿੰਘ ਦੀ ਸਾਰੀ ਕੀਤੀ ਕਰਾਈ ਮਿਹਨਤ ਉਤੇ ਪਾਣੀ ਫਿਰ ਜਾਣਾ ਸੀ। ਇਸ ਵਿਚਾਰ ਨਾਲ ਉਸ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਲਾਲਚ ਦੇ ਕੇ ਕਿਸੇ ਤਰ੍ਹਾਂ ਉਥੋਂ ਵਾਪਸ ਕਰਨਾ ਚਾਹਿਆ; ਇਸ ਲਈ ਉਸ ਨੇ ਇਕ ਚੰਗੇ ਬੁਲਾਰੇ ਵਕੀਲ ਨੂੰ, ਜਿਸ ਦਾ ਨਾਂ ਜ਼ੋਰਾਵਰ ਸਿੰਘ ਸੀ, ਮਹਾਰਾਜਾ ਦੀ ਸੇਵਾ ਵਿਚ ਇਹ ਸੁਨੇਹਾ ਦੇ ਕੇ ਭੇਜਿਆ, ਕਿ "ਮੈਂ ਆਪਣੇ ਪ੍ਰਸਿੱਧ ਮਾਲਿਕ ਮਹਾਰਾਜਾ ਨੇਪਾਲ ਦੇ ਸ਼ਹਰ ਨੇਪਾਲ ਤੋਂ ਲਸ਼ਕਰ ਲੈ ਕੇ ਟੁਰਿਆ ਸਾਂ, ਤੇ ਉਸ ਦੀ ਆਗਿਆ ਅਨੁਸਾਰ ਬੜੀਆਂ ਘਾਲਾਂ ਘਾਲ ਕੇ ਲਹੂ ਪਸੀਨਾ ਇਕ ਕਰ ਕੇ, ਦਰਿਆ ਜ਼ਮਨਾ ਤੇ ਸਤਲੁਜ ਵਿਚਕਾਰ ਦੀਆਂ ਬਹੁਤ ਸਾਰੀਆਂ ਰਿਆਸਤਾਂ ਫ਼ਤਹ ਕਰ ਲਈਆਂ ਤੇ ਹਰ ਇਕ ਨੂੰ ਆਪਣੀ ਅਧੀਨਗੀ ਤੇ ਆਗਿਆ ਵਿਚ ਕਰ ਲਇਆ। ਇਨ੍ਹਾਂ ਵਿਚੋਂ ਜਿਸ ਨੇ ਵੀ ਅਧੀਨਗੀ ਪ੍ਰਵਾਨ ਕਰ ਲਈ ਉਸ ਦੀ ਜਾਨ ਬਚ ਗਈ ਤੇ ਧਨ-ਮਾਲ ਨੂੰ ਕੋਈ ਨੁਕਸਾਨ ਨ ਪੁੱਜਾ, ਪਰ ਜਿਸ ਨੇ ਮੁਕਾਬਲਾ ਕੀਤਾ ਉਹ ਰਾਜ-ਪਾਟ ਤੋਂ ਹੱਥ ਧੋ ਬੈਠਾ। ਜਦ ਉਹ ਸਾਰੀਆਂ ਰਿਆਸਤਾਂ ਫ਼ਤਹ ਹੋ ਗਈਆਂ ਤਾਂ ਮੈ ਦਰਿਆ ਸਤਲੁਜ ਪਾਰ ਕਰ ਕੇ ਇਸ ਇਲਾਕੇ ਵਿਚ ਆਇਆ ਸਾਂ; ਹੁਣ ਹੋਰ ਤਾਂ ਸਾਰੇ ਪਹਾੜੀ ਰਾਜੇ ਅਧੀਨ ਹੋ

ਚੁਕੇ ਹਨ, ਤੇ ਕਾਂਗੜੇ ਨੂੰ ਘੇਰਾ ਪਾ ਰਖਿਆ ਹੈ, ਪਰ ਇਹ ਫ਼ਤਹ ਮੈਨੂੰ ਤਾਂ ਨਸੀਬ ਹੋ ਸਕਦੀ ਹੈ ਜੇਕਰ ਆਪ ਸੰਸਾਰ ਚੰਦ ਦੀ ਸਹਾਇਤਾ ਕਰਨੀ ਛੱਡ ਦਿਓ। ਸੁਣਿਆ ਹੈ, ਕਿ ਆਪ ਨੇ ਕੇਵਲ ਪੰਜਾਹ ਹਜ਼ਾਰ ਰੁਪਏ ਬਦਲੇ ਸੰਸਾਰ ਚੰਦ ਦੀ ਮਦਦ ਕਰਨੀ ਪ੍ਰਵਾਨ ਕੀਤੀ ਹੈ। ਜੇਕਰ ਆਪ ਨੇ ਮੇਰੀ ਬੇਨਤੀ ਪ੍ਰਵਾਨ ਕਰ ਲਈ ਤਾਂ ਮੈਂ ਇਸ ਨਾਲੋਂ ਦੂਣੀ ਰਕਮ ਦੇ ਸਕਦਾ ਹਾਂ; ਜਿਸ ਦਿਨ ਮਹਾਰਾਜਾ ਪਿਛਾਂਹ ਨੂੰ ਕੂਚ ਕਰ ਦੇਣਗੇ, ਉਸ ਸਮੇਂ ਉਪਰੋਕਤ ਰਕਮ ਨਕਦ ਆਪ ਦੇ ਖ਼ਜ਼ਾਨੇ ਵਿਚ ਦਾਖ਼ਿਲ ਕਰ ਦਿੱਤੀ ਜਾਵੇਗੀ।" ਅਮਰ ਸਿੰਘ ਦੀ ਇਹ ਬੇਨਤੀ ਵਕੀਲ ਦੀ ਜ਼ਬਾਨੀ ਸੁਣ ਕੇ ਮਹਾਰਾਜਾ ਨੇ ਉੱਤਰ ਦੇਣ ਵਿਚ ਰਤਾ ਦੇਰ ਕੀਤੀ ਤੇ ਦਰਬਾਰ ਦੇ ਅਮੀਰਾਂ ਨਾਲ ਇਸ ਸੰਬੰਧ ਵਿਚ ਸਲਾਹ-ਮਸ਼ਵਰਾ ਕੀਤਾ। ਸਭ ਨੇ ਸਰਬ-ਸੰਮਤੀ ਨਾਲ ਇਹ ਬੇਨਤੀ ਕੀਤੀ ਕਿ, "ਜਿਵੇਂ ਵੀ ਹੋ ਸਕੇ, ਗੋਰਖਾ ਫ਼ੌਜ ਨੂੰ ਯਤਨ ਕਰਕੇ ਉਥੋਂ ਕੱਢ ਦੇਣਾ ਹੀ ਉਚਿਤ ਹੋਵੇਗਾ, ਕਿਉਂਕਿ ਜੇਕਰ ਅਮਰ ਸਿੰਘ ਗੋਰਖਾ ਇਸ ਪਹਾੜੀ ਇਲਾਕੇ ਵਿਚ ਜਮ ਗਇਆ ਤੇ ਉਸ ਦੇ ਪੈਰ ਪੱਕੇ ਹੋ ਗਏ ਤਾਂ ਉਹ ਪੰਜਾਬ ਵਲ ਵੀ ਵਧੇਗਾ। ਉਸ ਵੇਲੇ ਉਸ ਨਾਲ ਮੁਕਾਬਲਾ ਜਾਂ ਜੰਗ ਕਰਨਾ ਔਖਾ ਹੋ ਜਾਵੇਗਾ। ਨਾਲੇ ਗੋਰਖਾ ਫ਼ੌਜ ਨੂੰ ਕਢਣ ਨਾਲ ਰਾਜਾ ਸੰਸਾਰ ਚੰਦ ਨਜ਼ਰਾਨਾ ਵੀ ਭੇਟਾ ਕਰੇਗਾ ਤੇ ਅੱਗੋਂ ਲਈ ਅਧੀਨ ਵੀ ਰਹੇਗਾ; ਤੇ ਜੇਕਰ ਉਸ ਨੇ ਕਦੀ ਸਿਰ ਚੁੱਕਿਆ ਵੀ ਤਾਂ ਮਹਾਰਾਜਾ ਬੜੀ ਆਸਾਨੀ ਨਾਲ ਉਸ ਨੂੰ ਦਬਾ ਵੀ ਸਕੇਗਾ।" ਮਹਾਰਾਜਾ ਨੂੰ ਆਪਣੇ ਸਲਾਹਕਾਰਾਂ ਦੀ ਇਹ ਗੱਲ-ਬਾਤ ਬਹੁਤ ਚੰਗੀ ਲੱਗੀ ਤੇ ਉਸ ਨੇ ਅਮਰ ਸਿੰਘ ਗੋਰਖਾ ਦੇ ਵਕੀਲ ਨੂੰ ਸਾਫ਼ ਜਵਾਬ ਦੇ ਦਿੱਤਾ ਤੇ ਕਹਿਆ ਕਿ "ਅਸਾਂ ਰਾਜਾ ਸੰਸਾਰ ਚੰਦ ਨਾਲ ਇਸ ਸੰਬੰਧ ਵਿਚ ਮਦਦ ਕਰਨ ਦਾ ਪੱਕਾ ਇਕਰਾਰ ਕੀਤਾ ਹੋਇਆ ਹੈ ਤੇ ਉਸ ਨੂੰ ਬਚਨ ਦਿੱਤਾ ਹੋਇਆ ਹੈ, ਇਸ ਲਈ ਹੁਣ ਅਸੀਂ ਉਸ ਬਚਨ ਨੂੰ ਤੋੜ ਨਹੀਂ ਸਕਦੇ ਤੇ ਪੱਕੀ ਹੋ ਚੁੱਕੀ ਗੱਲ ਦੇ ਵਿਰੁੱਧ ਨਹੀਂ ਜਾ ਸਕਦੇ; ਸਾਨੂੰ ਅਮਰ ਸਿੰਘ ਪਾਸੋਂ ਦੂਣੀ ਭੇਟਾ ਲੈਣੀ ਪ੍ਰਵਾਨ ਨਹੀਂ। ਸਾਡੇ ਲਈ ਉੱਨਾ ਰੁਪਿਆ ਹੀ ਕਾਫ਼ੀ ਹੈ, ਜਿੰਨਾ ਰਾਜਾ ਸੰਸਾਰ ਚੰਦ ਨੇ ਦੇਣ ਦਾ ਇਕਰਾਰ ਕੀਤਾ ਹੈ, ਕਿਉਂਜੋ ਸਾਡੇ ਆਪਣੇ ਖ਼ਜ਼ਾਨੇ ਵਿਚ ਰੁਪਏ ਪੈਸੇ ਤੇ ਹੀਰੇ ਜਵਾਹਰਾਤ ਦੀ ਕੋਈ ਘਾਟ ਨਹੀਂ; ਸਾਡੇ ਪਾਸ ਸਭ ਕੁਝ ਹੈ।" ਜਦ ਇਹ ਜਵਾਬ ਭੇਜ ਦਿੱਤਾ ਗਇਆ ਤਾਂ ਮਹਾਰਾਜਾ ਪਹਾੜ ਤੇ ਚੜ੍ਹਿਆ ਤੇ ਪਹਲਾਂ ਜਵਾਲਾ ਜੀ ਦੇ ਮੰਦਰ ਵਿਚ ਜਾ ਕੇ ਪੂਜਾ-ਪਾਠ ਦੀ ਰਸਮ ਅਦਾ ਕੀਤੀ ਅਤੇ ਗ਼ਰੀਬਾਂ ਤੇ ਫ਼ਕੀਰਾਂ ਵਿਚ ਬਹੁਤ ਸਾਰਾ ਰੁਪਿਆ ਵੰਡਿਆ। ਉਥੋਂ ਪਰਤ ਕੇ ਗੋਰਖਿਆਂ ਨਾਲ ਲੜਨ ਦੀ ਤਿਆਰੀ ਕੀਤੀ। ਇੱਨੇ ਵਿਚ ਖ਼ਬਰ ਆਈ, ਕਿ ਮਹਾਰਾਜਾ ਦਾ ਸਿਤਾਰਾ ਚੜ੍ਹਿਆ ਹੋਇਆ ਹੈ ਤੇ ਉਸ ਦੀ ਕਿਸਮਤ ਨੇ ਅਜੇਹੇ ਸਮੇਂ ਸਹਾਇਤਾ ਕੀਤੀ ਹੈ; ਕਿਉਂਜੋ ਦੁਸ਼ਮਨ ਮਹਾਰਾਜਾ ਦਾ ਨਾਮ ਸੁਣ ਕੇ ਹੀ ਭੱਜਣ ਦੀ ਤਿਆਰੀ ਵਿਚ ਹੈ; ਉਸ ਦੇ ਲਸ਼ਕਰ ਵਿਚ ਮਰੀ ਪੈ ਗਈ ਹੈ; ਸੈਂਕੜੇ ਆਦਮੀ ਮਰ ਰਹੇ ਹਨ; ਹਰ ਰੋਜ਼ ਲਸ਼ਕਰ ਵਿਚੋਂ ਦੋ ਦੋ ਸੌ ਆਦਮੀ ਮਰਦਾ ਜਾਂਦਾ ਹੈ ਤੇ ਉਸ ਦੀ ਗਿਣਤੀ ਘਟਦੀ ਜਾਂਦੀ ਹੈ; ਬਾਕੀ ਦੇ ਲਸ਼ਕਰੀਆਂ ਨੇ ਅਮਰ ਸਿੰਘ ਨੂੰ ਇਸ ਗੱਲ ਲਈ ਮਜਬੂਰ ਕਰ ਦਿੱਤਾ ਹੈ ਕਿ ਉਹ ਉਨ੍ਹਾਂ ਨੂੰ ਇਸ ਮੁਲਕ ਵਿਚੋਂ ਲੈ ਚੱਲੇ, ਨਹੀਂ ਤਾਂ ਉਹ ਬਿਨਾਂ ਆਗਿਆ ਹੀ ਕੂਚ ਕਰ ਜਾਣਗੇ। ਇਹ ਗੱਲ ਸਣ ਕੇ

ਮਹਾਰਾਜਾ ਬਹੁਤ ਪ੍ਰਸੰਨਚਿਤ ਹੋਇਆ ਤੇ ਲੜਾਈ ਦੀ ਤਿਆਰੀ ਕਰ ਦਿੱਤੀ। ਇਸ ਖ਼ਬਰ ਦੇ ਮਿਲਣ ਪੁਰ ਅਮਰ ਸਿੰਘ ਨੇ ਆਪਣਾ ਵਕੀਲ ਭੇਜ ਕੇ ਮਹਾਰਾਜਾ ਪਾਸ ਬੇਨਤੀ ਕੀਤੀ ਕਿ "ਅਸੀਂ ਬੀਮਾਰੀ ਦੇ ਕਾਰਣ ਆਪ ਨਾਲ ਜੰਗ ਕਰਨਾ ਨਹੀਂ ਚਾਹੁੰਦੇ ਤੇ ਵਾਪਸ ਜਾਣ ਲਈ ਤਿਆਰ ਹਾਂ; ਸਾਨੂੰ ਮਹਾਰਾਜਾ ਢੋਆ-ਢੁਆਈ ਦਾ ਸਾਮਾਨ ਦਿਵਾ ਦੇਣ।" ਇਸ ਪੁਰ ਕਿਲ੍ਹੇ ਦਾ ਘੇਰਾ ਉਸੇ ਦਿਨ ਚੁੱਕ ਲਇਆ ਗਇਆ ਤੇ ਗੋਰਖਾ ਫ਼ੌਜ ਵਾਪਸ ਜਾਣ ਲਈ ਤਿਆਰ ਹੋ ਗਈ। ਮਹਾਰਾਜਾ ਰਣਜੀਤ ਸਿੰਘ ਨੇ ਗੋਰਖਾ ਫ਼ੌਜ ਨੂੰ ਢੋਆ-ਢੁਆਈ ਦਾ ਸਾਮਾਨ ਦਿਵਾ ਦਿੱਤਾ ਤੇ ਹੁਕਮ ਦਿੱਤਾ, ਕਿ ਉਹ ਲੋਕ ਗੋਰਖਿਆਂ ਨੂੰ ਦਰਿਆ ਸਤਲੁਜ ਤਕ ਛੱਡ ਕੇ ਆਉਣ। ਗੋਰਖਾ ਫ਼ੌਜ ਦੇ ਜਾਣ ਪਿੱਛੋਂ ਰਾਜਾ ਸੰਸਾਰ ਚੰਦ ਕਿਲ੍ਹੇ ਤੋਂ ਬਾਹਰ ਨਿਕਲਿਆ ਤੇ ਮਹਾਰਾਜਾ ਰਣਜੀਤ ਸਿੰਘ ਦੇ ਸਾਮ੍ਹਣੇ ਆ ਕੇ ਉਸ ਦੀ ਮਿਹਰਬਾਨੀ ਤੇ ਬਖ਼ਸ਼ਿਸ਼ ਦਾ ਧੰਨਵਾਦ ਕੀਤਾ ਤੇ ਸ਼ਾਹੀ ਨਜ਼ਰਾਨਾ ਭੇਟਾ ਕਰ ਕੇ ਵਿਦਾ ਕੀਤਾ। ਮਹਾਰਾਜਾ ਉਥੋਂ ਚੱਲ ਕੇ ਦੂਜੀ ਵਾਰ ਸ੍ਰੀ ਜਵਾਲਾ ਦੇਵੀ ਜੀ ਦੇ ਅਸਥਾਨ ਤੇ ਗਇਆ ਤੇ ਮੱਥਾ ਟੇਕ ਕੇ ਬਹੁਤ ਸਾਰਾ ਰੁਪਿਆ ਚੜ੍ਹਾਵਾ ਚੜ੍ਹਾਇਆ ਇਸੇ ਤਰ੍ਹਾਂ ਫ਼ਕੀਰਾਂ ਤੇ ਗ਼ਰੀਬਾਂ ਵਿਚ ਵੀ ਖਾਸਾ ਰੁਪਿਆ ਵੰਡਿਆ। ਇਸ ਯਾਤ੍ਰਾ ਵਿਚ ਰਾਜਾ ਸੰਸਾਰ ਚੰਦ ਵੀ ਨਾਲ ਸੀ। ਉਥੋਂ ਵਾਪਸੀ ਤੇ ਮਹਾਰਾਜਾ ਨੇ ਪਹਾੜ ਤੋਂ ਉਤਰਣ ਦਾ ਨਿਸ਼ਚਾ ਕੀਤਾ ਤੇ ਹੁਕਮ ਦਿੱਤਾ ਕਿ ਇਕ ਹਜ਼ਾਰ ਸਿਪਾਹੀ ਤੇ ਪਿਆਦਾ ਨਾਦੌਣ ਵਿਖੇ ਠਹਰਣ ਤੇ ਜੇ ਫੇਰ ਕਦੀ ਗੋਰਖੇ ਉਸ ਪਾਸੇ ਆਉਣ ਦੀ ਨੀਅਤ ਧਾਰਣ ਜਾਂ ਕੋਈ ਹੋਰ ਦੁਸ਼ਮਨ ਰਾਜਾ ਸੰਸਾਰ ਚੰਦ ਨੂੰ ਸਤਾਉਣ ਲੱਗੇ ਤਾਂ ਉਹ ਉਸ ਦੀ ਸਹਾਇਤਾ ਕਰਨ। ਸਰਦਾਰ ਫ਼ਤਹ ਸਿੰਘ ਕਾਲਿਆਂਵਾਲੇ ਨੂੰ ਆਗਿਆ ਕੀਤੀ ਕਿ ਉਹ ਦੁਆਬਾ ਬਿਸਤ ਜਲੰਧਰ ਵਿਚ ਬਿਜਵਾੜਾ ਵਿਖੇ ਆਪਣੀ ਫ਼ੌਜ ਸਮੇਤ ਠਹਰੇ। ਇਹ ਗੱਲ ਭਾਵੇਂ ਰਾਜਾ ਸੰਸਾਰ ਚੰਦ ਨੂੰ ਮਨਜ਼ੂਰ ਨਹੀਂ ਸੀ ਕਿ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਬਿਨਾਂ ਕਿਸੇ ਲੋੜ ਜਾਂ ਮਤਲਬ ਦੇ ਉਸ ਦੇ ਇਲਾਕੇ ਵਿਚ ਟਿਕੀ ਰਹੇ, ਪਰ ਉਹ ਮਹਾਰਾਜਾ ਦੇ ਸਾਮ੍ਹਣੇ ਇਸ ਤੋਂ ਇਨਕਾਰ ਨ ਕਰ ਸਕਿਆ। ਮਹਾਰਾਜਾ ਦਾ ਇਸ ਤੋਂ ਇਹ ਮੰਤਵ ਸੀ, ਕਿ ਪਹਾੜ ਵਿਚ ਵੀ ਕਿਸੇ ਤਰ੍ਹਾਂ ਉਸ ਦਾ ਦਖ਼ਲ ਹੋ ਜਾਵੇ ਤੇ ਉਸ ਦੀ ਫ਼ੌਜ ਉਥੇ ਰਹਿਆ ਕਰੇ।

ਪਹਾੜ ਤੋਂ ਉਤਰਦਿਆਂ ਹੀ ਮਹਾਰਾਜਾ ਨੂੰ ਇਹ ਖ਼ੁਸ਼ਖ਼ਬਰੀ ਮਿਲੀ, ਕਿ ਰਾਣੀ ਸਦਾ ਕੌਰ ਦੀ ਸਪੁੱਤਰੀ ਰਾਣੀ ਮਹਿਤਾਬ ਕੌਰ ਦੀ ਕੁੱਖੋਂ ਮਹਾਰਾਜਾ ਦੇ ਘਰ ਜੋੜੇ ਪੁੱਤਰ ਜਨਮੇ ਹਨ। ਇਕ ਦਾ ਨਾਮ ਸ਼ੇਰ ਸਿੰਘ ਤੇ ਦੂਜੇ ਦਾ ਨਾਮ ਤਾਰਾ ਸਿੰਘ ਰਖਿਆ॥ ਮਹਾਰਾਜਾ ਨੇ ਇਹ ਸ਼ੁਭ ਸੂਚਨਾ ਸੁਣ ਕੇ ਬੜੀ ਖ਼ੁਸ਼ੀ ਕੀਤੀ ਤੇ ਕਈ ਦਿਨਾਂ ਤਕ ਰਾਗ-ਰੰਗ ਦੀਆਂ ਮਹਫ਼ਲਾਂ ਗਰਮ ਹੁੰਦੀਆਂ ਰਹੀਆਂ। ਬਹੁਤ ਸਾਰਾ ਰੁਪਿਆ ਪੈਸਾ ਗ਼ਰੀਬਾਂ, ਫ਼ਕੀਰਾਂ ਤੇ ਨਿਰਧਨਾਂ ਵਿਚ ਵੰਡਿਆ ਗਇਆ। ਮਹਾਰਾਜਾ ਹਾਲੀ ਇਹ ਜਸ਼ਨ ਮਨਾ ਹੀ ਰਹਿਆ ਸੀ, ਕਿ ਲਾਹੌਰ ਤੋਂ ਆਈ ਇਕ ਖ਼ਬਰ ਉਸ ਦੇ ਕੰਨਾਂ ਵਿਚ ਇਉਂ ਪਈ, ਕਿ "ਕਸੂਰ ਦੇ ਹਾਕਿਮ ਕੁਤਬੁੱਦੀਨ ਖਾਂ ਨੇ ਬਾਵਜੂਦ ਸਰਕਾਰ ਨਾਲ ਏਕਤਾ ਦੇ ਨਵਾਬ ਮੁਲਤਾਨ ਨਾਲ ਗੱਠ-ਜੋੜ ਕਰ ਲਇਆ ਹੈ ਤੇ ਮਿਤ੍ਰਤਾ ਪੈਦਾ ਕਰ ਲਈ ਹੈ ਤੇ ਦੋਹਾਂ ਨੇ ਮਿਲ ਕੇ ਮਹਾਰਾਜਾ ਰਣਜੀਤ ਸਿੰਘ ਨਾਲ ਲੜਨ ਦਾ ਤੇ ਪੰਜਾਬ ਵਿਚ ਫੇਰ ਮੁਸਲਮਾਨੀ

ਦੀਨ ਫ਼ੈਲਾਉਣ ਦਾ ਦ੍ਰਿੜ੍ਹ ਨਿਸ਼ਚਾ ਕਰ ਲਇਆ ਹੈ। ਇਸ ਸੰਬੰਧ ਵਿਚ ਦੋਹਾਂ ਦੀ ਲਿਖਤ ਪੜ੍ਹਤ ਵੀ ਹੋ ਗਈ ਹੈ ਤੇ ਦੋਵੇਂ ਜੰਗ ਦੀ ਤਿਆਰੀ ਵਿਚ ਜੁਟ ਗਏ ਹਨ। ਇਸ ਲਈ ਮਹਾਰਾਜਾ ਨੂੰ ਚਾਹੀਦਾ ਹੈ, ਕਿ ਦੁਸ਼ਮਨ ਦੀ ਅਜੇਹੀ ਨੀਅਤ ਪੂਰੀ ਕਰਨ ਤੋਂ ਪਹਲਾਂ ਹੀ ਚੰਗੀ ਤਰ੍ਹਾਂ ਮੱਕੂ ਠੱਪ ਦੇਵੇ ਤਾਂ ਜੋ ਪਿੱਛੋਂ ਔਖਾ ਨ ਹੋਣਾ ਪਵੇ।" ਇਹ ਸੁਣ ਕੇ ਮਹਾਰਾਜਾ ਰਣਜੀਤ ਸਿੰਘ ਝੱਟਪਟ ਤਿਆਰ ਹੋ ਗਇਆ ਤੇ ਬਿਜਵਾੜੇ ਤੋਂ ਹੀ ਫ਼ੌਜ ਨੂੰ ਹੁਕਮ ਦੇ ਦਿੱਤਾ ਕਿ ਬਿਆਸ ਪਾਰ ਕਰਕੇ ਕਸੂਰ ਵਲ ਕੂਚ ਕਰ ਦੇਵੇ। ਸਰਦਾਰ ਫ਼ਤਹ ਸਿੰਘ ਕਾਲਿਆਂਵਾਲੇ ਨੂੰ ਆਗਿਆ ਹੋਈ ਕਿ ਉਹ ਨਾਦੌਣ ਦੀ ਫ਼ੌਜ ਲੈ ਕੇ ਕਸੂਰ ਦੇ ਇਲਾਕੇ ਵਿਚ ਦਾਖ਼ਿਲ ਹੋ ਜਾਵੇ ਤੇ ਫ਼ੌਜ ਦੇ ਅਧਿਕਾਰੀਆਂ ਦੇ ਨਾਮ ਵੀ ਪਰਵਾਨੇ ਲਿਖ ਦਿੱਤੇ ਗਏ ਕਿ ਸਭ ਆਪਣੇ ਆਪਣੇ ਡੇਰਿਆਂ ਤੋਂ ਚਲ ਕੇ ਕਸੂਰ ਪਹੁੰਚ ਜਾਣ। ਇਨ੍ਹਾਂ ਸਾਰੀਆਂ ਫ਼ੌਜਾਂ ਦਾ ਇਕੱਠ ਪਹਲਾਂ ਨੌਸ਼ਹਰਾ ਵਿਖੇ ਹੋਇਆ। ਫੇਰ ਸਾਰੇ ਲਸ਼ਕਰ ਨੇ ਇਕੱਠਿਆਂ ਕਸੂਰ ਉਤੇ ਧਾਵਾ ਬੋਲ ਦਿੱਤਾ। ਦਰਿਆ ਬਿਆਸਾ ਪਾਰ ਕਰ ਕੇ ਫ਼ੌਜ ਕਸੂਰ ਦੇ ਇਲਾਕੇ ਵਿਚ ਦਾਖ਼ਿਲ ਹੋ ਗਈ ਤੇ ਲੁੱਟ-ਮਾਰ ਸ਼ੁਰੂ ਹੋਈ ਤੇ ਤਬਾਹੀ ਮੱਚਣ ਲੱਗੀ। ਪਿੰਡਾਂ ਦੇ ਪਿੰਡ ਤੇ ਕਸਬਿਆਂ ਦੇ ਕਸਬੇ ਸਿੱਖਾਂ ਦੇ ਡਰ ਤੋਂ ਆਪਣੇ ਆਪਣੇ ਘਰ-ਘਾਟ ਛੱਡ ਕੇ ਨੱਸ ਗਏ। ਮਹਾਰਾਜਾ ਨੇ ਦਰਿਆ ਨੂੰ ਪਾਰ ਕਰ ਕੇ ਇਕ ਹਫ਼ਤਾ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਨਾਲ ਸੈਰ-ਸ਼ਿਕਾਰ ਵਿਚ ਬਿਤਾਇਆ। ਫੇਰ ਫ਼ੌਜ ਨੂੰ ਸ਼ਾਸਤ੍ਰਾਂ-ਅਸਤ੍ਰਾਂ ਨਾਲ ਖ਼ੂਬ ਸਜਾ ਕੇ ਸ਼ਹਰ ਕਸੂਰ ਵਲ ਰੁਖ ਕੀਤਾ ਤੇ ਕਸੂਰ ਦੇ ਬਾਹਰ ਦਾ ਇਲਾਕਾ ਲੁੱਟ-ਪੁਟ ਕੇ ਅਸਲੋਂ ਬਰਬਾਦ ਕਰ ਦਿੱਤਾ। ਕਸੂਰ ਦੇ ਹਾਕਿਮ ਨੂੰ ਅਜੇਹੇ ਕਿਸੇ ਦੋਸ਼ ਦਾ ਪਤਾ ਨਹੀਂ ਸੀ ਤੇ ਨ ਹੀ ਉਸ ਨੇ ਨਵਾਬ ਮੁਲਤਾਨ ਨਾਲ ਮਿਲ ਕੇ ਕੋਈ ਸਾਜ਼ਸ ਹੀ ਕੀਤੀ ਸੀ, ਇਸ ਲਈ ਉਸ ਨੇ ਆਪਣਾ ਵਕੀਲ ਮਹਾਰਾਜਾ ਦੀ ਸੇਵਾ ਵਿਚ ਭੇਜ ਕੇ ਮਹਾਰਾਜਾ ਦੇ ਕ੍ਰੋਧ ਤੇ ਕ੍ਰੋਪੀ ਦਾ ਕਾਰਣ ਪੁਛਿਆ। ਮਹਾਰਾਜਾ ਨੇ ਗ਼ੁੱਸੇ ਦੇ ਮਾਰੇ ਵਕੀਲ ਨੂੰ ਸਾਮ੍ਹਣੇ ਵੀ ਨ ਬੁਲਾਇਆ ਤੇ ਉਸ ਦੀ ਗੱਲ-ਬਾਤ ਵੀ ਵਿਸ਼ੇਸ਼ ਧਿਆਨ ਨਾਲ ਨ ਸੁਣੀ। ਜਦ ਵਕੀਲ ਨਿਰਾਸ ਤੇ ਨਿਸਫ਼ਲ ਵਾਪਸ ਆਇਆ ਤਾਂ ਕਸੂਰ ਦਾ ਹਾਕਿਮ ਬਹੁਤ ਘਬਰਾਇਆ। ਭਾਵੇਂ ਉਸ ਦੀ ਨੀਅਤ ਮਹਾਰਾਜਾ ਰਣਜੀਤ ਸਿੰਘ ਨਾਲ ਲੜਨ ਦੀ ਬਿਲਕੁਲ ਨਹੀਂ ਸੀ ਤੇ ਨ ਹੀ ਉਹ ਆਪਣੀ ਫ਼ੌਜ ਤੇ ਮਿਲਖ ਨੂੰ ਬਰਬਾਦ ਕਰਨਾ ਚਾਹੁੰਦਾ ਸੀ, ਪਰ ਹੁਣ ਮੌਕਾ ਅਜੇਹਾ ਆ ਬਣਿਆ ਸੀ, ਕਿ ਜਾਂ ਤਾਂ ਆਪਣਾ ਇਲਾਕਾ ਮਹਾਰਾਜਾ ਦੇ ਹਵਾਲੇ ਕਰ ਦੇਵੇ ਜਾਂ ਉਸ ਨਾਲ ਜੰਗ ਕਰੇ। ਇਸ ਪੁਰ ਉਸ ਨੇ ਆਪਣੇ ਸਲਾਹਕਾਰ ਇਕੱਠੇ ਕਰ ਕੇ ਉਨ੍ਹਾਂ ਨਾਲ ਸਲਾਹ ਮਸ਼ਵਰਾ ਕੀਤਾ ਤੇ ਪੁਛਿਆ ਕਿ ਹੁਣ ਉਸ ਨੂੰ ਕੀ ਕਰਨਾ ਚਾਹੀਦਾ ਹੈ। ਕਈ ਸੂਝਵਾਨ ਸਿਆਣਿਆਂ ਨੇ ਇਹ ਰਾਇ ਦਿੱਤੀ ਕਿ ਕੁਤਬੁੱਦੀਨ ਖਾਂ ਆਪ ਮਹਾਰਾਜਾ ਦੀ ਸੇਵਾ ਵਿਚ ਜਾ ਕੇ ਹਾਜ਼ਿਰ ਹੋਵੇ ਤੇ ਉਸ ਨੂੰ ਨਜ਼ਰਾਨਾ ਭੇਟਾ ਕਰ ਕੇ ਲਾਹੌਰ ਲਈ ਵਿਦਾ ਕਰ ਦੇਵੇ ਪਰ ਕੁਝ ਸਲਾਹਕਾਰਾਂ ਨੇ ਇਸ ਦੇ ਵਿਰੁੱਧ ਭਾਸ਼ਣ ਦਿੱਤੇ ਤੇ ਕਹਿਆ ਕਿ ਮਹਾਰਾਜਾ ਰਣਜੀਤ ਸਿੰਘ ਨੇ ਪਹਲਾਂ ਵੀ ਦੋ ਵਾਰੀ ਕਸੂਰ ਉਤੇ ਚੜ੍ਹਾਈ ਕੀਤੀ ਸੀ; ਇਕ ਵਾਰ ਨਿਜ਼ਾਮੁੱਦੀਨ ਖਾਂ ਦੇ ਰਾਜ ਸਮੇਂ ਮਹਾਰਾਜਾ

ਨੂੰ ਰਿਆਸਤ ਵਲੋਂ ਭਾਰੀ ਨਜ਼ਰਾਨਾ ਵੀ ਦਿੱਤਾ ਗਇਆ ਸੀ, ਪਰ ਉਹ ਫੇਰ ਵੀ ਸ਼ਹਰ ਤੇ ਇਲਾਕੇ ਨੂੰ ਲੁੱਟ ਕੇ ਲੈ ਗਇਆ ਸੀ; ਦੂਜੀ ਵਾਰ ਨਿਜ਼ਾਮੁੱਦੀਨ ਖਾਂ ਦੇ ਕਤਲ ਪਿੱਛੋਂ ਉਹ ਫੇਰ ਕਸੂਰ ਉਤੇ ਚੜ੍ਹ ਕੇ ਆਇਆ ਤੇ ਤਿੰਨ ਮਹੀਨੇ ਤਕ ਸ਼ਹਰ ਤੇ ਇਲਾਕਾ ਬਰਬਾਦ ਹੁੰਦਾ ਰਹਿਆ, ਉਸ ਵੇਲੇ ਵੀ ਜਿੰਨੀ ਨਕਦੀ ਜਾਂ ਜਿਨਸ ਖ਼ਜ਼ਾਨੇ ਵਿਚ ਮੌਜੂਦ ਸੀ, ਦੇ ਕੇ ਉਸ ਨੂੰ ਵਿਦਾ ਕੀਤਾ ਗਇਆ। ਹੁਣ ਉਸ ਨੇ ਫੇਰ ਤੀਜੀ ਵਾਰ ਬਿਨਾਂ ਕਿਸੇ ਕਾਰਣ ਸ਼ਹਰ ਤੇ ਚੜ੍ਹਾਈ ਆ ਕੀਤੀ ਹੈ, ਇਸ ਤੋਂ ਪ੍ਰਤੱਖ ਦਿਸਦਾ ਹੈ ਕਿ ਉਹ ਇਸ ਰਿਆਸਤ ਨੂੰ ਖੋਹਣ ਦਾ ਦ੍ਰਿੜ੍ਹ ਨਿਸ਼ਚਾ ਕਰੀ ਬੈਠਾ ਹੈ। ਹੁਣ ਨ ਤਾਂ ਰਿਆਸਤ ਤੇ ਖ਼ਜ਼ਾਨੇ ਵਿਚ ਰੁਪਿਆ ਹੈ ਕਿ ਉਸ ਨੂੰ ਦੇ ਕੇ ਰਾਜ਼ੀ ਕੀਤਾ ਜਾਵੇ ਤੇ ਨ ਹੀ ਇੱਨੀ ਛੇਤੀ ਕਿਸੇ ਪਾਸੋਂ ਕਰਜ਼ਾ ਹੀ ਲਇਆ ਜਾ ਸਕਦਾ ਹੈ; ਕਿਉਂਕਿ ਦੁਸ਼ਮਨ ਤਾਂ ਬੂਹੇ ਤੇ ਖਲੋਤਾ ਹੈ ਤੇ ਗੱਲਾਂ ਗੱਲਾਂ ਨਾਲ ਉਹ ਰਾਜ਼ੀ ਨਹੀਂ ਹੁੰਦਾ; ਉਹ ਤਾਂ ਬਹੁਤ ਸਾਰੇ ਧਨ-ਮਾਲ ਨਾਲ ਆਪਣਾ ਖ਼ਜ਼ਾਨਾ ਭਰਪੂਰ ਕਰਨਾ ਚਾਹੁੰਦਾ ਹੈ ਤੇ ਜੇਕਰ ਉਸ ਨੂੰ ਰੁਪਿਆ ਨ ਮਿਲਿਆ ਤਾਂ ਉਹ ਧੱਕੋਜ਼ੋਰੀ ਸ਼ਹਰ ਤੇ ਇਲਾਕੇ ਤੇ ਕਬਜ਼ਾ ਕਰ ਲਵੇਗਾ ਤੇ ਸਾਡੇ ਵਿਚੋਂ ਇਕ ਇਕ ਨੂੰ ਕੈਦ ਵਿਚ ਸੁੱਟ ਕੇ ਸਾਡੇ ਖ਼ਾਨਦਾਨਾਂ, ਮੁਲਕ ਤੇ ਮਕਾਨਾਂ ਨੂੰ ਬਰਬਾਦ ਕਰ ਦੇਵੇਗਾ। ਸਾਡੀਆਂ ਔਰਤਾਂ ਨਹੱਕ ਬੇਪਰਦ ਹੋਣਗੀਆਂ। ਇਸ ਲਈ ਵਕਤ ਇਸ ਗੱਲ ਦੀ ਮੰਗ ਕਰਦਾ ਹੈ ਅਸੀਂ ਸਾਰੇ ਲੋਕ ਇਕ ਦਿਲ ਤੇ ਇਕ ਜਾਨ ਹੋ ਕੇ ਆਪਣੀ ਅਣਖ਼ ਤੇ ਇੱਜ਼ਤ ਨੂੰ ਬਚਾਉਣ ਲਈ ਜੰਗ ਕਰੀਏ ਜੇਕਰ ਤਾਂ ਕਿਸਮਤ ਨੇ ਸਾਥ ਦਿੱਤਾ ਤਾਂ ਇਸ ਸ਼ਕਤੀਸ਼ਾਲੀ ਜੋਧੇ ਦੇ ਪੰਜੇ ਤੋਂ ਮੁਕਤ ਹੋ ਜਾਵਾਂਗੇ ਨਹੀਂ ਤਾਂ ਇਸ ਰਣਭੂਮੀ ਵਿਚ ਮਾਰੇ ਜਾਵਾਂਗੇ ਤੇ ਆਪਣੇ ਖ਼ਾਨਦਾਨ ਦੀ ਬੇਪੱਤੀ ਆਪਣੀਆਂ ਅੱਖਾਂ ਨਾਲ ਤਾਂ ਨ ਵੇਖਾਂਗੇ ਤੇ ਇਸ ਤਰ੍ਹਾਂ ਸਾਡਾ ਨਾਮ ਕਿਆਮਤ ਤਕ ਬਹਾਦਰਾਂ ਦੀ ਸ਼੍ਰੇਣੀ ਵਿਚ ਚਮਕਦਾ ਰਹੇਗਾ। ਜਦ ਕੁਤਬੁੱਦੀਨ ਖਾਂ ਨੇ ਆਪਣੇ ਮਦਦਗਾਰਾਂ ਦੀ ਇਹ ਗੱਲ ਸੁਣੀ ਤਾਂ ਉਹ ਜੰਗ ਲਈ ਤਿਆਰ ਹੋ ਗਇਆ। ਉਸ ਨੇ ਜੰਗ ਦਾ ਸਾਮਾਨ ਤਿਆਰ ਕੀਤਾ ਤੇ ਸ਼ਹਰ ਨੂੰ ਖ਼ੂਬ ਮਜ਼ਬੂਤ ਬਣਾ ਲਇਆ। ਕਿਲ੍ਹੇ ਦੀ ਹਰ ਇਕ ਦੀਵਾਰ ਉਤੇ ਤੋਪਾਂ ਚੜ੍ਹਾ ਦਿੱਤੀਆਂ ਤੇ ਇਕ ਭਾਰੀ ਲਸ਼ਕਰ ਲ ਕੇ ਜੰਗ ਦੀ ਨੀਅਤ ਨਾਲ ਸ਼ਹਰੋਂ ਬਾਹਰ ਨਿਕਲਿਆ। ਜਦ ਮਹਾਰਾਜਾ ਨੂੰ ਪਤਾ ਲੱਗਾ ਕਿ ਦੁਸ਼ਮਨ ਜੰਗ ਲਈ ਤਿਆਰ ਹੋ ਕੇ ਸ਼ਹਰ ਤੋਂ ਬਾਹਰ ਆ ਗਇਆ ਹੈ ਤਾਂ ਉਸ ਨੇ ਸਿੱਖਾਂ ਦੀ ਫ਼ੌਜ ਨੂੰ ਹੁਕਮ ਦੇ ਦਿੱਤਾ ਕਿ ਉਹ ਵੀ ਲੜਨ ਲਈ ਤਿਆਰ ਹੋ ਜਾਵੇ ਤੇ ਕਮਰਕੱਸੇ ਕਰ ਲਵੇ। ਇਸ ਪੁਰ ਸਾਰੀ ਫ਼ੌਜ ਤਿਆਰ ਹੋ ਗਈ ਤੇ ਤੋਪਾਂ ਚਲਣ ਲੱਗੀਆਂ। ਦੋ ਦਿਨਾਂ ਤਕ ਦੋਵੇਂ ਧਿਰਾਂ ਤੋਪਾਂ ਨਾਲ ਲੜਦੀਆਂ ਰਹੀਆਂ ਤੇ ਬਹੁਤ ਸਾਰੇ ਆਦਮੀ ਮਾਰੇ ਗਏ। ਤੀਜੇ ਦਿਨ ਪਹਲਾਂ ਕਸੂਰ ਦੀ ਫ਼ੌਜ ਨੇ ਆਪਣੇ ਡੇਰੇ 'ਚੋਂ ਨਿਕਲ ਕੇ ਸਿੱਖਾਂ ਉਤੇ ਹਮਲਾ ਕੀਤਾ ਤੇ ਬੰਦੂਕਾਂ ਨਾਲ ਲੜਾਈ ਸ਼ੁਰੂ ਕੀਤੀ। ਸਿੱਖ ਲਸ਼ਕਰ ਉਸ ਦੇ ਮੁਕਾਬਲੇ ਤੇ ਖ਼ੂਬ ਡੱਟ ਗਇਆ ਤੇ ਪਰਸਪਰ ਬੜੀ ਘਮਸਾਨ ਦੀ ਜੰਗ ਹੋਈ। ਅਣਗਿਣਤ ਬਹਾਦਰ ਤੇ ਪਹਲਵਾਨ ਦੋਵਾਂ ਪਾਸਿਆਂ ਤੋਂ ਮਾਰੇ ਗਏ। ਚੌਥੇ ਦਿਨ ਸਿੱਖ ਤਲਵਾਰਾਂ ਸੂਤ ਕੇ ਮੁਸਲਮਾਨਾਂ ਉਤੇ ਟੁੱਟ ਪਏ। ਮੁਸਲਮਾਨਾਂ ਨੇ ਵੀ ਬੜੀ ਬਹਾਦਰੀ ਤੇ ਸੂਰਮਤਾਈ ਨਾਲ ਸਿੱਖਾਂ ਦੇ ਵਾਰ ਰੋਕੇ। ਦੁਪਹਰ ਤੋਂ ਸ਼ਾਮ ਤਕ ਤੀਰਾਂ ਤੇ

ਤਲਵਾਰਾਂ ਦੀ ਲੜਾਈ ਦੋਹਾਂ ਪਾਸਿਆਂ ਤੋਂ ਹੁੰਦੀ ਰਹੀ। ਸ਼ਾਮ ਕੁ ਵੇਲੇ ਪਠਾਣਾਂ ਦੀ ਹਾਰ ਹੋ ਗਈ ਤੇ ਸਿੱਖਾਂ ਨੇ ਉਨ੍ਹਾਂ ਨੂੰ ਅੱਗੇ ਲਾ ਲਇਆ ਤੇ ਉਹ ਆਪਣਾ ਸਾਮਾਨ ਆਦਿ ਚੁੱਕ ਕੇ ਸ਼ਹਰ ਵਿਚ ਜਾ ਵੜੇ ਤੇ ਉਨ੍ਹਾਂ ਸ਼ਹਰ ਨੂੰ ਪਕਿਆਂ ਕਰ ਲਇਆ। ਮਹਾਰਾਜਾ ਨੇ ਹਰ ਇਕ ਕਿਲ੍ਹੇ ਦੀ ਲੜਾਈ ਤੇ ਅੱਡ ਅੱਡ ਫ਼ੌਜ ਨਿਯੁਕਤ ਕਰ ਦਿੱਤੀ ਤੇ ਤੋਪਖ਼ਾਨਾ ਭੇਜਿਆ ਤੇ ਘੇਰੇ ਦਾ ਅਜੇਹਾ ਪੱਕਾ ਪ੍ਰਬੰਧ ਕਰ ਲਇਆ, ਕਿ ਕੋਈ ਜੀਵ ਜੰਤੂ ਸ਼ਹਰੋਂ ਨ ਨਿਕਲ ਸਕੇ, ਤੇ ਨ ਕੋਈ ਬਾਹਰੋਂ ਅੰਦਰ ਜਾ ਸਕੇ। ਇਹ ਘੇਰਾ ਦੋ ਮਹੀਨੇ ਜਾਰੀ ਰਹਿਆ ਤੇ ਰੋਜ਼ ਲੜਾਈ ਹੁੰਦੀ ਰਹੀ ਭਾਵੇਂ ਅੰਦਰਲੀਆਂ ਤੋਪਾਂ ਤੇ ਬੰਦੂਕਾਂ ਬਾਹਰ ਦਾ ਬਹੁਤ ਨੁਕਸਾਨ ਕਰਦੀਆਂ ਸਨ; ਪਰ ਮਹਾਰਾਜਾ ਦੀਆਂ ਤੋਪਾਂ ਨੇ ਕਿਲ੍ਹੇ ਦੀਆਂ ਦੀਵਾਰਾਂ ਢਾਹ ਦਿੱਤੀਆਂ, ਜਿਸ ਨਾਲ ਦੁਸ਼ਮਨ ਆਪਣੀ ਜਾਨ ਤੇ ਮਾਲ ਦੀ ਸੁਰੱਖਿਆ ਤੋਂ ਨਿਰਾਸ਼ ਹੋ ਗਇਆ। ਜਿੰਨਾ ਕੁ ਅਨਾਜ ਸ਼ਹਰ ਵਿਚ ਮੌਜੂਦ ਸੀ, ਉਹ ਦੋ ਮਹੀਨੇ ਤਕ ਲਸ਼ਕਰ ਤੇ ਲੋਕਾਂ ਨੇ ਖਾਧਾ, ਫੇਰ ਅਜੇਹਾ ਕਾਲ ਪਇਆ ਕਿ ਅੰਨ ਦਾ ਦਾਣਾ ਮੋਤੀ ਦਾ ਦਾਣਾ ਬਣ ਗਇਆ ਤੇ ਲੋਕ ਢੋਰ ਡੰਗਰ ਮਾਰ ਕੇ ਖਾਣ ਲੱਗੇ। ਜਦ ਮਾਲ ਡੰਗਰ ਵੀ ਨ ਰਹਿਆ ਤਾਂ ਬਹੁਤ ਔਖੀ ਬਣੀ। ਫ਼ੌਜੀ ਸਵਾਰਾਂ ਨੇ ਆਪਣੇ ਘੋੜੇ ਮਾਰ ਕੇ ਖਾ ਲਏ। ਭਾਵੇਂ ਮਹਾਰਾਜਾ ਨੇ ਆਉਣ ਜਾਣ ਦੇ ਰਸਤੇ ਤੇ ਦਰਵਾਜ਼ੇ ਚੰਗੀ ਤਰ੍ਹਾਂ ਬੰਦ ਕਰ ਰੱਖੇ ਸਨ, ਪਰ ਜਦ ਸ਼ਹਰ ਦੇ ਲੋਕ ਬਹੁਤ ਤੰਗ ਹੋਏ ਤਾਂ ਜਿਵੇਂ ਵੀ ਹੋ ਸਕਿਆ, ਉਹ ਸ਼ਹਰੋਂ ਨਿਕਲ ਕੇ ਭੱਜਣ ਲੱਗੇ। ਇਹ ਹਾਲ ਵੇਖ ਕੇ ਮਹਾਰਾਜਾ ਨੇ ਹੁਕਮ ਦਿੱਤਾ ਕਿ ਜਿਹੜਾ ਵੀ ਸ਼ਹਰ ਤੋਂ ਖ਼ਾਲੀ ਹੱਥ ਨਿਕਲੇ, ਉਸ ਨੂੰ ਜਾਣ ਦਿੱਤਾ ਜਾਵੇ, ਤੇ ਜਿਹੜਾ ਅਸਬਾਬ ਆਦਿ ਲੈ ਕੇ ਨਿਕਲੇ, ਉਸ ਦਾ ਮਾਲ-ਅਸਬਾਬ ਖੋਹ ਕੇ ਉਸ ਨੂੰ ਛੱਡ ਦਿੱਤਾ ਜਾਵੇ। ਫੇਰ ਤਾਂ ਲੋਕ ਹਾਠਾਂ ਜੋੜ ਜੋੜ ਜਾਨ ਬਚਾਉਣ ਖ਼ਾਤਿਰ ਸ਼ਹਰੋਂ ਨਿਕਲਣ ਲੱਗੇ ਤੇ ਕੁਤਬੁੱਦੀਨ ਖਾਂ ਦੀ ਫ਼ੌਜ ਵੀ ਭੁੱਖ ਦੀ ਮਾਰੀ ਨੱਸਣ ਲੱਗੀ ਤੇ ਥੋੜੇ ਜੇਹੇ ਲੋਕ ਹੀ ਸ਼ਹਰ ਵਿਚ ਬਾਕੀ ਰਹ ਗਏ। ਜਦ ਲਸ਼ਕਰ ਦੀ ਘਾਟ ਕਾਰਣ ਅੰਦਰੋਂ ਤੋਪ ਤੇ ਬੰਦੂਕ ਦਾ ਚਲਣਾ ਬੰਦ ਹੋ ਗਇਆ ਤਾਂ ਮਹਾਰਾਜਾ ਨੇ ਸਾਰਾ ਤੋਪਖਾਨਾ ਸ਼ਹਰ ਦੀਆਂ ਦੀਵਾਰਾਂ ਢਾਹੁਣ ਤੇ ਲਾ ਦਿੱਤਾ ਤੇ ਜਦ ਦੀਵਾਰਾਂ ਢਹ ਗਈਆਂ ਤੇ ਦਰਵਾਜ਼ੇ ਟੁੱਟ ਗਏ ਤਾਂ ਸਿੱਖਾਂ ਦੀ ਫ਼ੌਜ ਨੇ ਸ਼ਹਰ ਅੰਦਰ ਦਾਖ਼ਿਲ ਹੋ ਕੇ ਲੁੱਟ-ਮਾਰ ਦਾ ਬਾਜ਼ਾਰ ਗਰਮ ਕਰ ਦਿੱਤਾ ਤੇ ਹਰ ਇਕ ਘਰ ਵਿਚੋਂ ਢੇਰਾਂ ਦੇ ਢੇਰ ਨਕਦੀ ਤੇ ਜਿਨਸ ਦੇ ਪ੍ਰਾਪਤ ਕੀਤੇ। ਸਿੱਖ ਜਿਧਰ ਵੀ ਜਾਂਦੇ, ਲੋਕ ਆਪਣਾ ਮਾਲ-ਅਸਬਾਬ ਘਰੋਂ ਕੱਢ ਕੇ ਉਨ੍ਹਾਂ ਦੇ ਸਾਮ੍ਹਣੇ ਰੱਖ ਦੇਂਦੇ। ਸਿੱਖਾਂ ਨੇ ਲੋਕਾਂ ਦੇ ਤਨ ਤੋਂ ਕਪੜੇ ਵੀ ਲੁਹਾ ਲਏ। ਔਰਤਾਂ ਨੰਗੇ ਸਿਰ, ਨੰਗੇ ਤਨ ਸਤਰੋਂ ਬੇਸਤਰ ਹੋਈਆਂ ਥਾਂ ਥਾਂ ਆਪਣੇ ਆਪ ਨੂੰ ਛੁਪਾਉਂਦੀਆਂ ਫਿਰਦੀਆਂ ਸਨ, ਪਰ ਕੋਈ ਥਾਂ ਅਮਨ ਦੀ ਉਨ੍ਹਾਂ ਨੂੰ ਨ ਮਿਲਦੀ, ਕਈ ਸ਼ਰੀਫ਼ ਔਰਤਾਂ, ਜਿਨ੍ਹਾਂ ਕਦੀ ਪਰਾਏ ਮਰਦ ਦਾ ਮੂੰਹ ਤਕ ਨਹੀਂ ਵੇਖਿਆ ਸੀ, ਆਪਣੇ ਹੱਥ ਨਾਲ ਫਾਹਾ ਲੈ ਕੇ ਮਰ ਗਈਆਂ, ਕਈ ਖੂਹਾਂ ਵਿਚ ਛਾਲਾਂ ਮਾਰ ਗਈਆਂ; ਗੱਲ ਕੀ, ਸ਼ਹਰ ਦਾ ਹਰ ਇਕ ਅਮੀਰ ਗ਼ਰੀਬ ਇਸ ਤਰ੍ਹਾਂ ਲੁੱਟਿਆ ਪੁੱਟਿਆ ਗਇਆ, ਕਿ ਰੋਟੀ ਦੇ ਟੁੱਕ ਲਈ ਵੀ ਮੁਥਾਜ ਹੋ ਗਇਆ। ਸਿੱਖਾਂ ਨੇ ਵੱਡੇ ਵੱਡੇ ਮਕਾਨਾਂ ਨੂੰ ਅੱਗ

ਲਾ ਦਿੱਤੀ ਤੇ ਛੱਤਾਂ ਨੂੰ ਡੇਗ ਡੇਗ ਲੱਕੜਾਂ ਕੱਢ ਲਈਆਂ। ਇਸ ਅਫ਼ਰਾਤਫ਼ਰੀ ਤੇ ਮੁਸੀਬਤ ਵਿਚ ਇਸਤ੍ਰੀ ਮਰਦ ਵੀ ਇਕੱਠੇ ਨ ਰਹ ਸਕੇ, ਜਿਥੇ ਕਿਸੇ ਨੂੰ ਥਾਂ ਮਿਲੀ, ਜਾ ਸਿਰ ਲੁਕਾਇਆ। ਸਿੱਖਾਂ ਨੇ ਬਹੁਤ ਸਾਰੀਆਂ ਜਵਾਨ ਇਸਤ੍ਰੀਆਂ ਤੇ ਲੜਕੀਆਂ ਅਤੇ ਲੜਕੇ ਸ਼ਹਰ ਵਿਚੋਂ ਫੜ ਲਏ ਤੇ ਨੌਕਰ ਬਣਾਉਣ ਦੀ ਨੀਅਤ ਨਾਲ ਆਪਣੇ ਕੋਲ ਰੱਖ ਲਏ। ਜਦ ਸਾਰਾ ਸ਼ਹਰ ਐਨ ਉੱਜੜ ਗਇਆ ਤਾਂ ਉਸ ਕਿਲ੍ਹੇ ਦੀ ਵਾਰੀ ਆਈ, ਜਿਸ ਵਿਚ ਕੁਤਬੁੱਦੀਨ ਖਾਂ ਘਿਰਿਆ ਬੈਠਾ ਸੀ। ਉਸ ਨੂੰ ਡੇਗਣ ਲਈ ਤੋਪਾਂ ਬੀੜੀਆਂ ਗਈਆਂ ਉਸ ਵੇਲੇ ਕੁਤਬੁੱਦੀਨ ਪਾਗਲ ਹੋ ਗਇਆ ਸੀ ਤੇ ਅਜੇਹਾ ਕੁਝ ਨਹੀਂ ਕਰ ਸਕਦਾ ਸੀ ਜਿਸ ਨਾਲ ਉਸ ਦੀ ਜਾਨ ਬਚ ਸਕਦੀ। ਕਿਉਂਕਿ ਉਸ ਸਮੇਂ ਉਸ ਦੇ ਕੋਲ ਕੋਈ ਫ਼ੌਜ ਨਹੀਂ ਸੀ; ਕੇਵਲ ਥੋੜੇ ਜੇਹੇ ਆਦਮੀ ਬਾਕੀ ਰਹ ਗਏ ਸਨ, ਜਿਨ੍ਹਾਂ ਨੂੰ ਕਿਲ੍ਹੇ ਵਿਚੋਂ ਨਿਕਲਣਾ ਬੜਾ ਔਖਾ ਨਜ਼ਰ ਆਉਂਦਾ ਸੀ। ਉਹ ਵੀ ਕੁਤਬੁੱਦੀਨ ਖਾਂ ਦੀ ਸੰਗਤ ਤੋਂ ਤੰਗ ਸਨ ਤੇ ਇਸ ਗੱਲ ਲਈ ਤਿਆਰ ਸਨ, ਕਿ ਉਸ ਨੂੰ ਕਤਲ ਕਰਕੇ ਮੁਸੀਬਤ ਤੋਂ ਛੁਟਕਾਰਾ ਹਾਸਿਲ ਕਰਨ। ਅਖ਼ੀਰ ਜਦ ਕੁਤਬੁੱਦੀਨ ਖਾਂ ਨੂੰ ਹੋਰ ਕੋਈ ਵਿਉਂਤ ਨ ਸੁੱਝੀ, ਤਾਂ ਇਹੀ ਉਚਿਤ ਸਮਝਿਆ, ਕਿ ਆਪਣੇ ਆਪ ਨੂੰ ਮਹਾਰਾਜਾ ਦੇ ਹਵਾਲੇ ਕਰ ਦੇਵੇ; ਉਹ ਚਾਹੇ ਮਾਰੇ ਤੇ ਚਾਹੇ ਉਸ ਦੀ ਜਾਨ ਬਖ਼ਸ਼ ਦੇਵੇ। ਇਸ ਨੀਅਤ ਨਾਲ ਉਸ ਨੇ ਕਿਲ੍ਹੇ ਦਾ ਦਰਵਾਜ਼ਾ ਖੋਲ੍ਹ ਦਿੱਤਾ ਤੇ ਆਪ ਕੁਝ ਕੁ ਆਦਮੀਆਂ ਦੇ ਨਾਲ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ। ਮਹਾਰਾਜਾ ਨੇ ਜਦ ਦੁਸ਼ਮਨ ਦੀ ਅਜੇਹੀ ਦੁਰਦਸ਼ਾ ਵੇਖੀ ਤਾਂ ਉਸ ਉਤੇ ਤਰਸ ਕੀਤਾ ਤੇ ਉਸ ਨੂੰ ਬੜੇ ਮਾਣ ਸਤਿਕਾਰ ਨਾਲ ਆਪਣੇ ਕੋਲ ਬਿਠਾ ਲਇਆ ਤੇ ਫ਼ੌਜ ਨੂੰ ਕਿਲ੍ਹੇ ਵਿਚ ਭੇਜ ਕੇ ਆਗਿਆ ਦਿੱਤੀ ਕਿ ਦੁਸ਼ਮਨ ਦਾ ਸਾਰਾ ਮਾਲ ਖ਼ਜ਼ਾਨਾ ਜ਼ਬਤ ਕਰ ਲਇਆ ਜਾਵੇ। ਉਸ ਵੇਲੇ ਕੁਤਬੁੱਦੀਨ ਖਾਂ ਬੜੀ ਦੁੱਖ ਤੇ ਚਿੰਤਾਭਰੀ ਹਾਲਤ ਵਿਚ ਚੁੱਪ-ਚਾਪ ਸੀ। ਮਹਾਰਾਜਾ ਨੇ ਵੀ ਉਸ ਵੇਲੇ ਉਸ ਨੂੰ ਬੁਰਾ ਭਲਾ ਕਹਣਾ ਜਾਂ ਉਸ ਦੇ ਜ਼ਖ਼ਮਾਂ ਉਤੇ ਲੂਣ ਛਿੜਕਣਾ ਯੋਗ ਨ ਸਮਝਿਆ। ਉਸ ਦਿਨ ਕੁਤਬੁੱਦੀਨ ਖਾਂ ਸਿੱਖਾਂ ਦੇ ਪਹਰੇ ਵਿਚ ਨਜ਼ਰਬੰਦ ਰਹਿਆ। ਦੂਜੇ ਦਿਨ ਇਹ ਫ਼ੈਸਲਾ ਕੀਤਾ ਗਇਆ ਕਿ ਕਸੂਰ ਦਾ ਸਾਰਾ ਇਲਾਕਾ ਤੇ ਚੂਨ੍ਹੀਆਂ ਤੇ ਖੁੱਡੀਆਂ ਦਾ ਤਅੱਲਕਾ ਜ਼ਬਤ ਕਰ ਲਏ ਜਾਣ ਤੇ ਸਤਲੁਜ ਪਾਰ ਦਾ ਮਮਦੋਟ ਦਾ ਇਲਾਕਾ ਕੁਤਬੁੱਦੀਨ ਖਾਂ ਦੇ ਗੁਜ਼ਾਰੇ ਲਈ ਛੱਡ ਦਿੱਤਾ, ਜਾਵੇ, ਜਿਸ ਦਾ ਕਾਰਣ ਇਹ ਸੀ, ਕਿ ਉਹ ਸਾਰਾ ਇਲਾਕਾ ਦਰਿਆ ਸਤਲੁਜ ਦੇ ਪਾਰ ਸੀ ਤੇ ਉਸ ਪਾਰ ਮਹਾਰਾਜਾ ਰਣਜੀਤ ਸਿੰਘ ਅਧੀਨ ਕੋਈ ਇਲਾਕਾ ਨਹੀਂ ਸੀ; ਇਸ ਲਈ ਮਹਾਰਾਜਾ ਨੇ ਉਸ ਦਾ ਕਬਜ਼ਾ ਛੱਡ ਦਿੱਤਾ ਤੇ ਉਹ ਇਲਾਕਾ ਕੁਤਬੁੱਦੀਨ ਖਾਂ ਦੇ ਨਾਮ ਕਰ ਦਿੱਤਾ। ਇਸ ਪੁਰ ਕੁਤਬੁੱਦੀਨ ਖਾਂ ਮਹਾਰਾਜਾ ਤੋਂ ਵਿਦਾ ਹੋ ਕੇ ਮਮਦੋਟ ਚਲਾ ਗਇਆ। ਕਸੂਰ ਦੀ ਲੁੱਟ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਦਾ ਇਕ ਇਕ ਸਿਪਾਹੀ ਧਨ-ਦੌਲਤ ਨਾਲ ਮਾਲਾ-ਮਾਲ ਹੋ ਗਇਆ; ਕੁਤਬੁੱਦੀਨ ਖਾਂ ਦਾ ਆਪਣਾ ਮਾਲ ਖ਼ਜ਼ਾਨਾ ਵੀ ਜਿਹੜਾ ਮਹਾਰਾਜਾ ਦੀ ਜ਼ਬਤੀ ਵਿਚ ਆਇਆ, ਬਹੁਤ ਭਾਰੀ ਤੇ ਬਹੁਮੁੱਲਾ ਸੀ। ਸੈਂਕੜੇ ਕੀਮਤੀ ਘੋੜੇ, ਊਠ, ਹਾਥੀ, ਗਹਣੇ, ਹੀਰੇ ਜਵਾਹਰਾਤ; ਸਾਜ਼-ਸਾਮਾਨ, ਫ਼ਰਸ਼ੀ-ਕਾਲੀਨ, ਤੰਬੂ, ਰੇਸ਼ਮੀ ਤੇ ਪਸ਼ਮੀਨੇ ਦੇ ਕਪੜੇ, ਅਨੁਮਾਨ ਤੇ ਅੰਦਾਜ਼ੇ ਤੋਂ ਬਾਹਰ ਸਨ। ਇਸ ਲੱਟ ਵਿਚ ਹਜ਼ਾਰਾਂ ਪੁਸਤਕਾਂ ਤੇ ਕੁਰਾਨ ਸ਼ਰੀਫ਼ ਦੇ ਨੁਸਖ਼ੇ

ਵੀ ਸਿੱਖਾਂ ਨੇ ਲੁੱਟ ਲਏ, ਜਿਹੜੇ ਭਾਰੀ ਕੀਮਤ ਉਤੇ ਮੁਸਲਮਾਨਾਂ ਹੱਥ ਵੇਚੇ ਗਏ। ਇਸ ਮੁਹਿੰਮ ਤੋਂ ਵਿਹਲਿਆਂ ਹੋ ਕੇ ਮਹਾਰਾਜਾ ਨੇ ਬੜਾ ਭਾਰੀ ਜਸ਼ਨ ਕੀਤਾ ਤੇ ਲਾਹੌਰ ਤੇ ਅੰਮ੍ਰਿਤਸਰ ਵਿਚ ਦੀਪਮਾਲਾ ਕਰਨ ਦਾ ਹੁਕਮ ਦਿੱਤਾ। ਇਸ ਪੁਰ ਲੋਕਾਂ ਨੇ ਬੜੀ ਖ਼ੁਸ਼ੀ ਮਨਾਈ ਤੇ ਘਰ ਘਰ ਦੀਪਮਾਲਾ ਹੋਈ। ਲੁੱਟ ਦੇ ਮਾਲ ਵਿਚੋਂ ਬਹੁਤ ਸਾਰੀ ਨਕਦੀ ਤੇ ਜਿਨਸ ਭੇਟਾ ਦੇ ਤੌਰ ਤੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਭੇਜੀ ਗਈ। ਪੰਦਰਾਂ ਦਿਨਾਂ ਪਿੱਛੋਂ ਫ਼ੌਜ ਨੂੰ ਮੁਲਤਾਨ ਵਲ ਕੂਚ ਕਰਨ ਦਾ ਹੁਕਮ ਮਿਲਿਆ। ਜਦ ਫ਼ੌਜ ਕੂਚ ਕਰ ਚੁੱਕੀ ਤਾਂ ਮਹਾਰਾਜਾ ਨੇ ਵੀ ਆਪਣੇ ਵਿਸ਼ੇਸ਼ ਅਮੀਰਾਂ ਤੇ ਅਧਿਕਾਰੀਆਂ ਦੇ ਨਾਲ ਮੁਲਤਾਨ ਵਲ ਚਾਲੇ ਪਾਏ ਤੇ ਅਜੇਹੀ ਤੇਜ਼ੀ ਤੇ ਫੁਰਤੀ ਨਾਲ ਪੈਂਡਾ ਨਿਬੇੜਿਆ ਕਿ ਰਾਹ ਵਿਚ ਕਿਧਰੇ ਵੀ ਮਕਾਮ ਜਾਂ ਪੜਾਉ ਨ ਕੀਤਾ ਤੇ ਨ ਲਸ਼ਕਰ ਨੂੰ ਹੀ ਸਾਹ ਲੈਣ ਦਿੱਤਾ। ਜਦ ਮੁਲਤਾਨ ਦੇ ਨੇੜੇ ਪੁੱਜਾ ਤਾਂ ਸਰਦਾਰ ਫ਼ਤਹ ਸਿੰਘ ਕਾਲਿਆਂਵਾਲੇ ਨੂੰ ਹੁਕਮ ਦਿੱਤਾ ਕਿ ਉਹ ਮਹਾਰਾਜਾ ਵਲੋਂ ਮੁਲਤਾਨ ਦੇ ਹਾਕਿਮ ਨਵਾਬ ਮੁਜ਼ੱਫ਼ਰ ਖਾਂ ਕੋਲ ਜਾਵੇ ਤੇ ਜਾ ਕੇ ਮਹਾਰਾਜੇ ਦਾ ਸੁਨੇਹਾ ਪਹੁੰਚਾਏ ਕਿ 'ਤੁਸਾਂ ਸਾਡੀ ਅਧੀਨਗੀ ਪ੍ਰਵਾਨ ਕੀਤੀ ਸੀ ਤੇ ਇਕਰਾਰ ਕੀਤਾ ਸੀ; "ਕਿ ਸਾਡੇ ਕਿਸੇ ਵੈਰੀ ਨਾਲ ਦੋਸਤੀ ਨਹੀਂ ਰੱਖੋਗੇ ਤੇ ਦਿਲ ਜਾਨ ਨਾਲ ਸਾਡੇ ਅਧੀਨ ਰਹੋਗੇ, ਪਰ ਤੁਸਾਂ ਇਹ ਇਕਰਾਰ ਪੂਰੀ ਤਰ੍ਹਾਂ ਨਹੀਂ ਨਿਭਾਇਆ, ਸਗੋਂ ਇਸ ਇਕਰਾਰ ਦੇ ਵਿਰੁੱਧ ਸਭ ਕੁਝ ਕਰਦੇ ਰਹੇ; ਪਹਿਲਾਂ ਤਾਂ ਇਹ ਕਿ ਤੁਸਾਂ ਸਾਡੇ ਵੈਰੀ ਅਹਮਦ ਖਾਂ, ਰਈਸ ਝੰਗ, ਨੂੰ ਆਪਣੇ ਕੋਲ ਸ਼ਰਨ ਦਿੱਤੀ, ਜਦ ਕਿ ਉਹ ਨੱਸ ਕੇ ਤੁਹਾਡੇ ਕੋਲ ਆਇਆ ਸੀ ਤੇ ਉਸ ਦੇ ਗੁਜ਼ਾਰੇ ਲਈ ਤੁਸਾਂ ਉਸ ਦਾ ਰੋਜ਼ੀਨਾ ਵੀ ਨਿਸ਼ਚਿਤ ਕਰ ਦਿੱਤਾ। ਚਾਹੀਦਾ ਤਾਂ ਇਹ ਸੀ, ਕਿ ਤੁਸੀਂ ਪਰਸਪਰ ਪਿਆਰ-ਮੁਹੱਬਤ ਤੇ ਏਕਤਾ ਦਾ ਲਿਹਾਜ਼ ਰੱਖਦੇ ਤੇ ਅਹਮਦ ਖਾਂ ਨੂੰ ਫੜ ਕੇ ਉਸ ਦੇ ਪੈਰਾਂ ਵਿਚ ਬੇੜੀਆਂ ਪਾ ਕੇ ਸਾਡੇ ਕੋਲ ਭੇਜ ਦੇਂਦੇ। ਦੂਜਾ ਤੁਸਾਂ ਕਸੂਰ ਦੇ ਰਈਸ ਨਾਲ ਮਿਲ ਕੇ ਸਾਡੇ ਵਿਰੁੱਧ ਗੋਂਦ ਗੁੰਦੀ ਤੇ ਸਾਡੇ ਨਾਲ ਜੰਗ ਕਰਨ ਲਈ ਤਿਆਰ ਹੋ ਗਏ। ਇਹ ਦੋ ਕਰਤੂਤਾਂ ਤੁਸਾਂ ਅਜੇਹੀਆਂ ਕੀਤੀਆਂ, ਜਿਨ੍ਹਾਂ ਤੋਂ ਸਾਫ਼ ਪ੍ਰਤੀਤ ਹੁੰਦਾ ਹੈ ਕਿ ਤੁਸਾਂ ਆਪ ਹੀ ਉਸ ਸੰਧੀ ਤੇ ਇਕਰਾਰ ਨੂੰ ਜਿਹੜਾ ਤੁਸਾਂ ਸਾਡੇ ਨਾਲ ਕੀਤਾ ਸੀ, ਤੋੜ ਦਿੱਤਾ ਹੈ। ਇਸ ਲਈ ਹੁਣ ਤੁਹਾਨੂੰ ਚਾਹੀਦਾ ਹੈ ਕਿ ਜੁਰਮਾਨੇ ਤੋਂ ਛੁੱਟ ਇਕ ਸਾਲ ਦਾ ਬਾਜ (ਖ਼ਰਾਜ), ਤੇ ਲਸ਼ਕਰ ਦਾ ਖ਼ਰਚ ਅਦਾ ਕਰੋ, ਨਹੀਂ ਤਾਂ ਖਾਲਸਾ ਜੀ ਦਾ ਲਸ਼ਕਰ ਬਹੁਤ ਛੇਤੀ ਮੁਲਤਾਨ ਉੱਪਰ ਕਬਜ਼ਾ ਕਰ ਕੇ ਤੁਹਾਨੂੰ ਮੁਲਕ ਤੇ ਮਾਲ ਤੋਂ ਬੇਦਖ਼ਲ ਕਰ ਦੇਵੇਗਾ; ਉਸ ਵੇਲੇ ਤੁਹਾਨੂੰ ਪਛਤਾਵੇ ਤੇ ਅਫ਼ਸੋਸ ਤੋਂ ਛੁੱਟ ਹੋਰ ਕੁਝ ਪ੍ਰਾਪਤ ਨਹੀਂ ਹੋਵੇਗਾ।"

ਨਵਾਬ ਮੁਜ਼ੱਫ਼ਰ ਖਾਂ ਨੇ ਜਦ ਮਹਾਰਾਜਾ ਦਾ ਇਹ ਹੁਕਮ ਸਰਦਾਰ ਫ਼ਤਹ ਸਿੰਘ ਦੀ ਜ਼ਬਾਨੀ ਸੁਣਿਆ ਤਾਂ ਉੱਤਰ ਦਿੱਤਾ ਕਿ 'ਮਹਾਰਾਜਾ ਨੇ ਇਥੋਂ ਤਕ ਆਉਣ ਦਾ ਅਜਾਈਂ ਕਸ਼ਟ ਕੀਤਾ ਹੈ ਤੇ ਇੱਡੀ ਦੂਰੋਂ ਐਵੇਂ ਚੜ੍ਹਾਈ ਕੀਤੀ ਹੈ, ਕਿਉਂਕਿ ਮੈਂ ਤਾਂ ਮਹਾਰਾਜਾ ਦਾ ਹੁਕਮ ਪਾਲਣਹਾਰਾ ਹਾਂ, ਫੌਜਾਂ ਚਾੜ੍ਹਨ ਦੀ ਕੀ ਲੋੜ ਸੀ ? ਮੈਂ ਤਾਂ ਹਰ ਵੇਲੇ ਸਾਲਾਨਾ ਖ਼ਰਾਜ ਦੇਣ ਲਈ ਹਾਜ਼ਿਰ ਹਾਂ, ਇਸ ਦਾ ਮੈਂ ਇਕਰਾਰ ਕਰ ਚੁੱਕਾ ਹਾਂ। ਜੇਕਰ ਮੈਂ ਕਿਸੇ ਹੁਕਮ ਦੀ ਪਾਲਣਾ ਨ ਕੀਤੀ ਹੁੰਦੀ, ਜਾਂ ਮੇਰੇ ਵਲੋਂ ਕਿਸੇ ਕਿਸਮ ਦੀ ਬਗ਼ਾਵਤ

ਹੋਈ ਹੁੰਦੀ ਤਾਂ ਤੇ ਫ਼ੌਜਾਂ ਦੀ ਚੜ੍ਹਾਈ ਵੀ ਯੋਗ ਸੀ, ਪਰ ਹੁਣ ਇਸ ਦਾ ਕੀ ਮੰਤਵ? ਰਹੀ ਗੱਲ ਅਹਿਮਦ ਖਾਂ ਦੀ, ਉਹ ਬੇਸ਼ੱਕ ਨੱਸ ਕੇ ਮੇਰੇ ਕੋਲ ਆਇਆ ਸੀ, ਪਰ ਉਹ ਇਥੋਂ ਚਲਾ ਗਇਆ ਹੈ, ਮੈਂ ਤਾਂ ਉਸ ਨੂੰ ਆਪਣੇ ਕੋਲ ਕੋਈ ਥਾਂ ਵੀ ਨਹੀਂ ਦਿੱਤੀ ਸੀ॥ ਜੇਕਰ ਉਸ ਨੂੰ ਫੜਨ ਬਾਰੇ ਮੇਰੇ ਕੋਲ ਕੋਈ ਹੁਕਮ ਆਉਂਦਾ ਤਾਂ ਮੈਂ ਜ਼ਰੂਰ ਉਸ ਨੂੰ ਫੜ ਲੈਂਦਾ। ਪਹਿਲਾ ਨਜ਼ਰਾਨਾ ਜਿਹੜਾ ਮੈਂ ਮਹਾਰਾਜਾ ਦੀ ਸੇਵਾ ਵਿਚ ਭੇਟਾ ਕੀਤਾ ਸੀ, ਉਸ ਦਾ ਸੂਦ ਹੁਣ ਤਕ ਦੇਂਦਾ ਹਾਂ, ਹਾਲੀ ਉਹ ਅਸਲ ਰਕਮ ਵੀ ਨਹੀਂ ਦੇ ਸਕਿਆ, ਤੇ ਹੁਣ ਮਹਾਰਾਜਾ ਏਡੀ ਵੱਡੀ ਰਕਮ ਨਜ਼ਰਾਨੇ, ਬਾਜ ਤੇ ਲਸ਼ਕਰ ਦੇ ਖ਼ਰਚ ਵੀ ਮੇਰੇ ਕੋਲੋਂ ਮੰਗਦਾ ਹੈ, ਇਹ ਮੇਰੇ ਕੋਲ ਹੈ ਨਹੀਂ, ਨਹੀਂ ਤਾਂ ਮੈਨੂੰ ਇਸ ਰਕਮ ਦੇ ਦੇਣ ਵਿਚ ਵੀ ਕੋਈ ਉਜ਼ਰ ਨਹੀਂ ਸੀ। ਹੁਣ ਮਹਾਰਾਜਾ ਨੂੰ ਚਾਹੀਦਾ ਹੈ ਕਿ ਮੇਰੇ ਉਤੇ ਅਜੇਹੀ ਸਖ਼ਤੀ ਨ ਕਰੇ, ਜਿਸ ਨਾਲ ਮੈਂ ਬਰਬਾਦ ਹੋ ਜਾਵਾਂ ਸਗੋਂ ਮੇਰੇ ਕੋਲੋਂ ਨਿਸ਼ਚਿਤ ਖ਼ਰਾਜ ਲੈ ਕੇ ਮੇਰੀ ਜਾਨ ਬਖ਼ਸ਼ੀ ਜਾਵੇ।"

ਜਦ ਮਹਾਰਾਜਾ ਨੇ ਨਵਾਬ ਦਾ ਇਹ ਉੱਤਰ ਸੁਣਿਆ ਤਾਂ ਉਸ ਨੂੰ ਬਹੁਤ ਰੋਹ ਚੜ੍ਹਿਆ ਤੇ ਉਸ ਨੇ ਫ਼ੌਜ ਨੂੰ ਲੜਾਈ ਦਾ ਹੁਕਮ ਸੁਣਾ ਦਿੱਤਾ। ਲਸ਼ਕਰ ਨੇ ਹੁਕਮ ਦੀ ਪਾਲਣਾ ਹਿਤ ਕਮਰਕੱਸੇ ਕਰ ਲਏ ਅਤੇ ਸਵਾਰ ਤੇ ਪਿਆਦੇ ਸ਼ਹਰ ਮੁਲਤਾਨ ਵਲ ਚੱਲ ਪਏ। ਇਸ ਫ਼ੌਜ ਦੇ ਨੇੜੇ ਪੁੱਜਣ ਕਾਰਣ ਪ੍ਰਜਾ ਬਹੁਤ ਚਿੰਤਾਤੁਰ ਤੇ ਬੇਚੈਨ ਹੋਈ ਤੇ ਲੋਕ ਆਪਣਾ ਆਪਣਾ ਸਾਮਾਨ ਲੈ ਕੇ ਨੱਸਣ ਲੱਗੇ। ਘਰਾਂ ਦੇ ਘਰ ਖਾਲੀ ਹੋ ਗਏ ਨਵਾਬ ਵੀ ਲੜਨ ਲਈ ਮੈਦਾਨ ਵਿਚ ਨ ਨਿਤਰਿਆ ਤੇ ਉਸ ਨੇ ਕਿਲ੍ਹੇ ਤੇ ਸ਼ਹਰ ਦੇ ਦਰਵਾਜ਼ੇ ਬੰਦ ਕਰ ਲਏ। ਮਹਾਰਾਜਾ ਨੇ ਝੱਟ-ਪਟ ਸ਼ਹਰ ਦਾ ਘੇਰਾ ਪਾ ਲਇਆ ਤੇ ਲੋਕਾਂ ਦਾ ਆਉਣਾ ਜਾਣਾ ਬੰਦ ਕਰ ਦਿੱਤਾ। ਮਜਬੂਰ ਹੋ ਕੇ ਸ਼ਹਰ ਦੇ ਰਈਸ ਨਵਾਬ ਦੀ ਸੇਵਾ ਵਿਚ ਹਾਜ਼ਿਰ ਹੋਏ ਤੇ ਅਰਜ਼ ਕੀਤੀ ਕਿ ਮਹਾਰਾਜਾ ਰਣਜੀਤ ਸਿੰਘ ਦਾ ਲਸ਼ਕਰ ਪਹਲਾਂ ਵੀ ਸ਼ਹਰ ਨੂੰ ਲੁੱਟ ਚੁੱਕਾ ਹੈ ਤੇ ਸੈਂਕੜੇ ਲੋਕ ਲੁੱਟੇ-ਪੁੱਟੇ ਗਏ ਤੇ ਮਾਰੇ ਗਏ ਸਨ ਹੁਣ ਜੋ ਇਕ ਸਾਲ ਵਿਚ ਲੋਕ ਕੁਝ ਸੰਭਲੇ ਸਨ ਤੇ ਆਪਣੇ ਆਪਣੇ ਘਰਾਂ ਵਿਚ ਨੰਗੇ ਭੁੱਖੇ ਆ ਕੇ ਆਬਾਦ ਹੋਣ ਲੱਗੇ ਸਨ ਤਾਂ ਫੇਰ ਉਹੀ ਆਫ਼ਤ ਸਿਰ ਤੇ ਆ ਗਈ ਹੈ। ਸ਼ਹਰ ਫ਼ੌਜੀ ਘੇਰੇ ਵਿਚ ਆ ਗਇਆ ਹੈ। ਇਸ ਲਈ ਆਪ ਨੂੰ ਇਹੀ ਉਚਿਤ ਹੈ ਕਿ ਆਪਣੀ ਪ੍ਰਜਾ ਤੇ ਤਰਸ ਕਰੋ ਤੇ ਜਿਵੇਂ ਵੀ ਹੋ ਸਕੇ, ਮੰਗੀ ਗਈ ਰਕਮ ਇਸ ਸ਼ਕਤੀਸ਼ਾਲੀ ਮਹਾਰਾਜਾ ਨੂੰ ਦੇ ਕੇ ਮੁਲਤਾਨ ਤੋਂ ਇਹ ਬਲਾ ਟਾਲੋ ਤਾਂ ਜੋ ਪ੍ਰਜਾ ਲੁੱਟ-ਮਾਰ ਤੇ ਖ਼ੂਨ-ਖ਼ਰਾਬੇ ਤੋਂ ਬਚ ਸਕੇ ਤੇ ਮੁਲਕ ਆਬਾਦ ਤੇ ਵਸਦਾ ਰਸਦਾ ਰਹੇ। ਪ੍ਰਜਾ ਇਸ ਗੱਲ ਲਈ ਵੀ ਰਾਜ਼ੀ ਤੇ ਤਿਆਰ ਹੈ ਕਿ ਜੇਕਰ ਮਹਾਰਾਜਾ ਰਣਜੀਤ ਸਿੰਘ ਨੂੰ ਦੇਣ ਵਾਲੇ ਨਜ਼ਰਾਨੇ ਦੀ ਰਕਮ ਨਵਾਬ ਦੇ ਖ਼ਜ਼ਾਨੇ ਵਿਚ ਨਹੀਂ ਹੈ ਤਾਂ ਉਹ ਚੰਦਾ ਦੇ ਦੇਵੇਗੀ; ਕਿਉਂਜੋ ਇਹ ਗੱਲ ਉਸ ਨਾਲੋਂ ਚੰਗੇਰੀ ਹੈ ਕਿ ਸਿੱਖ ਸ਼ਹਰ ਨੂੰ ਫ਼ਤਹ ਕਰ ਕੇ ਲੁੱਟ ਲੈਣ ਤੇ ਲੋਕਾਂ ਲਈ ਸੌਣ ਲਈ ਟਾਟ ਤੇ ਖਾਣ-ਪੀਣ ਲਈ ਮਿੱਟੀ ਦੇ ਭਾਂਡੇ ਵੀ ਨ ਛੱਡਣ ਤੇ ਅਨੇਕਾਂ ਜਾਨਾਂ ਉਤੇ ਅੰਜਾਈਂ ਮੁਸੀਬਤ ਆ ਪਵੇ। ਆਪਣੇ ਲੋਕਾ ਦੀ ਇਹ ਗੱਲ ਸੁਣ ਕੇ ਨਵਾਬ ਰੋਣਹਾਕਾ ਹੋ ਗਇਆ ਤੇ ਅੱਖਾਂ ਭਰ ਕੇ ਬੋਲਿਆ ਕਿ ਵਾਸਤਵ ਵਿਚ ਰੁਪਿਆ ਖ਼ਜ਼ਾਨੇ ਵਿਚ ਹੈ ਨਹੀਂ; ਹਾਲੀਂ ਕਰਜ਼ੇ

ਦੀ ਰਕਮ ਦੇਣੀ ਇਸ ਤੋਂ ਵੱਖਰੀ ਹੈ; ਪਰ ਮੈਂ ਸਾਰਾ ਭਾਰ ਪ੍ਰਜਾ ਉਤੇ ਪਾਉਣਾ ਨਹੀਂ ਚਾਹੁੰਦਾ; ਇਸ ਲਈ ਮੰਗੀ ਗਈ ਰਕਮ ਦਾ ਅੱਧ ਮੈਂ ਦੇਵਾਂਗਾ ਤੇ ਬਾਕੀ ਦਾ ਅੱਧ ਪ੍ਰਜਾ ਦੇਵੇ। ਇਹ ਗੱਲ ਸ਼ਹਰ ਦੇ ਲੋਕਾਂ ਨੇ ਮੰਨ ਲਈ ਤੇ ਇਕ ਵਕੀਲ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਇਸ ਮਤਲਬ ਲਈ ਭੇਜਿਆ, ਕਿ ਉਹ ਜਾ ਕੇ ਮਹਾਰਾਜਾ ਨਾਲ ਨਜ਼ਰਾਨੇ ਤੇ ਜੁਰਮਾਨੇ ਦੀ ਰਕਮ ਨਿਸ਼ਚਿਤ ਕਰ ਆਵੇ। ਵਕੀਲ ਨੇ ਵੱਧ ਘੱਟ ਕਰ ਕੇ ਰਕਮ ਨਿਸ਼ਚਿਤ ਕਰਵਾ ਲਈ ਤੇ ਉਹ ਨਵਾਬ ਕੋਲ ਪਰਤ ਕੇ ਆ ਗਇਆ ਉਸ ਨਿਸ਼ਚਿਤ ਕੀਤੀ ਰਕਮ ਵਿਚੋਂ ਨਵਾਬ ਨੇ ਆਪਣੇ ਹਿੱਸੇ ਦੀ ਅੱਧੀ ਰਕਮ, ਆਪਣਾ ਗਹਣਾ ਗੱਟਾ ਤੇ ਹੀਰੇ ਜਵਾਹਰਾਤ ਵੇਚ ਕੇ ਭਰ ਦਿੱਤੀ ਤੇ ਬਾਕੀ ਦੀ ਅੱਧੀ ਰਕਮ ਪ੍ਰਜਾ ਨੇ ਦੋ ਦਿਨਾਂ ਵਿਚ ਹੀ ਚੰਦਾ ਇਕੱਠਾ ਕਰ ਕੇ ਦੇ ਦਿੱਤੀ। ਜਦ ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਇੱਛਾ ਅਨੁਸਾਰ ਰੁਪਿਆ ਪ੍ਰਾਪਤ ਕਰ ਲਇਆ ਤਾਂ ਸ਼ਹਰ ਦਾ ਘੇਰਾ ਚੁੱਕ ਲਇਆ ਤੇ ਫ਼ੌਜ ਲੈ ਕੇ ਸ਼ਹਰ ਤੋਂ ਵੱਖਰਿਆਂ ਇਕ ਪਾਸੇ ਤੰਬੂ ਜਾ ਗੱਡੇ ਉਸ ਨੇ ਦੋ ਦਿਨ ਤਕ ਉਥੇ ਮੁਕਾਮ ਕੀਤਾ। ਤੇ ਹੁਕਮ ਦਿੱਤਾ ਕਿ ਸਿੱਖਾਂ ਦੀ ਫ਼ੌਜ ਵਿਚੋਂ ਕੋਈ ਵੀ ਸ਼ਹਰ ਅੰਦਰ ਨ ਜਾਵੇ ਤੇ ਜੇ ਜਾਣਾ ਵੀ ਹੋਵੇ ਤਾਂ ਨਵਾਬ ਦੀ ਆਗਿਆ ਨਾਲ ਜਾਵੇ। ਪਰ ਨਵਾਬ ਨੇ ਦੋਵੇਂ ਦਿਨ ਸ਼ਹਰ ਦੇ ਦਰਵਾਜ਼ੇ ਬੰਦ ਰੱਖੇ ਕਿਉਂਕਿ ਉਸ ਨੂੰ ਫ਼ੌਜ ਦੀ ਲੁੱਟ-ਮਾਰ ਦਾ ਬਹੁਤ ਡਰ ਸੀ। ਭਾਵੇਂ ਮਹਾਰਾਜਾ ਨੇ ਇਸ ਗੱਲ ਦੀ ਮਨਾਹੀ ਕਰ ਰੱਖੀ ਸੀ, ਕਿ ਕੋਈ ਸਿੱਖ ਸ਼ਹਰ ਅੰਦਰ ਨ ਜਾਵੇ ਪਰੰਤੂ ਕਈ ਵਾਰ ਖ਼ਾਲਸਾ ਜੀ ਮਹਾਰਾਜਾ ਦੇ ਹੁਕਮ ਦੀ ਵੀ ਪ੍ਰਵਾਹ ਨਹੀਂ ਕਰਦੇ ਸਨ ਤੇ ਜਿਹੜਾ ਕੰਮ ਉਹ ਕਰਨਾ ਚਾਹੁੰਦੇ, ਕਰ ਗੁਜ਼ਾਰਦੇ ਸਨ। ਉਥੋਂ ਮਹਾਰਾਜਾ ਰਣਜੀਤ ਸਿੰਘ ਨੇ ਬਹਾਵਲਪੁਰ ਜਾਣ ਦੀ ਨੀਅਤ ਧਾਰੀ ਤਾਂ ਜੋ ਉਸ ਪਾਸੋਂ ਖ਼ਰਾਜ ਵਸੂਲ ਕਰੇ ਤੇ ਜੇਕਰ ਉਹ ਨ ਦੇਵੇ ਤਾਂ ਜੰਗ ਕਰ ਕੇ ਉਸ ਨੂੰ ਅਧੀਨ ਕਰ ਲਵੇ ਜਾਂ ਉਸ ਦਾ ਮੁਲਕ ਖੋਹ ਲਵੇ। ਇਸ ਨੀਅਤ ਨਾਲ ਮਹਾਰਾਜਾ ਨੇ ਆਪਣੀ ਵਿਜਈ ਫ਼ੌਜ ਨੂੰ ਨਾਲ ਲੈ ਕੇ ਉਧਰ ਦਾ ਕੂਚ ਕਰ ਦਿੱਤਾ। ਜਦ ਦਰਿਆ ਪਾਰ ਕਰ ਕੇ ਲਸ਼ਕਰ ਬਹਾਵਲਪੁਰ ਦੇ ਇਲਾਕੇ ਵਿਚ ਦਾਖ਼ਿਲ ਹੋਇਆ ਤਾਂ ਉਸ ਨੇ ਪਿੰਡ ਪਿੰਡ ਲੁੱਟਣਾ ਸ਼ੁਰੂ ਕਰ ਦਿੱਤਾ। ਵਿਚਾਰੀ ਪ੍ਰਜਾ ਸਿੱਖਾਂ ਦੇ ਡਰ ਤੋਂ ਨੱਸਣ ਲੱਗੀ। ਜਦ ਇਹ ਖ਼ਬਰ ਬਹਾਵਲਪੁਰ ਦੇ ਮਾਲਿਕ ਬਹਾਵਲ ਖਾਂ ਨੂੰ ਪਹੁੰਚੀ ਤਾਂ ਉਹ ਬਹੁਤ ਘਬਰਾਇਆ ਤੇ ਸਮਝ ਗਇਆ, ਕਿ ਜੇਕਰ ਸਿੱਖ ਹੋਰ ਅਗਾਂਹ ਵਧ ਆਏ ਤਾਂ ਮੁਲਕ ਵਿਚ ਪਰਲੋ ਲੈ ਆਉਣਗੇ ਤੇ ਕੋਈ ਆਦਮੀ ਵੀ ਉਨ੍ਹਾਂ ਦੇ ਪੰਜੇ ਤੋਂ ਬਚ ਕੇ ਨਹੀਂ ਨਿਕਲ ਸਕੇਗਾ। ਇਸ ਲਈ ਉਸ ਨੇ ਉਸੇ ਵੇਲੇ ਆਪਣਾ ਇਕ ਇਤਬਾਰੀ ਵਕੀਲ ਮਹਾਰਾਜਾ ਦੀ ਸੇਵਾ ਵਿਚ ਭੇਜਿਆ ਤੇ ਸੰਦੇਸ਼ਾ ਦਿੱਤਾ ਕਿ "ਮੈਂ ਮਹਾਰਾਜਾ ਦਾ ਹਰ ਤਰ੍ਹਾਂ ਅਗਿਆਕਾਰ ਤੇ ਉਸ ਤੋਂ ਜਾਨ ਵਾਰਨ ਵਾਲਾ ਹਾਂ; ਮੈਨੂੰ ਮਹਾਰਾਜਾ ਦੇ ਹੁਕਮ ਦੀ ਪਾਲਣਾ ਕਰਨ ਵਿਚ ਕਦੀ ਵੀ ਸੰਕੋਚ ਜਾਂ ਉਜ਼ਰ ਨਹੀਂ ਹੋ ਸਕਦਾ; ਵਿਚਾਰੀ ਪ੍ਰਜਾ ਦੀ ਜਾਨ ਬਖ਼ਸ਼ੀ ਜਾਵੇ ਤੇ ਮੈਨੂੰ ਆਗਿਆ ਕੀਤੀ ਜਾਵੇ ਕਿ ਮੈਂ ਖਾਲਸਾ ਜੀ ਨੂੰ ਨਜ਼ਰਾਨਾ ਦੇ ਕੇ ਸੁਰਖ਼ਰੂ ਹੋ ਸਕਾਂ"। ਮਹਾਰਾਜਾ ਨੇ ਵਕੀਲ ਦੀ ਬੇਨਤੀ ਪ੍ਰਵਾਨ ਕਰ ਲਈ ਤੇ ਹੁਕਮ ਦਿੱਤਾ ਕਿ ਕੋਈ ਸਿੱਖ ਬਹਾਵਲ ਖਾਂ ਦੀ ਪ੍ਰਜਾ ਨਾਲ ਵਧੀਕੀ ਨ ਕਰੇ। ਮਹਾਰਾਜਾ

ਨੇ ਵਕੀਲ ਨਾਲ ਨਜ਼ਰਾਨੇ ਦੀ ਰਕਮ ਨਿਸ਼ਚਿਤ ਕਰ ਉਸ ਨੂੰ ਸਰੋਪਾ ਬਖ਼ਸ਼ਿਆ ਤੇ ਨਜ਼ਰਾਨੇ ਦੀ ਰਕਮ ਹਾਜ਼ਿਰ ਕਰਨ ਲਈ ਹੁਕਮ ਦਿੱਤਾ। ਇਸ ਪੁਰ ਵਕੀਲ ਬਹਾਵਲ ਖਾਂ ਦੀ ਸੇਵਾ ਵਿਚ ਹਾਜ਼ਿਰ ਹੋ ਕੇ ਨਜ਼ਰਾਨੇ ਦੀ ਰਕਮ ਲੈ ਆਇਆ, ਜਿਸ ਨਾਲ ਮਹਾਰਾਜਾ ਅਤਿ ਪ੍ਰਸੰਨ ਹੋਇਆ ਅਤੇ ਹੁਕਮ ਦਿੱਤਾ ਕਿ ਸ਼ਾਹੀ ਹਕੀਮ ਫ਼ਕੀਰ ਅਜ਼ੀਜ਼ੁੱਦੀਨ ਇਕ ਕੀਮਤੀ ਪੋਸ਼ਾਕਾ ਮਹਾਰਾਜਾ ਵਲੋਂ ਲੈ ਕੇ ਖਾਨ ਕੋਲ ਜਾਵੇ ਤੇ ਦਰਬਾਰ ਵਿਚ ਉਸ ਨੂੰ ਉਹ ਪੋਸ਼ਾਕਾ ਪਹਨਾਵੇ। ਇਸ ਤੇ ਫ਼ਕੀਰ ਅਜ਼ੀਜ਼ੁੱਦੀਨ ਪੋਸ਼ਾਕਾ ਲੈ ਕੇ ਬਹਾਵਲਪੁਰ ਗਇਆ। ਬਹਾਵਲਪੁਰ ਦੇ ਮਾਲਿਕ ਨੇ ਉਸ ਦਾ ਸ਼ਹਰ ਤੋਂ ਬਾਹਰ ਸੁਆਗਤ ਕੀਤਾ ਤੇ ਬੜੇ ਮਾਣ ਸਤਿਕਾਰ ਨਾਲ ਉਸ ਨੂੰ ਸ਼ਹਰ ਵਿਚ ਲਿਆਂਦਾ ਤੇ ਉਸ ਦੇ ਮਾਣ ਵਿਚ ਇਕ ਭਾਰੀ ਦਾਅਵਤ ਕੀਤੀ। ਉਸ ਨੇ ਪੋਸ਼ਾਕਾ ਪਹਨ ਕੇ ਅਜ਼ੀਜ਼ੁੱਦੀਨ ਨੂੰ ਬੜੀ ਇੱਜ਼ਤ ਨਾਲ ਵਿਦਾ ਕੀਤਾ। ਜਦ ਇਹ ਕੰਮ ਭਲੀ ਪ੍ਰਕਾਰ ਸਮਾਪਤ ਹੋ ਗਇਆ ਤਾਂ ਮਹਾਰਾਜਾ ਲਾਹੌਰ ਸ਼ਹਰ ਨੂੰ ਵਾਪਸ ਆਇਆ ਕੁਝ ਚਿਰ ਉਥੇ ਠਹਰ ਕੇ ਲਸ਼ਕਰ ਨੂੰ ਵਧਾਉਣ ਤੇ ਜੰਗੀ ਸਾਮਾਨ ਤਿਆਰ ਕਰਵਾਉਣ ਵਿਚ ਰੁਝ ਗਇਆ। ਉਸ ਨੇ ਵੱਖ ਵੱਖ ਤੋਪਖ਼ਾਨੇ ਕਾਇਮ ਕੀਤੇ ਹਰ ਤੋਪਖ਼ਾਨੇ ਦਾ ਇਕ ਸਯੋਗ ਅਧਿਕਾਰੀ ਨਿਯੁਕਤ ਕੀਤਾ। ਗ਼ੌਸੇ ਖਾਂ ਨੂੰ ਤੋਪਖ਼ਾਨੇ ਦੇ ਕੁਮੇਂਦਾਨ ਦੀ ਪਦਵੀ ਬਖ਼ਸ਼ੀ ਤੇ ਹੁਕਮ ਦਿੱਤਾ ਕਿ ਉਹ ਨਵੀਆਂ ਤੋਪਾਂ ਢਾਲ ਕੇ ਦੋ ਨਵੇਂ ਤੋਪਖ਼ਾਨੇ ਤਿਆਰ ਕਰੇ। ਇਸੇ ਤਰ੍ਹਾਂ ਉਸ ਨੇ ਬਹੁਤ ਸਾਰੀ ਹੋਰ ਪਿਆਦਾ ਤੇ ਸਵਾਰ ਫ਼ੌਜ ਨੌਕਰ ਰੱਖ ਕੇ ਉਸ ਨੂੰ ਜ਼ਰੂਰੀ ਸਾਜ਼-ਸਾਮਾਨ ਨਾਲ ਲੈਸ ਕੀਤਾ ਤੇ ਬਹੁਤ ਸਾਰੇ ਲੋਹਾਰ ਬੰਦੂਕਾਂ ਬਣਾਉਣ ਲਈ ਨਿਯੁਕਤ ਕੀਤੇ।

## ਮਹਾਰਾਜਾ ਰਣਜੀਤ ਸਿੰਘ ਦਾ ਸੱਦੇ ਉੱਪਰ ਪਟਿਆਲਾ ਜਾਣਾ ਅਤੇ ਮਾਲੇਰ-ਕੋਟਲਾ ਆਦਿ ਰਿਆਸਤਾਂ ਤੋਂ ਨਜ਼ਰਾਨੇ ਦੀਆਂ ਰਕਮਾਂ ਵਸੂਲ ਕਰਨਾ ਤੇ ਕਿਲ੍ਹਾ ਨਾਰਾਇਣ ਗੜ੍ਹ ਦਾ ਫ਼ਤਹ ਕਰਨਾ ਤੇ ਪਠਾਣਕੋਟ ਤੇ ਸਿਆਲਕੋਟ ਦੇ ਕਿਲ੍ਹਿਆਂ ਨੂੰ ਆਪਣੇ ਕਬਜ਼ੇ ਵਿਚ ਲਿਆਉਣਾ ਅਤੇ ਰਾਜਾ ਜਸਰੋਟਾ, ਚੰਬਾ ਤੇ ਡਸਕਾ ਦਾ ਅਧੀਨ ਹੋਣਾ ਤੇ ਸਾਹਿਬ ਸਿੰਘ ਗੁਜਰਾਤੀਏ ਪਾਸੋਂ ਨਜ਼ਰਾਨਾ ਲੈਣਾ ਸਮੇਤ ਅਹਮਦਸ਼ਾਹੀ ਤੋਪ ਦੇ ਜੰਗ ਯੁੱਧ ਕਰਨ ਉਪਰੰਤ ਕਿਲ੍ਹਾ ਸ਼ੇਖ਼ੂਪੁਰਾ ਉਤੇ ਕਬਜ਼ਾ ਕਰਨਾ

ਜਦ ਫ਼ੌਜ ਵਿਚ ਚੰਗੀ ਉੱਨਤੀ ਹੋ ਗਈ ਤਾਂ ਮਹਾਰਾਜਾ ਰਣਜੀਤ ਸਿੰਘ ਆਪਣ ਰਾਜ ਤੇ ਅਧਿਕਾਰ ਨੂੰ ਵਧਾਉਣ ਦੇ ਇਰਾਦੇ ਕਰਨ ਲੱਗਾ। ਉਹ ਚਾਹੁੰਦਾ ਸੀ, ਕਿ ਵੱਖ ਵੱਖ ਇਲਾਕਿਆਂ ਦੇ ਮਾਲਿਕਾਂ ਨੂੰ ਅਧੀਨ ਕਰ ਕੇ ਸਾਰੇ ਦੇਸ਼ ਪੰਜਾਬ ਦਾ ਮਾਲਿਕ ਬਣ ਜਾਵੇ। ਤੇ ਹਰ ਇਕ ਸ਼ਕਤੀ ਵਾਲੇ ਉੱਪਰ ਹਮਲਾ ਕਰ ਕੇ ਉਸ ਨੂੰ ਅਧੀਨ ਬਣਾ ਲਵੇ। ਹਾਲੀਂ ਇਸ ਗੱਲ ਦਾ ਫ਼ੈਸਲਾ ਨਹੀਂ ਹੋਇਆ ਸੀ, ਕਿ ਅਜੇਹੀ ਮੁਹਿੰਮ ਕਿਥੋਂ ਆਰੰਭ ਕੀਤੀ ਜਾਵੇ, ਜਦ ਕਿ ਰਾਜਾ ਸਾਹਿਬ ਸਿੰਘ ਪਟਿਆਲੇ ਦਾ ਵਕੀਲ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਸਾਧਾਰਣ ਤੁਹਫ਼ੇ ਤੇ ਸੁਗਾਤਾਂ ਭੇਟਾ ਕਰਨ ਉਪਰੰਤ ਬੇਨਤੀ ਕੀਤੀ ਕਿ ਰਾਜਾ ਸਾਹਿਬ ਸਿੰਘ ਦੇ ਖ਼ਾਨਦਾਨ ਵਿਚ ਇਕ ਅਜੇਹਾ

ਝਗੜਾ ਖੜਾ ਹੋ ਗਇਆ ਹੈ, ਜਿਸ ਦਾ ਨਿਪਟਾਉਣਾ ਅਨੁਮਾਨ ਤੋਂ ਬਾਹਰ ਹੈ, ਉਸ ਝਗੜੇ ਦਾ ਵਿਸਤਾਰ ਇਸ ਪ੍ਰਕਾਰ ਹੈ, ਕਿ "ਪਟਿਆਲਾ ਦੇ ਰਾਜਾ ਦੀ ਰਾਣੀ ਉਸ ਦੀ ਮਰਜ਼ੀ ਦੇ ਖ਼ਿਲਾਫ਼ ਆਪਣੇ ਛੋਟੀ ਉਮਰ ਦੇ ਪੁੱਤਰ ਨੂੰ ਪਟਿਆਲਾ ਦੀ ਗੱਦੀ ਤੇ ਬਿਠਾਉਣਾ ਚਾਹੁੰਦੀ ਹੈ ਤੇ ਆਪਣੇ ਪਤੀ ਨੂੰ ਰਿਆਸਤ ਦੀ ਮਾਲਕੀ ਤੋਂ ਬੇਦਖ਼ਲ ਕਰ ਕੇ ਉੱਨਾ ਚਿਰ ਆਪ ਰਾਜ ਕਰਨਾ ਚਾਹੁੰਦੀ ਹੈ, ਜਿੱਨਾ ਚਿਰ ਕਿ ਉਸ ਦਾ ਪੁੱਤਰ ਬਾਲਿਗ ਨ ਹੋ ਜਾਵੇ। ਰਿਆਸਤ ਦੇ ਸਰਦਾਰ ਤੇ ਅਧਿਕਾਰੀ ਸਾਰੇ ਇਸ ਗੱਲ ਵਿਚ ਰਾਣੀ ਦੇ ਨਾਲ ਹਨ। ਰਾਜਾ ਹੈਰਾਨ ਹੈ ਕਿ ਉਸ ਨੂੰ ਕੋਈ ਚਾਰਾ ਨਹੀਂ ਲੱਭਦਾ, ਇਸ ਲਈ ਉਹ ਬੇਨਤੀ ਕਰਦਾ ਹੈ ਕਿ ਜੇਕਰ ਆਪ ਲਾਹੌਰੋਂ ਉਥੇ ਦਰਸ਼ਨ ਦਿਉ ਤਾਂ ਆਪ ਦੇ ਦਬ-ਦਬਾਉ ਤੇ ਪ੍ਰਭਾਵ ਨਾਲ ਰਿਆਸਤ ਦੇ ਸਾਰੇ ਸਰਦਾਰ ਤੇ ਫ਼ੌਜ ਦੇ ਅਧਿਕਾਰੀ ਰਾਜਾ ਦੇ ਅਧੀਨ ਹੋ ਜਾਣਗੇ ਤੇ ਰਾਣੀ ਵੀ ਆਪ ਦੇ ਸਮਝਾਉਣ ਬੁਝਾਉਣ ਨਾਲ ਸਮਝ ਜਾਵੇਗੀ ਤੇ ਇਸ ਤਰ੍ਹਾਂ ਅਜੇਹਾ ਝਗੜਾ ਫ਼ਸਾਦ ਜਿਸ ਦੇ ਖੜੇ ਹੋਣ ਨਾਲ ਸਾਰੇ ਖ਼ਾਨਦਾਨ ਦੀ ਬਰਬਾਦੀ ਦਾ ਡਰ ਹੈ, ਮਿੱਟ ਜਾਵੇਗਾ. ਜੇਕਰ ਕੋਈ ਬਾਹਰ ਦਾ ਦੁਸ਼ਮਨ, ਹੁੰਦਾ ਤਾਂ ਰਾਜਾ ਸਾਹਿਬ ਸਿੰਘ ਖ਼ੂਬ ਡੱਟ ਕੇ ਉਸ ਦਾ ਮੁਕਾਬਲਾ ਕਰਦਾ, ਪਰ ਇਹ ਘਰ ਵਿਚਲ ਫ਼ਸਾਦ ਦਾ ਯੋਗ ਪ੍ਰਬੰਧ ਕਰਨਾ ਉਸ ਦੀ ਹਿੰਮਤ ਤੇ ਸ਼ਕਤੀ ਤੋਂ ਬਾਹਰ ਹੈ। ਜੇਕਰ ਆਪ ਅਜੇਹਾ ਕਸ਼ਟ ਕਰੋਗੇ, ਤਾਂ ਇਸ ਦੇ ਬਦਲੇ ਰਾਜਾ ਸਾਹਿਬ ਸਿੰਘ ਦੋ ਤੁਹਫ਼ੇ ਪੇਸ਼ ਕਰੇਗਾ : ਇਕ ਤਾਂ ਵੱਡੀ ਤੋਪ, ਜਿਸ ਦਾ ਨਾਮ ਕੜਾ ਖ਼ਾਨ ਹੈ ਤੇ ਜਿਸ ਦੇ ਨਾਲ ਦੀ ਤੋਪ ਹੋਰ ਕਿਸੇ ਪੰਜਾਬ ਦੀ ਰਿਆਸਤ ਵਿਚ ਨਹੀਂ ਮਿਲਦੀ ਤੇ ਦੂਜੇ ਇਕ ਮੋਤੀਆਂ ਦੀ ਮਾਲਾ, ਜਿਸ ਵਿਚ ਇਕ ਸੌ ਕੀਮਤੀ ਸੁਰਾਹੀਦਾਰ ਮੋਤੀਆਂ ਦੇ ਦਾਣੇ ਪਰੋਏ ਹੋਏ ਹਨ। ਇਕ ਇਕ ਮੋਤੀ ਅਮੁੱਲ ਤੇ ਦੁਰਲੱਭ ਹੈ। ਇਨ੍ਹਾਂ ਦੋ ਤੁਹਫ਼ਿਆਂ ਤੋਂ ਛੁੱਟ ਰਾਜਾ ਹੋਰ ਵੀ ਨਕਦੀ, ਜਿਨਸ ਆਦਿ ਨਜ਼ਰਾਨੇ ਵਜੋਂ ਭੇਟਾ ਕਰ ਕੇ ਮਹਾਰਾਜਾ ਸਾਹਿਬ ਦੀਆਂ ਖ਼ੁਸ਼ੀਆਂ ਹਾਸਿਲ ਕਰੇਗਾ, ਤੇ ਆਪ ਨੂੰ ਪ੍ਰਸੰਨਚਿਤ ਕਰੇਗਾ। ਮਹਾਰਾਜਾ ਨੇ ਵਕੀਲ ਦੀ ਗੱਲ ਸੁਣ ਕੇ ਉਸ ਦੀ ਬੇਨਤੀ ਪ੍ਰਵਾਨ ਕਰ ਲਈ ਤੇ ਕਹਿਆ ਕਿ 'ਅਸੀਂ ਪਟਿਆਲੇ ਜਾ ਕੇ ਇਸ ਝਗੜੇ ਨੂੰ ਨਿਪਟਾ ਦਿਆਂਗੇ । ਇਸ ਪੁਰ ਫ਼ੌਜ ਨੂੰ ਕੂਚ ਦਾ ਹੁਕਮ ਮਿਲ ਗਇਆ । ਜਦ ਫ਼ੌਜ ਨੇ ਚਾਲੇ ਪਾ ਦਿੱਤੇ ਤਾਂ ਮਹਾਰਾਜਾ ਨੇ ਪਟਿਆਲਾ ਵਲ ਕੂਚ ਕੀਤਾ। ਜਦ ਪਟਿਆਲਾ ਦੇ ਨੇੜੇ ਪੁੱਜਾ ਤਾਂ ਖ਼ਬਰ ਆਈ, ਕਿ ਰਾਜਾ ਸਾਹਿਬ ਸਿੰਘ ਨੇ ਆਪਣੀ ਰਾਣੀ ਨਾਲ ਸੁਲਹ ਕਰ ਲਈ ਹੈ ਤੇ ਆਪਣੇ ਪੁੱਤਰ ਕਰਮ ਸਿੰਘ ਨੂੰ ਉਸ ਨੇ ਵਲੀਆਦੀ ਦਾ ਸਰੋਪਾ ਦੇ ਦਿੱਤਾ ਹੈ ਭਾਵ ਉਸ ਨੂੰ ਰਾਜ-ਗੱਦੀ ਦਾ ਵਾਰਸ ਮੰਨ ਲਇਆ ਹੈ। ਇਸ ਵਿਉਂਤ ਨਾਲ ਰਿਆਸਤ ਦੇ ਅਮੀਰ ਤੇ ਫ਼ੌਜ ਦੇ ਅਧਿਕਾਰੀ ਵੀ ਰਾਜ਼ੀ ਹੋ ਗਏ ਹਨ, ਤੇ ਸਭ ਕੁਝ ਠੀਕ ਠਾਕ ਹੋ ਗਇਆ ਹੈ। ਰਾਣੀ ਲਈ ਥਾਨੇਸਰ ਦੇ ਇਲਾਕੇ ਵਿਚ ਵੱਖਰੀ ਜਾਗੀਰ ਨਿਸ਼ਚਿਤ ਕਰ ਦਿੱਤੀ ਗਈ ਹੈ, ਇਹ ਸੁਣ ਕੇ ਮਹਾਰਾਜਾ ਨੇ ਕੋਈ ਖ਼ਿਆਲ ਨ ਕੀਤਾ ਤੇ ਪਟਿਆਲਾ ਜਾ ਪਹੁੰਚਿਆ। ਰਾਜਾ ਸਾਹਿਬ ਸਿੰਘ ਨੇ ਜਦ ਸੁਣਿਆ ਕਿ ਮਹਾਰਾਜਾ ਰਣਜੀਤ ਸਿੰਘ ਪਧਾਰੇ ਹਨ ਉਹ ਸ੍ਵਾਗਤ ਲਈ ਸ਼ਹਰ ਤੋਂ ਬਾਹਰ ਤਕ ਗਇਆ ਤੇ ਮਹਾਰਾਜਾ ਨੂੰ ਆਪਣੇ ਬਾਗ ਵਿਚ ਉਤਾਰਿਆ ਤੇ

ਬੜੇ ਮਾਣ ਸਤਿਕਾਰ ਨਾਲ ਦਾਅਵਤ ਕੀਤੀ। ਕਈ ਦਿਨਾਂ ਤਕ ਮਹਫ਼ਲਾਂ ਗਰਮ ਹੁੰਦੀਆਂ ਰਹੀਆਂ ਤੇ ਜਸ਼ਨ ਹੁੰਦੇ ਰਹੇ। ਰਾਜਾ ਨੇ ਨਕਦ ਰੁਪਿਆ ਤੇ ਕੀਮਤੀ ਚੀਜ਼ਾਂ ਨਜ਼ਰਾਨੇ ਦੇ ਤੌਰ ਤੇ ਭੇਟਾ ਕੀਤੀਆਂ ਪਰ ਉਹ ਦੋ ਤੋਹਫੇ, ਭਾਵ ਕੜਾਖਾਨ ਤੋਪ ਤੇ ਮੋਤੀਆਂ ਦੀ ਮਾਲਾ ਜਿਨ੍ਹਾਂ ਦੇ ਦੇਣ ਦਾ ਇਕਰਾਰ ਵਕੀਲ ਰਾਹੀਂ ਕੀਤਾ ਸੀ, ਨ ਦਿੱਤੇ ਇਸ ਗੱਲ ਤੇ ਮਹਾਰਾਜਾ ਰਣਜੀਤ ਸਿੰਘ ਬਹੁਤ ਗੁਸੇ ਤੇ ਨਾਰਾਜ਼ ਹੋਇਆ ਤੇ ਮਜਬੂਰ ਕਰ ਕੇ ਰਾਜਾ ਸਾਹਿਬ ਸਿੰਘ ਪਾਸੋਂ ਉਹ ਦੋਵੇਂ ਚੀਜ਼ਾਂ ਮੰਗੀਆਂ ਸਾਹਿਬ ਸਿੰਘ ਨੇ ਆਪ ਹੀ ਤਾਂ ਰਣਜੀਤ ਸਿੰਘ ਨੂੰ ਸੱਦ ਭੇਜਿਆ ਸੀ, ਇਸ ਲਈ ਉਹ ਬੇਵੱਸ ਹੋ ਗਇਆ ਤੇ ਝਗੜਾ ਮੁਕਾਉਣ ਲਈ ਉਸ ਨੇ ਕੜਾਖਾਨ ਤੋਪ ਤੇ ਮੋਤੀਆਂ ਦੀ ਮਾਲਾ ਮਹਾਰਾਜਾ ਦੀ ਸੇਵਾ ਵਿਚ ਭੇਜ ਦਿੱਤੀਆਂ। ਦੂਜੇ ਦਿਨ ਮਹਾਰਾਜਾ ਨੇ ਫ਼ੌਜ ਨੂੰ ਵਾਪਸੀ ਦਾ ਹੁਕਮ ਦਿੱਤਾ ਤੇ ਰਾਜਾ ਸਾਹਿਬ ਸਿੰਘ ਨੂੰ ਅਖ਼ੀਰੀ ਮੁਲਾਕਾਤ ਤੇ ਸਿਰੋਪਾ ਦੇਣ ਲਈ ਬੁਲਵਾਇਆ। ਜਦ ਉਹ ਆਇਆ ਤਾਂ ਦੇਵਨੈਤ ਮਹਾਰਾਜਾ ਰਣਜੀਤ ਸਿੰਘ ਨੇ ਉਸ ਵੇਲੇ ਉਹੀ ਮੋਤੀਆਂ ਦੀ ਮਾਲਾ ਪਾਈ ਹੋਈ ਸੀ। ਰਾਜਾ ਸਾਹਿਬ ਸਿੰਘ ਨਾਲ ਓਸ ਵੇਲੇ ਉਸ ਦਾ ਛੋਟੀ ਉਮਰ ਦਾ ਪੁੱਤਰ ਕਰਮ ਸਿੰਘ ਵੀ ਸੀ। ਮਹਾਰਾਜਾ ਰਣਜੀਤ ਸਿੰਘ ਨੇ ਪਿਆਰ-ਮੁਹੱਬਤ ਵਿਚ ਕਰਮ ਸਿੰਘ ਨੂੰ ਆਪਣੀ ਝੋਲੀ ਵਿਚ ਲੈ ਲਇਆ। ਕਰਮ ਸਿੰਘ ਨੇ ਜਦ ਮੋਤੀਆਂ ਦੀ ਮਾਲਾ ਮਹਾਰਾਜਾ ਰਣਜੀਤ ਸਿੰਘ ਦੇ ਗਲ ਵਿਚ ਵੇਖੀ ਤਾਂ ਝੱਟ ਪਛਾਣ ਲਈ ਤੇ ਕਹਣ ਲਗਾ, ਕਿ 'ਇਹ ਤਾਂ ਉਹੀ ਮਾਲਾ ਹੈ, ਜਿਹੜੀ ਮੈਂ ਗਲ ਵਿਚ ਪਾਉਂਦਾ ਹੁੰਦਾ ਸਾਂ। ਇਹ ਆਪ ਦੇ ਗਲ ਵਿਚ ਕਿਵੇਂ ਆ ਗਈ? ਮੇਰੀ ਮਾਲਾ ਮੈਨੂੰ ਦੇ ਦਿਓ।' ਮਹਾਰਾਜਾ ਇਹ ਗੱਲ ਸੁਣ ਕੇ ਚੁੱਪ ਰਹਿਆ। ਕਰਮ ਸਿੰਘ ਨੇ ਫੇਰ ਜ਼ਿੱਦ ਕੀਤੀ ਤੇ ਮਾਲਾ ਮੰਗੀ, ਇਥੋਂ ਤਕ, ਕਿ ਉਹ ਰੋਣ ਲਗ ਪਇਆ। ਜਦ ਅਜੇਹੀ ਹਾਲਤ ਵੇਖੀ, ਤਾਂ ਸਰਦਾਰ ਦਲ ਸਿੰਘ ਨੇ, ਜਿਹੜਾ ਮਹਾਰਾਜਾ ਰਣਜੀਤ ਸਿੰਘ ਦਾ ਉਸਤਾਦ ਸੀ, ਮਹਾਰਾਜਾ ਦੇ ਗੱਲੋਂ ਉਹ ਮਾਲਾ ਲਾਹ ਕੇ ਕਰਮ ਸਿੰਘ ਦੇ ਗਲ ਪਾ ਦਿੱਤੀ ਤੇ ਕਹਿਆ, ਕਿ ਹੁਣ ਇਹ ਮਾਲਾ ਮਹਾਰਾਜਾ ਦੀ ਬਖ਼ਸ਼ੀ ਹੋਈ ਸਮਝ ਕੇ ਤੂੰ ਪਾਈ ਰੱਖ। ਇਸ ਪੁਰ ਕਰਮ ਸਿੰਘ ਨੇ ਉਹ ਮਾਲਾ ਲੈ ਲਈ। ਰਾਜਾ ਸਾਹਿਬ ਸਿੰਘ ਨੇ ਉਸ ਵੇਲੇ ਭਾਵੇਂ ਮਾਲਾ ਵਾਪਸ ਲੈਣ ਵਿਚ ਬਹੁਤ 'ਨਾਂਹ ਨੁਕਰ' ਕੀਤੀ ਤੇ ਆਪਣੇ ਪੁੱਤਰ ਨੂੰ ਵੀ ਅੱਖਾਂ ਵਿਖਾਈਆਂ ਪਰ ਲੜਕੇ ਨੇ ਉਹ ਮਾਲਾ ਨ ਦਿੱਤੀ। ਮਹਾਰਾਜਾ ਰਣਜੀਤ ਸਿੰਘ ਨੇ ਵੀ ਉਹ ਮਾਲਾ ਫੇਰ ਵਾਪਸ ਨ ਲਈ। ਇਸ ਤਰ੍ਹਾਂ ਹੱਕ ਹੱਕਦਾਰ ਨੂੰ ਪਹੁੰਚ ਗਇਆ।

ਉਥੋਂ ਚੱਲ ਕੇ ਮਹਾਰਾਜਾ ਰਣਜੀਤ ਸਿੰਘ ਮਾਲੇਰਕੋਟਲਾ ਵਲ ਨੂੰ ਗਇਆ ਤੇ ਨਵਾਬ ਮਾਲੇਰਕੋਟਲਾ ਦੇ ਇਲਾਕੇ ਵਿਚ ਦਾਖ਼ਿਲ ਹੋ ਕੇ ਲੁੱਟ-ਮਾਰ ਸ਼ੁਰੂ ਕਰ ਦਿੱਤੀ। ਰਾਹ ਵਿਚ ਜਿੱਨੇ ਪਿੰਡ ਆਏ, ਸਭ ਲੁੱਟ ਲਏ। ਜਦ ਸ਼ਹਰ ਦੇ ਨੇੜੇ ਪੁੱਜਾ ਤਾਂ ਸ਼ਹਰੋਂ ਬਾਹਰ ਡੇਰਾ ਕੀਤਾ ਅਤੇ ਵਕੀਲ ਰਾਹੀਂ ਮਲੇਰਕੋਟਲਾ ਦੇ ਰਈਸ ਨੂੰ ਅਖਵਾ ਭੇਜਿਆ ਕਿ 'ਪੰਜਾਬ ਦੇ ਇਲਾਕੇ ਵਿਚ ਸਾਰੇ ਰਈਸ ਸਾਡੇ ਅਧੀਨ ਹੋ ਗਏ ਹਨ ਤੇ ਹਰ ਇਕ ਰਈਸ ਪਾਸੋਂ ਅਸਾਂ ਨਿਸ਼ਚਿਤ ਰਕਮ ਨਜ਼ਰਾਨੇ ਦੀ ਵਸੂਲ ਕੀਤੀ ਹੈ ਤੇ ਅੱਗੋਂ ਲਈ ਸਾਲਾਨਾ ਖ਼ਰਾਜ ਬੰਨ੍ਹ ਕੇ ਉਸ ਨੂੰ ਆਪਣਾ ਬਾਜਗੁਜ਼ਾਰ ਬਣਾ ਲਇਆ ਹੈ; ਇਸ ਲਈ ਤੈਨੂੰ ਵੀ ਦੂਜੇ ਰਈਸਾਂ ਵਾਂਗ ਸਾਡੀ ਅਧੀਨਗੀ ਪ੍ਰਵਾਨ ਕਰ ਲੈਣੀ ਚਾਹੀਦੀ ਹੈ; ਇਸ ਤਰ੍ਹਾਂ

ਕਰਨ ਨਾਲ ਤੂੰ ਸਾਡੇ ਹਮਲੇ ਤੋਂ ਬਚ ਸਕੇਂਗਾ। ਇਸ ਲਈ ਇਸ ਵਕਤ ਨਜ਼ਰਾਨਾ ਦਾਖ਼ਿਲ ਕਰੋ ਤੇ ਅੱਗੋਂ ਲਈ ਖ਼ਰਾਜ ਦੀ ਰਕਮ ਦੇਣੀ ਕਬੂਲ ਕਰੋ ਤੇ ਇਸ ਗੱਲ ਦੀ ਸਨਦ ਲਿਖ ਦਿਓ ; ਨਹੀਂ ਤਾਂ ਜੰਗ ਲਈ ਤਿਆਰ ਹੋ ਜਾਓ'। ਜਦ ਮਹਾਰਾਜਾ ਦਾ ਇਹ ਹੁਕਮ ਮਾਲੇਰਕੋਟਲਾ ਦੇ ਰਈਸ ਨੂੰ ਮਿਲਿਆ ਤਾਂ ਉਹ ਬਹੁਤ ਡਰਿਆ ਤੇ ਉਸੇ ਵੇਲੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਅਧੀਨਗੀ ਪ੍ਰਵਾਨ ਕਰ ਲਈ ਅਤੇ ਨਜ਼ਰਾਨਾ ਨਕਦ ਤੇ ਜਿਨਸ ਦਾਖ਼ਿਲ ਕਰ ਕੇ ਮਹਾਰਾਜਾ ਨੂੰ ਪ੍ਰਸੰਨ ਕਰ ਲਇਆ ਤੇ ਅੱਗੋਂ ਲਈ ਅਧੀਨਗੀ-ਪਤ੍ਰ ਵੀ ਲਿਖ ਦਿੱਤਾ। ਇਸ ਤਰ੍ਹਾਂ ਉਸ ਨੇ ਆਪਣੇ ਇਲਾਕੇ ਨੂੰ ਲੁੱਟ-ਮਾਰ ਤੋਂ ਬਚਾ ਲਇਆ।

ਉਥੋਂ ਭਾਵੇਂ ਮਹਾਰਾਜਾ ਦਾ ਇਰਾਦਾ ਸੀ, ਕਿ ਵਾਪਸ ਲਾਹੌਰ ਵਲ ਨੂੰ ਕੂਚ ਕਰੇ, ਪਰ ਇਕ ਸੂਹੀਏ ਦੀ ਜ਼ਬਾਨੀ ਪਤਾ ਲੱਗਾ, ਕਿ ਨਾਰਾਇਣਗੜ੍ਹ ਦਾ ਯੁਵਕ ਰਈਸ ਬਹੁਤ ਅਭਿਮਾਨੀ ਤੇ ਹੈਂਕੜੀ ਹੈ। ਉਸ ਦੇ ਕੋਲ ਸਵਾਰਾਂ ਦਾ ਇਕ ਖਾਸਾ ਵੱਡਾ ਦਸਤਾ ਰਹਿੰਦਾ ਹੈ। ਤੇ ਉਹ ਦੂਰ ਦੂਰ ਤਕ ਦੇ ਮੁਲਕਾਂ ਤਕ ਮਾਰ ਕਰਦਾ ਹੈ ਉਸ ਨੂੰ ਕਿਸੇ ਦੀ ਅਧੀਨਗੀ ਜਾਂ ਤਾਬਿਆਦਾਰੀ ਮਨਜ਼ੂਰ ਨਹੀਂ। ਉਸ ਕੋਲ ਬੇਸ਼ੁਮਾਰ ਮਾਲ-ਦੌਲਤ, ਖ਼ਜ਼ਾਨੇ, ਊਠ ਤੇ ਘੋੜੇ ਹਨ। ਜੇਕਰ ਮਹਾਰਾਜਾ ਉਸ ਉਤੇ ਚੜ੍ਹਾਈ ਕਰ ਕੇ ਉਸ ਨੂੰ ਆਪਣ ਅਧੀਨ ਕਰ ਲਵੇ ਤਾਂ ਮਹਾਰਾਜੇ ਦੇ ਹੱਥ ਬੜੀ ਧਨ-ਦੌਲਤ ਆਵੇ ਇਸ ਖ਼ਬਰ ਦੇ ਮਿਲਣ ਪੁਰ ਮਹਾਰਾਜਾ ਨੇ ਨਾਰਾਇਣ ਗੜ੍ਹ ਦਾ ਕੂਚ ਕਰ ਦਿੱਤਾ ਤੇ ਉਸ ਦੇ ਇਲਾਕੇ ਵਿਚ ਦਾਖ਼ਿਲ ਹੋ ਕੇ ਲੁੱਟ-ਮਾਰ ਸ਼ੁਰੂ ਕਰ ਦਿੱਤੀ। ਬਹੁਤ ਸਾਰਾ ਇਲਾਕਾ ਲੁੱਟ ਲਇਆ ; ਬਾਕੀ ਰਹਿੰਦੀ ਪ੍ਰਜਾ ਮਹਾਰਾਜਾ ਦੇ ਡਰ ਤੋਂ ਨੱਸ ਭੱਜ ਗਈ। ਪਿੰਡਾਂ ਦੇ ਕੁਝ ਕੁ ਉਹ ਲੋਕ, ਜਿਹੜੇ ਰਾਹ ਦੀ ਰੁਕਾਵਟ ਬਣੇ ਤੇ ਅੜੇ ਜਾਂ ਲੜੇ ਉਨ੍ਹਾਂ ਨੂੰ ਸਖ਼ਤ ਦੰਡ ਦਿੱਤਾ ਗਇਆ। ਜਦ ਲਸ਼ਕਰ ਨਾਰਾਇਣਗੜ੍ਹ ਦੇ ਨੇੜੇ ਪੁੱਜਾ ਤਾ ਨਾਰਾਇਣ-ਗੜ੍ਹ ਦਾ ਰਈਸ ਆਪਣੀ ਫ਼ੌਜ ਨੂੰ ਲੈ ਕੇ ਕਿਲ੍ਹੇ ਤੋਂ ਨਿਕਲ ਕੇ ਮਹਾਰਾਜਾ ਦੇ ਮੁਕਾਬਲੇ ਤੇ ਆ ਡਟਿਆ ਤੇ ਦੋਹਾਂ ਧਿਰਾਂ ਵਿਚ ਲੜਾਈ ਹੋਣ ਲੱਗੀ। ਸਾਰਾ ਦਿਨ ਲੜਾਈ ਹੁੰਦੀ ਰਹੀ। ਦੁਸ਼ਮਨ ਦੀ ਫ਼ੌਜ ਵਿਚ ਕੇਵਲ ਦੋ ਤੋਪਾਂ ਸਨ, ਪਰ ਉਸ ਦੇ ਗੋਲ-ਅੰਦਾਜ਼ (ਗੋਲਾ ਸੁੱਟਣ ਵਾਲੇ ਗੋਲਚੀ) ਆਪਣੇ ਹੁਨਰ ਵਿਚ ਇੱਨੇ ਤਾਕ ਸਨ ਕਿ ਕੀ ਮਜ਼ਾਲ ਉਨ੍ਹਾਂ ਦਾ ਇਕ ਵੀ ਗੋਲਾ ਨਿਸ਼ਾਨੇ ਤੋਂ ਚੁੱਕ ਜਾਵੇ। ਉਨ੍ਹਾਂ ਤੋਪਾਂ ਨੇ ਮਹਾਰਾਜਾ ਦੀ ਫ਼ੌਜ ਦਾ ਬਹੁਤ ਨੁਕਸਾਨ ਕੀਤਾ। ਅਖ਼ੀਰ ਇਹ ਮਤਾ ਪ੍ਰਵਾਨ ਹੋਇਆ ਕਿ ਫ਼ੌਜ ਦੇ ਦਲੇਰ ਯੋਧੇ ਇੱਕੋ ਵਾਰ ਹੱਲਾ ਬੋਲ ਕੇ ਦੁਸ਼ਮਨ ਉਤੇ ਜਾ ਟੁੱਟਣ ਤੇ ਉਸ ਕੋਲੋਂ ਤੋਪਾਂ ਖੋਹ ਲੈਣ। ਸਰਦਾਰ ਫ਼ਤਹ ਸਿੰਘ ਬਹਾਦਰਾਂ ਦੀ ਇਸ ਫ਼ੌਜ ਦਾ ਉੱਚ-ਅਧਿਕਾਰੀ ਸੀ। ਜਦ ਇਸ ਫ਼ੌਜ ਦੇ ਦੁਸ਼ਮਨ ਦੀਆਂ ਤੋਪਾਂ ਉਤੇ ਬੜੀ ਫੁਰਤੀ ਨਾਲ ਹੱਲਾ ਬੋਲ ਦਿੱਤਾ ਤਾਂ ਤੋਪਾਂ ਦੇ ਦੋ ਗੋਲੇ ਖਾਣ ਉਪਰੰਤ ਦੁਸ਼ਮਨ ਪਾਸੋਂ ਤੋਪਾਂ ਖੋਹ ਲਈਆਂ। ਇਸ ਹਮਲੇ ਵਿਚ ਵੀਹ ਕੁ ਆਦਮੀ ਮਾਰੇ ਗਏ। ਜਦ ਇਹ ਫ਼ੌਜ ਤੋਪਾਂ ਖਿੱਚਦੀ ਹੋਈ ਉਥੋਂ ਚੱਲੀ ਤਾਂ ਦੁਸ਼ਮਨ ਦੀ ਫ਼ੌਜ ਨੇ ਫੇਰ ਹਮਲਾ ਕਰ ਕੇ ਤੋਪਾਂ ਮਹਾਰਾਜਾ ਦੀ ਫ਼ੌਜ ਦੇ ਹੱਥੋਂ ਖੋਹਣੀਆਂ ਚਾਹੀਆਂ ਤੇ ਸਰਦਾਰ ਫ਼ਤਹ ਸਿੰਘ ਕਾਲਿਆਂਵਾਲੇ ਨੂੰ ਦੁਸ਼ਮਨ ਦੀ ਫ਼ੌਜ ਦੇ ਸਿਪਾਹੀਆਂ ਨੇ ਚੌਹਾਂ

ਪਾਸਿਆਂ ਤੋਂ ਘੇਰ ਲਇਆ। ਉਸ ਸਮੇਂ ਸਰਦਾਰ ਦੇ ਨਾਲ ਕੇਵਲ ਦਸ ਬਾਰਾਂ ਸਿਪਾਹੀ ਸਨ। ਪਰ ਜਿੰਨਾ ਚਿਰ ਉਨ੍ਹਾਂ ਦਸ ਬਾਰਾਂ ਸਾਥੀਆਂ ਵਿਚ ਜਾਨ ਰਹੀ, ਸਰਦਾਰ ਤਕ ਦੁਸ਼ਮਨ ਦਾ ਕੋਈ ਆਦਮੀ ਨ ਪਹੁੰਚ ਸਕਿਆ। ਜਦ ਉਹ ਸਾਰੇ ਮਾਰੇ ਗਏ ਤਾਂ ਸਰਦਾਰ ਫ਼ਤਹ ਸਿੰਘ ਦੁਸ਼ਮਨ ਨਾਲ ਆਪ ਲੜਨ ਲੱਗਾ, ਪਰ ਕਿੰਨਾ ਕੁ ਚਿਰ ; ਅਖ਼ੀਰ ਉਹ ਮਾਰਿਆ ਗਇਆ। ਉਸ ਵੇਲੇ ਮਹਾਰਾਜਾ ਨੇ ਭਾਵੇਂ ਫ਼ੌਜ ਨੂੰ ਆਵਾਜ਼ ਭੀ ਦਿੱਤੀ ਕਿ ਸਾਰੇ ਮਿਲ ਕੇ ਜਾਣ ਤੇ ਦੁਸ਼ਮਨ ਹੱਥੋਂ ਸਰਦਾਰ ਫ਼ਤਹ ਸਿੰਘ ਹੈ ਬਚਾਉਣ, ਪਰ ਰੌਲੇ ਗੌਲੇ ਵਿਚ ਕਿਸੇ ਨੇ ਇਹ ਗੱਲ ਨ ਸੁਣੀ। ਅਜੇਹੇ ਮਾਣ ਸਤਿਕਾਰ ਵਾਲੇ ਵਫ਼ਾਦਾਰ ਸਰਦਾਰ ਦੇ ਮਾਰੇ ਜਾਣ ਉੱਪਰ ਮਹਾਰਾਜਾ ਬਹੁਤ ਉਦਾਸ ਤੇ ਸ਼ੋਕਮਈ ਹੋ ਗਇਆ ਤੇ ਉਸ ਦੀ ਦੇਹ ਨੂੰ ਮੈਦਾਨ ਵਿਚੋਂ ਮੰਗਵਾ ਕੇ ਉਸ ਦਾ ਦਾਹ ਸੰਸਕਾਰ ਕਰ ਦਿੱਤਾ। ਉਸ ਦਿਨ ਦੋਹਾਂ ਧਿਰਾਂ ਵਿਚ ਸ਼ਾਮ ਤਕ ਜੰਗ ਹੁੰਦੀ ਰਹੀ। ਦੋਹਾਂ ਪਾਸਿਆਂ ਦੇ ਕੋਈ ਤਿੰਨ ਸੌ ਪਿਆਦਾ ਤੇ ਇਕ ਸੌ ਸਵਾਰ ਕੰਮ ਆਏ ਅਰਥਾਤ ਮਾਰੇ ਗਏ। ਸ਼ਾਮਾਂ ਪੈਣ ਪਿੱਛੋਂ ਦੁਸ਼ਮਨ ਫੇਰ ਕਿਲ੍ਹੇ ਵਿਚ ਵੜ ਗਇਆ ਤੇ ਉਸ ਨੇ ਅੰਦਰੋਂ ਦਰਵਾਜ਼ੇ ਬੰਦ ਕਰ ਲਏ। ਦੁਸ਼ਮਨ ਦੀਆਂ ਤੋਪਾਂ ਤਾਂ ਖੁੱਸ ਚੁੱਕੀਆਂ ਸਨ, ਇਸ ਲਈ ਉਹ ਢਹਿੰਦੀਆਂ ਕਲਾਂ ਵਿਚ ਸੀ ਤੇ ਉਸ ਦੇ ਹੌਸਲੇ ਜਾਂਦੇ ਰਹੇ ਸਨ। ਉਸ ਨੇ ਯਕੀਨ ਕਰ ਲਇਆ ਸੀ, ਕਿ ਹੁਣ ਇਸ ਦੂਜੀ ਲੜਾਈ ਵਿਚ ਮਹਾਰਾਜਾ ਜ਼ਰੂਰ ਵਿਜੈ ਪ੍ਰਾਪਤ ਕਰ ਲਵੇਗਾ ; ਇਸ ਲਈ ਉਹ ਰਾਤੋ ਰਾਤ ਜਿੰਨੀ ਕੁ ਨਕਦੀ, ਦੌਲਤ, ਜਿਨਸ ਆਦਿ ਚੁੱਕ ਸਕਿਆ, ਲੈ ਕੇ ਕਿਲ੍ਹੇ ਦੇ ਦੂਜੇ ਦਰਵਾਜ਼ੇ ਵਲੋਂ ਨੱਸ ਗਇਆ। ਜਾਣ ਤੋਂ ਪਹਲਾਂ ਉਸ ਨੇ ਰਹਿੰਦੇ ਮਾਲ-ਅਸਬਾਬ, ਕੱਪੜੇ ਬਸਤਰ, ਕਾਲੀਨ-ਗਲੀਚੇ, ਆਦਿ ਨੂੰ ਇਕੱਠਾ ਕਰ ਕੇ ਅੱਗ ਲਾ ਦਿੱਤੀ, ਜਿਸ ਨਾਲ ਸਵੇਰ ਤਕ ਹਰ ਇਕ ਚੀਜ਼ ਸੜ ਕੇ ਸਵਾਹ ਹੋ ਗਈ। ਜਦ ਸਵੇਰ ਹੋਈ ਤਾਂ ਮਹਾਰਾਜਾ ਨੇ ਫ਼ੌਜ ਨੂੰ ਫੇਰ ਜੰਗ ਵਾਸਤੇ ਕਮਰਕੱਸੇ ਕਰਨ ਦਾ ਹੁਕਮ ਦੇ ਦਿੱਤਾ ਤੇ ਤੋਪਖ਼ਾਨੇ ਨੂੰ ਕਹਿਆ ਕਿ ਉਹ ਕਿਲ੍ਹੇ ਦੇ ਦਰਵਾਜ਼ੇ ਤੇ ਪਹੁੰਚ ਕੇ ਉਸ ਨੂੰ ਤੋੜ ਦੇਣ। ਇਸ ਪੁਰ ਤੋਪਖ਼ਾਨਾ ਕਿਲ੍ਹੇ ਦੇ ਦਰਵਾਜ਼ੇ ਅੱਗੇ ਜਮਾ ਦਿੱਤਾ ਗਇਆ ਤੇ ਗੋਲੇ ਛੁੱਟਣੇ ਸ਼ੁਰੂ ਹੋਏ। ਥੋੜੇ ਜੇਹੇ ਗੋਲਿਆਂ ਦੀਆਂ ਸੱਟਾਂ ਨਾਲ ਹੀ ਦਰਵਾਜ਼ਾ ਟੁੱਟ ਗਇਆ। ਪਰ ਜਦ ਫ਼ੌਜ ਕਿਲ੍ਹੇ ਦੇ ਅੰਦਰ ਦਾਖ਼ਿਲ ਹੋਈ ਤਾਂ ਵੇਖਿਆ, ਅੰਦਰ ਕੋਈ ਵੀ ਨਹੀਂ ਸੀ; ਕੇਵਲ ਕੁਝ ਇਕ ਘੋੜੇ ਤੇ ਊਠ ਤਬੇਲੇ ਵਿਚ ਬੱਝੇ ਹੋਏ ਸਨ। ਬੰਦੂਕਾਂ ਤੇ ਤਲਵਾਰਾਂ ਦਾ ਇਕ ਵੱਡਾ ਜ਼ਖ਼ੀਰਾ ਮਿਲਿਆ। ਜਿਹੜਾ ਮਾਲ ਦੁਸ਼ਮਨ ਛੱਡ ਗਇਆ ਸੀ, ਉਸ ਤੇ ਮਹਾਰਾਜੇ ਦਾ ਕਬਜ਼ਾ ਹੋ ਗਇਆ। ਮਹਾਰਾਜਾ ਨੇ ਇਕ ਫ਼ੌਜ ਉਸ ਕਿਲ੍ਹੇ ਲਈ ਨਿਯੁਕਤ ਕੀਤੀ ਤੇ ਨਾਰਾਇਣ ਗੜ੍ਹ ਦੇ ਸਾਰੇ ਇਲਾਕੇ ਵਿਚ ਆਪਣਾ ਕਾਰਦਾਰ ਭੇਜ ਦਿੱਤੇ। ਉਸ ਇਲਾਕੇ ਤੇ ਪੂਰਣ ਅਧਿਕਾਰ ਜਮਾਉਣ ਪਿੱਛੋਂ ਮਹਾਰਾਜਾ ਉਥੋਂ ਦਰਿਆ ਸਤਲੁਜ ਵਲ ਨੂੰ ਮੁੜਿਆ ਤੇ ਬੇੜੀਆਂ ਰਾਹੀਂ ਦਰਿਆ ਪਾਰ ਕਰ ਕੇ ਦੁਆਬਾ ਬਿਸਤ ਜਲੰਧਰ ਵਿਚ ਦਾਖ਼ਿਲ ਹੋਇਆ। ਉਥੇ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਨੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋ ਕੇ ਉਸ ਦੇ ਚਰਨ ਪਰਸੇ। ਮਹਾਰਾਜਾ ਨੇ ਉਸ ਦੇ ਨਾਲ ਕੁਝ ਦਿਨ ਸੈਰ-ਸ਼ਿਕਾਰ ਵਿਚ ਬਤੀਤ ਕੀਤੇ ਅਤੇ ਮੁਹੱਕਮ ਚੰਦ ਖੱਤਰੀ ਨੂੰ, ਜਿਹੜਾ ਇਕ ਸਯੋਗ

ਅਧਿਕਾਰੀ ਤੇ ਬਹਾਦਰ ਸੂਰਮਾ ਸੀ, ਦੀਵਾਨ ਦਾ ਖਿਤਾਬ ਦੇ ਕੇ ਦੁਆਬਾ ਬਿਸਤ ਜਲੰਧਰ ਤੇ ਪਹਾੜੀ ਤਰਾਈ ਦਾ ਇਲਾਕਾ ਉਸ ਦੇ ਸਿਪੁਰਦ ਕਰ ਦਿੱਤਾ। ਉਸ ਨੂੰ ਜੋੜਾ ਪੋਸ਼ਾਕਾ ਬਖ਼ਸ਼ ਕੇ ਉਥੋਂ ਦਾ ਹਾਕਿਮ ਬਣਾ ਦਿੱਤਾ। ਮਹਾਰਾਜਾ ਚਾਹੁੰਦਾ ਸੀ, ਕਿ ਕੁਝ ਦਿਨ ਪਹਾੜ ਦੀ ਤਰਾਈ ਵਿਚ ਰਹ ਕੇ ਸੈਰ-ਸ਼ਿਕਾਰ ਕਰੇ। ਉਥੋਂ ਜਦ ਮਹਾਰਾਜਾ ਪਠਾਨਕੋਟ ਦੇ ਨੇੜੇ ਪੁੱਜਾ ਤਾਂ ਮਹਾਰਾਜਾ ਸੰਸਾਰ ਚੰਦ ਦਾ ਕਿਲ੍ਹੇਦਾਰ, ਜਿਹੜਾ ਉਥੇ ਉਸ ਵਲੋਂ ਨਿਯੁਕਤ ਕੀਤਾ ਗਇਆ ਸੀ, ਡਰ ਗਇਆ ਤੇ ਉਸ ਨੇ ਮਹਾਰਾਜਾ ਰਣਜੀਤ ਸਿੰਘ ਦੇ ਹਮਲੇ ਦੇ ਡਰ ਤੋਂ ਕਿਲ੍ਹੇ ਦਾ ਦਰਵਾਜ਼ਾ ਹੋਰ ਪੱਕਾ ਕਰ ਲਇਆ ਉਹ ਮਹਾਰਾਜਾ ਦੀ ਸੇਵਾ ਵਿਚ ਸਲਾਮ ਕਰਨ ਵੀ ਨ ਆਇਆ। ਮਹਾਰਾਜਾ ਨੂੰ ਉਸ ਦੀ ਅਜੇਹੀ ਕਰਤੂਤ ਚੰਗੀ ਨ ਲੱਗੀ ਤੇ ਇਸ ਲਈ ਉਸ ਨੇ ਫ਼ੌਜ ਨੂੰ ਹੁਕਮ ਦਿੱਤਾ ਕਿ ਉਹ ਉਸੇ ਵੇਲੇ ਤੋਪਾਂ ਨਾਲ ਕਿਲ੍ਹੇ ਨੂੰ ਉਡਾ ਦੇਵੇ ਤੇ ਕਿਲ੍ਹੇ ਅੰਦਰ ਜਿਹੜਾ ਵੀ ਮਾਲ-ਅਸਬਾਬ ਹੋਵੇ, ਉਹ ਜ਼ਬਤ ਕਰ ਲਇਆ ਜਾਵੇ। ਇਸ ਹੁਕਮ ਦੇ ਜਾਰੀ ਹੋਣ ਦੇ ਨਾਲ ਹੀ ਫ਼ੌਜ ਦੇ ਸੂਰਮਿਆਂ ਨੇ ਕਿਲ੍ਹੇ ਨੂੰ ਘੇਰ ਲਇਆ ਤੇ ਤੋਪ ਚਲਣ ਲੱਗੀ ਕਿਲ੍ਹਾਦਾਰ ਨੇ ਜਾਣ ਲਇਆ, ਕਿ 'ਹੁਣ ਖ਼ੈਰ ਨਹੀਂ' ਤੇ ਬਸ ਜਾਨ ਤੇ ਆ ਬਣੀ ਸਮਝ ; ਮਹਾਰਾਜਾ ਕਿਲ੍ਹਾ ਫ਼ਤਹ ਕਰ ਕੇ ਮੈਨੂੰ ਜ਼ਰੂਰ ਕਤਲ ਕਰ ਦੇਵੇਗਾ ; ਇਸ ਲਈ ਚੰਗੀ ਇਹੀ ਹੈ ਕਿ ਮੈਂ ਕਿਲ੍ਹਾ ਹੀ ਮਹਾਰਾਜਾ ਦੇ ਹਵਾਲੇ ਕਰ ਦਿਆਂ। ਇਸ ਪੁਰ ਉਹ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਆਪਣੀ ਜਾਨ ਬਖ਼ਸ਼ੀ ਕਰਵਾ ਕੇ ਕਿਲ੍ਹਾ ਮਹਾਰਾਜਾ ਨੂੰ ਦੇ ਦਿੱਤਾ। ਮਹਾਰਾਜਾ ਨੇ ਕਿਲ੍ਹਾ ਲੈ ਕੇ ਆਪਣਾ ਕਿਲ੍ਹਾਦਾਰ ਤੇ ਫ਼ੌਜ ਉਥੇ ਨਿਯੁਕਤ ਕੀਤੀ ਅਤੇ ਕਿਲ੍ਹੇ ਨਾਲ ਸੰਬੰਧਿਤ ਸਾਰੇ ਇਲਾਕੇ ਤੇ ਆਪਣਾ ਅਧਿਕਾਰ ਜਮਾ ਲਇਆ। ਭਾਵੇਂ ਮਹਾਰਾਜਾ ਸੰਸਾਰ ਚੰਦ ਨੇ ਇਸ ਕਿਲ੍ਹੇ ਦੇ ਫ਼ਤਹ ਹੋ ਜਾਣ ਪਿਛੋਂ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਕਿਲ੍ਹੇ ਦੀ ਵਾਪਸੀ ਬਾਰੇ ਕਈ ਇਕ ਅਰਜ਼ੀਆਂ ਭੇਜੀਆਂ ਤੇ ਉਹ ਚਾਹੁੰਦਾ ਸੀ, ਕਿ ਕਿਲ੍ਹਾ ਕਿਸੇ ਨ ਕਿਸੇ ਤਰ੍ਹਾਂ ਉਸ ਨੂੰ ਵਾਪਸ ਮਿਲ ਜਾਵੇ, ਪਰ ਉਸ ਦੀ ਕੋਈ ਬੇਨਤੀ ਵੀ ਪ੍ਰਵਾਨ ਨ ਹੋਈ। ਅਖ਼ੀਰ ਹਾਰ ਕੇ ਉਹ ਚੁੱਪ ਹੋ ਗਇਆ।

ਪਠਾਨਕੋਟ ਤੋਂ ਕੂਚ ਕਰ ਕੇ ਮਹਾਰਾਜਾ ਜਸਰੋਠਾ ਦੇ ਕਿਲ੍ਹੇ ਪੁੱਜਾ ਜਦ ਰਾਜਾ ਜਸਰੋਠਾ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਆਉਣ ਦੀ ਖ਼ਬਰ ਮਿਲੀ ਤਾਂ ਉਹ ਆਪਣੇ ਸ਼ਹਰ ਤੋਂ ਨਿਕਲ ਕੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਸਾਧਾਰਣ ਤੁਹਫ਼ੇ ਭੇਟਾ ਕਰ ਕੇ ਬੇਨਤੀ ਕੀਤੀ ਕਿ ਇਸ ਪਹਾੜੀ ਤਰਾਏ ਦੇ ਛੋਟੇ ਜੇਹੇ ਦੇਸ਼ ਤੇ ਮੇਰੇ ਬਜ਼ੁਰਗਾਂ ਦਾ ਅਧਿਕਾਰ ਚਲਿਆ ਆਉਂਦਾ ਹੈ ਤੇ ਇਸ ਵਿਚ ਬਹੁਤੀ ਰਾਜਪੂਤ ਕੌਮ ਹੀ ਵਸਦੀ ਹੈ। ਇਨ੍ਹਾਂ ਸਾਰੇ ਰਾਜਪੂਤਾਂ ਦੀ ਸਰਬ-ਸੰਮਤੀ ਨਾਲ ਹੀ ਮੈਨੂੰ ਇਹ ਸਰਦਾਰੀ ਮਿਲੀ ਹੋਈ ਹੈ। ਸਾਡੇ ਵੱਡੇ-ਵਡੇਰੇ ਕਦੀ ਇਸ ਇਲਾਕੇ ਤੋਂ ਬਾਹਰ ਨਹੀਂ ਗਏ। ਪੰਜਾਬ ਦੇ ਮਾਲਿਕ ਤੇ ਹਾਕਿਮ ਨਾਲ ਸਾਡਾ ਸਦਾ ਹੀ ਸੰਬੰਧ ਰਹੰਦਾ ਹੈ, ਪੰਜਾਬ ਦਾ ਜਿਹੜਾ ਵੀ ਹਾਕਿਮ ਹੁੰਦਾ ਹੈ, ਉਸ ਨੂੰ ਅਸੀਂ ਮਾਮੂਲੀ ਸਾਲਾਨਾ ਖ਼ਰਾਜ ਭੇਟਾ ਕਰਦੇ ਹਾਂ। ਹੁਣ ਜਦ ਰੱਬ ਨੇ ਮਹਾਰਾਜਾ ਨੂੰ ਪੰਜਾਬ ਦੀ ਹਕੂਮਤ ਬਖ਼ਸ਼ੀ ਹੈ ਤੇ ਸਾਰਾ ਪੰਜਾਬ ਦਾ ਇਲਾਕਾ

ਉਸ ਦੇ ਅਧੀਨ ਕੀਤਾ ਹੈ ਤੇ ਪੰਜਾਬ ਦੇ ਸਾਰੇ ਰਈਸ ਉਸ ਦੇ ਅਧੀਨ ਤੇ ਆਗਿਆ-ਕਾਰ ਹੋ ਚੁੱਕੇ ਹਨ, ਤਾਂ ਦਾਸ ਵੀ ਦਿਲ ਜਾਨ ਨਾਲ ਮਹਾਰਾਜਾ ਦੀ ਅਧੀਨਗੀ ਕਬੂਲ ਕਰਦਾ ਹੈ ਤੇ ਸੇਵਾ ਲਈ ਹਾਜ਼ਿਰ ਹੈ ਤੇ ਮਹਾਰਾਜਾ ਦੀ ਆਗਿਆ ਦਾ ਸਦਾ ਪਾਲਣ ਕਰਦਾ ਰਹੇਗਾ ; ਮਹਾਰਾਜਾ ਦੀ ਅਤਿ ਕ੍ਰਿਪਾਲਤਾ ਹੋਵੇਗੀ ਜੇਕਰ ਮੇਰੇ ਕੋਲ ਇਹ ਰੋਟੀ ਦਾ ਟੁਕੜਾ ਪਹਲਾਂ ਵਾਂਗ ਹੀ ਗੁਜ਼ਾਰੇ ਲਈ ਰਹਣ ਦਿੱਤਾ ਜਾਵੇ । ਮਹਾਰਾਜਾ ਰਾਜਾ ਦੇ ਅਜੇਹੇ ਨਿਮ੍ਰਤਾ ਭਰੇ ਤੇ ਮਿੱਠੇ ਬਚਨ ਸੁਣ ਕੇ ਬਹੁਤ ਪ੍ਰਸੰਨ ਹੋਇਆ ਤੇ ਉਸ ਉੱਪਰ ਅਤਿ ਕ੍ਰਿਪਾਲਤਾ ਕੀਤੀ ਅਤੇ ਮੁੱਖੋਂ ਬਚਨ ਕੀਤਾ, ਕਿ ਅਸੀਂ ਤੇਰੇ ਆਪ ਹਾਜ਼ਿਰ ਹੋ ਜਾਣ ਉੱਪਰ ਬਹੁਤ ਪ੍ਰਸੰਨਚਿਤ ਹੋਏ ਹਾਂ ਤੇ ਚਾਹੁੰਦੇ ਹਾਂ, ਕਿ "ਤੂੰ ਪਹਲਾਂ ਵਾਂਗ ਆਪਣੇ ਇਲਾਕੇ ਤੇ ਰਾਜ ਕਰਦਾ ਰਹੇਂ । ਸਾਨੂੰ ਤੇਰੇ ਇਲਾਕੇ ਦਾ ਕੋਈ ਲਾਲਚ ਨਹੀਂ, ਪਰ ਸ਼ਰਤ ਇਹ ਹੈ ਕਿ ਤੂੰ ਨਜ਼ਰਾਨਾ ਪੇਸ਼ ਕਰੇਂ ਤੇ ਅੱਗੇ ਤੋਂ ਅਧੀਨ ਰਹ ਕੇ ਸਾਲਾਨਾ ਖ਼ਰਾਜ ਦੇਂਦਾ ਰਹੇਂ ਤੇ ਸਾਡੇ ਕਿਸੇ ਵੈਰੀ ਨਾਲ ਸਾਜ਼-ਬਾਜ਼ ਨ ਕਰੇਂ । ਰਾਜਾ ਨੇ ਮਹਾਰਾਜਾ ਦੇ ਇਹ ਬਚਨ ਦਿਲੋਂ ਵਜੋਂ ਮੰਨ ਲਏ ਅਤੇ ਮਹਾਰਾਜਾ ਨੂੰ ਆਪਣੇ ਨਾਲ ਸ਼ਹਰ ਜਸਰੋਠਾ ਵਿਖੇ ਲੈ ਗਇਆ ਤੇ ਆਪਣੀ ਵਿਤ ਤੋਂ ਬਾਹਰਾ ਹੋ ਕੇ ਮਹਾਰਾਜਾ ਦੀ ਆਓਭਗਤ ਕੀਤੀ, ਉਸ ਨੇ ਦਾਅਵਤ ਦਿੱਤੀ ਤੇ ਜਿੰਨਾ ਨਜ਼ਰਾਨਾ ਮਹਾਰਾਜਾ ਨੇ ਮੰਗਿਆ, ਉਸ ਨੇ ਭੇਟਾ ਕਰ ਦਿੱਤਾ ਅਤੇ ਅੱਗੋਂ ਲਈ ਸਾਲਾਨਾ ਖ਼ਰਾਜ ਦੇਣ ਬਾਰੇ ਇਕਰਾਰਨਾਮਾ ਲਿਖ ਕੇ ਮਹਾਰਾਜਾ ਦੀ ਪੂਰੀ ਤਸੱਲੀ ਕਰ ਦਿੱਤੀ । ਜਸਰੋਠਾ ਦਾ ਰਈਸ ਮਹਾਰਾਜਾ ਨੂੰ ਕਈ ਦਿਨ ਆਪਣੇ ਇਲਾਕੇ ਵਿਚ ਸ਼ਿਕਾਰ ਖਿਡਾਉਂਦਾ ਰਹਿਆ । ਉਸ ਨੇ ਆਪਣੀ ਸੇਵਾ ਨਾਲ ਮਹਾਰਾਜਾ ਨੂੰ ਬਹੁਤ ਖੁਸ਼ ਕੀਤਾ । ਮਹਾਰਾਜਾ ਨੇ ਰਾਜਾ ਜਸਰੋਠਾ ਕੋਲੋਂ ਹਰ ਇਕ ਪਹਾੜੀ ਰਿਆਸਤ ਤੇ ਉਸ ਦੇ ਮਾਲਿਕ ਬਾਰੇ ਸਾਰਾ ਹਾਲ ਅਹਵਾਲ ਪੁੱਛ ਲਇਆ ਸੀ । ਰਾਜਾ ਜਸਰੋਠਾ ਨੇ ਰਿਆਸਤ ਚੰਬੇ ਦੇ ਧਨ-ਮਾਲ ਤੇ ਦੌਲਤ ਦੀ ਬੜੀ ਉਪਮਾ ਕੀਤੀ ਸੀ, ਇਸ ਲਈ ਮਹਾਰਾਜਾ ਨੇ ਚੰਬੇ ਉਤੇ ਧਾਵਾ ਬੋਲਣ ਦਾ ਦ੍ਰਿੜ੍ਹ ਨਿਸ਼ਚਾ ਕਰ ਲਇਆ ਸੀ । ਸ਼ਿਕਾਰ ਤੋਂ ਵਿਹਲਿਆਂ ਹੋ ਕੇ ਮਹਾਰਾਜਾ ਨੇ ਫ਼ੌਜ ਨੂੰ ਚੰਬੇ ਵਲ ਕੂਚ ਕਰਨ ਦਾ ਹੁਕਮ ਦੇ ਦਿੱਤਾ । ਫ਼ੌਜ ਦੇ ਕੂਚ ਕਰਨ ਪਿੱਛੋਂ ਮਹਾਰਾਜਾ ਵੀ ਉਸੇ ਪਾਸੇ ਚਲ ਪਇਆ । ਜਦ ਅੱਧਾ ਪੈਂਡਾ ਨਿਬੜ ਗਇਆ ਤਾਂ ਰਾਜਾ ਚੰਬਾ ਨੂੰ ਮਹਾਰਾਜਾ ਦੇ ਉਧਰ ਆਉਣ ਦੀ ਖ਼ਬਰ ਮਿਲੀ । ਉਸ ਨੇ ਆਪਣੇ ਸਲਾਹਕਾਰਾਂ ਨੂੰ ਇਕੱਤਰ ਕਰ ਕੇ ਇਸ ਸੰਬੰਧ ਵਿਚ ਸਲਾਹ-ਮਸ਼ਵਰਾ ਕੀਤਾ, ਕਿ ਕੀ ਕਰਨਾ ਚਾਹੀਦਾ ਹੈ, ਬਹੁਤ ਸਾਰੇ ਸਲਾਹਕਾਰਾਂ ਦੀ ਇਹ ਰਾਇ ਸੀ ਕਿ ਮਹਾਰਾਜਾ ਸ਼ਕਤੀਸ਼ਾਲੀ ਹਾਕਿਮ ਹੈ, ਜੋ ਉਹ ਮੰਗੇ ਦੇ ਕੇ ਆਪਣੇ ਇਲਾਕੇ ਵਿਚੋਂ ਵਿਦਾ ਕਰ ਦੇਣਾ ਚਾਹੀਦਾ ਹੈ ਕਿਉਂਕਿ ਪ੍ਰਜਾ ਤਾਂ ਉਸ ਦੇ ਡਰ ਤੋਂ ਪਹਲਾਂ ਹੀ ਘਰਾਂ ਨੂੰ ਛੱਡ ਕੇ ਭੱਜ ਗਈ ਹੈ ਅਤੇ ਜੇਕਰ ਜੰਗ ਕਰਨ ਨਾਲ ਫ਼ਤਹ ਵੀ ਹੋ ਜਾਵੇ ਤਾਂ ਵੀ ਹਜ਼ਾਰਾਂ ਨੁਕਸਾਨ ਹੋਣਗੇ'। ਰਾਜੇ ਨੂੰ ਵੀ ਇਹੀ ਰਾਇ ਚੰਗੀ ਲੱਗੀ ਤੇ ਉਸ ਨੇ ਇਕ ਵਕੀਲ ਅਧੀਨਗੀ ਕਬੂਲ ਕਰਨ ਬਾਰੇ ਮਹਾਰਾਜਾ ਦੀ ਸੇਵਾ ਵਿਚ ਭੇਜਿਆ, ਜਿਸ ਨੇ ਮਹਾਰਾਜਾ ਨੂੰ ਰਾਹ ਵਿਚ ਹੀ ਮਿਲਣ ਦਾ ਮਾਣ ਪ੍ਰਾਪਤ ਕੀਤਾ ਤੇ ਬੇਨਤੀ ਕੀਤੀ ਕਿ ਚੰਬੇ ਦੇ ਰਾਜੇ ਨੂੰ ਮਹਾਰਾਜਾ ਦੀ ਅਧੀਨਗੀ ਸੱਚੇ ਦਿਲੋਂ ਪ੍ਰਵਾਨ ਹੈ ਤੇ ਉਸ ਨੂੰ ਕਿਸੇ

ਕਿਸਮ ਦਾ ਇਨਕਾਰ ਨਹੀਂ; ਪਰ ਮਹਾਰਾਜਾ ਦੇ ਹਮਲੇ ਕਾਰਣ ਸਾਰੀ ਪ੍ਰਜਾ ਡਰੀ ਤੇ ਸਹਮੀ ਹੋਈ ਹੈ ਤੇ ਕਈ ਇਕ ਮੂਰਖ ਤਾਂ ਘਰਾਂ ਨੂੰ ਵੀ ਛੱਡ ਕੇ ਨੱਸ ਗਏ ਹਨ ; ਇਸ ਲਈ ਜੇਕਰ ਮਹਾਰਾਜਾ ਹੋਰ ਅਗਾਂਹ ਵਧਿਆ ਤਾਂ ਸਾਰੇ ਪਹਾੜ ਵਿਚ ਭੁਚਾਲ ਆ ਜਾਵੇਗਾ ਤੇ ਸਾਰੀ ਪ੍ਰਜਾ ਡਰਦੀ ਮਾਰੀ ਨੱਸ ਜਾਵੇਗੀ। ਰਾਜਾ ਆਪਣੀ ਵਿਤ ਅਨੁਸਾਰ ਨਜ਼ਰਾਨਾ ਪੇਸ਼ ਕਰ ਸਕਦਾ ਹੈ ਪਰ ਮਹਾਰਾਜਾ ਉਸ ਤੇ ਉੱਨਾ ਭਾਰ ਹੀ ਪਾਏ, ਜਿੰਨਾ ਕੁ ਉਹ ਚੁੱਕ ਸਕੇ'। ਅਖ਼ੀਰ ਨਜ਼ਰਾਨੇ ਦੀ ਰਕਮ ਨਿਸ਼ਚਿਤ ਕਰ ਕੇ ਵਕੀਲ ਫੇਰ ਚੰਬੇ ਗਇਆ ਤੇ ਰੁਪਿਆ ਲੈ ਆਇਆ। ਇਸ ਤੋਂ ਛੁੱਟ ਦਾਅਵਤ ਲਈ ਰੁਪਿਆ ਵੀ ਉਸ ਨੇ ਦਾਖ਼ਿਲ ਕਰ ਦਿੱਤਾ ਤੇ ਅੱਗੋਂ ਲਈ ਅਧੀਨਗੀ ਪਤ੍ਰ ਵੀ ਪੇਸ਼ ਕਰ ਕੇ ਵਿਦਾ ਪ੍ਰਾਪਤ ਕੀਤੀ। ਮਹਾਰਾਜਾ ਨੇ ਵਕੀਲ ਨੂੰ ਜੋੜਾ ਪੋਸ਼ਾਕਾ ਬਖ਼ਸ਼ਿਆ ਅਤੇ ਇਕ ਕੀਮਤੀ ਸਿਰੋਪਾ ਰਾਜਾ ਚੰਬਾ ਨੂੰ ਵੀ ਭਿਜਵਾਇਆ ਤੇ ਫ਼ੌਜ ਨੂੰ ਹੁਕਮ ਦਿੱਤਾ ਕਿ ਪਹਾੜੋਂ ਉਤਰ ਕੇ ਹੇਠਾਂ ਚਲ ਡੇਰਾ ਕਰੇ। ਇਸ ਪੁਰ ਸਾਰੀ ਫ਼ੌਜ ਪਹਾੜ ਤੋਂ ਉਤਰ ਆਈ ਤੇ ਉਸ ਨੇ ਮੈਦਾਨ ਵਿਚ ਆ ਕੇ ਤੰਬੂ ਗੱਡ ਲਏ। ਉਥੇ ਆ ਕੇ ਮਹਾਰਾਜਾ ਨੇ ਆਸ ਪਾਸ ਦੇ ਸਾਰੇ ਰਈਸਾਂ ਨੂੰ ਸੱਦ ਭੇਜਿਆ। ਮਹਾਰਾਜਾ ਇਨ੍ਹਾਂ ਸਾਰੇ ਰਈਸਾਂ ਨੂੰ ਬੁਲਾ ਕੇ ਇਕ ਭਾਰੀ ਜਸ਼ਨ ਕਰਨਾ ਚਾਹੁੰਦਾ ਸੀ ਤਾਂ ਜੋ ਇਹ ਗੱਲ ਪਰਖ ਸਕੇ, ਕਿ ਪੰਜਾਬ ਦੇ ਇਸ ਇਲਾਕੇ ਦੇ ਰਈਸਾਂ ਵਿਚੋਂ ਕਿਹੜਾ ਕਿਹੜਾ ਸੱਚੇ ਦਿਲੋਂ ਇਸ ਸੱਦੇ ਉਤੇ ਹਾਜ਼ਿਰ ਹੁੰਦਾ ਹੈ ਤੇ ਕਿਹੜਾ ਵਿਰੁੱਧ ਹੈ। ਸਭ ਨੂੰ ਸੱਦੇ-ਪਤ੍ਰ ਭੇਜੇ ਗਏ। ਇਸ ਪਾਸੇ ਦੇ ਵੱਡੇ ਸਰਦਾਰਾਂ ਵਿਚੋਂ ਸਰਦਾਰ ਜੀਵਨ ਸਿੰਘ ਮਾਲਿਕ ਸਿਆਲਕੋਟ ਤੇ ਸਾਹਿਬ ਸਿੰਘ ਮਾਲਿਕ ਗੁਜਰਾਤ ਸਨ। ਉਨ੍ਹਾਂ ਨੂੰ ਵੀ ਇਸ ਜਸ਼ਨ ਵਿਚ ਬੁਲਾਇਆ ਗਇਆ। ਹੋਰ ਸਾਰੇ ਛੋਟੇ ਛੋਟੇ ਸਰਦਾਰ ਤਾਂ ਪੁੱਜ ਗਏ ਪਰ ਉਪਰੋਕਤ ਦੋਵੇਂ ਸਰਦਾਰ ਨ ਆਏ। ਉਨ੍ਹਾਂ ਨੂੰ ਇਸ ਗੱਲ ਦਾ ਡਰ ਸੀ, ਕਿ ਮਤਾਂ ਰਣਜੀਤ ਸਿੰਘ ਉਨ੍ਹਾਂ ਨੂੰ ਘਰ ਬੁਲਾ ਕੇ ਕੈਦ ਨ ਕਰ ਲਵੇ ; ਕਿਉਂਜੋ ਫੇਰ ਛੁਟਕਾਰਾ ਮੁਸ਼ਕਿਲ ਹੋ ਜਾਵੇਗਾ। ਤੇ ਜਾਨ-ਮਾਲ ਤੇ ਮੁਸੀਬਤ ਆ ਬਣੇਗੀ। ਜਦ ਮਹਾਰਾਜਾ ਨੇ ਵੇਖਿਆ ਕਿ ਇਨ੍ਹਾਂ ਦੋਵਾਂ ਸਰਦਾਰਾਂ ਦੇ ਦਿਲਾਂ ਵਿਚ ਵੈਰ ਹੈ ਤਾਂ ਉਨ੍ਹਾਂ ਨੂੰ ਦਬਾਉਣ ਲਈ ਉਚਿਤ ਸਮਝਿਆ ਕਿ ਪਹਲਾਂ ਸਿਆਲਕੋਟ ਵਲ ਕੂਚ ਕਰੇ। ਮਹਾਰਾਜਾ ਕੂਚ ਕਰਦਾ ਹੋਇਆ ਜਦ ਸਿਆਲਕੋਟ ਦੇ ਨੇੜੇ ਪੁੱਜਾ ਤਾਂ ਉਸ ਨੇ ਪਹਲਾਂ ਆਪਣਾ ਇਕ ਵਕੀਲ ਸਰਦਾਰ ਜੀਵਨ ਸਿੰਘ ਮਾਲਿਕ ਸਿਆਲਕੋਟ ਕੋਲ ਭੇਜਿਆ ਤੇ ਆਦੇਸ਼ ਦਿੱਤਾ ਕਿ ਜੇਕਰ ਉਹ ਜਾਨ-ਮਾਲ ਦੀ ਖ਼ੈਰ ਚਾਹੁੰਦਾ ਹੈ ਤਾਂ ਨਜ਼ਰਾਨਾ ਭੇਟਾ ਕਰੇ ਤੇ ਅੱਗੋਂ ਲਈ ਅਧੀਨਗੀ-ਪਤ੍ਰ ਲਿਖ ਦੇਵੇ ; ਇਸੇ ਵਿਚ ਉਸ ਦਾ ਬਚਾਉ ਹੈ ; ਨਹੀਂ ਤਾਂ ਜੰਗ ਲਈ ਤਿਆਰ ਹੋ ਜਾਵੇ ਪਰ ਜੰਗ ਪਿੱਛੋਂ ਕੋਈ ਉਜ਼ਰ ਨਹੀਂ ਸੁਣਿਆ ਜਾਵੇਗਾ ਨ ਕੋਈ ਬੇਨਤੀ ਪ੍ਰਵਾਨ ਹੋਵੇਗੀ। ਸਿਆਲਕੋਟ ਦਾ ਕਿਲ੍ਹਾ ਬੜਾ ਪੱਕਾ ਸੀ ਤੇ ਸਰਦਾਰ ਜੀਵਨ ਸਿੰਘ ਕੋਲ ਜੰਗ ਦਾ ਸਾਮਾਨ ਵੀ ਕਾਫ਼ੀ ਸੀ ; ਇਸ ਲਈ ਉਸ ਨੇ ਕਿਲ੍ਹੇ ਦੀ ਪਕਿਆਈ ਦੇ ਕਾਰਣ ਅਭਿਮਾਨ ਵਿਚ ਆ ਕੇ ਵਕੀਲ ਨੂੰ ਕੋਰਾ ਜਵਾਬ ਦੇ ਦਿੱਤਾ ਤੇ ਕਹਿਆ ਕਿ, "ਮੇਰੇ ਕੋਲ ਰੁਪਿਆ ਨਹੀਂ ਤੇ ਨ ਮੈਂ ਲੜਨਾ ਚਾਹੁੰਦਾ ਹਾਂ, ਪਰ ਜੇ ਰਣਜੀਤ ਸਿੰਘ ਮੇਰੇ

ਨਾਲ ਲੜੇਗਾ ਤਾਂ ਮੈਨੂੰ ਵੀ ਮਜਬੂਰ ਹੋ ਕੇ ਲੜਨਾ ਪਵੇਗਾ''। ਇਹ ਜਵਾਬ ਸੁਣ ਕੇ ਮਹਾਰਾਜਾ ਬੜੇ ਗੁੱਸੇ ਵਿਚ ਆਇਆ ਤੇ ਉਸ ਨੇ ਕ੍ਰੋਧ ਵਿਚ ਸ਼ਹਰ ਦਾ ਕੂਚ ਕਰ ਦਿੱਤਾ ਤੇ ਸ਼ਹਰ ਦੇ ਬਾਹਰ ਦਾ ਸਾਰਾ ਇਲਾਕਾ ਲੁੱਟ ਲਇਆ ; ਫੇਰ ਸ਼ਹਰ ਦਾ ਘੇਰਾ ਪਾ ਲਇਆ। ਸਰਦਾਰ ਜੀਵਨ ਸਿੰਘ ਨੇ ਵੀ ਕਿਲ੍ਹੇ ਨੂੰ ਚੰਗੀ ਤਰ੍ਹਾਂ ਮਜ਼ਬੂਤ ਕਰ ਲਇਆ ਤੇ ਆਪਣੀ ਫ਼ੌਜ ਦੇ ਇਕ ਹਜ਼ਾਰ ਨੌਕਰ ਸਿਪਾਹੀਆਂ ਨੂੰ ਕਿਲ੍ਹੇ ਦੀਆਂ ਦੀਵਾਰਾਂ ਉਤੇ ਨਿਯੁਕਤ ਕਰ ਦਿੱਤਾ। ਉਸ ਕੋਲ ਚਾਰ ਤੋਪਾਂ ਸਨ ਤੇ ਉਸ ਨੇ ਚਵ੍ਹਾਂ ਦਰਵਾਜ਼ਿਆਂ ਉੱਪਰ ਇਕ ਇਕ ਤੋਪ ਗਡਵਾ ਦਿੱਤੀ ਤੇ ਪੂਰਾ ਪ੍ਰਬੰਧ ਕਰ ਕੇ ਲੜਾਈ ਸ਼ੁਰੂ ਕੀਤੀ। ਮਹਾਰਾਜਾ ਰਣਜੀਤ ਸਿੰਘ ਨੇ ਪਹਲਾਂ ਸ਼ਹਰ ਤੇ ਹਮਲਾ ਕੀਤਾ ਤੇ ਫ਼ੌਜ ਕਿਲ੍ਹੇ ਵਿਚੋਂ ਨਿਕਲ ਕੇ ਸਾਮ੍ਹਣੇ ਆਈ। ਬੜਾ ਖ਼ੂਨ-ਖਰਾਬਾ ਹੋਇਆ। ਜੀਵਨ ਸਿੰਘ ਦੀ ਫ਼ੌਜ ਤਾਂ ਕਿਲ੍ਹੇ ਵਿਚ ਵੜ ਗਈ ਤੇ ਸ਼ਹਰ ਉਤੇ ਮਹਾਰਾਜਾ ਰਣਜੀਤ ਸਿੰਘ ਦਾ ਅਧਿਕਾਰ ਹੋ ਗਇਆ। ਸਿੱਖਾਂ ਨੇ ਸ਼ਹਰ ਦੀ ਚੰਗੀ ਖ਼ਬਰ ਲਈ। ਰੱਜ ਰੱਜ ਕੇ ਸ਼ਹਰ ਨੂੰ ਲੁੱਟਿਆ ਤੇ ਪ੍ਰਜਾ ਨੂੰ ਰਾਤ ਦੀ ਰੋਟੀ ਲਈ ਮੁਥਾਜ ਬਣਾ ਦਿੱਤਾ। ਫੇਰ ਕਿਲ੍ਹੇ ਦਾ ਘੇਰਾ ਪਾਇਆ ਗਇਆ ਤੇ ਮੋਰਚਾਲ ਬੰਨ੍ਹ ਦਿੱਤੇ ਗਏ। ਦੋਹਾਂ ਪਾਸਿਉਂ ਗੋਲੇ ਛੁਟਣ ਲੱਗੇ। ਤਿੰਨ ਦਿਨ ਲੜਾਈ ਹੁੰਦੀ ਰਹੀ। ਅੰਦਰ ਦੇ ਲੋਕਾਂ ਨੇ ਮਹਾਰਾਜਾ ਦੀ ਫ਼ੌਜ ਦੇ ਬਹੁਤ ਸਾਰੇ ਘੋੜੇ ਮਾਰ ਮੁਕਾਏ ਤੇ ਜ਼ਖਮੀ ਕਰ ਦਿੱਤੇ। ਆਦਮੀ ਵੀ ਬਹੁਤ ਸਾਰੇ ਮਾਰੇ ਗਏ। ਚੌਥੇ ਦਿਨ ਇਹ ਮਤਾ ਪਕਾਇਆ ਗਇਆ ਕਿ ਕਿਲ੍ਹੇ ਦੇ ਦਰਵਾਜ਼ੇ ਤੇ ਤੋਪਾਂ ਗੱਡ ਦਿੱਤੀਆਂ ਜਾਣ ਤਾਂ ਜੋ ਦਰਵਾਜ਼ਾ ਟੁੱਟ ਜਾਵੇ। ਵਿਉਂਤ ਇਉਂ ਸੋਚੀ ਗਈ ਕਿ ਲੋੜੀਂਦੀਆਂ ਤੋਪਾਂ ਨੂੰ ਵਿਸ਼ੇਸ਼ ਵਿੱਥ ਤੇ ਲੈ ਜਾ ਕੇ ਗੱਡ ਦਿੱਤਾ ਜਾਵੇ ; ਪਰ ਦੁਸ਼ਮਨ ਤੋਪਾਂ ਨੂੰ ਉਥੇ ਪਹੁੰਚਣ ਨਹੀਂ ਦੇਂਦਾ ਸੀ ਤੇ ਗੋਲੇ ਧੜਾ ਧੜ ਕਿਲ੍ਹੇ ਵਿਚੋਂ ਵਰ੍ਹਦੇ ਪਏ ਸਨ। ਅਖ਼ੀਰ ਵਰ੍ਹਦੇ ਗੋਲਿਆਂ ਵਿਚ ਸਿੱਖ ਸੂਰਮੇਂ ਤੋਪਾਂ ਖਿੱਚ ਕੇ ਉਥੇ ਲੈ ਗਏ ; ਭਾਵੇਂ ਦੁਸ਼ਮਨ ਦੇ ਇਨ੍ਹਾਂ ਗੋਲਿਆਂ ਨਾਲ ਕਈ ਇਕ ਸਿਪਾਹੀ ਮਾਰੇ ਵੀ ਗਏ, ਪਰ ਸਿੱਖ ਫੌਜ ਨੇ ਇਸ ਗੱਲ ਦੀ ਉੱਕਾ ਪ੍ਰਵਾਹ ਨ ਕੀਤੀ ਤੇ ਤੋਪਾਂ ਦੀ ਗੋਲਾਬਾਰੀ ਸ਼ੁਰੂ ਕਰ ਦਿੱਤੀ ਤੇ ਇਸ ਤੋਂ ਬਿਨਾ ਕਿਲ੍ਹੇ ਦੇ ਚਵਾਂ ਪਾਸੇ ਲੜਾਈ ਤੇਜ਼ ਕਰ ਦਿੱਤੀ। ਅਖ਼ੀਰ ਲਗਾਤਾਰ ਤੋਪਾਂ ਦੇ ਗੋਲਿਆਂ ਦੀਆਂ ਸੱਟਾਂ ਨਾਲ ਕਿਲ੍ਹੇ ਦਾ ਦਰਵਾਜ਼ਾ ਟੁੱਟ ਗਇਆ ਤੇ ਮਹਾਰਾਜਾ ਦੀ ਫ਼ੌਜ ਕਿਲ੍ਹੇ ਅੰਦਰ ਦਾਖ਼ਿਲ ਹੋ ਗਈ ਤੇ ਅੰਦਰ ਜਾਂਦਿਆਂ ਹੀ ਕਿਲੇ ਦਾ ਪ੍ਰਬੰਧ ਆਪਣੇ ਹੱਥ ਵਿਚ ਲੈ ਲਇਆ ਤੇ ਦੁਸ਼ਮਨ ਦੀ ਫ਼ੌਜ ਪਾਸੋਂ ਹਥਿਆਰ ਖੋਹ ਕੇ ਉਸ ਨੂੰ ਕਿਲ੍ਹੇ ਤੋਂ ਬਾਹਰ ਕੱਢ ਦਿੱਤਾ। ਭਾਵੇਂ ਸਰਦਾਰ ਜੀਵਨ ਸਿੰਘ ਦੇ ਖਾਸ ਆਦਮੀ ਕਿਲ੍ਹੇ ਦੇ ਘੇਰੇ ਸਮੇਂ ਹੀ ਨੱਸ ਗਏ ਸਨ, ਪਰ ਫ਼ੌਜ ਦੇ ਆਦਮੀ ਹਾਲੀ ਜੰਗ ਵਿਚ ਰੁਝੇ ਹੋਏ ਸਨ ਕਿਲ੍ਹਾ ਫ਼ਤਹ ਹੋਣ ਪਿੱਛੋਂ ਮਹਾਰਾਜਾ ਨੇ ਸਰਦਾਰ ਜੀਵਨ ਸਿੰਘ ਨੂੰ ਕੈਦ ਕਰ ਲਇਆ ਤੇ ਉਸ ਦਾ ਮੁਲਕ ਤੇ ਮਾਲ, ਖ਼ਜ਼ਾਨਾ ਤੇ ਭੰਡਾਰਾ ਸਭ ਜ਼ਬਤ ਕਰ ਲਇਆ ਅਤੇ ਸ਼ਹਰ ਵਿਚ ਮੁਨਾਦੀ ਕਰਵਾ ਦਿੱਤੀ ਕਿ ਸ਼ਹਰ ਦੇ ਲੋਕ ਬੇਸ਼ੱਕ, ਬਿਨਾਂ ਕਿਸੇ ਡਰ ਖ਼ਤਰੇ ਦੇ ਆਪਣੇ ਘਰਾਂ ਵਿਚ ਵਸਣ-ਰਸਣ ਲਗ ਪੈਣ।

ਇਸ ਮੁਹਿੰਮ ਤੋਂ ਵਿਹਲਿਆਂ ਹੋ ਕੇ ਮਹਾਰਾਜਾ ਦੀ ਫ਼ੌਜ ਨੇ ਗੁਜਰਾਤ ਵਲ ਚਾਲੇ ਪਾਏ। ਫ਼ੌਜ ਨੂੰ ਹੁਕਮ ਮਿਲਿਆ, ਕਿ ਉਹ ਬਹੁਤ ਜਲਦੀ ਪੈਂਡਾ ਮੁਕਾ ਕੇ ਗੁਜਰਾਤ

ਪਹੁੰਚ ਜਾਵੇ। ਫ਼ੌਜ ਦੇ ਚਲੇ ਜਾਣ ਪਿੱਛੋਂ ਮਹਾਰਾਜਾ ਵੀ ਉਸੇ ਪਾਸੇ ਨੂੰ ਚਲ ਪਇਆ। ਇਹ ਖ਼ਬਰ ਸੁਣ ਕੇ ਗੁਜਰਾਤ ਦਾ ਮਾਲਿਕ ਸਰਦਾਰ ਸਾਹਿਬ ਸਿੰਘ ਬਹੁਤ ਘਾਬਰਿਆ ਤੇ ਉਸ ਨੂੰ ਵਿਸ਼ਵਾਸ ਹੋ ਗਇਆ ਕਿ ਸਿਆਲਕੋਟ ਵਾਂਗ ਉਸ ਦਾ ਮੁਲਕ ਵੀ ਲੁੱਟਿਆ ਜਾਵੇਗਾ, ਇਸ ਲਈ ਉਸ ਵੇਲੇ ਅਧੀਨਗੀ ਪ੍ਰਵਾਨ ਕਰ ਲੈਣੀ ਹੀ ਯੋਗ ਹੈ। ਉਸ ਨੇ ਆਪਣਾ ਵਕੀਲ ਭੇਜ ਕੇ ਮਹਾਰਾਜਾ ਦੀ ਅਧੀਨਗੀ ਮੰਨਣ ਲਈ ਇੱਛਾ ਪ੍ਰਗਟ ਕੀਤੀ ਤੇ ਚੰਗਾ ਚੋਖਾ ਨਜ਼ਰਾਨਾ ਦੇਣਾ ਪ੍ਰਵਾਨ ਕੀਤਾ। ਇਸ ਤੋਂ ਛੁੱਟ ਅਹਮਦ ਸ਼ਾਹ ਦੁੱਰਾਨੀ ਵਾਲੀ ਵੱਡੀ ਤੋਪ, ਜਿਹੜੀ ਉਸ ਦੇ ਕੋਲ ਸੀ, ਭੇਟਾ ਵਜੋਂ ਦੇਣੀ ਮੰਨੀ ਤੇ ਦੂਜੀ ਵਾਰ ਅਧੀਨਗੀ-ਪਤ੍ਰ ਲਿਖ ਦਿੱਤਾ; ਮਹਾਰਾਜਾ ਰਣਜੀਤ ਸਿੰਘ ਇਸੇ ਨਾਲ ਸੰਤੁਸ਼ਟ ਹੋ ਗਇਆ ਤੇ ਉਥੋਂ ਕੂਚ ਕਰ ਦਿੱਤਾ। ਉਸ ਨੇ ਕਿਲ੍ਹਾ ਡਸਕਾ ਨੂੰ ਵੀ ਫ਼ਤਹ ਕਰਨਾ ਚਾਹਿਆ। ਇਸ ਨੀਅਤ ਨਾਲ ਉਸ ਨੇ ਡਸਕਾ ਵਲ ਕਦਮ ਵਧਾਇਆ। ਸਰਦਾਰ ਨਿਧਾਨ ਸਿੰਘ ਉਥੋਂ ਦਾ ਰਈਸ, ਹਾਕਿਮ ਤੇ ਮਾਲਿਕ ਸੀ। ਉਸ ਪਾਸ ਥੋੜੇ ਜੇਹੇ ਇਲਾਕੇ ਦਾ ਰਾਜ ਸੀ। ਉਸ ਕੋਲ ਰੁਪਿਆ ਵੀ ਕੋਈ ਬਹੁਤਾ ਨਹੀਂ ਸੀ, ਕੇਵਲ ਦੋ ਸੌ ਸਿਪਾਹੀਆਂ ਦੀ ਛੋਟੀ ਜੇਹੀ ਫ਼ੌਜ ਸੀ। ਉਹ ਵਿਚਾਰਾ ਮਹਾਰਾਜਾ ਤੋਂ ਡਰਦਾ ਮਾਰਿਆ ਪਹਲਾਂ ਤਾਂ ਭੱਜਣ ਲਈ ਤਿਆਰ ਹੋ ਗਇਆ, ਪਰ ਫੇਰ ਆਪਣੇ ਸਲਾਹਕਾਰਾਂ ਦੀ ਨੇਕ ਸਲਾਹ ਉੱਪਰ ਬੜੀ ਨਿਮ੍ਰਤਾ ਤੇ ਆਜਿਜ਼ੀ ਨਾਲ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋ ਗਇਆ ਅਤੇ ਇਕ ਘੋੜਾ ਭੇਟਾ ਕੀਤਾ ਤੇ ਆਪਣੀ ਅਧੀਗਨੀ ਪ੍ਰਵਾਨ ਕੀਤੀ। ਯਾਥਾਸ਼ਕਤ ਨਜ਼ਰਾਨੇ ਦੀ ਰਕਮ ਦੇਣੀ ਵੀ ਪ੍ਰਵਾਨ ਕੀਤੀ। ਮਹਾਰਾਜਾ ਨੂੰ ਉਸ ਦੀ ਨਿਮ੍ਰਤਾ ਤੇ ਹਲੀਮੀ ਬਹੁਤ ਚੰਗੀ ਲੱਗੀ ਤੇ ਥੋੜਾ ਜੇਹਾ ਨਜ਼ਰਾਨਾ ਲੈ ਕੇ ਉਸ ਨੂੰ ਸੁਰੱਖਿਅਤ ਕੀਤਾ ਤੇ ਸ਼ਰਨ ਬਖਸ਼ੀ।

ਇਸ ਮੁਹਿਮ ਦੇ ਸਰ ਕਰਨ ਪਿੱਛੋਂ ਮਹਾਰਾਜਾ ਕਸਬਾ ਅਖ਼ਨੂਰ ਵਲ ਨੂੰ ਧਾਇਆ ਤੇ ਉਸ ਇਲਾਕੇ ਨੂੰ ਵੀ ਆਪਣੇ ਕਬਜ਼ੇ ਵਿਚ ਕਰਨ ਦੀ ਨੀਅਤ ਧਾਰੀ। ਜਦ ਸ਼ਹਰ ਤੋਂ ਦਸ ਮੀਲ ਉਰਾਂਹ ਪੁੱਜਾ ਤਾਂ ਅਖ਼ਨੂਰ ਦਾ ਰਈਸ ਆਲਮ ਖਾ ਸ੍ਵਾਗਤ ਲਈ ਰਾਹ ਵਿਚ ਆ ਖਲੋਤਾ ਤੇ ਮਹਾਰਾਜਾ ਦੇ ਚਰਨ ਛੁਹ ਕੇ ਅਧੀਨਗੀ ਦੇ ਭਾਵ ਪ੍ਰਗਟ ਕੀਤੇ। ਮਹਾਰਾਜਾ ਨੇ ਉਸ ਉੱਪਰ ਬਹੁਤ ਮਿਹਰਬਾਨੀ ਕੀਤੀ ਤੇ ਨਜ਼ਰਾਨਾ ਲੈ ਕੇ ਅੱਗੋਂ ਲਈ ਪਤ੍ਰ ਲਿਖਵਾ ਲਇਆ। ਆਲਮ ਖਾਂ ਨੇ ਮਹਾਰਾਜਾ ਦੇ ਹਰ ਇਕ ਹੁਕਮ ਦੀ ਪਾਲਣਾ ਕੀਤੀ ਤੇ ਮਹਾਰਾਜਾ ਨੂੰ ਕਸਬੇ ਵਿਚ ਲੈ ਜਾ ਕੇ ਤਿੰਨ ਦਿਨ ਆਪਣੇ ਸਤਿਕਾਰ੍ਯੋਗ ਪ੍ਰਾਹੁਣੇ ਵਾਂਗ ਰਖਿਆ ਤੇ ਅਜੇਹੀ ਦਾਅਵਤ ਕੀਤੀ ਜਿਸ ਨਾਲ ਮਹਾਰਾਜਾ ਅਤਿ ਪ੍ਰਸੰਨ ਹੋ ਗਇਆ। ਅਜੇਹਾ ਪ੍ਰਬੰਧ ਹੋ ਜਾਣ ਪਿੱਛੋਂ ਮਹਾਰਾਜਾ ਨੇ ਉਥੋਂ ਲਾਹੌਰ ਦਾ ਕੂਚ ਕੀਤਾ ਤੇ ਸ਼ਹਰ ਪੁੱਜ ਕੇ ਦਫ਼ਤਰ ਮਾਲ ਦਾ ਯੋਗ ਪ੍ਰਬੰਧ ਕੀਤਾ, ਇਹ ਸੇਵਾ ਪੰਡਿਤ ਗੰਗਾ ਰਾਮ ਨੂੰ ਸਿਪੁਰਦ ਕੀਤੀ, ਜਿਹੜਾ ਉਨ੍ਹਾਂ ਦਿਨਾਂ ਵਿਚ ਦਿੱਲੀ ਤੋਂ ਆਇਆ ਸੀ। ਪੰਡਿਤ ਗੰਗਾ ਰਾਮ ਨੂੰ ਪਹਲਾਂ ਦਫ਼ਤਰ ਦੇ ਕਾਗਜ਼-ਪਤ੍ਰ ਤਿਆਰ ਕਰਨ ਲਈ ਕਹਿਆ ਗਇਆ ਤੇ ਫੇਰ ਜਦ ਮਾਲੀ ਦਫ਼ਤਰ ਤਿਆਰ ਹੋ ਜਾਏ ਤਾਂ ਉਸ ਨੂੰ ਫ਼ੌਜ ਦੇ ਕਾਗਜ਼ ਮੁਕੰਮਲ ਕਰਨ ਲਈ ਆਗਿਆ ਕੀਤੀ ਗਈ। ਉਸ ਯੋਗ ਅਧਿਕਾਰੀ ਨੇ ਦਫ਼ਤਰ ਦੇ ਬਣਾਉਣ ਵਿਚ ਬਹੁਤ ਮਿਹਨਤ ਕੀਤੀ। ਉਸ ਨੂੰ 'ਦੀਵਾਨ' ਦਾ ਖ਼ਿਤਾਬ ਦਿੱਤਾ ਗਇਆ। ਜਦ ਮਹਾਰਾਜਾ ਮਾਲੀ ਤੇ ਮੁਲਕੀ ਮਾਮਲਿਆਂ ਦੇ ਪ੍ਰਬੰਧ ਕਰਨ ਵਿਚ ਜੁਟਿਆ ਹੋਇਆ ਸੀ, ਤਾਂ ਕਿਲ੍ਹਾ

ਸ਼ੇਖ਼ੂਪੁਰਾ ਦੇ ਇਲਾਕੇ ਦੇ ਜ਼ਿਮੀਂਦਾਰਾਂ ਦੇ ਇਕ ਜਥੇ ਨੇ ਕਿਲ੍ਹੇ ਦੇ ਦਰਵਾਜ਼ੇ ਤੇ ਆ ਕੇ ਫ਼ਰਿਆਦ ਕੀਤੀ ਤੇ ਨਿਆਇ ਲਈ ਬੇਨਤੀ ਕੀਤੀ। ਮਹਾਰਾਜਾ ਨੇ ਜਥੇ ਦੇ ਆਦਮੀਆਂ ਨੂੰ ਆਪਣੇ ਸਾਮ੍ਹਣੇ ਬੁਲਾਇਆ ਤੇ ਉਨ੍ਹਾਂ ਬਾਰੇ ਸਾਰੀ ਗੱਲ-ਬਾਤ ਪੁੱਛੀ। ਉਨ੍ਹਾਂ ਦਸਿਆ ਕਿ 'ਸਰਦਾਰ ਅਰਬੇਲ ਸਿੰਘ ਤੇ ਅਮੀਰ ਸਿੰਘ ਕਿਲ੍ਹਾ ਸ਼ੇਖ਼ੂਪੁਰਾ ਉਤੇ ਕਾਬਜ਼ ਹਨ, ਉਨ੍ਹਾ ਪ੍ਰਜਾ ਨੂੰ ਲੁੱਟ ਲਇਆ ਹੈ। ਉਨ੍ਹਾਂ ਦੀ ਫੌਜ ਦੇ ਆਦਮੀ ਦੂਰ ਦੂਰ ਡਾਕੇ ਮਾਰਦੇ ਹਨ। ਉਨ੍ਹਾਂ ਦੇ ਅਧਿਕਾਰ ਅਧੀਨ ਜਿੰਨਾ ਵੀ ਇਲਾਕਾ ਹੈ, ਉਸ ਵਿਚ ਕਿਸੇ ਜੱਟ ਜ਼ਿਮੀਂਦਾਰ ਦੇ ਘਰ ਉਨ੍ਹਾਂ ਪਾਣੀ ਪੀਣ ਵਾਲਾ ਪਿਆਲਾ ਵੀ ਨਹੀਂ ਛੱਡਿਆ ਤੇ ਸਾਰੇ ਲੋਕ ਭੁੱਖ ਹਥੋਂ ਮਰ ਰਹੇ ਹਨ। ਇਸ ਲਈ ਅਸੀਂ ਮਹਾਰਾਜਾ ਦੀ ਸੇਵਾ ਵਿਚ ਬੇਨਤੀ ਕਰਨ ਆਏ ਹਾਂ ਕਿ ਸਾਡੇ ਨਾਲ ਨਿਆਇ ਕੀਤਾ ਜਾਵੇ ਤੇ ਸਾਡਾ ਇਲਾਕਾ ਮਹਾਰਾਜਾ ਆਪਣੇ ਰਾਜ ਵਿਚ ਸ਼ਾਮਿਲ ਕਰ ਲਵੇ ਤੇ ਸਾਨੂੰ ਇਨ੍ਹਾਂ ਜ਼ਾਲਮਾਂ ਦੇ ਪੰਜੇ ਤੋਂ ਮੁਕਤ ਕਰਵਾਏ। ਮਹਾਰਾਜਾ ਨੇ ਉਨ੍ਹਾਂ ਦੀ ਫ਼ਰਿਆਦ ਸੁਣੀ ਤੇ ਉਨ੍ਹਾਂ ਦੀ ਸ਼ਿਕਾਇਤ ਦੂਰ ਕਰਨ ਦਾ ਫ਼ੈਸਲਾ ਕੀਤਾ ਅਤੇ ਸ਼ਹਜ਼ਾਦਾ ਖੜਕ ਸਿੰਘ ਨੂੰ ਹੁਕਮ ਦਿੱਤਾ, ਕਿ ਉਹ ਇਕ ਤੋਪਖ਼ਾਨਾ ਤੇ ਚਾਰ ਹਜ਼ਾਰ ਦੀ ਫੌਜ ਲੈ ਕੇ ਸ਼ੇਖ਼ੂਪੁਰਾ ਦਾ ਕੂਚ ਕਰੇ। ਸ਼ੇਖ਼ੂਪੁਰਾ ਦਾ ਕਿਲ੍ਹਾ ਬੜਾ ਪੱਕਾ ਤੇ ਮਜ਼ਬੂਤ ਸੀ, ਇਸ ਲਈ ਮਹਾਰਾਜਾ ਨੇ ਆਪਣੇ ਤੋਪਖ਼ਾਨੇ ਵਿਚੋਂ ਚੰਗੀਆਂ ਚੰਗੀਆਂ ਕਿਲ੍ਹਾ-ਤੋੜ ਤੋਪਾਂ ਚੁਣ ਕੇ ਇਸ ਮੁਹਿਮ ਲਈ ਨਿਸ਼ਚਿਤ ਕੀਤੀਆਂ। ਸ਼ਹਜ਼ਾਦਾ ਛੋਟੀ ਉਮਰ ਦਾ ਹੋਣ ਕਾਰਣ ਸਰਦਾਰ ਹੁਕਮ ਸਿੰਘ ਨੂੰ ਉਸ ਦੀ ਫੌਜ ਦਾ ਉੱਚ-ਅਧਿਕਾਰੀ ਥਾਪਿਆ। ਜਦ ਇਹ ਲਸ਼ਕਰ ਲਾਹੌਰੋਂ ਚੱਲ ਕੇ ਸ਼ੇਖ਼ੂਪੁਰਾ ਦੇ ਨੇੜੇ ਪੁੱਜਾ ਤੇ ਅਰਬੇਲ ਸਿੰਘ ਤੇ ਅਮੀਰ ਸਿੰਘ ਦੇ ਨਾਮ ਤਲਬੀ ਦਾ ਹੁਕਮ ਜਾਰੀ ਕੀਤਾ ਗਇਆ, ਪਰ ਉਨ੍ਹਾਂ ਵਿਚੋਂ ਇਕ ਵੀ ਹਾਜ਼ਿਰ ਨ ਹੋਇਆ, ਸਗੋਂ ਉਨ੍ਹਾਂ ਜੰਗ ਲਈ ਤਿਆਰ ਹੋ ਕੇ ਕਿਲ੍ਹੇ ਨੂੰ ਹੋਰ ਪੱਕਿਆਂ ਕਰ ਲਇਆ। ਸ਼ਹਜ਼ਾਦਾ ਨੇ ਉਥੇ ਜਾ ਕੇ ਆਪਣੀ ਫੌਜ ਦਾ ਘੇਰਾ ਪਾ ਲਇਆ ਤੇ ਮੋਰਚਾ ਬੰਨ੍ਹ ਕੇ ਲੜਾਈ ਸ਼ੁਰੂ ਕਰ ਦਿੱਤੀ। ਕਿਲ੍ਹਾ ਬਹੁਤ ਪੱਕਾ ਹੋਣ ਕਾਰਣ, ਤੋਪ ਦਾ ਗੋਲਾ ਉਸ ਦੀਵਾਰ ਤੇ ਕੰਮ ਨਹੀਂ ਕਰਦਾ ਸੀ, ਸਗੋਂ ਬਹੁਤ ਨੁਕਸਾਨ ਕਰਦਾ ਸੀ। ਅੰਦਰੋਂ ਬੰਦੂਕਾਂ ਦੀਆਂ ਗੋਲੀਆਂ ਮੀਂਹ ਵਾਂਗ ਵਰ੍ਹਦੀਆਂ ਸਨ। ਕੁਝ ਦਿਨ ਮਹਾਰਾਜਾ ਦੀ ਫ਼ੌਜ ਸੂਰਮਿਆਂ ਵਾਂਗ ਕਿਲ੍ਹੇ ਦੀ ਫ਼ੌਜ ਨਾਲ ਲੜਦੀ ਰਹੀ; ਪਰ ਕਿਲ੍ਹੇ ਦੀ ਕੋਈ ਦੀਵਾਰ ਵੀ ਢਾਹੀ ਨ ਜਾ ਸਕੀ। ਜਦ ਮੁਹਿਮ ਲੰਮੀ ਪੈ ਗਈ ਤਾਂ ਲਸ਼ਕਰ ਤੇ ਤੋਪਾਂ ਵਧਾਉਣ ਦੀ ਲੋੜ ਪਈ। ਇਸ ਸੁਝਾਉ ਤੇ ਲੋੜ ਸੰਬੰਧੀ ਸ਼ਹਜ਼ਾਦਾ ਨੇ ਮਹਾਰਾਜਾ ਦੇ ਨਾਮ ਇਕ ਪਤ੍ਰ ਲਿਖਿਆ ਤੇ ਹੋਰ ਮਦਦ ਮੰਗੀ। ਪਤ੍ਰ ਪੜ੍ਹਦਿਆਂ ਹੀ ਮਹਾਰਾਜਾ ਰਣਜੀਤ ਸਿੰਘ ਜੋਸ਼ ਵਿਚ ਆਇਆ ਤੇ ਹੁਕਮ ਦਿੱਤਾ ਕਿ ਅਹਮਦਸ਼ਾਹੀ ਵੱਡੀ ਤੋਪ, ਜਿਹੜੀ ਸਾਹਿਬ ਸਿੰਘ ਭੰਗੀ ਗੁਜਰਾਤੀਏ ਕੋਲੋਂ ਪ੍ਰਾਪਤ ਕੀਤੀ ਗਈ ਸੀ, ਉਸੇ ਵੇਲੇ ਸ਼ੇਖ਼ੂਪੁਰੇ ਭੇਜ ਦਿੱਤਾ ਜਾਵੇ। ਮਹਾਰਾਜਾ ਨੇ ਆਪਣੀ ਇਕ ਚੁਸਤ ਤੇ ਫੁਰਤੀਲੀ ਫ਼ੌਜ ਤੇ ਤੋਪਖਾਨਾ ਲੈ ਕੇ ਸ਼ੇਖ਼ੂਪੁਰਾ ਵਲ ਕਮਰਕੱਸੇ ਕੀਤੇ। ਜਦ ਮਹਾਰਾਜਾ ਤੇ ਉਸ ਦੀ ਨਵੀਨ ਫੌਜ ਪਹਲੀ ਫੌਜ ਨਾਲ ਜਾ ਮਿਲੀ ਤਾਂ ਇਕ ਭਾਰੀ ਲਸ਼ਕਰ ਬਣ ਗਇਆ। ਹੁਣ ਲੜਾਈ ਦੂਜੀ ਵਾਰ ਵਧੇਰੇ ਜੋਸ਼ ਤੇ ਇਰਾਦੇ ਨਾਲ ਸ਼ੁਰੂ ਹੋਈ। ਦੋ ਦਿਨ

ਘਮਸਾਨ ਦੀ ਜੰਗ ਹੁੰਦੀ ਰਹੀ। ਤੀਜੇ ਦਿਨ ਮਹਾਰਾਜਾ ਨੇ ਅਹਮਦਸ਼ਾਹੀ ਤੋਪ ਕਿਲ੍ਹੇ ਦੇ ਦਰਵਾਜ਼ੇ ਅੱਗੇ ਬੀੜ ਦਿੱਤੀ ਤੇ ਇਕ ਸੌ ਗੋਲੇ ਨਾਲ ਕਿਲ੍ਹੇ ਦਾ ਦਰਵਾਜ਼ਾ ਚੂਰ ਚੂਰ ਕਰ ਦਿੱਤਾ। ਫ਼ੌਜ ਦੇ ਸੂਰਮੇ ਇਕਦਮ ਹਮਲਾ ਕਰ ਕੇ ਕਿਲ੍ਹੇ ਵਿਚ ਦਾਖ਼ਿਲ ਹੋ ਗਏ ਤੇ ਫ਼ਤਹ ਦਾ ਨਗਾਰਾ ਵੱਜਣ ਲੱਗਾ। ਕਿਲ੍ਹੇ ਅੰਦਰ ਜਾ ਕੇ ਮਹਾਰਾਜਾ ਨੇ ਅਰਬੇਲ ਸਿੰਘ ਤੇ ਅਮੀਰ ਸਿੰਘ ਦੋਹਾਂ ਨੂੰ ਫੜ ਲਇਆ ਤੇ ਉਨ੍ਹਾਂ ਦਾ ਸਾਰਾ ਮਾਲ-ਅਸਬਾਬ ਖ਼ਜ਼ਾਨਾ ਤੇ ਜੰਗੀ ਸਾਮਾਨ ਜ਼ਬਤ ਕਰ ਲਇਆ। ਜਦ ਉਨ੍ਹਾਂ ਦੀ ਫ਼ੌਜ ਕਿਲ੍ਹੇ ਤੋਂ ਨਿਕਲੀ ਤਾਂ ਸਾਰੀ ਫ਼ੌਜ ਦੇ ਸਿਪਾਹੀਆਂ ਨੇ ਮਿਲ ਕੇ ਮਹਾਰਾਜਾ ਪਾਸ ਨੌਕਰੀ ਲਈ ਬੇਨਤੀ ਕੀਤੀ ਤੇ ਮਹਾਰਾਜਾ ਨੇ ਉਨ੍ਹਾਂ ਦੀ ਪ੍ਰਿਤਪਾਲਣਾ ਵਜੋਂ ਸਭ ਨੂੰ ਆਪਣੇ ਕੋਲ ਨੌਕਰ ਰੱਖ ਲਇਆ। ਮਹਾਰਾਜਾ ਉਥੋਂ ਬਹੁਤ ਸਾਰਾ ਮਾਲ-ਧਨ ਲੈ ਕੇ ਲਾਹੌਰ ਨੂੰ ਪਰਤਿਆ। ਸ਼ੇਖ਼ੂਪੁਰਾ ਦਾ ਇਲਾਕਾ ਸ਼ਹਜ਼ਾਦਾ ਖੜਕ ਸਿੰਘ ਦੇ ਨਾਮ ਕਰਕੇ ਫ਼ਤਹ ਹੋਇਆ ਸੀ, ਇਸ ਲਈ ਮਹਾਰਾਜਾ ਨੇ ਉਹ ਸਾਰਾ ਇਲਾਕਾ ਖੜਕ ਸਿੰਘ ਨੂੰ ਜਾਗੀਰ ਵਿਚ ਦੇ ਦਿੱਤਾ ਤੇ ਉਸ ਇਲਾਕੇ ਦੀ ਦੇਖ-ਭਾਲ ਸ਼ਹਜ਼ਾਦਾ ਖੜਕ ਸਿੰਘ ਦੀ ਮਾਤਾ ਰਾਣੀ ਨਕਾਇਣ ਦੇ ਸਿਪੁਰਦ ਕੀਤੀ। ਉਹ ਸਾਰੀ ਉਮਰ ਕਿਲ੍ਹਾ ਸ਼ੇਖ਼ੂਪੁਰਾ ਵਿਚ ਹੀ ਰਹੀ; ਜਦ ਕਦੀ ਕੋਈ ਜ਼ਰੂਰੀ ਕੰਮ ਹੁੰਦਾ ਤਾਂ ਲਾਹੌਰ ਚਲੀ ਜਾਂਦੀ ਹੈ।

## ਅੰਗ੍ਰੇਜ਼ੀ ਸਫ਼ੀਰ (ਰਾਜਦੂਤ) ਮੈਟਕਾਫ਼ ਸਾਹਿਬ ਦਾ ਲਾਹੌਰ ਆਉਣਾ ਅਤੇ ਅੰਗ੍ਰੇਜ਼ੀ ਸਰਕਾਰ ਤੇ ਸਰਕਾਰ ਲਾਹੌਰ ਵਿਚਕਾਰ ਸਤਲੁਜ ਦਰਿਆ ਦਾ ਦੋਹਾਂ ਦੇਸ਼ਾਂ ਦੀ ਸਰਹੱਦ ਕਾਇਮ ਹੋਣਾ ਤੇ ਮਿਤ੍ਰਤਾ ਸਥਾਪਿਤ ਹੋਣਾ ਅਤੇ ਸਤਲੁਜੋਂ ਪਾਰਲੇ ਕਈ ਇਲਾਕਿਆਂ ਦਾ ਫ਼ਤਹ ਹੋਣਾ ਤੇ ਹਰ ਇਕ ਰਈਸ ਪਾਸੋਂ ਨਜ਼ਰਾਨਾ ਲੈਣਾ ਅਤੇ ਗੋਰਖਾ ਲਸ਼ਕਰ ਨੂੰ ਕੱਢਣ ਪਿੱਛੋਂ ਕਿਲ੍ਹਾ ਕਾਂਗੜਾ ਉੱਪਰ ਮਹਾਰਾਜਾ ਰਣਜੀਤ ਸਿੰਘ ਦਾ ਕਬਜ਼ਾ ਹੋਣਾ

ਜਦ ਵਾਹਿਗੁਰੂ ਦੀ ਕ੍ਰਿਪਾ ਨਾਲ ਮਹਾਰਾਜਾ ਰਣਜੀਤ ਸਿੰਘ ਨੂੰ ਮੁਲਕ ਪੰਜਾਬ ਵਿਚ ਲਗਾਤਾਰ ਫ਼ਤਹਾਂ ਪ੍ਰਾਪਤ ਹੁੰਦੀਆਂ ਰਹੀਆਂ ਤੇ ਲਾਹੌਰ ਦੀ ਇਕ ਸ਼ਕਤੀਸ਼ਾਲੀ ਰਿਆਸਤ ਸਥਾਪਿਤ ਹੋ ਗਈ ਤਾਂ ਜਿੰਨੇ ਵੀ ਛੋਟੇ ਮੋਟੇ ਇਲਾਕਿਆਂ ਦੇ ਰਈਸ ਜਾਂ ਸਰਦਾਰ ਸਨ, ਸਾਰੇ ਮਕ-ਮੁਕਾ ਗਏ ਤੇ ਮਹਾਰਾਜਾ ਦੇ ਬਰਾਬਰ ਦਾ ਕੋਈ ਵੀ ਬਾਕੀ ਨ ਰਹਿਆ ਤਾਂ ਅੰਗ੍ਰੇਜ਼ਾਂ ਨੂੰ ਇਸ ਪਾਸੇ ਦੀ ਚਿੰਤਾ ਹੋਣ ਲੱਗੀ ਤੇ ਦਿੱਲੀ ਦਾ ਅੰਗ੍ਰੇਜ਼ੀ ਏਜੰਟ ਇਸ ਗੱਲ ਲਈ ਤਿਆਰ ਹੋ ਗਇਆ ਕਿ ਇਸ ਵਿਜੱਈ ਸਰਦਾਰ ਤੇ ਸ਼ਕਤੀਸ਼ਾਲੀ ਮਹਾਰਾਜਾ ਨਾਲ ਮਿਤ੍ਰਤਾ ਦੇ ਸੰਬੰਧ ਸਥਾਪਿਤ ਕੀਤੇ ਜਾਣ ਅਤੇ ਚੰਗਾ ਹੋਵੇ ਜੇਕਰ ਦੋਹਾਂ ਸਰਕਾਰਾਂ ਵਿਚਕਾਰ ਸਰਹੱਦਾਂ ਕਾਇਮ ਹੋ ਜਾਣ ਤਾਂ ਜੋ ਅੱਗੋਂ ਲਈ ਕੋਈ ਡਰ ਤੌਖ਼ਲਾ ਨ ਰਹੇ। ਇਸ ਤੋਂ ਛੁੱਟ ਅੰਗ੍ਰੇਜ਼ਾਂ ਨੂੰ ਇਹ ਵੀ ਪਤਾ ਲੱਗਾ ਸੀ, ਕਿ 'ਫਰਾਂਸ ਦੇ ਸਮਰਾਟ ਨੈਪੋਲੀਅਨ ਬੋਨਾ-ਪਾਰਟ ਨੂੰ ਯੂਰਪ ਵਿਚ ਵੱਡੀਆਂ ਵੱਡੀਆਂ ਜਿੱਤਾਂ ਪ੍ਰਾਪਤ ਹੋਈਆਂ ਹਨ ਤੇ ਹੁਣ ਉਸ ਨੇ ਭਾਰਤ ਨੂੰ ਜਿੱਤਣ ਦੀ ਨੀਅਤ ਧਾਰੀ ਹੈ। ਇਸ ਲਈ ਅੰਗ੍ਰੇਜ਼ਾਂ ਨੇ ਇਹ ਯੋਗ ਸਮਝਿਆ,

ਕਿ ਉਹ ਭਾਰਤ ਦੇ ਰਈਸਾਂ ਤੇ ਸ਼ਕਤੀਸ਼ਾਲੀ ਗਵਾਂਢੀ ਦੇਸ਼ਾਂ ਦੇ ਰੰਗ-ਢੰਗ ਨੂੰ ਵੇਖਦੇ ਰਹਣ ; ਇਸ ਲਈ ਉਨ੍ਹਾਂ ਵਲੋਂ ਕੁਝ ਇਕ ਸੂਹੀਏ ਫਰਾਂਸ ਨੂੰ ਭੇਜੇ ਗਏ ਤੇ ਕੁਝ ਆਦਮੀਆਂ ਨੂੰ ਭੇਸ ਬਦਲਵਾ ਕੇ ਚੀਨ ਵਲ ਟੋਰਿਆ ਗਇਆ। ਸਰ ਚਾਰਲਸ ਮੈਟਕਾਫ਼ ਨੂੰ ਰਾਜਦੂਤਾਂ ਵਾਂਗ ਲਾਹੌਰ ਵਿਖੇ ਨਿਯੁਕਤ ਕੀਤਾ ਗਇਆ। ਇਹ ਰਾਜਦੂਤ ਅੰਮ੍ਰਿਤਸਰ ਵਿਖੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਅਤੇ ਉਸ ਨੇ ਆਪਣੇ ਮੰਤਵ ਤੇ ਮਨੋਰਥ ਬਾਰੇ ਗਵਰਨਰ ਜਨਰਲ, ਹਿੰਦੁਸਤਾਨ, ਵਲੋਂ ਪ੍ਮਾਣ-ਪਤ੍ਰ ਪੇਸ਼ ਕੀਤਾ। ਮਹਾਰਾਜਾ ਨੇ ਉਸ ਵਕੀਲ ਭਾਵ ਰਾਜਦੂਤ ਦੀ ਬਹੁਤ ਚੰਗੀ ਆਉ-ਭਗਤ ਕੀਤੀ ਤੇ ਫ਼ਕੀਰ ਅਜ਼ੀਜ਼ੁੱਦੀਨ ਨੂੰ ਉਚੇਚਾ ਇਸ ਕੰਮ ਤੇ ਨਿਯੁਕਤ ਕਰ ਦਿੱਤਾ ਕਿ ਉਹ ਅੰਗ੍ਰੇਜ਼ੀ ਰਾਜਦੂਤ ਦੀ ਦਾਅਵਤ ਤੇ ਖਾਣ-ਪੀਣ ਦਾ ਸਾਮਾਨ ਰੋਜ਼ ਉਸ ਨੂੰ ਪਹੁੰਚਾ ਦਿਆ ਕਰੇ ਤਾਂ ਜੋ ਉਸ ਨੂੰ ਕਿਸੇ ਕਿਸਮ ਦੀ ਤਕਲੀਫ਼ ਜਾਂ ਔਖਿਆਈ ਨ ਹੋਵੇ। ਉਸ ਚਾਤੁਰ ਤੇ ਸਿਆਣੇ ਰਾਜਦੂਤ ਨੇ ਆਪਣੇ ਚੰਗੇ ਵਰਤਾਉ, ਨੇਕ ਸੁਭਾਉ ਤੇ ਮਿੱਠੇ ਬੋਲਾਂ ਨਾਲ ਮਹਾਰਾਜਾ ਨੂੰ ਬਹੁਤ ਪ੍ਸੰਨ ਕਰ ਲਇਆ। ਮਹਾਰਾਜਾ ਕਈ ਵਾਰ ਉਸ ਨੂੰ ਆਪਣੇ ਸਾਮ੍ਹਣੇ ਬੁਲਵਾ ਭੇਜਦਾ ਤੇ ਉਸ ਨਾਲ ਗੱਲਾਂ-ਬਾਤਾਂ ਕਰਦਾ ਪਰ ਰਾਜਦੂਤ ਦੇ ਅਸਲ ਮੰਤਵ ਦੇ ਉੱਤਰ ਵਿਚ ਕੋਈ ਗੱਲ ਨ ਕਰਦਾ ਤੇ ਜੇ ਕਦੀ ਰਾਜਦੂਤ ਇਸ ਸੰਬੰਧੀ ਯਾਦ ਵੀ ਕਰਾਉਂਦਾ ਤਾਂ ਮਹਾਰਾਜਾ ਕਹਿੰਦਾ, ਕਿ ਉਸ ਦੀ ਗੱਲ ਦਾ ਉੱਤਰ ਸਲਾਹ-ਮਸ਼ਵਰਾ ਕਰਨ ਉਪਰੰਤ ਦਿੱਤਾ ਜਾਵੇਗਾ। ਵਾਸਤਵ ਵਿਚ ਮਹਾਰਾਜਾ ਦੀ ਇੱਛਾ ਤੇ ਨੀਅਤ ਇਹ ਸੀ, ਕਿ ਉੱਤਰ ਲਿਖਣ ਤੇ ਸਰਹੱਦਾਂ ਨਿਸ਼ਚਿਤ ਹੋਣ ਤੋਂ ਪਹਲਾਂ ਪਹਲਾਂ ਜਿੰਨਾ ਇਲਾਕਾ ਵੀ ਉਹ ਫ਼ਤਹ ਕਰ ਲਵੇਗਾ, ਉਹ ਉਸ ਦੇ ਅਧਿਕਾਰ ਵਿਚ ਆ ਜਾਵੇਗਾ ਕਿਉਂਜੋ, ਜਦ ਹੱਦ-ਬੰਨ੍ਹੇ ਕਾਇਮ ਹੋ ਗਏ ਤਾਂ ਫੇਰ ਅਗਾਂਹ ਵਧਣ ਤੇ ਹਿੰਦੁਸਤਾਨ ਵਲ ਫੈਲਣ ਦਾ ਮੌਕਾ ਨਹੀਂ ਰਹੇਗਾ।

ਜਿਨ੍ਹਾਂ ਦਿਨਾਂ ਵਿਚ ਅੰਗ੍ਰੇਜ਼ ਰਾਜਦੂਤ ਅੰਮ੍ਰਿਤਸਰ ਵਿਚ ਠਹਰਿਆ ਹੋਇਆ ਸੀ ਤੇ ਮਹਾਰਾਜਾ ਵੀ ਉਥੇ ਹੀ ਸੀ, ਅਕਾਲੀ ਸਿੱਖਾਂ ਤੇ ਰਾਜਦੂਤ ਦੀ ਫ਼ੌਜ ਵਿਚਕਾਰ ਅਜੇਹਾ ਝਗੜਾ ਖੜਾ ਹੋ ਗਇਆ ਸੀ ਜਿਸ ਦੇ ਕਾਰਣ ਮਹਾਰਾਜਾ ਨੂੰ ਬਹੁਤ ਚਿੰਤਾ ਹੋਈ ਪਰ ਉਸ ਨੇ ਆਪਣੀ ਅਤਿ ਦੀ ਸਿਆਣਪ ਤੇ ਸੁਯੋਗ ਸੂਝ ਨਾਲ ਉਹ ਝਗੜਾ ਸੌਖੀ ਤਰ੍ਹਾਂ ਹੀ ਨਿਪਟਾ ਦਿੱਤਾ। ਉਹ ਝਗੜਾ ਇਹ ਸੀ, ਕਿ ਅੰਗ੍ਰੇਜ਼ ਰਾਜਦੂਤ ਨਾਲ ਦਿੱਲੀ ਤੋਂ ਸੱਤ ਅੱਠ ਸੌ ਮੁਸਲਮਾਨ ਸਿਪਾਹੀਆਂ ਦੀ ਫ਼ੌਜ ਆਈ ਹੋਈ ਸੀ, ਜਿਹੜੀ ਅੰਮ੍ਰਿਤਸਰ ਤੋਂ ਬਾਹਰਵਾਰ ਉਤਰੀ ਹੋਈ ਸੀ। ਰਾਜਦੂਤ ਦਾ ਤੰਬੂ ਵੀ ਉਸੇ ਫ਼ੌਜ ਵਿਚ ਹੀ ਸੀ। ਕੀ ਮੁਹੱਰਮ ਦੇ ਅਵਸਰ ਪੁਰ ਮੁਸਲਮਾਨ ਸਿਪਾਹੀਆਂ ਨੇ ਆਪਣੀ ਫ਼ੌਜ ਵਿਚ ਇਕ ਤਾਜ਼ੀਆ ਬਣਾਇਆ ਤੇ ਦਸਵੇਂ ਦਿਨ ਉਸ ਨੂੰ ਕੱਢਣ ਲਈ ਬੜੀ ਸਜ-ਧਜ ਨਾਲ ਚੁਕਿਆ, ਜਿਵੇਂ ਮੁਹੱਰਮ ਦੇ ਦਿਨਾਂ ਵਿਚ ਮੁਸਲਮਾਨ ਤਾਜ਼ੀਏ ਗਲੀਆਂ ਬਜ਼ਾਰਾਂ ਵਿਚ ਕੱਢਦੇ ਹਨ। ਉਨ੍ਹਾਂ ਨੇ ਫ਼ੌਜ ਦਾ ਸਾਰਾ ਬੈਂਡ ਅੱਗੇ ਲਾਇਆ ; ਵੱਡੇ ਵੱਡੇ ਨਗਾਰੇ ਤੇ ਸ਼ੁਤਰੀਆਂ ਊਠਾਂ ਤੇ ਲੱਦ ਕੇ ਨਾਲ ਲਏ ਤੇ ਸ਼ਹਰ ਵਿਚ ਤਾਜ਼ੀਆ ਕੱਢਣ ਲਈ ਦਾਖ਼ਿਲ ਹੋਏ ਤੇ ਖ਼ੂਬ ਰੋਂਦੇ ਪਿੱਟਦੇ ਸ਼ਹਰ ਵਿਚ ਫਿਰਦੇ ਰਹੇ, ਪਰ ਜਦ ਬਾਹਰ ਨਿਕਲੇ ਤਾਂ ਉਧਰੋਂ ਲੰਘਣ

ਲੱਗੇ, ਜਿੱਧਰ ਅਕਾਲੀ ਸਿੱਖਾਂ ਦਾ ਡੇਰਾ ਸੀ। ਜਦ ਸਿੱਖਾਂ ਨੇ ਮੁਸਲਮਾਨਾਂ ਨੂੰ ਇਸ ਤਰ੍ਹਾਂ ਸਜ-ਧਜ ਕੇ ਸ਼ਾਨ-ਸ਼ੌਕਤ ਨਾਲ ਆਉਂਦਿਆਂ ਵੇਖਿਆ ਤਾਂ ਧਾਰਮਿਕ ਭਾਵਾਂ ਨੇ ਉਨ੍ਹਾਂ ਦੇ ਦਿਲਾਂ ਵਿਚ ਜੋਸ਼ ਖਾਧਾ ਤੇ ਉਨ੍ਹਾਂ ਚਾਹਿਆ ਕਿ ਮੁਸਲਮਾਨਾਂ ਉੱਪਰ ਹਮਲਾ ਕਰਕੇ ਉਨ੍ਹਾਂ ਦਾ ਤਾਜ਼ੀਆ ਤੋੜ ਦੇਣ ਤੇ ਝੰਡਿਆਂ ਨਾਲ ਬੱਧੇ ਹੋਏ ਕੀਮਤੀ ਕਪੜੇ ਲੁੱਟ ਲੈਣ। ਇਹ ਨੀਅਤ ਧਾਰ ਕੇ ਸਾਰੇ ਸਿੱਖ ਤਿਆਰ-ਬਰ-ਤਿਆਰ ਹੋ ਗਏ ਤੇ ਤਲਵਾਰਾਂ ਮਿਆਨਾਂ ਤੋਂ ਧੂਹ ਕੇ 'ਅਕਾਲ' 'ਅਕਾਲ' ਕਰਦੇ ਹੋਏ ਮੁਸਲਮਾਨਾਂ ਉਤੇ ਜਾ ਟੁੱਟੇ। ਪਹਿਲਾਂ ਤਾਂ ਮੁਸਲਮਾਨ ਇਹ ਹਾਲਤ ਵੇਖ ਕੇ ਬਹੁਤ ਘਾਬਰ ਗਏ ਉਹ ਪਰਦੇਸ ਵਿਚ ਤੇ ਪਰਾਈ ਰਿਆਸਤ ਵਿਚ ਜੰਗ ਕਰਨਾ ਨਹੀਂ ਚਾਹੁੰਦੇ ਸਨ, ਪਰ ਜਦ ਅਕਾਲੀਆਂ ਨੇ ਉਨ੍ਹਾਂ ਦੇ ਆਦਮੀਆਂ ਦੇ ਹੱਥੋਂ ਸਾਰੇ ਝੰਡੇ ਖੋਹ ਲਏ, ਤਾਜ਼ੀਆ ਤੋੜ ਦਿੱਤਾ ਤੇ ਸ਼ੁਤਰੀਆਂ ਪਾੜ ਦਿੱਤੀਆਂ ਤਾਂ ਮੁਸਲਮਾਨ ਅਜੇਹੀ ਵਧੀਕੀ ਵੇਖ ਕੇ ਨ ਜਰ ਸਕੇ ਤੇ ਉਨ੍ਹਾਂ ਬੰਦੂਕਾਂ ਭਰ ਕੇ ਅਕਾਲੀਆਂ ਵਲ ਸਰ ਕਰ ਦਿੱਤੀਆਂ ਤੇ ਕਵਾਇਦ ਸਿੱਖੀ ਹੋਈ ਫ਼ੌਜ ਨੇ ਬਾਕਾਇਦਾ ਲੜਾਈ ਸ਼ੁਰੂ ਕਰ ਦਿੱਤੀ, ਜਿਸ ਵਿਚ ਬਹੁਤ ਸਾਰੇ ਅਕਾਲੀਏ ਮਾਰੇ ਗਏ ਤੇ ਬਾਕੀ ਦੇ ਝੰਡਿਆਂ ਨੂੰ ਉਥੇ ਹੀ ਸੁੱਟ ਕੇ ਨੱਸ ਗਏ ਤੇ ਮੈਦਾਨ ਸਾਫ਼ ਹੋ ਗਇਆ, ਮਹਾਰਾਜਾ ਰਣਜੀਤ ਸਿੰਘ ਨੂੰ ਜਦ ਇਸ ਗੱਲ ਦੀ ਖ਼ਬਰ ਮਿਲੀ ਤਾਂ ਝੱਟ ਸਵਾਰ ਹੋ ਕੇ ਮੌਕੇ ਤੇ ਪਹੁੰਚ ਗਇਆ। ਤੇ ਜਿਨ੍ਹਾਂ ਹਿੰਦਸਤਾਨੀ ਸਵਾਰਾਂ ਨਾਲ ਸਿੱਖਾਂ ਨੇ ਵਧੀਕੀ ਕੀਤੀ ਸੀ, ਉਨ੍ਹਾਂ ਨੂੰ ਬੜੇ ਨਰਮ ਤ ਮਿੱਠੇ ਸ਼ਬਦਾਂ ਵਿਚ ਧੀਰਜ ਤਸੱਲੀ ਦਿੱਤੀ ਤੇ ਕਿੰਨੇ ਸੌ ਰੁਪਿਆ ਉਨ੍ਹਾਂ ਨੂੰ ਬਖ਼ਸ਼ਿਸ਼ ਦੇ ਤੌਰ ਤੇ ਦਿੱਤਾ, ਪਰ ਉਨ੍ਹਾਂ ਆਪਣੇ ਅਧਿਕਾਰੀ ਦੀ ਆਗਿਆ ਬਿਨਾਂ ਲੈਣੋ ਨਾਂਹ ਕਰ ਦਿੱਤੀ, ਉਂਜ ਉਹ ਰਾਜ਼ੀ ਹੋ ਗਏ। ਫੇਰ ਮਹਾਰਾਜਾ ਰਾਜਦੂਤ ਦੇ ਤੰਬੂ ਵਿਚ ਗਇਆ। ਉਹ ਉਸ ਵੇਲੇ ਗੁੱਸੇ ਨਾਲ ਭੜਕ ਰਹਿਆ ਸੀ; ਮਹਾਰਾਜਾ ਨੇ ਉਸ ਨੂੰ ਇਹ ਕਹ ਕੇ ਠੰਡਾ ਕੀਤਾ ਕਿ ਇਹ ਭੁੱਲ ਅਚਾਨਕ ਅਕਾਲੀਆਂ ਕੋਲੋਂ ਹੋ ਗਈ ਹੈ, ਉਨ੍ਹਾਂ ਦਾ ਇਹ ਕਸੂਰ ਮੁਆਫ਼ ਕਰ ਦਿੱਤਾ ਜਾਵੇ ਤੇ ਇਸ ਸੰਬੰਧੀ ਗਵਰਨਰ ਜਨਰਲ ਨੂੰ ਕੁਝ ਨ ਲਿਖਿਆ ਜਾਵੇ; ਰਾਜਦੂਤ ਨੇ ਮੌਕੇ ਅਨੁਸਾਰ ਮਹਾਰਾਜਾ ਦੇ ਇਸ ਸੁਝਾਉ ਨਾਲ ਆਪਣੀ ਸੰਮਤੀ ਪ੍ਰਗਟ ਕੀਤੀ ਤੇ ਫ਼ੌਜ ਨੂੰ ਉਹ ਰਕਮ ਲੈ ਲੈਣ ਦੀ ਆਗਿਆ ਦੇ ਦਿੱਤੀ, ਜਿਹੜੀ ਮਹਾਰਾਜਾ ਰਣਜੀਤ ਸਿੰਘ ਦੇਣਾ ਚਾਹੁੰਦਾ ਸੀ, ਕਿਉਂਜੋ ਉਹ ਉਨ੍ਹਾਂ ਦੇ ਲੜਾਈ ਵਿਚ ਹੋਏ ਨੁਕਸਾਨ ਨੂੰ ਪੂਰਾ ਕਰਨ ਲਈ ਦਿੱਤੀ ਜਾ ਰਹੀ ਸੀ। ਮਹਾਰਾਜਾ ਰਣਜੀਤ ਸਿੰਘ ਨੇ ਰਾਜਦੂਤ ਸਾਮ੍ਹਣੇ ਇਸ ਗੱਲ ਦਾ ਵੀ ਇਕਰਾਰ ਕੀਤਾ ਕਿ ਉਹ ਵਧੀਕੀ ਤੇ ਦੰਗਾ ਫ਼ਸਾਦ ਕਰਨ ਵਾਲੇ ਅਕਾਲੀਆਂ ਨੂੰ ਵੀ ਯੋਗ ਦੰਡ ਦੇਵੇਗਾ। ਪਰ ਜਦ ਹਿੰਦੁਸਤਾਨੀ ਫ਼ੌਜ ਰਾਜ਼ੀ ਹੋ ਗਈ ਤੇ ਰਾਜਦੂਤ ਨੇ ਵੀ ਆਪਣੀ ਰਜ਼ਾਮੰਦੀ ਪ੍ਰਗਟ ਕਰ ਦਿੱਤੀ ਤਾਂ ਫ਼ੌਜ ਨੂੰ ਦੰਡ ਦੇਣ ਦੀ ਲੋੜ ਨ ਸਮਝੀ ਗਈ। ਕੇਵਲ ਕੁਝ ਆਦਮੀਆਂ ਨੂੰ ਨਾਮ ਮਾਤ੍ਰ ਰਾਜਦੂਤ ਦਾ ਦਿਲ ਰੱਖਣ ਲਈ ਥੋੜੇ ਕੁ ਦਿਨਾਂ ਲਈ ਨੌਕਰੀ ਤੋਂ ਹਟਾ ਦਿੱਤਾ ਗਇਆ ਸੀ। ਮਹਾਰਾਜਾ ਨੂੰ ਅਕਾਲੀਆਂ ਦੀ ਫ਼ੌਜ ਦਾ ਵੱਡਾ ਸਤਿਕਾਰ ਸੀ। ਕਿਉਂਕਿ ਉਹ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਦੀ ਲਾਡਲੀ ਫ਼ੌਜ ਅਖਵਾਉਂਦੇ ਸਨ। ਅਕਾਲੀ ਸਾਰੇ ਸ਼ਰੀਰ ਉਤੇ ਕਾਲਾ ਵੇਸ ਰੱਖਦੇ ਸਨ, ਹਰ ਵੇਲੇ ਸ਼ਸਤ੍ਰ-ਬੱਧ ਰਹਿੰਦੇ ਸਨ ਤੇ ਗੁਰੂ ਗੋਬਿੰਦ ਸਿੰਘ ਦੇ ਹੁਕਮਾਂ ਦੀ ਪੂਰੀ ਪੂਰੀ ਪਾਲਣਾ ਕਰਦੇ

ਸਨ। ਉਨ੍ਹਾਂ ਦਾ ਮੁਸਲਮਾਨਾਂ ਨਾਲ ਅਤਿ ਦਾ ਵੈਰ ਸੀ। ਉਹ ਜਿਸ ਨੂੰ ਚਾਹੁੰਦੇ ਦਿਨ ਦੀਵੀਂ ਲੁੱਟ ਲੈਂਦੇ। ਜਦ ਮਹਾਰਾਜਾ ਕਿਸੇ ਉਤੇ ਚੜ੍ਹਾਈ ਕਰਦਾ, ਤਾਂ ਸਭ ਤੋਂ ਅੱਗੇ ਅਕਾਲੀਆਂ ਦੀ ਫ਼ੌਜ ਹੁੰਦੀ, ਇਸ ਲਈ ਉਨ੍ਹਾਂ ਨੂੰ ਕਿਸੇ ਤਰ੍ਹਾਂ ਦਾ ਦੰਡ ਨਹੀਂ ਦਿੱਤਾ ਜਾਂਦਾ ਸੀ। ਮਹਾਰਾਜਾ ਉਨ੍ਹਾਂ ਦੀਆਂ ਸਾਰੀਆਂ ਭੁੱਲਾਂ ਅਣਡਿੱਠ ਕਰ ਛੱਡਦਾ ਸੀ।

ਜਦ ਉਪਰੋਕਤ ਝਗੜਾ ਫ਼ਸਾਦ ਮੁੱਕ ਗਇਆ ਤਾਂ ਮਹਾਰਾਜਾ ਨੇ ਰਾਜਦੂਤ ਨੂੰ ਅੰਮ੍ਰਿਤਸਰ ਹੀ ਛਡਿਆ ਤੇ ਆਪ ਸਵਾਰ ਹੋ ਕੇ ਇਹ ਨੀਅਤ ਧਾਰੀ ਕਿ ਦਰਿਆ ਦੇ ਪਾਰਲਾ ਸਾਰਾ ਮੁਲਕ ਆਪਣੇ ਅਧਿਕਾਰ ਹੇਠ ਕਰ ਲਵੇ ਤੇ ਉਸ ਪਾਰ ਦੇ ਸਾਰੇ ਹਾਕਿਮ ਰਈਸਾਂ ਨੂੰ ਆਪਣੇ ਅਧੀਨ ਕਰਕੇ ਹੱਦਬੰਦੀ ਤੋਂ ਪਹਲਾਂ ਪਹਲਾਂ ਬਾਜ਼ਗੁਜ਼ਾਰ ਬਣਾ ਲਵੇ ਤਾਂ ਜੋ ਫੇਰ ਕਿਸੇ ਨੂੰ ਉਸ ਦੇ ਅਜੇਹੇ ਅਧਿਕਾਰ ਵਿਚ ਉਜ਼ਰ ਜਾਂ ਸ਼ੰਕਾ ਨ ਰਹੇ। ਇਸ ਖ਼ਿਆਲ ਨਾਲ ਉਹ ਅੰਮ੍ਰਿਤਸਰ ਤੋਂ ਚੱਲ ਕੇ ਪਹਲਾਂ ਕਸੂਰ ਪੁੱਜਾ। ਹਾਲੀਂ ਉਹ ਸ਼ਹਰ ਸਿੱਖਾਂ ਦੀ ਲੁੱਟ-ਮਾਰ ਤੇ ਬਰਬਾਦੀ ਪਿੱਛੋਂ ਚਗੀ ਤਰ੍ਹਾਂ ਆਬਾਦ ਨਹੀਂ ਹੋਇਆ ਸੀ, ਇਸ ਲਈ ਮਹਾਰਾਜਾ ਉਥੇ ਇਕ ਹਫ਼ਤੇ ਲਈ ਠਹਰਿਆ ਤੇ ਪ੍ਰਜਾ ਨੂੰ ਪੂਰੀ ਪੂਰੀ ਤਸੱਲੀ ਦੇ ਕੇ ਸ਼ਹਰ ਨੂੰ ਆਬਾਦ ਕੀਤਾ। ਉਥੋਂ ਸਤਲੁਜ ਦਰਿਆ ਪਾਰ ਕਰ ਕੇ ਫ਼ੀਰੋਜ਼ਪੁਰ ਪੁੱਜ ਕੇ ਡੇਰਾ ਕੀਤਾ ਤੇ ਫ਼ਕੀਰ ਅਜ਼ੀਜ਼ੁੱਦੀਨ ਨੂੰ ਹੁਕਮ ਦਿੱਤਾ ਕਿ ਉਹ ਅੰਮ੍ਰਿਤਸਰ ਜਾ ਕੇ ਰਾਜਦੂਤ ਨੂੰ ਉਥੇ ਲੈ ਆਵੇ ਤਾਂ ਜੋ ਕਿਧਰੇ ਅਜੇਹਾ ਨ ਹੋਵੇ ਕਿ ਉਸ ਦੀ ਫ਼ੌਜ ਤੇ ਸਿੱਖਾਂ ਦੀ ਫ਼ੌਜ ਵਿਚ ਫੇਰ ਝਗੜਾ ਹੋ ਜਾਵੇ ਤੇ ਫ਼ਸਾਦ ਹੋ ਪਵੇ। ਫ਼ਕੀਰ ਅਜ਼ੀਜ਼ੁੱਦੀਨ ਨੇ ਆਗਿਆ ਦਾ ਪਾਲਣ ਕੀਤਾ ਤੇ ਅੰਗ੍ਰੇਜ਼ੀ ਰਾਜਦੂਤ ਨੂੰ ਅੰਮ੍ਰਿਤਸਰ ਤੋਂ ਜਾ ਕੇ ਲੈ ਆਇਆ, ਫ਼ੀਰੋਜ਼ਪੁਰ ਤੋਂ ਮਹਾਰਾਜਾ ਨੇ ਇਕ ਚੁਸਤ ਫ਼ੌਜ ਸਰਦਾਰ ਕਰਮ ਸਿੰਘ ਚਾਹਲ ਦੇ ਅਧਿਕਾਰ ਹੇਠ ਫ਼ਰੀਦਕੋਟ ਲਈ ਨਿਯੁਕਤ ਕੀਤੀ ਤੇ ਹੁਕਮ ਦਿੱਤਾ ਕਿ ਉਹ ਫ਼ਰੀਦਕੋਟ ਜਾ ਕੇ ਉਥੇ ਕਬਜ਼ਾ ਕਰ ਲਵੇ ਤੇ ਜੇਕਰ ਫ਼ਰੀਦਕੋਟ ਦਾ ਰਈਸ ਜੰਗ ਕਰੇ ਤਾਂ ਉਸ ਨੂੰ ਯੋਗ ਦੰਡ ਦੇ ਕੇ ਉਸ ਦਾ ਮਾਲ-ਧਨ ਖੋਹ ਲਇਆ ਜਾਵੇ। ਇਸ ਪੁਰ ਫ਼ੌਜ ਨੇ ਝੱਟਪਟ ਫ਼ਰੀਦਕੋਟ ਪੁੱਜ ਕੇ ਸ਼ਹਰ ਨੂੰ ਘੇਰੇ ਵਿਚ ਲੈ ਲਇਆ। ਫ਼ਰੀਦਕੋਟ ਦੇ ਰਈਸ ਨੇ ਸ਼ਹਰ ਦਾ ਕਿਲ੍ਹਾ ਸਰਦਾਰ ਕਰਮ ਸਿੰਘ ਚਾਹਲ ਦੇ ਹਵਾਲੇ ਕਰ ਦਿੱਤਾ ਤੇ ਤੇ ਧਨ-ਮਾਲ ਸਭ ਛੱਡ ਦਿੱਤਾ। ਉਸ ਨੂੰ ਆਸ ਸੀ, ਕਿ ਉਸ ਦੀ ਅਧੀਨਗੀ ਤੇ ਆਗਿਆਕਾਰੀ ਦਾ ਲਿਹਾਜ਼ ਕਰ ਕੇ ਮਹਾਰਾਜਾ ਰਣਜੀਤ ਸਿੰਘ ਉਸ ਨੂੰ ਰਿਆਸਤ ਫੇਰ ਸੌਂਪ ਦੇਵੇਗਾ ਤੇ ਸਾਧਾਰਣ ਵਾਰਸ਼ਿਕ ਖਰਾਜ ਲੈ ਲਇਆ ਕਰੇਗਾ। ਇਸ ਫ਼ਤਹ ਦੀ ਖ਼ਬਰ ਸੁਣ ਕੇ ਮਹਾਰਾਜਾ ਆਪ ਵੀ ਫ਼ਰੀਦਕੋਟ ਪੁੱਜਾ ਤੇ ਰਿਆਸਤ ਦਾ ਸਾਰਾ ਮਾਲ-ਖ਼ਜ਼ਾਨਾ ਆਪਣੇ ਅਧਿਕਾਰ ਵਿਚ ਲੈ ਕੇ ਦੀਵਾਨ ਦੀਵਾਨ ਚੰਦ ਨੂੰ ਉਥੋਂ ਦਾ ਰਾਜ ਦੇ ਦਿੱਤਾ ਤੇ ਰਿਆਸਤ ਦੇ ਮਾਲਿਕ ਮੂੰਹ ਵੇਖਦੇ ਰਹ ਗਏ ਤੇ ਅਧੀਨਗੀ ਪ੍ਰਵਾਨ ਕਰਨ ਲਈ ਪਛਤਾਉਣ ਲੱਗੇ ਭਾਵੇਂ ਦਰਬਾਰ ਦੇ ਕਈ ਇਕ ਅਮੀਰਾਂ ਨੇ ਯਤਨ ਕੀਤਾ ਕਿ ਮਹਾਰਾਜਾ ਰਣਜੀਤ ਸਿੰਘ ਰਾਜਾ ਫ਼ਰੀਦਕੋਟ ਨੂੰ ਉਸ ਦੀ ਰਿਆਸਤ ਮੋੜ ਦੇਵੇ ਪਰ ਮਹਾਰਾਜਾ ਨੇ ਕਿਸੇ ਦੀ ਗੱਲ ਨ ਮੰਨੀ। ਇਸ ਪ੍ਰਬੰਧ ਪਿੱਛੋਂ ਸਿੱਖਾਂ ਦੀ ਫ਼ੌਜ ਮਾਲੇਰਕੋਟਲੇ ਵਲ ਨੂੰ ਧਾਈ, ਕਿਉਂਕਿ ਮਹਾਰਾਜਾ ਉਸ ਰਿਆਸਤ ਉਤੇ ਵੀ ਪੂਰਾ ਅਧਿਕਾਰ ਜਮਾ ਲੈਣਾ ਚਾਹੁੰਦਾ ਸੀ॥

ਮਾਲੇਰਕੋਟਲਾ ਦੇ ਨੇੜੇ ਪਹੁੰਚ ਕੇ ਮਹਾਰਾਜਾ ਨੇ ਆਪਣਾ ਵਕੀਲ ਨਵਾਬ ਪਾਸ ਭੇਜਿਆ ਤੇ ਕਹਿਆ, ਕਿ ਉਹ ਪੰਜਾਹ ਹਜ਼ਾਰ ਰੁਪਿਆ ਉਸੇ ਵੇਲੇ ਨਜ਼ਰਾਨੇ ਦਾ ਦਾਖ਼ਿਲ ਕਰੇ ਨਹੀਂ ਤਾਂ ਉਸ ਨੂੰ ਰਿਆਸਤ ਤੋਂ ਬੇਦਖ਼ਲ ਕੀਤਾ ਜਾਵੇਗਾ। ਇਕ ਸਾਲ ਪਹਿਲਾਂ ਵੀ ਰਈਸ ਪੰਜਾਹ ਹਜ਼ਾਰ ਰੁਪਿਆ ਨਜ਼ਰਾਨੇ ਦਾ ਦੇ ਚੁੱਕਾ ਸੀ ਤੇ ਸਿੱਖਾਂ ਦੀ ਲੁੱਟ-ਮਾਰ ਤੇ ਇਲਾਕੇ ਵਿਚ ਹੋਈ ਬਰਬਾਦੀ ਕਾਰਣ ਪ੍ਰਜਾ ਪਾਸੋਂ ਦੋ ਫ਼ਸਲਾਂ ਦਾ ਮਾਲੀਆ ਵੀ ਉਗਰਾਹਿਆ ਨਹੀਂ ਜਾ ਸਕਿਆ ਸੀ ਤੇ ਰਿਆਸਤ ਦੇ ਸਿਰ ਕਰਜ਼ੇ ਦਾ ਭਾਰ ਸੀ, ਇਸ ਲਈ ਮਾਲੇਰਕੋਟਲੇ ਦਾ ਰਈਸ ਬਹੁਤ ਚਿੰਤਾਤੁਰ ਹੋਇਆ ਤੇ ਬੜੀ ਨਿਮ੍ਰਤਾ ਤੇ ਅਧੀਨਗੀ ਸਹਿਤ ਆਪਣੀ ਨੇਕ-ਨੀਤੀ ਪ੍ਰਗਟ ਕੀਤੀ। ਪਰ ਮਹਾਰਾਜਾ ਨੇ ਉਸ ਦੀ ਗੱਲ-ਬਾਤ ਤੇ ਵਿਸ਼ਵਾਸ ਨ ਕੀਤਾ ਤੇ ਜੰਗ ਲਈ ਤਿਆਰ ਹੋ ਕੇ ਸ਼ਹਿਰ ਦਾ ਘੇਰਾ ਪਾ ਲਇਆ। ਉਸ ਵੇਲੇ ਰਈਸ ਨੇ ਦੂਜੀ ਵਾਰ ਬੇਨਤੀ ਕੀਤੀ ਕਿ ਉਸ ਨੂੰ ਛੇ ਮਹੀਨੇ ਦੀ ਮੁਹਲਤ ਦਿੱਤੀ ਜਾਵੇ ਤੇ ਉਹ ਇਸ ਸਮੇਂ ਵਿਚ ਸਾਰਾ ਰੁਪਿਆ ਉਤਾਰ ਦੇਵੇਗਾ। ਪਰ ਉਸ ਦੀ ਇਹ ਬੇਨਤੀ ਵੀ ਪ੍ਰਵਾਨ ਨ ਹੋਈ। ਇਸ ਲਈ ਨਵਾਬ ਮਾਲੇਰਕੋਟਲਾ ਨੇ ਮਹਾਰਾਜਾ ਪਟਿਆਲਾ ਪਾਸ ਆਪਣਾ ਵਕੀਲ ਭੇਜਿਆ ਤੇ ਰੁਪਿਆ ਉਧਾਰ ਮੰਗਿਆ। ਉਸ ਨੇ ਇਸ ਸ਼ਰਤ ਤੇ ਰੁਪਿਆ ਦੇਣਾ ਮੰਨਿਆ ਕਿ, ਜਿੰਨਾ ਚਿਰ ਨਵਾਬ ਕਰਜ਼ੇ ਦੀ ਰਕਮ ਪੂਰੀ ਨਹੀਂ ਲਾਹੁੰਦਾ, ਉਸ ਦੀ ਰਿਆਸਤ ਉੱਪਰ ਰਾਜਾ ਪਟਿਆਲਾ ਦਾ ਕਬਜ਼ਾ ਰਹੇਗਾ ਤੇ ਕਿਲ੍ਹੇ ਵਿਚ ਉਸ ਦਾ ਥਾਣਾ ਰਹੇਗਾ ਤੇ ਜਦੋਂ ਸਾਰੀ ਰਕਮ ਅਦਾ ਹੋ ਜਾਵੇ, ਤਾਂ ਰਈਸ ਨੂੰ ਰਿਆਸਤ ਮੋੜ ਦਿੱਤੀ ਜਾਵੇਗੀ। ਉਸ ਵੇਲੇ ਮਾਲੇਰਕੋਟਲੇ ਦੇ ਰਈਸ ਦੀ ਬਹੁਤ ਮੰਦੀ ਦਸ਼ਾ ਸੀ ਤੇ ਉਸ ਨੂੰ ਯਕੀਨ ਹੋ ਗਇਆ ਸੀ, ਕਿ ਮਹਾਰਾਜਾ ਰਣਜੀਤ ਸਿੰਘ ਉਸ ਦੀ ਸਾਰੀ ਰਿਆਸਤ ਤੇ ਧਨ-ਦੌਲਤ ਖੋਹ ਲਵੇਗਾ, ਇਸ ਲਈ ਉਸ ਨੇ ਪਟਿਆਲਾ ਦੀ ਇਹ ਸ਼ਰਤ ਝੱਟਪਟ ਮੰਨ ਲਈ ਤੇ ਬੜਾ ਤਰਲਾ-ਮਿੰਨਤ ਕਰਕੇ ਪੰਜਾਹ ਹਜ਼ਾਰ ਦੇ ਨਜ਼ਰਾਨੇ ਵਿਚੋਂ ਤੇਈ ਹਜ਼ਾਰ ਰੁਪਿਆ ਮੁਆਫ਼ ਕਰਵਾਇਆ ਤੇ ਸਤਾਈ ਹਜ਼ਾਰ ਰੁਪਏ ਬਦਲੇ ਆਪਣੀ ਰਿਆਸਤ ਦਾ ਇਲਾਕਾ ਰਾਜਾ ਪਟਿਆਲਾ ਪਾਸ ਗਹਿਣੇ ਰੱਖ ਦਿੱਤਾ। ਉਸ ਨੇ ਆਪਣੇ ਕਾਰਦਾਰ ਉਸ ਦੇ ਇਲਾਕੇ ਵਿਚ ਭੇਜ ਦਿੱਤੇ ਤੇ ਸ਼ਾਹੂਕਾਰਾਂ ਵਾਂਗ ਗਹਿਣੇ ਪਈ ਰਿਆਸਤ ਉੱਪਰ ਆਪਣਾ ਕਬਜ਼ਾ ਕਰ ਲਇਆ ਉਹ ਸਤਾਈ ਹਜ਼ਾਰ ਰੁਪਿਆ ਮਹਾਰਾਜਾ ਰਣਜੀਤ ਨੂੰ ਦੇ ਦਿੱਤਾ। ਰੁਪਿਆ ਵਸੂਲ ਕਰਕੇ ਮਹਾਰਾਜਾ ਨੇ ਮਾਲੇਰਕੋਟਲੇ ਤੋਂ ਕੂਚ ਕੀਤਾ ਤੇ ਕਿਲ੍ਹਾ ਬਠਿੰਡਾ ਨੂੰ ਘੇਰਾ ਪਾ ਕੇ ਇੱਕੋ ਦਿਨ ਵਿਚ ਫ਼ਤਹ ਕਰ ਲਇਆ ਤੇ ਕਸਬਾ ਸੁਨਾਮ ਨੂੰ ਲੁੱਟ-ਪੁਟ ਕੇ ਮਿੱਟੀ ਵਿਚ ਮਿਲਾ ਦਿੱਤਾ। ਇਹ ਦੋਵੇਂ ਸ਼ਹਿਰ ਮਹਾਰਾਜਾ ਪਟਿਆਲਾ ਦੀ ਰਿਆਸਤ ਨਾਲ ਸੰਬੰਧਿਤ ਸਨ, ਇਸ ਲਈ ਮਹਾਰਾਜਾ ਪਟਿਆਲਾ ਨੇ ਆਪਣਾ ਵਕੀਲ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਭੇਜਿਆ ਤੇ ਬੇਨਤੀ ਕੀਤੀ ਕਿ ਮਹਾਰਾਜਾ ਦੇ ਹਮਲਿਆਂ ਤੇ ਲੁੱਟ-ਮਾਰ ਨਾਲ ਪ੍ਰਜਾ ਬਰਬਾਦ ਹੁੰਦੀ ਹੈ; ਇਸ ਲਈ ਜਿੰਨਾ ਨਜ਼ਰਾਨਾ ਲੈਣਾ ਪ੍ਰਵਾਨ ਹੋਵੇ, ਉਸ ਬਾਰੇ ਸੂਚਨਾ ਬਖ਼ਸ਼ੀ ਜਾਵੇ ਤਾਂ ਜੋ ਉਹ ਹਾਜ਼ਿਰ ਕਰ ਦਿੱਤਾ ਜਾਵੇ। ਇਸ ਪੁਰ ਪੰਜਾਹ ਹਜ਼ਾਰ ਰੁਪਿਆ ਨਜ਼ਰਾਨੇ ਦਾ ਨਿਸ਼ਚਿਤ ਹੋਇਆ। ਮਹਾਰਾਜਾ ਪਟਿਆਲਾ ਨੇ ਉਹ ਰੁਪਿਆ ਝੱਟਪਟ ਭੇਜ ਦਿੱਤਾ ਤੇ ਆਪਣੇ ਮੁਲਕ ਨੂੰ ਲੁੱਟ-ਮਾਰ ਤੇ ਬਰਬਾਦੀ ਤੋਂ ਬਚਾ ਲਇਆ। ਨਜ਼ਰਾਨਾ ਵਸੂਲ ਕਰਨ

ਉਪਰੰਤ ਮਹਾਰਾਜਾ ਰਣਜੀਤ ਸਿੰਘ ਨੇ ਕਿਲ੍ਹਾ ਬਠਿੰਡਾ ਤੇ ਸੁਨਾਮ ਤੋਂ ਆਪਣੇ ਥਾਣੇ ਚੁੱਕ ਲਏ। ਇਸ ਤਰ੍ਹਾਂ ਰਾਜਾ ਜੀਂਦ ਕੋਲੋਂ ਵੀ ਚੰਗਾ ਖਾਸਾ ਨਜ਼ਰਾਨਾ ਵਸੂਲ ਕੀਤਾ। ਹਾਲੀਂ ਮਹਾਰਾਜਾ ਦੀ ਫ਼ੌਜ ਜੀਂਦ ਦੇ ਇਲਾਕੇ ਵਿਚ ਹੀ ਸੀ ਕਿ ਅੰਬਾਲਾ ਦੇ ਰਈਸ ਦੀ ਮ੍ਰਿਤੂ ਦੀ ਖ਼ਬਰ ਆਈ ਤੇ ਪਤਾ ਲੱਗਾ, ਕਿ ਉਸ ਦਾ ਵਾਰਸ ਕੋਈ ਬਾਕੀ ਨਹੀਂ ਰਹਿਆ। ਜੇਕਰ ਮਹਾਰਾਜਾ ਉਸ ਸਮੇਂ ਆਪਣੀ ਫ਼ੌਜ ਉਥੇ ਲੈ ਜਾਵੇ ਤਾਂ ਉਹ ਸ਼ੀਘਰ ਹੀ ਉਸ ਦੇ ਸਾਰੇ ਇਲਾਕੇ ਦੇ ਅਧਿਕਾਰ ਜਮਾ ਲਵੇਗਾ। ਇਹ ਖ਼ਬਰ ਸੁਣਨ ਤੇ ਮਹਾਰਾਜਾ ਰਣਜੀਤ ਸਿੰਘ ਨੇ ਦੀਵਾਨ ਮੁਹੱਕਮ ਚੰਦ ਨੂੰ ਦੋ ਹਜ਼ਾਰ ਦੀ ਫ਼ੌਜ ਦੇ ਕੇ ਹੁਕਮ ਦਿੱਤਾ ਕਿ ਉਹ ਉਸੇ ਵੇਲੇ ਅੰਬਾਲੇ ਜਾ ਕੇ ਸ਼ਹਰ ਉਤੇ ਕਬਜ਼ਾ ਕਰ ਲਵੇ ਤੇ ਸੁਰਗੀ ਰਈਸ ਦਾ ਜਿੰਨਾ ਵੀ ਖ਼ਜ਼ਾਨਾ, ਨਕਦ ਜਾਂ ਜਿਨਸ ਹੋਵੇ, ਉਸ ਨੂੰ ਸਰਕਾਰ ਦੇ ਨਾਮ ਤੇ ਜ਼ਬਤ ਕਰ ਲਵੇ। ਮਹਾਰਾਜਾ ਦੇ ਇਸ ਹੁਕਮ ਦੀ ਪਾਲਣਾ ਵਜੋਂ ਦੀਵਾਨ ਮੁਹੱਕਮ ਚੰਦ ਅੰਬਾਲਾ ਨੂੰ ਚੱਲ ਪਇਆ ਜਦ ਉਥੇ ਪੁੱਜਾ ਤਾ ਪ੍ਰਜਾ ਨੇ ਸ਼ਹਰ ਦਾ ਦਰਵਾਜ਼ਾ ਖੋਲ੍ਹ ਦਿੱਤਾ ਤੇ ਦੀਵਾਨ ਮੁਹੱਕਮ ਚੰਦ ਦਾ ਸ਼ਹਰ ਤੇ ਕਿਲ੍ਹੇ ਉਤੇ ਕਬਜ਼ਾ ਗਇਆ ਤੇ ਉਸ ਨੂੰ ਬਹੁਤ ਸਾਰਾ ਖ਼ਜ਼ਾਨਾ ਤੇ ਧਨ-ਮਾਲ ਪ੍ਰਾਪਤ ਹੋਇਆ। ਅੰਬਾਲਾ ਦੀ ਫ਼ਤਹ ਸੁਣ ਕੇ ਮਹਾਰਾਜਾ ਰਣਜੀਤ ਸਿੰਘ ਵੀ ਜੀਂਦ ਦੇ ਇਲਾਕੇ ਤੋਂ ਬਾਹਰ ਆ ਗਇਆ ਅਤੇ ਅੰਗ੍ਰੇਜ਼ ਰਾਜਦੂਤ ਨੂੰ ਕਿਲ੍ਹਾ ਘੁਮਰਾਲਾ ਵਿਖੇ ਛੱਡ ਕੇ ਆਪ ਅੰਬਾਲੇ ਵਲ ਚਲਾ ਗਇਆ। ਉਥੇ ਪੁੱਜ ਕੇ ਅੰਬਾਲਾ ਸ਼ਹਰ ਤੇ ਇਲਾਕੇ ਦੀ ਹਕੂਮਤ ਗੰਡਾ ਸਿੰਘ ਸਾਫ਼ੀ ਨੂੰ ਬਖ਼ਸ਼ ਦਿੱਤੀ। ਇਹ ਆਦਮੀ ਮਹਾਰਾਜਾ ਦੇ ਸੇਵਕਾਂ ਵਿਚੋਂ ਸੀ ਮਹਾਰਾਜਾ ਦੀ ਉਸ ਉੱਪਰ ਇੰਨੀ ਮਿਹਰਬਾਨੀ ਹੋਈ ਕਿ ਉਸ ਨੂੰ ਅੰਬਾਲੇ ਦੇ ਇਲਾਕੇ ਦਾ ਅਧਿਕਾਰ ਦੇ ਕੇ ਉਥੋਂ ਦਾ ਪੱਕਾ ਹਾਕਿਮ ਬਣਾ ਦਿੱਤਾ। ਇਸ ਕੰਮ ਦੀ ਸਮਾਪਤੀ ਪਿੱਛੋਂ ਮਹਾਰਾਜਾ ਦੀ ਇੱਛਾ ਹੋਈ ਕਿ ਦੀਵਾਲੀ ਦੇ ਅਵਸਰ ਪੁਰ ਜਮਨਾ ਜੀ ਜਾ ਕੇ ਇਸ਼ਨਾਨ ਕਰੇ, ਇਸ ਲਈ ਮਹਾਰਾਜਾ ਨੇ ਕੂਚ ਤੇ ਕੂਚ ਕਰ ਕੇ ਜਮਨਾ ਜਾ ਇਸ਼ਨਾਨ ਕੀਤਾ ਤੇ ਬਹੁਤ ਸਾਰਾ ਧਨ-ਮਾਲ ਫ਼ਕੀਰਾਂ, ਗ਼ਰੀਬਾਂ ਤੇ ਮੁਥਾਜਾਂ ਨੂੰ ਬਖ਼ਸ਼ਿਆ। ਵਾਪਸੀ ਤੇ ਕਸਬਾ ਜਗਾਧਰੀ ਪੁਰ ਘੇਰਾ ਪਾ ਕੇ ਕਬਜ਼ਾ ਜਮਾਉਣਾ ਚਾਹਿਆ, ਪਰ ਉਥੋਂ ਦੇ ਰਈਸ ਨੇ ਚੰਗਾ ਨਜ਼ਰਾਨਾ ਭੇਟਾ ਕਰ ਕੇ ਆਪਣੇ ਇਲਾਕੇ ਨੂੰ ਮਹਾਰਾਜਾ ਦੀ ਲੁੱਟ-ਮਾਰ ਤੋਂ ਬਚਾ ਲਇਆ। ਉਥੋਂ ਚੱਲ ਕੇ ਮਹਾਰਾਜਾ ਨੇ ਜਿੰਨੀਆਂ ਵੀ ਛੋਟੀਆਂ ਮੋਟੀਆਂ ਰਿਆਸਤਾਂ ਰਾਹ ਵਿਚ ਆਈਆਂ, ਸਭ ਦੇ ਮਾਲਿਕਾਂ ਪਾਸੋਂ ਨਜ਼ਰਾਨੇ ਵਸੂਲ ਕੀਤੇ ਤੇ ਵਾਪਸੀ ਤੇ ਸਾਰੀ ਫ਼ੌਜ ਸਮੇਤ ਸਤਲੁਜ ਤੋਂ ਪਾਰ ਆ ਲੱਥਾ ਅਤੇ ਫ਼ਕੀਰ ਅਜ਼ੀਜ਼ੁੱਦੀਨ ਨੂੰ ਹੁਕਮ ਦਿੱਤਾ ਕਿ ਉਹ ਅੰਗ੍ਰੇਜ਼ੀ ਰਾਜਦੂਤ ਨੂੰ ਕਿਲ੍ਹਾ ਘੁਮਰਾਲਾ ਤੋਂ ਲੈ ਕੇ ਲਾਹੌਰ ਆ ਜਾਵੇ ਜਦ ਮਹਾਰਾਜਾ ਲਾਹੌਰ ਪੁੱਜਾ ਤਾਂ ਉਸ ਨੇ ਲਾਹੌਰ ਸ਼ਹਰ ਦੀ ਸੁਰੱਖਿਆ ਦਾ ਪੱਕਾ ਪ੍ਰਬੰਧ ਕਰਨ ਹਿਤ ਸਰਦਾਰ ਹੁਕਮਾ ਸਿੰਘ ਦੇ ਨਾਮ ਹੁਕਮ ਜਾਰੀ ਕੀਤਾ ਕਿ ਲਾਹੌਰ ਸ਼ਹਰ ਦੀ ਚਾਰਦੀਵਾਰੀ ਨੂੰ ਪਕਿਆਂ ਕੀਤਾ ਜਾਵੇ ਤੇ ਜਿਥੋਂ ਟੁੱਟ ਭੱਜ ਗਈ ਹੈ, ਉਹ ਉਸੇ ਵੇਲੇ ਠੀਕ ਕਰਵਾਈ ਜਾਵੇ ਤੇ ਨਾਲ ਹੀ ਸ਼ਹਰ ਦੇ ਚਵ੍ਹਾਂ ਪਾਸੇ ਡੂੰਘੀ ਖਾਈ ਪੁੱਟ ਕੇ ਦੋਹਾਂ ਪਾਸੇ ਚੂਨੇ ਗੱਚ ਦੀਵਾਰ ਬਣਾ ਦਿੱਤੀ ਜਾਵੇ; ਇਹ ਵੀ ਹੁਕਮ ਦਿੱਤਾ ਕਿ ਇਹ ਖਾਈ ਪੰਦਰਾਂ ਗਜ਼ ਚੌੜੀ

ਤੇ ਇੰਨੀ ਹੀ ਡੂੰਘੀ ਰੱਖੀ ਜਾਵੇ ਤੇ ਸ਼ਹਰ ਦੇ ਹਰ ਦਰਵਾਜ਼ੇ ਅੱਗੇ ਖਾਈ ਦੇ ਉੱਪਰ ਪੱਕਾ ਪੁਲ ਬਣਾਇਆ ਜਾਵੇ ਤੇ ਦੂਜਾ ਪੱਕਾ ਦਰਵਾਜ਼ਾ ਬਾਹਰ ਵਲ ਬਣਾਇਆ ਜਾਵੇ ਤਾਂ ਜੋ ਦੋਹਰੇ ਦਰਵਾਜ਼ਿਆਂ ਨਾਲ ਸ਼ਹਰ ਦਾ ਪ੍ਰਬੰਧ ਪੱਕਾ ਹੋ ਜਾਵੇ। ਇਸ ਹੁਕਮ ਦੇ ਜਾਰੀ ਹੋਣ ਪੁਰ ਇਮਾਰਤ ਸ਼ੁਰੂ ਹੋ ਗਈ ਤੇ ਇਕ ਇਕ ਦਰਵਾਜ਼ਾ ਇਕ ਇਕ ਅਮੀਰ ਦੇ ਸਿਪੁਰਦ ਕੀਤਾ ਗਇਆ ਕਿ ਉਹ ਆਪਣੀ ਨਿਗਰਾਨੀ ਹੇਠ ਸ਼ੀਘਰ ਖਾਈ ਪੁਟਵਾਏ ਤੇ ਦਰਵਾਜ਼ਾ ਬਣਵਾਏ। ਜਦ ਕੰਮ ਚੰਗੀ ਤਰ੍ਹਾਂ ਸ਼ੁਰੂ ਹੋ ਗਇਆ ਤਾਂ ਮਹਾਰਾਜਾ ਅੰਮ੍ਰਿਤਸਰ ਗਇਆ ਤੇ ਉਥੇ ਜਾ ਕੇ ਕਿਲ੍ਹਾ ਗੋਬਿੰਦਗੜ੍ਹ ਦੀ ਨੀਂਹ ਰੱਖੀ ਤੇ ਉਸ ਕੰਮ ਨੂੰ ਵੀ ਬੜੀ ਤੇਜ਼ੀ ਨਾਲ ਜਾਰੀ ਕਰਵਾ ਦਿੱਤਾ। ਇੰਨੇ ਵਿਚ ਸਤਲੁਜੋਂ ਪਾਰਲੇ ਇਲਾਕੇ ਦੇ ਇਕ ਪਤਵੰਤੇ ਨੇ ਇਸ ਮਤਲਬ ਦਾ ਪਤ੍ਰ ਲਿਖ ਭੇਜਿਆ ਕਿ ਸਤਲੁਜੋਂ ਪਾਰਲੇ ਇਲਾਕਿਆਂ ਦੇ ਸਾਰੇ ਰਈਸ ਜਿਨ੍ਹਾਂ ਨੂੰ ਮਹਾਰਾਜਾ ਨੇ ਤਲਵਾਰ ਦੇ ਜ਼ੋਰ ਨਾਲ ਅਧੀਨ ਬਣਾਇਆ ਸੀ ਤੇ ਹਰ ਇਕ ਪਾਸੋਂ ਨਜ਼ਰਾਨਾ ਵਸੂਲ ਕੀਤਾ ਸੀ, ਉਹ ਸਾਰੇ ਦੇ ਸਾਰੇ ਮਹਾਰਾਜਾ ਦੀ ਅਧੀਨਗੀ ਤੋਂ ਮੂੰਹ ਮੋੜ ਗਏ ਹਨ ਤੇ ਸਾਰਿਆਂ ਨੇ ਮਿਲ ਕੇ ਇਕ ਬੇਨਤੀ ਪਤ੍ਰ ਗਵਰਨਰ ਜਨਰਲ, ਹਿੰਦੁਸਤਾਨ ਦੇ ਏਜੰਟ ਦੀ ਸੇਵਾ ਵਿਚ ਇਸ ਮਤਲਬ ਦਾ ਭੇਜਿਆ ਹੈ ਕਿ 'ਅਸੀਂ ਲਾਹੌਰ ਦੇ ਮਾਲਿਕ ਮਹਾਰਾਜਾ ਰਣਜੀਤ ਸਿੰਘ ਦੀ ਘੜੀ ਮੁੜੀ ਦੀ ਵਧੀਕੀ ਤੇ ਉਸ ਦੇ ਉਪੱਦਰ ਤੇ ਜ਼ੁਲਮ ਤੋਂ ਬਹੁਤ ਤੰਗ ਆ ਚੁੱਕੇ ਹਾਂ, ਹਰ ਸਾਲ ਉਹ ਇੱਧਰ ਦੌਰੇ ਤੇ ਆਉਂਦਾ ਹੈ ਜਦ ਕਿ ਉਸ ਦੀ ਫ਼ੌਜ ਤਾਂ ਇਲਾਕੇ ਨੂੰ ਲੁੱਟਦੀ ਹੈ ਤੇ ਉਹ ਰਿਆਸਤ ਨੂੰ ਲੁੱਟ ਕੇ ਲੈ ਜਾਂਦਾ ਹੈ। ਉਸ ਦੀਆਂ ਨਜ਼ਰਾਂ ਵਿਚ ਅਧੀਨ ਤੇ ਵਿਰੋਧੀ ਰਾਜੇ ਤੇ ਰਈਸ ਇਕ ਸਮਾਨ ਹਨ। ਉਸ ਨੂੰ ਤਾਂ ਰੁਪਏ ਨਾਲ ਮਤਲਬ ਹੈ, ਚਾਹੇ ਕਿਸੇ ਤਰ੍ਹਾਂ ਪ੍ਰਾਪਤ ਹੋਵੇ; ਇਸ ਲਈ ਸਤਲੁਜੋਂ ਪਾਰਲੇ ਇਲਾਕੇ ਦੇ ਸਾਰੇ ਰਈਸ ਅੰਗ੍ਰੇਜ਼ੀ ਸਰਕਾਰ ਦੀ ਛਤਰ-ਛਾਇਆ ਹੇਠ ਆਉਣਾ ਚਾਹੁੰਦੇ ਹਨ। ਸਾਡੀ ਬੇਨਤੀ ਹੈ, ਕਿ "ਸਰਕਾਰ ਸਾਨੂੰ ਸਭਨਾਂ ਨੂੰ ਆਪਣੀ ਸੁਰੱਖਿਆ ਵਿਚ ਲੈ ਲਵੇ, ਤੇ ਮਹਾਰਾਜਾ ਰਣਜੀਤ ਸਿੰਘ ਦੇ ਪੰਜੇ ਤੋਂ ਛੁਡਵਾਏ ; ਅਸੀਂ ਸਰਕਾਰ ਵਲੋਂ ਨਿਸ਼ਚਿਤ ਕੀਤੇ ਵਾਰਸ਼ਿਕ ਖਰਾਜ ਨੂੰ ਬਾਕਾਇਦਾ ਦੇਂਦੇ ਰਹਾਂਗੇ ਤੇ ਜਿਹੜਾ ਰਈਸ ਸਾਡੇ ਵਿਚੋਂ ਲਾਵਾਰਸ ਤੇ ਲਾਵਲਦ ਮਰ ਜਾਵੇ, ਉਸ ਦੇ ਇਲਾਕੇ ਦੇ ਮੁਲਕ ਉਤੇ ਸਰਕਾਰ ਦਾ ਅਧਿਕਾਰ ਹੋਵੇਗਾ" ਇਨ੍ਹਾਂ ਸ਼ਰਤਾਂ ਤੇ ਦਿੱਲੀ ਦੇ ਏਜੰਟ ਬਹਾਦਰ ਨੇ ਉਨ੍ਹਾਂ ਦੀ ਉਪਰੋਕਤ ਬੇਨਤੀ ਪ੍ਰਵਾਨ ਕਰ ਲਈ ਅਤੇ ਗਵਰਨਰ ਜਨਰਲ ਦੀ ਆਗਿਆ ਨਾਲ ਮਹਾਰਾਜਾ ਪਟਿਆਲਾ, ਨਾਭਾ, ਜੀਂਦ, ਕੈਥਲ, ਫ਼ਰੀਦਕੋਟ, ਨਾਰਾਇਣਗੜ੍ਹ ਤੇ ਨਵਾਬ ਮਾਲੇਰਕੋਟਲਾ ਦੇ ਨਾਮ ਇਸ ਸੰਬੰਧ ਵਿਚ ਹੁਕਮ ਜਾਰੀ ਹੋ ਗਏ ਤੇ ਰਈਸਾਂ ਵਲੋਂ ਇਕਰਾਰਨਾਮੇ ਦਾਖ਼ਿਲ ਕਰ ਦਿੱਤੇ ਗਏ। ਹੁਣ ਪਿਆਦਾ ਤੇ ਸਵਾਰ ਫ਼ੌਜ ਦਾ ਇਕ ਭਾਰੀ ਲਸ਼ਕਰ ਸਮੇਤ ਤੋਪਖਾਨਿਆਂ ਦੇ ਜਰਨੈਲ ਓਕਟਰਲਨੀ ਸਾਹਿਬ ਦੇ ਅਧੀਨ ਦਿੱਲੀ ਤੋਂ ਚੱਲ ਕੇ ਲੁਧਿਆਣਾ ਆ ਕੇ ਟਿਕ ਗਇਆ। ਰਾਜਾ ਜੀਂਦ ਨੇ ਲੁਧਿਆਣੇ ਦਾ ਸ਼ਹਰ ਤੇ ਕਿਲ੍ਹਾ ਅੰਗ੍ਰੇਜ਼ੀ ਸਰਕਾਰ ਨੂੰ ਦੇ ਦਿੱਤਾ ਜਿਸ ਵਿਚ ਜੰਗ ਦਾ ਸਾਮਾਨ ਜਮ੍ਹਾ ਹੁੰਦਾ ਹੈ।

ਇਹ ਖ਼ਬਰ ਸੁਣ ਕੇ ਮਹਾਰਾਜਾ ਰਣਜੀਤ ਸਿੰਘ ਬਹੁਤ ਹੈਰਾਨ ਹੋਇਆ ਤੇ

ਰਈਸਾਂ ਦੇ ਧ੍ਰੋਹ ਤੇ ਬੜਾ ਸ਼ੋਕ ਪ੍ਰਗਟ ਕੀਤਾ। ਉਸ ਵੇਲੇ ਮਹਾਰਾਜਾ ਦੀ ਫ਼ੌਜ ਕੋਈ ਬਹੁਤ ਲੈਸ ਜਾਂ ਨਿਯਮਬਧ ਨਹੀਂ ਸੀ, ਪਰ ਆਪਣੀ ਫੁਰਤੀ, ਚਤੁਰਾਈ ਤੇ ਕੁਰਬਾਨੀ ਲਈ ਸੰਸਾਰ ਭਰ ਵਿਚ ਪ੍ਰਸਿੱਧ ਸੀ। ਉਸ ਵੇਲੇ ਫ਼ੌਜ ਦੇ ਸਾਰੇ ਅਧਿਕਾਰੀਆਂ ਦੇ ਨਾਮ ਪ੍ਰਵਾਨੇ ਜਾਰੀ ਹੋ ਗਏ ਕਿ ਉਹ ਆਪਣੀਆਂ ਆਪਣੀਆਂ ਫ਼ੌਜਾਂ ਲੈ ਕੇ ਲਾਹੌਰ ਆ ਜਾਣ। ਦੀਵਾਨ ਮੁਹੱਕਮ ਚੰਦ ਦੇ ਨਾਮ ਵੀ ਹੁਕਮ ਕਢਿਆ ਗਇਆ ਕਿ ਉਹ ਆਪਣੀ ਫ਼ੌਜ ਦੁਆਬਾ ਬਿਸਤ ਜਲੰਧਰ ਤੋਂ ਲੈ ਕੇ ਲਾਹੌਰ ਆ ਕੇ ਡੇਰਾ ਕਰੇ, ਇਸੇ ਤਰ੍ਹਾਂ ਰਾਜਾ ਬਸੋਹਲੀ, ਮਹਿੰਦਰਪਾਲ, ਰਾਜਾ ਜਸਰੋਟਾ, ਰਾਜਾ ਨੂਰਪੁਰ ਆਦਿ ਦੇ ਨਾਮ ਵੀ ਪਤ੍ਰ ਜਾਰੀ ਕੀਤੇ ਗਏ ਕਿ ਉਹ ਆਪਣੀ ਆਪਣੀ ਫ਼ੌਜ ਲੈ ਕੇ ਹਾਜ਼ਿਰ ਹੋਣ। ਭਾਵੇਂ ਮਹਾਰਾਜਾ ਰਣਜੀਤ ਸਿੰਘ ਦੇ ਦਿਲ ਵਿਚ ਲੜਾਈ ਦੀ ਕੋਈ ਨੀਅਤ ਨਹੀਂ ਸੀ, ਪਰ ਫਿਰ ਵੀ ਉਸ ਨੂੰ ਪੱਕੇ ਪ੍ਰਬੰਧ ਦੀ ਇੱਛਾ ਸੀ, ਇਸ ਲਈ ਫ਼ੌਜ ਦੇ ਹਰ ਸਿਪਾਹੀ ਨੂੰ ਪੂਰੇ ਪੂਰੇ ਹਥਿਆਰ ਦੇ ਦਿੱਤੇ ਗਏ ਤੇ ਸਾਰੇ ਫ਼ੌਜੀ ਸਾਮਾਨ ਨੂੰ ਲੈਸ ਕਰਨ ਦਾ ਹੁਕਮ ਦਿੱਤਾ ਗਇਆ। ਇਸ ਖ਼ਬਰ ਦੇ ਮਿਲਣ ਤੋਂ ਦੋ ਦਿਨ ਪਿੱਛੋਂ ਅੰਗ੍ਰੇਜ਼ੀ ਰਾਜਦੂਤ ਮੈਟਕਾਫ਼ ਸਾਹਿਬ ਮਹਾਰਾਜਾ ਕੋਲ ਆਇਆ ਤੇ ਗਵਰਨਰ ਜਨਰਲ ਬਹਾਦਰ ਦਾ ਪਤ੍ਰ ਪੇਸ਼ ਕੀਤਾ। ਉਸ ਪਤ੍ਰ ਵਿਚ ਇਹ ਲਿਖਿਆ ਸੀ, ਕਿ "ਸਤਲੁਜ ਪਾਰਲੇ ਇਲਾਕੇ ਦੇ ਜਿੱਨੇ ਵੀ ਰਈਸ ਹਨ, ਉਹ ਆਪਣੀ ਇੱਛਾ ਤੇ ਖ਼ੁਸ਼ੀ ਨਾਲ ਸਰਕਾਰ ਅੰਗ੍ਰੇਜ਼ੀ ਦੀ ਛਤਰ-ਛਾਇਆ ਹੇਠ ਆ ਗਏ ਹਨ ਤੇ ਸਰਕਾਰ ਨੇ ਉਨ੍ਹਾਂ ਨੂੰ ਆਪਣੀ ਸ਼ਰਨ ਤੇ ਹਮਾਇਤ ਬਖ਼ਸ਼ੀ ਹੈ ਅਤੇ ਉਨ੍ਹਾਂ ਦੀ ਸਹਾਇਤਾ ਤੇ ਸੁਰੱਖਿਆ ਲਈ ਲੁਧਿਆਣਾ ਵਿਖੇ ਅੰਗ੍ਰੇਜ਼ੀ ਫ਼ੌਜ ਦੀ ਛਾਉਣੀ ਸਥਾਪਿਤ ਕਰ ਦਿੱਤੀ ਗਈ ਹੈ। ਸਾਨੂੰ ਮਹਾਰਾਜਾ ਰਣਜੀਤ ਸਿੰਘ ਦੀ ਜ਼ਾਤ ਉੱਪਰ ਪੂਰਣ ਵਿਸ਼ਵਾਸ ਹੈ ਕਿ ਅੱਗੋਂ ਤੋਂ ਉਹ ਸਰਕਾਰ ਅੰਗ੍ਰੇਜ਼ੀ ਨਾਲ ਪਿਆਰ-ਮੁਹੱਬਤ ਦਾ ਰਿਸ਼ਤਾ ਕਾਇਮ ਰਖਦੇ ਹੋਇਆਂ ਸਤਲੁਜ ਪਾਰਲੇ ਰਈਸਾਂ ਨਾਲ ਕਿਸੇ ਪ੍ਰਕਾਰ ਦੀ ਵਧੀਕੀ ਨਹੀਂ ਕਰੇਗਾ ਤੇ ਉਨ੍ਹਾਂ ਦੇ ਇਲਾਕਿਆਂ ਉੱਪਰ ਆਪਣਾ ਅਧਿਕਾਰ ਜਮਾਉਣ ਤੋਂ ਸੰਕੋਚ ਕਰੇਗਾ ਤੇ ਕਦੇ ਅਜੇਹੀ ਕੋਈ ਗੱਲ ਨਹੀਂ ਕਰੇਗਾ, ਜਿਹੜੀ ਅੰਗ੍ਰੇਜ਼ੀ ਸਰਕਾਰ ਦੇ ਵੈਰ ਵਿਰੋਧ ਉੱਪਰ ਨਿਰਭਰ ਹੋਵੇ ਅੱਗੋਂ ਤੋਂ ਸਤਲੁਜ ਦਰਿਆ ਪੰਜਾਬ ਸਰਕਾਰ ਤੇ ਅੰਗ੍ਰੇਜ਼ੀ ਸਰਕਾਰ ਦੇ ਇਲਾਕੇ ਵਿਚਕਾਰ ਨਿਸ਼ਚਿਤ ਹੱਦਬੰਦੀ ਦੇ ਤੌਰ ਤੇ ਸਮਝਿਆ ਜਾਵੇਗਾ। ਮਹਾਰਾਜਾ ਨੂੰ ਅੰਗ੍ਰੇਜ਼ੀ ਸਰਕਾਰ ਦੀ ਆਗਿਆ ਬਿਨਾਂ ਦਰਿਆ ਸਤਲੁਜ ਪਾਰ ਕਰਨ ਜਾਂ ਉਧਰ ਲਸ਼ਕਰ ਭੇਜਣ ਦੀ ਆਗਿਆ ਨਹੀਂ ਹੋਵੇਗੀ ਅਤੇ ਹੁਣ ਤਕ ਮਹਾਰਾਜਾ ਨੇ ਅੰਬਾਲਾ, ਨਾਰਾਇਣਗੜ੍ਹ, ਫ਼ਰੀਦਕੋਟ ਆਦਿ ਦੇ ਰਾਜਿਆਂ ਦਾ ਜਿੱਨਾ ਇਲਾਕਾ ਵੀ ਉਨ੍ਹਾਂ ਤੋਂ ਬੇਦਖ਼ਲ ਕਰ ਕੇ ਆਪਣੇ ਕਬਜ਼ੇ ਵਿਚ ਲੈ ਰਖਿਆ ਹੈ, ਉਹ ਸਾਰਾ ਉਸ ਨੂੰ ਉਨ੍ਹਾਂ ਦੇ ਮਾਲਿਕਾਂ ਨੂੰ ਵਾਪਸ ਦੇਣਾ ਹੋਵੇਗਾ ਅਤੇ ਮਾਲੇਰਕੋਟਲਾ ਦੇ ਰਈਸ ਕੋਲੋਂ ਜਿਹੜਾ ਵਾਰਸ਼ਿਕ ਨਜ਼ਰਾਨਾ ਲੈਣਾ ਨਿਸ਼ਚਿਤ ਕੀਤਾ ਗਇਆ ਹੈ, ਮਹਾਰਾਜਾ ਨੂੰ ਉਸ ਦੇ ਲੈਣ ਦਾ ਕੋਈ ਅਧਿਕਾਰ ਨਹੀਂ ਹੋਵੇਗਾ; ਜੇਕਰ ਮਹਾਰਾਜਾ ਨੂੰ ਅੰਗ੍ਰੇਜ਼ੀ ਸਰਕਾਰ ਨਾਲ ਮਿਤ੍ਰਤਾ ਸਥਾਪਿਤ ਕਰਨ ਦੀ ਇੱਛਾ ਹੈ ਤਾਂ ਪਰਸਪਰ ਪਿਆਰ ਤੇ ਏਕਤਾ ਦੀ ਸੰਧੀ ਹੋ ਜਾਣੀ ਚਾਹੀਦੀ ਹੈ ਤੇ ਜੋ ਦੋਹਾਂ ਰਿਆਸਤਾਂ ਵਿਚਕਾਰ ਦੋਸਤੀ ਦੇ ਸੰਬੰਧ ਪਕੇਰੇ ਹੋ ਜਾਣ। ਇਸ ਲਈ ਮਹਾਰਾਜਾ

ਨੂੰ ਚਾਹੀਦਾ ਹੈ ਕਿ ਸਤਲੁਜ ਪਾਰ ਦੀ ਫ਼ੌਜ ਨੂੰ ਉਥੋਂ ਵਾਪਸ ਬੁਲਵਾ ਲਵੇ ਤੇ ਮਾਲਿਕਾਂ ਦੇ ਕਿਲ੍ਹੇ ਤੇ ਮਕਾਨ, ਜਿਹੜੇ ਉਸ ਨੇ ਦੱਬ ਰੱਖੇ ਹਨ, ਸਾਰੇ ਛੱਡ ਦੇਵੇ ਤੇ ਅੱਗੋਂ ਤੋਂ ਉਨ੍ਹਾਂ ਨਾਲ ਕਿਸੇ ਪ੍ਰਕਾਰ ਦੀ ਵਧੀਕੀ ਨ ਕਰੇ। ਜੇਕਰ ਮਹਾਰਾਜਾ ਸਤਲੁਜ ਦੀ ਹੱਦ ਪ੍ਰਵਾਨ ਕਰ ਲਵੇ ਤਾਂ ਸਰਕਾਰ ਅੰਗ੍ਰੇਜ਼ੀ ਮਹਾਰਾਜਾ ਦੀ ਮਿੱਤਰ ਹੋਵੇਗੀ ਨਹੀਂ ਤਾਂ ਦੁਸ਼ਮਨੀ ਪ੍ਰਗਟ ਕਰਨ ਲਈ ਮਜਬੂਰ ਹੋਵੇਗੀ।''

ਇਸ ਪਤ੍ਰ ਦੇ ਵਿਸ਼ੇ ਸੰਬੰਧੀ ਜਦ ਮਹਾਰਾਜਾ ਨੂੰ ਸੂਚਨਾ ਮਿਲੀ ਤਾਂ ਰਾਜਦੂਤ ਨੂੰ ਉੱਤਰ ਦਿੱਤਾ ਕਿ ਇਸ ਸੰਬੰਧ ਵਿਚ ਉਹ ਸਲਾਹ ਮਸ਼ਵਰਾ ਕਰਕੇ ਹੀ ਯੋਗ ਜਵਾਬ ਦੇਵੇਗਾ। ਇਸ ਪੁਰ ਮਹਾਰਾਜਾ ਨੇ ਦਰਬਾਰ ਦੇ ਸਾਰੇ ਅਮੀਰਾਂ, ਸਰਦਾਰਾਂ ਤੇ ਜਾਨ ਵਾਰਨ ਵਾਲੇ ਸੇਵਕਾਂ ਨੂੰ ਇਕਤ੍ਰ ਕਰ ਕੇ ਉਨ੍ਹਾਂ ਨਾਲ ਅੰਗ੍ਰੇਜ਼ਾਂ ਬਾਰੇ ਸਲਾਹ ਮਸ਼ਵਰਾ ਕੀਤਾ। ਕਈ ਇਕ ਦੂਰ ਦੀ ਨ ਸੋਚਣ ਵਾਲੇ ਮੂਰਖਾਂ ਤੇ ਬੇਸਮਝਾਂ ਨੇ ਇਹ ਸਲਾਹ ਦਿੱਤੀ ਕਿ ਮਹਾਰਾਜਾ ਨੂੰ ਫ਼ਤਹ ਕੀਤੇ ਹੋਏ ਇਲਾਕੇ ਵਾਪਸ ਨਹੀਂ ਕਰਨੇ ਚਾਹੀਦੇ, ਕਿਉਂਕਿ ਇਸ ਵਿਚ ਮਹਾਰਾਜਾ ਦੀ ਬੜੀ ਹੇਠੀ ਸਮਝੀ ਜਾਵੇਗੀ, ਸਗੋਂ ਉਸ ਨੂੰ ਆਪਣੀ ਲੜਾਕੀ ਤੇ ਵਫ਼ਾਦਾਰ ਫ਼ੌਜ ਨੂੰ ਲੈ ਕੇ ਅੰਗ੍ਰੇਜ਼ਾਂ ਨਾਲ ਲੜਨਾ ਚਾਹੀਦਾ ਹੈ। ਕਈਆਂ ਦੀ ਰਾਇ ਇਸ ਦੇ ਵਿਰੁੱਧ ਸੀ ; ਉਨ੍ਹਾਂ ਦਾ ਕਥਨ ਸੀ, ਕਿ ਅੰਗ੍ਰੇਜ਼ ਬੜੇ ਵੱਡੇ ਸਾਮਰਾਜ ਦੇ ਮਾਲਿਕ ਹਨ, ਜਿਨ੍ਹਾਂ ਲੰਡਨ ਤੋਂ ਚੱਲ ਕੇ ਹਿੰਦੁਸਤਾਨ ਨੂੰ ਫ਼ਤਹ ਕੀਤਾ ਹੈ ; ਇਸ ਲਈ ਉਨ੍ਹਾਂ ਨਾਲ ਲੜਾਈ ਜਾਂ ਦੁਸ਼ਮਨੀ ਮੁੱਲ ਲੈਣੀ ਚੰਗੀ ਨਹੀਂ ਸਗੋਂ ਜੇਕਰ ਦੋਸਤੀ ਦਾ ਸਲੂਕ ਤੇ ਵਰਤਾਉ ਕੀਤਾ ਜਾਵੇ ਤਾਂ ਠੀਕ ਰਹੇਗਾ। ਅਜੇਹੇ ਮੁਲਕ (ਜਿਹੜੇ ਸਤਲੁਜੋਂ ਪਾਰ ਹਨ) ਤਾਂ ਮਹਾਰਾਜਾ ਹੋਰ ਬਹੁਤੇਰੇ ਫ਼ਤਹ ਕਰ ਲਵੇਗਾ ; ਉਨ੍ਹਾਂ ਨੂੰ ਛੱਡ ਦੇਣ ਵਿਚ ਕੀ ਹਰਜ਼ ਹੈ ? ਇਸ ਤਰ੍ਹਾਂ ਅੰਗ੍ਰੇਜ਼ ਤਾਂ ਆਪਣੇ ਮਿਤ੍ਰ ਬਣ ਜਾਣਗੇ ਤੇ ਹਿੰਦੁਸਤਾਨ ਵਲੋਂ ਕੋਈ ਡਰ ਖ਼ਤਰਾ ਨਹੀਂ ਰਹੇਗਾ। ਮਹਾਰਾਜਾ ਨੇ ਦੋਹਾਂ ਧਿਰਾਂ ਦੀਆਂ ਗੱਲਾਂ ਤੇ ਰਾਵਾਂ ਸੁਣੀਆਂ ; ਉਹ ਅੰਗ੍ਰੇਜ਼ ਜੇਹੇ ਸਾਮਰਾਟ ਨਾਲ ਖਾਹਮਖ਼ਾਹ ਦਾ ਵਿਗਾੜ ਪੈਦਾ ਕਰ ਕੇ ਜੰਗ ਨਹੀਂ ਕਰਨਾ ਚਾਹੁੰਦਾ ਸੀ, ਕਿਉਂਕਿ ਇਸ ਵਿਚ ਉਸ ਨੂੰ ਆਪਣੇ ਰਾਜ ਦਾ ਪਤਨ ਸਾਫ਼ ਹੁੰਦਾ ਦਿਸਦਾ ਸੀ ਅਤੇ ਪੰਜਾਬ ਵਿਚ (ਸਤਲਜੋਂ ਉਸ ਪਾਰ) ਹਾਲੀਂ ਬਹੁਤ ਸਾਰੇ ਅਜੇਹੇ ਇਲਾਕੇ ਪਏ ਸਨ, ਜਿਹੜੇ ਉਹ ਫ਼ਤਹ ਕਰ ਸਕਦਾ ਸੀ। ਇਹ ਸੋਚ ਕੇ ਉਸ ਨੇ ਅੰਗ੍ਰੇਜ਼ਾਂ ਦੀ ਗੱਲ ਮੰਨ ਲਈ ਅਤੇ ਸਤਲੁਜੋਂ ਪਾਰਲੇ ਸਾਰੇ ਇਲਾਕੇ, ਜਿਹੜੇ ਉਸ ਨੇ ਤਲਵਾਰ ਦੇ ਜ਼ੋਰ ਨਾਲ ਲਏ ਸਨ, ਅੰਗ੍ਰੇਜ਼ਾਂ ਨੂੰ ਦੇ ਦਿੱਤੇ। ਉਥੋਂ ਆਪਣੇ ਕਾਰ-ਮੁਖ਼ਤਾਰ ਵਾਪਸ ਬੁਲਵਾ ਲਏ ਅਤੇ ਉਸ ਇਲਾਕੇ ਵਿਚੋਂ ਆਪਣੀ ਸਾਰੀ ਫ਼ੌਜ ਹਟਾ ਲਈ ਤੇ ਇਸ ਤਰ੍ਹਾਂ ਸਤਲੁਜ ਦਰਿਆ ਦੋਹਾਂ ਮੁਲਕਾਂ ਵਿਚਕਾਰ ਸਰਹੱਦ ਕਾਇਮ ਹੋ ਗਈ। ਮਹਾਰਾਜਾ ਨੇ ਸਤਲੁਜ ਪਾਰ ਦੀਆਂ ਰਿਆਸਤਾਂ ਦਾ ਰਾਜ ਵੀ ਛੱਡ ਦਿੱਤਾ ਤੇ ਪਿਆਰ ਏਕਤਾ ਦੀ ਸੰਧੀ ਲਿਖ ਕੇ ਅੰਗ੍ਰੇਜ਼ੀ ਰਾਜਦੂਤ ਦੇ ਹਵਾਲੇ ਕਰ ਦਿੱਤੀ। ਅੰਗ੍ਰੇਜ਼ੀ ਰਾਜਦੂਤ ਨੇ ਗਵਰਨਰ ਜਨਰਲ ਬਹਾਦਰ ਦੀ ਮੁਹਰ ਤੇ ਉਸ ਦੇ ਹਸਤਾਖ਼ਰਾਂ ਵਾਲਾ ਸੰਧੀ-ਪਤ੍ਰ ਮਹਾਰਾਜਾ ਰਣਜੀਤ ਸਿੰਘ ਨੂੰ ਦੇ ਦਿੱਤਾ। ਉਸ ਦਿਨ ਤੋਂ ਦੋਹਾਂ ਸਰਕਾਰਾਂ ਵਿਚਕਾਰ ਪਿਆਰ ਤੇ ਮਿਤ੍ਰਤਾ ਵਾਲੇ ਸੰਬੰਧ ਸਥਾਪਿਤ ਹੋ ਗਏ।

ਇਸ ਸੰਧੀ-ਪਤ੍ਰ ਅਨੁਸਾਰ ਯੋਗ ਪ੍ਰਬੰਧ ਕਰਨ ਉਪਰੰਤ ਮਹਾਰਾਜਾ ਨੇ ਰਾਜਦੂਤ ਨੂੰ ਬੜੇ ਮਾਣ ਸਤਿਕਾਰ ਨਾਲ ਵਿਦਾ ਕੀਤਾ ਤੇ ਵਿਦਾਇਗੀ ਵਿਚ ਕੀਮਤੀ-ਜੋੜਾ, ਨਕਦੀ, ਤੁਹਫ਼ੇ, ਘੋੜਾ, ਸਮੇਤ ਬਹੁਮੁੱਲੇ ਸਾਜ਼-ਸਾਮਾਨ ਦੇ, ਰਾਜਦੂਤ ਨੂੰ ਭੇਟਾ ਕੀਤੇ ।

ਉਨ੍ਹਾਂ ਦਿਨਾਂ ਵਿਚ ਜਰਨੈਲ ਅਮਰ ਸਿੰਘ ਥਾਪਾ ਨੇ ਫੇਰ ਦੂਜੀ ਵਾਰ ਗੋਰਖਾ ਲਸ਼ਕਰ ਲੈ ਕੇ ਕਾਂਗੜੇ ਉਤੇ ਹਮਲਾ ਕੀਤਾ ਸੀ ਤੇ ਰਾਜਾ ਸੰਸਾਰ ਚੰਦ ਕਿਲ੍ਹੇ ਵਿਚ ਘਿਰਿਆ ਹੋਇਆ ਸੀ । ਉਸ ਨੇ ਮਜਬੂਰੀ ਤੇ ਬੇਵਸੀ ਦੀ ਹਾਲਤ ਵਿਚ ਕਈ ਵਾਰ ਆਪਣਾ ਵਕੀਲ ਮਹਾਰਾਜਾ ਦੀ ਸੇਵਾ ਵਿਚ ਭੇਜਿਆ ਤੇ ਬੇਨਤੀ ਕੀਤੀ ਕਿ ਜੇਕਰ ਮਹਾਰਾਜਾ ਉਸ ਦੀ ਮਦਦ ਕਰੇ ਤੇ ਗੋਰਖਾ ਲਸ਼ਕਰ ਨੂੰ ਸਤਲੁਜ ਤੋਂ ਪਾਰ ਮਾਰ ਕੱਢੇ ਤਾਂ ਉਹ ਕਿਲ੍ਹਾ ਕਾਂਗੜਾ ਨਜ਼ਰਾਨੇ ਵਿਚ ਭੇਟਾ ਕਰ ਦੇਵੇਗਾ ਪਰ ਮਹਾਰਾਜਾ ਰਣਜੀਤ ਸਿੰਘ ਨੇ ਅੰਗ੍ਰੇਜ਼ਾਂ ਦਾ ਮਾਮਲਾ ਪੇਸ਼ ਹੋਣ ਕਾਰਣ ਇਸ ਪਾਸੇ ਧਿਆਨ ਨ ਦਿੱਤਾ । ਜਦ ਅੰਗ੍ਰੇਜ਼ਾਂ ਦੇ ਮਾਮਲੇ ਸੰਬੰਧੀ ਅੰਤਿਮ ਫ਼ੈਸਲਾ ਹੋ ਗਇਆ ਤਾਂ ਮਹਾਰਾਜਾ ਨੇ ਵਕੀਲ ਦੀ ਬੇਨਤੀ ਪ੍ਰਵਾਨ ਕਰ ਲਈ ਤੇ ਉਹ ਕਾਂਗੜੇ ਵਲ ਜਾਣ ਲਈ ਤਿਆਰ ਹੋ ਗਇਆ । ਉਸ ਨੇ ਜੰਗ ਦਾ ਸਾਮਾਨ ਲੈ ਕੇ ਕਾਂਗੜੇ ਵਲ ਕੂਚ ਕੀਤਾ ਤੇ ਉਹ ਕੂਚ ਦਰ ਕੂਚ ਕਰਦਾ ਹੋਇਆ ਕਾਂਗੜੇ ਪਹੁੰਚ ਗਇਆ । ਵਕੀਲ ਰਾਹੀਂ ਰਾਜਾ ਸੰਸਾਰ ਚੰਦ ਨੂੰ ਇਹ ਸੁਨੇਹਾ ਭੇਜਿਆ ਕਿ ਜੇਕਰ ਰਾਜਾ ਜੰਗ ਤੋਂ ਪਹਲਾਂ ਕਿਲ੍ਹੇ ਦਾ ਦਖ਼ਲ ਉਸ ਦੇ ਹਵਾਲੇ ਕਰ ਦੇਵੇ ਤਾਂ ਉਹ ਗੋਰਖ਼ਿਆਂ ਨਾਲ ਜੰਗ ਕਰ ਕੇ ਉਨ੍ਹਾਂ ਨੂੰ ਮੁਲਕ ਵਿਚੋਂ ਬਾਹਰ ਕੱਢ ਦੇਵੇਗਾ ਅਤੇ ਜੇਕਰ ਰਾਜਾ ਨੂੰ ਕਿਲ੍ਹੇ ਦਾ ਅਧਿਕਾਰ ਦੇਣ ਵਿਚ ਕੋਈ ਉਜ਼ਰ ਜਾਂ ਸੰਕੋਚ ਹੈ ਤਾਂ ਮਹਾਰਾਜਾ ਨੂੰ ਗੋਰਖ਼ਿਆਂ ਨਾਲ ਲੜਨ ਤੇ ਆਪਣੀ ਫ਼ੌਜ ਮਰਵਾਉਣ ਦਾ ਕੀ ਲਾਭ ? ਜਦ ਰਾਜਾ ਸੰਸਾਰ ਚੰਦ ਪਾਸ ਇਹ ਸੁਨੇਹਾ ਪੁਜਿਆ ਤਾਂ ਉਹ ਬਹੁਤ ਹੈਰਾਨ ਹੋਇਆ, ਕਿਉਂਕਿ ਉਸ ਦਾ ਮਹਾਰਾਜਾ ਨਾਲ ਇਹ ਇਕਰਾਰ ਸੀ, ਕਿ ਜਦ ਮਹਾਰਾਜਾ ਦੇ ਯਤਨਾਂ ਨਾਲ ਗੋਰਖਾ ਫ਼ੌਜ ਉਸ ਇਲਾਕੇ ਵਿਚੋਂ ਨਿਕਲ ਜਾਵੇਗੀ ਤਾਂ ਉਹ ਮਹਾਰਾਜਾ ਨੂੰ ਕਾਂਗੜੇ ਦਾ ਕਿਲ੍ਹਾ ਦੇ ਦੇਵੇਗਾ ; ਹੁਣ ਮਹਾਰਾਜਾ ਇਸ ਗੱਲ ਤੇ ਤਿਆਰ ਹੋਇਆ ਬੈਠਾ ਹੈ ਕਿ ਗੋਰਖਾ ਫ਼ੌਜ ਨਾਲ ਜੰਗ ਕਰਨ ਤੋਂ ਪਹਲਾਂ ਹੀ ਉਸ ਦਾ ਕਬਜ਼ਾ ਕਿਲ੍ਹੇ ਉਤੇ ਹੋ ਜਾਵੇ, ਇਸ ਲਈ ਰਾਜਾ ਸੰਸਾਰ ਚੰਦ ਹੈਰਾਨ ਸੀ, ਕਿ ਹੁਣ ਕੀ ਕਰੇ । ਜੇਕਰ ਉਹ ਮਹਾਰਾਜਾ ਦੀ ਮਰਜ਼ੀ ਵਿਰੁੱਧ ਕਿਲ੍ਹਾ ਦੇਣ ਤੋਂ ਨਾਂਹ ਕਰਦਾ ਹੈ ਤਾਂ ਮਹਾਰਾਜਾ ਵੀ ਉਸ ਦਾ ਵੈਰੀ ਹੋ ਜਾਵੇਗਾ ; ਇਸੇ ਦੁਬਿਧਾ ਵਿਚ ਉਸ ਨੇ ਦੂਜੀ ਵਾਰ ਆਪਣੇ ਭਰਾ ਫ਼ਤਹ ਚੰਦ ਨੂੰ ਮਹਾਰਾਜਾ ਦੀ ਸੇਵਾ ਵਿਚ ਭੇਜਿਆ ਤੇ ਇਹ ਬੇਨਤੀ ਕੀਤੀ ਕਿ ਪਹਲਾਂ ਵੀ ਰਾਜਾ ਸੰਸਾਰ ਚੰਦ ਨੇ ਮਹਾਰਾਜਾ ਨੂੰ ਲਾਹੌਰ ਤੋਂ ਆਪਣੀ ਸਹਾਇਤਾ ਲਈ ਬੁਲਾਇਆ ਸੀ ਤਾਂ ਗੋਰਖਾ ਫ਼ੌਜ ਦੇ ਨਿਕਲ ਜਾਣ ਪੁਰ ਨਿਸ਼ਚਿਤ ਨਜ਼ਰਾਨਾ ਭੇਟਾ ਕਰ ਦਿੱਤਾ ਸੀ ਤੇ ਆਪਣੇ ਬਚਨਾਂ ਤੋਂ ਕਿਸੇ ਤਰ੍ਹਾਂ ਵੀ ਮੁਕਰਿਆ ਜਾਂ ਫਿਰਿਆ ਵੀ ਨਹੀਂ ਸੀ ਹੁਣ ਪਤਾ ਨਹੀਂ ਮਹਾਰਾਜਾ ਨੂੰ ਰਾਜਾ ਤੇ ਇਤਬਾਰ ਜਾਂ ਵਿਸ਼ਵਾਸ ਕਿਉਂ ਨਹੀਂ ਰਹਿਆ । ਮਹਾਰਾਜਾ ਨੂੰ ਇਸ ਬਾਰੇ ਪੂਰੀ ਤਰ੍ਹਾਂ ਨਿਸ਼ਚਿੰਤ ਰਹਣਾ ਚਾਹੀਦਾ ਹੈ ਤੇ ਇਸ ਗੱਲ ਦੀ ਤਸੱਲੀ ਰੱਖਣੀ ਚਾਹੀਦੀ ਹੈ ਕਿ ਜਿਸ ਵੇਲੇ ਗੋਰਖ਼ੇ ਇਸ ਪਹਾੜ ਤੋਂ ਨਿਕਲ ਕੇ ਸਤਲੁਜੋਂ ਪਾਰ ਚਲੇ ਜਾਣਗੇ ਤਾਂ ਉਸੇ ਵੇਲੇ ਕਿਲ੍ਹਾ

ਮਹਾਰਾਜਾ ਦੇ ਅਧਿਕਾਰ ਹੇਠ ਦੇ ਦਿੱਤਾ ਜਾਵੇਗਾ। ਜੇਕਰ ਮਹਾਰਾਜਾ ਚਾਹੁੰਦਾ ਹੈ ਤਾਂ ਰਾਜਾ ਸੰਸਾਰ ਚੰਦ ਇਸ ਮਤਲਬ ਦਾ ਇਕਰਾਰਨਾਮਾ ਲਿਖ ਕੇ ਤੇ ਆਪਣੀ ਮੁਹਰ ਲਾ ਕੇ ਉਸ ਦੀ ਸੇਵਾ ਵਿਚ ਭੇਜ ਦੇਵੇ।'' ਵਕੀਲ ਦੀ ਇਹ ਗੱਲ-ਬਾਤ ਸੁਣ ਕੇ ਮਹਾਰਾਜਾ ਨੂੰ ਬਹੁਤ ਗੁੱਸਾ ਆਇਆ ਤੇ ਕਹਿਆ, ''ਕਿ ਜਦ ਸੰਸਾਰ ਚੰਦ ਨੂੰ ਇਸ ਗੱਲ ਦਾ ਵਿਸ਼ਵਾਸ ਹੈ ਕਿ ਅਸੀਂ ਗੋਰਖ਼ਾ ਫ਼ੋਜ ਨੂੰ ਪਹਾੜ 'ਚੋਂ' ਕੱਢ ਦਿਆਂਗੇ ਤਾਂ ਫਿਰ ਕੀ ਕਾਰਣ ਹੈ ਕਿ ਉਹ ਸਾਡਾ ਕਿਲ੍ਹੇ ਉੱਪਰ ਕਬਜ਼ਾ ਨਹੀਂ ਕਰਵਾਉਂਦਾ? ਇਸ ਦਾ ਭਾਵ ਤਾਂ ਇਹ ਹੋ ਸਕਦਾ ਹੈ ਕਿ ਸ਼ਾਇਦ ਰਾਜੇ ਦੇ ਦਿਲ ਵਿਚ ਇਹ ਹੋਵੇ ਕਿ ਆਪਣਾ ਮਤਲਬ ਕੱਢ ਕੇ ਪਿੱਛੋਂ ਸਾਨੂੰ ਕੋਰਾ ਜਵਾਬ ਦੇ ਦੇਵੇ; ਇਹ ਗੱਲ ਸਾਨੂੰ ਪ੍ਰਵਾਨ ਨਹੀਂ ਹੈ। ਜੇਕਰ ਵਕੀਲ ਚਾਹੁੰਦਾ ਹੈ ਕਿ ਅਸੀਂ ਰਾਜਾ ਸੰਸਾਰ ਚੰਦ ਦੀ ਮਦਦ ਕਰੀਏ ਤੇ ਉਸ ਦੇ ਦੁਸ਼ਮਨ ਨੂੰ ਉਸ ਦੇ ਮੁਲਕ ਵਿਚੋਂ ਕੱਢ ਦੇਈਏ ਤਾਂ ਰਾਜੇ ਨੂੰ ਪਹਿਲਾਂ ਕਿਲ੍ਹੇ ਉਤੇ ਸਾਡਾ ਕਬਜ਼ਾ ਕਰਵਾ ਦੇਣਾ ਚਾਹੀਦਾ ਹੈ''। ਜਦ ਸੰਸਾਰ ਚੰਦ ਨੇ ਮਹਾਰਾਜਾ ਦੀ ਇਹ ਗੱਲ ਸੁਣੀ ਤਾਂ ਮਜਬੂਰ ਹੋ ਕੇ ਕਿਲ੍ਹੇ ਤੋਂ ਬਾਹਰ ਆ ਗਇਆ ਤੇ ਮਹਾਰਾਜਾ ਦੀ ਫ਼ੌਜ ਨੇ ਕਿਲ੍ਹੇ ਅੰਦਰ ਜਾ ਕੇ ਉਸ ਤੇ ਕਬਜ਼ਾ ਕਰ ਲਇਆ; ਜਿਸ ਦਿਨ ਮਹਾਰਾਜਾ ਦਾ ਕਬਜ਼ਾ ਕਿਲ੍ਹਾ ਕਾਂਗੜਾ ਉਤੇ ਹੋਇਆ, ਉਸ ਦਿਨ ਦਸੰਬਰ, ੧੮੦੯ ਈ. ਦੀ ਨੌਵੀਂ ਤਾਰੀਖ਼ ਸੀ। ਰਾਜਾ ਸੰਸਾਰ ਚੰਦ ਨੇ ਬਾਰੀ ਰਾਹੀਂ ਪਹਿਲਾਂ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਨੂੰ ਥੋੜੀ ਜੇਹੀ ਫੌਜ ਨਾਲ ਕਿਲ੍ਹੇ ਦੇ ਅੰਦਰ ਬੁਲਵਾ ਲਇਆ। ਫੇਰ ਪਿੱਛੋਂ ਮਹਾਰਾਜਾ ਰਣਜੀਤ ਸਿੰਘ ਵੀ ਕਿਲ੍ਹੇ ਅੰਦਰ ਦਾਖ਼ਿਲ ਹੋ ਗਇਆ। ਮਹਾਰਾਜਾ ਨੇ ਆਪਣੇ ਉੱਚੇ ਸਿਤਾਰੇ ਸਦਕਾ ਅਜੇਹਾ ਪੱਕਾ ਕਿਲ੍ਹਾ ਲੈ ਲਇਆ, ਜਿਸ ਦੇ ਨਾਲ ਦਾ ਸ਼ਾਇਦ ਆਸਮਾਨ ਨੇ ਕਦੀ ਵੀ ਨ ਵੇਖਿਆ ਹੋਵੇ। ਦੂਜੇ ਦਿਨ ਮਹਾਰਾਜਾ ਰਣਜੀਤ ਸਿੰਘ ਦੇ ਹੁਕਮ ਨਾਲ ਪਹਿਲਾਂ ਪਹਾੜੀ ਫ਼ੌਜ ਨੇ ਗੋਰਖ਼ਿਆਂ ਉਤੇ ਹਮਲਾ ਕੀਤਾ, ਫੇਰ ਸਿੱਖਾਂ ਦੀ ਫ਼ੌਜ ਨੇ ਮਹਾਰਾਜਾ ਦੇ ਹੁਕਮ ਨਾਲ ਬੜੀ ਤੇਜ਼ੀ ਤੇ ਫੁਰਤੀ ਨਾਲ ਗੋਰਖ਼ਿਆਂ ਦਾ ਟਾਕਰਾ ਕੀਤਾ ਤੇ ਦੋਹਾਂ ਧਿਰਾਂ ਵਿਚ ਘਮਸਾਨ ਦੀ ਲੜਾਈ ਹੋਈ। ਜਿਸ ਵਿਚ ਗੋਰਖ਼ਿਆਂ ਦੇ ਦੋ ਸੌ ਆਦਮੀ ਮਾਰੇ ਗਏ ਤੇ ਸਿੱਖਾਂ ਨੇ ਹੱਲਾ ਬੋਲ ਕੇ ਗੋਰਖ਼ਿਆਂ ਨੂੰ ਸ਼ਹਿਰੋਂ ਬਾਹਰ ਕੱਢ ਦਿੱਤਾ। ਜਦ ਮਹਾਰਾਜਾ ਰਣਜੀਤ ਸਿੰਘ ਦਾ ਸ਼ਹਿਰ ਉਤੇ ਕਬਜ਼ਾ ਹੋ ਗਇਆ ਤਾਂ ਗੋਰਖ਼ਾ ਫ਼ੌਜ ਭੌਣ ਵਿਖੇ ਜਾ ਉਤਰੀ; ਕਾਂਗੜਾ ਦੀ ਆਬਾਦੀ ਤੇ ਭੌਣ ਦੀ ਆਬਾਦੀ ਵਿਚਕਾਰ ਇਕ ਪਹਾੜ ਤੇ ਮਾਲਗੜ੍ਹ ਦਾ ਕਿਲ੍ਹਾ ਹੈ। ਜਦ ਸਿੱਖਾਂ ਤੇ ਗੋਰਖ਼ਿਆਂ ਦੀ ਦੂਜੀ ਵਾਰ ਮੁੱਠ-ਭੇੜ ਹੋਈ ਤਾਂ ਗੋਰਖ਼ਿਆਂ ਨੇ ਬੜੀ ਸੂਰਮਤਾਈ ਵਿਖਾਈ ਤੇ ਆਪਣੇ ਥਾਂ ਸਿਰ ਡਟੇ ਰਹੇ ਪਰ ਤੀਜੇ ਹੱਲੇ ਵਿਚ ਸਿੱਖਾਂ ਨੇ ਗੋਰਖ਼ਿਆਂ ਨੂੰ ਭੌਣ ਤੋਂ ਵੀ ਕੱਢ ਦਿੱਤਾ ਤੇ ਇਸ ਤਰ੍ਹਾਂ ਸਾਰੀਆਂ ਬਸਤੀਆਂ ਸਿੱਖਾਂ ਦੇ ਅਧਿਕਾਰ ਹੇਠ ਆ ਗਈਆਂ। ਗੋਰਖ਼ਾ ਫ਼ੌਜ ਚਾਰਬਾਗ਼ ਦੇ ਮੈਦਾਨ ਵਿਚ ਜਾ ਉਤਰੀ, ਜਿਹੜਾ ਆਬਾਦੀ ਤੋਂ ਬਰਫ਼ ਦੇ ਪਹਾੜ ਵਲ ਨੂੰ ਹੈ। ਉਸ ਵੇਲੇ ਗੋਰਖ਼ਾ ਫ਼ੌਜ ਦੇ ਅਧਿਕਾਰੀ ਅਮਰ ਸਿੰਘ ਨੇ ਵੇਖਿਆ ਕਿ ਹੁਣ ਚਵ੍ਹਾਂ ਪਾਸਿਆਂ ਤੋਂ ਆਸ ਉਮੀਦ ਦੇ ਦਰਵਾਜ਼ੇ ਬੰਦ ਹੋ ਗਏ ਹਨ ਤਾਂ ਚਲਣ ਦੀ ਤਿਆਰੀ ਕੀਤੀ ਤੇ ਸੁਲਹ ਦੀ ਇੱਛਾ ਪ੍ਰਗਟ ਕੀਤੀ ਤੇ ਅਖਵਾ ਭੇਜਿਆ ਕਿ 'ਉਸ

ਪਰਦੇਸ ਵਿਚ ਸਾਨੂੰ ਢੋਆ-ਢੁਆਈ ਦਾ ਸਾਮਾਨ ਪ੍ਰਾਪਤ ਹੋਣਾ ਮੁਸ਼ਕਿਲ ਹੈ ਜੇਕਰ ਮਹਾਰਾਜਾ ਸਾਨੂੰ ਅਜੇਹਾ ਸਾਮਾਨ ਕਿਰਾਏ ਤੇ ਦਿਵਾ ਦੇਵੇ ਤਾਂ ਅਸੀਂ ਉਥੋਂ ਚਲੇ ਜਾਂਦੇ ਹਾਂ।" ਇਸ ਪੁਰ ਮਹਾਰਾਜਾ ਨੇ ਲੋੜੀਂਦਾ ਸਾਮਾਨ ਦਿਵਾ ਦਿੱਤਾ। ਜਦ ਗੋਰਖ਼ਾ ਫ਼ੌਜ ਚਾਰਬਾਗ਼ ਤੋਂ ਉੱਠ ਕੇ ਕਾਂਗੜੇ ਤੋਂ ਦਸ ਮੀਲ ਤੇ ਪਿੰਡ ਪਠਿਆਰ ਪੁੱਜੀ ਤਾਂ ਸਾਰੇ ਪਹਾੜੀ ਰਾਜਿਆਂ ਨੇ ਮਿਲ ਕੇ ਉਸ ਦਾ ਮਾਲ-ਅਸਬਾਬ ਲੁੱਟ ਲਇਆ। ਇਸ ਗੱਲ ਤੋਂ ਅਮਰ ਸਿੰਘ ਬੜਾ ਕ੍ਰੋਧ ਵਿਚ ਆਇਆ ਤੇ ਮਹਾਰਾਜਾ ਨੂੰ ਉਨ੍ਹਾਂ ਵਿਰੁੱਧ ਸ਼ਿਕਾਇਤ ਲਿਖ ਕੇ ਭੇਜੀ ਮਹਾਰਾਜਾ ਨੇ ਸਭ ਰਾਜਿਆਂ ਨੂੰ ਮਨ੍ਹਾਂ ਕਰ ਦਿੱਤਾ ਤੇ ਕਹਿਆ ਕਿ ਕੋਈ ਅਮਰ ਸਿੰਘ ਦੀ ਫ਼ੌਜ ਦਾ ਰਾਹ ਨ ਰੋਕੇ ਤੇ ਜਿਹੜਾ ਅਸਬਾਬ ਉਨ੍ਹਾਂ ਲੁੱਟਿਆ ਹੈ, ਉਹ ਅਮਰ ਸਿੰਘ ਨੂੰ ਮੋੜ ਦੇਣ। ਇਸ ਹੁਕਮ ਦੀ ਝੱਟਪਟ ਪਾਲਣਾ ਕੀਤੀ ਗਈ ਤੇ ਸਾਰਾ ਸਾਮਾਨ ਗੋਰਖ਼ਿਆਂ ਨੂੰ ਵਾਪਸ ਮੋੜ ਦਿੱਤਾ ਗਇਆ। ਚਲਣ ਲਗਿਆਂ ਮਹਾਰਾਜਾ ਰਣਜੀਤ ਸਿੰਘ ਤੇ ਅਮਰ ਸਿੰਘ ਥਾਪਾ ਵਿਚਕਾਰ ਇਹ ਗੱਲ ਨਿਸ਼ਚਿਤ ਹੋਈ ਸੀ ਕਿ ਗੋਰਖ਼ਾ ਰਾਜ ਸਤਲੁਜ ਤੋਂ ਪਾਰਲੇ ਪਾਸੇ ਤਕ ਹੀ ਸੀਮਿਤ ਰਹੇ ਤੇ ਇਸ ਪਾਸੇ ਮਹਾਰਾਜਾ ਰਣਜੀਤ ਸਿੰਘ ਜਾਂ ਰਾਜਾ ਸੰਸਾਰ ਚੰਦ ਤੇ ਦੋਵੇਂ ਧਿਰਾਂ ਆਪਸ ਵਿਚ ਮਿੱਤਰ ਬਣ ਕੇ ਰਹਣ ਤੇ ਦੋਵਾਂ ਵਿਚੋਂ ਕੋਈ ਵੀ ਇਕ ਦੂਜੇ ਦਾ ਵਿਰੋਧ ਨ ਕਰੇ ਪਰ ਜਦ ਗੋਰਖ਼ਾ ਫ਼ੌਜ ਸਤਲੁਜ ਪਾਰ ਉਤਰੀ ਤਾਂ ਉਸ ਪਾਰ ਦੇ ਸਾਰੇ ਰਾਜਿਆਂ ਤੇ ਰਈਸਾਂ ਨੇ ਸਤਲੁਜ ਪਾਰਲੀਆਂ ਦੂਜੀਆਂ ਰਿਆਸਤਾਂ ਵਾਂਗ ਅੰਗ੍ਰੇਜ਼ਾਂ ਦੀ ਛਤਰ-ਛਾਇਆ ਪ੍ਰਵਾਨ ਕਰ ਲਈ; ਇਸ ਲਈ ਅੰਗ੍ਰੇਜ਼ੀ ਲਸ਼ਕਰ ਗੋਰਖ਼ਿਆਂ ਨਾਲ ਜੰਗ ਕਰਨ ਲਈ ਆ ਗਇਆ ਤੇ ਬਹੁਤ ਸਾਰੀਆਂ ਲੜਾਈਆਂ ਪਿੱਛੋਂ ਸਾਰੇ ਗੋਰਖ਼ਿਆਂ ਨੂੰ ਪਹਾੜ 'ਚੋਂ ਕੱਢ ਦਿੱਤਾ। ਜਦ ਗੋਰਖ਼ਿਆਂ ਦਾ ਲਸ਼ਕਰ ਕਾਂਗੜਾ ਤੋਂ ਨਿਕਲ ਗਇਆ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਪਹਾੜ ਸਿੰਘ ਮਾਨ ਨੂੰ ਕਾਂਗੜੇ ਦਾ ਕਿਲ੍ਹਾਦਾਰ ਨਿਯੁਕਤ ਕੀਤਾ ਤੇ ਇਕ ਤਕੜੀ ਫ਼ੌਜ ਉਥੇ ਨਿਸ਼ਚਿਤ ਕਰ ਦਿੱਤੀ ਤੇ ਉਹ ਇਲਾਕਾ ਰਾਜਾ ਸੰਸਾਰ ਚੰਦ ਪਾਸੋਂ ਲੈ ਲਇਆ ਤੇ ਨਾਦੌਣ ਦਾ ਇਲਾਕਾ ਉਸ ਨੂੰ ਜਾਗੀਰ ਵਜੋਂ ਦੇ ਦਿੱਤਾ। ਰਾਜਾ ਸੰਸਾਰ ਚੰਦ ਦੀ ਉਸ ਵੇਲੇ ਕੋਈ ਪੇਸ਼ ਨਹੀਂ ਜਾਂਦੀ ਸੀ, ਇਸ ਲਈ ਉਹ ਚੁੱਪ ਕਰ ਰਹਿਆ। ਉਥੋਂ ਮਹਾਰਾਜਾ ਸ੍ਰੀ ਜਵਾਲਾ ਜੀ ਦੇ ਦਰਸ਼ਨਾਂ ਨੂੰ ਗਇਆ ਤੇ ਉਥੇ ਮੱਥਾ ਟੇਕ ਕੇ ਅਸੀਸ ਪ੍ਰਾਪਤ ਕੀਤੀ। ਮਹਾਰਾਜਾ ਨੇ ਬਹੁਤ ਸਾਰਾ ਧਨ-ਮਾਲ ਫ਼ਕੀਰਾਂ ਤੇ ਗ਼ਰੀਬਾਂ ਵਿਚ ਵੰਡਿਆ ਤੇ ਉਥੋਂ ਲਾਹੌਰ ਜਾਣ ਦੀ ਨੀਅਤ ਧਾਰੀ। ਉਸੇ ਥਾਂ ਸੂਚਨਾ ਮਿਲੀ ਕਿ ਮੰਡੀ, ਸਕੇਤ ਤੇ ਕੁੱਲੂ ਦੇ ਪਹਾੜੀ ਰਾਜਿਆਂ ਦੇ ਵਕੀਲ ਅਧੀਨਗੀ ਪ੍ਰਗਟ ਕਰਨ ਲਈ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਣ ਵਾਲੇ ਹਨ॥ ਇਸ ਲਈ ਮਹਾਰਾਜਾ ਨੇ ਚਾਰ ਦਿਨ ਹੋਰ ਉਥੇ ਹੀ ਡੇਰਾ ਰਖਿਆ ਤੇ ਸਾਰੇ ਰਾਜਿਆਂ ਨਾਲ ਮੁਲਾਕਾਤ ਕਰ ਕੇ ਉਨ੍ਹਾਂ ਪਾਸੋਂ ਨਜ਼ਰਾਨੇ ਪ੍ਰਾਪਤ ਕੀਤੇ ਤੇ ਸਿਰੋਪਾ ਦੇ ਕੇ ਹਰ ਇਕ ਕੋਲੋਂ ਅਧੀਨਗੀ-ਪਤ੍ਰ ਲਿਖਵਾ ਲਇਆ ਤੇ ਹਰ ਇਕ ਦੇ ਜ਼ਿੰਮੇ ਸਾਲਾਨਾ ਖ਼ਰਾਜ ਦੀ ਰਕਮ ਨਿਸ਼ਚਿਤ ਕਰ ਦਿੱਤੀ। ਉਥੋਂ ਚੱਲ ਕੇ ਮਹਾਰਾਜਾ ਦੁਆਬਾ ਬਿਸਤ ਜਲੰਧਰ ਵਿਚ ਆਇਆ ਤੇ ਉਥੇ ਡੇਰਾ ਕੀਤਾ। ਉਨ੍ਹਾਂ ਦਿਨਾਂ ਵਿਚ ਹੀ ਹਰਿਆਣਾ ਦੇ ਰਈਸ ਸਰਦਾਰ ਬਘੇਲ ਸਿੰਘ ਦੀ ਇਸਤ੍ਰੀ, ਜਿਹੜੀ ਉਸ ਕਸਬੇ ਦੀ ਹਾਕਿਮ ਸੀ, ਮਰ

ਗਈ ਸੀ। ਮਹਾਰਾਜਾ ਝੱਟਪਟ ਉਥੇ ਜਾ ਪੁੱਜਾ ਤੇ ਸਾਰੇ ਇਲਾਕੇ ਤੇ ਆਪਣਾ ਕਬਜ਼ਾ ਕਰ ਲਇਆ। ਹਰਿਆਣਾ ਤੋਂ ਚੱਲ ਕੇ ਮਹਾਰਾਜਾ ਵਾਪਸ ਅੰਮ੍ਰਿਤਸਰ ਆ ਗਇਆ। ਉਥੇ ਆਉਣ ਤੇ ਖ਼ਬਰ ਮਿਲੀ, ਕਿ ਬਹਾਵਲਪੁਰ ਦਾ ਰਈਸ ਨਵਾਬ ਬਹਾਵਲ ਖਾਂ ਕਾਲਵੱਸ ਹੋ ਗਇਆ ਹੈ ਤੇ ਉਸ ਦੀ ਥਾਂ ਉਸ ਦਾ ਪੁੱਤਰ ਸਾਦਿਕ ਖਾਂ ਰਾਜਗੱਦੀ ਤੇ ਬੈਠਾ ਹੈ। ਇਹ ਸੁਣ ਕੇ ਮਹਾਰਾਜਾ ਨੇ ਸਾਦਿਕ ਖਾਂ ਨੂੰ ਇਕ ਸ਼ੋਕ-ਪਤ੍ਰ ਲਿਖਵਾਇਆ ਤੇ ਇਕ ਇਤਬਾਰੀ ਆਦਮੀ ਦੇ ਹੱਥ ਉਸ ਪਾਸ ਭੇਜਿਆ। ਉਥੇ ਹੀ ਦੀਵਾਨ ਮੁਹੱਕਮ ਚੰਦ ਨੂੰ ਸਾਰੇ ਕੋਹਿਸਤਾਨ ਇਲਾਕੇ ਦਾ ਨਾਜ਼ਮ ਨਿਯੁਕਤ ਕੀਤਾ ਗਇਆ। ਇਸੇ ਥਾਂ ਕੁਝ ਇਕ ਪੂਰਬੀਏ ਸਿਪਾਹੀ ਜਿਹੜੇ ਅੰਗ੍ਰੇਜ਼ੀ ਫੌਜ 'ਚੋਂ ਹਟਾ ਦਿੱਤੇ ਗਏ ਸਨ, ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਏ ਤੇ ਮਹਾਰਾਜਾ ਨੂੰ ਉਨ੍ਹਾਂ ਅੰਗ੍ਰੇਜ਼ੀ ਕਵਾਇਦ ਵਿਖਾਈ। ਮਹਾਰਾਜਾ ਨੇ ਅਤਿ ਪ੍ਰਸੰਨ ਹੋ ਕੇ ਉਨ੍ਹਾਂ ਨੂੰ ਨੌਕਰ ਰੱਖ ਲਇਆ ਤੇ ਹੁਕਮ ਦਿੱਤਾ ਕਿ ਉਹ ਸਿਪਾਹੀ ਹਰ ਇਕ ਕੰਪੂ (ਕੰਪਨੀ) ਵਿਚ ਰਹ ਕੇ ਫ਼ੌਜ ਨੂੰ ਅੰਗ੍ਰੇਜ਼ੀ ਕਵਾਇਦ ਸਿਖਾਉਣ ਤੇ ਉਨ੍ਹਾਂ ਦੀ ਰਾਇ ਅਨੁਸਾਰ ਹਰ ਇਕ ਪਲਟਨ ਨੂੰ ਨਵੇਂ ਸਿਰਿਉਂ ਅੰਗ੍ਰੇਜ਼ੀ ਢੰਗ ਨਾਲ ਸਜਾਇਆ ਜਾਵੇ। ਇਹ ਇਸ ਲਈ ਕੀਤਾ ਗਇਆ, ਕਿਉਂਕਿ ਜਦ ਅੰਗ੍ਰੇਜ਼ੀ ਵਕੀਲ ਚਾਰਲਸ ਮੈਟਕਾਫ਼ ਸਾਹਿਬ ਲਾਹੌਰ ਆਇਆ ਸੀ ਤੇ ਮਹਾਰਾਜਾ ਨੇ ਉਸ ਦੀ ਫ਼ੌਜ ਦੀ ਕਵਾਇਦ ਵੇਖੀ ਸੀ ਤਾਂ ਉਹ ਬਹੁਤ ਖ਼ੁਸ਼ ਹੋਇਆ ਸੀ, ਤੇ ਚਾਹੁੰਦਾ ਸੀ, ਕਿ ਕਿਸੇ ਤਰ੍ਹਾਂ ਸਿੱਖ ਫ਼ੌਜ ਵੀ ਅੰਗ੍ਰੇਜ਼ੀ ਕਵਾਇਦ ਸਿੱਖ ਜਾਵੇ; ਤੇ ਹੁਣ ਜਦ ਇਹ ਅੰਗ੍ਰੇਜ਼ੀ ਕਵਾਇਦ ਸਿੱਖੇ ਸਿਖਾਏ ਪੂਰਬੀ ਸਿਪਾਹੀ ਮਹਾਰਾਜਾ ਕੋਲ ਆ ਗਏ ਸਨ ਤਾਂ ਮਾਨੋ ਮਹਾਰਾਜਾ ਦਾ ਮੰਤਵ ਤੇ ਮਨੋਰਥ ਪੂਰਾ ਹੋ ਗਇਆ ਤੇ ਦਿਲ ਵਿਚੋਂ ਉਸ ਬਾਰੇ ਚਿੰਤਾ ਜਾਂਦੀ ਰਹੀ। ਇਸ ਕੰਮ ਵਲ ਮਹਾਰਾਜਾ ਨੇ ਇੰਨਾ ਧਿਆਨ ਦਿੱਤਾ ਤੇ ਇੰਨੀ ਰੁੱਚੀ ਵਿਖਾਈ, ਕਿ ਮਹਾਰਾਜਾ ਹਰ ਅੱਠਵੇਂ ਦਿਨ ਆਪ ਜਾ ਕੇ ਫ਼ੌਜ ਦੀ ਕਵਾਇਦ ਵੇਖਦਾ ਸੀ ਤੇ ਅੰਗ੍ਰੇਜ਼ੀ ਕਵਾਇਦ ਸਿਖੇ ਹੋਏ ਸਿਪਾਹੀਆਂ ਨੂੰ ਇਨਾਮ ਬਖ਼ਸ਼ਦਾ ਸੀ। ਇਸ ਚਾਉ ਵਿਚ ਸਾਰੀ ਫ਼ੌਜ ਨੇ ਅੰਗ੍ਰੇਜ਼ੀ ਕਵਾਇਦ ਸਿੱਖ ਲਈ ਤੇ ਮਹਾਰਾਜਾ ਫ਼ੌਜ ਵਲੋਂ ਪੂਰੀ ਤਰ੍ਹਾਂ ਨਿਸ਼ਚਿੰਤ ਹੋ ਗਇਆ।

## ਮਹਾਰਾਜਾ ਰਣਜੀਤ ਸਿੰਘ ਦਾ ਜੰਮੂ ਪਹਾੜ, ਵਜ਼ੀਰਾਬਾਦ, ਗੁਜਰਾਤ, ਇਸਲਾਮ-ਗੜ੍ਹ, ਜਲਾਲਪੁਰ, ਖ਼ੁਸ਼ਾਬ, ਭਿੰਬਰ, ਕਿਲ੍ਹਾ ਰੰਗ ਤੇ ਜਲੰਧਰ ਫ਼ਤਹ ਕਰਨਾ ਅਤੇ ਕਾਬਲ ਦੇ ਗੱਦੀਉਂ ਲੱਥੇ ਬਾਦਸ਼ਾਹ ਸ਼ਾਹ ਜ਼ਮਾਨ ਤੇ ਸ਼ੁਜਾਹ ਨਾਲ ਮੁਲਾਕਾਤ ਕਰਨੀ

ਜਦ ਅੰਗ੍ਰੇਜ਼ੀ ਫ਼ੌਜ ਦੀ ਛਾਉਣੀ ਲੁਧਿਆਣੇ ਕਾਇਮ ਹੋ ਗਈ, ਤਾਂ ਆਪਣੀ ਰਿਆਸਤ ਦੀਆਂ ਸਰਹੱਦਾਂ ਪੱਕੀਆਂ ਕਰਨ ਦੇ ਦ੍ਰਿਸ਼ਟੀਕੋਣ ਤੋਂ ਇਹ ਉਚਿਤ ਸਮਝਿਆ ਕਿ ਇਕ ਕਿਲ੍ਹਾ ਸਤਲੁਜ ਦਰਿਆ ਦੇ ਇਸ ਕੰਢੇ ਬਣਾਇਆ ਜਾਵੇ, ਜਿਸ ਵਿਚ ਤੋਪਾਂ ਵੀ ਗੱਡੀਆਂ ਜਾਣ ਤੇ ਫ਼ੌਜ ਵੀ ਹਮੇਸ਼ਾ ਰਹਿਆ ਕਰੇ। ਇਸ ਲਈ ਇਸ ਯੋਜਨਾ ਨੂੰ ਪੂਰਾ ਕਰਨ ਹਿਤ ਦੀਵਾਨ ਮੁਹੱਕਮ ਚੰਦ ਦੇ ਨਾਮ ਇਕ ਪਰਵਾਨਾ ਜਾਰੀ ਕੀਤਾ ਗਇਆ, ਕਿਉਂਕਿ

ਦੁਆਬਾ ਬਿਸਤ ਜਲੰਧਰ ਤੇ ਕੋਹਿਸਤਾਨ ਦੇ ਇਲਾਕੇ ਦਾ ਪ੍ਰਬੰਧ ਉਸ ਦੇ ਹੱਥ ਵਿਚ ਸੀ। ਉਸ ਨੇ ਕਿਲ੍ਹੇ ਲਈ ਮੌਕਾ ਵੇਖ ਕੇ ਇਹ ਸੁਝਾਉ ਦਿੱਤਾ, ਕਿ ਜਿਹੜੀ ਸਰਾਂ ਸ਼ੇਰ ਸ਼ਾਹ ਸੂਰੀ ਨੇ ਸਤਲੁਜ ਦਰਿਆ ਦੇ ਇਸ ਕੰਢੇ ਫ਼ਿਲੌਰ ਵਿਖੇ ਬਣਾਈ ਸੀ; ਉਹ ਬਹੁਤ ਪੱਕੀ ਤੇ ਮਜ਼ਬੂਤ ਹੈ; ਇਸ ਲਈ ਉਸੇ ਨੂੰ ਕਿਲ੍ਹੇ ਦੇ ਰੂਪ ਵਿਚ ਬਦਲ ਕੇ ਕੁਝ ਇਮਾਰਤ ਹੋਰ ਨਾਲ ਵਧਾ ਲੈਣੀ ਚਾਹੀਦੀ ਹੈ ਤਾਂ ਜੋ ਉਸ ਵਿਚ ਤੋਪਖ਼ਾਨਾ ਤੇ ਫ਼ੌਜ ਰੱਖੀ ਜਾ ਸਕੇ। ਮਹਾਰਾਜਾ ਨੇ ਇਹ ਸੁਝਾਉ ਪ੍ਰਵਾਨ ਕਰ ਲਇਆ, ਕਿਉਂਜੋ ਕਿਲ੍ਹਾ ਬਣਾਉਣ ਵਿਚ ਬਹੁਤ ਰੁਪਿਆ ਖ਼ਰਚ ਹੁੰਦਾ ਸੀ। ਫ਼ਿਲੌਰ ਦੇ ਕਸਬੇ ਤੇ ਸਰਾਂ ਉਤੇ ਸਰਦਾਰ ਧਰਮ ਸਿੰਘ ਦਾ ਕਬਜ਼ਾ ਸੀ, ਇਸ ਲਈ ਇਸ ਬਾਰੇ ਦੀਵਾਨ ਮੁਹੱਕਮ ਚੰਦ ਦੇ ਨਾਮ ਹੁਕਮ ਜਾਰੀ ਹੋਇਆ ਕਿ ਉਹ ਧਰਮ ਸਿੰਘ ਨੂੰ ਫ਼ਿਲੌਰ ਤੋਂ ਬੇਦਖ਼ਲ ਕਰ ਕੇ ਉਸ ਦੇ ਇਲਾਕੇ ਉਤੇ ਕਬਜ਼ਾ ਕਰ ਲਵੇ ਤੇ ਸਰਾਂ ਨੂੰ ਕਿਲ੍ਹਾ ਬਣਾ ਕੇ ਉਥੇ ਤੋਪਖ਼ਾਨਾ ਤੇ ਫ਼ੌਜ ਨੂੰ ਨਿਯੁਕਤ ਕਰ ਦੇਵੇ। ਦੀਵਾਨ ਮੁਹੱਕਮ ਚੰਦ ਨੇ ਝੱਟਪਟ ਫ਼ੌਜ ਲੈ ਜਾ ਕੇ ਧਰਮ ਸਿੰਘ ਨੂੰ ਫ਼ਿਲੌਰ ਤੋਂ ਬੇਦਖ਼ਲ ਕਰ ਦਿੱਤਾ। ਉਸ ਨੇ ਆਪਣੇ ਮੁਲਕ ਵਿਚੋਂ ਬੇਦਖ਼ਲ ਹੋਣ ਪਿੱਛੋਂ ਮਹਾਰਾਜਾ ਦੀ ਸੇਵਾ ਵਿਚ ਬਹੁਤ ਦਾਦ ਫ਼ਰਿਆਦ ਕੀਤੀ ਤੇ ਬੇਨਤੀ ਕੀਤੀ ਕਿ ਉਸ ਨੂੰ ਗੁਜ਼ਾਰੇ ਲਈ ਕੋਈ ਇਲਾਕਾ ਬਖ਼ਸ਼ਿਆ ਜਾਵੇ; ਪਰ ਮਹਾਰਾਜਾ ਨੇ ਉਸ ਦੀ ਬੇਨਤੀ ਵਲ ਕੋਈ ਵਿਸ਼ੇਸ਼ ਧਿਆਨ ਨ ਦਿੱਤਾ ਤੇ ਉਹ ਕਿੰਨਾ ਚਿਰ ਲਾਹੌਰ ਹੀ ਭੈੜੇ ਹਾਲ ਫਿਰਦਾ ਰਹਿਆ। ਉਨ੍ਹਾਂ ਦਿਨਾਂ ਵਿਚ ਜੰਮੂ ਦੇ ਇਲਾਕੇ ਤੇ ਡੀਡੋ (ਜਜਮਾਲ) ਨਾਮ ਦੇ ਇਕ ਡੋਗਰੇ ਦਾ ਕਬਜ਼ਾ ਸੀ। ਮਹਾਰਾਜਾ ਚਾਹੁੰਦਾ ਸੀ; ਕਿ ਉਸ ਨੂੰ ਉਥੋਂ ਬੇਦਖ਼ਲ ਕਰ ਕੇ ਆਪ ਉਸ ਇਲਾਕੇ ਤੇ ਕਬਜ਼ਾ ਕਰ ਲਵੇ। ਇਸ ਲਈ ਦੀਵਾਨ ਭਵਾਨੀ ਦਾਸ ਨੂੰ ਇਕ ਚੁਸਤ ਫ਼ੌਜ ਦੇ ਕੇ ਉਸ ਪਾਸੇ ਭੇਜ ਦਿੱਤਾ ਜਿਸ ਨੇ ਉਸ ਪਾਸੇ ਚੜ੍ਹਾਈ ਕਰ ਕੇ ਇਕ ਮਹੀਨੇ ਵਿਚ ਹੀ ਉਹ ਸਾਰਾ ਇਲਾਕਾ ਲੈ ਲਇਆ ਤੇ ਇਸ ਤਰ੍ਹਾਂ ਕਿਲ੍ਹਾ ਸੱਯਦਗੜ੍ਹ ਵਿਖੇ ਵੀ ਮਹਾਰਾਜਾ ਦਾ ਥਾਣਾ ਕਾਇਮ ਹੋ ਗਇਆ।

ਰਾਵਲਪਿੰਡੀ ਤੋਂ ਖ਼ਬਰ ਆਈ, ਕਿ ਕਾਬਲ ਦਾ ਬਾਦਸ਼ਾਹ ਸ਼ਾਹ ਜ਼ਮਾਨ ਆਪਣੇ ਵਜ਼ੀਰਾਂ ਦੇ ਉਪੱਦਰ ਤੇ ਅਨਿਆਇ ਕਾਰਣ ਅੰਨ੍ਹਾ ਕਰ ਦਿੱਤਾ ਗਇਆ ਹੈ ਪਰ ਬਾਵਜੂਦ ਇਸ ਦੇ ਕਿ ਉਹ ਅੰਨ੍ਹਾ ਹੋ ਚੁੱਕਾ ਸੀ, ਹਾਲੀਂ ਵੀ ਦੁਸ਼ਮਨ ਉਸ ਦੀ ਜਾਨ ਲੈਣ ਦੇ ਪਿੱਛੇ ਹੱਥ ਧੋ ਕੇ ਪਏ ਹੋਏ ਹਨ, ਇਸ ਲਈ ਉਹ ਕਾਬਲ ਤੋਂ ਨੱਸ ਕੇ ਪੰਜਾਬ ਆ ਗਇਆ ਹੈ ਤੇ ਰਾਵਲਪਿੰਡੀ ਆ ਕੇ ਠਹਰਿਆ ਹੋਇਆ ਹੈ। ਮਹਾਰਾਜਾ ਨੂੰ ਜਦ ਇਹ ਖ਼ਬਰ ਮਿਲੀ ਤਾਂ ਉਸ ਨੇ ਸ਼ਾਹ ਜ਼ਮਾਨ ਦੇ ਵਕੀਲ ਨੂੰ ਬੁਲਾ ਕੇ ਉਸ ਦੇ ਸਾਮ੍ਹਣੇ ਇਸ ਗੱਲ ਦਾ ਬਹੁਤ ਸ਼ੋਕ ਪ੍ਰਗਟ ਕੀਤਾ ਤੇ ਰਾਵਲਪਿੰਡੀ ਦੇ ਖ਼ਜ਼ਾਨੇ ਵਿਚੋਂ ਬਾਦਸ਼ਾਹ ਲਈ ਤਨਖ਼ਾਹ ਨਿਸ਼ਚਿਤ ਕਰ ਦਿੱਤੀ ਤੇ ਕਾਰਦਾਰ ਨੂੰ ਹੁਕਮ ਦਿੱਤਾ ਕਿ ਉਹ ਜ਼ਰੂਰੀ ਖ਼ਰਚਾਂ ਲਈ ਸ਼ਾਹ ਜ਼ਮਾਨ ਬਾਦਸ਼ਾਹ ਦੀ ਸੇਵਾ ਵਿਚ ਰੋਜ਼ ਪੰਜਾਹ ਰੁਪਏ ਪਹੁੰਚਾ ਦਿਆ ਕਰੇ। ਕੁਝ ਦਿਨਾਂ ਪਿੱਛੋਂ ਇਕ ਹੋਰ ਖ਼ਬਰ ਆਈ ਕਿ ਸ਼ਾਹ ਜ਼ਮਾਨ ਤੋਂ ਪਿੱਛੋਂ ਕਾਬਲ ਦੇ ਤਖ਼ਤ ਉਤੇ ਬਹਣ ਵਾਲੇ ਬਾਦਸ਼ਾਹ ਸੁਜਾਉਲੱਮੁਲਕ ਨੂੰ ਵਜ਼ੀਰਾਂ ਨੇ ਤਖ਼ਤ ਤੋਂ ਲਾਹ ਦਿੱਤਾ ਹੈ ਤੇ ਉਹ ਵੀ ਉਥੋਂ ਭੱਜ ਕੇ ਪੰਜਾਬ ਆ ਗਇਆ ਹੈ ਤੇ ਉਸ ਨੇ ਰਾਵਲਪਿੰਡੀ

ਵਿਖੇ ਆ ਕੇ ਡੇਰਾ ਕੀਤਾ ਹੈ। ਉਸ ਦੀ ਇਹ ਨੀਅਤ ਹੈ ਕਿ ਮਹਾਰਾਜਾ ਪਾਸੋਂ ਸਹਾਇਕ ਫ਼ੌਜ ਲੈ ਕੇ ਕਾਬਲ ਉਤੇ ਫੇਰ ਚੜ੍ਹਾਈ ਕਰੇ। ਇਸ ਖ਼ਬਰ ਦੇ ਮਿਲਣ ਪੁਰ ਮਹਾਰਾਜਾ ਨੇ ਹੁਕਮ ਦਿੱਤਾ ਕਿ ਸ਼ਾਹ ਜ਼ਮਾਨ ਤੇ ਸ਼ਾਹ ਸ਼ੁਜਾਹ ਦੋਵਾਂ ਦਾ ਰਾਵਲਪਿੰਡੀ ਰਹਣਾ ਠੀਕ ਨਹੀਂ, ਇਸ ਲਈ ਚੰਗਾ ਹੈ ਜੇਕਰ ਸ਼ਾਹ ਸ਼ੁਜਾਹ ਪਿੰਡ ਦਾਦਨ ਖਾਂ ਵਿਖੇ ਰਹੇ। ਉਨ੍ਹਾਂ ਦਿਨਾਂ ਵਿਚ ਹੀ ਸ਼ਹਰ ਵਜ਼ੀਰਾਬਾਦ ਦਾ ਮਾਲਿਕ ਸਰਦਾਰ ਜੋਧ ਸਿੰਘ ਮਰ ਗਇਆ ਸੀ। ਮਹਾਰਾਜਾ ਨੂੰ ਇਹ ਉਚਿਤ ਲੱਗਾ, ਕਿ ਸੁਰਗੀ ਸਰਦਾਰ ਦੇ ਵਾਰਸਾਂ ਪਾਸੋਂ ਨਜ਼ਰਾਨਾ ਲਇਆ ਜਾਵੇ ਜਾਂ ਉਸ ਦੀ ਰਿਆਸਤ ਤੇ ਕਬਜ਼ਾ ਕਰ ਲਇਆ ਜਾਵੇ ; ਇਸ ਲਈ ਮਹਾਰਾਜਾ ਲਾਹੌਰ ਤੋਂ ਆਪਣੀ ਫ਼ੌਜ ਲੈ ਕੇ ਵਜ਼ੀਰਾਬਾਦ ਵਲ ਧਾਇਆ। ਜਦ ਵਜ਼ੀਰਾ-ਬਾਦ ਦੇ ਨੇੜੇ ਪੁੱਜਾ ਤਾਂ ਸਰਦਾਰ ਜੋਧ ਸਿੰਘ ਦੇ ਪੁੱਤਰ ਨੇ ਆਪਣਾ ਇਤਬਾਰੀ ਆਦਮੀ ਮਹਾਰਾਜਾ ਪਾਸ ਭੇਜਿਆ ਤੇ ਬਹੁਤ ਮਿੰਨਤ ਤਰਲੇ ਨਾਲ ਬੇਨਤੀ ਕੀਤੀ ਕਿ 'ਮੇਰਾ ਪਿਤਾ ਜੋਧ ਸਿੰਘ ਆਪਦੇ ਪਿਤਾ ਦਾ ਹੀ ਵਰੋਸਾਇਆ ਹੋਇਆ ਸੀ। ਸਰਦਾਰ ਮਹਾਂ ਸਿੰਘ ਨੇ ਵੀ ਵਜ਼ੀਰਾਬਾਦ ਫ਼ਤਹ ਕਰ ਕੇ ਮੇਰੇ ਪਿਤਾ ਨੂੰ ਬਖ਼ਸ਼ ਦਿੱਤਾ ਸੀ; ਇਸ ਲਈ ਹੁਣ ਵੀ ਮਹਾਰਾਜਾ ਮੇਰਾ ਕੁਝ ਨ ਵਿਗਾੜਨ ਤੇ ਮੇਰੀ ਵਿਤ ਅਨੁਸਾਰ ਮੇਰੇ ਕੋਲੋਂ ਨਜ਼ਰਾਨਾ ਪ੍ਰਵਾਨ ਕਰ ਲੈਣ ; ਅੱਗੋਂ ਲਈ ਜਿੰਨੀ ਖ਼ਰਾਜ ਦੀ ਰਕਮ ਨਿਸ਼ਚਿਤ ਕਰਨ, ਮੈਂ ਉਸ ਨੂੰ ਦੇਣ ਲਈ ਹਾਜ਼ਿਰ ਹਾਂ।" ਵਾਸਤਵ ਵਿਚ ਸਰਦਾਰ ਜੋਧ ਸਿੰਘ ਦਾ ਖ਼ਾਨਦਾਨ ਸਰਦਾਰ ਮਹਾਂ ਸਿੰਘ ਦਾ ਹੀ ਬਣਾਇਆ ਹੋਇਆ ਸੀ, ਇਸ ਲਈ ਮਹਾਰਾਜਾ ਨੇ ਉਸ ਦੀ ਰਿਆਸਤ ਨੂੰ ਕਾਇਮ ਰਹਣ ਦਿੱਤਾ ਅਤੇ ਨਜ਼ਰਾਨਾ ਲੈ ਕੇ ਅਧੀਨਗੀ-ਪਤ੍ਰ ਲਿਖਵਾ ਕੇ ਸੁਰਗੀ ਜੋਧ ਸਿੰਘ ਦੇ ਪੁੱਤਰ ਨੂੰ ਮਾਣ ਵਜੋਂ ਸਿਰੋਪਾ ਬਖ਼ਸ਼ਿਆ। ਇਸ ਰਈਸ ਨੂੰ ਕੁੱਲ ਪੰਜਤਾਲੀ ਹਜ਼ਾਰ ਰੁਪਿਆ ਨਜ਼ਰਾਨਾ ਦੇਣਾ ਨਿਸ਼ਚਿਤ ਹੋਇਆ ਸੀ, ਪਰ ਵਸੂਲ ਕਰਨ ਵੇਲੇ ਰਈਸ ਪਾਸੋਂ ਸਾਰਾ ਰੁਪਿਆ ਨ ਨਿਕਲਿਆ। ਨਿਸ਼ਚਿਤ ਰਕਮ ਵਿਚੋਂ ਦਸ ਹਜ਼ਾਰ ਰੁਪਏ ਘਟ ਗਏ। ਉਸ ਦੀ ਅਦਾਇਗੀ ਲਈ ਮਹਾਰਾਜਾ ਨੇ ਰਈਸ ਦਾ ਕੁਝ ਇਲਾਕਾ ਆਪਣੇ ਕੋਲ ਗਹਣੇ ਰੱਖ ਲਇਆ ਤੇ ਉਸ ਨੂੰ ਆਪਣੇ ਕਬਜ਼ੇ ਵਿਚ ਕਰ ਲਇਆ। ਹੁਣ ਮਹਾਰਾਜਾ ਇਸ ਗੱਲ ਦੇ ਪਿੱਛੇ ਪਇਆ, ਕਿ ਗੁਜਰਾਤ ਦੇ ਮਾਲਿਕ ਸਾਹਿਬ ਸਿੰਘ ਭੰਗੀ ਦੀ ਸਾਰੀ ਦੀ ਸਾਰੀ ਰਿਆਸਤ ਆਪਣੇ ਕਬਜ਼ੇ ਵਿਚ ਕਰ ਲਵੇ ਤੇ ਉਸ ਦਾ ਧਨ-ਦੌਲਤ ਤੇ ਮਾਲ-ਖ਼ਜ਼ਾਨਾ ਖੋਹ ਕੇ ਰਾਜ ਦੇ ਸ਼ੁਭਚਿੰਤਕਾਂ ਵਿਚ ਵੰਡ ਦੇਵੇ। ਇਸ ਦ੍ਰਿੜ੍ਹ ਨਿਸ਼ਚੇ ਨਾਲ ਮਹਾਰਾਜਾ ਨੇ ਕਿਲ੍ਹਾ ਮੁਹੰਾਵਰ ਦੇ ਮਾਲਿਕ ਸਰਦਾਰ ਗੁਲਾਬ ਸਿੰਘ ਨੂੰ ਇਕ ਪਤ੍ਰ ਲਿਖਿਆ ਕਿ ਉਹ ਕਿਲ੍ਹਾ ਖ਼ਾਲੀ ਕਰ ਦੇਵੇ। ਇਸੇ ਤਰ੍ਹਾਂ ਸਾਹਿਬ ਸਿੰਘ ਭੰਗੀ ਦੇ ਨਾਮ ਵੀ ਪਤ੍ਰ ਲਿਖਿਆ ਕਿ "ਕਿਲ੍ਹਾ ਇਸਲਾਮਗੜ੍ਹ ਦੀ ਸਾਨੂੰ ਸਖ਼ਤ ਲੋੜ ਹੈ, ਉਹ ਸਾਨੂੰ ਦੇ ਦਿੱਤਾ ਜਾਵੇ।" ਇਸ ਪੁਰ ਗੁਲਾਬ ਸਿੰਘ ਨੇ ਤਾਂ ਡਰਦਿਆਂ ਮਾਰਿਆਂ ਕਿਲ੍ਹਾ ਮੁਹਾਵਰ ਝੱਟ ਖ਼ਾਲੀ ਕਰ ਦਿੱਤਾ ਤੇ ਸਾਹਿਬ ਸਿੰਘ ਉਥੋਂ ਨੱਸ ਕੇ ਜਲਾਲਪੁਰ ਚਲਾ ਗਇਆ। ਮਹਾਰਾਜਾ ਨੇ ਕਿਲ੍ਹੇ ਉਤੇ ਆਪਣਾ ਕਬਜ਼ਾ ਜਮਾ ਕੇ ਉਥੇ ਇਕ ਪਲਟਨ ਨਿਯੁਕਤ ਕਰ ਦਿੱਤੀ। ਉਥੋਂ ਮਹਾਰਾਜਾ ਨੇ ਜਲਾਲਪੁਰ ਵਲ ਕੂਚ ਕੀਤਾ ; ਜਦ ਉਥੇ ਪਹੁੰਚਾ ਤਾਂ ਸਾਹਿਬ ਸਿੰਘ ਦਾ ਵਕੀਲ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ

ਤੇ ਬੇਨਤੀ ਕੀਤੀ ਕਿ ਜਦ ਉਸ ਨੇ ਅਧੀਨਗੀ-ਪਤ੍ਰ ਵੀ ਲਿਖ ਦਿੱਤਾ ਸੀ, ਤਾਂ ਉਸ ਪਾਸੋਂ ਕਿਹੜੀ ਅਜੇਹੀ ਅਵੱਗਿਆ ਜਾਂ ਭੁੱਲ ਹੋ ਗਈ ਹੈ, ਜਿਸ ਦੀ ਉਸ ਨੂੰ ਸਜ਼ਾ ਦਿੱਤੀ ਜਾ ਰਹੀ ਹੈ ਅਤੇ ਮਹਾਰਾਜਾ ਉਸ ਦੇ ਬਰਬਾਦ ਕਰਨ ਪਿੱਛੇ ਕਿਉਂ ਪਇਆ ਹੋਇਆ ਹੈ ? ਹੁਣ ਮਹਾਰਾਜਾ ਨੇ ਕਿਲ੍ਹਾ ਇਸਲਾਮਗੜ੍ਹ ਵੀ ਲੈ ਲਇਆ ਹੈ ; ਹੋਰ ਵੀ ਜੋ ਮਹਾਰਾਜਾ ਦਾ ਜੀ ਚਾਹੇ, ਲੈ ਲਵੇ ਤੇ ਉਸ ਦੀ ਜਾਨ ਬਖ਼ਸ਼ੀ ਜਾਵੇ । ਮਹਾਰਾਜਾ ਨੇ ਉੱਤਰ ਦਿੱਤਾ, ਕਿ "ਜੇਕਰ ਸਰਦਾਰ ਦੀ ਨੀਅਤ ਸਾਡੇ ਨਾਲ ਲੜਨ ਦੀ ਨਹੀਂ, ਤਾਂ ਜਿੰਨੀਆਂ ਵੀ ਤੋਪਾਂ ਇਸ ਕਿਲ੍ਹੇ ਵਿਚ ਹਨ, ਉਹ ਸਾਡੇ ਕੋਲ ਭੇਜ ਦੇਵੇ ; ਨਹੀਂ ਤਾਂ ਦੋ ਦਿਨ ਉਡੀਕ ਕੇ ਕਿਲ੍ਹੇ ਦਾ ਘੇਰਾ ਪਾ ਲਇਆ ਜਾਵੇਗਾ ।" ਜਦ ਸਾਹਿਬ ਸਿੰਘ ਨੇ ਇਹ ਗੱਲ ਸੁਣੀ ਤਾਂ ਉਹ ਰਾਤੋ ਰਾਤ ਮਹਾਰਾਜਾ ਦੇ ਡਰ ਤੋਂ ਭੱਜ ਗਇਆ ਤੇ ਕਿਲ੍ਹਾ ਮੰਗਲਾ ਜਾ ਕੇ ਕਿਲ੍ਹੇ ਨੂੰ ਚੰਗੀ ਤਰ੍ਹਾਂ ਪੱਕਾ ਕਰ ਲਇਆ। ਇਹ ਥਾਂ ਕਿਲ੍ਹਾ ਰੋਹਤਾਸ ਤੇ ਕਸਬਾ ਮੀਰਪੁਰ ਚੌਮੁਖੀਆ ਦੇ ਵਿਚਕਾਰ ਹੈ। ਜਲਾਲਪੁਰ ਤੋਂ ਮਹਾਰਾਜਾ ਨੇ ਉਸ ਦਾ ਪਿੱਛਾ ਕੀਤਾ ਅਤੇ ਕਿਲ੍ਹਾ ਜਲਾਲਪੁਰ ਤੇ ਕਬਜ਼ਾ ਕਰਨ ਪਿੱਛੋਂ ਦਰਬਾਰੀ ਸਲਾਹਕਾਰ ਫ਼ਕੀਰ ਅਜ਼ੀਜ਼ੁੱਦੀਨ ਨੂੰ ਹੁਕਮ ਦਿੱਤਾ ਕਿ ਉਹ ਇਕ ਚੁਸਤ ਫ਼ੌਜ ਤੇ ਤੇਜ਼ ਤੋਪਖ਼ਾਨਾ ਲੈ ਕੇ ਗੁਜਰਾਤ ਤੇ ਜਾ ਕੇ ਕਬਜ਼ਾ ਕਰ ਲਵੇ ਤੇ ਸਾਹਿਬ ਸਿੰਘ ਦੇ ਕਿਲ੍ਹਾ ਮੰਗਲਾ ਤੋਂ ਉਥੇ ਪੱਜਣ ਤੋਂ ਪਹਲਾਂ ਗੁਜਰਾਤ ਪੁੱਜ ਜਾਵੇ ; ਜੇਕਰ ਸ਼ਹਰ ਦੇ ਲੋਕ ਕਬਜ਼ਾ ਦੇ ਦੇਣ, ਤਾਂ ਵਾਹ ਵਾਹ ; ਲੋਕਾਂ ਨੂੰ ਸ਼ਰਨ ਦਿੱਤੀ ਜਾਵੇ ਪਰ ਜੇਕਰ ਲੜਾਈ ਕਰਨ ਤੇ ਉਤਰਨ ਤਾਂ ਉਨ੍ਹਾਂ ਤੇ ਕੋਈ ਰਹਮ ਤਰਸ ਨ ਕੀਤਾ ਜਾਵੇ ਅਤੇ ਸਾਹਿਬ ਸਿੰਘ ਦਾ ਜਿੰਨਾ ਵੀ ਮਾਲ-ਅਸਬਾਬ ਤੇ ਖ਼ਜ਼ਾਨਾ ਹੋਵੇ, ਉਹ ਕੁਰਕ ਕਰ ਲਵੇ। ਇਸ ਪੁਰ ਫ਼ਕੀਰ ਅਜ਼ੀਜ਼ੁੱਦੀਨ ਫ਼ੌਜ ਲੈ ਕੇ ਗੁਜਰਾਤ ਚਲਾ ਗਇਆ। ਜਦ ਉਹ ਸ਼ਹਰ ਦੇ ਨੇੜੇ ਪੁੱਜਾ ਤਾਂ ਸ਼ਹਰ ਵਾਲਿਆਂ ਨੇ ਸਾਹਿਬ ਸਿੰਘ ਤੋਂ ਡਰਦਿਆਂ ਦਰਵਾਜ਼ੇ ਬੰਦ ਕਰ ਲਏ, ਸ਼ਹਰ ਵਾਲੇ ਸਾਹਿਬ ਸਿੰਘ ਦੇ ਕ੍ਰੋਧ ਤੋਂ ਬਹੁਤ ਡਰਦੇ ਸਨ। ਫ਼ਕੀਰ ਅਜ਼ੀਜ਼ੁੱਦੀਨ ਨੇ ਸ਼ਹਰ ਦਾ ਘੇਰਾ ਪਾ ਲਇਆ ਤੇ ਦਰਵਾਜ਼ੇ ਅੱਗੇ ਤੋਪਾਂ ਬੀੜ ਦਿੱਤੀਆਂ। ਉਸ ਵੇਲੇ ਸ਼ਹਰ ਦੇ ਲੋਕਾਂ ਨੂੰ ਖ਼ਿਆਲ ਆਇਆ ਕਿ ਹੁਣ ਤਾਂ ਮਹਾਰਾਜਾ ਦੀ ਫ਼ੌਜ ਸ਼ਹਰ ਵਿਚ ਦਾਖ਼ਿਲ ਹੋ ਕੇ ਸ਼ਹਰ ਨੂੰ ਲੁੱਟ ਲਵੇਗੀ ਤੇ ਪ੍ਰਜਾ ਨੂੰ ਕਤਲ ਕਰ ਦੇਵੇਗੀ। ਇਸ ਲਈ ਉਨ੍ਹਾਂ ਪਨਾਹ ਮੰਗੀ ਤੇ ਦਰਵਾਜ਼ਾ ਖੋਲ੍ਹ ਦਿੱਤਾ। ਫ਼ਕੀਰ ਅਜ਼ੀਜ਼ੁੱਦੀਨ ਇਕ ਬਹੁਤ ਨੇਕ ਤੇ ਚੰਗੇ ਸੁਭਾਉ ਵਾਲਾ ਅਧਿਕਾਰੀ ਸੀ, ਉਸ ਨੇ ਫ਼ੌਜ ਦੇ ਸਿੱਖਾਂ ਨੂੰ ਸ਼ਹਰ ਲੁੱਟਣ ਤੋਂ ਵਰਜ ਦਿੱਤਾ ਜਿਸ ਲਈ ਸਿੱਖ ਉਸ ਨਾਲ ਬਹੁਤ ਨਾਰਾਜ਼ ਹੋ ਗਏ ਤੇ ਉਸ ਨੂੰ ਤਕਲੀਫ਼ ਪਹੁੰਚਾਉਣੀ ਚਾਹੀ ; ਇਸ ਵਾਸਤੇ ਫ਼ਕੀਰ ਨੇ ਉਨ੍ਹਾਂ ਨੂੰ ਖ਼ੁਸ਼ ਕਰਨ ਲਈ ਸ਼ਹਰ ਤੇ ਚੰਦਾ ਲਾ ਕੇ ਕੁਝ ਰੁਪਿਆ ਸਿੱਖਾਂ ਨੂੰ ਦਿਵਾ ਦਿੱਤਾ ; ਇਸ ਤਰ੍ਹਾਂ ਸ਼ਹਰ ਵੀ ਆਬਾਦ ਰਹਿਆ ਤੇ ਸਿੱਖਾਂ ਨੂੰ ਵੀ ਗੱਫਾ ਮਿਲ ਗਇਆ। ਅਜੇਹਾ ਪ੍ਰਬੰਧ ਕਰਨ ਪਿੱਛੋਂ ਫ਼ਕੀਰ ਅਜ਼ੀਜ਼ੁੱਦੀਨ ਨੇ ਸਾਹਿਬ ਸਿੰਘ ਦੇ ਕੁੱਲ ਮਾਲ ਖ਼ਜ਼ਾਨੇ ਤੇ ਕਬਜ਼ਾ ਕਰ ਲਇਆ ਤੇ ਮਹਾਰਾਜਾ ਦੀ ਸੇਵਾ ਵਿਚ ਵਧਾਈ-ਪਤ੍ਰ ਲਿਖ ਭੇਜਿਆ। ਜਵਾਬ ਆਉਣ ਪੁਰ ਉਹ ਇਕ ਪਲਟਨ ਤੇ ਤੋਪਖ਼ਾਨਾ ਗੁਜਰਾਤ ਹੀ ਛੱਡ ਕੇ ਆਪ ਸਾਹਿਬ ਸਿੰਘ ਦੀ ਕੁਰਕੀ ਵਾਲਾ ਸਾਰਾ ਮਾਲ-

ਅਸਬਾਬ ਲੈ ਕੇ ਜਲਾਲਪੁਰ ਚਲਾ ਗਇਆ ; ਉਥੇ ਪੁੱਜ ਕੇ ਉਹ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ। ਮਹਾਰਾਜਾ ਨੇ ਇਕ ਕੀਮਤੀ ਜੋੜਾ ਪੋਸ਼ਾਕਾ ਇਸ ਫ਼ਤਹ ਦੀ ਖ਼ੁਸ਼ੀ ਵਿਚ ਫ਼ਕੀਰ ਨੂੰ ਬਖ਼ਸ਼ਿਆ ਤੇ ਪ੍ਰਸੰਨਚਿਤ ਹੋ ਕੇ ਤਿੰਨ ਦਿਨ ਖ਼ੂਬ ਜਸ਼ਨ ਮਨਾਉਂਦਾ ਰਹਿਆ। ਮਹਾਰਾਜਾ ਨੇ ਆਪਣੇ ਕਾਰਿੰਦੇ ਗੁਜਰਾਤ ਦੇ ਇਲਾਕੇ ਵਿਚ ਭੇਜ ਦਿੱਤੇ। ਉਥੋਂ ਮਹਾਰਾਜ ਨੇ ਇਸ ਗੱਲ ਦਾ ਨਿਸ਼ਚਾ ਕੀਤਾ, ਕਿ ਕਿਲ੍ਹਾ ਮੰਗਲਾ ਨੂੰ ਫ਼ਤਹ ਕਰ ਕੇ ਜੋ ਕੁਝ ਮਾਲ ਖ਼ਜ਼ਾਨਾ ਸਾਹਿਬ ਸਿੰਘ ਕੋਲ ਬਾਕੀ ਹੈ, ਲੈ ਲਵੇ ਤਾਂ ਜੋ ਫੇਰ ਕਦੀ ਉਹ ਲੜਨ ਜਾਂ ਮੁਕਾਬਲਾ ਕਰਨ ਯੋਗ ਨ ਰਹੇ। ਇੱਨੇ ਵਿਚ ਸਾਹਿਬ ਸਿੰਘ ਦੀ ਪਤਨੀ ਵਲੋਂ ਜਿਹੜੀ ਮਹਾਰਾਜਾ ਰਣਜੀਤ ਸਿੰਘ ਦੀ ਭੂਆ ਲਗਦੀ ਸੀ, ਇਕ ਬਿਨੈ-ਪਤ੍ਰ ਪੇਸ਼ ਹੋਇਆ, ਕਿ 'ਅੱਗੇ ਤੋਂ ਮੇਰਾ ਪਤੀ ਕਦੀ ਸਰਕਾਰੀ ਇਲਾਕੇ ਵਿਚ ਦਖ਼ਲ ਨਹੀਂ ਦੇਵੇਗਾ ; ਇਸ ਲਈ ਉਸ ਦੀ ਇਸ ਬੁੱਢੇ ਵਾਰੇ ਮਿੱਟੀ ਖ਼ਰਾਬ ਨ ਕਰੋ ; ਚੰਗਾ ਹੈ, ਜੇ ਤੁਸੀਂ ਕਿਲ੍ਹਾ ਮੰਗਲਾ ਉਸ ਨੂੰ ਗੁਜ਼ਾਰੇ ਵਜੋਂ ਬਖ਼ਸ਼ ਦਿਓ। ਤੁਹਾਡੇ ਜੇਹੇ ਬਾਦਸ਼ਾਹ ਕੋਲੋਂ ਅਜੇਹੀ ਪ੍ਰਿਤਪਾਲਣਾ ਹੋਣੀ ਕੋਈ ਗ਼ੈਰ-ਸੰਭਵ ਨਹੀਂ।' ਇਸ ਨਿਮ੍ਰਤਾ ਭਰੀ ਬੇਨਤੀ ਉੱਪਰ ਮਹਾਰਾਜਾ ਨੇ ਉਧਰ ਦੀ ਚੜ੍ਹਾਈ ਦੀ ਨੀਅਤ ਛੱਡ ਦਿੱਤੀ। ਸਾਹਿਬ ਸਿੰਘ ਆਪਣੀ ਰਿਆਸਤ ਤੋਂ ਬੇਦਖ਼ਲ ਹੋ ਕੇ ਕੁਝ ਚਿਰ ਪਿੱਛੋਂ ਇਸੇ ਚਿੰਤਾ ਵਿਚ ਮਰ ਗਇਆ ਤੇ ਮਹਾਰਾਜਾ ਨੇ ਉਸ ਦਾ ਬਾਕੀ ਦਾ ਮੁਲਕ ਵੀ ਲੈ ਲਇਆ। ਜਲਾਲਪੁਰ ਤੋਂ ਖ਼ੁਸ਼ਾਬ ਦੇ ਇਲਾਕੇ ਵਲ ਕੂਚ ਕੀਤਾ। ਪਤਾ ਲੱਗਾ, ਕਿ ਕਿਲ੍ਹਾ ਕੱਛੀ ਦਾ ਹਾਕਿਮ ਫ਼ਤਹ ਖਾਂ ਨਹੁੰ ਲੈਣ ਨੂੰ ਫਿਰਦਾ ਹੈ ਤੇ ਜੰਗ ਕਰਨਾ ਚਾਹੁੰਦਾ ਹੈ। ਮਹਾਰਾਜਾ ਨੇ ਉਸ ਨੂੰ ਬੁਲਾਵਾ ਭੇਜਿਆ, ਪਰ ਉਹ ਨ ਆਇਆ ਤੇ ਕਿਲ੍ਹਾ ਬੰਦ ਕਰ ਕੇ ਅੰਦਰੋਂ ਸਭ ਪੱਕਾ ਪ੍ਰਬੰਧ ਕਰ ਲਇਆ। ਮਹਾਰਾਜਾ ਉਸ ਦੀ ਅਜੇਹੀ ਬੇਅਦਬੀ ਕਾਰਣ ਤੈਸ਼ ਵਿਚ ਆਇਆ ਤੇ ਹੁਕਮ ਦਿੱਤਾ ਕਿ ਕਿਲ੍ਹੇ ਨੂੰ ਚਵ੍ਹਾਂ ਪਾਸਿਓਂ ਤੋਪਖ਼ਾਨਾ ਬੀੜ ਕੇ ਉਡਾ ਦਿੱਤਾ ਜਾਵੇ। ਜਦ ਤੋਪਖਾਨਾ ਬੀੜਿਆ ਗਇਆ ਤੇ ਗੋਲੇ ਛੁੱਟਣ ਲੱਗੇ ਤਾਂ ਫ਼ਤਹ ਖਾਂ ਨੂੰ ਹੋਸ਼ ਆਈ ਤੇ ਪਨਾਹ ਮੰਗੀ, ਉਸ ਨੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋ ਕੇ ਆਪਣੀ ਜਾਨਬਖ਼ਸ਼ੀ ਚਾਹੀ। ਮਹਾਰਾਜਾ ਨੇ ਉਸ ਨੂੰ ਕੈਦ ਕਰ ਲਇਆ ਤੇ ਉਸ ਦਾ ਸਾਰਾ ਮੁਲਕ ਤੇ ਮਾਲ ਆਪਣੇ ਕਬਜ਼ੇ ਵਿਚ ਕਰ ਲਇਆ। ਫੇਰ ਹੁਕਮ ਦਿੱਤਾ ਕਿ ਫ਼ਤਹ ਖਾਂ ਕਾਂਗੜੇ ਦੇ ਕਿਲ੍ਹੇ ਵਿਚ ਕੈਦ ਰਹੇ। ਉਥੋਂ ਸਰਦਾਰ ਅਤਰ ਸਿੰਘ ਧਾਰੀ ਨੂੰ ਇਕ ਚੰਗੀ ਤਕੜੀ ਫ਼ੌਜ ਦੇ ਕੇ ਹੁਕਮ ਕੀਤਾ ਕਿ ਉਹ ਕਿਲ੍ਹਾ ਸਾਹੀਵਾਲ ਤੇ ਖ਼ੁਸ਼ਾਬ ਤੇ ਹਮਲਾ ਕਰ ਕੇ ਉਨ੍ਹਾਂ ਤੇ ਕਬਜ਼ਾ ਕਰ ਲਵੇ। ਇਸ ਪੁਰ ਉਸ ਯੋਧੇ ਸਰਦਾਰ ਨੇ ਬੜੀ ਸੂਰਮਤਾਈ ਤੇ ਦਲੇਰੀ ਨਾਲ ਥੋੜੇ ਦਿਨਾਂ ਵਿਚ ਹੀ ਉਹ ਦੋਵੇਂ ਕਿਲ੍ਹੇ ਫ਼ਤਹ ਕਰ ਲਏ। ਇਸ ਤਰ੍ਹਾਂ ਇਹ ਸਾਰਾ ਇਲਾਕਾ ਮਹਾਰਾਜਾ ਰਣਜੀਤ ਸਿੰਘ ਦੇ ਅਧਿਕਾਰ ਵਿਚ ਆ ਗਇਆ। ਉਥੇ ਕਾਬਲ ਦੇ ਹਟਾਏ ਹੋਏ ਬਾਦਸ਼ਾਹ ਸ਼ਾਹ ਜ਼ਮਾਨ ਦਾ ਵਕੀਲ, ਜਿਹੜਾ ਰਾਵਲਪਿੰਡੀ ਠਹਿਰਿਆ ਹੋਇਆ ਸੀ, ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ, ਤੇ ਉਸ ਨੇ ਸਾਧਾਰਣ ਨਜ਼ਰਾਨਾ ਭੇਟਾ ਕਰ ਕੇ ਬੇਨਤੀ ਕੀਤੀ ਕਿ 'ਬਾਦਸ਼ਾਹ ਸਲਾਮਤ ਆਪ ਨਾਲ ਮਿਲਣਾ ਚਾਹੁੰਦੇ ਹਨ ; ਜਿਥੇ ਆਪ ਆਗਿਆ ਕਰੋ, ਬਾਦਸ਼ਾਹ ਉਥੇ ਹੀ ਆ ਜਾਣ।

ਮਹਾਰਾਜਾ ਨੇ ਬਾਦਸ਼ਾਹ ਦੀ ਹਾਲਤ ਉੱਪਰ ਬੜਾ ਸ਼ੋਕ ਪ੍ਰਗਟ ਕੀਤਾ ਤੇ ਉੱਤਰ ਦਿੱਤਾ ਅਸੀਂ ਆਪ ਰਾਵਲਪਿੰਡੀ ਆ ਰਹੇ ਹਾਂ ; ਬਾਦਸ਼ਾਹ ਨੂੰ ਉਥੇ ਹੀ ਮਿਲ ਲਵਾਂਗੇ।' ਜਦ ਮਹਾਰਾਜਾ ਦਾ ਲਸ਼ਕਰ ਉਥੋਂ ਚੱਲ ਕੇ ਹਸਨ-ਅਬਦਾਲ ਪਹੁੰਚਾ ਤਾਂ ਮਹਾਰਾਜਾ ਦੀ ਰਾਹ ਵਿਚ ਕਾਬਲ ਤੋਂ ਆਏ ਤੇ ਤਖ਼ਤੋਂ ਲੱਥੇ ਬਾਦਸ਼ਾਹ ਸ਼ਾਹ ਸ਼ੁਜਾਹ ਨਾਲ ਮੁਲਾਕਾਤ ਹੋਈ। ਦੋਵੇਂ ਸਾਮਰਾਟ ਬੜੇ ਸ਼ੌਕ ਤੇ ਚਾਉ ਨਾਲ ਆਪਸ ਵਿਚ ਮਿਲੇ। ਸ਼ਾਹ ਸ਼ੁਜਾਹ ਨੇ ਕੀਮਤੀ ਤੁਹਫ਼ੇ, ਹੀਰੇ ਜਵਾਹਰ ਤੇ ਜੋੜੇ ਪੋਸ਼ਾਕੇ ਮਹਾਰਾਜਾ ਦੀ ਸੇਵਾ ਵਿਚ ਭੇਟਾ ਕੀਤੇ ਜਿਨ੍ਹਾਂ ਨੂੰ ਵੇਖ ਕੇ ਮਹਾਰਾਜਾ ਅਤਿ ਪ੍ਰਸੰਨ ਹੋਇਆ ਤੇ ਉਨ੍ਹਾਂ ਦੇ ਬਦਲੇ ਮਹਾਰਾਜਾ ਨੇ ਦੂਣਾ ਮਾਲ ਅਸਬਾਬ, ਤੇ ਰੁਪਿਆ-ਪੈਸਾ ਬਾਦਸ਼ਾਹ ਨੂੰ ਭੇਟਾ ਕੀਤਾ, ਉਸ ਦਿਨ ਸ਼ਾਹ ਸ਼ੁਜਾਹ ਨੂੰ ਠਹਰਾਉਣ ਲਈ ਪਿੰਡ ਤਲੰਬਾ ਨਿਸ਼ਚਿਤ ਕੀਤਾ ਗਇਆ ਤੇ ਮਾਸਿਕ ਖ਼ਰਚ ਦੀ ਰਕਮ ਖ਼ਜ਼ਾਨੇ ਨੂੰ ਦੇਣੀ ਪ੍ਰਵਾਨ ਹੋਈ। ਉਥੋਂ ਹੀ ਮਹਾਰਾਜਾ ਰਣਜੀਤ ਸਿੰਘ ਨੇ ਫ਼ਕੀਰ ਅਜ਼ੀਜ਼ੁੱਦੀਨ ਨੂੰ ਇਕ ਪਲਟਨ ਤੇ ਤੋਪਖ਼ਾਨਾ ਦੇ ਕੇ ਹੁਕਮ ਕੀਤਾ ਕਿ ਉਹ ਕਸਬਾ ਭਿੰਬਰ ਤੇ ਜਾ ਕੇ ਕਬਜ਼ਾ ਕਰ ਲਵੇ, ਅਤੇ ਜੇਕਰ ਭਿੰਬਰ ਦਾ ਰਈਸ ਜੰਗ ਕਰਨ ਤੇ ਉਤਰੇ ਤਾਂ ਉਸ ਨੂੰ ਕੈਦ ਕਰ ਕੇ ਲੈ ਆਵੇ। ਇਸ ਪੁਰ ਫ਼ਕੀਰ ਅਜ਼ੀਜ਼ੁੱਦੀਨ ਮਹਾਰਾਜਾ ਤੋਂ ਵਿਦਾ ਹੋ ਕੇ ਫ਼ੌਜ ਸਮੇਤ ਕੂਚ ਕਰਦਾ ਹੋਇਆ ਭਿੰਬਰ ਦੇ ਨੇੜੇ ਪੁੱਜਾ। ਭਿੰਬਰ ਦੇ ਰਈਸ ਸੁਲਤਾਨ ਖਾਂ ਨੇ ਅਧੀਨਗੀ ਮੰਨ ਲਈ ਤੇ ਬੜੀ ਨਿਮ੍ਰਤਾ ਸਹਿਤ ਪੇਸ਼ ਆਇਆ, ਪਰ ਫ਼ਕੀਰ ਅਜ਼ੀਜ਼ੁੱਦੀਨ ਨੂੰ ਤਾਂ ਭਿੰਬਰ ਤੇ ਕਬਜ਼ਾ ਕਰਨ ਦਾ ਹੁਕਮ ਮਿਲਿਆ ਹੋਇਆ ਸੀ, ਇਸ ਲਈ ਉਸ ਨੇ ਬਾਵਜੂਦ ਸੁਲਤਾਨ ਖਾਂ ਦੇ ਅਧੀਨਗੀ ਪ੍ਰਵਾਨ ਕਰਨ ਦੇ ਉਸ ਨੂੰ ਕੈਦ ਕਰ ਲਇਆ ਤੇ ਉਸ ਦੇ ਮਾਲ ਖ਼ਜ਼ਾਨੇ ਤੇ ਮੁਲਕ ਉਤੇ ਕਬਜ਼ਾ ਕਰ ਕੇ ਕਿਲ੍ਹੇ ਵਿਚ ਸਰਕਾਰੀ ਕਾਰਦਾਰ ਭੇਜ ਦਿੱਤੇ ਤੇ ਉਥੇ ਥੋੜੀ ਫ਼ੌਜ ਛੱਡ ਕੇ ਆਪ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ। ਫ਼ਕੀਰ ਅਜ਼ੀਜ਼ੁੱਦੀਨ ਨੇ ਸੁਲਤਾਨ ਖਾਂ ਨਾਲ ਇਸ ਗੱਲ ਦਾ ਬਚਨ ਕੀਤਾ ਸੀ, ਕਿ ਜੇ ਉਸ ਨੇ ਅਧੀਨਗੀ ਪ੍ਰਵਾਨ ਕਰ ਲਈ ਤਾਂ ਉਸ ਦੀ ਇੱਜ਼ਤ-ਆਬਰੂ ਵਿਚ ਕੋਈ ਫ਼ਰਕ ਨਹੀਂ ਆਉਣ ਦਿੱਤਾ ਜਾਵੇਗਾ ਤੇ ਉਸ ਦਾ ਯੋਗ ਮਾਣ ਸਤਿਕਾਰ ਕੀਤਾ ਜਾਵੇਗਾ, ਇਸ ਲਈ ਉਸ ਨੇ ਸੁਲਤਾਨ ਖਾਂ ਦੀ ਨੇਕ ਨੀਅਤੀ ਤੇ ਸਚਾਈ ਦਾ ਹਾਲ ਮਹਾਰਾਜਾ ਨੂੰ ਸੁਣਾਇਆ। ਮਹਾਰਾਜਾ ਨੇ ਵੀ ਨਜ਼ਰਾਨੇ ਦੀ ਰਕਮ ਲੈ ਕੇ ਉਸ ਨੂੰ ਉਸ ਦਾ ਮੁਲਕ ਵਾਪਸ ਦੇ ਦਿੱਤਾ ਤੇ ਜਿੰਨਾ ਮਾਲ-ਅਸਬਾਬ ਉਸ ਦਾ ਜ਼ਬਤ ਕੀਤਾ ਸੀ, ਸਾਰੇ ਦਾ ਸਾਰਾ ਉਸ ਨੂੰ ਮੋੜ ਦਿੱਤਾ, ਤੇ ਅੱਗੋਂ ਲਈ ਅਧੀਨਗੀ-ਪਤ੍ਰ ਲਿਖਵਾ ਕੇ ਉਸ ਨੂੰ ਕੈਦ ਤੋਂ ਛੱਡ ਦਿੱਤਾ।

ਇਸ ਮੁਹਿੰਮ ਤੋਂ ਪਿੱਛੋਂ ਮਹਾਰਾਜਾ ਨੇ ਕਿਲ੍ਹਾ ਗੰਗਾ ਉਤੇ ਚੜ੍ਹਾਈ ਕੀਤੀ। ਇਹ ਕਿਲ੍ਹਾ ਬਹੁਤ ਉੱਚੇ ਪਹਾੜ ਤੇ ਸੀ, ਕਿਲ੍ਹੇ ਵਾਲਿਆਂ ਨੇ ਕਿਲ੍ਹੇ ਦੀ ਪਕਿਆਈ ਤੇ ਮਜ਼ਬੂਤੀ ਉਤੇ ਅਭਿਮਾਨ ਕਰਦੇ ਹੋਇਆਂ ਕਿਲ੍ਹੇ ਨੂੰ ਬੰਦ ਕਰ ਲਇਆ ਤੇ ਉਹ ਮੁਕਾਬਲੇ ਲਈ ਤਿਆਰ ਹੋ ਗਏ। ਕਿਲ੍ਹੇ ਅੰਦਰ ਕੋਈ ਖੂਹ ਨਹੀਂ ਸੀ, ਤੇ ਕਿਲ੍ਹੇ ਅੰਦਰ ਸ਼ਹਰ ਦੇ ਬਾਹਰ ਵਾਰੋਂ ਇਕ ਸੋਮੇਂ ਵਿਚੋਂ ਪਾਣੀ ਜਾਂਦਾ ਸੀ ਤੇ ਕਿਲ੍ਹੇ ਵਾਲੇ ਉਹ ਪਾਣੀ ਹੀ ਪੀਂਦੇ ਸਨ। ਮਹਾਰਾਜਾ ਨੇ ਉਸ ਸੋਮੇਂ ਨੂੰ, ਜਿਸ ਦਾ ਨਾਮ ਸੈਦਨ ਸ਼ਾਹ ਦਾ ਚੋਭਾ ਸੀ; ਆਪਣੇ ਕਬਜ਼ੇ

ਵਿਚ ਕਰ ਲਇਆ, ਜਦ ਕਿਲ੍ਹੇ ਵਿਚ ਪਾਣੀ ਜਾਣਾ ਬੰਦ ਹੋ ਗਇਆ ਤੇ ਕਿਲ੍ਹੇ ਵਾਲੇ ਤ੍ਰਿਹਾਏ ਮਰਨ ਲੱਗੇ ਤਾਂ ਆਤੁਰ ਹੋ ਕੇ ਉਨ੍ਹਾਂ ਅਧੀਨਗੀ ਮੰਨ ਲਈ। ਮਹਾਰਾਜਾ ਨੇ ਵਿਜੈ ਪ੍ਰਾਪਤ ਕਰਨ ਪੁਰ ਕਿਲ੍ਹੇ ਵਾਲਿਆਂ ਤੋਂ ਜੁਰਮਾਨਾ ਵਸੂਲ ਕੀਤਾ ਤੇ ਉਨ੍ਹਾਂ ਦੀ ਜਾਨ ਬਖ਼ਸ਼ੀ ਕੀਤੀ।

ਇਥੋਂ ਫ਼ਕੀਰ ਅਜ਼ੀਜ਼ੁੱਦੀਨ ਨੂੰ ਹੁਕਮ ਹੋਇਆ ਕਿ ਇਹ ਲਸ਼ਕਰ ਲੈ ਕੇ ਪਲਵਲ ਜਾਵੇ ਤੇ ਉਸ ਕਸਬੇ ਦੇ ਹਾਕਿਮ ਬਾਘ ਸਿੰਘ ਨੂੰ ਬੇਦਖ਼ਲ ਕਰ ਕੇ ਪਲਵਲ ਕਿਲ੍ਹੇ ਵਿਚ ਆਪਣਾ ਥਾਣਾ ਕਾਇਮ ਕਰ ਦੇਵੇ ਤੇ ਜਦ ਉਸ ਕਿਲ੍ਹੇ ਤੇ ਕਬਜ਼ਾ ਹੋ ਜਾਵੇ ਤਾਂ ਉਥੋਂ ਵਜ਼ੀਰਾਬਾਦ ਜਾ ਕੇ ਜੋਧ ਸਿੰਘ ਦੇ ਵਾਰਸਾਂ ਨੂੰ ਬੇਦਖ਼ਲ ਕਰ ਕੇ ਸ਼ਹਰ ਤੇ ਆਪਣਾ ਕਬਜ਼ਾ ਕਰ ਲਵੇ। ਇਸ ਪੁਰ ਫ਼ਕੀਰ ਅਜ਼ੀਜ਼ੁੱਦੀਨ ਪਹਲਾਂ ਪਲਵਲ ਗਇਆ ਤੇ ਮਾਮੂਲੀ ਲੜਾਈ ਪਿੱਛੋਂ ਉਸ ਨੇ ਕਸਬੇ ਉਤੇ ਕਬਜ਼ਾ ਕਰ ਲਇਆ। ਫੇਰ ਉਸ ਨੇ ਵਜ਼ੀਰਾਬਾਦ ਜਾ ਕੇ ਘੇਰਾ ਘੱਤ ਲਇਆ। ਜੋਧ ਸਿੰਘ ਦੇ ਵਾਰਸਾਂ ਨੇ ਬੜੇ ਮਿੰਨਤ-ਤਰਲੇ ਤੇ ਉਜ਼ਰ ਕੀਤੇ ਤੇ ਕਹਿਆ ਕਿ ਹਾਲੀ ਥੋੜਾ ਸਮਾਂ ਹੀ ਹੋਇਆ ਹੈ ਕਿ ਉਨ੍ਹਾਂ ਪੰਜਤਾਲੀ ਹਜ਼ਾਰ ਰੁਪਿਆ ਨਜ਼ਰਾਨੇ ਦਾ ਦੇ ਕੇ ਮਹਾਰਾਜਾ ਪਾਸੋਂ ਸਿਰੋਪਾ ਪ੍ਰਾਪਤ ਕੀਤਾ ਹੈ, ਹੁਣ ਉਨ੍ਹਾਂ ਪਾਸੋਂ ਕੀ ਅਵੱਗਿਆ ਹੋ ਗਈ ਹੈ ਕਿ ਦੂਜੀ ਵਾਰ ਫੇਰ ਸਾਡੇ ਤੇ ਫ਼ੌਜ ਦੀ ਚੜ੍ਹਾਈ ਕੀਤੀ ਗਈ ਹੈ। ਪਰ ਫ਼ਕੀਰ ਅਜ਼ੀਜ਼ੁੱਦੀਨ ਨੇ ਉਨ੍ਹਾਂ ਦੀ ਇਕ ਨ ਮੰਨੀ ਤੇ ਸ਼ਹਰ ਦਾ ਘੇਰਾ ਪਾ ਕੇ ਮਾਲਿਕਾਂ ਨੂੰ ਬਹੁਤ ਤੰਗ ਕੀਤਾ। ਅਖ਼ੀਰ ਸ਼ਹਰ ਵਾਸੀਆਂ ਨੇ ਤੰਗ ਆ ਕੇ ਸ਼ਹਰ ਦਾ ਦਰਵਾਜ਼ਾ ਖੋਲ੍ਹ ਦਿੱਤਾ ਤੇ ਫ਼ਕੀਰ ਅਜ਼ੀਜ਼ੁੱਦੀਨ ਨੇ ਸਰਦਾਰ ਜੋਧ ਸਿੰਘ ਦੇ ਵਾਰਸਾਂ ਦਾ ਸਾਰਾ ਮੁਲਕ ਤੇ ਮਾਲ ਉਨ੍ਹਾਂ ਪਾਸੋਂ ਖੋਹ ਲਇਆ।

ਕਿਲ੍ਹਾ ਗੰਗ ਨੂੰ ਫ਼ਤਹ ਕਰਨ ਪਿੱਛੋਂ ਮਹਾਰਾਜਾ ਨੇ ਸ਼ਾਹ ਜ਼ਮਾਨ ਨੂੰ ਮਿਲਣ ਲਈ ਰਾਵਲਪਿੰਡੀ ਵਲ ਚਾਲੇ ਪਾਏ। ਉਧਰੋਂ ਸ਼ਾਹ ਜ਼ਮਾਨ ਸ੍ਵਾਗਤ ਲਈ ਅਗਲਵਾਂਢੀ ਸਵਾਰ ਹੋ ਕੇ ਆਇਆ ਤੇ ਦੋਹਾਂ ਦੀ ਐਨ ਰਾਹ ਵਿਚ ਹੀ ਮੁਲਾਕਾਤ ਹੋ ਗਈ। ਮਹਾਰਾਜਾ ਨੇ ਉਸ ਤਖ਼ਤੋਂ ਲਾਹੇ ਗਏ ਮਜ਼ਲੂਮ ਬਾਦਸ਼ਾਹ ਉਤੇ ਅਤਿ ਕ੍ਰਿਪਾਲਤਾ ਕੀਤੀ ਤੇ ਉਸ ਨੂੰ ਅੱਖਾਂ ਤੋਂ ਅੰਨ੍ਹਿਆਂ ਵੇਖ ਕੇ ਬਹੁਤ ਸ਼ੋਕ ਪ੍ਰਗਟ ਕੀਤਾ। ਉਥੋਂ ਕੂਚ ਕਰ ਕੇ ਮਹਾਰਾਜਾ ਅੰਮ੍ਰਿਤਸਰ ਆਇਆ ਤੇ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਵਿਖੇ ਮੱਥਾ ਟੇਕ ਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਅੰਮ੍ਰਿਤਸਰ ਵਿਖੇ ਦੁਆਬਾ ਬਿਸਤ ਜਲੰਧਰ ਤੋਂ ਖ਼ਬਰ ਆਈ, ਕਿ ਜਲੰਧਰ ਦੇ ਰਈਸ ਸਰਦਾਰ ਬੁੱਧ ਸਿੰਘ ਨੇ ਸਾਲਾਨਾ ਖ਼ਰਾਜ ਦੇਣਾ ਛੱਡ ਦਿੱਤਾ ਹੈ ਤੇ ਉਹ ਅਭਿਮਾਨ ਤੇ ਹੈਂਕੜ ਵਿਚ ਆ ਕੇ ਕਾਣੀ ਕੌਡੀ ਵੀ ਖ਼ਰਾਜ ਵਜੋਂ ਦੇਣ ਲਈ ਤਿਆਰ ਨਹੀਂ। ਇਹ ਗੱਲ ਸੁਣ ਕੇ ਮਹਾਰਾਜਾ ਬਹੁਤ ਕ੍ਰੋਧਵਾਨ ਹੋਇਆ ਤੇ ਦੀਵਾਨ ਮੁਹੱਕਮ ਚੰਦ ਦੇ ਨਾਮ ਹੁਕਮ ਜਾਰੀ ਕੀਤਾ ਕਿ ਉਹ ਆਪਣੀ ਫ਼ੌਜ ਲੈ ਕੇ ਜਲੰਧਰ ਜਾਵੇ ਤੇ ਬੁੱਧ ਸਿੰਘ ਨੂੰ ਕਿਲ੍ਹੇ ਤੇ ਸ਼ਹਰ ਵਿਚੋਂ ਬਾਹਰ ਕੱਢ ਦੇਵੇ ਤੇ ਉਨ੍ਹਾਂ ਤੇ ਆਪਣਾ ਕਬਜ਼ਾ ਕਰ ਲਵੇ ਅਤੇ ਜੇਕਰ ਉਹ ਖ਼ਰਾਜ ਦੇ ਕੇ ਖਿਮਾਂ ਮੰਗੇ ਤਾਂ ਖ਼ਰਾਜ ਲੈ ਕੇ ਉਸ ਨੂੰ ਉਸ ਦੇ ਹਾਲ ਤੇ ਛੱਡ ਦੇਵੇ ਤੇ ਜੇਕਰ ਮੁਕਾਬਲਾ ਜਾਂ ਜੰਗ ਯੁੱਧ ਕਰਨ ਤੇ ਆਵੇ ਤਾਂ ਜੰਗ ਕਰ ਕੇ ਉਸ ਦਾ ਸ਼ਹਰ ਤੇ ਇਲਾਕਾ ਜ਼ਬਤ ਕਰ ਲਵੇ। ਇਕ ਪਤ੍ਰ ਹੋਰ ਅਜੇਹੇ

ਵਿਸ਼ੇ ਪੁਰ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਦੇ ਨਾਮ ਵੀ ਜਾਰੀ ਕੀਤਾ। ਜਦ ਇਹ ਪਤ੍ਰ ਜਾਰੀ ਹੋਏ ਤਾਂ ਦੋਵੇਂ ਅਧਿਕਾਰੀ ਆਪਣੀ ਆਪਣੀ ਫ਼ੌਜ ਲੈ ਕੇ ਜਲੰਧਰ ਪਹੁੰਚ ਗਏ, ਪਰ ਬੁੱਧ ਸਿੰਘ ਸਿੱਧੇ ਰਾਹ ਤੇ ਨ ਆਇਆ, ਤੇ ਝੱਟਪਟ ਕਿਲ੍ਹਾ ਪੱਕਾ ਕਰ ਕੇ ਲੜਾਈ ਲਈ ਤਿਆਰ ਹੋ ਗਇਆ ਦੀਵਾਨ ਮੁਹੱਕਮ ਚੰਦ ਨੇ ਸ਼ਹਰ ਤੇ ਕਿਲ੍ਹੇ ਦਾ ਘੇਰਾ ਪਾ ਕੇ ਗੋਲਾਬਾਰੀ ਸ਼ੁਰੂ ਕਰ ਦਿੱਤੀ। ਦੋਹਾਂ ਧਿਰਾਂ ਵਲੋਂ ਕੁਝ ਦਿਨ ਲੜਾਈ ਦਾ ਮੈਦਾਨ ਗਰਮ ਰਹਿਆ ਪਰ ਜਲੰਧਰ ਸ਼ਹਰ ਚਵ੍ਹਾਂ ਪਾਸਿਉਂ ਖੁਲ੍ਹਾ ਹੋਣ ਕਾਰਣ ਤੇ ਉਸ ਦੇ ਆਲੇ-ਦੁਆਲੇ ਕਿਸੇ ਕਿਸਮ ਦੀ ਕੋਈ ਚਾਰਦੀਵਾਰੀ ਨ ਹੋਣ ਵਜੋਂ, ਦੀਵਾਨ ਮੁੱਹਕਮ ਚੰਦ ਦੀ ਫ਼ੌਜ ਨੇ ਮਾਮੂਲੀ ਲੜਾਈ ਪਿੱਛੋਂ ਸ਼ਹਰ ਮਾਰ ਲਇਆ ਤੇ ਲੁੱਟ-ਮਾਰ ਸ਼ੁਰੂ ਕਰ ਦਿੱਤੀ। ਇੱਕੋ ਦਿਨ ਵਿਚ ਸਾਰਾ ਸ਼ਹਰ ਲੁੱਟਿਆ ਗਇਆ ਤੇ ਲੋਕ ਬੇਘਰੇ ਹੋ ਕੇ ਸ਼ਹਰੋਂ ਨਿਕਲ ਗਏ। ਘਰਾਂ ਦੇ ਘਰ ਖ਼ਾਲੀ ਹੋ ਗਏ ਸ਼ਹਰ ਨੂੰ ਉਜਾੜਨ ਪਿੱਛੋਂ ਸਿੱਖਾਂ ਦੀ ਫ਼ੌਜ ਨੇ ਕਿਲ੍ਹੇ ਵਲ ਨੂੰ ਧਾਵਾ ਬੋਲਿਆ ਤੇ ਬਹੁਤ ਸਾਰੀਆਂ ਪੌੜੀਆਂ ਬਣਾ ਕੇ ਦੀਵਾਰ ਉੱਪਰ ਚੜ੍ਹਨਾ ਚਾਹਿਆ ਤਾਂ ਜੋ ਕਿਲ੍ਹੇ ਉਤੇ ਕਬਜ਼ਾ ਕਰ ਕੇ ਦੁਸ਼ਮਨ ਨੂੰ ਫੜ ਲਵੇ। ਜਦ ਕਿਲ੍ਹਾ ਲੈਣ ਦਾ ਸਾਰਾ ਸਾਜ਼-ਸਾਮਾਨ ਤਿਆਰ ਹੋ ਗਇਆ ਤੇ ਨਿਸ਼ਚਿਤ ਹੋਇਆ ਕਿ ਅਗਲੇ ਭਲਕ ਪੌੜੀਆਂ ਲਾ ਕੇ ਕਿਲ੍ਹੇ ਉਤੇ ਹਮਲਾ ਕਰ ਦਿੱਤਾ ਜਾਵੇ ਤਾਂ ਬੁੱਧ ਸਿੰਘ ਬਹੁਤ ਡਰਿਆ ਤੇ ਉਸ ਨੂੰ ਖੁੜਕ ਗਏ ਕਿ ਹੁਣ ਜਾਨ-ਮਾਲ ਦਾ ਬਚਣਾ ਬਚਾਉਣਾ ਮੁਸ਼ਕਿਲ ਹੈ ਤਾਂ ਉਹ ਰਾਤੋ-ਰਾਤ ਕਿਲ੍ਹੇ ਵਿਚੋਂ ਨੱਸ ਗਇਆ ਤੇ ਉਸ ਦਾ ਸਾਰਾ ਮਾਲ-ਅਸਬਾਬ ਤੇ ਖ਼ਜ਼ਾਨਾ ਕਿਲ੍ਹੇ ਵਿਚ ਹੀ ਰਹ ਗਇਆ। ਜਦ ਦੂਜੇ ਦਿਨ ਦੀਵਾਨ ਮੁਹੱਕਮ ਚੰਦ ਨੂੰ ਸਰਦਾਰ ਬੁੱਧ ਸਿੰਘ ਦੇ ਕਿਲ੍ਹੇ ਵਿਚੋਂ ਭੱਜ ਜਾਣ ਦੀ ਖ਼ਬਰ ਮਿਲੀ ਤਾਂ ਉਸ ਨੇ ਇਕ ਸੌ ਲੜਾਕੇ ਘੋੜਸਵਾਰ ਬੁੱਧ ਸਿੰਘ ਦਾ ਪਿੱਛਾ ਕਰਨ ਲਈ ਨਿਯੁਕਤ ਕੀਤੇ ਤੇ ਹੁਕਮ ਦਿੱਤਾ ਕਿ ਸਵਾਰ ਉਸ ਨੂੰ ਲੱਭ ਕੇ ਲਿਆਉਣ ਤੇ ਜਿਥੇ ਮਿਲੇ ਉਸ ਨੂੰ ਫੜ ਲੈਣ। ਉਹ ਸਵਾਰ ਸਤਲੁਜ ਦਰਿਆ ਤਕ ਤਾਂ ਗਏ ਪਰ ਪਤਾ ਲੱਗਾ, ਕਿ ਬੁੱਧ ਸਿੰਘ ਦਰਿਆ ਪਾਰ ਕਰ ਕੇ ਅੰਗ੍ਰੇਜ਼ੀ ਇਲਾਕੇ ਵਿਚ ਜਾ ਵੜਿਆ ਹੈ; ਇਸ ਲਈ ਉਹ ਵਾਪਸ ਆ ਗਏ। ਦੀਵਾਨ ਮੁਹੱਕਮ ਚੰਦ ਨੇ ਕਿਲ੍ਹਾ ਫ਼ਤਹ ਕਰ ਕੇ ਬੁੱਧ ਸਿੰਘ ਦਾ ਸਾਰਾ ਧਨ, ਮਾਲ ਤੇ ਅਸਬਾਬ ਜ਼ਬਤ ਕਰ ਕੇ ਮਹਾਰਾਜਾ ਦੀ ਸੇਵਾ ਵਿਚ ਭੇਜ ਦਿੱਤਾ। ਤੇ ਸ਼ਹਰ ਵਿਚ ਮੁਨਾਦੀ ਕਰਵਾ ਦਿੱਤੀ ਕਿ ਹੁਣ ਦੁਸ਼ਮਨ ਭੱਜ ਗਇਆ ਹੈ ਤੇ ਸਭ ਪਾਸੇ ਸ਼ਾਂਤੀ ਹੋ ਗਈ ਹੈ, ਇਸ ਲਈ ਲੋਕਾਂ ਨੂੰ ਚਾਹੀਦਾ ਹੈ ਕਿ ਉਹ ਨਿਸ਼ਚਿੰਤ ਹੋ ਕੇ ਆਪਣੇ ਆਪਣੇ ਘਰਾਂ ਵਿਚ ਆ ਕੇ ਵੱਸ ਜਾਣ।

ਇਸ ਮੁਹਿੰਮ ਤੋਂ ਵਿਹਲਿਆਂ ਹੋ ਕੇ ਮਹਾਰਾਜਾ ਰਣਜੀਤ ਸਿੰਘ ਆਪਣੇ ਸਪੁੱਤਰ ਕੰਵਰ ਖੜਕ ਸਿੰਘ ਦੇ ਵਿਆਹ ਦੀ ਤਿਆਰੀ ਵਿਚ ਲਗ ਗਇਆ। ਇਸ ਵਿਆਹ ਲਈ ਬੜਾ ਸਾਮਾਨ ਆਦਿ ਇਕਤ੍ਰ ਕੀਤਾ ਗਇਆ ਤੇ ਦੂਰ ਦੂਰ ਤਕ ਸੱਦੇ-ਪਤ੍ਰ ਭੇਜੇ। ਪੰਜਾਬ ਦੇ ਸਾਰੇ ਰਾਜੇ ਤੇ ਰਈਸ ਇਕੱਠੇ ਹੋਏ। ਸਰ ਓਕਟਰ ਲੂਣੀ, ਏਜੰਟ ਗਵਰਨਰ ਜਨਰਲ ਵੀ ਲੁਧਿਆਣਾ ਤੋਂ ਆ ਕੇ ਇਸ ਜਸ਼ਨ ਵਿਚ ਸ਼ਾਮਿਲ ਹੋਇਆ। ਮਹਾਰਾਜਾ ਨੇ ਹਰ ਇਕ ਪ੍ਰਾਹੁਣੇ ਦੀ ਬੜੀ ਖ਼ਾਤਰ ਤੇ ਆਓਭਗਤ ਕੀਤੀ ਤੇ ਹਰ ਇਕ ਨੂੰ ਨਕਦ ਰੁਪਿਆ ਤੇ ਸਿਰੋਪਾ ਆਦਿ ਬਖ਼ਸ਼ੇ। ਫ਼ਕੀਰਾਂ ਤੇ ਗ਼ਰੀਬਾਂ ਵਿਚ ਹਜ਼ਾਰਾਂ ਰੁਪਏ ਵੰਡੇ। ਇਹ

ਸ਼ਾਦੀ ਬੜੀ ਸ਼ਾਨ-ਸ਼ੌਕਤ ਤੇ ਸੱਜ-ਧਜ ਨਾਲ ਹੋਈ। ਕੰਵਰ ਖੜਕ ਸਿੰਘ ਦਾ ਵਿਆਹ ਸਰਦਾਰ ਜੈਮਲ ਸਿੰਘ ਕਨ੍ਹੱਈਆ ਦੀ ਸਪੁਤ੍ਰੀ ਚੰਦ ਕੌਰ ਨਾਲ ਹੋਇਆ ਤੇ ਜੰਝ ਬੜੀ ਧੂਮ-ਧਾਮ ਤੇ ਸ਼ਾਨ-ਬਾਨ ਨਾਲ ਫ਼ਤਹਗੜ੍ਹ ਗਈ। ਵਿਆਹ ਪਿੱਛੋਂ ਹੋਲੀ ਦਾ ਤਿਉਹਾਰ ਵੀ ਨੇੜੇ ਹੀ ਸੀ; ਇਸ ਲਈ ਮਹਾਰਾਜਾ ਨੇ ਸਾਰੇ ਪ੍ਰਾਹੁਣਿਆਂ ਨੂੰ ਹੋਲੀ ਦੇ ਜਸ਼ਨ ਵਿਚ ਵੀ ਸ਼ਾਮਿਲ ਕਰ ਲਇਆ ਤੇ ਸਰ ਓਕਟਰ ਲੂਨੀ ਨਾਲ ਖੁਲ੍ਹ ਕੇ ਹੋਲੀ ਖੇਡੀ; ਪਰ ਸਾਹਿਬ ਬਹਾਦਰ ਹੋਲੀ ਦੇ ਜਸ਼ਨ ਦੀ ਸਮਾਪਤੀ ਤਕ ਲਾਹੌਰ ਨ ਠਹਰਿਆ, ਕਿਉਂਜੋ ਕੋਹਿਸਤਾਨ ਦਰਿਆ ਸਤਲੁਜ ਵਿਚਲੀ ਗੋਰਖਿਆਂ ਦੀ ਮੁਹਿੰਮ ਉਸ ਵੇਲੇ ਪੇਸ਼ ਸੀ, ਜਿਸ ਲਈ ਓਕਟਰ ਲੂਣੀ ਦਾ ਉਥੇ ਜਾਣਾ ਅਤਿ ਜ਼ਰੂਰੀ ਸੀ; ਇਸ ਲਈ ਉਹ ਮਹਾਰਾਜਾ ਪਾਸੋਂ ਵਿਦਾ ਹੋ ਕੇ ਉਧਰ ਚਲਾ ਗਇਆ। ਉਸ ਤੋਂ ਬਿਨਾਂ ਬਾਕੀ ਜਿੰਨੇ ਵੀ ਪ੍ਰਾਹੁਣੇ ਸਨ, ਉਹ ਹੋਲੀ ਦੇ ਜਸ਼ਨ ਦੀ ਸਮਾਪਤੀ ਪਿਛੋਂ ਵਿਦਾ ਹੋ ਕੇ ਆਪਣੇ ਆਪਣੇ ਇਲਾਕੇ ਵਲ ਚਲੇ ਗਏ। ਇਸ ਜਸ਼ਨ ਤੇ ਵਿਆਹ ਉਤੇ ਮਹਾਰਾਜਾ ਦਾ ਬਹੁਤ ਰੁਪਿਆ ਖ਼ਰਚ ਹੋਇਆ ਅਤੇ ਤਿੰਨ ਲੱਖ ਦੇ ਲਗ ਪਗ ਤੰਬੋਲ (ਨਿਉਂਦਰਾ) ਵਸੂਲ ਹੋਇਆ। ਭਾਵੇਂ ਮਹਾਰਾਜਾ ਨੇ ਤੰਬੋਲ ਘੱਟ ਤੋਂ ਘੱਟ ਲਇਆ ਸੀ, ਪਰ ਫੇਰ ਵੀ ਇਹ ਰਕਮ ਤਿੰਨ ਲੱਖ ਰੁਪਏ ਤਕ ਪੁੱਜ ਗਈ ਸੀ।

## ਮਹਾਰਾਜਾ ਰਣਜੀਤ ਸਿੰਘ ਦਾ ਮੁਲਤਾਨ ਉੱਪਰ ਤੀਜੀ ਵਾਰ ਚੜ੍ਹਾਈ ਕਰਨਾ ਤੇ ਵਾਪਸ ਆ ਕੇ ਦਲ ਸਿੰਘ ਦੀ ਨਿਯੁਕਤੀ ਤੇ ਇਲਾਕਾ ਉੱਚ, ਮਿੱਠਾ ਟਿਵਾਨਾ ਤੇ ਕੋਟ ਕਮਾਲੀਆ ਦਾ ਫ਼ਤਹ ਕਰਨਾ ਤੇ ਮੁਲਕ ਨੱਕਾ ਦਾ ਜ਼ਬਤ ਹੋਣਾ ਤੇ ਪਹਾੜੀ ਰਾਜਿਆਂ ਪਾਸੋਂ ਨਜ਼ਰਾਨਾ ਵਸੂਲ ਕਰਨਾ ਤੇ ਦੂਜੀ ਵਾਰ ਭਿੰਬਰ ਉਤੇ ਹਮਲਾ ਕਰਨਾ ਅਤੇ ਕਾਬਲ ਦੇ ਵਜ਼ੀਰ ਫ਼ਤਹ ਖਾਂ ਦੀ ਸਹਾਇਤਾ ਲਈ ਫ਼ੌਜ ਦਾ ਕਸ਼ਮੀਰ ਲਈ ਨਿਯੁਕਤ ਹੋਣਾ ਤੇ ਕਿਲ੍ਹਾ ਅਟਕ ਦਾ ਕਬਜ਼ੇ ਵਿਚ ਆਉਣਾ ਤੇ ਅਫ਼ਗਾਨੀ ਫ਼ੌਜ ਨਾਲ ਜੰਗ ਕਰਨਾ ਤੇ ਉਸ ਉੱਪਰ ਵਿਜੈ ਪ੍ਰਾਪਤ ਕਰਨਾ ਅਤੇ ਸ਼ਾਹ ਸ਼ੁਜਾਉਲੱਮੁਲਕ ਪਾਸੋਂ ਕੋਹਨੂਰ ਹੀਰਾ ਖੋਹ ਲੈਣਾ

ਜਦ ਮਹਾਰਾਜਾ ਰਣਜੀਤ ਸਿੰਘ ਕੰਵਰ ਖੜਕ ਸਿੰਘ ਦੇ ਵਿਆਹ ਤੋਂ ਵਿਹਲਾ ਹੋਇਆ ਤਾਂ ਪਹਲਾਂ ਮੁਲਤਾਨ ਦੇ ਮਾਲਿਕ ਨਵਾਬ ਮੁਜ਼ੱਫਰ ਖਾਂ ਨੂੰ ਇਕ ਪਤ੍ਰ ਲਿਖਿਆ, ਕਿ ਉਹ ਸ਼ੀਘਰ ਹੀ ਇਕ ਸਾਲ ਦੇ ਖ਼ਰਾਜ ਦੀ ਰਕਮ ਭੇਜ ਦੇਵੇ; ਪਰ ਜਦ ਰਕਮ ਦੇ ਆਉਣ ਵਿਚ ਢਿੱਲ ਵੇਖੀ ਤਾਂ ਮਹਾਰਾਜਾ ਆਪ ਇਕ ਚੁਣੀ ਹੋਈ ਫ਼ੌਜ ਲੈ ਕੇ ਸਮੇਤ ਤੋਪਖ਼ਾਨਾ ਦੇ ਮੁਲਤਾਨ ਵਲ ਨੂੰ ਧਾਇਆ ਨਵਾਬ ਦੇ ਵਕੀਲ ਰਾਹ ਵਿਚ ਹਰ ਥਾਂ ਤੇ ਬੇਨਤੀ ਕਰਦੇ ਸਨ ਕਿ ਮਹਾਰਾਜਾ ਮੁਲਤਾਨ ਤੇ ਚੜ੍ਹਾਈ ਕਰਨ ਦੀ ਖੇਚਲ ਨ ਕਰਨ, ਰੁਪਿਆ ਜਲਦੀ ਹੀ ਦਾਖ਼ਿਲ ਖ਼ਜ਼ਨਾ ਕਰ ਦਿੱਤਾ ਜਾਵੇਗਾ; ਪਰ ਮਹਾਰਾਜਾ ਨੇ ਇਕ ਨ ਮੰਨੀ ਅੰਤੇ ਕੂਚ ਤੇ ਕੂਚ ਕਰਦਾ ਹੋਇਆ ਮੁਲਤਾਨ ਜਾ ਪੱਜਾ ਤੇ ਸ਼ਹਰ ਦਾ ਘੇਰਾ

ਪਾ ਕੇ ਉਸ ਨੇ ਤੋਪਾਂ ਬੀੜ ਦਿੱਤੀਆਂ। ਨਵਾਬ ਦੀ ਭਾਵੇਂ ਮਹਾਰਾਜਾ ਨਾਲ ਲੜਨ ਦੀ ਕੋਈ ਨੀਅਤ ਨਹੀਂ ਸੀ, ਪਰ ਜਦ ਤਲਵਾਰ ਸਿਰ ਤੇ ਆ ਲਿਸ਼ਕੀ ਤਾਂ ਲਾਚਾਰ ਹੋ ਕੇ ਉਸ ਨੇ ਫ਼ੌਜ ਨੂੰ ਲੜਨ ਦਾ ਹੁਕਮ ਦੇ ਦਿੱਤਾ। ਦੋਹਾਂ ਪਾਸਿਆਂ ਤੋਂ ਗੋਲੇ ਛੁੱਟਣ ਲੱਗੇ। ਇਸ ਲੜਾਈ ਵਿਚ ਮਹਾਰਾਜਾ ਦੇ ਦਰਬਾਰ ਦਾ ਪਤਵੰਤਾ ਸਰਦਾਰ ਅਤਰ ਸਿੰਘ ਧਾਰੀ ਮਾਰਿਆ ਗਇਆ। ਮਹਾਰਾਜਾ ਨੂੰ ਅਜੇਹੇ ਸਰਦਾਰ ਦੇ ਮਾਰੇ ਜਾਣ ਉੱਪਰ ਬਹੁਤ ਸ਼ੋਕ ਤੇ ਦੁੱਖ ਹੋਇਆ ਤੇ ਉਸ ਨੇ ਅਤਿ ਕ੍ਰੋਧ ਵਿਚ ਆ ਕੇ ਫ਼ੌਜ ਨੂੰ ਹੁਕਮ ਦਿੱਤਾ ਕਿ ਉਹ ਖ਼ੂਬ ਲੱਕ ਬੰਨ੍ਹ ਕੇ ਹਿੰਮਤ ਤੇ ਹੌਸਲੇ ਨਾਲ ਲੜੇ; ਭਾਵੇਂ ਮਹਾਰਾਜਾ ਦੀ ਫ਼ੌਜ ਆਪਣੀ ਪੂਰੀ ਸਮਰਥਾ ਨਾਲ ਲੜੀ ਤੇ ਕੁਝ ਦਿਨ ਲਗਾਤਾਰ ਲੜਾਈ ਹੁੰਦੀ ਰਹੀ, ਪਰ ਨਵਾਬ ਦੀ ਫ਼ੌਜ ਵੀ ਸ਼ਹਰ ਤੇ ਕਿਲ੍ਹੇ ਦੇ ਅੰਦਰ ਬੜੀ ਜਾਨਮਾਰੀ ਨਾਲ ਲੜ ਰਹੀ ਸੀ ਤੇ ਦਿਨ-ਰਾਤ ਗੋਲਾਬਾਰੀ ਹੁੰਦੀ ਰਹਿੰਦੀ ਸੀ। ਇਸ ਲੜਾਈ ਦਾ ਕਾਰਣ ਕੇਵਲ ਨਵਾਬ ਦਾ ਖ਼ਰਾਜ ਦੀ ਰਕਮ ਨ ਦੇਣਾ ਸੀ, ਇਸ ਲਈ ਕੁਝ ਇਕ ਆਦਮੀਆਂ ਨੇ ਵਿਚ ਪੈ ਕੇ ਇਹ ਗੱਲ ਤੈ ਕੀਤੀ, ਕਿ ਮਹਾਰਾਜਾ ਸ਼ਹਰ ਦਾ ਘੇਰਾ ਚੁੱਕ ਲਵੇ ਤੇ ਨਵਾਬ ਦਾ ਇਕ ਨਿਕਟਵਰਤੀ ਸੰਬੰਧੀ ਆਪਣੇ ਕੋਲ ਗਹਣੇ ਦੇ ਤੌਰ ਤੇ ਰੱਖ ਲਵੇ ਤੇ ਜਦ ਤਕ ਨਵਾਬ ਖ਼ਰਾਜ ਦਾ ਰੁਪਿਆ ਨ ਦੇਵੇ ਨਵਾਬ ਦਾ ਸੰਬੰਧੀ ਮਹਾਰਾਜਾ ਪਾਸ ਕੈਦ ਰਹੇ। ਉਸ ਵੇਲੇ ਮਹਾਰਾਜਾ ਦੀ ਫ਼ੌਜ ਦੇ ਬਹੁਤ ਸਾਰੇ ਆਦਮੀ ਬੀਮਾਰ ਸਨ ਤੇ ਮਹਾਰਾਜਾ ਆਪ ਵੀ ਚਾਹੁੰਦਾ ਸੀ, ਕਿ ਮੁਲਤਾਨ ਦਾ ਘੇਰਾ ਛੱਡ ਕੇ ਮੁਲਤਾਨ ਤੋਂ ਵਾਪਸ ਚਲਾ ਜਾਵੇ, ਇਸ ਲਈ ਜਦ ਉਪਰੋਕਤ ਗੱਲ ਨਿਸ਼ਚਿਤ ਹੋ ਗਈ ਤਾਂ ਨਵਾਬ ਨੇ ਅਬਾਬਕਰ ਖਾਂ ਖੁਸਰਪੁਰਾ ਨੂੰ ਗਹਣੇ ਦੇ ਤੌਰ ਤੇ ਮਹਾਰਾਜਾ ਕੋਲ ਭੇਜ ਦਿੱਤਾ ਤੇ ਇਕਰਾਰ ਕੀਤਾ ਕਿ ਜਦ ਤਕ ਰੁਪਿਆ ਅਦਾ ਨਹੀਂ ਹੁੰਦਾ, ਅਬਾਬਕਰ ਖਾਂ ਮਹਾਰਾਜਾ ਦੀ ਸੇਵਾ ਵਿਚ ਗਹਣੇ ਤੇ ਜ਼ਮਾਨਤ ਦੇ ਤੌਰ ਤੇ ਟਿਕਿਆ ਰਹੇਗਾ।

ਅਜੇਹੇ ਪ੍ਰਬੰਧ ਪਿੱਛੋਂ ਮਹਾਰਾਜਾ ਮੁਲਤਾਨ ਦਾ ਘੇਰਾ ਛੱਡ ਕੇ ਵਾਪਸ ਆ ਗਇਆ, ਪਰ ਚਾਰ ਮਹੀਨੇ ਦਾ ਸਮਾਂ ਲੰਘ ਜਾਣ ਪਿੱਛੋਂ ਵੀ ਮੁਲਤਾਨ ਤੋਂ ਰੁਪਿਆ ਨ ਆਇਆ ਤਾਂ ਸਰਦਾਰ ਦਲ ਸਿੰਘ ਨੂੰ ਹੁਕਮ ਮਿਲਿਆ ਕਿ ਉਹ ਆਪਣੇ ਅਧੀਨ ਚਾਰ ਪਲਟਨਾਂ ਤੇ ਇਕ ਤੋਪਖਾਨਾ ਲੈ ਕੇ ਪਹਲਾਂ ਇਲਾਕਾ ਮਿੱਠਾ ਟਿਵਾਨਾ ਤੇ ਉੱਚ ਵਲ ਜਾਵੇ ਤੇ ਜਦ ਉਨ੍ਹਾਂ ਤੇ ਉਸ ਦਾ ਕਬਜ਼ਾ ਹੋ ਜਾਵੇ ਤਾਂ ਮੁਲਤਾਨ ਪਹੁੰਚ ਕੇ ਨਵਾਬ ਪਾਸੋਂ ਖ਼ਰਾਜ ਦਾ ਪੰਜਾਹ ਹਜ਼ਾਰ ਰੁਪਿਆ ਵਸੂਲ ਕਰੇ। ਮਹਾਰਾਜਾ ਦੇ ਇਸ ਹੁਕਮ ਅਨੁਸਾਰ ਸਰਦਾਰ ਦਲ ਸਿੰਘ ਪਹਲ਼ਾਂ ਇਲਾਕਾ ਮਿੱਠਾ ਟਿਵਾਨਾ ਵਿਖੇ ਪੁੱਜਾ। ਸਿੱਖਾਂ ਦੀ ਫ਼ੌਜ ਤੋਂ ਡਰਦਿਆਂ ਮਾਰਿਆਂ ਓਥੋਂ ਦੀ ਪ੍ਰਜਾ ਪਹਲਾਂ ਹੀ ਭੱਜ ਗਈ ਤੇ ਪਿੰਡਾਂ ਦੇ ਪਿੰਡ ਖ਼ਾਲੀ ਹੋ ਗਏ। ਵੱਡੇ ਕਸਬਿਆਂ ਵਿਚ ਜਿਹੜੇ ਲੋਕ ਰਹ ਗਏ, ਉਨ੍ਹਾਂ ਮਹਾਰਾਜਾ ਦੀ ਅਧੀਨਗੀ ਮੰਨ ਲਈ। ਜਦ ਇਨ੍ਹਾਂ ਦੋਹਾਂ ਇਲਾਕਿਆਂ ਵਿਚ ਪੱਕਾ ਕਬਜ਼ਾ ਜਮ ਗਇਆ ਤਾਂ ਦਲ ਸਿੰਘ ਨੇ ਉੱਚ ਵਲ ਕੂਚ ਕੀਤਾ। ਇਹ ਉੱਚ ਉਹ ਥਾਂ ਜਾਂ ਕਸਬਾ ਨਹੀਂ, ਜਿਸ ਦਾ ਵਰਣਨ ਪਹਲਾਂ ਝੰਗ ਦੀ ਚੜ੍ਹਾਈ ਵਿਚ ਆ ਚੁੱਕਾ ਹੈ, ਸਗੋਂ ਇਹ ਉੱਚ ਉਹ ਥਾਂ ਹੈ, ਜਿਹੜਾ ਹੁਣ ਰਿਆਸਤ ਬਹਾਵਲਪੁਰ ਨਾਲ ਸੰਬੰਧਿਤ ਹੈ। ਇਸ ਕਸਬੇ

ਵਿਚ ਸੱਯਦ ਬੁਖ਼ਾਰੀ ਤੇ ਗੀਲਾਨੀ ਵੱਸੇ ਹੋਏ ਸਨ ਤੇ ਦਿੱਲੀ ਦੇ ਬਾਦਸ਼ਾਹਾਂ ਦੇ ਰਾਜ ਸਮੇਂ ਇਨ੍ਹਾਂ ਸੱਯਦਾਂ ਦਾ ਬਹੁਤ ਮਾਣ ਸਤਿਕਾਰ ਹੁੰਦਾ ਸੀ; ਤੇ ਚਿਰਾਂ ਤੋਂ ਇਹ ਸੱਯਦ ਹੀ ਇਥੇ ਰਾਜ ਕਰਦੇ ਸਨ; ਉਹ ਇਹ ਨਹੀਂ ਸਨ ਚਾਹੁੰਦੇ ਕਿ ਕੋਈ ਵੀ ਹਿੰਦੂ ਉਨ੍ਹਾਂ ਦੇ ਕਸਬੇ ਵਿਚ ਵੱਸੇ ਰੱਸੇ; ਕਿਉਂਕਿ ਉਹ ਲੋਕ ਤਾਂ ਹਿੰਦੂ ਦੀ ਸ਼ਕਲ ਤੋਂ ਹੀ ਘ੍ਰਿਣਾ ਕਰਦੇ ਸਨ ਤੇ ਹਿੰਦੂਆਂ ਦਾ ਉਨ੍ਹਾਂ ਨਾਲ ਜਾਨੀ ਵੈਰ ਸੀ। ਦਲ ਸਿੰਘ ਨੇ ਉਥੇ ਪੁੱਜ ਕੇ ਕਸਬੇ ਦਾ ਘੇਰਾ ਪਾ ਲਇਆ ਤੇ ਗੋਲੇ ਛੱਡਣੇ ਸ਼ੁਰੂ ਕਰ ਦਿੱਤੇ। ਉੱਚ ਦੇ ਸੱਯਦ ਵੀ ਮੁਕਾਬਲੇ ਤੇ ਨਿਕਲੇ ਤੇ ਚਾਰ ਦਿਨ ਖ਼ੂਬ ਲੜਾਈ ਹੁੰਦੀ ਰਹੀ। ਅਖ਼ੀਰ ਗੋਲਿਆਂ ਦੀ ਮਾਰ ਨਾਲ ਕਸਬੇ ਦੀਆਂ ਦੀਵਾਰਾਂ ਢਹ ਗਈਆਂ ਤੇ ਸਿੱਖ ਸ਼ਹਰ ਵਿਚ ਦਾਖ਼ਿਲ ਹੋ ਗਏ। ਸਿੱਖਾਂ ਨੇ ਦਿਲ ਖੋਲ੍ਹ ਕੇ ਸ਼ਹਰ ਨੂੰ ਲੁੱਟਿਆ; ਇਥੋਂ ਤਕ, ਕਿ ਲੋਕ ਰੋਟੀ ਦੇ ਟੁਕੜੇ ਲਈ ਵੀ ਮੁਥਾਜ ਹੋ ਗਏ। ਕਸਬਾ ਉੱਚ ਨੂੰ ਲੁੱਟ-ਮਾਰ ਤੇ ਬਰਬਾਦ ਕਰ ਕੇ ਦਲ ਸਿੰਘ ਮਲਤਾਨ ਆਇਆ। ਉਸ ਵੇਲੇ ਨਵਾਬ ਦਾ ਗਹਣੇ ਰਖਿਆ ਰਿਸ਼ਤੇਦਾਰ ਅਬਾਬਕਰ ਵੀ ਦਲ ਸਿੰਘ ਦੇ ਨਾਲ ਸੀ। ਦਲ ਸਿੰਘ ਨੇ ਨਵਾਬ ਨੂੰ ਸੁਨੇਹਾ ਭੇਜਿਆ ਕਿ ਉਹ ਖ਼ਰਾਜ ਤੇ ਨਜ਼ਰਾਨੇ ਦਾ ਪੰਜਾਹ ਹਜ਼ਾਰ ਰੁਪਿਆ ਦੇ ਕੇ ਅਬਾਬਕਰ ਨੂੰ ਛੁਡਵਾ ਲਵੇ, ਨਹੀਂ ਤਾਂ ਸ਼ਹਰ ਦਾ ਘੇਰਾ ਪਾ ਲਇਆ ਜਾਵੇਗਾ। ਨਵਾਬ ਨੇ ਇਕ ਹਫ਼ਤੇ ਦੀ ਮੁਹਲਤ ਮੰਗੀ, ਜਿਸ ਦਾ ਕਾਰਣ ਇਹ ਸੀ, ਕਿ ਉਸ ਨੇ ਆਪਣੇ ਇਤਬਾਰੀ ਆਦਮੀ ਹੀਰੇ ਜਵਾਹਰ ਵੇਚਣ ਲਈ ਦਿੱਲੀ ਭੇਜੇ ਹੋਏ ਸਨ ਤੇ ਉਸ ਨੂੰ ਉਨ੍ਹਾਂ ਦੇ ਆਉਣ ਦੀ ਉਡੀਕ ਸੀ। ਉਹ ਆਦਮੀ ਚੌਥੇ ਦਿਨ ਆ ਗਏ ਤੇ ਨਵਾਬ ਨੇ ਪੰਜਾਹ ਹਜ਼ਾਰ ਰੁਪਿਆ ਦੇ ਕੇ ਗਹਣੇ ਪਏ ਅਬਾਬਕਰ ਨੂੰ ਛੁਡਵਾ ਲਇਆ ਤੇ ਆਪਣੇ ਕੋਲ ਸੱਦ ਲਇਆ।

ਮੁਲਤਾਨ ਤੋਂ ਚਲ ਕੇ ਦਲ ਸਿੰਘ ਨੇ ਕਸਬਾ ਕੋਟਕਮਾਲੀਆ ਉਤੇ ਚੜ੍ਹਾਈ ਕਰ ਦਿੱਤੀ ਤੇ ਉਸ ਨੂੰ ਫ਼ਤਹ ਕਰ ਕੇ ਮਹਾਰਾਜਾ ਰਣਜੀਤ ਸਿੰਘ ਦੀ ਰਿਆਸਤ ਵਿਚ ਸ਼ਾਮਿਲ ਕਰ ਲਇਆ। ਸਿੱਖਾਂ ਨੇ ਇਸ ਸ਼ਹਰ ਨੂੰ ਵੀ ਖ਼ੂਬ ਲੁੱਟਿਆ ਤੇ ਬੜਾ ਧਨ-ਮਾਲ ਪ੍ਰਾਪਤ ਕੀਤਾ। ਇੱਨੀਆਂ ਜਿੱਤਾਂ ਪਿੱਛੋਂ ਦਲ ਸਿੰਘ ਲਾਹੌਰ ਨੂੰ ਪਰਤਿਆ ਤੇ ਆ ਕੇ ਬਹੁਤ ਸਾਰਾ ਮਾਲ ਖ਼ਜ਼ਾਨਾ ਮਹਾਰਾਜਾ ਦੇ ਭੇਟਾ ਕੀਤਾ। ਮਹਾਰਾਜਾ ਉਸ ਉਤੇ ਬਹੁਤ ਪ੍ਰਸੰਨ ਹੋਇਆ ਤੇ ਸਿਰੋਪਾ ਦੇ ਕੇ ਉਸ ਦਾ ਬਹੁਤ ਮਾਣ-ਸਤਿਕਾਰ ਕੀਤਾ।

ਨਕੱਈ ਸਰਦਾਰਾਂ ਦੀ ਆਪਸ ਵਿਚ ਬੜੀ ਅਣਬਣ ਰਹਿੰਦੀ ਸੀ ਤੇ ਹਮੇਸ਼ਾ ਖ਼ੂਨ-ਖ਼ਰਾਬਾ ਹੁੰਦਾ ਰਹਿੰਦਾ ਸੀ, ਇਸ ਲਈ ਮਹਾਰਾਜਾ ਨੇ ਉਨ੍ਹਾਂ ਦਾ ਸਾਰਾ ਇਲਾਕਾ ਜ਼ਬਤ ਕਰ ਕੇ ਖਾਲਸਾ ਰਿਆਸਤ ਵਿਚ ਸ਼ਾਮਿਲ ਕਰ ਲਇਆ ਤੇ ਉਹ ਸਾਰਾ ਇਲਾਕਾ ਕੰਵਰ ਖੜਕ ਸਿੰਘ ਦੀ ਜਾਗੀਰ ਵਿਚ ਦੇ ਦਿੱਤਾ। ਇਸ ਸਾਰੇ ਇਲਾਕੇ ਵਿਚੋਂ ਕੇਵਲ ਬਹੜਵਾਲ ਤੇ ਝੱਜਾ ਹੀ ਸਰਦਾਰ ਕਾਨ੍ਹ ਸਿੰਘ ਨਕੱਈ ਕੋਲ ਬਾਕੀ ਰਹ ਗਇਆ, ਜਿਹੜਾ ਉਸ ਦੇ ਜਿਉਂਦੇ ਜੀਅ ਅੰਗ੍ਰੇਜ਼ਾਂ ਦੇ ਹੁਕਮ ਨਾਲ ਮੁਆਫ਼ੀ ਵਿਚ ਉਸ ਦੇ ਨਾਮ ਹੀ ਰਹਿਆ।

ਮੰਡੀ, ਸਕੇਤ ਤੇ ਕੁੱਲੂ ਦੇ ਪਹਾੜੀ ਰਾਜਿਆਂ ਨੇ ਡੇਢ ਸਾਲ ਦਾ ਸਮਾਂ ਲੰਘ ਜਾਣ ਤੇ ਵੀ ਆਪਣੀ ਰਿਆਸਤ ਦਾ ਖ਼ਰਾਜ ਤੇ ਨਜ਼ਰਾਨੇ ਦੀ ਰਕਮ ਸਰਕਾਰੀ ਖ਼ਜ਼ਾਨੇ ਵਿਚ ਦਾਖ਼ਿਲ ਨਹੀਂ ਕਰਾਈਆ ਸੀ, ਇਸ ਲਈ ਦੀਵਾਨ ਮੁਹੱਕਮ ਚੰਦ ਨੇ ਇਸ ਬਾਰੇ

ਮਹਾਰਾਜਾ ਨੂੰ ਇਸ ਮਤਲਬ ਦਾ ਪਤ੍ਰ ਲਿਖਿਆ ਕਿ 'ਜਦ ਤਕ ਮਹਾਰਾਜਾ ਦੀ ਫ਼ੌਜ ਨਿਯੁਕਤ ਨਹੀਂ ਕੀਤੀ ਜਾਂਦੀ, ਇਹ ਲੋਕ (ਪਹਾੜੀ ਰਾਜੇ) ਆਪਣੇ ਜ਼ਿੰਮੇਂ ਦੀ ਰਕਮ ਜਮ੍ਹਾ ਨਹੀਂ ਕਰਾਉਣਗੇ। ਇਸ ਲਈ ਦੀਵਾਨ ਭਵਾਨੀਦਾਸ ਤੇ ਡੋਗਰੇ ਸਰਦਾਰ ਮੀਆਂ ਮੋਟਾ ਨੂੰ ਹੁਕਮ ਹੋਇਆ ਕਿ ਉਹ ਚਾਰ ਪਲਟਨਾਂ ਤੇ ਤੋਪਖਾਨਾ ਲੈ ਕੇ ਪਹਾੜ ਵਲ ਜਾਣ ਤੇ ਪਹਾੜੀ ਰਾਜਿਆਂ ਵਿਚੋਂ ਜਿਹੜਾ ਵੀ ਰੁਪਿਆ ਨ ਦੇਵੇ, ਉਸ ਦੀ ਰਿਆਸਤ ਜ਼ਬਤ ਕਰ ਲੈਣ। ਮਹਾਰਾਜਾ ਦੇ ਇਸ ਹੁਕਮ ਅਨੁਸਾਰ ਉਹ ਦੋਵੇਂ ਸਰਦਾਰ ਪਹਾੜ ਨੂੰ ਚੱਲ ਪਏ ਤੇ ਪਹਾੜੀ ਰਾਜਿਆਂ ਨੂੰ ਤੰਗ ਕਰ ਕੇ ਰਾਜਾ ਮੰਡੀ ਕੋਲੋਂ ਪੰਜਾਹ ਹਜ਼ਾਰ ਰੁਪਿਆ, ਰਾਜਾ ਕੁੱਲੂ ਕੋਲੋਂ ਸੱਤਰ ਹਜ਼ਾਰ ਤੇ ਰਾਜਾ ਸਕੇਤ ਪਾਸੋਂ ਸੱਤ ਹਜ਼ਾਰ ਰੁਪਿਆ ਵਸੂਲ ਕੀਤਾ। ਵਾਪਸੀ ਉਤੇ ਮਹਾਰਾਜਾ ਦੇ ਹੁਕਮ ਦੀ ਪਾਲਣਾ ਕਰਦੇ ਹੋਇਆਂ ਉਨ੍ਹਾਂ ਫ਼ੀਰੋਜ਼ਵਾਲਾ ਤੇ ਮਹੀਉਦੀਨਪੁਰਾ, ਜਿਹੜੇ ਸਰਦਾਰ ਦਯਾ ਸਿੰਘ ਤੇ ਗੁਰਬਖ਼ਸ਼ ਸਿੰਘ ਦੇ ਕਬਜ਼ੇ ਵਿਚ ਸਨ, ਫ਼ਤਹ ਕਰ ਲਏ। ਇਹ ਦੋਵੇਂ ਕਿਲ੍ਹੇ ਮਹਾਰਾਜਾ ਨੇ ਢੁਹਾ ਦਿੱਤੇ ਤੇ ਉਨ੍ਹਾਂ ਨਾਲ ਸੰਬੰਧਿਤ ਇਲਾਕੇ ਜ਼ਬਤ ਕਰ ਲਏ। ਸੰਮਤ ੧੮੬੯ ਦੀ ਬਹਾਰ ਦੀ ਰੁੱਤੇ ਮਹਾਰਾਜਾ ਨੂੰ ਇਹ ਖ਼ਬਰ ਪੁੱਜੀ, ਕਿ ਭਿੰਬਰ ਦੇ ਮਾਲਿਕ ਸੁਲਤਾਨ ਖਾਂ ਨੇ ਬਹੁਤ ਉੱਨਤੀ ਕਰ ਲਈ ਹੈ ਤੇ ਇਧਰੋਂ ਉਧਰੋਂ ਕਈ ਇਕ ਛੋਟੇ ਰਈਸਾਂ ਦੇ ਇਲਾਕੇ ਖੋਹ ਕੇ ਆਪਣੀ ਰਿਆਸਤ ਵਧਾ ਲਈ ਹੈ। ਉਸ ਦੇ ਭਰਾ ਇਸਮਾਈਲ ਖਾਂ ਦਾ ਇਕ ਅੱਡਰੇ ਇਲਾਕੇ ਤੇ ਕਬਜ਼ਾ ਸੀ ਉਸ ਨੂੰ ਵੀ ਸੁਲਤਾਨ ਖਾਂ ਨੇ ਫ਼ਤਹ ਕਰ ਲਇਆ ਹੈ ਤੇ ਉਸ ਨੂੰ ਕਤਲ ਕਰ ਕੇ ਉਸ ਦਾ ਸਾਰਾ ਇਲਾਕਾ ਤੇ ਧਨ-ਮਾਲ ਲੈ ਲਇਆ ਹੈ। ਇਸਮਾਈਲ ਖਾਂ ਦੇ ਵਾਰਸ ਹੁਣ ਮਹਾਰਾਜਾ ਪਾਸ ਦਾਦ ਫ਼ਰਿਆਦ ਲੈ ਕੇ ਆਏ ਹਨ ਤੇ ਉਹ ਨਿਆਇ ਚਾਹੁੰਦੇ ਹਨ, ਉਨ੍ਹਾਂ ਨਾਲ ਇਨਸਾਫ਼ ਹੋਣਾ ਚਾਹੀਦਾ ਹੈ। ਮਹਾਰਾਜਾ ਨੇ ਉਨ੍ਹਾਂ ਨੂੰ ਆਪਣੇ ਸਾਮ੍ਹਣੇ ਬੁਲਵਾਇਆ ਤੇ ਉਨ੍ਹਾਂ ਦੀ ਸਾਰੀ ਵਿਥਿਆ ਉਨ੍ਹਾਂ ਦੀ ਜ਼ਬਾਨੀ ਸੁਣੀ ਅਤੇ ਸੁਲਤਾਨ ਖਾਂ ਦੇ ਨਾਮ ਹੁਕਮ ਜਾਰੀ ਕੀਤਾ ਕਿ ਉਹ ਇਸਮਾਈਲ ਖਾਂ ਦਾ ਸਾਰਾ ਇਲਾਕਾ ਉਸ ਦੇ ਵਾਰਸਾਂ ਨੂੰ ਸਿਪੁਰਦ ਕਰ ਦੇਵੇ ਨਹੀਂ ਤਾਂ ਉਸ ਦੇ ਵਿਰੁੱਧ ਫ਼ੌਜ ਭੇਜੀ ਜਾਵੇਗੀ। ਜਦ ਸੁਲਤਾਨ ਖਾਂ ਨੂੰ ਇਹ ਹੁਕਮ ਮਿਲਿਆ ਤਾਂ ਉਸ ਨੇ ਮਹਾਰਾਜਾ ਦੀ ਲਿਖਤ ਦੀ ਕੋਈ ਪਰਵਾਹ ਨ ਕੀਤੀ ਤੇ ਕਈ ਮਹੀਨੇ ਟਾਲਮਟੋਲ ਵਿਚ ਲੰਘਾ ਦਿੱਤੇ। ਅਖ਼ੀਰ ਮਹਾਰਾਜਾ ਨੇ ਕੰਵਰ ਖੜਕ ਸਿੰਘ ਨੂੰ ਚਾਰ ਪਲਟਨਾਂ, ਪੰਜ ਸੌ ਸਵਾਰ ਤੇ ਇਕ ਤੋਪਖ਼ਾਨਾ ਦੇ ਕੇ ਭਿੰਬਰ ਵਲ ਭੇਜਿਆ। ਉਸ ਫ਼ੌਜ ਦਾ ਮੁਖ ਅਧਿਕਾਰੀ ਮੁਹਕਮ ਚੰਦ ਨੂੰ ਨਿਯੁਕਤ ਕੀਤਾ, ਜਿਹੜਾ ਕੰਵਰ ਖੜਕ ਸਿੰਘ ਦਾ ਉਸਤਾਦ ਸੀ। ਇਹ ਫ਼ੌਜ ਲਾਹੌਰ ਤੋਂ ਚੱਲ ਕੇ ਭਿੰਬਰ ਦੇ ਨੇੜੇ ਪਹੁੰਚੀ ਤਾਂ ਸੁਲਤਾਨ ਖਾਂ ਵੀ ਬੜੀ ਆਨ ਤੇ ਸ਼ਾਨ ਨਾਲ ਆਪਣੀ ਫ਼ੌਜ ਲੈ ਕੇ ਸ਼ਹਿਰੋਂ ਬਾਹਰ ਆਇਆ ਤੇ ਉਸ ਨੇ ਲੜਾਈ ਸ਼ੁਰੂ ਕਰ ਦਿੱਤੀ। ਦੀਵਾਨ ਮੁਹਕਮ ਚੰਦ ਉਸ ਦੀ ਹਿੰਮਤ ਤੇ ਦਲੇਰੀ ਕਾਰਣ ਬੜਾ ਹੈਰਾਨ ਹੋਇਆ। ਉਸ ਨੇ ਵੀ ਸਿੱਖਾਂ ਦੀ ਫ਼ੌਜ ਨੂੰ ਲੜਨ ਦੀ ਆਗਿਆ ਦੇ ਦਿੱਤੀ ਪਹਿਲਾਂ ਦੋ ਦਿਨ ਤਕ ਖ਼ੂਬ ਲੜਾਈ ਹੁੰਦੀ ਰਹੀ ਜਿਸ ਵਿਚ ਦੋਹਾਂ ਧਿਰਾਂ ਦੇ ਬਹੁਤ ਸਾਰੇ ਆਦਮੀ ਮਾਰੇ ਗਏ। ਤੀਜੇ ਦਿਨ ਸੁਲਤਾਨ ਖਾਂ ਸਵਾਰ ਹੋ ਕੇ ਸਿੱਖਾਂ ਦੀ ਫ਼ੌਜ ਉਪਰ ਆ ਟੁੱਟਾ ਤੇ ਦੋਹਾਂ ਪਾਸਿਆਂ ਤੋਂ ਲੜਾਈ ਸ਼ੁਰੂ ਹੋ ਗਈ ਦੇਵਨੇਤ ਉਸ ਵੇਲੇ

ਸਿੱਖਾਂ ਦੀ ਫ਼ੌਜ ਮੈਦਾਨ ਵਿਚ ਸੀ ਤੇ ਸੁਲਤਾਨ ਖਾਂ ਉੱਚੇ ਥਾਂ ਤੇ ਸੀ, ਇਸ ਲਈ ਉਸ ਨੇ ਅਣਗਿਣਤ ਸਿੱਖ ਕਤਲ ਕਰ ਦਿੱਤੇ। ਉਹ ਵਧਦਾ ਆਉਂਦਾ ਸੀ ਤੇ ਸਿੱਖ ਪਿਛਾੜ ਖਾਂਦੇ ਹਟਦੇ ਜਾਂਦੇ ਸਨ। ਜਦ ਦੁਸ਼ਮਨ ਦਾ ਡਾਢਾ ਜ਼ੋਰ ਦਬਾਉ ਪੈ ਗਇਆ ਤਾਂ ਸਿੱਖ ਹਾਰ ਖਾ ਕੇ ਨੱਸ ਉੱਠੇ ਤੇ ਉਨ੍ਹਾਂ ਪੰਜਾਂ ਮੀਲਾਂ ਤੇ ਜਾ ਕੇ ਸਾਹ ਲਇਆ। ਦੀਵਾਨ ਮੁਹਕਮ ਚੰਦ ਨੇ ਸਿੱਖਾਂ ਨੂੰ ਬਹੁਤ ਲਾਹਨਤਾਂ ਪਾਈਆਂ ਤੇ ਉਨ੍ਹਾਂ ਨੂੰ ਜਮ੍ਹਾ ਕਰ ਕੇ ਫੇਰ ਪਹਲੇ ਵਾਲੇ ਥਾਂ ਤੇ ਲੈ ਆਇਆ ਨਾਲ ਹੀ ਉਸ ਨੇ ਗੁਜਰਾਤ ਆਦਿ ਤੋਂ ਹੋਰ ਫ਼ੌਜ ਆਪਣੀ ਸਹਾਇਤਾ ਲਈ ਮੰਗਵਾ ਭੇਜੀ। ਅਖ਼ੀਰ ਉਹ ਬਹੁਤ ਭਾਰੀ ਲਸ਼ਕਰ ਨਾਲ ਅਗਾਂਹ ਵਧਿਆ। ਸੁਲਤਾਨ ਖਾਂ ਨੇ ਕਿਲ੍ਹਾ ਹੋਰ ਪੱਕਾ ਕਰ ਲਇਆ ਤੇ ਸ਼ਹਰ ਦੀ ਚਾਰਦੀਵਾਰੀ ਉਪਰ ਆਪਣੀ ਫ਼ੌਜ ਨਿਯੁਕਤ ਕਰ ਦਿੱਤੀ। ਕੁਝ ਦਿਨ ਲੜਾਈ ਹੁੰਦੀ ਰਹੀ; ਅਖ਼ੀਰ ਦੀਵਾਨ ਮੁਹਕਮ ਚੰਦ ਨੇ ਇਕ ਇਤਬਾਰੀ ਆਦਮੀ ਸਰਧਾ ਰਾਮ ਨੂੰ ਸੁਲਤਾਨ ਖਾਂ ਕੋਲ ਭੇਜਿਆ ਤੇ ਸੁਨੇਹਾ ਦਿੱਤਾ ਕਿ "ਤੈਨੂੰ ਇਸ ਗੱਲ ਦਾ ਚੰਗੀ ਤਰ੍ਹਾਂ ਪਤਾ ਹੈ, ਕਿ ਤੂੰ ਮਹਾਰਾਜਾ ਰਣਜੀਤ ਸਿੰਘ ਦੀ ਬਰਾਬਰੀ ਲੜਾਈ ਵਿਚ ਨਹੀਂ ਕਰ ਸਕਦਾ ਤੇ ਇਹ ਵੀ ਜਾਣਦਾ ਹੈਂ ਕਿ ਜੇਕਰ ਮਹਾਰਾਜਾ ਦੀ ਅੱਧੀ ਫ਼ੌਜ ਵੀ ਇੱਧਰ ਆ ਗਈ ਤਾਂ ਤੇਰੇ ਸ਼ਹਰ ਦੀ ਇੱਟ ਨਾਲ ਇੱਟ ਵਜਾ ਦੇਵੇਗੀ; ਉਸ ਵੇਲੇ ਤੂੰ ਪਛਤਾਵੇਂਗਾ। ਇਸ ਲਈ ਚੰਗਾ ਹੈ, ਜੇ ਤੂੰ ਹੁਣੇ ਹੀ ਸਮਝ ਜਾਵੇਂ ਤੇ ਆਪ ਹਾਜ਼ਿਰ ਹੋ ਜਾਵੇਂ ਤਾਂ ਜੋ ਜਿਵੇਂ ਪਹਲਾਂ ਵੀ ਤੇਰਾ ਇਲਾਕਾ ਫ਼ਤਹ ਕਰ ਕੇ ਮਹਾਰਾਜਾ ਨੇ ਤੈਨੂੰ ਵਾਪਸ ਕਰ ਦਿੱਤਾ ਸੀ, ਹੁਣ ਵੀ ਦੇ ਦਿੱਤਾ ਜਾਵੇ ਤੇ ਇਸ ਤਰ੍ਹਾਂ ਤੇਰਾ ਖ਼ਾਨਦਾਨ ਟੁਰਦਾ ਰਹੇ"। ਜਦ ਇਹ ਸੁਨੇਹਾ ਸੁਲਤਾਨ ਖਾਂ ਨੂੰ ਮਿਲਿਆ ਤਾਂ ਉਸ ਨੇ ਜਵਾਬ ਦਿੱਤਾ, ਕਿ "ਜੇਕਰ ਦੀਵਾਨ ਮੁਹਕਮ ਚੰਦ ਮੈਨੂੰ ਇਹ ਬਚਨ ਦੇਵੇ ਕਿ ਜੇ ਮੈਂ ਹਾਜ਼ਿਰ ਹੋ ਜਾਵਾਂ ਤਾਂ ਮੇਰੇ ਮਾਣ ਸਤਿਕਾਰ ਵਿਚ ਕੋਈ ਫ਼ਰਕ ਨਹੀਂ ਆਵੇਗਾ ਤੇ ਮਹਾਰਾਜਾ ਮੇਰਾ ਇਲਾਕਾ ਜ਼ਬਤ ਨਹੀਂ ਕਰੇਗਾ ਤਾਂ ਮੈਂ ਅਵੱਸ਼ ਹਾਜ਼ਿਰ ਹੋ ਜਾਂਦਾ ਹਾਂ"। ਦੀਵਾਨ ਮੁਹਕਮ ਚੰਦ ਨੇ ਇਕਰਾਰਨਾਮਾ ਲਿਖ ਭੇਜਿਆ ਤੇ ਉਹ ਦੀਵਾਨ ਦੇ ਬਚਨਾਂ ਤੇ ਇਤਬਾਰ ਕਰ ਕੇ ਹਾਜ਼ਿਰ ਹੋ ਗਇਆ। ਦੀਵਾਨ ਉਸ ਨੂੰ ਆਪਣੇ ਨਾਲ ਮਹਾਰਾਜਾ ਦੀ ਸੇਵਾ ਵਿਚ ਲੈ ਗਇਆ ਤੇ ਮਹਾਰਾਜਾ ਨੂੰ ਸੁਲਤਾਨ ਖਾਂ ਨਾਲ ਕੀਤੇ ਬਚਨਾਂ ਬਾਰੇ ਵੀ ਦੱਸ ਦਿੱਤਾ। ਮਹਾਰਾਜਾ ਨੇ ਦੀਵਾਨ ਦੇ ਕੀਤੇ ਬਚਨਾਂ ਦੀ ਕੋਈ ਪ੍ਰਵਾਹ ਨ ਕੀਤੀ ਤੇ ਸੁਲਤਾਨ ਖਾਂ ਨੂੰ ਕੜੀ ਕੈਦ ਵਿਚ ਭੇਜ ਦਿੱਤਾ ਤੇ ਹੁਕਮ ਦਿੱਤਾ ਕਿ ਦੀਵਾਨ ਮੁਹਕਮ ਚੰਦ ਉਸੇ ਵੇਲੇ ਸੁਲਤਾਨ ਖਾਂ ਦਾ ਸਾਰਾ ਇਲਾਕਾ ਤੇ ਧਨ-ਮਾਲ ਜ਼ਬਤ ਕਰ ਲਵੇ। ਇਸ ਪੁਰ ਉਸ ਦਾ ਸਾਰਾ ਧਨ-ਮਾਲ ਜ਼ਬਤ ਕਰ ਲਇਆ ਗਇਆ ਤੇ ਇਸ ਤਰ੍ਹਾਂ ਇਸਮਾਈਲ ਖਾਂ ਦੇ ਵਾਰਸਾਂ ਨੂੰ ਰੌਲਾ-ਰੱਪਾ ਪਾਉਣ ਉੱਪਰ ਵੀ ਕੁਝ ਨ ਮਿਲਿਆ, ਹਾਲਾਂ ਕਿ ਉਨ੍ਹਾਂ ਦੀ ਦਾਦ ਫ਼ਰਿਆਦ ਉੱਪਰ ਹੀ ਇਹ ਸਾਰੀ ਕਾਰਵਾਈ ਕੀਤੀ ਗਈ ਸੀ। ਉਥੋਂ ਦੀਵਾਨ ਮੁਹਕਮ ਚੰਦ ਨੇ ਮਹਾਰਾਜਾ ਦੀ ਆਗਿਆ ਅਨੁਸਾਰ ਰਜੌੜੀ ਤੇ ਹਮਲਾ ਕੀਤਾ ਤੇ ਚੰਗਾ ਚੋਖਾ ਨਜ਼ਰਾਨਾ ਪ੍ਰਾਪਤ ਕਰ ਕੇ ਵਾਪਸ ਆਇਆ। ਇਸ ਤੋਂ ਪਿੱਛੋਂ ਮਹਾਰਾਜਾ ਨੇ ਪਹਾੜ ਵਲ ਇਕ ਹੋਰ ਮੁਹਿੰਮ ਕੀਤੀ ਤੇ ਸਰਦਾਰ ਦੇਸਾ ਸਿੰਘ ਮਜੀਠਾ ਨੂੰ ਇਕ ਸੁਚੱਜੀ ਫ਼ੌਜ ਤੇ ਤੋਪਖਾਨਾ ਦੇ ਕੇ ਪਹਾੜ ਵਲ

ਭੇਜਿਆ ਅਤੇ ਹੁਕਮ ਦਿੱਤਾ ਕਿ ਉਹ ਕਿਲ੍ਹਾ ਕੋਟਲਾ ਉਤੇ ਹਮਲਾ ਕਰ ਕੇ ਉਸ ਨੂੰ ਫ਼ਤਹ ਕਰ ਲਵੇ । ਕਿਲ੍ਹਾ ਕੋਟਲਾ ਬਹੁਤ ਪੱਕਾ ਤੇ ਮਜ਼ਬੂਤ ਸੀ; ਇਸ ਲਈ ਤੋਪਖਾਨੇ ਦੇ ਅਧਿਕਾਰੀ ਗੌਸ਼ੀ ਖਾਂ ਨੂੰ ਹੁਕਮ ਹੋਇਆ ਕਿ ਉਹ ਆਪਣੀਆਂ ਤੋਪਾਂ ਲੈ ਕੇ ਦੇਸਾ ਸਿੰਘ ਨਾਲ ਸ਼ਾਮਿਲ ਹੋ ਜਾਵੇ । ਜਦ ਇਹ ਦੋਵੇਂ ਲਸ਼ਕਰ ਚਲੇ ਗਏ ਤਾਂ ਮਹਾਰਾਜਾ ਨੇ ਲਾਹੌਰ ਤੋਂ ਅੰਮ੍ਰਿਤਸਰ ਤੇ ਅੰਮ੍ਰਿਤਸਰੋਂ ਚਲ ਕੇ ਦੀਨਾ ਨਗਰ ਜਾ ਡੇਰਾ ਕੀਤਾ ਤੇ ਤੰਬੂ ਗੱਡ ਦਿੱਤੇ । ਪਹਿਲਾਂ ਸਰਦਾਰ ਦਲ ਸਿੰਘ ਨੇ ਕਿਲ੍ਹਾ ਕੋਟਲਾ ਦਾ ਘੇਰਾ ਪਾ ਲਇਆ ਤੇ ਕਿਲ੍ਹੇ ਵਾਲਿਆਂ ਨੇ ਹਾਜ਼ਿਰ ਹੋ ਕੇ ਸ਼ਰਨ ਮੰਗੀ ਤੇ ਕਿਲ੍ਹਾ ਖਾਲੀ ਕਰ ਦਿੱਤਾ । ਉਥੇ ਬਹੁਤੇ ਲਸ਼ਕਰ ਪੁੱਜਣ ਦੀ ਲੋੜ ਨ ਰਹੀ । ਫੇਰ ਮਹਾਰਾਜਾ ਦੀਨਾ ਨਗਰ ਤੋਂ ਚਲ ਕੇ ਨੂਰਪੁਰ ਪਹੁੰਚਾ ਤੇ ਰਾਜਾ ਨੂਰਪੁਰ ਕੋਲੋਂ ਨਜ਼ਰਾਨਾ ਤਲਬ ਕੀਤਾ । ਨਜ਼ਰਾਨੇ ਦੀ ਰਕਮ ਨਿਸ਼ਚਿਤ ਹੋਣ ਲਈ ਦੋ ਦਿਨ ਗੱਲ-ਬਾਤ ਹੁੰਦੀ ਰਹੀ । ਅਖ਼ੀਰ ਇਹ ਰਕਮ ਚਾਲੀ ਹਜ਼ਾਰ ਰੁਪਿਆ ਨਿਸ਼ਚਿਤ ਹੋਈ, ਜਿਹੜੀ ਮਹਾਰਾਜਾ ਨੇ ਵਸੂਲ ਕਰ ਲਈ । ਹਰ ਇਕ ਰਾਜਾ ਪਾਸੋਂ ਦਾਅਵਤ ਲਈ ਰੁਪਿਆ ਮੰਗਵਾਇਆ ਗਇਆ ਤੇ ਬਹੁਤ ਸਾਰਾ ਰੁਪਿਆ ਇਕੱਤਰ ਕਰ ਕੇ ਮਹਾਰਾਜਾ ਉਥੋਂ ਵਾਪਸ ਮੁੜਿਆ । ਜਦ ਮਹਾਰਾਜਾ ਅੰਮ੍ਰਿਤਸਰ ਪੁੱਜਾ ਤਾਂ ਮਹਾਰਾਜਾ ਰਣਜੀਤ ਸਿੰਘ ਦੀ ਸੱਸ ਰਾਣੀ ਸਦਾ ਕੌਰ, ਜਿਹੜੀ ਉਥੇ ਦਰਬਾਰ ਸਾਹਿਬ ਦੇ ਇਸ਼ਨਾਨ ਲਈ ਆਈ ਹੋਈ ਸੀ, ਦੋਹਾਂ ਕੰਵਰਾਂ, ਸ਼ੇਰ ਸਿੰਘ ਤੇ ਤਾਰਾ ਸਿੰਘ, ਨੂੰ ਲੈ ਕੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਈ । ਮਹਾਰਾਜਾ ਦੋਹਾਂ ਸਪੁੱਤਰਾਂ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਇਆ ਤੇ ਸ਼ੇਰ ਸਿੰਘ ਨੂੰ ਬਹਾਦਰ ਤੇ ਹੋਣਹਾਰ ਵੇਖ ਕੇ ਉਸ ਨੂੰ ਬਹੁਤ ਪਿਆਰ ਕੀਤਾ ਤੇ ਉਸ ਦੀ ਜਾਗੀਰ ਨਿਸ਼ਚਿਤ ਕਰ ਦਿੱਤੀ ।

ਅੰਮ੍ਰਿਤਸਰ ਤੋਂ ਚੱਲ ਕੇ ਮਹਾਰਾਜਾ ਲਾਹੌਰ ਆਇਆ । ਉਸ ਸਮੇਂ ਬਾਦਸ਼ਾਹ ਕਾਬਲ ਦੇ ਮੁਖ ਮੰਤਰੀ ਫ਼ਤਹ ਖਾਂ ਵਲੋਂ ਦੀਵਾਨ ਗੋਦੜ ਮੱਲ ਬਹੁਤ ਸਾਰੇ ਤੁਹਫ਼ੇ ਤੇ ਭੇਟਾ ਲੈ ਕੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਉਸ ਨੇ ਬੇਨਤੀ ਕੀਤੀ ਕਿ "ਕਸ਼ਮੀਰ ਦਾ ਸੂਬਾ ਅਤਾ ਮੁਹੰਮਦ ਖਾਂ ਜਿਹੜਾ ਕਾਬਲ ਦੇ ਬਾਦਸ਼ਾਹ ਵਲੋਂ ਕਸ਼ਮੀਰ ਦਾ ਹਾਕਿਮ ਸੀ, ਬਾਗ਼ੀ ਹੋ ਗਇਆ ਹੈ ਤੇ ਵਜ਼ੀਰ ਨੇ ਇਕ ਭਾਰੀ ਲਸ਼ਕਰ ਉਸ ਨੂੰ ਦਬਾਉਣ ਲਈ ਤਿਆਰ ਕੀਤਾ ਹੈ ਪਰ ਉਹ ਚਾਹੁੰਦਾ ਹੈ ਕਿ ਆਪ ਵੀ ਆਪਣੀ ਸਹਾਇਕ ਫ਼ੌਜ ਉਸ ਨੂੰ ਬਖ਼ਸ਼ੋ ਤਾਂ ਜੋ ਆਪ ਦੀ ਮਦਦ ਨਾਲ ਉਹ ਫੇਰ ਕਸ਼ਮੀਰ ਤੇ ਕਬਜ਼ਾ ਕਰ ਲਵੇ । ਅਜੇਹੀ ਮਦਦ ਸਦਕਾ ਕਾਬਲ ਦਾ ਬਾਦਸ਼ਾਹ ਤੇ ਵਜ਼ੀਰ ਦੋਵੇਂ ਆਪ ਦੇ ਰਿਣੀ ਹੋਣਗੇ ।

ਮਹਾਰਾਜਾ ਨੇ ਵਜ਼ੀਰ ਦੀ ਇਹ ਬੇਨਤੀ ਪ੍ਰਵਾਨ ਕਰ ਲਈ ਤੇ ਵਕੀਲ ਨੂੰ ਕਹਿਆ ਕਿ ਵਿਉਂਤ ਅਨੁਸਾਰ ਫ਼ੌਜ ਭੇਜ ਦਿੱਤੀ ਜਾਵੇਗੀ । ਦੂਜਾ ਵਕੀਲ ਸ਼ਾਹ ਸ਼ੁਜਾਹ ਦਾ ਆਇਆ ਤੇ ਉਸ ਨੇ ਇਹ ਗੱਲ ਪ੍ਰਗਟ ਕੀਤੀ ਕਿ ਵਜ਼ੀਰ ਫ਼ਤਹ ਖਾਂ ਕਸ਼ਮੀਰ ਦੇ ਹਾਕਿਮ ਅੱਤਾ ਮੁਹੰਮਦ ਖਾਂ ਉੱਪਰ ਚੜ੍ਹਾਈ ਕਰਨਾ ਚਾਹੁੰਦਾ ਹੈ ਤੇ ਉਸ ਨੇ ਕਸ਼ਮੀਰ ਦਾ ਰਾਜ ਸ਼ਾਹ ਸ਼ੁਜਾਉਲੱਮੁਲਕ ਨੂੰ ਸੌਂਪਣ ਲਈ ਬੁਲਾਇਆ ਹੈ, ਜਿਹੜਾ ਉਸ ਵੇਲੇ ਤਲੰਬਾ ਵਿਖੇ ਠਹਰਿਆ ਹੋਇਆ ਸੀ ; ਇਸ ਲਈ ਸ਼ਾਹ (ਸ਼ੁਜਾਉਲੱਮੁਲਕ) ਕਸ਼ਮੀਰ ਨੂੰ ਚਲਾ ਗਇਆ ਹੈ ਤੇ ਸ਼ਾਹਦੀ ਬੇਗਮ ਤਲੰਬਾ ਵਿਖੇ ਹੀ ਠਹਰੀ ਹੋਈ ਹੈ । ਇਹ ਗੱਲ ਮਹਾਰਾਜਾ

ਦੇ ਗਿਆਤ ਹਿਤ ਅਰਜ਼ ਕੀਤੀ ਗਈ ਹੈ।' ਉਸ ਵੇਲੇ ਵਜ਼ੀਰ ਫ਼ਤਹ ਖਾਂ ਫ਼ੌਜ ਲੈ ਕੇ ਕਸ਼ਮੀਰ ਉਪਰ ਹਮਲਾ ਕਰਨ ਦੀ ਨੀਅਤ ਨਾਲ ਅਟਕ ਤਕ ਆ ਪੁੱਜਾ ਸੀ ਤੇ ਪੰਜਾਬ ਵਿਚ ਭਾਂਤ ਭਾਂਤ ਦੀਆਂ ਅਫ਼ਵਾਹਾਂ ਉੱਡ ਰਹੀਆਂ ਸਨ, ਇਸ ਲਈ ਮਹਾਰਾਜਾ ਨੇ ਵੀ ਆਪਣੀ ਫ਼ੌਜ ਲੈ ਕੇ ਉਧਰ ਵਲ ਹੀ ਕੂਚ ਕੀਤਾ। ਜਦ ਮਹਾਰਾਜਾ ਕਿਲ੍ਹਾ ਰੋਹਤਾਸ ਦੇ ਨੇੜੇ ਪੁੱਜਾ, ਤਾਂ ਉਧਰੋਂ ਵਜ਼ੀਰ ਫ਼ਤਹ ਖਾਂ ਵੀ ਆ ਪੁੱਜਾ ਤੇ ਦੋਹਾਂ ਹਾਕਿਮਾਂ ਦੀ ਉਥੇ ਮੁਲਾਕਾਤ ਹੋ ਗਈ। ਮਹਾਰਾਜਾ ਨੇ ਮਦਦ ਦੇਣੀ ਮੰਨ ਲਈ ਅਤੇ ਦੀਵਾਨ ਮੁਹਕਮ ਚੰਦ ਨੂੰ ਹੁਕਮ ਭੇਜਿਆ ਕਿ ਉਹ ਦਸ ਹਜ਼ਾਰ ਦੀ ਫ਼ੌਜ ਤੇ ਦੋ ਤੋਪਖ਼ਾਨੇ ਨਾਲ ਲੈ ਕੇ ਕਸ਼ਮੀਰ ਵਲ ਚਲਾ ਜਾਵੇ ਤੇ ਨਾਲ ਹੀ ਮਹਾਰਾਜਾ ਨੇ ਸਰਦਾਰ ਦਲ ਸਿੰਘ ਮਜੀਠਾ ਦੇ ਨਾਮ ਵੀ ਪੱਤਰ ਜਾਰੀ ਕੀਤਾ ਕਿ ਉਹ ਵੀ ਆਪਣੀ ਫ਼ੌਜ ਲੈ ਕੇ ਦੀਵਾਨ ਮੁਹਕਮ ਚੰਦ ਦੇ ਨਾਲ ਜਾਵੇ। ਇਸੇ ਤਰ੍ਹਾਂ ਇਕ ਹੁਕਮ ਜਮਰੋਟਾ, ਨੂਰਪੁਰ ਹਰੀਪੁਰ ਤੇ ਬਸੋਹਲੀ ਦੇ ਰਾਜਿਆਂ ਦੇ ਨਾਮ ਜਾਰੀ ਕੀਤਾ ਕਿ ਉਹ ਵੀ ਆਪਣੀਆਂ ਫ਼ੌਜਾਂ ਲੈ ਕੇ ਵਜ਼ੀਰ ਫ਼ਤਹ ਖਾਂ ਦੀ ਸਹਾਇਤਾ ਲਈ ਕਸ਼ਮੀਰ ਚਲੇ ਜਾਣ। ਉਸ ਵੇਲੇ ਰਾਜੌੜੀ ਦਾ ਹਾਕਿਮ ਅਗ਼ਰ ਖਾਂ ਤੇ ਭਿੰਬਰ ਦਾ ਹਾਕਿਮ ਸੁਲਤਾਨ ਖਾਂ ਮਹਾਰਾਜਾ ਦੀ ਕੈਦ ਵਿਚ ਸਨ ਤੇ ਉਨ੍ਹਾਂ ਦਾ ਆਪਣੇ ਇਲਾਕੇ ਵਿਚ ਹੋਣਾ ਇਸ ਲਈ ਜ਼ਰੂਰੀ ਸੀ ਕਿ ਉਹ ਸਾਰੇ ਰਾਹ ਤੋਂ ਭਲੀ ਪ੍ਰਕਾਰ ਜਾਣੂ ਸਨ ਤੇ ਫ਼ੌਜਾਂ ਨੂੰ ਰਸਦ ਤੇ ਸਾਮਾਨ ਪਹੁੰਚਾਉਣ ਵਿਚ ਸਹਾਈ ਹੋ ਸਕਦੇ ਸਨ ਇਸ ਲਈ ਮਹਾਰਾਜਾ ਨੇ ਉਨ੍ਹਾਂ ਨੂੰ ਵੀ ਛੱਡ ਦਿੱਤਾ, ਤੇ ਉਨ੍ਹਾਂ ਦੇ ਇਲਾਕੇ ਉਨ੍ਹਾਂ ਦੇ ਨਾਂ ਕਰ ਦਿੱਤੇ। ਮਹਾਰਾਜਾ ਨੇ ਉਨ੍ਹਾਂ ਨੂੰ ਪੱਕੀ ਕੀਤੀ ਕਿ ਉਹ ਵਜ਼ੀਰ ਦੀ ਹਰ ਸੰਭਵ ਸਹਾਇਤਾ ਕਰਨ। ਅਜੇਹਾ ਪ੍ਰਬੰਧ ਕਰਨ ਉਪਰੰਤ ਮਹਾਰਾਜਾ ਲਾਹੌਰ ਆਇਆ। ਉਪਰੋਕਤ ਦੋਵੇਂ ਫ਼ੌਜਾਂ ਪਤਝੜ ਰੁੱਤ ਦੇ ਸ਼ੁਰੂ ਵਿਚ ਪਹਾੜ ਵਿਚ ਦਾਖ਼ਿਲ ਹੋ ਗਈਆਂ ਜਦ ਲਸ਼ਕਰ ਪੀਰ ਪੰਜਾਲ ਵਿਖੇ ਪੁੱਜਾ ਤਾਂ ਸਾਰੇ ਪਹਾੜੀ ਰਾਜੇ, ਜਿਹੜੇ ਮਹਾਰਾਜਾ ਦੇ ਹੁਕਮ ਨਾਲ ਵਜ਼ੀਰ ਦੀ ਸਹਾਇਤਾ ਲਈ ਆਏ ਸਨ, ਬਿਨਾਂ ਵਜ਼ੀਰ ਫ਼ਤਹ ਖਾਂ ਤੇ ਦੀਵਾਨ ਮੁਹਕਮ ਚੰਦ ਤੋਂ ਆਗਿਆ ਲੈਣ ਦੇ ਕੂਚ ਕਰ ਕੇ ਆਪਣੇ ਆਪਣੇ ਘਰਾਂ ਨੂੰ ਚਲੇ ਗਏ, ਪਰ ਦੀਵਾਨ ਮੁਹਕਮ ਚੰਦ ਨੇ ਉਨ੍ਹਾਂ ਦੇ ਜਾਣ ਦੀ ਰਤਾ ਵੀ ਚਿੰਤਾ ਨ ਕੀਤੀ ਤੇ ਉਥੋਂ ਅਗਾਂਹ ਨੂੰ ਹੀ ਕਦਮ ਵਧਾਇਆ ਤੇ ਬਿਨਾ ਕਿਸੇ ਰੋਕ-ਟੋਕ ਦੇ ਪੀਰ ਪੰਜਾਲ ਪਹਾੜ ਉਤਰ ਗਇਆ; ਜਦ ਫ਼ੌਜਾਂ ਹਰੀਪੁਰ ਦੇ ਨੇੜੇ ਪੁੱਜੀਆਂ ਤਾਂ ਦੁਸ਼ਮਨ ਦੀਆਂ ਫ਼ੌਜਾਂ ਵੀ ਸਾਮ੍ਹਣੇ ਆਉਂਦੀਆਂ ਦਿਸੀਆਂ। ਦੁਸ਼ਮਨ ਦੀ ਫ਼ੌਜ ਨੇ ਨੇੜੇ ਆ ਕੇ ਲੜਾਈ ਸ਼ੁਰੂ ਕਰ ਦਿੱਤੀ। ਘੰਟਾ ਤਕ ਆਪਸ ਵਿਚ ਖ਼ੂਬ ਤਲਵਾਰ ਚੈਲਦੀ ਰਹੀ। ਜਦ ਨਾਜ਼ਮ ਦੇ ਭਰਾ ਦਾ ਪੁੱਤਰ ਸਮੁੰਦਰ ਖਾਂ ਮਾਰਿਆ ਗਇਆ ਅਤੇ ਸਿੱਖਾਂ ਨੇ ਬਹੁਤ ਸਾਰੇ ਅਫ਼ਗ਼ਾਨ ਕਤਲ ਕਰ ਦਿੱਤੇ, ਤਾਂ ਨਾਜ਼ਮ ਦੀ ਫ਼ੌਜ ਭੱਜ ਗਈ। ਕਰਨਾ ਰੱਬ ਦਾ ਅਜੇਹਾ ਹੋਇਆ, ਕਿ ਉਸ ਦਿਨ ਬਰਫ਼ ਬਹੁਤ ਪਈ ਤੇ ਇੰਨੀ ਠੰਢ ਹੋ ਗਈ ਕਿ ਸਿੱਖਾਂ ਦੀ ਫ਼ੌਜ ਦੇ ਹੱਥ ਪੈਰ ਕੰਮ ਕਰਨੋਂ ਰਹ ਗਏ; ਉਸ ਵੇਲੇ ਜੇਕਰ ਦੁਸ਼ਮਨ ਦੀ ਥੋੜੀ ਜੇਹੀ ਫ਼ੌਜ ਵੀ ਸਿੱਖਾਂ ਤੇ ਆ ਟੁੱਟਦੀ ਤਾਂ ਉਹ ਸਭ ਨੂੰ ਮਾਰ ਲੈਂਦੀ, ਕਿਉਂਕਿ ਉਸ ਵੇਲੇ ਤਾਂ ਸਿੱਖਾਂ ਦੀ ਫ਼ੌਜ ਲਈ ਹੱਥ ਹਿਲਾਉਣੇ ਵੀ ਔਖੇ ਸਨ। ਪਰ ਚੰਗਾ ਹੀ ਭਾਣਾ ਵਰਤਿਆ; ਦੁਸ਼ਮਨ ਨੇ ਪਰਤ ਕੇ ਪਿਛਾਂਹ ਵਲ ਤਕਿਆ ਤਕ ਨ ਤੇ ਕਿਲ੍ਹਾ ਸ਼ੇਰ ਗੜ੍ਹ

ਵਿਚ ਜਾ ਕੇ ਕਿਲ੍ਹਾ-ਬੰਦ ਹੋ ਗਇਆ। ਸਰਦੀ ਦੂਰ ਹੋਣ ਪਿੱਛੋਂ ਫ਼ਤਹ ਖਾਂ ਦੀ ਫ਼ੌਜ ਸ਼ਹਰ ਵਿਚ ਦਾਖ਼ਿਲ ਹੋਈ। ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਦੇ ਸਰਦਾਰ ਵੀ ਸ੍ਰੀਨਗਰ ਪਹੁੰਚ ਗਏ। ਅਤਾਮੁਹੰਮਦ ਖਾਂ ਤੇ ਸ਼ਾਹ ਸ਼ੁਜਾਹ ਉਸ ਵੇਲੇ ਕਿਲ੍ਹਾ ਸ਼ੇਰ ਗੜ੍ਹ ਵਿਚ ਸਨ। ਦੀਵਾਨ ਮੁਹਕਮ ਚੰਦ ਨੇ ਵਜ਼ੀਰ ਫ਼ਤਹ ਖਾਂ ਦੇ ਹੁਕਮ ਨਾਲ ਸ਼ੇਰ ਗੜ੍ਹ ਦਾ ਘੇਰਾ ਪਾ ਲਇਆ ਤੇ ਲੜਾਈ ਸ਼ੁਰੂ ਹੋ ਗਈ। ਦੋ ਦਿਨ ਦੇ ਘੇਰੇ ਪਿਛੋਂ ਅਤਾਮੁਹੰਮਦ ਖਾਂ ਨੇ ਜਾਨ ਬਖ਼ਸ਼ੀ ਲਈ ਬੇਨਤੀ ਕੀਤੀ ਤੇ ਸ਼ਾਹ ਸ਼ੁਜਾਹ ਸਮੇਤ ਕਿਲ੍ਹੇ ਤੋਂ ਬਾਹਰ ਨਿਕਲ ਕੇ ਦੀਵਾਨ ਮੁਹਕਮ ਚੰਦ ਕੋਲ ਆ ਗਇਆ ਦੀਵਾਨ ਨੇ ਦੋਹਾਂ ਨੂੰ ਆਪਣੇ ਕੋਲ ਸ਼ਰਨ ਦਿੱਤੀ। ਜਦ ਵਜ਼ੀਰ ਵਜ਼ੀਰ ਖਾਂ ਨੇ ਅਜੇਹੀ ਹਾਲਤ ਵੇਖੀ ਤਾਂ ਦੀਵਾਨ ਮੁਹਕਮ ਚੰਦ ਨੂੰ ਅਖਵਾ ਭੇਜਿਆ, ਕਿ ਉਹ ਅਤਾਮੁਹੰਮਦ ਖਾਂ ਤੇ ਸ਼ਾਹ ਸ਼ੁਜਾਹ ਨੂੰ ਉਸ ਦੇ ਕੋਲ ਭੇਜ ਦੇਵੇ ਪਰ ਦੀਵਾਨ ਨੇ ਨਾਂਹ ਕਰ ਦਿੱਤੀ ਤੇ ਕਹਿਆ ਕਿ ਜਦ ਤਕ ਮਹਾਰਾਜਾ ਰਣਜੀਤ ਸਿੰਘ ਉਸ ਨੂੰ ਆਗਿਆ ਨਹੀਂ ਕਰਦਾ, ਉਹ ਇਨ੍ਹਾਂ ਦੋਹਾਂ ਨੂੰ ਵਜ਼ੀਰ ਦੇ ਹਵਾਲੇ ਨਹੀਂ ਕਰ ਸਕਦਾ। ਕਾਰਣ ਇਹ ਸੀ, ਕਿ ਉਸ ਵੇਲੇ ਅਟਕ ਦਾ ਕਿਲ੍ਹਾ ਅਤਾਮੁਹੰਮਦ ਖਾਂ ਦੇ ਕਬਜ਼ੇ ਵਿਚ ਸੀ, ਤੇ ਉਸ ਨੇ ਦੀਵਾਨ ਮੁਹਕਮ ਚੰਦ ਨੂੰ ਕਹ ਦਿੱਤਾ ਸੀ, ਕਿ ਜੇਕਰ ਉਹ ਉਸ ਨੂੰ ਫ਼ਤਹ ਖਾਂ ਦੇ ਹਵਾਲੇ ਨ ਕਰੇ ਤੇ ਮਹਾਰਾਜਾ ਰਣਜੀਤ ਸਿੰਘ ਉਸ ਦੀ ਅੱਗੋਂ ਲਈ ਪ੍ਰਿਤਪਾਲਣਾ ਕਰੇ ਤਾਂ ਉਹ ਅਟਕ ਦਾ ਕਿਲ੍ਹਾ ਮਹਾਰਾਜਾ ਦੇ ਹਵਾਲੇ ਕਰ ਦੇਵੇਗਾ। ਇਸ ਲਈ ਦੀਵਾਨ ਮੁਹਕਮ ਚੰਦ ਨੇ ਇਸ ਮਤਲਬ ਦਾ ਬੇਨਤੀ-ਪਤ੍ਰ ਸਮੇਤ ਅਤਾ-ਮੁਹੰਮਦ ਖਾਂ ਦੀ ਅਰਜ਼ੀ ਦੇ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਭੇਜਿਆ। ਵਜ਼ੀਰ ਖਾਂ ਨੇ ਵੀ ਇਕ ਵੱਖਰਾ ਪਤ੍ਰ ਮਹਾਰਾਜਾ ਰਣਜੀਤ ਸਿੰਘ ਦੇ ਨਾਮ ਲਿਖ ਭੇਜਿਆ ਜਿਸ ਦਾ ਭਾਵ ਇਹ ਸੀ, ਕਿ 'ਆਪ ਨੇ ਅਪਾਰ ਕ੍ਰਿਪਾ ਕਰ ਕੇ ਆਪਣੀ ਫ਼ੌਜ ਮੇਰੇ ਨਾਲ ਭੇਜ ਕੇ ਮੈਨੂੰ ਕਸ਼ਮੀਰ ਦਾ ਇਲਾਕਾ ਦਿਵਾ ਦਿੱਤਾ ਹੈ, ਪਰ ਇੱਨੀ ਕ੍ਰਿਪਾ-ਦ੍ਰਿਸ਼ਟੀ ਪਿਛੋਂ ਹੁਣ ਦੀਵਾਨ ਮੁਹਕਮ ਚੰਦ ਨੇ ਮੇਰੇ ਨਾਲ ਇਹ ਵਿਰੋਧ ਕੀਤਾ ਹੈ ਕਿ ਉਸ ਨੇ ਅਤਾਮੁਹੰਮਦ ਖਾਂ ਤੇ ਸ਼ਾਹ ਸ਼ੁਜਾਹ ਨੂੰ ਆਪਣੀ ਸ਼ਰਨ ਵਿਚ ਲੈ ਰਖਿਆ ਹੈ ਤੇ ਉਨ੍ਹਾਂ ਦੋਹਾਂ ਨੂੰ ਉਹ ਮੇਰੇ ਕੋਲ ਭੇਜਣ ਲਈ ਤਿਆਰ ਨਹੀਂ; ਹਾਲਾਂਕਿ ਪਿਛਲੇ ਸਾਲਾਂ ਦੇ ਹਿਸਾਬ ਦੇ ਲੱਖਾਂ ਰੁਪਏ ਅਤਾਮੁਹੰਮਦ ਖਾਂ ਦੇ ਜ਼ਿੰਮੇ ਹਨ ਅਤੇ ਜੇਕਰ ਸ਼ਾਹ ਸ਼ੁਜਾਹ ਮੇਰੇ ਕੋਲ ਆ ਜਾਂਦਾ ਤਾਂ ਮੈਂ ਕਸ਼ਮੀਰ ਦਾ ਇਲਾਕਾ ਉਸ ਦੇ ਹਵਾਲੇ ਕਰ ਦੇਂਦਾ ਤਾਂ ਜੋ ਇਸ ਹੱਕਦਾਰ ਬਾਦਸ਼ਾਹ ਨੂੰ ਆਪਣਾ ਹੱਕ ਮਿਲ ਜਾਂਦਾ।' ਜਦ ਇਹ ਦੋਵੇਂ ਪਤ੍ਰ ਮਹਾਰਾਜਾ ਨੂੰ ਮਿਲੇ ਤਾਂ ਉਹ ਕਿਲ੍ਹਾ ਅਟਕ ਦੀ ਪ੍ਰਾਪਤੀ ਦੀ ਆਸ ਪੁਰ ਬਹੁਤ ਪ੍ਰਸੰਨ ਹੋਇਆ। ਇੱਨੇ ਵਿਚ ਸ਼ਾਹ ਸ਼ੁਜਾਹ ਦੀ ਬੇਗ਼ਮ ਦਾ ਵਕੀਲ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਉਸ ਨੇ ਇਹ ਅਰਜ਼ ਕੀਤੀ, ਕਿ 'ਸੁਣਿਆ ਹੈ, ਕਿ ਸ਼ਾਹ ਸ਼ੁਜਾਉੱਲਮੁਲਕ ਨੇ ਕਸ਼ਮੀਰ ਦੇ ਕਿਲ੍ਹੇ 'ਚੋਂ ਨਿਕਲ ਕੇ ਦੀਵਾਨ ਮੁਹਕਮ ਚੰਦ ਤੇ ਮਹਾਰਾਜਾ ਦੀ ਫ਼ੌਜ ਦੀ ਸ਼ਰਨ ਲੈ ਲਈ ਹੈ ਅਤੇ ਵਜ਼ੀਰ ਖਾਂ ਹੁਣ ਚਾਹੁੰਦਾ ਹੈ ਕਿ ਮਹਾਰਜਾ ਸ਼ਾਹ ਸ਼ੁਜਾਹ ਨੂੰ ਉਸ ਦੇ ਹਵਾਲੇ ਕਰ ਦੇਵੇ; ਪਰ ਵਜ਼ੀਰ ਖਾਂ ਸ਼ਾਹ ਦੇ ਖ਼ਾਨ-ਦਾਨ ਦਾ ਪੁਰਾਣਾ ਦੁਸ਼ਮਨ ਹੈ, ਇਸ ਲਈ ਬਾਦਸ਼ਾਹ ਦੀ ਬੇਗ਼ਮ ਬੇਨਤੀ ਕਰਦੀ ਹੈ ਕਿ ਮਹਾਰਾਜਾ ਉਸ ਦੇ ਪਤੀ ਸ਼ਾਹ ਸ਼ੁਜਾਹ ਨੂੰ ਫ਼ਤਹ ਖਾਂ ਦੇ ਹਵਾਲੇ ਨ ਕਰੇ ਤੇ ਉਸ ਨੂੰ

ਸਗਵਾਂ ਪੰਜਾਬ ਵਿਚ ਮੰਗਵਾ ਲਵੇ। ਇਸ ਦੇ ਬਦਲੇ ਜਦ ਸ਼ਾਹ ਸੁਜਾਹ ਆਵੇਗਾ ਤਾਂ ਬੇਗਮ ਉਸ ਦੀ ਸੇਵਾ ਵਿਚ ਬੇਨਤੀ ਕਰ ਕੇ ਉਸ ਪਾਸੋਂ ਕੋਹਨੂਰ ਦਾ ਅਮੁੱਲ ਹੀਰਾ ਮਹਾਰਾਜਾ ਨੂੰ ਦਿਵਾ ਦੇਵੇਗੀ। ਜਦ ਮਹਾਰਾਜਾ ਰਣਜੀਤ ਸਿੰਘ ਨੂੰ ਅਤਾ ਮੁਹੰਮਦ ਖਾਂ ਤੋਂ ਕਿਲ੍ਹਾ ਅਟਕ ਤੇ ਸ਼ਾਹ ਸ਼ੁਜਾਹ ਕੋਲੋਂ ਕੋਹਨੂਰ ਹੀਰਾ ਮਿਲਣ ਦੀ ਆਸ ਹੋ ਗਈ ਤਾਂ ਉਹ ਬਹੁਤ ਖੁਸ਼ ਹੋਇਆ ਤੇ ਉਸ ਨੇ ਦੀਵਾਨ ਮੁਹਕਮ ਚੰਦ ਦੇ ਨਾਮ ਪਰਵਾਨਾ ਲਿਖਿਆ ਕਿ ਉਹ ਅਤਾ ਮੁਹੰਮਦ ਖਾਂ ਪਾਸੋਂ ਕਿਲ੍ਹਾ ਅੱਟਕ ਦੇ ਕਿਲ੍ਹਾਦਾਰ ਦੇ ਨਾਮ ਇਹ ਲਿਖਤ ਲਿਖਵਾ ਕੇ ਭੇਜ ਦੇਵੇ, ਕਿ ਉਹ ਕਿਲ੍ਹਾ ਝੱਟਪਟ ਸਾਡੇ ਹਵਾਲੇ ਕਰ ਦੇਵੇ ਤੇ ਸ਼ਾਹ ਸ਼ੁਜਾਹ ਤੇ ਅਤਾ ਮੁਹੰਮਦ ਖਾਂ ਦੋਹਾਂ ਨੂੰ ਨਾਲ ਲੈ ਕੇ ਕਸ਼ਮੀਰ ਤੋਂ ਲਾਹੌਰ ਵਲ ਕੂਚ ਕਰ ਦੇਵੇ ਤੇ ਜੇ ਉਸ ਸਮੇਂ ਵਜ਼ੀਰ ਫ਼ਤਹ ਖਾਂ ਕੋਈ ਰੋਕ ਪਾਵੇ ਜਾਂ ਰਾਹ ਅਟਕਾਵੇ ਤਾਂ ਉਸ ਨਾਲ ਜੰਗ ਕਰ ਕੇ ਉਸ ਨੂੰ ਰੋਕ ਪਾਉਣ ਤੋਂ ਬਾਜ਼ ਰੱਖੇ। ਕਿਲ੍ਹਾ ਸਾਡੇ ਹਵਾਲੇ ਕਰਨ ਦੇ ਬਦਲੇ ਅਸੀਂ ਅਤਾਮੁਹੰਮਦ ਖਾਂ ਨੂੰ ਇਕ ਲੱਖ ਰੁਪਿਆ ਨਕਦ ਬਖ਼ਸ਼ਾਂਗੇ ਤੇ ਇਹ ਰੁਪਿਆ ਉਸੇ ਵੇਲੇ ਉਸ ਨੂੰ ਦੇ ਦਿੱਤਾ ਜਾਵੇਗਾ ਜਦ ਅਤਾ ਮੁਹੰਮਦ ਕਿਲ੍ਹੇ ਉਤੇ ਸਾਡਾ ਅਧਿਕਾਰ ਕਰਵਾ ਦੇਵੇਗਾ।' ਜਦ ਦੀਵਾਨ ਮੁਹਕਮ ਚੰਦ ਨੂੰ ਮਹਾਰਾਜਾ ਦਾ ਇਹ ਪਰਵਾਨਾ ਮਿਲਿਆ ਤਾਂ ਉਸ ਨੇ ਉਸੇ ਵੇਲੇ ਅਤਾਮੁਹੰਮਦ ਖਾਂ ਦਾ ਅਟਕ ਦੇ ਕਿਲ੍ਹਾਦਾਰ ਜਹਾਂਦਾਰ ਖਾਂ ਦੇ ਨਾਮ ਕਿਲ੍ਹਾ ਸੌਂਪ ਦੇਣ ਸੰਬੰਧੀ ਪਰਵਾਨਾ ਲਿਖਵਾ ਕੇ ਮਹਾਰਾਜਾ ਦੀ ਸੇਵਾ ਵਿਚ ਭੇਜ ਦਿੱਤਾ ਤੇ ਆਪ ਕਸ਼ਮੀਰ ਤੋਂ ਚੱਲ ਕੇ ਆ ਗਇਆ। ਵਜ਼ੀਰ ਖਾਂ ਨੇ ਉਸ ਦੇ ਰਾਹ ਵਿਚ ਉਸ ਵੇਲੇ ਕਿਸੇ ਕਿਸਮ ਦੀ ਰੋਕ ਰੁਕਾਵਟ ਨ ਪਾਈ।

ਜਦ ਅਤਾਮੁਹੰਮਦ ਖਾਂ ਦਾ ਕਿਲ੍ਹਾਦਾਰ ਅਟਕ ਦੇ ਨਾਮ ਲਿਖਿਆ ਹੋਇਆ ਪਤ ਮਹਾਰਾਜਾ ਕੋਲ ਪੁੱਜਾ ਤਾਂ ਮਹਾਰਾਜਾ ਨੇ ਫ਼ਕੀਰ ਅਜ਼ੀਜ਼ੁੱਦੀਨ ਖਾਂ ਨੂੰ ਹੁਕਮ ਦਿੱਤਾ ਕਿ ਉਹ ਦੋ ਪਲਟਨਾਂ, ਇਕ ਤੋਪਖਾਨਾ ਤੇ ਇਕ ਲੱਖ ਰੁਪਿਆ ਨਕਦ ਲੈ ਕੇ ਉਸੇ ਵੇਲੇ ਅਟਕ ਵਲ ਚਾਲੇ ਪਾ ਦੇਵੇ ਅਤੇ ਅਤਾ ਮੁਹੰਮਦ ਖਾਂ ਦਾ ਲਿਖਿਆ ਹੋਇਆ ਪਤ੍ਰ ਕਿਲ੍ਹਾਦਾਰ ਜਹਾਨਦਾਰ ਖਾਂ ਨੂੰ ਦੇ ਕੇ ਅਤੇ ਇਕ ਲੱਖ ਰੁਪਿਆ ਨਕਦ ਅਦਾ ਕਰ ਕੇ ਕਿਲ੍ਹਾ ਅਟਕ ਪੁਰ ਕਬਜ਼ਾ ਕਰ ਲਵੇ। ਇਸ ਪੁਰ ਫ਼ਕੀਰ ਅਜ਼ੀਜ਼ੁੱਦੀਨ ਝੱਟਪਟ ਉਧਰ ਨੂੰ ਚਲ ਪਇਆ ਤੇ ਜਾਂਦਿਆਂ ਹੀ ਉਸ ਨੇ ਕਿਲ੍ਹੇ ਉਤੇ ਕਬਜ਼ਾ ਕਰ ਲਇਆ। ਜਦ ਮਹਾਰਾਜਾ ਨੂੰ ਕਿਲ੍ਹੇ ਉਤੇ ਕਬਜ਼ੇ ਦੀ ਖ਼ਬਰ ਮਿਲੀ ਤਾਂ ਉਹ ਬਹੁਤ ਖ਼ੁਸ਼ ਹੋਇਆ ਤੇ ਕੁਝ ਦਿਨ ਖ਼ੂਬ ਰੰਗ-ਤਮਾਸ਼ੇ ਹੁੰਦੇ ਰਹੇ। ਇੰਨੇ ਵਿਚ ਦੀਵਾਨ ਮੁਹਕਮ ਚੰਦ ਕਸ਼ਮੀਰ ਦਾ ਲਸ਼ਕਰ ਲੈ ਕੇ ਮਹਾਰਾਜਾ ਦੀ ਸੇਵਾ ਵਿਚ ਆ ਹਾਜ਼ਿਰ ਹੋਇਆ। ਮਹਾਰਾਜਾ ਨੇ ਕੰਵਰ ਖੜਕ ਸਿੰਘ ਨੂੰ ਸ਼ਾਹ ਸ਼ੁਜਾਉੱਲਮੁਲਕ ਦੇ ਸ੍ਵਾਗਤ ਲਈ ਸ਼ਾਹਦਰਾ ਤਕ ਭੇਜਿਆ ਅਤੇ ਬੜੇ ਮਾਣ-ਸਤਿਕਾਰ ਨਾਲ ਸ਼ਹਰ ਵਿਚ ਲਿਆ ਕੇ ਉਸ ਦਾ ਮੁਬਾਰਕ ਹਵੇਲੀ ਵਿਚ ਉਤਾਰਾ ਕੀਤਾ। ਜਦ ਸ਼ਾਹ ਸ਼ੁਜਾਹ ਲਾਹੌਰ ਆਇਆ ਤਾਂ ਲੁਧਿਆਣਾ ਤੋਂ ਜਨਰਲ ਓਕਟਰ ਲੂਣੀ ਏਜੰਟ ਗਵਰਨਰ ਜਨਰਲ ਬਹਾਦਰ ਵਲੋਂ ਇਕ ਪਤ੍ਰ ਮਹਾਰਾਜਾ ਨੂੰ ਇਸ ਮਤਲਬ ਦਾ ਮਿਲਿਆ, ਕਿ ਕਾਬਲ ਦਾ ਮਾਲਿਕ ਸ਼ਾਹ ਸ਼ੁਜਾਹ ਸਮੇਂ ਦੇ ਚੱਕਰ ਕਾਰਣ ਲਾਹੌਰ ਆਇਆ ਹੈ। ਮਹਾਰਾਜਾ ਨੂੰ ਉਸ ਦੇ ਮਾਣ-ਸਤਿਕਾਰ ਵਲ ਵੱਧ ਤੋਂ ਵੱਧ ਧਿਆਨ ਦੇਣਾ ਚਾਹੀਦਾ ਹੈ ਤੇ ਅਜੇਹੀ

ਕੋਈ ਗੱਲ ਨਹੀਂ ਹੋਣੀ ਚਾਹੀਦੀ, ਜਿਸ ਨਾਲ ਸ਼ਾਹ ਸ਼ੁਜਾਹ ਦੇ ਦਿਲ ਨੂੰ ਦੁੱਖ ਪਹੁੰਚੇ। ਮਹਾਰਾਜਾ ਨੇ ਇਸ ਪਤ੍ਰ ਦਾ ਉੱਤਰ ਬੜੇ ਪਿਆਰ ਮੁਹੱਬਤ ਨਾਲ ਲਿਖਵਾ ਕੇ ਭੇਜ ਦਿੱਤਾ।

ਇਸ ਤੋਂ ਪਹਿਲਾਂ ਇਸ ਗੱਲ ਦਾ ਵਰਣਨ ਕੀਤਾ ਗਇਆ ਸੀ, ਕਿ ਕਸ਼ਮੀਰ ਦੀ ਮੁਹਿੰਮ ਵੇਲੇ ਮਹਾਰਾਜਾ ਨੇ ਸਾਰੇ ਪਹਾੜੀ ਰਾਜਿਆਂ ਨੂੰ ਹੁਕਮ ਦਿੱਤਾ ਸੀ, ਕਿ ਉਹ ਆਪਣੀ ਅਪਣੀ ਫ਼ੌਜ ਲੈ ਕੇ ਕਸ਼ਮੀਰ ਚਲੇ ਜਾਣ, ਜਿਸ ਪੁਰ ਸਾਰੇ ਪਹਾੜੀ ਰਾਜੇ ਫ਼ੌਜਾਂ ਲੈ ਕੇ ਉੱਧਰ ਚਲੇ ਗਏ ਸਨ, ਪਰ ਜਦ ਪੀਰ ਪੰਜਾਲ ਪੁੱਜੇ ਸਨ ਤਾਂ ਸਾਰੇ ਏਕਾ ਕਰ ਕੇ ਉਥੋਂ ਪਰਤ ਆਏ ਸਨ ਤੇ ਇਸ ਗੱਲ ਦੀ ਰਤਾ ਚਿੰਤਾ ਨ ਕੀਤੀ ਕਿ ਮਹਾਰਾਜੇ ਦਾ ਕ੍ਰੋਧ ਉਨ੍ਹਾਂ ਤੇ ਅਵੱਸ਼ ਟੁੱਟੇਗਾ। ਜਦ ਕਸ਼ਮੀਰ ਦੀ ਮੁਹਿੰਮ ਸਫ਼ਲ ਸਮਾਪਤ ਹੋ ਗਈ ਤਾਂ ਮਹਾਰਾਜਾ ਨੇ ਇਹ ਉਚਿਤ ਸਮਝਿਆ ਕਿ ਉਨ੍ਹਾਂ ਬੇਅਦਬਾਂ ਨੂੰ ਦੰਡ ਦਿੱਤਾ ਜਾਵੇ, ਤਾਂ ਜੋ ਫੇਰ ਅਜੇਹੀ ਅਵੱਗਿਆ ਕਰਨ ਦਾ ਹੀਆ ਨ ਕਰ ਸਕਣ ਤੇ ਜਿਸ ਕੰਮ ਦਾ ਵੀ ਹੁਕਮ ਮਿਲੇ, ਉਸ ਨੂੰ ਭਲੀ ਪ੍ਰਕਾਰ ਪੂਰਾ ਕਰਨ। ਇਸ ਲਈ ਸਰਦਾਰ ਦੇਸਾ ਸਿੰਘ ਮਜੀਠਾ ਨੂੰ ਹੁਕਮ ਦਿੱਤਾ ਕਿ ਉਹ ਚਾਰ ਪਲਟਨਾਂ ਤੇ ਦੋ ਤੋਪਖਾਨੇ ਲੈ ਕੇ ਕੋਹਿਸਤਾਨ ਵਲ ਕੂਚ ਕਰ ਦੇਵੇ ਤੇ ਹਰ ਇਕ ਰਾਜੇ ਕੋਲੋਂ, ਜਿਹੜਾ ਕਸ਼ਮੀਰ ਦੀ ਮੁਹਿੰਮ ਤੋਂ ਪਰਤ ਆਇਆ ਸੀ, ਹੇਠ ਦਿੱਤੇ ਵੇਰਵੇ ਅਨੁਸਾਰ ਜੁਰਮਾਨਾ ਵਸੂਲ ਕਰੇ :

ਰਾਜਾ ਨੂਰਪੁਰ........ਪੰਜਾਹ ਹਜ਼ਾਰ
ਰਾਜਾ ਚੰਬਾ.........ਪੰਜਾਹ ਹਜ਼ਾਰ
ਰਾਜਾ ਜਸਰੋਟਾ.........ਪੰਜਾਹ ਹਜ਼ਾਰ
ਰਾਜਾ ਬਸੋਹਲੀ.........ਦਸ ਹਜ਼ਾਰ
ਰਾਜਾ ਹਰੀਪੁਰਾ.........ਪੰਦਰਾਂ ਹਜ਼ਾਰ
ਰਾਜਾ ਮੰਡੀ.........ਤੀਹ ਹਜ਼ਾਰ
ਰਾਜਾ ਸਕੇਤ.........ਵੀਹ ਹਜ਼ਾਰ

ਅਤੇ ਇਨ੍ਹਾਂ ਰਾਜਿਆਂ ਵਿਚੋਂ ਜਿਹੜਾ ਰਾਜਾ ਨਜ਼ਰਾਨੇ ਦੀ ਰਕਮ ਦੇਣ ਤੋਂ ਨਾਂਹ-ਨੁਕਰ ਕਰੇ, ਤਾਂ ਉਸੇ ਵੇਲੇ ਉਸ ਦਾ ਮਾਲ ਤੇ ਮੁਲਕ ਜ਼ਬਤ ਕਰ ਕੇ ਸਰਦਾਰ ਦੇ ਖਜ਼ਾਨੇ ਦਾਖਿਲ ਕਰ ਲਵੇ। ਸਰਦਾਰ ਦੇਸਾ ਸਿੰਘ ਨੇ ਪਹਾੜ ਵਿਚ ਜਾ ਕੇ ਊਧਮ ਮਚਾ ਦਿੱਤਾ ਅਤੇ ਬੜੀ ਸਖ਼ਤੀ ਤੇ ਬੇਪੱਤੀ ਨਾਲ ਤੇ ਤੰਗ ਕਰ ਕੇ ਇਹ ਜੁਰਮਾਨਾ ਵਸੂਲ ਕੀਤਾ ਗਇਆ। ਇਨ੍ਹਾਂ ਵਿਚੋਂ ਚੰਬਾ, ਮੰਡੀ ਤੇ ਸਕੇਤ ਦੇ ਤਿੰਨਾਂ ਰਾਜਿਆਂ ਨੇ ਕਈ ਇਕ ਢੁੱਚਰ ਡਾਹੇ ਤੇ ਬਹਾਨੇ ਕੀਤੇ ਕਿ 'ਸਾਨੂੰ ਤਾਂ ਨ ਕਸ਼ਮੀਰ ਜਾਣ ਦਾ ਹੁਕਮ ਹੀ ਮਿਲਿਆ ਸੀ ਤੇ ਨ ਹੀ ਅਸੀਂ ਗਏ ਸਾਂ, ਤੇ ਨ ਕਿਸੇ ਦੀ ਆਗਿਆ ਬਿਨਾਂ ਵਾਪਸ ਆਏ ਸਾਂ; ਇਸ ਲਈ ਸਾਡੇ ਕੋਲੋਂ ਕਿਸ ਗੱਲ ਦਾ ਜੁਰਮਾਨਾ ਵਸੂਲ ਕੀਤਾ ਜਾਂਦਾ ਹੈ।" ਉਨ੍ਹਾਂ ਦਾ ਇਹ ਉਜ਼ਰ ਸਰਦਾਰ ਦੇਸਾ ਸਿੰਘ ਨੇ ਲਿਖ ਕੇ ਮਹਾਰਾਜਾ ਦੀ ਸੇਵਾ ਵਿਚ ਭੇਜ ਦਿੱਤਾ। ਮਹਾਰਾਜਾ ਵਲੋਂ ਜਵਾਬ ਆਇਆ, ਕਿ ਜੇ ਇਹ ਜਾਂਦੇ ਵੀ, ਤਾਂ ਵੀ ਇਨ੍ਹਾਂ ਆਪਣੇ ਦੂਜੇ ਭਰਾਵਾਂ ਵਾਂਗ ਏਕਾ ਕਰ ਕੇ ਪਰਤ ਆਉਣਾ ਸੀ, ਇਸ ਲਈ ਇਨ੍ਹਾਂ ਕੋਲੋਂ ਵੀ ਅੱਗੇ ਤੋਂ ਚੇਤੰਨ ਰਹਣ ਲਈ ਜੁਰਮਾਨਾ ਵਸੂਲ ਕੀਤਾ ਜਾਵੇ, ਤਾਂ ਜੋ ਅੱਗੋਂ ਕਦੀ ਅਜੇਹੀ ਭੁੱਲ ਨ ਕਰਨ।

ਮਜਬੂਰ ਤੇ ਬੇਵੱਸ ਹੋ ਕੇ ਇਨ੍ਹਾਂ ਨਿਰਦੋਸ਼ਾਂ ਨੇ ਵੀ ਜੁਰਮਾਨਾ ਭਰ ਦਿੱਤਾ।

ਕਸ਼ਮੀਰ ਦੀ ਮੁਹਿੰਮ ਸ਼ੁਰੂ ਹੋਣ ਤੋਂ ਪਹਲਾਂ ਸ਼ਾਹ ਸੁਜ਼ਾਉੱਲਮੁਲਕ ਦੀ ਬੇਗਮ ਨੇ ਮਹਾਰਾਜਾ ਨਾਲ ਆਪਣੇ ਵਕੀਲ ਰਾਹੀਂ ਇਹ ਬਚਨ ਕੀਤਾ ਸੀ, ਕਿ ਜੇਕਰ ਉਸ ਦਾ ਪਤੀ ਕਸ਼ਮੀਰ ਤੋਂ ਸੁਖੀ-ਸਾਂਦੀ ਲਾਹੌਰ ਆ ਜਾਵੇ ਤਾਂ ਉਹ ਬਾਦਸ਼ਾਹ ਨੂੰ ਕਹ ਕੇ ਕੋਹਨੂਰ ਹੀਰਾ ਉਸ ਪਾਸੋਂ ਮਹਾਰਾਜਾ ਨੂੰ ਦਿਵਾ ਦੇਵੇਗੀ, ਇਸ ਲਈ ਜਦ ਸ਼ਾਹ ਸੁਜਾਹ ਲਾਹੌਰ ਆਇਆ ਤਾਂ ਮਹਾਰਾਜਾ ਨੇ ਉਸ ਨੂੰ ਤਲੰਬਾ ਨ ਜਾਣ ਦਿੱਤਾ ਤੇ ਆਖਿਆ ਕਿ 'ਆਪ ਸਾਡੇ ਕੋਲ ਇਥੇ ਲਾਹੌਰ ਹੀ ਠਹਰੋ ਤੇ ਆਪਣੇ ਘਰ ਦੇ ਲੋਕਾਂ ਨੂੰ ਤਲੰਬਾ ਤੋਂ ਇਥੇ ਹੀ ਬੁਲਵਾ ਲਵੋ'। ਉਸ ਸਿੱਧੇ ਸਾਦੇ ਬਾਦਸ਼ਾਹ ਨੇ ਬੇਗਮ ਨੂੰ ਵੀ ਤਲੰਬਾ ਤੋਂ ਬੁਲਵਾ ਲਇਆ ਤੇ ਲਾਹੌਰ ਮੁਬਾਰਕ ਹਵੇਲੀ ਵਿਖੇ ਰਹਣ ਲੱਗਾ। ਜਦ ਇਕ ਮਹੀਨਾ ਲੰਘ ਗਇਆ ਤਾਂ ਮਹਾਰਾਜਾ ਨੇ ਸ਼ਾਹ ਸੁਜਾਹ ਕੋਲ ਆਪਣਾ ਇਕ ਵਕੀਲ ਕੋਹਨੂਰ ਹੀਰਾ ਮੰਗਣ ਲਈ ਭੇਜਿਆ ਤੇ ਸੁਨੇਹਾ ਦਿੱਤਾ ਕਿ ਬਾਦਸ਼ਾਹ ਨੂੰ ਆਪਣੀ ਬੇਗਮ ਦੇ ਬਚਨਾਂ ਦੇ ਸਤਿਕਾਰ ਵਜੋਂ ਕੋਹਨੂਰ ਹੀਰਾ ਸਾਨੂੰ ਦੇ ਦੇਣਾ ਚਾਹੀਦਾ ਹੈ, ਕਿਉਂਜੋ ਜਿਹੜਾ ਅਸਾਂ ਬੇਗਮ ਨਾਲ ਬਚਨ ਕੀਤਾ ਸੀ, ਉਹ ਪੂਰਾ ਹੋ ਚੁੱਕਾ ਹੈ। ਹੁਣ ਬਾਦਸ਼ਾਹ ਵਲੋਂ ਬਚਨ ਪੂਰਾ ਹੋਣਾ ਚਾਹੀਦਾ ਹੈ।' ਇਹ ਗੱਲ ਸੁਣ ਕੇ ਬਾਦਸ਼ਾਹ ਬਹੁਤ ਘਬਰਾਇਆ। ਉਹ ਇਹ ਬਿਲਕੁਲ ਨਹੀਂ ਚਾਹੁੰਦਾ ਸੀ, ਕਿ ਕ੍ਰੋੜਾਂ ਰੁਪਏ ਦਾ ਕੀਮਤੀ ਹੀਰਾ ਰਣਜੀਤ ਸਿੰਘ ਨੂੰ ਇਸ ਤਰ੍ਹਾਂ ਦੇ ਦੇਵੇ; ਭਾਵੇਂ ਕੋਹਨੂਰ ਹੀਰਾ ਉਸ ਵਕਤ ਵੀ ਉਸ ਦੇ ਕੋਲ ਸੀ, ਪਰ ਉਸ ਨੇ ਬਹਾਨਾ ਕਰ ਕੇ ਕਹ ਦਿੱਤਾ, ਕਿ ਉਹ ਅਲਮਾਸ ਤਿੰਨ ਕ੍ਰੋੜ ਰੁਪਏ ਦੇ ਬਦਲੇ ਕਾਬਲ ਵਿਚ ਗਹਣੇ ਪਇਆ ਹੋਇਆ ਹੈ। ਮਹਾਰਾਜਾ ਅਜੇਹੇ ਉੱਤਰ ਤੋਂ ਬਹੁਤ ਗੁੱਸੇ ਤੇ ਨਾਰਾਜ਼ ਹੋਇਆ ਤੇ ਉਸ ਨੇ ਬਾਦਸ਼ਾਹ ਦੀ ਹਵੇਲੀ ਤੇ ਕਰੜਾ ਪਹਰਾ ਲਾ ਕੇ ਬਾਦਸ਼ਾਹ ਨੂੰ ਕੈਦ ਕਰ ਦਿੱਤਾ, ਅਤੇ ਅਖਵਾ ਭੇਜਿਆ ਕਿ 'ਸ਼ਾਹ ਨੂੰ ਹਰ ਹਾਲਤ ਵਿਚ ਉਹ ਹੀਰਾ ਸਾਨੂੰ ਦੇਣਾ ਪਵੇਗਾ; ਤੇ ਅਸੀਂ ਇਸ ਦੇ ਬਦਲੇ ਇਸ ਵੇਲੇ ਪੰਜਾਹ ਹਜ਼ਾਰ ਰੁਪਿਆ ਨਕਦ ਤੇ ਤਿੰਨ ਲੱਖ ਰੁਪਏ ਦੀ ਜਾਗੀਰ ਦੇ ਸਕਦੇ ਹਾਂ।' ਸ਼ਾਹ ਨੇ ਫੇਰ ਵੀ ਇਹੀ ਜਵਾਬ ਦਿੱਤਾ, ਕਿ 'ਇਥੇ ਮੇਰੇ ਕੋਲ ਕੋਹਨੂਰ ਹੀਰਾ ਨਹੀਂ ਹੈ; ਮੈਂ ਦੋ ਮਹੀਨਿਆਂ ਦੇ ਸਮੇਂ ਵਿਚ ਕਾਬਲ ਤੋਂ ਮੰਗਵਾ ਦਿਆਂਗਾ।' ਪਰ ਜਦ ਦੋ ਮਹੀਨੇ ਦੀ ਅਵਧੀ ਵੀ ਪੁੱਗ ਗਈ ਤੇ ਕੋਹਨੂਰ ਹੀਰਾ ਨ ਮਿਲਿਆ ਤਾਂ ਮਹਾਰਾਜਾ ਵਲੋਂ ਬਹੁਤ ਸਖ਼ਤੀ ਕੀਤੀ ਜਾਣ ਲੱਗੀ; ਇਥੋਂ ਤਕ ਕਿ ਸ਼ਾਹ ਦੀ ਰਸੋਈ ਵਿਚ ਤਿੰਨ ਦਿਨ ਤਕ ਖਾਣਾ ਪਕਾਉਣ ਦੀ ਆਗਿਆ ਨ ਮਿਲੀ ਤੇ ਨ ਹੀ ਖਾਣ-ਪੀਣ ਦਾ ਸਾਮਾਨ ਸ਼ਾਹ ਕੋਲ ਪਹੁੰਚਣ ਦਿੱਤਾ ਗਇਆ। ਜਿਸ ਨਾਲ ਬਾਦਸ਼ਾਹ ਤੇ ਉਸ ਦੇ ਸਾਰੇ ਨੌਕਰ-ਚਾਕਰ ਭੁੱਖ ਦੇ ਦੁੱਖ ਹੱਥੋਂ ਅੱਧਮੋਏ ਹੋ ਗਏ। ਜਦ ਸ਼ਾਹ ਨੇ ਅਨੁਭਵ ਕੀਤਾ ਕਿ ਹੁਣ ਜਾਨ ਬਚਣੀ ਮੁਸ਼ਕਿਲ ਹੈ ਤਾਂ ਕੋਹਨੂਰ ਹੀਰਾ ਦੇਣ ਤੇ ਰਾਜ਼ੀ ਹੋ ਗਇਆ। ਪਰ ਕੀਤਾ ਇਹ, ਕਿ ਕੋਹਨੂਰ ਹੀਰੇ ਨੂੰ ਜ਼ਮੁੱਰਦ (ਹਰੇ ਥੇਵੇ) ਦੇ ਖ਼ੋਲ ਵਿਚੋਂ ਉਖੜਵਾ ਕੇ ਸੋਨੇ ਦੇ ਖ਼ੋਲ ਵਿਚ ਮੜ੍ਹਵਾ ਲਇਆ। ਇਹ ਸ਼ਾਹ ਦੇ ਬਾਜੂਬੰਦ ਵਿਚ ਬਝਿਆ ਹੋਇਆ ਸੀ। ਅਜੇਹਾ ਕਰ ਕੇ ਸ਼ਾਹ ਨੇ ਮਹਾਰਾਜਾ ਨੂੰ ਅਖਵਾ ਭੇਜਿਆ ਕਿ ਉਹ ਆਪ ਆ ਕੇ ਕੋਹਨੂਰ ਹੀਰਾ ਲੈ ਜਾਵੇ। ਇਸ ਪੁਰ ਮਹਾਰਾਜਾ ਆਪ ਮੁਬਾਰਕ ਹਵੇਲੀ ਗਇਆ। ਸ਼ਾਹ ਨੇ ਉਹ ਕੀਮਤੀ ਹੀਰਾ

ਬੜੇ ਸ਼ੋਕ ਤੇ ਵੱਡੀ ਸੱਧਰ ਨਾਲ ਮਹਾਰਾਜਾ ਨੂੰ ਦੇ ਦਿੱਤਾ। ਮਹਾਰਾਜਾ ਨੇ ਪੁਛਿਆ, ਕਿ ਇਹ ਹੀਰਾ ਕਿੰਨੀ ਕੁ ਕੀਮਤ ਦਾ ਹੋਵੇਗਾ। ਸ਼ਾਹ ਨੇ ਉੱਤਰ ਦਿੱਤਾ।' ਇਸ ਦੀ ਕੀਮਤ ਲਾਠੀ ਹੈ; ਮੇਰੇ ਵੱਡੇ ਵਡੇਰਿਆਂ ਨੇ ਲੋਕਾਂ ਨੂੰ ਲਾਠੀਆਂ ਮਾਰ ਕੇ ਉਨ੍ਹਾਂ ਪਾਸੋਂ ਇਹ ਖੋਹਿਆ ਸੀ, ਤੁਸਾਂ ਲਾਠੀ ਮਾਰ ਕੇ ਮੇਰੇ ਕੋਲੋਂ ਖੋਹ ਲਇਆ ਹੈ; ਕੋਈ ਹੋਰ ਵੱਡਾ ਸ਼ਕਤੀਸ਼ਾਲੀ ਆਵੇਗਾ, ਉਹ ਤੁਹਾਡੇ ਕੋਲੋਂ ਲਾਠੀ ਮਾਰ ਕੇ ਖੋਹ ਖੜੇਗਾ।'

ਕੋਹਨੂਰ ਹੀਰਾ ਲੈ ਕੇ ਮਹਾਰਾਜਾ ਖੁਸ਼ੀ ਖੁਸ਼ੀ ਵਾਪਸ ਆਇਆ ਤੇ ਉਸ ਦਿਨ ਬੜੀ ਧੂਮਧਾਮ ਨਾਲ ਭਾਰੀ ਜਸ਼ਨ ਕੀਤਾ ਤੇ ਸ਼ਹਰ ਹੁਕਮ ਦਿੱਤਾ ਕਿ ਸਭ ਲੋਕ ਆਪਣੇ ਆਪਣੇ ਘਰਾਂ ਵਿਚ ਵਿਚ ਦੀਵੇ ਜਗਾਉਣ ਤੇ ਖੁਸ਼ੀਆਂ ਮਨਾਉਣ। ਇਸ ਪੁਰ ਸਿਵਾਇ ਸ਼ਾਹ ਸੁਜਾਹ ਦੇ ਸਾਰੇ ਲੋਕਾਂ ਨੇ ਖ਼ੁਸ਼ੀ ਮਨਾਈ; ਸ਼ਾਹ ਸੁਜਾਹ ਦੇ ਘਰ ਤਾਂ ਉਸ ਦਿਨ ਸੋਗ ਦੀ ਸਫ਼ ਵਿਛੀ ਹੋਈ ਸੀ।

ਉਨ੍ਹਾਂ ਦਿਨਾਂ ਵਿਚ ਖ਼ਬਰ ਪਹੁੰਚੀ ਕਿ ਰਾਜਾ ਨੂਰਪੁਰ, ਜਿਸ ਤੇ ਮਹਾਰਾਜਾ ਨੇ ਕਸ਼ਮੀਰ ਤੋਂ ਵਾਪਸ ਚਲੇ ਆਉਣ ਦੇ ਦੋਸ਼ ਵਿਚ ਪੰਜਾਹ ਹਜ਼ਾਰ ਰੁਪਿਆ ਜੁਰਮਾਨਾ ਕੀਤਾ ਸੀ, ਆਪਣਾ ਮਾਲ-ਅਸਬਾਬ, ਨਕਦੀ ਤੇ ਹੋਰ ਚੀਜ਼ ਵਸਤ ਲੈ ਕੇ ਸਤਲੁਜ ਪਾਰ ਅੰਗ੍ਰੇਜ਼ੀ ਇਲਾਕੇ ਵਿਚ ਚਲਾ ਗਇਆ ਹੈ ਤੇ ਉਸ ਨੇ ਜੁਰਮਾਨਾ ਅਦਾ ਨਹੀਂ ਕੀਤਾ। ਮਹਾਰਾਜਾ ਨੇ ਹੁਕਮ ਦਿੱਤਾ ਕਿ ਉਸ ਦਾ ਇਲਾਕਾ ਜ਼ਬਤ ਕਰ ਕੇ ਰਿਆਸਤ ਦੇ ਇਲਾਕੇ ਵਿਚ ਸ਼ਾਮਿਲ ਕਰ ਲਇਆ ਜਾਵੇ। ਫ਼ਕੀਰ ਅਜ਼ੀਜ਼ੁੱਦੀਨ ਨੂੰ ਹੁਕਮ ਦਿੱਤਾ, ਕਿ ਕਿਲ੍ਹਾ ਲਾਹੌਰ ਤੇ ਸ਼ਾਹੀ ਮਸਜਿਦ ਦੇ ਸਾਮ੍ਹਣੇ ਜਿਹੜਾ ਮੈਦਾਨ ਹੈ, ਉਸ ਵਿਚ ਇਕ ਬਾਗ਼ ਲਾਇਆ ਜਾਵੇ ਤੇ ਉਸ ਦਾ ਨਾਮ ਹਜ਼ੂਰੀ ਬਾਗ਼ ਰਖਿਆ ਜਾਵੇ। ਉਸ ਵੇਲੇ ਮਹਾਰਾਜਾ ਦੀ ਡਿਉਢੀ ਦਾ ਜਮਾਦਾਰ ਖ਼ੁਸ਼ਹਾਲ ਸਿੰਘ ਹਾਜ਼ਿਰ ਸੀ, ਉਸ ਨੇ ਬੇਨਤੀ ਕੀਤੀ, ਕਿ ਜੇਕਰ ਬਾਗ਼ ਦੇ ਵਿਚਕਾਰ ਇਕ ਸੰਗਮਰਮਰ ਦੀ ਬਾਰਾਦਰੀ ਵੀ ਬਣ ਜਾਵੇ ਤਾਂ ਬਹੁਤ ਸੁੰਦਰ ਲੱਗੇ। ਮਹਾਰਾਜਾ ਨੇ ਕਹਿਆ, ਕਿ ਪੱਥਰ ਮੰਗਵਾਉਣਾ ਬਹੁਤ ਮੁਸ਼ਕਿਲ ਹੈ। ਉਸ ਨੇ ਉੱਤਰ ਦਿੱਤਾ ਕਿ ਲਾਹੌਰ ਦੇ ਆਸ ਪਾਸ ਕਿੰਨੇ ਹੀ ਮਕਬਰੇ ਸੰਗਮਰਮਰ ਦੇ ਬਣੇ ਹੋਏ ਹਨ; ਉਥੋਂ ਜੇ ਪੱਥਰ ਪੁਟਵਾ ਲਏ ਜਾਣ ਤਾਂ ਉਨ੍ਹਾਂ ਨਾਲ ਬਾਰਾਦਰੀ ਬਣ ਜਾਵੇਗੀ। ਇਸ ਪੁਰ ਬਰਾਦਰੀ ਬਣਵਾਉਣ ਦਾ ਹੁਕਮ ਵੀ ਜਾਰੀ ਹੋ ਗਇਆ। ਇਸ ਬਾਰਾਦਰੀ ਦੀ ਉਸਾਰੀ ਲਈ ਜ਼ੇਬੁੱਨਸਾ ਬੇਗ਼ਮ ਦੇ ਮਕਬਰੇ, ਨੂਰ ਜਹਾਨ ਬੇਗ਼ਮ ਦੇ ਮਕਬਰੇ, ਮਕਬਰਾ ਨਵਾਬ ਆਸਫ਼ ਜਾਹ ਤੇ ਮਕਬਰਾ ਜਹਾਂਗੀਰ ਬਾਦਸ਼ਾਹ ਤੋਂ ਪੱਥਰ ਪੁਟਵਾ ਲਏ ਗਏ ਤੇ ਬਾਰਾਦਰੀ ਦੀ ਉਸਾਰੀ ਸ਼ੁਰੂ ਹੋ ਗਈ। ਇਸ ਤਰ੍ਹਾਂ ਦੋ ਸਾਲ ਦੇ ਸਮੇਂ ਵਿਚ ਇਹ ਅਦਭੁੱਤ ਤੇ ਵਚਿਤ੍ਰ ਇਮਾਰਤ ਬਣ ਕੇ ਤਿਆਰ ਹੋ ਗਈ, ਜਿਹੜੀ ਹੁਣ ਤਕ ਮਹਾਰਾਜਾ ਰਣਜੀਤ ਸਿੰਘ ਦੀ ਯਾਦਗਾਰ ਦੇ ਤੌਰ ਤੇ ਬਾਕੀ ਮੌਜੂਦ ਹੈ।

ਇਸ ਥਾਂ ਸੰਕੇਤਕ ਤੌਰ ਤੇ ਜਮਾਦਾਰ ਖ਼ੁਸ਼ਹਾਲ ਸਿੰਘ ਦਾ ਵਰਣਨ ਆਇਆ ਹੈ, ਇਸ ਲਈ ਉਸ ਬਾਰੇ ਥੋੜਾ ਜੇਹਾ ਵੇਰਵਾ ਇਥੇ ਦਿੱਤਾ ਜਾਂਦਾ ਹੈ, ਕਿਉਂਜੋ ਇਹ ਰੋਚਕ ਸਾਬਤ ਹੋਵੇਗਾ। ਦਸਿਆ ਜਾਂਦਾ ਹੈ, ਕਿ ਖ਼ੁਸ਼ਹਾਲ ਸਿੰਘ ਇਕ ਗੌੜ ਬ੍ਰਾਹਮਣ ਪਿੰਡ ਏਕੜੀ ਤੇ ਕਨਖਲ, ਜ਼ਿਲ੍ਹਾ ਮੇਰਠ ਦਾ ਰਹਣ ਵਾਲਾ ਸੀ। ਇਹ ਅਤਿ ਗ਼ਰੀਬ ਸੀ ਤੇ ਇਸ ਦੀ ਹਾਲਤ ਬਹੁਤ ਭੈੜੀ ਤੇ ਨਿਰਧਨਾਂ ਵਾਲੀ ਸੀ। ਜਦ ਹੱਦੋਂ ਵੱਧ ਤੰਗ ਹੋ ਗਇਆ ਤਾਂ

ਨੌਕਰੀ ਦੀ ਨੀਅਤ ਨਾਲ ਪੰਜਾਬ ਆ ਗਇਆ ਤੇ ਧੋਂਕਲ ਸਿੰਘ ਦੀਆਂ ਪਲਟਨਾਂ ਵਿਚ ਇਕ ਸਿਪਾਹੀ ਦੇ ਤੌਰ ਤੇ ਨੌਕਰ ਹੋਇਆ। ਇਸ ਦੇ ਨਸੀਬਾਂ ਵਿਚ ਇਹ ਆਲੀਸ਼ਾਨ ਇਮਾਰਤ ਬਣਵਾਉਣੀ ਲਿਖੀ ਹੋਈ ਸੀ, ਇਸ ਲਈ ਜਦ ਮਹਾਰਾਜਾ ਰਣਜੀਤ ਸਿੰਘ ਇਕ ਦਿਨ ਧੋਂਕਲ ਸਿੰਘ ਦੀਆਂ ਪਲਟਨਾਂ ਦੀ ਕਵਾਇਦ ਵੇਖਣ ਆਇਆ ਤਾਂ ਇਹ ਆਦਮੀ ਚੰਗਾ ਸਜੀਲਾ ਤੇ ਸੁੰਦਰ ਹੋਣ ਕਾਰਣ ਮਹਾਰਾਜਾ ਨੂੰ ਬਹੁਤ ਚੰਗਾ ਲੱਗਾ ਤੇ ਉਸ ਨੇ ਹੁਕਮ ਦਿੱਤਾ ਕਿ ਇਹ ਉਸ ਦੀ ਅਰਦਲ ਦੇ ਸਿਪਾਹੀਆਂ ਵਿਚ ਭਰਤੀ ਕੀਤਾ ਜਾਵੇ। ਉਸ ਦਿਨ ਤੋਂ ਖੁਸ਼ਹਾਲ ਮਹਾਰਾਜਾ ਦੇ ਅਰਦਲੀਆਂ ਵਿਚ ਰਹਣ ਲੱਗਾ। ਹੌਲੀ ਹੌਲੀ ਇਸ ਪਦਵੀ ਨੂੰ ਪਹੁੰਚ ਗਇਆ ਕਿ ਮਹਾਰਾਜਾ ਨੇ ਡਿਉਢੀ ਦੀ ਸੇਵਾ ਜਮਾਂਦਾਰ ਬਸਤੀ ਰਾਮ ਤੋਂ ਲੈ ਕੇ ਉਸ ਨੂੰ ਦੇ ਦਿੱਤੀ। ਫਿਰ ਤਾਂ ਇਹ ਲੱਖਾਂ ਰੁਪਿਆਂ ਦਾ ਮਾਲਿਕ ਬਣ ਗਇਆ। ਇਹ ਕਸ਼ਮੀਰ ਦਾ ਹਾਕਿਮ ਵੀ ਰਹਿਆ ਤੇ ਉਸ ਦਾ ਸਰਕਾਰ ਦੇ ਉੱਚ-ਅਧਿਕਾਰੀਆਂ ਤੇ ਸਰਦਾਰਾਂ ਵਿਚ ਸ਼ੁਮਾਰ ਹੋਣ ਲੱਗਾ। ਉਸ ਨੇ ਮਹਾਰਾਜਾ ਦੀ ਇੰਨੀ ਸੇਵਾ ਕੀਤੀ ਕਿ ਬਾਵਜੂਦ ਬ੍ਰਾਹਮਣ ਹੋਣ ਦੇ ਉਸ ਨੇ ਆਪਣਾ ਜੰਞੂ ਤੋੜ ਦਿੱਤਾ ਤੇ ਬੋਦੀ ਸਾਫ਼ ਕਰਵਾ ਦਿੱਤੀ ਤੇ ਪਾਹੁਲ ਲੈ ਕੇ ਸਿੱਖ ਬਣ ਗਇਆ ਤੇ ਖੁਸ਼ਹਾਲ ਸਿੰਘ ਨਾਮ ਰਖਵਾਇਆ। ਉਸ ਨੇ ਲਾਹੌਰ ਤੇ ਅੰਮ੍ਰਿਤਸਰ ਵਿਖੇ ਵੱਡੀਆਂ ਵੱਡੀਆਂ ਹਵੇਲੀਆਂ ਪਾ ਲਈਆਂ ਲਾਹੌਰ ਵਿਚ ਉਸ ਦੀ ਹਵੇਲੀ ਕਿਲ੍ਹੇ ਦੇ ਪੂਰਬੀ ਪਾਸੇ ਇੱਡੀ ਵੱਡੀ ਬਣੀ ਹੋਈ ਹੈ ਕਿ ਇਉਂ ਜਾਪਦਾ ਹੈ ਕਿ ਕਿਲ੍ਹੇ ਦੇ ਸਾਮ੍ਹਣੇ ਇਕ ਦੂਜਾ ਕਿਲ੍ਹਾ ਖਲੋਤਾ ਹੋਇਆ ਹੈ।

ਲਾਹੌਰ ਵਿਚ ਜਦ ਸ਼ਾਹ ਸੁਜਾਹ ਰਹਣ ਲੱਗਾ ਤਾਂ ਨਿਤ ਨਵੇਂ ਦਿਨ ਉਸ ਉੱਪਰ ਆਫ਼ਤਾਂ ਆਉਂਦੀਆਂ ਰਹੀਆਂ ਇਕ ਤਾਂ ਵੱਡੀ ਆਫ਼ਤ ਇਹ ਪਈ, ਕਿ ਕੋਹਨੂਰ ਹੀਰੇ ਜੇਹੇ ਬਹੁ-ਮੁੱਲੀ ਵਸਤੂ ਉਸ ਦੇ ਹੱਥੋਂ ਜਾਂਦੀ ਰਹੀ, ਦੂਜੇ ਕਈ ਦਿਨ ਉਸ ਦੇ ਦਰਵਾਜ਼ੇ ਤੇ ਪਹਰਾ ਰਹਿਆ ਤੇ ਬਾਦਸ਼ਾਹ ਨੇ ਕੈਦ ਦੀ ਹਾਲਤ ਵਿਚ ਬੜੇ ਤਸੀਹੇ ਤੇ ਦੁੱਖ ਉਠਾਏ, ਤੀਜੇ ਉਸ ਨੂੰ ਤਿੰਨ ਦਿਨਾਂ ਤਕ ਰੋਟੀ ਤਕ ਨ ਮਿਲੀ; ਚੌਥੀ ਇਹ ਬਿਪਤਾ ਪਈ, ਕਿ ਗੁਜਰਾਂਵਾਲਾ ਦੇ ਕਾਰਦਾਰ ਨੇ ਕਿਸੇ ਵਲਾਇਤੀ ਪਠਾਣ ਦੇ ਹੱਥੋਂ ਕਾਜ਼ੀ ਸ਼ੇਰ ਮੁਹੰਮਦ ਦਾ ਖ਼ਤ ਲੈ ਕੇ ਮਹਾਰਾਜਾ ਦੇ ਕੋਲ ਭੇਜ ਦਿੱਤਾ ਜਦ ਉਹ ਪੜ੍ਹਿਆ ਗਇਆ ਤਾਂ ਪਤਾ ਲੱਗਾ, ਕਿ ਉਹ ਖ਼ਤ ਸ਼ਾਹ ਸੁਜਾਹ ਦੇ ਖਾਸ ਅਧਿਕਾਰੀ ਕਾਜ਼ੀ ਸ਼ੇਰ ਮੁਹੰਮਦ ਵਲੋਂ ਕਸ਼ਮੀਰ ਦੇ ਨਾਜ਼ਮ ਮੁਹੰਮਦ ਅਜ਼ੀਮ ਖਾਂ ਦੇ ਨਾਮ ਲਿਖਿਆ ਸੀ ਤੇ ਉਸ ਵਿਚ ਇਹ ਦਰਜ ਸੀ, ਕਿ 'ਜੇਕਰ ਤੂੰ ਫ਼ੌਜ ਲੈ ਕੇ ਲਾਹੌਰ ਤੇ ਹਮਲਾ ਕਰ ਦੇਵੇਂ ਤਾਂ ਅਸੀਂ ਰਣਜੀਤ ਸਿੰਘ ਨੂੰ ਕਤਲ ਕਰ ਦਿਆਂਗੇ ਤੇ ਪੰਜਾਬ ਦਾ ਬਣਿਆ ਬਣਾਇਆ ਰਾਜ ਤੇਰੇ ਕਬਜ਼ੇ ਵਿਚ ਆ ਜਾਵੇਗਾ'। ਇਹ ਖ਼ਤ ਸੁਣ ਕੇ ਮਹਾਰਾਜਾ ਅਤਿ ਕ੍ਰੋਧ ਵਿਚ ਆਇਆ ਤੇ ਸ਼ਾਹ ਸੁਜਾਹ ਪਾਸੋਂ ਇਸ ਬਾਰੇ ਪੁੱਛ ਪੜਤਾਲ ਕੀਤੀ ਗਈ, ਪਰ ਸ਼ਾਹ ਨੇ ਕੰਨਾਂ ਤੇ ਹੱਥ ਰਖੇ ਤੇ ਕਹਿਆ ਕਿ ਉਸ ਨੂੰ ਇਸ ਲਿਖਤ ਬਾਰੇ ਕੁਝ ਪਤਾ ਨਹੀਂ ਤੇ ਨ ਹੀ ਉਹ ਲਿਖਤ ਉਸ ਦੀ ਆਗਿਆ ਨਾਲ ਲਿਖੀ ਗਈ ਸੀ। ਫੇਰ ਕਾਜ਼ੀ ਸ਼ੇਰ ਮੁਹੰਮਦ ਨੂੰ ਸਦਿਆ ਗਇਆ ਉਸ ਨੇ ਇਹ ਦੋਸ਼ ਮੰਨ ਲਇਆ ਕਿ ਹਾਂ, ਇਹ ਖ਼ਤ ਉਸ ਦੇ ਆਪਣੇ ਹੱਥ ਦਾ ਹੀ ਲਿਖਿਆ ਹੋਇਆ ਹੈ ਤੇ ਉਸ ਨੇ ਹੀ ਨਾਜ਼ਮ ਕਸ਼ਮੀਰ ਦੇ ਨਾਮ ਭੇਜਿਆ ਸੀ। ਮਹਾਰਾਜਾ ਨੇ ਉਸ ਤੇ ਬਹੁਤ ਸਖ਼ਤੀ ਕੀਤੀ ਅਜੇਹੀ ਸਖ਼ਤੀ ਕਰਨ ਤੋਂ ਮਹਾਰਾਜਾ ਦਾ

ਇਹ ਭਾਵ ਸੀ, ਕਿ ਕਾਜ਼ੀ ਕਹ ਦੇਵੇ ਕਿ ਉਹ ਖ਼ਤ ਉਸ ਨੇ ਸ਼ਾਹ ਸੁਜਾਹ ਦੀ ਆਗਿਆ ਨਾਲ ਲਿਖਿਆ ਸੀ ਤੇ ਇਹ ਦੋਸ਼ ਸ਼ਾਹ ਸੁਜਾਹ ਤੇ ਲਾ ਕੇ ਉਸ ਪਾਸੋਂ ਰਹੰਦਾ ਖੂੰਹਦਾ ਧਨਮਾਲ ਵੀ ਲੈ ਲਇਆ ਜਾਵੇ। ਪਰ ਬਾਵਜੂਦ ਇੱਨੀ ਸਖ਼ਤੀ ਤੇ ਕੜੀ ਕੈਦ ਦੇ ਉਹ ਆਪਣੀ ਜ਼ਬਾਨ ਤੋਂ ਨ ਫਿਰਿਆ ਤੇ ਇਹੀ ਕਹੰਦਾ ਰਹਿਆ ਕਿ ਸ਼ਾਹ ਨੂੰ ਇਸ ਲਿਖਤ ਦਾ ਕੋਈ ਪਤਾ ਨਹੀਂ। ਕਾਜ਼ੀ ਇਕ ਮਹੀਨਾ ਕੈਦ ਵਿਚ ਰਹਿਆ ਅਖ਼ੀਰ ਸ਼ਾਹ ਨੇ ਉਸ ਦੇ ਬਦਲੇ ਪੰਝੀ ਹਜ਼ਾਰ ਰੁਪਿਆ ਜੁਰਮਾਨਾ ਭਰ ਕੇ ਕਾਜ਼ੀ ਨੂੰ ਕੈਦ ਤੋਂ ਛੁਡਵਾ ਲਇਆ।

ਜਦ ਇਹ ਮਾਮਲਾ ਹੋ ਚੁੱਕਾ ਤਾਂ ਫ਼ਕੀਰ ਅਜ਼ੀਜ਼ੁੱਦੀਨ ਅਟਕ ਤੋਂ ਵਾਪਸ ਆ ਕੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਉਸ ਨੇ ਬੇਨਤੀ ਕੀਤੀ ਕਿ ਮਹਾਰਾਜਾ ਦੇ ਹੁਕਮ ਅਨੁਸਾਰ ਸਰਕਾਰੀ ਫ਼ੋਜ ਨੇ ਕਿਲ੍ਹਾ ਅਟਕ ਉਤੇ ਕਬਜ਼ਾ ਕਰ ਲਇਆ ਹੈ ਤੇ ਜਹਾਂਦਾਰ ਖਾਂ, ਕਿਲ੍ਹਦਾਰ ਅਟਕ, ਮਹਾਰਾਜਾ ਦਾ ਬਹੁਤ ਸ਼ੁਭਚਿੰਤਕ ਹੈ। ਉਸ ਨੇ ਕਿਲ੍ਹੇ ਅੰਦਰ ਜਿੰਨਾ ਵੀ ਅਫ਼ਗਾਨਾਂ ਦਾ ਗੋਲਾ-ਬਾਰੂਦ ਸੀ, ਸਾਰਾ ਸਾਡੇ ਹਵਾਲੇ ਕਰ ਦਿੱਤਾ ਸੀ, ਤੇ ਕਿਲ੍ਹੇ ਵਿਚ ਜਿਹੜੀਆਂ ਤਿੰਨ ਤੋਪਾਂ ਸਨ, ਉਹ ਵੀ ਉਸ ਨੇ ਸਾਨੂੰ ਦੇ ਦਿੱਤੀਆਂ ਹਨ। ਇਕ ਲੱਖ ਰੁਪਿਆ, ਜਿਹੜਾ ਉਸ ਨੂੰ ਦਿੱਤਾ ਗਇਆ ਸੀ, ਉਸ ਵਿਚ ਉਸ ਦਾ ਕੋਈ ਹੱਕ ਨਹੀਂ ਸੀ, ਉਹ ਸਾਰੇ ਦਾ ਸਾਰਾ ਅਤਾ ਮੁਹੰਮਦ ਖਾਂ ਨੇ ਲੈ ਲਇਆ ਹੈ। ਇਸ ਲਈ ਮੈਂ ਇਸ ਨੂੰ ਪਰਵਰਿਸ਼ ਲਈ ਵਜ਼ੀਰਾਬਾਦ ਤਕ ਆਪਣੇ ਨਾਲ ਲੈ ਆਇਆ ਹਾਂ ਤੇ ਖ਼ਜ਼ਾਨਾ ਵਜ਼ੀਰਾਬਾਦ ਤੋਂ ਤਿੰਨ ਰੁਪਏ ਰੋਜ਼ਾਨਾ ਉਸ ਦਾ ਗੁਜ਼ਾਰਾ ਨਿਸ਼ਚਿਤ ਕਰ ਦਿੱਤਾ ਹੈ। ਮਹਾਰਾਜਾ ਫ਼ਕੀਰ ਅਜ਼ੀਜ਼ੁੱਦੀਨ ਦੀ ਅਜੇਹੀ ਸੇਵਾ ਤੇ ਬਹੁਤ ਪ੍ਰਸੰਨ ਹੋਇਆ ਤੇ ਉਸ ਨੂੰ ਕੀਮਤੀ ਜੋੜਾ ਪੌਸ਼ਾਕਾ ਦੇ ਕੇ ਨਵਾਜਿਆ। ਉਨ੍ਹਾਂ ਦਿਨਾਂ ਵਿਚ ਹੀ ਵਜ਼ੀਰ ਫ਼ਤਹ ਮੁਹੰਮਦ ਖਾਂ ਦਾ ਵਕੀਲ ਗੋਦੜ ਮੱਲ ਦੂਜੀ ਵਾਰ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਉਸ ਨੇ ਬੇਨਤੀ ਕੀਤੀ ਕਿ 'ਮਹਾਰਾਜਾ ਨੇ ਵਜ਼ੀਰ ਫ਼ਤਹ ਖਾਂ ਉਤੇ ਬੜੀ ਮਿਹਰਬਾਨੀ ਕੀਤੀ ਹੈ, ਜਿਸ ਕਰਕੇ ਉਹ ਆਪ ਦਾ ਅਤਿ ਧੰਨਵਾਦੀ ਹੈ, ਜੇਕਰ ਮਹਾਰਾਜਾ ਫ਼ਤਹ ਖਾਂ ਅਟਕ ਦਾ ਕਿਲ੍ਹਾ ਮੰਗਦਾ ਤਾਂ ਭਲਾ ਦੇਣ ਵਿਚ ਉਸ ਨੂੰ ਕੀ ਸੰਕੋਚ ਹੋ ਸਕਦਾ ਸੀ। ਮਹਾਰਾਜਾ ਨੇ ਇਕ ਲੱਖ ਰੁਪਿਆ ਐਵੇਂ ਜਹਾਂਦਾਰ ਖਾਂ ਨੂੰ ਦੇ ਦਿੱਤਾ। ਹੁਣ ਜੇਕਰ ਮਹਾਰਾਜਾ ਏਕਤਾ ਦੇ ਦ੍ਰਿਸ਼ਟੀਕੋਣ ਤੋਂ ਅਟਕ ਦਾ ਕਿਲ੍ਹਾ ਫੇਰ ਵਜ਼ੀਰ ਦੇ ਹਵਾਲੇ ਕਰ ਦੇਵੇ ਤਾਂ ਉਸ ਦੇ ਬਦਲੇ ਵਜ਼ੀਰ ਮੁਲਤਾਨ ਦਾ ਕਿਲ੍ਹਾ ਤੇ ਸ਼ਹਰ ਮਹਾਰਾਜਾ ਦੀ ਭੇਟਾ ਕਰਨ ਨੂੰ ਤਿਆਰ ਹੋਵੇਗਾ; ਕਿਉਂਕਿ ਸ਼ਾਹ ਕਾਬਲ ਨੇ ਸੁਜਾਹ ਖਾਂ ਨੂੰ ਮੁਲਤਾਨ ਦਾ ਹਾਕਿਮ ਬਣਾਇਆ ਸੀ ਤੇ ਹੁਣ ਜੇਕਰ ਉਸ ਦੇ ਨਾਮ ਪਰਵਾਨਾ ਲਿਖਿਆ ਜਾਵੇਗਾ ਤਾਂ ਉਹ ਉਸੇ ਵੇਲੇ ਮੁਲਤਾਨ ਛੱਡ ਦੇਵੇਗਾ ਅਤੇ ਜੇਕਰ ਉਸ ਨੇ ਬਗ਼ਾਵਤ ਕੀਤੀ ਤਾਂ ਸ਼ਾਹੀ ਫ਼ੋਜ ਉਥੇ ਜਾ ਕੇ ਉਸ ਨੂੰ ਬੇਦਖ਼ਲ ਕਰ ਦੇਵੇਗੀ।' ਮਹਾਰਾਜਾ ਇਹ ਸਾਰੀ ਗੱਲ ਸੁਣ ਕੇ ਹੱਸ ਪਇਆ ਤੇ ਕਹਿਆ ਕਿ 'ਮੁਲਤਾਨ ਦਾ ਨਵਾਬ ਸਾਡਾ ਖ਼ਰਾਜਗੁਜ਼ਾਰ ਹੈ ਤੇ ਅਸੀਂ ਦਿਲੋਂ ਚਾਹੁੰਦੇ ਹਾਂ, ਕਿ ਉਸ ਤੇ ਸਾਡਾ ਪੂਰਣ ਅਧਿਕਾਰ ਹੋ ਜਾਵੇ, ਪਰ ਜਦ ਵੀ ਅਸੀਂ ਜਾਂਦੇ ਹਾਂ ਤਾਂ ਉਹ ਲੜਨ ਲਈ ਤਿਆਰ ਹੋ ਜਾਂਦਾ ਹੈ, ਇਸ ਲਈ ਜੇਕਰ ਉਹ ਵਜ਼ੀਰ ਦੇ ਲਿਖਣ ਉੱਪਰ ਜਾਂ ਫ਼ੋਜ ਦੇ ਲੈ ਜਾਣ ਨਾਲ ਮੁਲਤਾਨ ਨੂੰ ਛੱਡ ਕੇ ਚਲਾ ਜਾਵੇ ਤਾਂ ਬਹੁਤ ਚੰਗਾ

ਹੈ। ਵਜ਼ੀਰ ਪਹਲਾਂ ਮੁਲਤਾਨ ਦਾ ਕੰਮ ਸੰਪੂਰਣ ਕਰ ਦੇਵੇ ਤੇ ਜਦ ਸਾਡਾ ਮੁਲਤਾਨ ਤੇ ਪੂਰਾ ਕਬਜ਼ਾ ਹੋ ਜਾਵੇ ਤਾਂ ਅਸੀਂ ਵੀ ਕਿਲ੍ਹਾ ਅਟਕ ਉੱਪਰ ਵਜ਼ੀਰ ਦਾ ਕਬਜ਼ਾ ਕਰਵਾ ਦਿਆਂਗੇ'। ਅਜੇਹਾ ਸਾਫ ਜਵਾਬ ਲੈ ਕੇ ਵਕੀਲ ਵਾਪਸ ਚਲਾ ਗਇਆ। ਵਕੀਲ ਦੇ ਜਾਣ ਤੋਂ ਦੋ ਮਹੀਨੇ ਪਿਛੋਂ ਇਹ ਖ਼ਬਰ ਆਈ, ਕਿ ਫ਼ਤਹ ਖਾਂ ਬੜੇ ਭਾਰੀ ਲਸ਼ਕਰ ਤੇ ਤੋਪਖਾਨੇ ਨਾਲ ਅਟਕ ਵਿਖੇ ਆ ਪੁੱਜਾ ਹੈ ਤੇ ਆਉਂਦਿਆਂ ਹੀ ਉਸ ਨੇ ਅਟਕ ਦੇ ਕਿਲੇ ਦਾ ਘੇਰਾ ਪਾ ਲਇਆ ਹੈ। ਲਗਾਤਾਰ ਤੋਪ ਚਲ ਰਹੀ ਹੈ। ਮਹਾਰਾਜਾ ਦੀ ਫ਼ੌਜ ਜਿਹੜੀ ਕਿਲ੍ਹੇ ਅੰਦਰ ਹੈ, ਭਾਵੇਂ ਤਨੋ ਮਨੋ ਹੋ ਕੇ ਦੁਸ਼ਮਨ ਤੇ ਅੱਗ ਵਰ੍ਹਾ ਰਹੀ ਹੈ, ਪਰ ਕਿਲ੍ਹੇ ਵਿਚ ਅੰਨ-ਦਾਣਾ ਮੌਜੂਦ ਨਹੀਂ; ਜਿੱਨਾ ਵੀ ਸੀ, ਉਹ ਥੋੜੇ ਦਿਨਾਂ ਵਿਚ ਮੁੱਕ ਗਇਆ ਹੈ; ਹੁਣ ਫ਼ੌਜ ਬਹੁਤ ਤੰਗੀ ਦੀ ਹਾਲਤ ਵਿਚ ਹੈ, ਕਿਉਂਜੋ ਫ਼ੌਜ ਦੇ ਸਿਪਾਹੀ ਕਿਲੇ ਤੋਂ ਬਾਹਰ ਨਿਕਲ ਨਹੀਂ ਸਕਦੇ। ਜੇਕਰ ਕੁਝ ਦਿਨ ਹੋਰ ਮਹਾਰਾਜਾ ਨੇ ਉਨ੍ਹਾਂ ਦੀ ਖ਼ਬਰ ਸੁਰਤ ਨ ਲਈ ਤਾਂ ਸਾਰੀ ਫ਼ੌਜ ਭੁੱਖ ਨਾਲ ਮਰ ਜਾਵੇਗੀ ਤੇ ਦੁਸ਼ਮਨ ਦਾ ਕਬਜ਼ਾ ਕਿਲ੍ਹੇ ਉਤੇ ਹੋ ਜਾਵੇਗਾ। ਮਹਾਰਾਜਾ ਇਹ ਸੁਣ ਕੇ ਅਤਿ ਚਿੰਤਾਤੁਰ ਹੋਇਆ ਤੇ ਉਸੇ ਵੇਲੇ ਕੰਵਰ ਖੜਕ ਸਿੰਘ ਨੂੰ ਅਟਕ ਦੀ ਮੁਹਿਮ ਲਈ ਨਿਯੁਕਤ ਕਰ ਦਿੱਤਾ ਗਇਆ; ਅਤੇ ਦੀਵਾਨ ਮੁਹਕਮ ਚੰਦ ਨੂੰ ਹੁਕਮ ਹੋਇਆ, ਕਿ ਅੱਠ ਪਲਟਨਾਂ, ਇਕ ਰਜਮੈਂਟ ਤੇ ਦੋ ਤੋਪਖਾਨੇ ਲੈ ਕੇ ਸ਼ਹਜ਼ਾਦਾ ਖੜਕ ਸਿੰਘ ਦੇ ਨਾਲ ਅਟਕ ਨੂੰ ਜਾਵੇ। ਉਸ ਵੇਲੇ ਦੀਵਾਨ ਮੁਹਕਮ ਚੰਦ ਕਿਲ੍ਹਾ ਫਿਲੌਰ ਵਿਚ ਸੀ। ਉਥੋਂ ਉਸ ਨੂੰ ਡਾਕ ਰਾਹੀਂ ਬੁਲਵਾ ਕੇ ਨਾਲ ਭੇਜਿਆ ਗਇਆ ਤੇ ਹੁਕਮ ਹੋਇਆ ਕਿ ਫ਼ੌਜ ਵੀ ਡਾਕ ਵਾਂਗ ਅਟਕ ਨੂੰ ਜਾਵੇ। ਇਸ ਹੁਕਮ ਦੀ ਉਸੇ ਵੇਲੇ ਪਾਲਣਾ ਕੀਤੀ ਗਈ। ਇਸ ਮੁਹਿਮ ਵਿਚ ਮਹਾਰਾਜਾ ਨੇ ਦੀਵਾਨ ਮੁਹਕਮ ਚੰਦ ਨੂੰ ਪੂਰੇ ਪੂਰੇ ਅਧਿਕਾਰ ਦੇ ਦਿੱਤੇ ਤੇ ਬਚਨ ਕੀਤਾ ਕਿ 'ਜੇਕਰ ਤੁਸੀਂ ਵੇਖੋ, ਕਿ ਜੰਗ ਨਾਲ ਕਿਲ੍ਹੇ ਦਾ ਘੇਰਾ ਨਹੀਂ ਉੱਠ ਸਕਦਾ ਤਾਂ ਸੁਲਹ ਕਰ ਲੈਣਾ; ਤੇ ਕਿਲ੍ਹਾ ਦੇ ਕੇ ਫ਼ੌਜ ਨੂੰ ਜਿਉਂਦਿਆਂ ਕੱਢ ਲੈਣਾ, ਮਤਾਂ ਕਿਧਰੇ ਸਰਕਾਰੀ ਫ਼ੌਜ ਕਿਲ੍ਹੇ ਵਿਚ ਭੁੱਖ ਦੇ ਦੁੱਖੋਂ ਹੀ ਨ ਮਰ ਜਾਵੇ, ਕਿਲ੍ਹਾ ਜੇਕਰ ਹੱਥੋਂ ਜਾਂਦਾ ਹੈ ਤਾਂ ਬੇਸ਼ੱਕ ਚਲਾ ਜਾਵੇ, ਇਸ ਦੀ ਚਿੰਤਾ ਨ ਕਰਨਾ, ਪਰ ਫੌਜ ਦੇ ਮਰਨ ਦੀ ਚਿੰਤਾ ਜ਼ਰੂਰ ਹੋਵੇਗੀ'। ਇਹ ਅਧਿਕਾਰ ਲੈ ਕੇ ਦੀਵਾਨ ਮੁਹਕਮ ਚੰਦ ਲਾਹੌਰੋਂ ਚਲ ਕੇ ਹਵਾ ਵਾਂਗ ਉਡਦਾ ਅਟਕ ਜਾ ਪੁੱਜਾ ਤੇ ਉਥੇ ਜਾ ਕੇ ਵੇਖਿਆ ਕਿ ਦੁਸ਼ਮਨ ਨੇ ਕਿਲ੍ਹੇ ਨੂੰ ਹਰ ਪਾਸਿਉਂ ਘੇਰ ਰਖਿਆ ਹੈ ਤੇ ਕਿਲ੍ਹੇ ਅੰਦਰ ਜਾਣ ਦਾ ਕੋਈ ਰਾਹ ਨਹੀਂ; ਕਿਲ੍ਹੇ ਦੇ ਅੰਦਰ ਭੁੱਖ ਦੇ ਮਾਰੇ ਵਾਵੇਲਾ ਮੱਚਿਆ ਹੋਇਆ ਸੀ; ਇਸ ਲਈ ਦੀਵਾਨ ਮੁਹਕਮ ਚੰਦ ਨੇ ਵਜ਼ੀਰ ਫ਼ਤਹ ਖਾਂ ਨੂੰ ਸੁਲਹ ਦਾ ਪਤ੍ਰ ਲਿਖਿਆ ਅਤੇ ਸੁਨੇਹਾ ਭੇਜਿਆ ਕਿ 'ਤੁਸੀਂ ਕਿਲ੍ਹੇ ਤੋਂ ਘੇਰਾ ਚੁੱਕ ਲਵੋ ਜਾਂ ਰਾਹ ਦੇ ਦਿਓ ਤਾਂ ਜੋ ਸਾਡੀ ਫ਼ੌਜ ਕਿਲ੍ਹੇ ਤੋਂ ਬਾਹਰ ਨਿਕਲ ਆਵੇ ਤੇ ਜਦ ਫ਼ੌਜ ਨਿਕਲ ਆਵੇਗੀ, ਤੁਸੀਂ ਕਿਲ੍ਹੇ ਉਤੇ ਆਪਣਾ ਕਬਜ਼ਾ ਕਰ ਲਇਆ ਜੇ।' ਇਸ ਸੁਨੇਹੇ ਦੀ ਵਜ਼ੀਰ ਨੇ ਉੱਕੀ ਪ੍ਰਵਾਹ ਨ ਕੀਤੀ ਤੇ ਅਖਵਾ ਭੇਜਿਆ ਕਿ 'ਤੁਹਾਡੀ ਫ਼ੌਜ ਕਿਲੇ ਦਾ ਦਰਵਾਜ਼ਾ ਖੋਲ੍ਹ ਦੇਵੇ, ਪਹਲਾਂ ਸਾਡੀ ਫ਼ੌਜ ਅੰਦਰ ਦਾਖਿਲ ਹੋ ਜਾਵੇ' ਫੇਰ ਤੁਹਾਡੀ ਫ਼ੌਜ ਬੇਸ਼ੱਕ ਕਿਲ੍ਹੇ ਤੋਂ ਬਾਹਰ ਨਿਕਲ ਜਾਵੇ'। ਪਰ ਇਸ ਗੱਲ ਵਿਚ

ਦੀਵਾਨ ਨੂੰ ਇਸ ਗੱਲ ਦਾ ਡਰ ਸੀ, ਕਿ ਜੇਕਰ ਅਫ਼ਗਾਨੀ ਫ਼ੌਜ ਕਿਲ੍ਹੇ ਅੰਦਰ ਪਹਿਲਾਂ ਦਾਖ਼ਿਲ ਹੋ ਗਈ ਤਾਂ ਉਹ ਅੰਦਰਲੀ ਭੁੱਖ ਨਾਲ ਅਧਮੋਈ ਸਿੱਖ ਫੌਜ ਨੂੰ ਕਤਲ ਕਰ ਦੇਵੇਗੀ ; ਉਸ ਹਾਲਤ ਵਿਚ ਫ਼ੌਜ ਦਾ ਵੀ ਨੁਕਸਾਨ ਹੋਵੇਗਾ ਤੇ ਕਿਲ੍ਹਾ ਵੀ ਹੱਥੋਂ ਜਾਂਦਾ ਰਹੇਗਾ। ਇਸ ਸਵਾਲ-ਜਵਾਬ ਪਿੱਛੋਂ ਪੰਝੀ ਹਾੜ੍ਹ ਨੂੰ ਦੀਵਾਨ ਮੁਹਕਮ ਚੰਦ ਨੇ ਸਰਾਏ ਬੁਰਹਾਨ ਤੋਂ ਕੂਚ ਕੀਤਾ। ਗਰਮੀ ਦੀ ਰੁੱਤ ਸੀ ; ਉਸ ਸਿਆਣੇ ਤੇ ਹੁਸ਼ਿਆਰ ਸਰਦਾਰ ਨੇ ਸਿੰਧ ਦਰਿਆ ਦੇ ਕੰਢੇ ਪਹੁੰਚ ਕੇ, ਕੰਢੇ ਦੇ ਨਾਲ ਨਾਲ ਕਿਲ੍ਹਾ ਅਟਕ ਵਲ ਵਧਣਾ ਸ਼ੁਰੂ ਕੀਤਾ ; ਜਦ ਛੇ ਕੋਹ ਦਾ ਪੈਂਡਾ ਨਿਬੇੜ ਲਇਆ ਤਾਂ ਸਾਮ੍ਹਣੇ ਅਫ਼ਗਾਨੀ ਫ਼ੌਜ ਸ਼ਸਤ੍ਰ-ਬੱਧ ਤੇ ਤਿਆਰ-ਬਰ-ਤਿਆਰ ਨਜ਼ਰ ਆਈ। ਉਹ ਰਣ-ਭੂਮੀ ਵਿਚ ਮਾਨੋ ਤਿਆਰ ਖਲੋਤੀ ਇਸ ਗੱਲ ਦੀ ਉਡੀਕ ਕਰ ਰਹੀ ਸੀ, ਕਿ ਕਦੋਂ ਦੁਸ਼ਮਨ ਸਾਮ੍ਹਣੇ ਆਵੇ ਤੇ ਉਸ ਨਾਲ ਜੰਗ ਸ਼ੁਰੂ ਕਰੇ। ਉਨ੍ਹਾਂ ਦੇ ਸਭ ਤੋਂ ਅੱਗੇ ਪਠਾਣਾਂ ਦੀ ਮਲਕੀਆ ਫ਼ੌਜ ਸੀ, ਜਿਹੜੀ ਸ਼ਹਾਦਤ ਦੀ ਆਸ ਤੇ ਕੇਵਲ ਮਰਨ ਲਈ ਹੀ ਆਈ ਸੀ। ਉਸ ਦੇ ਪਿਛੇ ਸਰਦਾਰ ਦੋਸਤ ਮੁਹੰਮਦ ਖਾਂ ਸਵਾਰਾਂ ਦਾ ਦਸਤਾ ਲਈ ਖਲੋਤਾ ਸੀ ; ਫ਼ੌਜ ਦੇ ਖੱਬੇ ਸੱਜੇ ਦੋਹਾਂ ਪਾਸੇ ਦੋ ਤੋਪਖ਼ਾਨੇ ਸਨ। ਦੀਵਾਨ ਮੁਹਕਮ ਚੰਦ ਨੇ ਜਦ ਦੁਸ਼ਮਨ ਨੂੰ ਇਸ ਤਰ੍ਹਾਂ ਜੰਗ ਲਈ ਤਿਆਰ-ਬਰ-ਤਿਆਰ ਵੇਖਿਆ, ਤਾਂ ਉਹ ਉਥੇ ਹੀ ਖਲੋ ਗਇਆ। ਉਸ ਨੇ ਸਵਾਰਾਂ ਦੀ ਫ਼ੌਜ ਦੀਆਂ ਚਾਰ ਟੁਕੜੀਆਂ ਕੀਤੀਆਂ ਤੇ ਪਿਆਦਾ ਫੌਜ ਨੂੰ ਚਾਰ ਕੋਣੀ ਫ਼ੌਜ ਦਾ ਰੂਪ ਦੇ ਕੇ ਹੁਕਮ ਦਿੱਤਾ ਕਿ ਉਹ ਅਗਾਂਹ ਵਧੇ। ਜਦ ਅਫ਼ਗਾਨਾਂ ਨੇ ਸਿੱਖਾਂ ਨੂੰ ਅਗਾਂਹ ਵਧਦਿਆਂ ਵੇਖਿਆ ਤਾਂ ਉਹ ਵੀ ਵਧੇ ਤੇ ਉਨ੍ਹਾਂ ਦੀ ਮਲਕੀਆ ਫ਼ੌਜ ਨੇ ਪਲਟਨ ਉੱਪਰ ਹਮਲਾ ਕਰ ਦਿੱਤਾ। ਪਰ ਸਿੱਖਾਂ ਦੇ ਕਵਾਇਦ ਜਾਣਨ ਵਾਲੇ ਤੇ ਜੰਗੀ ਸਿਪਾਹੀਆਂ ਨੇ ਬੜੀ ਚਤੁਰਾਈ ਨਾਲ ਉਸ ਮਲਕੀਆ ਫ਼ੌਜ ਨੂੰ ਗੋਲੀਆਂ ਦੀ ਬਾੜ ਮਾਰੀ, ਜਿਸ ਦੇ ਪਰਿਣਾਮ ਵਜੋਂ ਉਸ ਫ਼ੌਜ ਦੇ ਬਹੁਤ ਸਾਰੇ ਸਿਪਾਹੀ ਮਾਰੇ ਗਏ ਤੇ ਬਾਕੀ ਦੇ ਗੋਲੀਆਂ ਖਾ ਕੇ ਤੇ ਘਾਇਲ ਹੋ ਕੇ ਸਿੱਖਾਂ ਦੇ ਗਲ ਆ ਪਏ ਤੇ ਲੜ ਕੇ ਸ਼ਹੀਦ ਹੋ ਗਏ। ਐਨ ਲੜਾਈ ਦੇ ਸਮੇਂ ਦੀਵਾਨ ਮੁਹਕਮ ਚੰਦ ਨੇ ਤੋਪਖਾਨੇ ਦੇ ਅਧਿਕਾਰੀ ਗ਼ੌਸੇ ਖ਼ਾਨ ਨੂੰ ਤੋਪਖਾਨਾ ਤੇ ਪਿਆਦਾ ਫ਼ੌਜ ਦੇ ਕੇ ਉਸ ਪਲਟਨ ਦੀ ਸਹਾਇਤਾ ਲਈ ਭੇਜਿਆ, ਜਿਸ ਦੇ ਜਵਾਨ ਮਲਕੀਆ ਫ਼ੌਜ ਨਾਲ ਲੜ ਰਹੇ ਸਨ। ਇਸ ਫ਼ੌਜ ਨੂੰ ਅਗਾਂਹ ਵਧਦਿਆਂ ਵੇਖ ਕੇ ਦੋਸਤ ਮੁਹੰਮਦ ਖਾਂ ਨੇ ਉਸ ਤੇ ਹਮਲਾ ਕਰ ਦਿੱਤਾ ; ਉਸ ਵੇਲੇ ਗ਼ੌਸੇ ਖਾਨ ਨੇ ਬੜੀ ਕਾਇਰਤਾ ਵਿਖਾਈ ; ਦੋਸਤ ਮੁਹੰਮਦ ਖਾਂ ਸਿਰ ਤੇ ਆ ਚੜ੍ਹਿਆ ਸੀ, ਪਰ ਉਸ ਕਾਇਰੇ (ਗ਼ੌਸੇਖਾਨ) ਨੇ ਤੋਪਖਾਨੇ ਦਾ ਇਕ ਫ਼ਾਇਰ ਵੀ ਨ ਕੀਤਾ। ਇਹ ਵੇਖ ਕੇ ਦੀਵਾਨ ਮੁਹਕਮ ਚੰਦ ਨੂੰ ਬੜਾ ਕ੍ਰੋਧ ਆਇਆ ਤੇ ਉਹ ਝੱਟਪਟ ਹਾਥੀ ਤੋਂ ਉਤਰ ਕੇ ਘੋੜੇ ਤੇ ਸਵਾਰ ਹੋ ਗਇਆ ਤੇ ਆਪਣਾ ਤੋਪਖਾਨਾ ਅਗਾਂਹ ਵਧਾ ਕੇ ਗੋਲਾਬਾਰੀ ਸ਼ੁਰੂ ਕੀਤੀ। ਦੋਹਾਂ ਧਿਰਾਂ ਦੀ ਪਰਸਪਰ ਘਮਸਾਨ ਦੀ ਲੜਾਈ ਹੋਣ ਲੱਗੀ। ਸਵੇਰ ਤੋਂ ਲੜਦਿਆਂ ਦੀ ਦੁਪਹਰ ਹੋ ਗਈ ਤੇ ਗਰਮੀ ਅਤਿ ਦੀ ਹੋ ਗਈ ; ਸੂਰਜ ਐਨ ਸਿਰ ਤੇ ਸੀ ; ਉਸ ਵੇਲੇ ਗਰਮ ਲੂ ਅਜੇਹੀ ਚਲਣ ਲੱਗੀ, ਕਿ ਲੋਕਾਂ ਦੇ ਮੂੰਹ ਝੁਲਸੇ ਜਾਂਦੇ ਸਨ ; ਇਉਂ ਜਾਪਦਾ ਸੀ ਕਿ ਆਸਮਾਨ ਤੋਂ ਅੱਗ ਪਈ ਵਰ੍ਹਦੀ ਸੀ। ਇਸ ਤੋਂ ਛੁੱਟ ਲੜਾਈ ਦਾ ਘਮਸਾਨ,

ਗੋਲਾ-ਬਰੂਦ ਦਾ ਧੂੰ ਤੇ ਮਿੱਟੀ, ਘੱਟਾ ਇੰਨਾ ਸੀ, ਕਿ ਸਾਹ ਲੈਣਾ ਔਖਾ ਹੋ ਰਹਿਆ ਸੀ। ਅਜੇਹੀ ਸਖ਼ਤ ਗ਼ਰਮੀ ਤੋਂ ਅਫ਼ਗਾਨੀ ਫ਼ੌਜ ਜਿਹੜੀ ਸਰਦਮੁਲਕ ਦੀ ਜੰਮਪਲ ਸੀ, ਬਹੁਤ ਤੰਗ ਹੋਈ ਤੇ ਦਿਲ ਛੱਡ ਕੇ ਬੇਵਸ ਹੋਈ ਨੱਸ ਉੱਠੀ। ਉਸ ਵੇਲੇ ਸਿੱਖ ਫ਼ੌਜ ਵੀ ਗਰਮੀ ਕਾਰਣ ਹੱਫ਼ੀ ਪਈ ਸੀ, ਇਸ ਲਈ ਦੀਵਾਨ ਮੁਹਕਮ ਚੰਦ ਨੇ ਦੁਸ਼ਮਨ ਦਾ ਪਿੱਛਾ ਨ ਕੀਤਾ ਤੇ ਕਿਲ੍ਹੇ ਵਲ ਮੂੰਹ ਕੀਤਾ। ਉਸ ਦੇ ਜਾਣ ਨਾਲ ਕਿਲ੍ਹੇ ਉਦਾਲੇ ਬਾਕੀ ਅਫ਼ਗਾਨੀ ਫ਼ੌਜ ਵੀ ਉਠ ਕੇ ਚਲੀ ਗਈ ਤੇ ਦੀਵਾਨ ਖ਼ੁਸ਼ੀ ਖ਼ੁਸ਼ੀ ਕਿਲ੍ਹੇ ਅੰਦਰ ਦਾਖ਼ਿਲ ਹੋਇਆ ਤੇ ਅੰਦਰ ਜਾ ਕੇ ਉਸ ਨੇ ਅੰਨ ਦੇ ਹਜ਼ਾਰਾਂ ਊਠ ਜਿਹੜੇ ਉਹ ਨਾਲ ਲੈ ਕੇ ਆਇਆ ਸੀ, ਫ਼ੌਜ ਵਿਚ ਵੰਡ ਦਿੱਤੇ। ਇਸ ਤਰ੍ਹਾਂ ਭੁੱਖੀ ਫ਼ੌਜ ਨੂੰ ਸ਼ੁਕਰ ਸ਼ੁਕਰ ਕਰ ਕੇ ਰੋਟੀ ਦਾ ਟੁਕੜਾ ਨਸੀਬ ਹੋਇਆ। ਇਸ ਤੋਂ ਪਿੱਛੋਂ ਦੀਵਾਨ ਨੇ ਬਹੁਤ ਸਾਰਾ ਅੰਨ ਦਾ ਭੰਡਾਰ ਤੇ ਗੋਲਾ ਬਾਰੂਦ ਦਾ ਜ਼ਖ਼ੀਰਾ ਤੇ ਉਹ ਖਾਣ-ਪੀਣ ਦਾ ਸਾਮਾਨ ਕਿਲ੍ਹੇ ਵਿਚ ਜਮ੍ਹਾ ਕੀਤਾ ਅਤੇ ਇਕ ਚੰਗੀ ਤੇ ਚੁਸਤ ਫ਼ੌਜ ਕਿਲ੍ਹੇ ਵਿਚ ਨਿਯੁਕਤ ਕਰ ਕੇ ਆਪ ਲਾਹੌਰ ਨੂੰ ਪਰਤ ਆਇਆ। ਮਹਾਰਾਜਾ ਰਣਜੀਤ ਸਿੰਘ ਦੀਵਾਨ ਦੀ ਇਸ ਸੇਵਾ ਤੇ ਘਾਲ ਉੱਪਰ ਅਤਿ ਪ੍ਰਸੰਨ ਹੋਇਆ ਤੇ ਉਸ ਦੀ ਰਾਜ-ਭਗਤੀ ਦੇ ਬਦਲੇ ਉਸ ਨੂੰ ਬਹੁ-ਮੁੱਲਾ ਸਿਰੋਪਾ ਬਖ਼ਸ਼ਿਆ ਤੇ ਉਸ ਦੀ ਜਾਗੀਰ ਦੂਣੀ ਕਰ ਦਿੱਤੀ।

ਇਸ ਸ਼ਾਨਦਾਰ ਜਿੱਤ ਦੀ ਪ੍ਰਾਪਤੀ ਪਿੱਛੋਂ ਮਹਾਰਾਜਾ ਰਣਜੀਤ ਸਿੰਘ ਦਾ ਮਾਣ-ਸਤਿਕਾਰ ਤੇ ਦਬਦਬਾ ਹੋਰ ਵੀ ਵੱਧ ਗਇਆ ਤੇ ਕਿਸੇ ਵੀ ਵੈਰੀ ਜਾਂ ਅਭਿਮਾਨੀ ਨੂੰ ਸਿਰ ਚੁੱਕਣ ਦੀ ਤਾਕਤ ਨ ਰਹੀ ਜਦ ਮਹਾਰਾਜਾ ਅਟਕ ਦੀ ਮੁਹਿਮ ਤੋਂ ਵਿਹਲਾ ਹੋਇਆ ਤਾਂ ਇਸ ਗੱਲ ਦਾ ਨਿਸ਼ਚਾ ਕੀਤਾ ਕਿ ਕਸ਼ਮੀਰ ਤੇ ਚੜ੍ਹਾਈ ਕਰ ਕੇ ਵਜ਼ੀਰ ਫ਼ਤਹ ਖਾਂ ਦੇ ਭਰਾ ਮੁਹੰਮਦ ਅਜ਼ੀਮ ਖਾਂ ਨੂੰ ਕਸ਼ਮੀਰ 'ਚੋਂ ਕੱਢ ਦੇਵੇ ਤੇ ਉਸ ਮੁਲਕ ਉੱਪਰ ਆਪਣਾ ਅਧਿਕਾਰ ਜਮਾ ਲਵੇ। ਇਸ ਨਿਸ਼ਚੇ ਨਾਲ ਮੁਹਿਮ ਦੀ ਤਿਆਰੀ ਕੀਤੀ ਗਈ ਅਤੇ ਤੋਪਖ਼ਾਨਿਆਂ, ਸਵਾਰ ਤੇ ਪਿਆਦਾ ਫ਼ੌਜਾਂ ਨੂੰ ਸਫ਼ਰ ਦਾ ਸਾਮਾਨ ਆਦਿ ਦਿੱਤਾ ਗਇਆ ਤੇ ਹੁਕਮ ਜਾਰੀ ਕੀਤਾ ਗਇਆ ਕਿ ਫ਼ੌਜਾਂ ਰਾਵੀ ਦਰਿਆ ਪਾਰ ਕਰ ਕੇ ਡੇਰਾ ਕਰਨ। ਉਸ ਸਮੇਂ ਤਕ ਹਾਲੀ ਕਿਸੇ ਨੂੰ ਮਹਾਰਾਜੇ ਦੀ ਨੀਅਤ ਦਾ ਕੁਝ ਪਤਾ ਨਹੀਂ ਸੀ ; ਸਾਰੇ ਕੇਵਲ ਇੰਨਾ ਜਾਣਦੇ ਸਨ, ਕਿ ਮਹਾਰਾਜਾ ਹੁਣ ਕਿਸੇ ਪਾਸੇ ਮੁਹਿਮ ਤੇ ਜਾ ਰਹਿਆ ਹੈ। ਸਭ ਤੋਂ ਪਹਲਾਂ ਕੰਵਰ ਖੜਕ ਸਿੰਘ ਨੂੰ ਹੁਕਮ ਹੋਇਆ, ਕਿ ਉਹ ਆਪਣੀ ਫ਼ੌਜ ਲੈ ਕੇ ਸਿਆਲਕੋਟ ਜਾ ਉਤਰੇ ਤੇ ਮਹਾਰਾਜਾ ਦੇ ਆਉਣ ਦੀ ਉਡੀਕ ਕਰੇ। ਮਹਾਰਾਜਾ ਦਾ ਇਹ ਇਰਾਦਾ ਸੀ, ਕਿ ਉਹ ਪਹਲਾਂ ਕਿਲ੍ਹਾ ਅਟਕ ਪੁਰ ਕਬਜ਼ਾ ਹੋ ਜਾਣ ਦੇ ਸ਼ੁਕਰਾਨੇ ਵਜੋਂ ਸ੍ਰੀ ਜਵਾਲਾ ਜੀ ਦੇ ਮੰਦਰ ਜਾ ਕੇ ਭੇਟਾ ਚੜ੍ਹਾਵੇ ਤੇ ਮੱਥਾ ਟੇਕਣ ਦਾ ਸੁਭਾਗ ਪ੍ਰਾਪਤ ਕਰੇ ਤੇ ਉਥੋਂ ਫੇਰ ਜਿੱਧਰ ਦਾ ਮਨ ਬਣੇ, ਉਧਰ ਨੂੰ ਹੀ ਚਲਾ ਜਾਵੇ। ਇਸ ਪੁਰ ਮਹਾਰਾਜਾ ਭਾਦਰੋਂ ਮਹੀਨੇ ਦੇ ਅਖ਼ੀਰਲੇ ਦਿਨਾਂ ਵਿਚ ਲਾਹੌਰ ਤੋਂ ਚੱਲ ਕੇ ਕਾਂਗੜੇ ਪੁੱਜਾ ; ਉਥੋਂ ਸ੍ਰੀ ਜਵਾਲਾ ਜੀ ਦੇ ਮੰਦਰ ਗਇਆ ਤੇ ਬਹੁਤ ਸਾਰੀ ਮਾਇਆ, ਨਕਦੀ, ਜਿਨਸ ਆਦਿ ਭੇਟਾ ਕੀਤੀ। ਉਥੇ ਰਾਜਾ ਸੰਸਾਰ ਚੰਦ ਵੀ ਨਾਦੌਣ ਤੋਂ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਦੋਹਾਂ ਹਾਕਿਮਾਂ ਨੇ ਮਿਲ ਕੇ ਦੇਵੀ ਦੇ ਦਰਸ਼ਨ ਕੀਤੇ।

ਇਸ ਕੰਮ ਤੋਂ ਵਿਹਲਿਆਂ ਹੋ ਕੇ ਮਹਾਰਾਜਾ ਰਾਵੀ ਦਰਿਆ ਪਾਰ ਕਰ ਕੇ ਸਿਆਲਕੋਟ ਪਹੁੰਚ ਗਇਆ ਤੇ ਹੁਕਮ ਜਾਰੀ ਕੀਤਾ ਕਿ ਸਾਰੇ ਪਹਾੜੀ ਰਾਜੇ ਤੇ ਮੁਲਕ ਦੇ ਜਾਗੀਰਦਾਰ ਆਪਣੀ ਆਪਣੀ ਫ਼ੌਜ ਲੈ ਕੇ ਉਸੇ ਵੇਲੇ ਹਾਜ਼ਿਰ ਹੋ ਜਾਣ। ਇਸ ਹੁਕਮ ਦੀ ਪਲਣਾ ਵਜੋਂ ਸਾਰੇ ਰਾਜੇ ਤੇ ਜਾਗੀਰਦਾਰ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋ ਗਏ। ਮਹਾਰਾਜਾ ਨੇ ਹਰ ਇਕ ਰਈਸ ਤੇ ਰਾਜੇ ਦੀ ਫ਼ੌਜ ਦੀ ਹਾਜ਼ਿਰੀ ਆਪ ਲਈ ਤੇ ਚੰਗੀ ਤਰ੍ਹਾਂ ਤਸੱਲੀ ਕਰ ਲਈ। ਉਥੋਂ ਮਹਾਰਾਜਾ ਨੇ ਤੋਪਾਂ ਨੂੰ ਊਠਾਂ ਤੇ ਲਦਵਾ ਲਇਆ ਤੇ ਸਿਆਲਕੋਟ ਦੇ ਸਾਰੇ ਕੰਪੂ ਸਮੇਤ ਵਜ਼ੀਰਾਬਾਦ ਆ ਗਇਆ। ਵਜ਼ੀਰਾਬਾਦ ਤੋਂ ਉਸ ਨੇ ਰੋਹਤਾਸ ਵਲ ਕੂਚ ਕੀਤਾ। ਉਸ ਵੇਲੇ ਵਜ਼ੀਰ ਫ਼ਤਹ ਖਾਂ ਅਟਕ ਤੋਂ ਹੇਠਾਂ ਡੇਰਾਜਾਤ ਦੇ ਇਲਾਕੇ ਵਿਚ ਗਇਆ ਹੋਇਆ ਸੀ। ਜਦ ਉਸ ਨੂੰ ਮਹਾਰਾਜਾ ਦੀ ਇਸ ਮੁਹਿੰਮ ਦਾ ਪਤਾ ਲੱਗਾ ਤਾਂ ਉਸ ਨੇ ਵੀ ਮੁਕਾਬਲੇ ਲਈ ਇਕ ਫ਼ੌਜ ਨਿਯੁਕਤ ਕੀਤੀ, ਜਿਹੜੀ ਅਗਾਂਹ ਜਾ ਕੇ ਉਸ ਦਾ ਰਾਹ ਰੋਕੇ। ਜਦ ਰੋਹਤਾਸ ਤੋਂ ਅਗਾਂਹ ਜਾਣ ਲਈ ਫ਼ੌਜ ਨਿਯੁਕਤ ਹੋਈ ਤਾਂ ਖ਼ਬਰ ਪੁੱਜੀ ਕਿ ਪੀਰ ਪੰਜਾਲ ਉੱਪਰ ਪਹਾੜ ਤੇ ਬਰਫ਼ ਪੈ ਗਈ ਤੇ ਰਸਤਾ ਬੰਦ ਹੋ ਗਇਆ ਹੈ। ਇਸ ਲਈ ਮਹਾਰਾਜਾ ਆਪਣਾ ਕੰਪੂ ਲੈ ਕੇ ਵਾਪਸ ਆ ਗਇਆ ਕਿਉਂਜੋ ਉਸ ਨੇ ਅਨੁਭਵ ਕਰ ਲਇਆ ਕਿ ਅਜੇਹੀ ਸਖਤ ਸਰਦੀ ਵਿਚ ਉਸ ਮੁਲਕ ਵਿਚ ਜਾਣਾ ਤੇ ਦੁਸ਼ਮਨ ਨਾਲ ਲੜਨਾ ਔਖਾ ਹੈ।

ਉਥੋਂ ਮਹਾਰਾਜਾ ਕਟਾਸ ਆਇਆ। ਕਟਾਸਰਾਜ ਇਸ਼ਨਾਨ ਕਰ ਕੇ ਮਹਾਰਾਜਾ ਨੇ ਬਹੁਤ ਸਾਰਾ ਰੁਪਿਆ ਫ਼ਕੀਰਾਂ ਤੇ ਗ਼ਰੀਬਾਂ ਨੂੰ ਬਖ਼ਸ਼ਿਆ। ਕਟਾਸਰਾਜ ਹਿੰਦੂਆਂ ਦਾ ਇਕ ਪ੍ਰਸਿੱਧ ਤੀਰਥ ਹੈ ਤੇ ਉਥੇ ਬੜਾ ਡੂੰਘਾ ਚਸ਼ਮਾ ਤੇ ਸਰੋਵਰ ਹੈ। ਹਿੰਦੂ ਉਥੇ ਜਾ ਕੇ ਇਸ਼ਨਾਨ ਕਰਦੇ ਹਨ। ਰਾਵਲਪਿੰਡੀ ਤੋਂ ਇਕ ਲੜਾਕੀ ਫ਼ੌਜ ਸਰਦਾਰ ਦਲ ਸਿੰਘ ਤੇ ਦੀਵਾਨ ਮੁਹਕਮ ਚੰਦ ਦੀ ਆਗਿਆ ਤੇ ਕਮਾਨ ਹੇਠ ਕਿਲ੍ਹਾ ਮਖੱਡ ਵਲ ਭੇਜੀ ਗਈ ਤੇ ਹੁਕਮ ਹੋਇਆ, ਕਿ ਜੇਕਰ ਉਹ ਕਿਲ੍ਹਾ ਸੌਖੀ ਤਰ੍ਹਾਂ ਹੱਥ ਆ ਜਾਵੇ ਤਾਂ ਵਾਹਵਾਹ; ਨਹੀਂ ਤਾਂ ਉਹ ਜੰਗ ਕਰ ਕੇ ਕਿਲ੍ਹੇ ਨੂੰ ਫ਼ਤਹ ਕਰ ਲੈਣ। ਜਦ ਇਹ ਫ਼ੌਜ ਕਿਲ੍ਹਾ ਮਖੱਡ ਦੇ ਨੇੜੇ ਪਹੁੰਚੀ ਤਾਂ ਇਸ ਕਿਲ੍ਹੇ ਦਾ ਅਧਿਕਾਰੀ ਤੇ ਹਾਕਿਮ ਦਾਦਨ ਖਾਂ ਕਿਲ੍ਹਾਬੰਦ ਹੋ ਕੇ ਜੰਗ ਲਈ ਤਿਆਰ ਹੋ ਗਇਆ ਪਰ ਜਦ ਲੜਾਈ ਸ਼ੁਰੂ ਹੋਈ ਤਾਂ ਉਹ ਕਿਲ੍ਹਾ ਛੱਡ ਕੇ ਭੱਜ ਗਇਆ ਤੇ ਸਿੱਖਾਂ ਨੇ ਕਿਲ੍ਹੇ ਅੰਦਰ ਦਾਖ਼ਿਲ ਹੋ ਕੇ ਉਸ ਦਾ ਸਾਰਾ ਮਾਲ-ਅਸਬਾਬ ਤੇ ਰੁਪਿਆ ਪੈਸਾ ਲੁੱਟ ਲਇਆ। ਜਦ ਮਹਾਰਾਜਾ ਨੇ ਉਸ ਕਿਲ੍ਹੇ ਦੀ ਫ਼ਤਹ ਦੀ ਖ਼ਬਰ ਸੁਣੀ ਤਾਂ ਸਰਦਾਰ ਦਲ ਸਿੰਘ ਨੂੰ ਉਥੋਂ ਦਾ ਕਿਲ੍ਹਾਦਾਰ ਨਿਯੁਕਤ ਕਰ ਦਿੱਤਾ। ਇਹ ਮਖੱਡ ਦਾ ਕਿਲ੍ਹਾ ਕਾਲਾ ਬਾਗ ਦੇ ਨੇੜੇ ਹੈ, ਜਿਸ ਵਿਚੋਂ ਲੰਘਣਾ ਔਖਾ ਹੈ। ਇਸ ਮੁਹਿੰਮ ਦੇ ਸਫ਼ਲ ਹੋ ਜਾਣ ਪਿੱਛੋਂ ਦੀਵਾਨ ਮੁਹਕਮ ਚੰਦ ਨੂੰ ਹੁਕਮ ਹੋਇਆ, ਕਿ ਉਹ ਫ਼ੌਜ ਲੈ ਕੇ ਰਾਵਲਪਿੰਡੀ ਠਹਰੇ। ਸ਼ਹਜ਼ਾਦਾ ਖੜਕ ਸਿੰਘ ਦੇ ਨਾਮ ਪਰਵਾਨਾ ਲਿਖਿਆ ਗਇਆ ਕਿ ਉਹ ਅਟਕ ਦੇ ਨੇੜੇ ਡੇਰਾ ਰੱਖੇ; ਤੇ ਆਪ ਮਹਾਰਾਜਾ ਲਾਹੌਰ ਆ ਗਇਆ। ਇਥੇ ਮਹਾਰਾਜਾ ਨੇ ਫ਼ੌਜ ਦੇ ਹਰ ਇਕ ਅਧਿਕਾਰੀ ਦੇ ਨਾਮ ਪਰਵਾਨੇ ਜਾਰੀ ਕੀਤੇ ਕਿ ਕੋਈ ਆਦਮੀ ਛਾਉਣੀ ਵਿਚ ਨ ਆਉਣ ਦਿੱਤਾ ਜਾਵੇ ਤੇ ਸਾਰੇ ਦੇ ਸਾਰੇ ਲੈਣ (ਲਾਈਨ) ਵਿਚ

ਹਾਜ਼ਰ ਰਹਣ। ਲਾਹੌਰ ਤੋਂ ਮਹਾਰਾਜਾ ਅੰਮ੍ਰਿਤਸਰ ਮਾਘੀ ਦੇ ਇਸ਼ਨਾਨ ਲਈ ਗਇਆ। ਉਥੇ ਮਹਾਰਾਜਾ ਦੀ ਸੇਵਾ ਵਿਚ ਹੈਦਰਾਬਾਦ ਸਿੰਧ ਦੇ ਮਾਲਿਕ ਦੇ ਵਕੀਲ ਤੁਹਫ਼ੇ ਤੇ ਭੇਟਾਂ ਲੈ ਕੇ ਮਿੱਤਰਤਾ ਤੇ ਏਕਤਾ ਦੀ ਸਥਾਪਤੀ ਲਈ ਹਾਜ਼ਿਰ ਹੋਏ। ਉਨ੍ਹਾਂ ਨੂੰ ਸਰੋਪਾ ਦੇ ਕੇ ਵਿਦਾ ਕੀਤਾ ਗਇਆ। ਅੰਮ੍ਰਿਤਸਰ ਵਿਖੇ ਹੀ ਇਹ ਖ਼ਬਰ ਪੁੱਜੀ ਕਿ ਸਰਦਾਰ ਦੇਸਾ ਸਿੰਘ ਨੇ ਕਾਂਗੜੇ ਦੇ ਇਲਾਕੇ ਵਿਚ ਕਿਲ੍ਹਾ ਹਰੀਪੁਰ ਉਤੇ ਬਿਨਾ ਕਿਸੇ ਜੰਗ ਯੁੱਧ ਜਾਂ ਲੜਾਈ ਝਗੜੇ ਦੇ ਕਬਜ਼ਾ ਕਰ ਲਇਆ ਹੈ ਤੇ ਰਾਜਾ ਸੰਸਾਰ ਚੰਦ ਦੀ ਫ਼ੌਜ ਨੂੰ, ਜਿਹੜੀ ਉਸ ਕਿਲ੍ਹੇ ਤੇ ਕਾਬਜ਼ ਸੀ, ਉਥੋਂ ਕੱਢ ਦਿੱਤਾ ਹੈ। ਇਹ ਖ਼ਬਰ ਸੁਣ ਕੇ ਮਹਾਰਾਜਾ ਬਹੁਤ ਹਸਿਆ ਤੇ ਆਖਿਆ ਕਿ 'ਹੁਣ ਰਾਜਾ ਸੰਸਾਰ ਚੰਦ ਕੋਲ ਕੇਵਲ ਨਾਦੌਨ ਦਾ ਛੋਟਾ ਜੇਹਾ ਇਲਾਕਾ ਰਹ ਗਇਆ ਹੈ। ਬਾਕੀ ਦਾ ਸਾਰਾ ਪਹਾੜੀ ਮੁਲਕ ਸਾਡੇ ਅਧਿਕਾਰ ਤੇ ਕਬਜ਼ੇ ਹੇਠ ਆ ਗਇਆ ਹੈ।' ਸੰਤ ਸਿੰਘ ਗੰਭੀ ਉਸ ਵੇਲੇ ਹਾਜ਼ਰ ਸੀ, ਉਹ ਬੋਲਿਆ, ਕਿ 'ਹਾਲੀ ਕੀ ਹੈ? ਗੁਰੂ ਗੋਬਿੰਦ ਸਿੰਘ ਤਾਂ ਬਚਨ ਕਰ ਗਏ ਹਨ, ਕਿ ਸਾਡਾ ਖਾਲਸਾ ਇਸ ਧਰਤ ਪੁਰ ਰਾਜ ਕਰੇਗਾ; ਉਨ੍ਹਾਂ ਦੀ ਇਹ ਭਵਿੱਖ ਬਾਣੀ ਹੁਣ ਪ੍ਰਗਟ ਹੁੰਦੀ ਦਿਸਦੀ ਹੈ; ਕਿਉਂਜੋ ਜਿੱਧਰ ਭੀ ਖਾਲਸਾ ਜੀ ਜਾਂਦੇ ਹਨ, ਫ਼ਤਹ-ਜਿੱਤ ਉਨ੍ਹਾਂ ਦੇ ਪੈਰ ਚੁੰਮਦੀ ਹੈ'। ਇਹ ਸੁਣ ਕੇ ਮਹਾਰਾਜਾ ਨੇ ਕਹਿਆ, ਕਿ 'ਜਿਹੜੇ ਬਚਨ ਗੁਰੂ ਜੀ ਕਹ ਗਏ ਹਨ, ਉਹ ਸਭ ਸੱਚ ਹੋਣ ਵਾਲੇ ਹਨ।'

ਇਸੇ ਥਾਂ ਹੀ ਖ਼ਬਰ ਪਹੁੰਚੀ ਕਿ ਵਜ਼ੀਰ ਫ਼ਤਹ ਖਾਂ ਕਸ਼ਮੀਰ ਦੇ ਰਸਤੇ ਨਿਕਲ ਕੇ ਕਾਲਾਬਾਗ਼ ਤੇ ਡੇਰਾਜਾਤ ਵਿਚੋਂ ਹੁੰਦਾ ਹੋਇਆ ਪਹਾੜ ਤੇ ਚੜ੍ਹ ਗਇਆ ਹੈ। ਹੁਣ ਸ਼ਾਇਦ ਉਸ ਦੀ ਨੀਅਤ ਅਟਕ ਵਲ ਆਉਣ ਦੀ ਨਹੀਂ। ਇਸ ਲਈ ਕੰਵਰ ਖੜਕ ਸਿੰਘ ਦੇ ਨਾਮ ਹੁਕਮ ਜਾਰੀ ਹੋਇਆ ਕਿ ਉਹ ਅਟਕ ਦੇ ਆਸ ਪਾਸ ਤੋਂ ਉੱਠ ਕੇ ਲਾਹੌਰ ਚਲਾ ਆਵੇ। ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਇਸ ਸਾਲ ਜਦ ਮਹਾਰਾਜਾ ਰਣਜੀਤ ਸਿੰਘ ਨੇ ਕਸ਼ਮੀਰ ਵਲ ਚੜ੍ਹਾਈ ਕੀਤੀ ਸੀ, ਤਾਂ ਜਾਣ ਲਗਿਆਂ ਦੂਰਦ੍ਰਿਸ਼ਟੀ ਵਜੋਂ ਸ਼ਾਹ ਸ਼ੁਜਾਹ ਨੂੰ ਵੀ ਨਾਲ ਲੈ ਲਇਆ ਸੀ। ਇਸ ਦਾ ਕਾਰਣ ਜਾਂ ਮੰਤਵ ਇਹ ਸੀ ਕਿ ਕਸ਼ਮੀਰ ਦੀ ਪ੍ਰਜਾ ਜਦ ਇਹ ਸੁਣੇਗੀ ਕਿ ਸ਼ਾਹ ਸ਼ੁਜਾਹ ਵੀ ਮਹਾਰਾਜਾ ਦੀ ਫ਼ੌਜ ਵਿਚ ਹੈ ਤਾਂ ਉਹ ਸਮਝੇਗੀ ਕਿ ਫ਼ਤਹ ਕਰਨ ਪਿਛੋਂ ਮਹਾਰਾਜਾ ਇਸ ਮੁਲਕ ਨੂੰ ਸ਼ਾਹ ਸ਼ੁਜਾਹ ਦੇ ਹਵਾਲੇ ਕਰ ਦੇਵੇਗਾ ਤੇ ਇਸ ਤਰ੍ਹਾਂ ਸਾਡਾ ਪੁਰਾਣਾ ਹਾਕਿਮ ਪਹਲਾਂ ਵਾਂਗ ਹੀ ਸਾਡੇ ਉੱਪਰ ਰਾਜ ਕਰਦਾ ਰਹੇਗਾ ਤੇ ਇਸ ਤਰ੍ਹਾਂ ਕਸ਼ਮੀਰ ਦੀ ਪਰਜਾ ਮਹਾਰਾਜਾ ਦਾ ਵਿਰੋਧ ਨਹੀਂ ਕਰੇਗੀ। ਜਦ ਮਹਾਰਾਜਾ ਬਰਫ਼ ਪੈਣ ਕਾਰਣ ਉਥੋਂ ਪਰਤ ਆਇਆ ਸੀ, ਤਾਂ ਰਾਹ ਵਿਚ ਉਸ ਨੇ ਸ਼ਾਹ ਸ਼ੁਜਾਹ ਨੂੰ ਲਾਹੌਰ ਭੇਜ ਦਿੱਤਾ ਤੇ ਸਿੱਖਾਂ ਦੀ ਇਕ ਪਲਟਨ ਉਸ ਦੇ ਨਾਲ ਭੇਜ ਦਿੱਤੀ। ਰਾਹ ਵਿਚ ਸਿੱਖਾਂ ਨੇ ਸ਼ਾਹ ਸ਼ੁਜਾਹ ਉਤੇ ਬਹੁਤ ਸਖ਼ਤੀ ਤੇ ਕ੍ਰੋਪੀ ਕੀਤੀ ਤੇ ਉਸ ਦਾ ਤੰਬੂ ਲੁੱਟ ਲਇਆ, ਸਗੋਂ ਉਸ ਨੂੰ ਕਤਲ ਕਰ ਦੇਣ ਲਈ ਵੀ ਤਿਆਰ ਹੋ ਗਏ ਸਨ; ਸ਼ਾਹ ਸ਼ੁਜਾਹ ਬੜੀ ਮੁਸ਼ਕਿਲ ਨਾਲ ਆਪਣੀ ਜਾਨ ਬਚਾ ਕੇ ਲਾਹੌਰ ਤਕ ਪੁੱਜਾ ਸੀ। ਇਸ ਲਈ ਜਦ ਮਹਾਰਾਜਾ ਲਾਹੌਰ ਦਾਖ਼ਿਲ ਹੋਇਆ ਤਾਂ ਸ਼ਾਹ ਸ਼ੁਜਾਹ ਦੇ ਵਕੀਲ ਨੇ ਇਸ ਗੱਲ ਬਾਰੇ ਮਹਾਰਾਜਾ ਅੱਗੇ ਸ਼ਿਕਾਇਤ ਕੀਤੀ। ਉਸ ਫ਼ੌਜ ਦੇ ਅਧਿਕਾਰੀਆਂ ਨੂੰ ਬੁਲਾ ਕੇ ਜਦ ਪੁਛ-ਪੜਤਾਲ ਕੀਤੀ ਗਈ ਤਾਂ ਉਨ੍ਹਾਂ ਦਸਿਆ,

ਕਿ 'ਸ਼ਾਹ ਕੋਲ ਬਹੁਤ ਸਾਰੇ ਹੀਰੇ ਜਵਾਹਰਾਤ ਹਨ ; ਉਹ ਚਾਹੁੰਦਾ ਸੀ, ਕਿ ਰਾਹ ਵਿਚ ਹੀ ਆਪਣੇ ਸਾਰੇ ਹੀਰੇ ਜਵਾਹਰਾਤ ਕਿਸੇ ਇਤਬਾਰੀ ਆਦਮੀ ਨੂੰ ਦੇ ਕੇ ਅੰਗ੍ਰੇਜ਼ੀ ਇਲਾਕੇ ਵਿਚ ਭੇਜ ਦੇਵੇ ਤੇ ਆਪ ਲਾਹੌਰ ਖਾਲੀ ਹੱਥ ਆ ਜਾਵੇ ; ਅਸਾਂ ਇਸ ਨੂੰ ਅਜੇਹਾ ਕਰਨ ਤੋਂ ਵਰਜਿਆ ਤੇ ਕਹਿਆ ਕਿ ਉਹ ਲਾਹੌਰ ਚੱਲ ਕੇ ਆਪਣਾ ਮਾਲ-ਧਨ, ਜਿਧਰ ਚਾਹੇ ਭੇਜ ਦੇਵੇ, ਪਰ ਉਥੋਂ ਰਾਹ ਵਿਚ ਅਸੀਂ ਉਸ ਦੇ ਕਿਸੇ ਆਦਮੀ ਨੂੰ ਇਧਰ ਉਧਰ ਨਹੀਂ ਜਾਣ ਦਿਆਂਗੇ। ਇਸ ਗੱਲ ਤੇ ਸ਼ਾਹ ਦੇ ਆਦਮੀ ਦੰਗਾ-ਫ਼ਸਾਦ ਕਰਨ ਲਈ ਤਿਆਰ ਹੋ ਗਏ ਤੇ ਸਿੱਖਾਂ ਨਾਲ ਲੜ ਪਏ।' ਇਹ ਸੁਣ ਕੇ ਮਹਾਰਾਜਾ ਨੇ ਕੋਈ ਹੁਕਮ ਨ ਦਿਤਾ ; ਸਗੋਂ ਦੂਜੇ ਦਿਨ ਇਕ ਵਕੀਲ ਸ਼ਾਹ ਕੋਲ ਭੇਜਿਆ ਤੇ ਸੰਦੇਸ਼ ਦਿੱਤਾ ਕਿ 'ਅਸਾਂ ਸੁਣਿਆ ਹੈ ਕਿ ਤੁਹਾਡੇ ਕੋਲ ਬਹੁਤ ਸਾਰੇ ਹੀਰੇ ਜਵਾਹਰਾਤ ਹਨ ਤੇ ਤੁਸੀਂ ਸਸਤੇ ਭਾ ਸਰਾਫ਼ਾਂ ਪਾਸ ਸਾਡੇ ਤੋਂ ਚੋਰੀ ਛੁਪੇ ਵੇਚਣਾ ਚਾਹੁੰਦੇ ਹੋ ; ਉਸੇ ਕੀਮਤ ਤੇ ਸਾਨੂੰ ਦੇ ਦਿਓ ਤੇ ਸਾਡੇ ਕੋਲੋਂ ਰੁਪਿਆ ਲੈ ਲਵੋ।' ਸ਼ਾਹ ਸੁਜਾਹ ਨੇ ਇਸ ਗੱਲ ਤੋਂ ਸਾਫ਼ ਇਨਕਾਰ ਕਰ ਦਿੱਤਾ ਤੇ ਕਹਿਆ, ਕਿ 'ਮੇਰੇ ਕੋਲ ਕੋਈ ਹੀਰੇ ਜਵਾਹਰ ਨਹੀਂ ਹਨ ; ਜਿਹੜਾ ਮੇਰੇ ਕੋਲ ਬਹੁਮੁੱਲਾ ਕੋਹਨੂਰ ਹੀਰਾ ਸੀ, ਮੈਂ ਪਹਲਾਂ ਹੀ ਮਹਾਰਾਜਾ ਨੂੰ ਉਹ ਦੇ ਚੁੱਕਾ ਹਾਂ ; ਹੁਣ ਮਹਾਰਾਜਾ ਕਿਸ ਲਈ ਮੈਨੂੰ ਤੰਗ ਕਰਦਾ ਹੈ ? ਤੇ ਇਹ ਗੱਲ ਰਾਜ ਕਰਨ ਵਾਲੇ ਬਾਦਸ਼ਾਹਾਂ ਨੂੰ ਕਦੋਂ ਸ਼ੋਭਦੀ ਹੈ ਕਿ ਜੇ ਕੋਈ ਮੁਸੀਬਤ ਦਾ ਮਾਰਿਆ ਬਾਦਸ਼ਾਹ ਆਪਣੇ ਮੁਲਕ ਤੇ ਰਾਜ ਤੋਂ ਬੇਦਖ਼ਲ ਕੀਤਾ ਹੋਇਆ ਉਨ੍ਹਾਂ ਦੇ ਘਰ ਪ੍ਰਾਹੁਣਾ ਬਣ ਕੇ ਆਵੇ ਤਾਂ ਉਹ ਉਸ ਨੂੰ ਲੁੱਟ ਲੈਣ'। ਇਹ ਉੱਤਰ ਸੁਣ ਕੇ ਮਹਾਰਾਜਾ ਬਹੁਤ ਨਾਰਾਜ਼ ਤੇ ਗੁੱਸੇ ਹੋਇਆ ਅਤੇ ਉਸ ਨੇ ਸਿੱਖਾਂ ਦਾ ਪਹਰਾ ਸ਼ਾਹ ਦੇ ਮਕਾਨ ਤੇ ਫੇਰ ਲਾ ਦਿੱਤਾ ਤੇ ਹੁਕਮ ਦਿੱਤਾ, ਕਿ ਉਹ ਸ਼ਾਹ ਨੂੰ ਤੰਗ ਕਰ ਕੇ ਉਸ ਪਾਸੋਂ ਹੀਰੇ ਜਵਾਹਰ ਲੈ ਲੈਣ। ਪਰ ਇਸ ਤਰ੍ਹਾਂ ਵੀ ਸ਼ਾਹ ਨੇ ਕੁੱਝ ਨ ਦਿੱਤਾ। ਅਖ਼ੀਰ ਸ਼ਾਹ ਦੇ ਘਰ ਸਿੱਖ ਇਸਤ੍ਰੀਆਂ ਨੂੰ ਭੇਜਿਆ ਗਇਆ ਤੇ ਉਨ੍ਹਾਂ ਨੂੰ ਹੁਕਮ ਹੋਇਆ ਕਿ ਸ਼ਾਹ ਦੀਆਂ ਜ਼ਨਾਨੀਆਂ ਦੀ ਤਲਾਸ਼ੀ ਲੈ ਕੇ ਜਿਹੜੇ ਵੀ ਗਹਣੇ ਤੇ ਹੀਰੇ ਜਵਾਹਰਾਤ ਮਿਲਣ ਲੈ ਆਉਣ। ਉਹ ਸਿੱਖ ਇਸਤ੍ਰੀਆਂ ਸ਼ਾਹ ਦੇ ਘਰ ਗਈਆਂ ਤੇ ਸ਼ਾਹ ਦੀਆਂ ਜ਼ਨਾਨੀਆਂ ਦੀ ਇਸ ਤਰ੍ਹਾਂ ਬੇਪੱਤੀ ਕਰ ਕੇ ਤਲਾਸ਼ੀ ਲਈ, ਕਿ ਉਸ ਦੇ ਲਿਖਣ ਲਗਿਆਂ ਕਲਮ ਦੀ ਅੱਖ ਵੀ ਰੋਂਦੀ ਹੈ। ਤਲਾਸ਼ੀ ਪਿੱਛੋਂ ਕਈ ਲੱਖ ਰੁਪਏ ਦੇ ਗਹਣੇ ਤੇ ਹੀਰੇ ਜਵਾਹਰ ਸ਼ਾਹ ਦੇ ਘਰੋਂ ਲੱਭੇ, ਜਿਹੜੇ ਮਹਾਰਾਜਾ ਦੇ ਸਾਮ੍ਹਣੇ ਲਿਆਂਦੇ ਗਏ। ਮਹਾਰਾਜਾ ਨੇ ਉਹ ਸਾਰੇ ਸਰਕਾਰੀ ਖਜ਼ਾਨੇ ਵਿਚ ਦਾਖ਼ਿਲ ਕਰ ਦਿੱਤੇ ਤੇ ਕਹਿਆ ਕਿ ਜੇਕਰ ਸ਼ਾਹ ਇਨ੍ਹਾਂ ਹੀਰੇ ਜਵਾਹਰਾਤ ਤੋਂ ਪਹਲਾਂ ਨ ਮੁਕਰਦਾ ਤੇ ਝੂਠ ਨ ਬੋਲਦਾ ਤਾਂ ਉਸ ਨੂੰ ਜ਼ਰੂਰ ਇਨ੍ਹਾਂ ਦੀ ਕੀਮਤ ਨਕਦ ਦੇ ਦਿੱਤੀ ਜਾਂਦੀ, ਪਰ ਹੁਣ ਇਹ ਸਭ ਜ਼ਬਤ ਕਰਨ ਯੋਗ ਹਨ'।

ਗੱਲ ਕੀ, ਜਦ ਪਿਆਰ ਮੁਹੱਬਤ ਤੇ ਪ੍ਰਾਹੁਣਾਚਾਰੀ ਦੀ ਰਹੁਰੀਤੀ ਦੇ ਵਿਰੁੱਧ, ਮਹਾਰਾਜਾ ਰਣਜੀਤ ਸਿੰਘ ਵਲੋਂ ਸ਼ਾਹ ਸੁਜਾਹ ਨਾਲ ਅਜੇਹੀਆਂ ਵਧੀਕੀਆਂ ਹੋਣ ਲੱਗੀਆਂ ਤੇ ਬਾਦਸ਼ਾਹ ਜਿੰਨੇ ਕੁ ਹੀਰੇ ਜਵਾਹਰਾਤ, ਗਹਣੇਗੱਟੇ ਤੇ ਨਕਦ ਰੁਪਏ ਕਾਬਲ ਤੋਂ ਨਾਲ ਲਿਆਇਆ ਸੀ, ਲੁਟਾ ਬੈਠਾ ਤਾਂ ਉਸ ਨੂੰ ਆਪਣੀ ਜਾਨ ਦੀ ਫ਼ਿਕਰ ਲੱਗੀ। ਉਸ ਨੂੰ ਤੌਖਲ ਸੀ, ਕਿ 'ਹੁਣ ਫੇਰ ਕੋਈ ਸੂਹੀਆ ਮਹਾਰਾਜਾ ਨੂੰ ਜਾ ਕਹੇਗਾ, ਕਿ ਸ਼ਾਹ ਕੋਲ ਹੋਰ ਹੀਰੇ

ਜਵਾਹਰਾਤ ਹਨ ਤੇ ਜਦ ਤਕ ਸ਼ਾਹ ਮਾਰਿਆ ਨ ਜਾਵੇ, ਉਨ੍ਹਾਂ ਦਾ ਪ੍ਰਾਪਤ ਹੋਣਾ ਸੰਭਵ ਨਹੀਂ ਤਾਂ ਮਹਾਰਾਜਾ ਮੈਨੂੰ ਅੱਵਸ਼ ਕਤਲ ਕਰਵਾ ਦੇਵੇਗਾ। ਇਸ ਲਈ ਮੇਰੇ ਲਈ ਇਹੀ ਚੰਗਾ ਹੈ ਕਿ ਜਿਵੇਂ ਵੀ ਹੋਵੇ, ਇਥੋਂ ਨੱਸ ਕੇ ਅੰਗ੍ਰੇਜ਼ਾਂ ਦੇ ਇਲਾਕੇ ਵਿਚ ਜਾਵਾਂ ਤੇ ਇਸ ਲਾਲਚੀ ਮਹਾਰਾਜੇ ਦੇ ਪੰਜੇ ਤੋਂ ਛੁਟਕਾਰਾ ਪ੍ਰਾਪਤ ਕਰਾਂ'। ਅਜੇਹੀ ਨੀਅਤ ਧਾਰ ਕੇ ਸ਼ਾਹ ਨੇ ਮਹਾਰਾਜਾ ਨੂੰ ਅਖਵਾ ਭੇਜਿਆ ਕਿ 'ਹੁਣ ਤਾਂ ਆਪ ਮੇਰੇ ਸਾਰੇ ਹੀਰੇ ਜਵਾਹਰਾਤ ਤੇ ਗਹਣੇ ਗੱਟੇ ਲੈ ਚੁਕੇ ਹੋ, ਹੁਣ ਇਹ ਸਿੱਖਾਂ ਦਾ ਪਹਰਾ ਮੇਰੇ ਦਰਵਾਜ਼ੇ ਤੇ ਕਿਉਂ ਲਾਇਆ ਹੋਇਆ ਹੈ; ਮੇਰੇ ਲਈ ਇਹ ਕੋਈ ਘੱਟ ਕੈਦ ਨਹੀਂ ਕਿ ਆਪ ਦੇ ਸ਼ਹਰ ਵਿਚ ਰਹੰਦਾ ਹੋਇਆ ਆਪ ਦੀ ਆਗਿਆ ਬਿਨਾ ਮੈਂ ਕਿਧਰੇ ਆ ਜਾ ਨਹੀਂ ਸਕਦਾ'। ਮਹਾਰਾਜਾ ਨੇ ਇਹ ਗੱਲ ਸੁਣ ਕੇ ਕੋਈ ਹੁਕਮ ਨ ਦਿੱਤਾ। ਅਖੀਰ ਸ਼ਾਹ ਨੇ ਤੰਗ ਆ ਕੇ ਪਹਰੇ ਵਾਲੇ ਸਿੱਖਾਂ ਨੂੰ ਇਨਾਮ ਦੇ ਕੇ ਰਾਜ਼ੀ ਕਰ ਲਇਆ ਤੇ ਉਨ੍ਹਾਂ ਪਹਰਾ ਇੱਨਾ ਨਰਮ ਕਰ ਦਿੱਤਾ ਕਿ ਲੋਕਾਂ ਦਾ ਸ਼ਾਹ ਕੋਲ ਆਉਣ-ਜਾਣ ਸ਼ੁਰੂ ਹੋ ਗਇਆ। ਸ਼ਾਹ ਜਿਸ ਨੂੰ ਵੀ ਆਪਣੇ ਕੋਲ ਬੁਲਾਉਣਾ ਚਾਹੁੰਦਾ ਸੀ, ਪਹਰੇ ਵਾਲੇ ਉਸ ਨੂੰ ਰੋਕਦੇ ਨਹੀਂ ਸਨ। ਪਹਲਾਂ ਸ਼ਾਹ ਨੇ ਕਿਸ਼ਨ ਚੰਦ ਨਾਮ ਦੇ ਇਕ ਹਿੰਦੂ ਨਾਲ ਸਾਜ਼-ਬਾਜ਼ ਕਰ ਕੇ ਆਪਣੀਆਂ ਜ਼ਨਾਨੀਆਂ ਨੂੰ ਹਿੰਦੁਆਂਣੀਆਂ ਦੇ ਕਪੜੇ ਪਵਾਏ ਤੇ ਉਨ੍ਹਾਂ ਨੂੰ ਭੇਸ ਬਦਲਵਾ ਕੇ ਬਹਲੀ ਵਿਚ ਚੜ੍ਹਾ ਕੇ ਲਾਹੌਰੋਂ ਲੁਧਿਆਣੇ ਭੇਜ ਦਿੱਤਾ। ਜਦ ਕਪਤਾਨ ਬਿਰਚ ਸਾਹਿਬ ਸਹਾਇਕ ਰੈਜ਼ੀਡੈਂਟ, ਲੁਧਿਆਣਾ ਨੂੰ ਖ਼ਬਰ ਪਹੁੰਚੀ ਕਿ ਸ਼ਾਹ ਸ਼ੁਜਾਹ ਦਾ ਟੱਬਰ ਲਾਹੌਰ ਤੋਂ ਆਇਆ ਹੈ ਤਾਂ ਉਹ ਦਰਿਆ ਤਕ ਅਗਲਵਾਂਢੀ ਸ੍ਵਾਗਤ ਕਰਨ ਗਇਆ ਤੇ ਸਾਰੀਆਂ ਜ਼ਨਾਨੀਆਂ ਨੂੰ ਇਕ ਵੱਖਰੀ ਕੋਠੀ ਵਿਚ ਠਹਰਾਇਆ।

ਸ਼ਾਹ ਸ਼ੁਜਾਹ ਦੀਆਂ ਜ਼ਨਾਨੀਆਂ ਦੇ ਚਲੇ ਜਾਣ ਪਿਛੋਂ ਪੰਦਰਵੇਂ ਦਿਨ ਜਦ ਮਹਾਰਾਜਾ ਨੂੰ ਖ਼ਬਰ ਮਿਲੀ, ਕਿ ਸ਼ਾਹ ਸ਼ੁਜਾਹ ਨੇ ਆਪਣੇ ਟੱਬਰ ਨੂੰ ਲਾਹੌਰੋਂ ਲੁਧਿਆਣਾ ਭੇਜ ਦਿੱਤਾ ਹੈ, ਤਾਂ ਉਹ ਬਹੁਤ ਕ੍ਰੋਧ ਵਿਚ ਆਇਆ ਤੇ ਪਹਲਾ ਪਹਰਾ ਬਦਲ ਕੇ ਸ਼ਾਹ ਦੀ ਡਿਉਢੀ ਅੱਗੇ ਤੋਪਖਾਨੇ ਦਾ ਪਹਰਾ ਬਿਠਾ ਦਿੱਤਾ ਤੇ ਹੁਕਮ ਦਿੱਤਾ ਕਿ ਕੋਈ ਆਦਮੀ ਸ਼ਾਹ ਕੋਲ ਆਉਣ ਜਾਣ ਨ ਦਿੱਤਾ ਜਾਵੇ। ਉਸ ਸਮੇਂ ਸ਼ਾਹ ਸ਼ੁਜ਼ਾਹ ਨੱਸਣ ਦੀ ਫ਼ਿਕਰ ਵਿਚ ਸੀ; ਉਹ ਇਕ ਘੁੱਪ ਅੰਨ੍ਹੇਰੀ ਰਾਤ ਨੂੰ ਫ਼ਰਾਸ਼ਖਾਨੇ ਦੀ ਕੰਧ ਨੂੰ, ਜਿਹੜੀ ਗਲੀ ਵਲ ਖੁਲ੍ਹਦੀ ਸੀ, ਤੋੜ ਕੇ ਦੋ ਸੇਵਾਦਾਰਾਂ ਨਾਲ ਮੁਬਾਰਕ ਹਵੇਲੀ ਤੋਂ ਨਿਕਲ ਗਇਆ। ਪਹਲਾਂ ਮੋਚੀ ਦਰਵਾਜ਼ੇ ਵਲ ਆਇਆ; ਉਹ ਬੰਦ ਸੀ; ਫੇਰ ਸ਼ਾਹ ਆਲਮੀ ਦਰਵਾਜ਼ੇ ਪੁੱਜਾ ਵੇਖਿਆ ਤੇ ਉਹ ਵੀ ਬੰਦ ਸੀ; ਸ਼ਾਹ ਨੂੰ ਕੋਈ ਅਜੇਹਾ ਰਾਹ ਨਹੀਂ ਸੀ ਲੱਭਦਾ, ਕਿ ਸ਼ਹਰ ਤੋਂ ਨਿਕਲ ਕੇ ਕਿਧਰੇ ਟਿਕਾਣੇ ਸਿਰ ਪਹੁੰਚ ਸਕੇ। ਅਖ਼ੀਰ ਜਦ ਲਾਹੌਰੀ ਦਰਵਾਜ਼ੇ ਤਕ ਗਇਆ ਤਾਂ ਉਸ ਨੂੰ ਵੀ ਬੰਦ ਵੇਖ ਕੇ ਨਿਰਾਸ਼ ਹੋ ਗਇਆ; ਉਸ ਨੂੰ ਕੁਝ ਪਤਾ ਨਹੀਂ ਸੀ ਕਿ ਉਸ ਵੇਲੇ ਕਿਧਰ ਜਾਵੇ ਤੇ ਕਿਸ ਥਾਂ ਜਾ ਕੇ ਸਿਰ ਲੁਕਾਏ। ਫੇਰ ਲਾਹੌਰੀ ਦਰਵਾਜ਼ੇ ਕੋਲ ਗੰਦੇ ਨਾਲੇ ਵਿਚ ਵੜਿਆ ਤੇ ਹਜ਼ਾਰਾਂ ਔਕੜਾਂ ਨਾਲ ਉਸ ਅੰਨ੍ਹੇਰੀ ਰਾਤ ਵਿਚ ਚਿੱਕੜ ਵਿਚ ਡਿਗਦਾ ਢਹੰਦਾ ਸ਼ਹਰ ਤੋਂ ਬਾਹਰ ਨਿਕਲਿਆ ਤੇ ਸਿੱਧਾ ਹਜ਼ਰਤ ਦਾਤਾ ਗੰਜ ਬਖ਼ਸ਼ ਦੇ ਮਜ਼ਾਹ ਤੇ ਪੁੱਜਾ। ਉਥੇ ਮਸਜਿਦ ਦੇ ਤਲਾਬ ਵਿਚ ਨਹਾ ਕੇ

ਆਪਣੇ ਕਪੜੇ ਆਪਣੇ ਹੱਥੀਂ ਧੋ ਕੇ ਹਜ਼ਰਤ ਦੇ ਮਜ਼ਾਰ ਤੇ ਫ਼ਾਤਿਹਾ ਪੜ੍ਹਿਆ ਤੇ ਦਰਿਆ ਰਾਵੀ ਵਲ ਚਲ ਪਇਆ, ਕਿਉਂਕ ਉਸ ਨੂੰ ਯਕੀਨ ਸੀ, ਕਿ ਮਹਾਰਾਜਾ ਰਣਜੀਤ ਸਿੰਘ ਉਸ ਦੀ ਢੂੰਢ-ਭਾਲ ਬਿਆਸ ਤੇ ਸਤਲੁਜ ਦਰਿਆ ਵਲ ਕਰੇਗਾ ਤੇ ਉਸ ਨੂੰ ਖ਼ਿਆਲ ਹੋਵੇਗਾ, ਕਿ ਸ਼ਾਹ ਲੁਧਿਆਣਾ ਵਲ ਗਇਆ ਹੈ। ਅੱਧੀ ਰਾਤ ਪਿਛੋਂ ਦੋ ਵਜੇ ਸ਼ਾਹ ਸ਼ੁਜਾਹ ਨੇ ਤਰ ਕੇ ਰਾਵੀ ਦਰਿਆ ਪਾਰ ਕੀਤਾ ਤੇ ਇਕ ਜ਼ਿਮੀਂਦਾਰ ਦੇ ਗੱਡੇ ਉਤੇ ਕਿਰਾਇਆ ਦੇ ਕੇ ਬਹ ਗਇਆ, ਜਿਹੜਾ ਗੁਜਰਾਂਵਾਲਾ ਜਾ ਰਹਿਆ ਸੀ। ਗੁਜਰਾਂਵਾਲਾ ਪਹੁੰਚ ਕੇ, ਉਥੋਂ ਸਿਆਲਕੋਟ ਦੇ ਰਸਤੇ ਜੰਮੂ ਜਾ ਨਿਕਲਿਆ ਤੇ ਜਮੂ ਤੋਂ ਕਿਸ਼ਤਵਾੜ ਪੁੱਜਾ ਕਿਸ਼ਤਵਾੜ ਦੇ ਮਾਲਿਕ ਨੇ ਉਸ ਮੁਸੀਬਤਾਂ ਦੇ ਮਾਰੇ ਹੋਏ ਬਾਦਸ਼ਾਹ ਦੀ ਬਹੁਤ ਆਉ-ਭਗਤ ਕੀਤੀ ਤੇ ਆਪਣੀ ਲੜਕੀ ਉਸ ਨੂੰ ਨਕਾਹ ਵਿਚ ਦੇ ਦਿੱਤੀ। ਉਥੇ ਪੁੱਜ ਕੇ ਬਾਦਸ਼ਾਹ ਨੂੰ ਸੁਖ ਆਰਾਮ ਦੇ ਸਾਰੇ ਸਾਧਨ ਪ੍ਰਾਪਤ ਹੋ ਗਏ। ਉਥੇ ਸ਼ਾਹ ਸ਼ੁਜਾਹ ਨੇ ਇਹ ਸੋਚਿਆ, ਕਿ ਉਹ ਕਿਸ਼ਤਵਾੜ ਦੇ ਹਾਕਿਮ ਦੀ ਫ਼ੌਜ ਲੈ ਕੇ ਕਸ਼ਮੀਰ ਤੇ ਹਮਲਾ ਕਰੇ। ਕਿਸ਼ਤਵਾੜ ਦੇ ਹਾਕਿਮ ਨੇ ਇਸ ਨਿਸ਼ਚੇ ਦੇ ਪੂਰਾ ਕਰਨ ਵਿਚ ਬੜੇ ਯਤਨ ਕੀਤੇ ਤੇ ਆਪਣੇ ਲਸ਼ਕਰ ਤੇ ਰੁਪਏ ਨਾਲ ਸ਼ਾਹ ਸ਼ੁਜਾਹ ਦੀ ਬਹੁਤ ਮਦਦ ਕੀਤੀ। ਉਸ ਨੇ ਆਪ ਵੀ ਲਸ਼ਕਰ ਲੈ ਕੇ ਬਾਦਸ਼ਾਹ ਦੇ ਨਾਲ ਕਸ਼ਮੀਰ ਤੇ ਹਮਲਾ ਕੀਤਾ; ਪਰ ਲੜਾਈ ਵਿਚ ਸ਼ਾਹ ਹਾਰ ਗਇਆ ਤੇ ਬਹੁਤ ਭੈੜੀ ਦਸ਼ਾ ਵਿਚ ਫ਼ੌਜ ਤੇ ਮਾਲ ਅਸਬਾਬ ਬਰਬਾਦ ਕਰਵਾ ਕੇ ਕਿਸ਼ਤਵਾੜ ਵਾਪਸ ਆ ਗਇਆ। ਉਥੇ ਵੀ ਉਸ ਦੇ ਮੰਦਭਾਗਾਂ ਤੇ ਡੁਬਦੇ ਤਾਰੇ ਨੇ ਆਪਣੇ ਰੰਗ ਵਖਾਏ; ਉਹ ਕਿਸ਼ਤਵਾੜ ਦੇ ਹਾਕਿਮ ਦੀਆਂ ਨਜ਼ਰਾਂ ਵਿਚ ਵੀ ਡਿੱਗ ਪਇਆ; ਇਸ ਲਈ ਸ਼ਾਹ ਨੇ ਉਥੇ ਇਸ ਤਰ੍ਹਾਂ ਬੇਪਤੀ ਤੇ ਬੇਇਜ਼ਤੀ ਦੀ ਹਾਲਤ ਵਿਚ ਪਇਆ ਰਹਣਾ ਯੋਗ ਨ ਸਮਝਿਆ; ਮਜਬੂਰ ਤੇ ਬੇਵਸ ਹੋ ਕੇ ਉਥੋਂ ਵੀ ਚਾਰ ਸੇਵਾਦਾਰ ਤੇ ਚਾਰ ਘੋੜੇ ਲੈ ਕੇ ਨਿਕਲਿਆ ਤੇ ਪਹਾੜੋ ਪਹਾੜ ਬਿਖੜਾ ਤੇ ਔਖਾ ਪੈਂਡਾ ਕਰਦਾ ਹੋਇਆ ਕੁਲੂ ਪਹਾੜ ਤੇ ਪਹੁੰਚ ਗਇਆ। ਉਥੋਂ ਸਭਾਠੂ ਪਹੁੰਚਿਆ ਤੇ ਸਵਾਰੀ ਤੇ ਪੋਸ਼ਾਕ ਦਾ ਸਾਮਾਨ ਠੀਕ ਠਾਕ ਕਰ ਕੇ ਲੁਧਿਆਣਾ ਦੇ ਨੇੜੇ ਜਾ ਪੁੱਜਾ। ਜਦ ਏਜੰਟ ਸਾਹਿਬ ਰੈਜ਼ੀਡੈਂਟ, ਲੁਧਿਆਣਾ ਨੂੰ ਸ਼ਾਹ ਦੇ ਆਉਣ ਦੀ ਖ਼ਬਰ ਮਿਲੀ ਤਾਂ ਉਸ ਨੇ ਹਰ ਪ੍ਰਕਾਰ ਦਾ ਸ਼ਾਹੀ ਸਾਮਾਨ ਸ਼ਾਹ ਕੋਲ ਭੇਜ ਦਿੱਤਾ ਤੇ ਉਸ ਦਾ ਸ਼ਾਹਾਨਾ ਸ੍ਵਾਗਤ ਕਰ ਕੇ ਉਸ ਨੂੰ ਲੁਧਿਆਣਾ ਲੈ ਆਇਆ। ਰੋਜ਼ ਦੇ ਖ਼ਰਚੇ ਲਈ ਸਰਕਾਰ ਅੰਗ੍ਰੇਜ਼ੀ ਦੇ ਖ਼ਜ਼ਾਨੇ ਵਿਚੋਂ ਰੁਪਿਆ ਮਿਲਣ ਲਗ ਪਇਆ। ਪ੍ਰਾਹੁਣਿਆਂ ਦੀ ਸੇਵਾ ਕਰਨ ਵਾਲੇ ਏਜੰਟ ਸਾਹਿਬ ਨੇ ਸ਼ਾਹ ਦੀ ਜਿਹੜੀ ਪ੍ਰਾਹੁਣਾਚਾਰੀ, ਸਹਾਇਤਾ ਤੇ ਰਿਆਇਤ ਕੀਤੀ, ਉਹ ਸਾਰਾ ਸੰਸਾਰ ਜਾਣਦਾ ਹੈ। ਜ਼ਾਹਰਾ ਗੱਲ ਦੇ ਦੱਸਣ ਦੀ ਕੀ ਲੋੜ? ਸਭ ਜਾਣਦੇ ਹਨ, ਕਿ ਜਿੱਨਾ ਚਿਰ ਸ਼ਾਹ ਅੰਗ੍ਰੇਜ਼ਾਂ ਕੋਲ ਰਹਿਆ, ਹਜ਼ਾਰਾਂ ਰੁਪਏ ਰੋਜ਼ ਦੇ ਖਰਚ ਲਈ ਉਸ ਨੂੰ ਦਿੱਤੇ ਜਾਂਦੇ ਰਹੇ। ਫੇਰ ਕ੍ਰੋੜਾਂ ਰੁਪਏ ਖਰਚ ਕੇ ਅੰਗ੍ਰੇਜ਼ਾਂ ਨੇ ਉਸ ਦੀ ਹਮਾਇਤ ਵਿਚ ਕਾਬਲ ਤੇ ਚੜ੍ਹਾਈ ਕੀਤੀ ਤੇ ਕਾਬਲ ਫ਼ਤਹ ਕਰ ਕੇ ਮੁੜ ਉਸ ਨੂੰ ਤਖ਼ਤ ਉਤੇ ਬਿਠਾਇਆ ਤੇ ਉਸ ਲਈ ਬੜੀਆਂ ਮੁਸੀਬਤਾਂ ਝਲੀਆਂ। ਸ਼ਾਹ ਸ਼ੁਜਾਹ ਨੂੰ ਉਹ ਦੌਲਤ ਫੇਰ ਨ ਮਿਲੀ, ਜਿਹੜੀ ਉਹ ਲਾਹੌਰ ਖੁਹਾ ਗਇਆ ਸੀ, ਪਰ ਉਸ ਤੋਂ ਬਿਨਾਂ ਅਗ੍ਰੇਜ਼ਾਂ ਨੇ ਉਸ ਨੂੰ ਸਭ ਕੁਝ ਦਿਵਾ ਦਿੱਤਾ।

ਮਹਾਰਾਜਾ ਰਣਜੀਤ ਸਿੰਘ ਨੂੰ ਜਦ ਸ਼ਾਹ ਦੇ ਨਿਕਲ ਜਾਣ ਦੀ ਖ਼ਬਰ ਮਿਲੀ ਤਾਂ ਉਸ ਨੇ ਪਹਰੇਦਾਰਾਂ ਉਤੇ ਬਹੁਤੀ ਸਖ਼ਤੀ ਕੀਤੀ ਤੇ ਆਪਣੇ ਖਾਸ ਸਵਾਰ ਚਵ੍ਹਾਂ ਪਾਸੇ ਦੌੜਾਏ, ਤਾਂ ਜੋ ਜਿਥੇ ਮਿਲੇ ਸ਼ਾਹ ਨੂੰ ਫੜ ਕੇ ਲੈ ਆਉਣ । ਸ਼ਾਹ ਦੀ ਬਹੁਤ ਭਾਲ ਕੀਤੀ ਗਈ, ਪਰ ਜਿੱਧਰ ਸ਼ਾਹ ਗਇਆ ਸੀ, ਉਧਰ ਭਾਲ ਨ ਹੋਈ ।

ਉਨ੍ਹਾਂ ਦਿਨਾਂ ਵਿਚ ਹੀ ਨਵਾਬ ਮੁਜ਼ੱਫ਼ਰ ਖਾਂ, ਹਾਕਿਮ ਮੁਲਤਾਨ ਦਾ ਪਤ੍ਰ ਇਸ ਭਾਵ ਦਾ ਪ੍ਰਾਪਤ ਹੋਇਆ, ਕਿ ਵਜ਼ੀਰ ਫ਼ਤਹ ਖਾਂ ਕਾਲਾ ਬਾਗ਼ ਤਕ ਆ ਗਇਆ ਹੈ ਤੇ ਉਹ ਮੁਲਤਾਨ ਉਪਰ ਚੜ੍ਹਾਈ ਕਰਨ ਦੀ ਨੀਅਤ ਧਾਰੀ ਬੈਠਾ ਹੈ । ਰਿਆਸਤ ਮੁਲਤਾਨ ਹੁਣ ਮਹਾਰਾਜਾ ਨੂੰ ਖ਼ਰਾਜ ਦੇ ਰਹੀ ਹੈ, ਇਸ ਲਈ ਮਹਾਰਾਜਾ ਇਸ ਸੰਬੰਧ ਵਿਚ ਜੋ ਯੋਗ ਸਮਝਣ ਉਹ ਕਰਨ । ਇਸ ਖ਼ਬਰ ਦੇ ਮਿਲਣ ਉਪਰ ਮਹਾਰਾਜਾ ਨੇ ਚਾਰ ਪਲਟਨਾਂ, ਇਕ ਰਜਮੈਂਟ ਤੇ ਦੋ ਤੋਪਖਾਨੇ ਕੰਵ੍ਰ ਖੜਕ ਸਿੰਘ ਦੇ ਅਧੀਨ ਮੁਲਤਾਨ ਭੇਜ ਦਿੱਤੇ ਤੇ ਪੱਕੀ ਕੀਤੀ ਕਿ ਉਹ ਨਵਾਬ ਦੀ ਸਹਾਇਤਾ ਵਜੋਂ ਵਜ਼ੀਰ ਫ਼ਤਹ ਖਾਂ ਨਾਲ ਲੜਨ । ਜਦ ਇਹ ਫ਼ੌਜ ਮੁਲਤਾਨ ਦੇ ਨੇੜੇ ਪੁੱਜੀ ਤਾਂ ਖ਼ਬਰ ਆਈ, ਕਿ ਵਜ਼ੀਰ ਫ਼ਤਹ ਖਾਂ ਕਾਲਾ ਬਾਗ਼ ਤੋਂ ਪਰਤ ਕੇ ਪਿਸ਼ਾਵਰ ਚਲਾ ਗਇਆ ਹੈ । ਇਸ ਲਈ ਫ਼ੌਜ ਉਥੋਂ ਮੁੜ ਕੇ ਲਾਹੌਰ ਆ ਗਈ ।

## ਮਹਾਰਾਜਾ ਰਣਜੀਤ ਸਿੰਘ ਦਾ ਕਸ਼ਮੀਰ ਉਤੇ ਹਮਲਾ ਤੇ ਉਥੋਂ ਨਿਰਾਸ ਵਾਪਸ ਆਉਣਾ ਅਤੇ ਮਖੱਡ ਜ਼ਿਮੀਂਦਾਰਾਂ ਦਾ ਝਗੜਾ ਫ਼ਸਾਦ ਕਰਨਾ ਤੇ ਦੰਡ ਪਾਉਣਾ

ਸੰਮਤ ੧੮੭੧ ਬਿ. ਦੇ ਸ਼ੁਰੂ ਵਿਚ ਜਸਰੋਟਾ ਦਾ ਮਾਲਿਕ ਰਾਜਾ ਅਜਬ ਸਿੰਘ ਕਾਲਵਸ ਹੋ ਗਇਆ । ਉਸ ਦੀ ਮ੍ਰਿਤੂ ਦੀ ਖ਼ਬਰ ਸੁਣ ਕੇ ਮਹਾਰਾਜਾ ਨੇ ਉਸ ਦਾ ਮੁਲਕ ਜ਼ਬਤ ਕਰਨਾ ਚਾਹਿਆ, ਪਰ ਉਸ ਦਾ ਪੁੱਤਰ ਲਾਲਦੇਵ ਝੱਟ ਹੀ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋ ਗਇਆ ਤੇ ਉਸ ਨੇ ਇਕ ਲੱਖ ਰੁਪਿਆ ਨਜ਼ਰਾਨੇ ਦਾ ਦਾਖ਼ਿਲ ਕਰ ਦਿੱਤਾ । ਮਹਾਰਾਜਾ ਉਸ ਉਤੇ ਬਹੁਤ ਪ੍ਰਸੰਨ ਹੋਇਆ ਤੇ ਉਸ ਨੂੰ ਫੇਰ ਰਾਜਾ ਦਾ ਖ਼ਿਤਾਬ ਦੇ ਕੇ ਪੁਨਰ-ਸਥਾਪਤੀ ਦਾ ਸਿਰੋਪਾ ਬਖ਼ਸ਼ਿਆ । ਉਸੇ ਸਾਲ ਦੇ ਵੈਸਾਖ ਮਹੀਨੇ ਵਿਚ ਮਹਾਰਾਜਾ ਨੇ ਕਸ਼ਮੀਰ ਫ਼ਤਹ ਕਰਨ ਦਾ ਦ੍ਰਿੜ੍ਹ ਨਿਸ਼ਚਾ ਕਰ ਲਇਆ ਤਾਂ ਜੋ ਕਾਬਲ ਦੇ ਬਾਦਸ਼ਾਹ ਵਲੋਂ ਨਿਯੁਕਤ ਕੀਤੇ ਹੋਏ ਨਾਜ਼ਮ ਮਹੁੰਮਦ ਅਜ਼ੀਮ ਖਾਂ ਨੂੰ ਉਥੋਂ ਕੱਢ ਦੇਵੇ । ਇਸ ਲਈ ਫ਼ੌਜ ਨੂੰ ਤਿਆਰੀ ਦਾ ਹੁਕਮ ਦੇ ਦਿੱਤਾ ਗਇਆ ਤੇ ਸਾਰਾ ਸ਼ਾਜ਼-ਸਮਾਨ ਠੀਕ ਠਾਕ ਕੀਤਾ ਗਇਆ । ਜਦ ਫ਼ੌਜ ਤਿਆਰ ਹੋ ਗਈ ਤਾਂ ਮਹਾਰਾਜਾ ਨੇ ਹੁਕਮ ਦਿੱਤਾ ਕਿ ਉਹ ਰਾਵੀ ਦਰਿਆ ਪਾਰ ਕਰ ਕੇ ਇਕ ਥਾਂ ਇਕੱਤਰ ਹੋਵੇ । ਮਹਾਰਾਜਾ ਆਪ ਤਾਂ ਲਾਹੌਰ ਤੋਂ ਚਲ ਕੇ ਦੀਨਾ ਨਗਰ ਵਲ ਗਇਆ ਤੇ ਕੰਵਰ ਖੜਕ ਸਿੰਘ ਨੂੰ ਹੁਕਮ ਦਿੱਤਾ ਕਿ ਉਹ ਫ਼ੌਜ ਲੈ ਕੇ ਸਿਆਲਕੋਟ ਚਲ ਕੇ ਠਹਰੇ । ਇਸ ਲਈ ਕੰਵਰ ਸਿਆਲਕੋਟ ਚਲਾ ਗਇਆ ਤੇ ਉਥੇ ਸਾਰੀ ਫ਼ੌਜ ਜਮ੍ਹਾ ਹੋ ਕੇ ਲਾਮ-ਬੱਧ ਹੋ ਗਈ । ਦੀਨਾ ਨਗਰ ਤੋਂ ਮਹਾਰਾਜਾ ਸਿਆਲਕੋਟ ਗਇਆ ਤੇ ਉਥੋਂ ਭਾਰੀ ਲਸ਼ਕਰ ਲੈ ਕੇ ਕਸ਼ਮੀਰ ਵਲ ਚਲ ਪਇਆ ਸਾਰੀ ਫ਼ੌਜ ਬਿਨਾ ਕਿਸੇ ਰੋਕ-ਟੋਕ ਦੇ ਰਾਜੌਰੀ ਪਹੁੰਚ ਗਈ । ਰਾਜੌਰੀ ਦੇ ਮਾਲਿਕ ਰਾਜਾ ਅਗਰ

ਖਾਂ ਨੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋ ਕੇ ਅਧੀਨਗੀ ਮੰਨ ਲਈ ਤੇ ਰਸਦ ਪਾਣੀ ਦਾ ਸਾਮਾਨ ਸੇਵਾ ਵਿਖੇ ਪਹੁੰਚਾ ਦਿੱਤਾ। ਇਸ ਤੋਂ ਅਗਾਂਹ ਅਗਰ ਖਾਂ ਪਥ-ਪਰਦਰਸ਼ਕ ਨਿਯੁਕਤ ਹੋਇਆ ਤੇ ਇਸ ਸਫ਼ਰ ਵਿਚ ਉਹ ਮਹਾਰਾਜਾ ਦੇ ਘੋੜੇ ਦੇ ਨਾਲ ਨਾਲ ਰਹਿਆ। ਜਦ ਸਿੱਖ ਫ਼ੌਜ ਬਹਰਾਮ ਗਲਾ ਦੇ ਨੇੜੇ ਪੁੱਜੀ ਤਾਂ ਦੁਸ਼ਮਨ ਦੀ ਥੋੜੀ ਜੇਹੀ ਫ਼ੌਜ ਜਿਹੜੀ ਉਸ ਕਿਲ੍ਹੇ ਵਿਚ ਨਿਯੁਕਤ ਸੀ, ਮੁਕਾਬਲੇ ਲਈ ਸਾਮ੍ਹਣੇ ਆਈ, ਪਰ ਸਿੱਖਾਂ ਨੇ ਸਾਧਾਰਣ ਹਮਲੇ ਨਾਲ ਉਸ ਨੂੰ ਭਜਾ ਦਿੱਤਾ। ਦੁਸ਼ਮਨ ਦੀ ਫ਼ੌਜ ਦੇ ਆਦਮੀ ਮੈਦਾਨ ਤੋਂ ਭੱਜ ਕੇ ਕਿਲ੍ਹੇ ਵਿਚ ਵੜੇ ਤੇ ਕਿਲਾਬੰਦ ਹੋ ਗਏ। ਮਹਾਰਾਜਾ ਨੇ ਕਿਲ੍ਹੇ ਦਾ ਘੇਰਾ ਪਾ ਲਇਆ ਤੇ ਗੋਲੇ ਛਡਣੇ ਸ਼ੁਰੂ ਕਰ ਦਿੱਤੇ। ਜਦ ਕਿਲ੍ਹੇ ਤੇ ਅੱਗ ਵਰਨ ਲੱਗੀ ਤਾਂ ਕਿਲ੍ਹੇ ਵਿਚ ਘਿਰੀ ਹੋਈ ਫ਼ੌਜ ਬਹੁਤ ਘਾਬਰੀ ਤੇ ਉਸ ਨੇ ਸ਼ਰਨ ਆਉਣ ਲਈ ਬੇਨਤੀ ਕੀਤੀ ਅਤੇ ਕਿਲ੍ਹੇ ਦਾ ਦਰਵਾਜ਼ਾ ਖੋਲ੍ਹ ਦਿੱਤਾ। ਮਹਾਰਾਜਾ ਨੇ ਕਿਲ੍ਹੇ ਵਿਚ ਦਾਖ਼ਲ ਹੋ ਕੇ ਉਥੇ ਆਪਣੀ ਫ਼ੌਜ ਨਿਯੁਕਤ ਕਰ ਦਿੱਤੀ। ਫੇਰ ਬਹਰਾਮ ਗਲਾ ਤੋਂ ਫ਼ੌਜ ਅੱਗਾਂਹ ਵਧੀ ਤੇ ਸਾਮ੍ਹਣੇ ਪਾਰ ਪੰਜਾਲ ਦਾ ਪਹਾੜ ਦਿਸਣ ਲਗ ਪਇਆ, ਜਦ ਉਥੋਂ ਫ਼ੌਜ ਚੱਲੀ ਤਾਂ ਪੁੰਛ ਵਿਖੇ ਪਹੁੰਚ ਕੇ ਉਸ ਨੇ ਡੇਰਾ ਕੀਤਾ ਤੇ ਤੰਬੂ ਗੱਡੇ ਅਤੇ ਮੰਡੀ ਨੂੰ ਆਪਣੇ ਅਧਿਕਾਰ ਵਿਚ ਕਰ ਲਇਆ। ਮਹਾਰਾਜਾ ਦੀ ਸਾਰੀ ਫ਼ੌਜ ਨੇ ਉਥੇ ਹੀ ਕੁਝ ਦਿਨ ਲਈ ਪੜਾਉ ਕੀਤਾ ਪਰੰਤੂ ਦੀਵਾਨ ਮੁਹਕਮ ਚੰਦ ਦਾ ਪੁੱਤਰ ਦੀਵਾਨ ਰਾਮ ਦਿਆਲ, ਜਿਹੜਾ ਚੰਗਾ ਗਭਰੂ ਤੇ ਸੂਰਮਾ ਸੀ, ਬਿਨਾ ਮਹਾਰਾਜਾ ਦੀ ਆਗਿਆ ਦੇ ਦੂਜੇ ਰਸਤੇ ਪਹਾੜ ਤੇ ਚੜ੍ਹ ਗਇਆ ਤੇ ਬੜਾ ਤਿੱਖਾ ਕੂਚ ਕਰਦਾ ਹੋਇਆ ਮੀਰ ਪੁਰ ਦੇ ਕੋਲ ਜਾ ਉਤਰਿਆ। ਉਸ ਨੂੰ ਇਹ ਆਸ ਸੀ, ਕਿ ਮਹਾਰਾਜਾ ਦਾ ਡੇਰਾ ਤੇ ਸਾਰੀ ਫ਼ੌਜ ਵੀ ਉਸ ਦੇ ਪਿਛੇ ਹੀ ਆ ਰਹੀ ਹੋਵੇਗੀ; ਨਹੀਂ ਤਾਂ ਘੱਟੋ ਘੱਟ ਮਹਾਰਾਜਾ ਇਮਦਾਦੀ ਫ਼ੌਜ ਤਾਂ ਜ਼ਰੂਰ ਹੀ ਭੇਜੇਗਾ। ਪਰ ਜਦ ਉਸ ਨੂੰ ਕੋਈ ਮਦਦ ਨ ਪੁੱਜੀ ਤਾਂ ਉਸ ਸੂਰਮੇ ਨੇ ਇਕੱਲਿਆਂ ਹੀ ਦੁਸ਼ਮਨ ਉਪਰ ਹਮਲਾ ਕਰ ਦਿੱਤਾ ਪਰ ਹਾਰ ਖਾ ਕੇ ਉਹ ਫੇਰ ਮੀਰ ਪੁਰ ਆ ਉਤਰਿਆ। ਮੁਹੰਮਦ ਅਜ਼ੀਮ ਖਾਂ ਦੀ ਫ਼ੌਜ ਨੇ ਉਸ ਦੀ ਫ਼ੌਜ ਚਵ੍ਹਾਂ ਪਾਸਿਆਂ ਤੋਂ ਘੇਰ ਲਈ ਪਰ ਸਿਵਾਇ ਘੇਰਾ ਪਾਉਣ ਦੇ ਹੋਰ ਕਿਸੇ ਕਿਸਮ ਦੀ ਲੜਾਈ ਨ ਕੀਤੀ, ਕਿਉਂਕਿ ਦੂਜੇ ਪਾਸੇ ਨਾਜ਼ਮ ਆਪ ਮਹਾਰਾਜਾ ਨਾਲ ਜੰਗ ਕਰ ਰਹਿਆ ਸੀ; ਜਿਸ ਦਾ ਵਿਸਤਾਰ ਇਸ ਪ੍ਰਕਾਰ ਹੈ, ਕਿ ਜਦ ਮਹਾਰਾਜਾ ਨੂੰ ਦੀਵਾਨ ਰਾਮ ਦਿਆਲ ਦੇ ਘੇਰੇ ਵਿਚ ਆ ਜਾਣ ਦੀ ਖ਼ਬਰ ਮਿਲੀ ਤਾਂ ਉਹ ਇਮਦਾਦ ਨ ਭੇਜਣ ਕਰਕੇ ਬਹੁਤ ਪਛਤਾਇਆ ਤੇ ਦਰਬਾਰ ਵਿਚ ਹੀ ਕੰਵਰ ਖੜਕ ਸਿੰਘ ਦੇ ਨੌਕਰ ਜੀਵਨ ਮੱਲ ਨੂੰ ਹੁਕਮ ਦਿੱਤਾ ਕਿ ਉਹ ਆਪਣੀ ਫ਼ੌਜ ਲੈ ਕੇ ਅਗਾਂਹ ਵਧੇ ਤੇ ਸਾਰੀ ਫ਼ੌਜ ਨੂੰ ਸਵਾਰ ਤੇ ਤਿਆਰ ਹੋ ਜਾਣ ਲਈ ਹੁਕਮ ਮਿਲ ਗਇਆ, ਜਦ ਸਰਦਾਰ ਜੀਵਨ ਮੱਲ ਪੀਰ ਪੰਜਾਲ ਦੇ ਪਹਾੜ ਤੇ ਚੜ੍ਹਿਆ ਤਾਂ ਅੱਗੇ ਦੁਸ਼ਮਨ ਦੀ ਫ਼ੌਜ ਉਥੇ ਤਿਆਰ ਤੇ ਡੱਟੀ ਹੋਈ ਖਲੋਤੀ ਸੀ; ਜਾਂਦਿਆਂ ਹੀ ਲੜਾਈ ਸ਼ੁਰੂ ਹੋ ਗਈ। ਸਿੱਖ ਬੜੀ ਬਹਾਦਰੀ ਤੇ ਦਲੇਰੀ ਨਾਲ ਲੜੇ ਅਤੇ ਅਫ਼ਗਾਨਾਂ ਨੇ ਵੀ ਆਪਣੀ ਬਹਾਦਰੀ ਦੇ ਚਮਤਕਾਰ ਵਿਖਾਏ। ਅਖੀਰ ਸਰਦਾਰ ਜੀਵਨ ਮੱਲ ਮਾਰਿਆ ਗਇਆ ਤੇ ਬਹੁਤ ਸਾਰੀ ਫ਼ੌਜ ਵੀ ਨਸ਼ਟ ਹੋ ਗਈ। ਦੂਜੇ ਦਿਨ ਮਹਾਰਾਜਾ ਸਾਰੀ ਫ਼ੌਜ ਨੂੰ ਲੈ ਕੇ ਪਹਾੜ ਤੇ ਚੜ੍ਹ ਗਇਆ। ਅਫ਼ਗਾਨ ਮਹਾਰਾਜਾ ਨਾਲ

ਬੜੀ ਚੁਸਤੀ ਨਾਲ ਲੜੇ; ਉਹ ਤੋਪਾਂ ਦੇ ਗੋਲਿਆਂ ਤੇ ਬੰਦੂਕਾਂ ਦੀਆਂ ਗੋਲੀਆਂ ਦੀ ਬਾੜ ਦੀ ਮਾਰ ਖਾ ਕੇ ਸਿੱਖਾਂ ਦੇ ਗਲ ਆ ਪੈਂਦੇ ਸਨ ਤੇ ਤਲਵਾਰਾਂ ਨਾਲ ਕਤਲਾਮ ਮਚਾ ਦੇਂਦੇ ਸਨ; ਇਥੇ ਬੜੇ ਘਮਸਾਨ ਦੀ ਲੜਾਈ ਹੋਈ, ਸੈਂਕੜੇ ਆਦਮੀ ਦੋਹਾਂ ਪਾਸਿਆਂ ਤੋਂ ਰਣ-ਭੂਮੀ ਵਿਚ ਢੇਰ ਹੋ ਗਏ, ਇਸ ਉਪਰ ਅਨ੍ਹੇਰ ਇਹ ਹੋਇਆ, ਕਿ ਐਨ ਲੜਾਈ ਵੇਲੇ ਬੱਦਲ ਹੋ ਗਏ ਤੇ ਮੀਂਹ ਦਬਾ ਸੱਟ ਪੈਣ ਲਗ ਪਇਆ; ਹਵਾ ਵੀ ਬਹੁਤ ਠੰਢੀ ਵਗਣ ਲੱਗੀ। ਅਫ਼ਗਾਨ ਉਸ ਵੇਲੇ ਵੀ ਜੰਗ ਕਰਦੇ ਆ ਰਹੇ ਸਨ ਤੇ ਸਿੱਖ ਬਾਵਜੂਦ ਇੱਨੀ ਸਖ਼ਤ ਬਾਰਿਸ਼ ਤੇ ਠੰਢ ਦੇ ਮੈਦਾਨ ਵਿਚ ਦੁਸ਼ਮਨ ਦਾ ਹਮਲਾ ਬਰਾਬਰ ਰੋਕਦੇ ਜਾ ਰਹੇ ਸਨ। ਅਚਾਨਕ ਰਾਜੌਰੀ ਦਾ ਰਾਜਾ ਅਗਰ ਖਾਂ ਮਹਾਰਾਜਾ ਦੇ ਸਾਮ੍ਹਣੇ ਆਇਆ ਤੇ ਉਸ ਨੇ ਦਸਿਆ ਕਿ ਮਹਾਰਾਜਾ ਦੀ ਜਿੰਨੀ ਵੀ ਫ਼ੌਜ ਮੀਰ ਪੁਰ ਸੀ, ਉਹ ਸਾਰੀ ਦੀ ਸਾਰੀ ਦੁਸ਼ਮਨ ਦੇ ਹੱਥੋਂ ਕਤਲ ਹੋ ਗਈ ਹੈ। ਇਹ ਗੱਲ ਸੁਣ ਕੇ ਸਿੱਖਾਂ ਦੀ ਫ਼ੌਜ ਬਹੁਤ ਡਰ ਗਈ ਤੇ ਪਿਛਾਂਹ ਹਟਣ ਲੱਗੀ; ਭਾਵੇਂ ਮਹਾਰਾਜਾ ਚਾਹੁੰਦਾ ਸੀ, ਕਿ ਫ਼ੌਜ ਅਗਾਂਹ ਵਧੇ ਤੇ ਦੁਸ਼ਮਨ ਦਾ ਟਾਕਰਾ ਕਰੇ, ਪਰ ਸਿੱਖਾਂ ਦੀ ਹਿੰਮਤ ਨ ਪਈ ਤੇ ਉਹ ਮੈਦਾਨ ਛੱਡ ਪਿਛਾਂਹ ਵਲ ਭੱਜਣ ਲੱਗੇ। ਮਜਬੂਰ ਹੋ ਕੇ ਮਹਾਰਾਜਾ ਵੀ ਪਿਛਾਂਹ ਹੋਇਆ ਤੇ ਉਸ ਨੇ ਪੁੰਛ ਆ ਕੇ ਸਾਹ ਲਇਆ ਪੜਤਾਲ ਪਿਛੋਂ ਪਤਾ ਲੱਗਾ, ਕਿ ਜਿਹੜੀ ਖ਼ਬਰ ਅਗਰ ਖਾਂ ਨੇ ਦਿੱਤੀ ਸੀ, ਉਹ ਅਸਲੋਂ ਝੂਠੀ ਸੀ। ਉਥੋਂ ਮਹਾਰਾਜਾ ਨੇ ਫੇਰ ਨਿਸ਼ਚਾ ਕੀਤਾ ਕਿ ਫ਼ੌਜ ਨੂੰ ਜਮ੍ਹਾ ਕਰ ਕੇ ਦੁਸ਼ਮਨ ਤੇ ਦੋਬਾਰਾ ਹਮਲਾ ਕਰ ਦੇਵੇ, ਪਰ ਕੁਝ ਕੁ ਸ਼ੁਭਚਿੰਤਕਾਂ ਨੇ ਮਹਾਰਾਜਾ ਨੂੰ ਅਜੇਹਾ ਕਰਨ ਤੋਂ ਵਰਜਿਆ ਤੇ ਇਹ ਨਿਸ਼ਚਿਤ ਹੋਇਆ ਕਿ ਜੇਕਰ ਮੁਹੰਮਦ ਅਜ਼ੀਮ ਖਾਂ ਘਿਰੀ ਹੋਈ ਫ਼ੌਜ ਨਾਲ ਵਧੀਕੀ ਨ ਕਰੇ ਤੇ ਉਸ ਨੂੰ ਸਗਵੀਂ ਮਹਾਰਾਜਾ ਕੋਲ ਭੇਜ ਦੇਵੇ ਤਾਂ ਮਹਾਰਾਜਾ ਉਸ ਨਾਲ ਹੋਰ ਲੜਾਈ ਨ ਕਰੇ ਅਤੇ ਜੇਕਰ ਉਹ ਇਸ ਦੇ ਵਿਰੁੱਧ ਅਮਲ ਕਰੇ ਤਾਂ ਦੋਬਾਰਾ ਲੜਨਾ ਠੀਕ ਤੇ ਉਚਿਤ ਹੋਵੇਗਾ। ਇਸ ਪੁਰ ਮੁਹੰਮਦ ਅਜ਼ੀਮ ਖਾਂ ਨੂੰ ਇਸ ਬਾਰੇ ਲਿਖਤ ਰਾਹੀਂ ਸੂਚਿਤ ਕਰ ਦਿੱਤਾ ਗਇਆ ਤੇ ਉਸ ਨੇ ਘਿਰੀ ਹੋਈ ਫ਼ੌਜ ਤੋਂ ਘੇਰਾ ਚੁੱਕ ਲਇਆ, ਤੇ ਉਹ ਫ਼ੌਜ ਉਥੋਂ ਮੁਕਤ ਹੋ ਕੇ ਮਹਾਰਾਜਾ ਦੀ ਫ਼ੌਜ ਵਿਚ ਆ ਰਲੀ। ਉਥੋਂ ਚਲ ਕੇ ਮਹਾਰਾਜਾ ਭਿੰਬਰ ਪੁੱਜਾ ਤੇ ਸਾਰੀ ਫ਼ੌਜ ਨੂੰ ਜਮ੍ਹਾ ਕੀਤਾ ਤੇ ਸਾਰੇ ਰਾਜਿਆਂ ਤੇ ਜਾਗੀਰਦਾਰਾਂ ਨੂੰ ਵਿਦਾ ਕੀਤਾ ਤੇ ਆਪ ਲਾਹੌਰ ਪਰਤ ਆਇਆ। ਇਹ ਮੁਹਿੰਮ ਮਹਾਰਾਜਾ ਨੇ ਬੜੀ ਲਾਪਰਵਾਹੀ ਤੇ ਬਿਨਾ ਕਿਸੇ ਵਿਉਂਤਬੰਦੀ ਦੇ ਸ਼ੁਰੂ ਕੀਤੀ ਸੀ ਤੇ ਸ਼ੁਰੂ ਕਰਨ ਲਗਿਆਂ, ਦੀਵਾਨ ਮੁਹਕਮ ਚੰਦ ਨੇ ਮਹਾਰਾਜਾ ਨੂੰ ਇਸ ਗੱਲ ਤੋਂ ਵਰਜਿਆ ਵੀ ਸੀ, ਕਿਉਂਜੇ ਉਹ ਆਪ ਉਸ ਵੇਲੇ ਬੀਮਾਰ ਸੀ। ਉਸ ਨੇ ਕਹਿਆ ਸੀ, ਕਿ ਬਰਖਾ ਰੁੱਤ ਸਿਰ ਤੇ ਹੈ, ਇਸ ਲਈ ਕਸ਼ਮੀਰ ਦਾ ਸਫ਼ਰ ਠੀਕ ਨਹੀਂ ਰਹੇਗਾ, ਸਗੋਂ ਪਹਲਾਂ ਉਥੋਂ ਦੇ ਰਈਸਾਂ ਤੇ ਦੱਰਿਆਂ ਦੇ ਜਾਗੀਰਦਾਰਾਂ ਤੇ ਜ਼ਿਮੀਂਦਾਰਾਂ ਨੂੰ ਨਾਲ ਮਿਲਾਉਣਾ ਯੋਗ ਰਹੇਗਾ; ਤੇ ਜਦ ਉਹ ਸਾਰੇ ਨਾਲ ਸ਼ਾਮਿਲ ਹੋ ਜਾਣ ਤਾਂ ਮੁਹਿੰਮ ਸ਼ੁਰੂ ਕਰਨੀ ਉਚਿਤ ਹੋਵੇਗੀ। ਪਰ ਮਹਾਰਾਜਾ ਨੇ ਇਹ ਗੱਲ ਨ ਮੰਨੀ ਤੇ ਇਸ ਮੁਹਿੰਮ ਨੂੰ ਸਾਧਾਰਣ ਤੇ ਸੌਖੀ ਸਮਝ ਕੇ ਉਸ ਪਾਸੇ ਕੂਚ ਕਰ ਦਿੱਤਾ ਸੀ। ਵਾਸਤਵ ਵਿਚ ਦੀਵਾਨ ਮੁਹਕਮ ਚੰਦ ਦੀ ਇਹ ਗੱਲ ਸੱਚੀ ਸੀ, ਕਿਉਂਕਿ ਜਦ ਤਕ ਉਸ ਇਲਾਕੇ ਦੇ ਜ਼ਿਮੀਂਦਾਰ ਤੇ ਦੱਰਿਆਂ ਦੇ ਰਾਖੇ ਹਮਲਾ ਕਰਨ ਵਾਲਿਆਂ ਦੇ ਸਹਾਈ ਤੇ ਹਮਾਇਤੀ ਨ ਹੋਣ, ਤਾਂ ਪਰਲੋ ਤਕ ਵੀ ਹਮਲਾ ਕਰਨ ਵਾਲਾ ਉਸ ਇਲਾਕੇ ਤੇ ਕਬਜ਼ਾ

ਨਹੀਂ ਕਰ ਸਕਦਾ। ਉਸ ਇਲਾਕੇ ਦੀ ਪ੍ਰਜਾ ਬੜੀ ਸ਼ਰਾਰਤੀ ਤੇ ਫ਼ਸਾਦੀ ਹੈ ਤੇ ਉਹ ਸਦਾ ਇਸੇ ਖ਼ਿਆਲ ਵਿਚ ਰਹਿੰਦੀ ਹੈ ਕਿ ਉਥੋਂ ਦਾ ਹਾਕਿਮ ਨਿਤ ਬਦਲਦਾ ਰਹੇ। ਜੇਕਰ ਮਹਾਰਾਜਾ ਉਨ੍ਹਾਂ ਨਾਲ ਗੱਠ-ਜੋੜ ਕਰਦਾ ਤਾਂ ਨਿਰਸੰਦੇਹ ਉਹ ਸਾਰੇ ਦੇ ਸਾਰੇ ਮਹਾਰਾਜਾ ਦੇ ਹਾਮੀ ਤੇ ਮਦਦਗਾਰ ਬਣ ਜਾਂਦੇ। ਕਿਉਂਕਿ ਕਸ਼ਮੀਰ ਵਾਸੀਆਂ ਦੀ ਇਹ ਆਦਤ ਹੈ ਕਿ ਉਹ ਦੁਸ਼ਮਨ ਦੇ ਹਮੇਸ਼ਾ ਸਹਾਈ ਤੇ ਹਾਮੀ ਬਣ ਜਾਂਦੇ ਹਨ।

ਮਹਾਰਾਜਾ ਰਣਜੀਤ ਸਿੰਘ ਜਦ ਕਸ਼ਮੀਰ ਤੋਂ ਵਾਪਸ ਆ ਕੇ ਲਾਹੌਰ ਦਾਖ਼ਿਲ ਹੋਇਆ ਤਾਂ ਦੀਵਾਨ ਮੁਹਕਮ ਚੰਦ ਕਾਲਵਸ ਹੋ ਗਇਆ। ਇਹ ਦੀਵਾਨ ਬੜਾ ਬਹਾਦਰ ਸੂਰਮਾ ਤੇ ਜੰਗੀ ਹੁਨਰ ਦਾ ਮਾਹਰ ਸੀ; ਮਹਾਰਾਜਾ ਨੂੰ ਉਸ ਦੀ ਮ੍ਰਿਤੂ ਦਾ ਬਹੁਤ ਸ਼ੋਕ ਹੋਇਆ ਕਿਉਂਕਿ ਉਹ ਮਹਾਰਾਜਾ ਦਾ ਹਰ ਇਕ ਮਾਲੀ ਤੇ ਮੁਲਕੀ ਕੰਮ ਤਨੋ-ਮਨੋ ਹੋ ਕੇ ਪੂਰਾ ਕਰਦਾ ਸੀ ਤੇ ਵੱਡੇ ਵੱਡੇ ਇਲਾਕੇ ਉਸ ਦੇ ਯਤਨਾਂ ਤੇ ਬਾਹੂ-ਬਲ ਸਦਕਾ ਫ਼ਤਹ ਹੋਏ ਸਨ। ਜਦ ਕਸ਼ਮੀਰ ਵਿਚ ਮਾਮਲਾ ਸੰਭਾਵਨਾ ਦੇ ਵਿਰੁੱਧ ਹੋਇਆ ਤਾਂ ਮਹਾਰਾਜਾ ਦੀਵਾਨ ਨੂੰ ਹੀ ਯਾਦ ਕਰਦਾ ਤੇ ਕਹਿੰਦਾ, ਕਿ ਜੇਕਰ ਇਸ ਵੇਲੇ ਦੀਵਾਨ ਮੁਹਕਮ ਚੰਦ ਕੋਲ ਹੁੰਦਾ ਤਾਂ ਅਜੇਹੀ ਖ਼ਰਾਬੀ ਕਦੀ ਨਹੀਂ ਹੋਣੀ ਸੀ। ਉਸ ਦੀ ਮ੍ਰਿਤੂ ਪਿਛੋਂ ਮਹਾਰਾਜਾ ਨੇ ਉਸ ਦੀ ਥਾਂ ਦੀਵਾਨੀ ਦੀ ਪਦਵੀ ਉਸ ਦੇ ਪੁੱਤਰ ਮੋਤੀ ਰਾਮ ਨੂੰ ਬਖ਼ਸ਼ੀ ਤੇ ਦੂਜੇ ਪੁੱਤਰ ਰਾਮ ਦਿਆਲ ਨੂੰ ਅੱਡਰੀ ਜਾਗੀਰ ਦੇ ਕੇ ਫ਼ੌਜ ਦਾ ਅਧਿਕਾਰੀ ਬਣਾ ਦਿੱਤਾ।

ਜਦ ਕਸ਼ਮੀਰ ਦੀ ਅਸਫ਼ਲ ਮੁਹਿਮ ਦਾ ਅੰਗ੍ਰੇਜ਼ਾਂ ਨੂੰ ਪਤਾ ਲੱਗਾ ਤਾਂ ਜਨਰਲ ਓਕਟਰ ਲੋਣੀ ਨੇ ਮਹਾਰਾਜਾ ਦੇ ਨਾਮ ਇਕ ਪਤ੍ਰ ਲਿਖਿਆ, ਕਿ ਜੇਕਰ ਮਹਾਰਾਜਾ ਦੀ ਆਗਿਆ ਹੋਵੇ ਤਾਂ ਉਸ ਦੀ ਸਹਾਇਤਾ ਲਈ ਅੰਗ੍ਰੇਜ਼ੀ ਫ਼ੌਜ ਭੇਜੀ ਜਾਵੇ। ਮਹਾਰਾਜਾ ਨੇ ਉੱਤਰ ਵਿਚ ਅੰਗ੍ਰੇਜ਼ਾਂ ਦਾ ਬਹੁਤ ਧੰਨਵਾਦ ਕੀਤਾ ਪਰ ਸਹਾਇਤਾ ਲੈਣ ਤੋਂ ਨਾਂਹ ਕਰ ਦਿੱਤੀ, ਕਿਉਂਕਿ ਮਹਾਰਾਜਾ ਅੰਗ੍ਰੇਜ਼ਾਂ ਪਾਸੋਂ ਮਦਦ ਲੈਣ ਵਿਚ ਆਪਣੀ ਹੇਠੀ ਤੇ ਸ਼ਰਮਸਾਰੀ ਸਮਝਦਾ ਸੀ ਤੇ ਉਹ ਕਿਸੇ ਦਾ ਅਹਸਾਨ ਚੁੱਕਣਾ ਨਹੀਂ ਚਾਹੁੰਦਾ ਸੀ।

ਪਹਾੜੀ ਰਾਜਿਆਂ ਦੇ ਸਿਰ ਇਕ ਸਾਲ ਦਾ ਖ਼ਰਾਜ ਚੜ੍ਹ ਗਇਆ ਸੀ, ਤੇ ਸਾਰੇ ਰਾਜੇ ਰਕਮ ਦੇਣ ਤੋਂ ਕੰਨੀ ਕਤਰਾਉਂਦੇ ਸਨ, ਕਿਉਂਜੋ ਉਹ ਵੱਡੀਆਂ ਭਾਰੀਆਂ ਰਕਮਾਂ ਜੁਰਮਾਨੇ ਦੀਆਂ ਦੇ ਚੁਕੇ ਸਨ। ਪਹਲਾਂ ਸਾਰੇ ਰਾਜਿਆਂ ਨੂੰ ਖ਼ਰਾਜ ਦੀ ਰਕਮ ਲੈਣ ਲਈ ਕਈ ਇਕ ਪਤ੍ਰ ਲਿਖੇ ਗਏ ਤੇ ਵਕੀਲਾਂ ਨੂੰ ਵੀ ਤਾੜਨਾ ਕੀਤੀ ਗਈ; ਪਰ ਜਦ ਉਨ੍ਹਾਂ ਕੋਲੋਂ ਵੀ ਕੰਮ ਨ ਬਣਿਆ ਤਾਂ ਸਰਾਦਰ ਦੇਸਾ ਸਿੰਘ ਮਜੀਠਾ ਨੂੰ ਹੁਕਮ ਮਿਲਿਆ, ਕਿ ਉਹ ਇਕ ਫ਼ੌਜ ਤੇ ਤੋਪਖ਼ਾਨਾ ਲੈ ਕੇ ਪਹਾੜ ਵਲ ਜਾਵੇ। ਜਿਨ੍ਹਾਂ ਪਹਾੜੀ ਰਾਜਿਆਂ ਕੋਲੋਂ ਸਖ਼ਤੀ ਤੇ ਜ਼ੋਰ ਨਾਲ ਖ਼ਰਾਜ ਦੀ ਰਕਮ ਵਸੂਲ ਕੀਤੀ ਜਾਣੀ ਸੀ, ਉਨ੍ਹਾਂ ਵਿਚ ਰਾਜਾ ਸੰਸਾਰ ਚੰਦ ਵੀ ਸ਼ਾਮਿਲ ਸੀ, ਪਰ ਉਸ ਕੋਲ ਕੋਈ ਰੁਪਿਆ ਨਹੀਂ ਸੀ। ਉਸ ਦੇ ਬਾਰੇ ਸਰਦਾਰ ਦੇਸਾ ਸਿੰਘ ਨੇ ਮਹਾਰਾਜਾ ਨੂੰ ਲਿਖਿਆ, ਕਿ ਉਸ ਕੋਲੋਂ ਰੁਪਿਆ ਵਸੂਲ ਹੋਣਾ ਉੱਨਾ ਚਿਰ ਸੰਭਵ ਨਹੀਂ, ਜਦੋਂ ਤਕ ਕਿ ਉਸ ਦੀ ਰਿਆਸਤ ਜ਼ਬਤ ਨ ਕਰ ਲਈ ਜਾਵੇ। ਇਸ ਦੇ ਉੱਤਰ ਵਿਚ ਮਹਾਰਾਜਾ ਨੇ ਹੁਕਮ ਦਿੱਤਾ, ਕਿ ਰਾਜਾ ਸੰਸਾਰ ਚੰਦ ਨੂੰ ਲਾਹੌਰ ਭੇਜ ਦਿੱਤਾ ਜਾਵੇ। ਇਸ ਪੁਰ ਰਾਜਾ ਸੰਸਾਰ ਚੰਦ ਝਟ ਪਟ ਲਾਹੌਰ ਆ ਗਇਆ

ਮਹਾਰਾਜਾ ਰਾਜਾ ਸੰਸਾਰ ਚੰਦ ਦਾ ਨੇ ਸਾਰਾ ਪਹਾੜੀ ਮੁਲਕ ਪਹਲਾਂ ਹੀ ਖੋਹ ਲਇਆ ਹੋਇਆ ਸੀ, ਇਸ ਲਈ ਉਸ ਦੀ ਬਹੁਤ ਆਉ-ਭਗਤ ਕੀਤੀ ਤੇ ਕੁਝ ਦਿਨ ਆਪਣੇ ਕੋਲ ਪ੍ਰਾਹੁਣਾ ਰੱਖ ਕੇ ਉਸ ਨੂੰ ਵਿਦਾ ਕੀਤਾ ਪਰ ਰੁਪਏ ਦੀ ਮੰਗ ਉਸ ਤੋਂ ਨ ਕੀਤੀ, ਕਿਉਂਕਿ ਮਹਾਰਜਾ ਨੇ ਇਹ ਯੋਗ ਨ ਸਮਝਿਆ, ਕਿ ਅਜੇਹੀ ਨਿਰਧਨੀ ਦੀ ਹਾਲਤ ਵਿਚ ਉਸ ਪਾਸੋਂ ਰੁਪਿਆ ਮੰਗਿਆ ਜਾਵੇ ਤੇ ਇਸ ਤਰ੍ਹਾਂ ਉਸ ਦੇ ਜ਼ਖਮਾਂ ਉਪਰ ਲੂਣ ਛਿੜਕਿਆ ਜਾਵੇ।

ਉਨ੍ਹਾਂ ਦਿਨਾਂ ਵਿਚ ਹੀ ਸਤਲੁਜ ਤੋਂ ਪਾਰਲੇ ਇਲਾਕੇ ਤੋਂ ਖ਼ਬਰ ਆਈ, ਕਿ ਅੰਗ੍ਰੇਜ਼ਾਂ ਦਾ ਉਹ ਸਾਰਾ ਲਸ਼ਕਰ, ਜਿਹੜਾ ਲੁਧਿਆਣਾ ਠਹਰਿਆ ਹੋਇਆ ਸੀ, ਸਤਲੁਜ ਤੇ ਜਮਨਾ ਦੇ ਵਿਚਕਾਰਲੇ ਪਹਾੜੀ ਇਲਾਕੇ ਵਿਚ ਗੋਰਖਿਆਂ ਨਾਲ ਜੰਗ ਕਰ ਰਹਿਆ ਹੈ ਤੇ ਜਰਨੈਲ ਓਕਟਰ ਲੋਣੀ ਦਿਲ-ਜਾਨ ਨਾਲ ਉਸ ਇਲਾਕੇ ਨੂੰ ਜਿੱਤਣ ਵਿਚ ਰੁੱਝਾ ਹੋਇਆ ਹੈ। ਇਹ ਸੁਣ ਕੇ ਮਹਾਰਾਜਾ ਨੇ ਫ਼ਕੀਰ ਅਜ਼ੀਜ਼ੁੱਦੀਨ ਨੂੰ ਰਾਜਦੂਤ ਦੇ ਰੂਪ ਵਿਚ ਜਰਨੈਲ ਓਕਟਰ ਲੋਣੀ ਦੀ ਸੇਵਾ ਵਿਚ ਭੇਜਿਆ ਤੇ ਸੁਨੇਹਾ ਦਿੱਤਾ ਕਿ ਜੇਕਰ ਸਾਹਿਬ ਆਗਿਆ ਦੇਵੇ ਤਾਂ ਸਾਡੀ ਫ਼ੌਜ ਵੀ ਇਸ ਮੁਹਿਮ ਵਿਚ ਮਦਦ ਕਰਨ ਲਈ ਹਾਜ਼ਿਰ ਹੋ ਜਾਵੇ। ਜਦ ਫ਼ਕੀਰ ਅਜ਼ੀਜ਼ੁੱਦੀਨ ਸਾਹਬ ਬਹਾਦਰ ਦੀ ਸੇਵਾ ਵਿਚ ਹਾਜ਼ਿਰ ਹੋਇਆ ਤਾਂ ਸਾਹਿਬ ਨੇ ਉਸ ਦਾ ਬਹੁਤ ਮਾਣ ਸਤਿਕਾਰ ਕੀਤਾ ਤੇ ਧੰਨਵਾਦ ਕੀਤਾ ਅਤੇ ਕਹਿਆ ਕਿ 'ਸਾਨੂੰ ਮਹਾਰਾਜਾ ਦੀ ਮਿੱਤਰਤਾ, ਮੁਹੱਬਤ ਤੇ ਨੇਕ ਨੀਅਤੀ ਉਤੇ ਇਹੋ ਆਸ ਸੀ, ਜਿਵੇਂ ਕਿ ਉਸ ਨੇ ਲਿਖ ਕੇ ਭੇਜਿਆ ਹੈ। ਪਰ ਹਾਲੀ ਇਸ ਮੁਹਿਮ ਨੂੰ ਸਫ਼ਲਤਾ ਸਹਿਤ ਨੇਪਰੇ ਚਾੜ੍ਹਨ ਲਈ ਅੰਗ੍ਰੇਜ਼ੀ ਫ਼ੌਜ ਕਾਫ਼ੀ ਹੈ, ਅਤੇ ਜੇਕਰ ਲੋੜ ਪਈ, ਤਾਂ ਮਹਾਰਾਜਾ ਨੂੰ ਖੇਚਲ ਦਿੱਤੀ ਜਾਵੇਗੀ।

ਉਨ੍ਹਾਂ ਹੀ ਦਿਨਾਂ ਵਿਚ ਇਕ ਹੋਰ ਸੂਚਨਾ ਮਿਲੀ, ਕਿ ਜੰਮੂ ਦੇ ਰਾਜਾ ਮੀਆਂ ਚੇਤ ਸਿੰਘ ਨੇ ਫੇਰ ਸਿਰ ਚੁਕਿਆ ਹੈ ਤੇ ਉਸ ਨੇ ਬਹੁਤ ਸਾਰੇ ਇਲਾਕੇ ਤੇ ਕਬਜ਼ਾ ਕਰ ਲਇਆ ਹੈ। ਮਹਾਰਾਜਾ ਨੇ ਦੀਵਾਨ ਸ਼ੰਕਰ ਦਾਸ ਤੇ ਸਰਦਾਰ ਫ਼ਤਹ ਸਿੰਘ ਮਾਨ ਦੇ ਨਾਮ ਹੁਕਮ ਜਾਰੀ ਕੀਤਾ, ਕਿ ਉਹ ਆਪਣੀ ਆਪਣੀ ਫ਼ੌਜ ਲੈ ਕੇ ਜੰਮੂ ਵਲ ਚਲੇ ਜਾਣ। ਇਕ ਹੁਕਮ ਦੇ ਮਿਲਣ ਉਪਰ, ਦੋਵੇਂ ਸਰਦਾਰ ਆਪਣੀਆਂ ਫ਼ੌਜਾਂ ਲੈ ਕੇ ਉਸੇ ਵੇਲੇ ਜੰਮੂ ਜਾ ਪਹੁੰਚੇ। ਮੀਆਂ ਚੇਤ ਸਿੰਘ ਡਰ ਗਇਆ ਤੇ ਅਧੀਨਗੀ ਮੰਨ ਕੇ ਸੇਵਾ ਵਿਚ ਹਾਜ਼ਿਰ ਹੋਇਆ। ਦੋਵੇਂ ਸਰਦਾਰ ਉਸ ਨੂੰ ਨਾਲ ਲੈ ਕੇ ਲਾਹੌਰ ਆਏ ਤੇ ਉਸ ਲਈ ਕੁਝ ਗੁਜ਼ਾਰੇ ਦੀ ਰਕਮ ਨਿਸ਼ਚਿਤ ਕਰਵਾ ਦਿੱਤੀ।

ਇਕ ਹੋਰ ਜ਼ਰੂਰੀ ਖ਼ਬਰ ਕਿਲ੍ਹਾ ਅਟਕ ਦੇ ਕਿਲ੍ਹਾਦਾਰ ਰਾਹੀਂ ਪੁਜੀ, ਕਿ ਕਿਲ੍ਹਾ ਮਖੱਡ ਵਲ ਯੂਸ਼ਫ਼ਜ਼ਈ ਤੇ ਖੱਟਕ ਪਠਾਣਾਂ ਨੇ ਬੜਾ ਊਧਮ ਤੇ ਫ਼ਸਾਦ ਮਚਾ ਰਖਿਆ ਹੈ ਤੇ ਪਠਾਣਾਂ ਦੇ ਬਹੁਤ ਵੱਡੇ ਲਸ਼ਕਰ ਨੇ ਜਮ੍ਹਾ ਹੋ ਕੇ ਕਿਲ੍ਹਾ ਮਖੱਡ ਉਤੇ ਧਾਵਾ ਬੋਲ ਦਿੱਤਾ ਹੈ ਤੇ ਕਿਲ੍ਹੇ ਦਾ ਘੇਰਾ ਪਾ ਲਇਆ ਹੈ ਅਤੇ ਅੰਨ-ਪਾਣੀ ਦਾ ਕਿਲ੍ਹੇ ਅੰਦਰ ਜਾਣਾ ਬੰਦ ਕਰ ਦਿੱਤਾ ਹੈ। ਮਖੱਡ ਦਾ ਕਿਲ੍ਹਾਦਾਰ ਦਲ ਸਿੰਘ ਪੰਦਰਾਂ ਦਿਨ ਪਠਾਣਾਂ ਨਾਲ ਲੜਦਾ ਰਹਿਆ ਪਰ ਅਖ਼ੀਰ ਤੰਗ ਆ ਗਇਆ ਤੇ ਉਸ ਨੇ ਕਿਲ੍ਹਾ ਅਟਕ ਵਿਖੇ ਨਿਯੁਕਤ ਫ਼ੌਜ ਤੋਂ ਸਹਾਇਤਾ ਮੰਗ ਭੇਜੀ ਅਤੇ ਅਟਕ ਤੋਂ ਇਕ ਦਸਤਾ ਫ਼ੌਜ ਦਾ ਪਠਾਣਾਂ ਨੂੰ ਦਬਾਉਣ ਲਈ

ਉਥੇ ਗਇਆ ਤੇ ਘੋੜ ਸਵਾਰਾਂ ਦੇ ਹਮਲੇ ਨੇ ਪਠਾਣਾਂ ਦੇ ਲਸ਼ਕਰ ਨੂੰ ਤਿੱਤਰ-ਬਿੱਤਰ ਕਰ ਦਿੱਤਾ। ਪਰ ਜਦ ਇਸ ਕੰਮ ਨੂੰ ਨਿਪਟਾਉਣ ਪਿਛੋਂ ਉਹ ਫ਼ੌਜ ਵਾਪਸ ਅਟਕ ਵਲ ਚਲੀ ਗਈ ਤਾਂ ਪਠਾਣਾਂ ਫੇਰ ਆਂ ਮੌਜੂਦ ਹੋਏ ਤੇ ਉਨ੍ਹਾਂ ਉਸੇ ਤਰ੍ਹਾਂ ਫੇਰ ਕਿਲ੍ਹੇ ਦਾ ਘੇਰਾ ਪਾ ਲਇਆ। ਮਖੱਡ ਦੇ ਕਿਲ੍ਹਾਦਾਰ ਨੇ ਫੇਰ ਕਿਲ੍ਹਾਦਾਰ ਅਟਕ ਨੂੰ ਇਸ ਗੱਲ ਦੀ ਖ਼ਬਰ ਦਿੱਤੀ। ਉਹ ਹਾਲੀ ਅਟਕ ਦੇ ਰਾਹ ਵਿਚ ਹੀ ਸੀ, ਇਸ ਲਈ ਉਥੋਂ ਹੀ ਫੇਰ ਉਹ ਮਖੱਡ ਵਲ ਪਰਤ ਆਇਆ। ਜਦ ਮਖੱਡ ਦੇ ਨੇੜੇ ਪੁੱਜਾ ਤਾਂ ਪਠਾਣ ਬੜੀ ਚਤੁਰਾਈ ਨਾਲ ਉਸ ਦੇ ਟਾਕਰੇ ਤੇ ਆ ਡਟੇ। ਦੋ ਦਿਨ ਬਰਾਬਰ ਲੜਾਈ ਹੁੰਦੀ ਰਹੀ; ਦੋਹਾਂ ਧਿਰਾਂ ਦੇ ਸੈਂਕੜੇ ਆਦਮੀ ਕਤਲ ਹੋ ਗਏ। ਤੀਜੇ ਦਿਨ ਸਿੱਖਾਂ ਨੇ ਪਹਲਾਂ ਤਾਂ ਬੜੀ ਫ਼ੁਰਤੀ ਨਾਲ ਪਠਾਣਾਂ ਤੇ ਹਮਲਾ ਕੀਤਾ ਅਤੇ ਤੋਪਾਂ ਤੇ ਬੰਦੂਕਾਂ ਦੀ ਮਾਰ ਨਾਲ ਸੈਂਕੜੇ ਪਠਾਣ ਕਤਲ ਕਰ ਦਿੱਤੇ, ਇਥੋਂ ਤਕ ਕਿ ਪਕਾਣਾਂ ਦੇ ਪੈਰ ਉਖੜ ਗਏ ਤੇ ਉਹ ਬੇਵਸ ਹੋ ਕੇ ਭੱਜ ਨਿਕਲੇ ਤੇ ਪਹਾੜ ਉਪਰ ਜਾ ਚੜ੍ਹੇ। ਪਰ ਪਠਾਣਾਂ ਨੇ ਇਹ ਚਾਲ ਚਲੀ ਕਿ ਉਨ੍ਹਾਂ ਨੇ ਆਪਣਾ ਅੱਧਾ ਲਸ਼ਕਰ ਦੂਜੇ ਪਾਸਿਉਂ ਸਿੱਖਾਂ ਦੀ ਪਿੱਠ ਪਿਛੇ ਭੇਜ ਦਿੱਤਾ ਤੇ ਉਨ੍ਹਾਂ ਦੇ ਜਿਹੜੇ ਆਦਮੀ ਭੱਜੇ ਜਾਂਦੇ ਸਨ, ਉਹ ਬੇਮੁਹਾਰੇ ਪਿਛਾਂਹ ਨੂੰ ਪਰਤ ਆਏ ਦੂਜੀ ਵਾਰ ਫੇਰ ਸਿੱਖਾਂ ਨਾਲ ਬੜੇ ਜੋਸ਼ ਨਾਲ ਲੜਨ ਲਗ ਪਏ। ਅਜੇਹਾ ਪਿੱਛਾ ਕਰਨ ਵਿਚ ਸਿੱਖ ਆਪਣੀਆਂ ਤੋਪਾਂ ਪਹਾੜ ਉਪਰ ਨਹੀਂ ਲੈ ਜਾ ਸਕਦੇ ਸਨ; ਇਸ ਲਈ ਹੱਥ ਹੱਥ ਤਲਵਾਰਾਂ ਤੇ ਨੇਜ਼ਿਆਂ ਦੀ ਲੜਾਈ ਸ਼ੁਰੂ ਹੋਈ ਤੇ ਘਮਸਾਨ ਦੀ ਜੰਗ ਮੱਚੀ। ਸਿੱਖਾਂ ਨੂੰ ਮਜਬੂਰ ਤੇ ਲਾਚਾਰ ਹੋ ਕੇ ਪਿਛਾਂਹ ਹਟਣਾ ਪਇਆ। ਜਦ ਉਹ ਪਹਾੜ ਤੋਂ ਉਤਰੇ ਤਾਂ ਪਠਾਣਾਂ ਦਾ ਦੂਜਾ ਲਸ਼ਕਰ ਉਨ੍ਹਾਂ ਦੇ ਮੁਕਾਬਲੇ ਤੇ ਆ ਗਇਆ ਤੇ ਸਿੱਖਾਂ ਨੂੰ ਦੋਹਾਂ ਪਾਸੇ ਲੜਾਈ ਕਰਨੀ ਪਈ। ਇਸ ਤਰ੍ਹਾਂ ਸਿੱਖਾਂ ਦੇ ਹੌਸਲੇ ਟੁੱਟ ਗਏ ਤੇ ਉਹ ਬੇਵਸ ਹੋ ਕੇ ਭੱਜ ਉੱਠੇ ਪਠਾਣਾਂ ਨੇ ਵੱਧ ਚੜ੍ਹ ਕੇ ਸਿੱਖਾਂ ਨੂੰ ਕਤਲ ਕੀਤਾ ਤੇ ਬਹੁਤ ਸਾਰਿਆਂ ਨੂੰ ਬੰਨ੍ਹ ਕੇ ਲੈ ਗਏ ਤੇ ਬਹੁਤ ਸਾਰਿਆਂ ਨੂੰ ਨੂੰ ਪਹਾੜ ਤੋਂ ਹੇਠਾਂ ਰੋੜ੍ਹ ਦਿੱਤਾ ਤੇ ਉਹ ਖੱਡਾਂ ਵਿਚ ਜਾ ਡਿੱਗੇ। ਗੱਲ ਕੀ, ਇਸ ਜੰਗ ਵਿਚ ਸਿੱਖਾਂ ਦਾ ਹੱਦੋਂ ਵੱਧ ਨੁਕਸਾਨ ਹੋਇਆ। ਇਸ ਫ਼ੌਜ ਦਾ ਅਧਿਕਾਰੀ ਸਰਦਾਰ ਸਾਵਣ ਸਿੰਘ ਵੀ ਮਾਰਿਆ ਗਇਆ; ਬਾਕੀ ਦੀ ਬਚੀ ਖੁਚੀ ਫ਼ੌਜ ਡਿੱਗਦੀ ਢਹਿੰਦੀ ਕਿਲ੍ਹਾ ਅਟਕ ਨੂੰ ਪਰਤ ਗਈ। ਪਠਾਣਾਂ ਨੇ ਕਿਲ੍ਹਾ ਮਖੱਡ ਦਾ ਘੇਰਾ ਫੇਰ ਪਾ ਲਇਆ ਜਦ ਮਹਾਰਾਜਾ ਰਣਜੀਤ ਸਿੰਘ ਨੇ ਇਹ ਹਾਲ ਸੁਣਿਆ ਤਾਂ ਉਸੇ ਵੇਲੇ ਲਾਹੌਰ ਤੋਂ ਕੂਚ ਕਰ ਕੇ ਸ਼ਾਹਦਰਾ ਵਿਖੇ ਜਹਾਂਗੀਰ ਬਾਦਸ਼ਾਹ ਦੇ ਮਕਬਰੇ ਜਾ ਉਤਰਿਆ ਤੇ ਫ਼ੌਜ ਦੇ ਨਾਮ ਹਾਜ਼ਿਰ ਹੋਣ ਸੰਬੰਧੀ ਹੁਕਮ ਜਾਰੀ ਕਰ ਦਿੱਤੇ। ਸਰਦਾਰ ਦਲ ਸਿੰਘ ਤੇ ਦੀਵਾਨ ਮੋਤੀ ਰਾਮ ਨੂੰ ਹੁਕਮ ਮਿਲਿਆ ਕਿ ਉਹ ਬਿਨਾ ਕਿਸੇ ਦੇਰ ਦੇ ਆਪਣੀ ਆਪਣੀ ਫ਼ੌਜ ਲੈ ਕੇ ਅਟਕ ਵਲ ਚਲ ਪੈਣ ਤੇ ਕਿਲ੍ਹਾ ਮਖੱਡ ਵਿਚ ਘਿਰੀ ਹੋਈ ਫ਼ੌਜ ਨੂੰ ਜਾ ਕੇ ਮੁਕਤ ਕਰਵਾਉਣ ਤੇ ਪਠਾਣਾਂ ਨੂੰ ਉਨ੍ਹਾਂ ਦੀ ਭੈੜੀ ਕਰਤੂਤ ਦਾ ਸਖ਼ਤ ਦੰਡ ਦੇਣ। ਇਹ ਦੋਵੇਂ ਸਰਦਾਰ ਕੂਚ ਦਰ ਕੂਚ ਕਰਦੇ ਹੋਏ ਲਾਹੌਰ ਤੋਂ ਕਿੱਲ੍ਹਾ ਮਖੱਡ ਜਾ ਪਹੁੰਚੇ। ਮਹਾਰਾਜਾ ਹਾਲੀਂ ਲਾਹੌਰ ਹੀ ਸੀ, ਤੇ ਇਸ ਗੱਲ ਦੀ ਉਡੀਕ ਵਿਚ ਸੀ, ਕਿ ਉਥੋਂ ਕੀ ਖ਼ਬਰ ਆਉਂਦੀ ਹੈ; ਉਸ ਦਾ ਖ਼ਿਆਲ ਸੀ, ਕਿ ਜੇਕਰ ਇਹ ਨਿਯੁਕਤ ਕੀਤੀ ਫ਼ੌਜ ਵੀ ਹਾਰ ਖਾ ਗਈ ਤਾਂ ਉਹ

ਆਪ ਉਧਰ ਨੂੰ ਜਾਵੇਗਾ। ਪਰੰਤੂ ਚੰਗਾ ਹੀ ਹੋਇਆ। ਇਸ ਫ਼ੌਜ ਦੇ ਉਥੇ ਪਹੁੰਚਣ ਨਾਲ ਹੀ ਪਠਾਣਾਂ ਦਾ ਲਸ਼ਕਰ ਖਿੰਡ ਗਇਆ 'ਤੇ ਉਹ ਕਿਲ੍ਹੇ ਦਾ ਘੇਰਾ ਛੱਡ ਕੇ ਚਲੇ ਗਏ ; ਇਸ ਲਈ ਫ਼ੌਜ ਵਾਪਸ ਚਲੀ ਆਈ, ਤੇ ਮਹਾਰਾਜਾ ਉਸ ਪਾਸਿਉਂ ਸੰਤੁਸ਼ਟ ਹੋ ਗਇਆ।

ਇਸ ਘਟਨਾ ਤੋਂ ਚਾਰ ਮਹੀਨੇ ਪਿਛੋਂ ਖ਼ਬਰ ਆਈ, ਕਿ ਕੋਟਕਮਾਲੀਆ ਦੇ ਜ਼ਿਮੀਂ-ਦਾਰ ਖ਼ਰਾਜ ਨਹੀਂ ਦੇਂਦੇ ਤੇ ਜੰਗ ਕਰਨ ਪੁਰ ਤੁਲੇ ਹੋਏ ਹਨ। ਇਸ ਲਈ ਫ਼ਕੀਰ ਅਜ਼ੀਜ਼ੁੱ-ਦੀਨ ਦੇ ਨਾਮ ਹੁਕਮ ਜਾਰੀ ਹੋਇਆ, ਕਿ ਉਹ ਚਾਰ ਪਲਟਨਾਂ ਤੇ ਦੋ ਤੋਪਖ਼ਾਨੇ ਲੈ ਕੇ ਕੋਟ ਕਮਾਲੀਆ ਵਲ ਕੂਚ ਕਰੇ ਤੇ ਜਦ ਉਹ ਕੋਟਕਮਾਲੀਆ ਦੇ ਮਾਲੀਏ ਦਾ ਯੋਗ ਪ੍ਰਬੰਧ ਕਰ ਲਵੇ ਤਾਂ ਮੁਲਤਾਨ ਵਲ ਚਲਾ ਜਾਵੇ ਤੇ ਮੁਲਤਾਨ ਦੇ ਹਾਕਿਮ ਪਾਸੋਂ ਖਰਾਜ ਦੀ ਰਹਿੰਦੀ ਰਕਮ ਵਸੂਲ ਕਰ ਕੇ ਲੈ ਆਵੇ। ਇਸ ਹੁਕਮ ਅਨੁਸਾਰ ਫ਼ਕੀਰ ਅਜ਼ੀਜ਼ੁੱਦੀਨ ਕੋਟਕਮਾਲਿਆ ਪੁੱਜਾ ਤੇ ਕਸਬੇ ਦੇ ਫ਼ਸਾਦੀਆਂ ਤੇ ਅਧੀਨਗੀ ਨ ਮੰਨਣ ਵਾਲਿਆਂ ਨੂੰ ਕੈਦ ਕਰ ਲਇਆ ਅਤੇ ਉਥੇ ਸਰਕਾਰੀ ਕਾਰਦਾਰ ਨਿਯੁਕਤ ਕਰ ਕੇ ਮੁਲਤਾਨ ਦੇ ਇਲਾਕੇ ਵਿਚ ਦਾਖ਼ਿਲ ਹੋ ਗਇਆ। ਉਥੇ ਜਾ ਕੇ ਫ਼ਕੀਰ ਨੇ ਵੇਖਿਆ, ਕਿ ਜ਼ਿਮੀਂਦਾਰਾਂ ਦੀਆਂ ਫ਼ਸਲਾਂ ਕੱਚੀਆਂ ਖਲੋਤੀਆਂ ਹਨ, ਤੇ ਜੇਕਰ ਫ਼ੌਜ ਸ਼ਹਰ ਤਕ ਗਈ ਤਾਂ ਸਾਰੇ ਜ਼ਿਮੀਂਦਾਰ ਡਰ ਦੇ ਮਾਰੇ ਆਪਣੇ ਆਪਣੇ ਪਿੰਡਾਂ ਨੂੰ ਛੱਡ ਕੇ ਨੱਸ ਜਾਣਗੇ, ਤੇ ਇਸ ਤਰ੍ਹਾਂ ਉਨ੍ਹਾਂ ਦਾ ਬੜਾ ਭਾਰੀ ਨੁਕਸਾਨ ਹੋਵੇਗਾ, ਇਸ ਲਈ ਉਸਨੇ ਆਪਣਾ ਵਕੀਲ ਰਕਮ ਮੰਗਣ ਲਈ ਨਵਾਬ ਕੋਲ ਭੇਜਿਆ। ਪਰ ਫ਼ਕੀਰ ਨੂੰ ਪਤਾ ਲੱਗਾ, ਕਿ ਮਹਾਰਾਜਾ ਨੇ ਨਵਾਬ ਨੂੰ ਖਰਾਜ ਦੀ ਬਾਕੀ ਰਹਿੰਦੀ ਰਕਮ ਤਾਰਨ ਲਈ ਚਾਰ ਮਹੀਨੇ ਦੀ ਮੁਹਲਤ ਦੇਣੀ ਪ੍ਰਵਾਨ ਕਰ ਲਈ ਹੈ। ਨਵਾਬ ਨੇ ਮਹਾਰਾਜਾ ਦਾ ਪਤ੍ਰ, ਜਿਹੜਾ ਇਸ ਸੰਬੰਧ ਵਿਚ ਉਸ ਦੇ ਨਾਮ ਜਾਰੀ ਹੋਇਆ ਸੀ, ਫ਼ਕੀਰ ਅਜ਼ੀਜ਼ੁੱ-ਦੀਨ ਦੇ ਨਰੀਖਣ ਲਈ ਭੇਜ ਦਿੱਤਾ। ਇਸ ਲਈ ਫ਼ਕੀਰ ਅਜ਼ੀਜ਼ੁੱਦੀਨ ਉਥੋਂ ਲਾਹੌਰ ਨੂੰ ਆ ਗਇਆ।

ਉਨ੍ਹਾਂ ਦਿਨਾਂ ਵਿਚ ਹੀ ਸੰਮਤ ੧੮੭੨ ਬਿ. ਆਰੰਭ ਹੋ ਚੁੱਕਾ ਸੀ ; ਇਸ ਲਈ ਮਿਸਰ ਰੁਲੀਆ ਰਾਮ ਦੇ ਨਾਮ ਹੁਕਮ ਜਾਰੀ ਹੋਇਆ, ਕਿ ਉਹ ਪਹਾੜੀ ਰਾਜਿਆਂ ਤੋਂ ਸਾਲਾਨਾ ਖਰਾਜ ਵਸੂਲ ਕਰ ਕੇ ਖ਼ਜ਼ਾਨੇ ਦਾਖ਼ਿਲ ਕਰਵਾਏ। ਇਸ ਪੁਰ ਮਿਸਰ ਰੁਲੀਆ ਰਾਮ ਆਪਣੀ ਫ਼ੌਜ ਲੈ ਕੇ ਪਹਾੜ ਵਲ ਗਇਆ ਤੇ ਇਕ ਮਹੀਨੇ ਪਿਛੋਂ ਸੂਚਨਾ ਦਿੱਤੀ, ਕਿ ਪਹਾੜੀ ਰਾਜੇ ਨਜ਼ਰਾਨੇ ਦੇਣ ਤੋਂ ਕੰਨੀ ਕਤਰਾਉਂਦੇ ਹਨ ਅਤੇ ਖ਼ਰਾਜ ਦੇਣ ਵਿਚ ਹੀਲ-ਹੁੱਜਤ ਕਰਦੇ ਹਨ ਤੇ ਨਿਤ ਨਵੇਂ ਬਹਾਨੇ ਪੇਸ਼ ਕਰਦੇ ਹਨ।

ਅਜੇਹੀ ਸੂਚਨਾ ਮਿਲਣ ਪੁਰ ਮਹਾਰਾਜਾ ਆਪ ਲਾਹੌਰ ਤੋਂ ਇਕ ਸਯੋਗ ਤੇ ਸਿੱਖੀ ਫ਼ੌਜ ਲੈ ਕੇ ਨਿਕਲਿਆ ਤੇ ਲਗਾਤਾਰ ਕੂਚ ਕਰਦਾ ਹੋਇਆ ਦੀਨਾ ਨਗਰ ਪੁੱਜਾ। ਨੂਰ ਪੁਰ ਦਾ ਰਾਜਾ ਬੀਰ ਸਿੰਘ ਜਿਹੜਾ ਆਪਣਾ ਇਲਾਕਾ ਛੱਡ ਕੇ ਸਤਲੁਜ ਪਾਰ ਚਲਾ ਗਇਆ ਸੀ, ਸਰਦਾਰ ਦੇਸਾ ਸਿੰਘ ਮਜੀਠਾ ਰਾਹੀਂ ਫੇਰ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਨਜ਼ਰਾਨਾ ਦੇ ਕੇ ਮੁੜ ਆਪਣੇ ਇਲਾਕੇ ਦਾ ਹਾਕਿਮ ਨਿਯੁਕਤ ਹੋ ਗਇਆ। ਮਹਾਰਾਜਾ ਨੇ ਉਸ ਨੂੰ ਹੁਕਮ ਦਿੱਤਾ, ਕਿ ਉਹ ਪਹਾੜੀ ਰਾਜਿਆਂ ਕੋਲੋਂ ਨਜ਼ਰਾਨਾ ਵਸੂਲ ਕਰ ਕੇ ਪੇਸ਼ ਕਰੇ। ਉਸ ਨੇ ਹਰ ਇਕ ਰਾਜੇ ਨੂੰ ਡਰਾ ਧਮਕਾ ਕੇ ਰੁਪਿਆ

ਰਾਜਾ ਬੀਰ ਸਿੰਘ ਨੂੰ ਸੂਚਿਤ ਕਰੇ ਕਿ ਨਜ਼ਰਾਨੇ ਦੀ ਰਕਮ ਜਿਹੜੀ ਉਸ ਦੇ ਜ਼ਿੰਮੇਂ ਬਕਾਇਆ ਹੈ, ਲੈ ਕੇ ਆਪ ਹਾਜ਼ਿਰ ਹੋਵੇ। ਸੂਚਨਾ ਮਿਲਣ ਪਿੱਛੋਂ ਵੀ ਰਾਜਾ ਨੇ ਹੁਕਮ ਦੀ ਪਾਲਣਾ ਵਿਚ ਦੇਰੀ ਕੀਤੀ, ਕਿਉਂਕਿ ਉਸ ਕੋਲ ਨਜ਼ਰਾਨੇ ਦੀ ਰਕਮ ਮੌਜੂਦ ਨਹੀਂ ਸੀ। ਇਸ ਪੁਰ ਦੂਜਾ ਸਖ਼ਤ ਹੁਕਮ ਜਾਰੀ ਕੀਤਾ ਗਇਆ, ਜਿਸ ਦੀ ਪਾਲਣਾ ਕਰਦੇ ਹੋਇਆਂ, ਰਾਜਾ ਬੀਰ ਸਿੰਘ ਆਪ ਰੁਪਿਆ ਲੈ ਕੇ ਹਾਜ਼ਿਰ ਹੋ ਗਇਆ। ਮਹਾਰਾਜਾ ਉਸ ਦੀ ਆਗਿਆ ਨ ਪਾਲਣ ਤੇ ਦੇਰੀ ਕਰਨ ਵਜੋਂ ਬੜਾ ਕ੍ਰੋਪਵਾਨ ਹੋਇਆ ਤੇ ਉਹ ਰੁਪਿਆ ਜਿਹੜਾ ਉਸ ਨੇ ਪੇਸ਼ ਕੀਤਾ ਸੀ, ਜੁਰਮਾਨੇ ਵਿਚ ਕੱਟ ਲਇਆ ਤੇ ਨਜ਼ਰਾਨੇ ਦੀ ਬਾਕੀ ਰਕਮ ਹੋਰ ਮੰਗੀ। ਰਾਜਾ ਉਹ ਰਕਮ ਦੇ ਨ ਸਕਿਆ, ਇਸ ਲਈ ਉਸ ਨੂੰ ਕੈਦ ਕਰ ਦਿੱਤਾ ਗਇਆ ਤੇ ਉਸ ਦਾ ਸਾਰਾ ਮੁਲਕ ਤੇ ਮਾਲ ਜ਼ਬਤ ਕਰ ਕੇ ਸਰਕਾਰੀ ਖ਼ਜ਼ਾਨੇ ਵਿਚ ਦਾਖ਼ਿਲ ਕਰ ਲਇਆ ਗਇਆ ਅਤੇ ਇਕ ਫ਼ੋਜ ਕਿਲ੍ਹਾ ਨੂਰਪੁਰ ਦੇ ਕਬਜ਼ੇ ਲਈ ਨਿਯੁਕਤ ਕੀਤੀ ਗਈ ਜਿਸ ਨੇ ਜਾਂਦਿਆਂ ਹੀ ਬਿਨਾਂ ਕਿਸੇ ਰੋਕ ਟੋਕ ਦੇ ਨੂਰਪੁਰ ਲੈ ਲਇਆ। ਬੀਰ ਸਿੰਘ, ਰਾਜਾ ਨੂਰਪੁਰ, ਕੁਝ ਮਹੀਨੇ ਕੈਦ ਰਹਿਆ; ਅਖ਼ੀਰ ਉਸ ਨੂੰ ਛੱਡ ਦਿੱਤਾ ਗਇਆ। ਮਹਾਰਾਜਾ ਨੇ ਥੋੜਾ ਜੇਹਾ ਇਲਾਕਾ ਉਸ ਦੇ ਗੁਜ਼ਾਰੇ ਲਈ ਛੱਡ ਦਿੱਤਾ, ਤੇ ਬਾਕੀ ਸਾਰਾ ਆਪਣੇ ਅਧਿਕਾਰ ਵਿਚ ਲੈ ਲਇਆ। ਇਲਾਕਾ ਜਸਵਾਨ ਦੋਣ ਵੀ ਨੂਰਪੁਰ ਦੇ ਇਲਾਕੇ ਨਾਲ ਲਗਦਾ ਸੀ ਇਸ ਲਈ ਮਹਾਰਾਜਾ ਨੇ ਉਹ ਇਲਾਕਾ ਵੀ ਲੈ ਲੈਣਾ ਚਾਹਿਆ। ਇਸ ਨੀਅਤ ਨਾਲ ਜਸਵਾਨ ਦੌਣ ਦੇ ਮਾਲਿਕ ਰਾਜਾ ਉਮੀਦ ਸਿੰਘ ਦੇ ਨਾਮ ਪਤ੍ਰ ਜਾਰੀ ਕੀਤਾ ਗਇਆ ਤੇ ਮਹਾਰਾਜਾ ਨੇ ਮਿਲਣ ਦਾ ਸ਼ੌਕ ਪ੍ਰਗਟ ਕਰਦੇ ਹੋਇਆਂ ਉਸ ਨੂੰ ਆਪਣੇ ਕੋਲ ਬੁਲਾ ਲਇਆ। ਉਸ ਮੁਲਕ ਦੇ ਮਾਲਿਕ ਸਰਦਾਰ ਨੇ ਅਨੁਭਵ ਕੀਤਾ ਕਿ ਜੇਕਰ ਉਸ ਨੇ ਆਗਿਆ ਦਾ ਪਾਲਣ ਨ ਕੀਤਾ ਤੇ ਮਹਾਰਾਜਾ ਪਾਸ ਨ ਗਇਆ ਤਾਂ ਕ੍ਰੋਧ ਵਿਚ ਆ ਕੇ ਮਹਾਰਾਜਾ ਉਸ ਤੇ ਚੜ੍ਹਾਈ ਕਰ ਦੇਵੇਗਾ ਤੇ ਸਾਰਾ ਧਨ-ਮਾਲ ਤੇ ਮੁਲਕ ਲੁੱਟ ਲਵੇਗਾ; ਇਸ ਲਈ ਚੰਗਾ ਇਹੀ ਹੈ, ਕਿ ਉਹ ਆਪ ਹੀ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋ ਜਾਵੇ। ਇਸ ਪੁਰ ਰਾਜਾ ਉਮੀਦ ਸਿੰਘ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋ ਗਇਆ। ਉਸ ਦੇ ਆਉਣ ਪੁਰ ਮਹਾਰਾਜਾ ਨੇ ਉਸ ਨੂੰ ਕੈਦ ਵਿਚ ਭਿਜਵਾ ਦਿੱਤਾ ਤੇ ਇਕ ਫ਼ੋਜ ਇਸ ਮਤਲਬ ਲਈ ਨਿਯੁਕਤ ਕੀਤੀ ਕਿ ਉਹ ਉਮੀਦ ਸਿੰਘ ਦੇ ਇਲਾਕੇ ਵਿਚ ਜਾ ਕੇ ਉਸ ਦਾ ਮੁਲਕ ਤੇ ਮਾਲ ਜ਼ਬਤ ਕਰ ਲਵੇ। ਇਸ ਤਰ੍ਹਾਂ ਰਾਜਾ ਉਮੀਦ ਸਿੰਘ ਦਾ ਸਾਰਾ ਇਲਾਕਾ, ਧਨ-ਮਾਲ, ਨਕਦ, ਜਿਨਸ ਆਦਿ ਜਬਤ ਹੋ ਗਇਆ।

ਇਸ ਤੋਂ ਪਿੱਛੋਂ ਲਾਹੌਰ ਤੋਂ ਸਵਾਰ ਹੋ ਕੇ ਅੰਮ੍ਰਿਤਸਰ ਗਇਆ ਤੇ ਦਰਬਾਰ ਸਾਹਿਬ ਦੇ ਸਰੋਵਰ ਵਿਚ ਇਸ਼ਨਾਨ ਕਰ ਕੇ ਤਰਨਤਾਰਨ ਵਲ ਚਲਾ ਗਇਆ। ਜਦ ਉਥੇ ਇਸ਼ਨਾਨ ਕਰਨ ਪਿੱਛੋਂ ਵਿਹਲਾ ਹੋਇਆ ਤਾਂ ਨਵਾਬ ਬਹਾਵਲਪੁਰ ਦੇ ਵਕੀਲ ਨੂੰ, ਜਿਹੜਾ ਨਾਲ ਸਵਾਰ ਸੀ, ਸਦਵਾ ਕੇ ਹੁਕਮ ਦਿੱਤਾ, ਕਿ 'ਦਫ਼ਤਰ ਦੇ ਖਾਤੇ ਤੋਂ ਪਤਾ ਲਗਦਾ ਹੈ, ਕਿ ਨਵਾਬ ਬਹਾਵਲਪੁਰ ਦੇ ਜ਼ਿੰਮੇ ਤੀਹ ਹਜ਼ਾਰ ਰੁਪਿਆ ਸਾਲਾਨਾ ਖ਼ਿਰਾਜ ਦਾ ਬਕਾਇਆ ਨਿਕਲਦਾ ਹੈ; ਲਈ ਲਈ ਉਹ ਰਕਮ ਖ਼ਜ਼ਾਨੇ ਦਾਖ਼ਿਲ ਕਰ ਦਿੱਤੀ ਜਾਵੇ। ਸਾਡਾ ਕੂਚ ਹੁਣ ਬਹਾਵਲਪੁਰ ਵਲ ਹੋਵੇਗਾ ਤੇ ਜਦ ਤਕ ਬਕਾਇਆ ਰਕਮ

ਜਮ੍ਹਾ ਨ ਹੋਵੇਗੀ, ਦੋ ਹਜ਼ਾਰ ਰੁਪਿਆ ਰੋਜ਼ ਦਾ ਜੁਰਮਾਨਾ ਪੈਂਦਾ ਰਹੇਗਾ। ਵਕੀਲ ਨੇ ਕਈ ਵਾਰ ਅਰਜ਼ ਕੀਤੀ, ਕਿ ਉਸ ਨੇ ਨਵਾਬ ਸਾਹਿਬ ਦੇ ਨਾਮ ਇਸ ਸੰਬੰਧ ਵਿਚ ਬੇਨਤੀ-ਪਤ੍ਰ ਲਿਖ ਕੇ ਊਠਣੀ-ਸਵਾਰ ਦੇ ਹੱਥ ਭੇਜ ਦਿੱਤਾ ਹੈ ਤੇ ਰੁਪਿਆ ਸ਼ੀਘਰ ਆ ਜਾਵੇਗਾ, ਇਸ ਲਈ ਮਹਾਰਾਜਾ ਇੱਨੀ ਕ੍ਰਿਪਾਲਤਾ ਕਰਨ ਕਿ ਦੋ ਹਜ਼ਾਰ ਰੁਪਿਆ ਰੋਜ਼ ਦਾ ਜੁਰਮਾਨਾ ਨਵਾਬ ਸਾਹਿਬ ਨੂੰ ਮੁਆਫ਼ ਕਰ ਦੇਣ'। ਪਰ ਮਹਾਰਾਜਾ ਨੇ ਇਕ ਨ ਮੰਨੀ ਅਤੇ ਉਹ ਕੂਚ ਤੇ ਕੂਚ ਕਰਦਾ ਹੋਇਆ ਪਾਕਪਟਣ ਜਾ ਪੁੱਜਾ ਅਤੇ ਪਾਕਪਟਣ ਦੇ ਮਾਲਿਕ ਤੇ ਫ਼ਰੀਦ ਚਿਸ਼ਤੀ ਤੇ ਮਜ਼ਾਰ ਦੇ ਗੱਦੀਦਾਰ ਸ਼ੇਖ ਮੁਹੰਮਦ ਯਾਰ ਤੋਂ ਯਾਰਾਂ ਹਜ਼ਾਰ ਰੁਪਿਆ ਸਾਲਾਨਾ ਲੈਣਾ ਕਰ ਕੇ ਉਹ ਇਲਾਕਾ ਉਸ ਦੇ ਨਾਮ ਕਰ ਦਿੱਤਾ। ਇਸ ਪ੍ਰਬੰਧ ਉਪਰੰਤ ਮਹਾਰਾਜਾ ਅਗਾਂਹ ਵਧਿਆ। ਜਦ ਮਹਾਰਾਜਾ ਦਾ ਲਸ਼ਕਰ ਸਤਲਜ ਦਰਿਆ ਦੇ ਕੰਢੇ ਬਹਾਵਲਪੁਰ ਦੇ ਐਨ ਸਾਮ੍ਹਣੇ ਪੁੱਜਾ ਤਾਂ ਨਵਾਬ ਬਹਾਵਲਪੁਰ ਦੇ ਇਤਬਾਰੀ ਆਦਮੀਆਂ ਨੇ ਤੀਹ ਹਜ਼ਾਰ ਰੁਪਿਆ ਅਸਲ ਤੇ ਅੱਸੀ ਹਜ਼ਾਰ ਰੁਪਿਆ ਰੋਜ਼ਾਨਾ ਜੁਰਮਾਨੇ ਦਾ ਭੇਟਾ ਕੀਤਾ। ਉਥੇ ਮਹਾਰਾਜਾ ਨੇ ਸੁਣਿਆ, ਕਿ ਵਜ਼ੀਰ ਫ਼ਤਹ ਖਾਂ ਦਾ ਇਕ ਕੀਮਤੀ ਤੇ ਦੁਰਲੱਭ ਘੋੜਾ ਨਵਾਬ ਬਹਾਵਲਪੁਰ ਕੋਲ ਹੈ। ਮਹਾਰਾਜਾ ਨੇ ਉਹ ਵੀ ਮੰਗਵਾ ਭੇਜਿਆ। ਨਵਾਬ ਨੇ ਘੋੜਾ ਦੇਣ ਵਿਚ ਬੜੇ ਉਜ਼ਰ ਤੇ ਬਹਾਨੇ ਕੀਤੇ। ਪਰ ਮਹਾਰਾਜਾ ਨੇ ਇਕ ਨ ਮੰਨੀ ਤੇ ਮਜਬੂਰ ਕਰਕੇ ਨਵਾਬ ਪਾਸੋਂ ਘੋੜਾ ਮੰਗਵਾ ਲਇਆ। ਨਵਾਬ ਦੇ ਪਹਿਲਾਂ ਨਾਂਹ ਕਰਨ ਵਜੋਂ ਮਹਾਰਾਜਾ ਦੀ ਤਬੀਅਤ ਇੱਨੀ ਖ਼ਰਾਬ ਹੋਈ ਕਿ ਉਸ ਨੇ ਨਵਾਬ ਦੇ ਜ਼ਿੱਮੇਂ ਸਾਲਾਨਾ ਖਿਰਾਜ ਦੀ ਰਕਮ ਚਾਲੀ ਹਜ਼ਾਰ ਦੀ ਥਾਂ ਸੱਤਰ ਹਜ਼ਾਰ ਨਿਸ਼ਚਿਤ ਕਰ ਦਿੱਤੀ ਤੇ ਤੰਗ ਕਰ ਕੇ ਉਸ ਕੋਲੋਂ ਇਕਰਾਰ-ਨਾਮਾ ਲਿਖਵਾ ਲਇਆ।

ਇਸ ਕੰਮ ਤੋਂ ਵਿਹਲਿਆਂ ਹੋ ਕੇ ਮਹਾਰਾਜਾ ਨੇ ਮੁਲਤਾਨ ਵਲ ਨੂੰ ਕੂਚ ਕੀਤਾ। ਨਵਾਬ ਮੁਲਤਾਨ ਸੇਵਾ ਵਿਚ ਹਾਜ਼ਿਰ ਹੋਇਆ ਤੇ ਖ਼ਰਾਜ ਤੇ ਜਸ਼ਨ ਦੀ ਰਕਮ ਜਿਹੜੀ ਉਸ ਦੇ ਜ਼ਿੱਮੇ ਸੀ, ਮਹਾਰਾਜਾ ਦੇ ਭੇਟਾ ਕਰ ਦਿੱਤੀ। ਉਥੋਂ ਮੰਗੇਰਾ ਪੁੱਜ ਕੇ ਮਹਾਰਾਜਾ ਨੇ ਨਵਾਬ ਮੰਗੇਰਾ ਨਾਲ ਜਾ ਟੱਕਰ ਲਈ ਅਤੇ ਸਿੱਖਾਂ ਨੇ ਉਸ ਦੇ ਇਲਾਕੇ ਵਿਚ ਦਾਖ਼ਿਲ ਹੋ ਕੇ ਲੁੱਟ-ਮਾਰ ਸ਼ੁਰੂ ਕਰ ਦਿੱਤੀ। ਨਵਾਬ ਨੇ ਆਪਣੇ ਵਕੀਲ ਦੇ ਰਾਹੀਂ ਨਜ਼ਰਾਨਾ ਭੇਟਾ ਕਰ ਕੇ ਆਪਣੇ ਮੁਲਕ ਨੂੰ ਬਰਬਾਦ ਹੋਣੋਂ ਬਚਾ ਲਇਆ। ਉਥੇ ਮਹਾਰਾਜਾ ਨੂੰ ਖ਼ਬਰ ਪਹੁੰਚੀ ਕਿ ਝੰਗ ਦੇ ਮਾਲਿਕ ਅਹਮਦ ਖਾਂ ਨੇ ਫੇਰ ਸਿਆਲ ਕੌਮ ਦੇ ਆਦਮੀ ਇਕੱਠੇ ਕਰ ਕੇ ਸ਼ਹਰ ਤੇ ਕਬਜ਼ਾ ਕਰ ਲਇਆ ਹੈ। ਇਹ ਸੁਣ ਕੇ ਮਹਾਰਾਜਾ ਝੰਗ ਵਲ ਚਲ ਪਇਆ। ਅਹਮਦ ਖਾਂ ਨੇ ਅਧੀਨਗੀ ਮੰਨ ਲਈ ਤੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਪਰ ਉਸੇ ਵੇਲੇ ਕੈਦ ਵਿਚ ਭੇਜ ਦਿੱਤਾ ਗਇਆ ਤੇ ਉਹ ਸਾਰਾ ਇਲਾਕਾ ਇਕ ਵਾਰ· ਮਹਾਰਾਜਾ ਦੇ ਕਬਜ਼ੇ ਵਿਚ ਆ ਗਇਆ। ਗਰਮੀ ਦੀ ਰੁੱਤ ਸ਼ੁਰੂ ਹੋ ਜਾਣ ਕਾਰਣ ਮਹਾਰਾਜਾ ਉਥੋਂ ਸ਼ਹਰ ਲਾਹੌਰ ਵਲ ਨੂੰ ਪਰਤਿਆ ਤੇ ਰਾਜਧਾਨੀ ਵਿਖੇ ਡੇਰਾ ਕੀਤਾ।

ਇਸ ਪਿੱਛੋਂ ਇਹ ਖ਼ਬਰ ਪਹੁੰਚੀ ਕਿ ਰਾਜਾ ਬੀਰ ਸਿੰਘ ਨੂਰਪੁਰੀਆ ਜਿਸ ਦਾ ਇਲਾਕਾ ਜ਼ਬਤ ਕਰ ਲਇਆ ਗਇਆ ਸੀ ਤੇ ਜਿਸ ਨੂੰ ਗੁਜ਼ਾਰਾ ਲਾਉਣ ਪਿੱਛੋਂ ਛੱਡ ਦਿੱਤਾ ਗਇਆ ਸੀ, ਫੇਰ ਫ਼ਸਾਦ ਕਰਨ ਤੇ ਤੁਲਿਆ ਹੋਇਆ ਹੈ। ਉਸ ਦੇ ਪੁਰਾਣੇ

ਇਲਾਕੇ ਦੇ ਬਹੁਤ ਸਾਰੇ ਆਦਮੀ ਉਸ ਦੇ ਨਾਲ ਰਲ ਗਏ ਹਨ ਤੇ ਉਹ ਜੰਗ ਕਰਨ ਦੀ ਨੀਅਤ ਧਾਰੀ ਬੈਠੇ ਹਨ। ਉਸ ਨੇ ਆਪਣਾ ਲਸ਼ਕਰ ਜਮ੍ਹਾ ਕਰ ਕੇ ਨੂਰਪੁਰ ਦੇ ਇਲਾਕੇ ਤੇ ਹਮਲਾ ਕਰ ਦਿੱਤਾ ਹੈ, ਪਰ ਸਰਕਾਰੀ ਫ਼ੌਜ ਨੇ ਬੜੀ ਫੁਰਤੀ ਨਾਲ ਉਸ ਦਾ ਟਾਕਰਾ ਕਰ ਕੇ ਉਸ ਨੂੰ ਹਰਾ ਦਿੱਤਾ ਹੈ ਤੇ ਉਸ ਦਾ ਮਾਲ-ਅਸਬਾਬ ਲੁੱਟ ਲਇਆ ਹੈ ਤੇ ਹੁਣ ਉਹ ਫੇਰ ਪਹਲਾਂ ਵਾਂਗ ਹੀ ਸਤਲੁਜ ਪਾਰ ਕਰ ਕੇ ਅੰਗ੍ਰੇਜ਼ੀ ਇਲਾਕੇ ਵਿਚ ਚਲਾ ਗਇਆ ਹੈ।

ਉਨ੍ਹਾਂ ਦਿਨਾਂ ਵਿਚ ਹੀ ਮਹਾਰਾਜਾ ਰਣਜੀਤ ਸਿੰਘ ਦੀ ਇੱਛਾ ਹੋਈ ਕਿ ਸ਼ਹਜ਼ਾਦਾ ਖੜਕ ਸਿੰਘ ਨੂੰ ਆਪਣੀ ਥਾਂ ਰਾਜ ਸਿੰਘਾਸਨ ਤੇ ਬਿਠਾ ਕੇ ਉਸ ਨੂੰ ਵਲੀਅਹਦੀ ਦਾ ਸਿਰੋਪਾ ਦੇ ਦੇਵੇ। ਇਸ ਲਈ ਬੜੇ ਵੱਡੇ ਜਸ਼ਨ ਦੀਆਂ ਤਿਆਰੀਆਂ ਹੋਣ ਲੱਗੀਆਂ; ਅਨਾਰਕਲੀ ਵਿਖੇ ਤੰਬੂ ਤੇ ਸ਼ਾਮਿਆਨੇ ਗੱਡੇ ਗਏ; ਸਾਰੇ ਸਰਦਾਰ, ਰਾਜੇ, ਜਾਗੀਰਦਾਰ ਆਦਿ ਬੁਲਾ ਲਏ ਗਏ ਤੇ ਉਹ ਸਭ ਹਾਜ਼ਿਰ ਹੋ ਗਏ ਤੇ ਹਰ ਇਲਾਕੇ ਦੇ ਸਰਦਾਰਾਂ ਆਦਿ ਦਾ ਲਾਹੌਰ ਵਿਚ ਇਕ ਭਾਰੀ ਇਕੱਠ ਹੋ ਗਇਆ।

ਇਸ ਗੱਦੀ-ਨਸ਼ੀਨੀ ਦਾ ਮਹੂਰਤ ਪੰਦਰਾਂ ਮਾਘ, ਸੰਮਤ ੧੮੭੩ ਬਿ. ਨਿਕਲਿਆ ਤੇ ਉਸ ਦਿਨ ਭਾਰੀ ਜਲਸਾ ਹੋਇਆ। ਮਹਾਰਾਜਾ ਨੇ ਕੰਵਰ ਖੜਕ ਸਿੰਘ ਨੂੰ ਆਪਣੇ ਹੱਥਾਂ ਨਾਲ ਰਾਜ ਸਿੰਘਾਸਨ ਉੱਪਰ ਬਿਠਾਇਆ ਤੇ ਸਾਰੇ ਦਰਸ਼ਕਾਂ ਪਾਸੋਂ ਨਜ਼ਰਾਨੇ ਦਿਵਾਏ। ਇਸ ਜਲਸੇ ਉਪਰੰਤ ਮਹਾਰਾਜਾ ਨੇ ਇਕ ਸ਼ਾਨਦਾਰ ਜਸ਼ਨ ਕੀਤਾ ਤੇ ਕਿੰਨੇ ਦਿਨ ਹੀ ਰੰਗ-ਤਮਾਸ਼ੇ ਹੁੰਦੇ ਰਹੇ। ਇਸ ਅਵਸਰ ਦੇ ਮਨਾਉਣ ਪਿੱਛੋਂ ਅੰਮ੍ਰਿਤਸਰ ਜਾ ਕੇ ਦਰਬਾਰ ਸਾਹਿਬ ਇਸ਼ਨਾਨ ਕੀਤਾ ਤੇ ਬਹੁਤ ਸਾਰੀ ਮਾਇਆ ਭੇਟਾ ਕੀਤੀ ਅਤੇ ਹੁਕਮ ਜਾਰੀ ਕੀਤਾ ਕਿ ਨਹਰ ਸ਼ਾਹ ਜਹਾਨੀ 'ਚੋਂ ਜਿਹੜੀ ਮਾਧੋਪੁਰ ਤੋਂ ਲਾਹੌਰ ਜਾਂਦੀ ਹੈ, ਇਕ ਸ਼ਾਖ ਕੱਟ ਕੇ ਅੰਮ੍ਰਿਤਸਰ ਲਿਆਂਦੀ ਜਾਏ, ਜਿਸ ਨਾਲ ਸ੍ਰੀ ਅੰਮ੍ਰਿਤਸਰ ਦਾ ਪਵਿਤ ਸਰੋਵਰ ਤਾਜ਼ਾ ਪਾਣੀ ਨਾਲ ਲਬਾਲਬ ਭਰਿਆ ਰਹੇ।

ਇਨ੍ਹਾਂ ਹੁਕਮਾਂ ਦੇ ਜਾਰੀ ਕਰਨ ਪਿੱਛੋਂ ਮਹਾਰਾਜਾ ਨੇ ਪਹਾੜ ਵਲ ਕੂਚ ਕੀਤਾ। ਪਹਲਾਂ ਅੰਮ੍ਰਿਤਸਰ ਤੋਂ ਚੱਲ ਕੇ ਦੀਨਾ ਨਗਰ ਆ ਕੇ ਡੇਰਾ ਕੀਤਾ ਤੇ ਕੁਝ ਦਿਨ ਉਥੇ ਸੈਰ-ਸ਼ਿਕਾਰ ਵਿਚ ਬਤੀਤ ਕੀਤੇ। ਉਸ ਅਸਥਾਨ ਤੋਂ ਦੀਵਾਨ ਮੋਤੀ ਰਾਮ ਦੇ ਨਾਮ ਹੁਕਮ ਜਾਰੀ ਹੋਏ, ਕਿ ਉਹ ਆਪਣੀ ਫ਼ੌਜ ਲੈ ਕੇ ਸ੍ਰੀ ਜਵਾਲਾ ਜੀ ਦੇ ਮੰਦਰ ਦੇ ਨੇੜੇ ਜਾ ਉਤਰੇ ਤੇ ਉਥੇ ਪਹੁੰਚ ਕੇ ਹੁਕਮ ਦੀ ਉਡੀਕ ਕਰੇ। ਜਦ ਉਹ ਚਲਾ ਗਇਆ ਤਾਂ ਮਹਾਰਾਜਾ ਨੇ ਵੀ ਉੱਧਰ ਕੂਚ ਕੀਤਾ ਤੇ ਜਿੰਨਾ ਭਾਰੀ ਸਾਮਾਨ ਜਾਂ ਤੋਪਾਂ ਆਦਿ ਸਨ, ਉਹ ਦੀਨਾ ਨਗਰ ਹੀ ਛੱਡ ਦਿੱਤਾ ਤੇ ਮਹਾਰਾਜਾ ਆਪ ਥੋੜੇ ਜੇਹੇ ਸਾਮਾਨ ਨਾਲ ਨੂਰਪੁਰ ਦੇ ਰਾਹ ਕਾਂਗੜਾ ਪੁੱਜ ਗਇਆ। ਉਥੇ ਰਾਜਾ ਚੰਬਾ ਦਾ ਭੇਜਿਆ ਹੋਇਆ ਚਾਲ੍ਹੀ ਹਜ਼ਾਰ ਰੁਪਿਆ ਖ਼ਜ਼ਾਨੇ ਦਾਖ਼ਿਲ ਹੋਇਆ। ਫੇਰ ਮਹਾਰਾਜਾ ਸ੍ਰੀ ਜਵਾਲਾ ਜੀ ਦੇ ਮੰਦਰ ਦੇ ਦਰਸ਼ਨਾਂ ਲਈ ਗਇਆ ਤੇ ਉਥੇ ਜਾ ਕੇ ਉਸ ਨੇ ਪੂਜਾ-ਪਾਠ ਦੀ ਰਸਮ ਪੂਰੀ ਕੀਤੀ; ਸੈਂਕੜੇ ਰੁਪਏ ਮੁਥਾਜਾਂ ਨੂੰ ਬਖ਼ਸ਼ੇ ਤੇ ਦੋ ਸੌ ਮਣ ਘਿਉ ਦਾ ਹੋਮਯਗ ਸ੍ਰੀ ਦੇਵੀ ਜੀ ਦੇ ਅਸਥਾਨ ਤੇ ਕਰਵਾਇਆ। ਉਥੇ ਹੀ ਰਾਜਾ ਸੰਸਾਰ ਚੰਦ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ। ਮਹਾਰਾਜਾ ਉਸ ਦੇ ਨਾਲ ਨਾਦੌਣ ਵੇਖਣ ਲਈ ਚਲਾ ਗਇਆ; ਅਤੇ ਦੀਵਾਨ ਭਵਾਨੀ

ਦਾਸ ਨੂੰ ਹੁਕਮ ਹੋਇਆ ਕਿ ਉਹ ਆਪਣੀ ਫ਼ੌਜ ਲੈ ਕੇ ਕੋਹਿਸਤਾਨ ਕੁੱਲੂ ਤੇ ਮੰਡੀ ਨੂੰ ਚਲਾ ਜਾਵੇ ਤੇ ਦੋਵਾਂ ਇਲਾਕਿਆਂ ਦੇ ਰਾਜਿਆਂ ਤੋਂ ਖਰਾਜ ਦੀ ਬਕਾਇਆ ਰਕਮ ਵਸੂਲ ਕਰੇ। ਇਸ ਲਈ ਦੀਵਾਨ ਭਵਾਨੀ ਦਾਸ ਪਹਿਲਾਂ ਮੰਡੀ ਗਇਆ ਤੇ ਮੰਡੀ ਦੇ ਰਾਜਾ ਈਸ਼ਰ ਸੈਨ ਕੋਲੋਂ ਉਸ ਨੇ ਬੜੀ ਸਖ਼ਤੀ ਤੇ ਵਧੀਕੀ ਨਾਲ ਚੁਰੰਜਾ ਹਜ਼ਾਰ ਰੁਪਿਆ ਵਸੂਲ ਕੀਤਾ ਤੇ ਉਥੋਂ ਉਹ ਕੁੱਲੂ ਵਲ ਨੂੰ ਵਧਿਆ। ਉਨ੍ਹਾਂ ਦਿਨਾਂ ਵਿਚ ਹੀ ਕੁੱਲੂ ਦਾ ਰਾਜਾ ਕਾਲਵੱਸ ਹੋ ਗਇਆ ਸੀ ਤੇ ਉਸ ਦੇ ਪੁੱਤਰਾਂ ਵਿਚ ਗੱਦੀ-ਨਸ਼ੀਨੀ ਉੱਪਰ ਪਰਸਪਰ ਝਗੜਾ ਸੀ। ਇਹ ਖ਼ਬਰ ਸੁਣ ਕੇ ਮਹਾਰਾਜਾ ਨੂੰ ਮੌਕਾ ਮਿਲ ਗਇਆ। ਉਹ ਚਾਹੁੰਦਾ ਸੀ ਕਿ ਗੱਦੀ-ਨਸ਼ੀਨੀ ਬਾਰੇ ਦਖ਼ਲ ਦੇ ਕੇ ਚੰਗਾ ਖਾਸਾ ਨਜ਼ਰਾਨਾ ਵਸੂਲ ਕਰੇ। ਇਸ ਲਈ ਮਹਾਰਾਜਾ ਉਸੇ ਵੇਲੇ ਕੁੱਲੂ ਜਾ ਪੁੱਜਾ, ਅਤੇ ਸੁਰਗਵਾਸੀ ਠਾਕਰ ਸਿੰਘ ਦੇ ਪੁੱਤਰ ਕੋਲੋਂ ਇਕ ਲੱਖ ਰੁਪਿਆ ਨਜ਼ਰਾਨਾ ਵਸੂਲ ਕਰ ਕੇ ਉਸ ਨੂੰ ਗੱਦੀ ਤੇ ਬਿਠਾ ਦਿੱਤਾ। ਉਸ ਦੀ ਗੱਦੀ-ਨਸ਼ੀਨੀ ਪਿਛੋਂ ਦੂਜੇ ਧੜੇ ਨੇ, ਜਿਹੜਾ ਵੱਡੇ ਪੁੱਤਰ ਦਾ ਸੀ, ਤੇ ਹੱਕਦਾਰ ਵੀ ਸੀ, ਬਥੇਰਾ ਵਾਵੇਲਾ ਕੀਤਾ, ਪਰ ਉਸ ਧੜੇ ਦੀ ਇਕ ਨ ਸੁਣੀ ਗਈ।

ਉਸੇ ਥਾਂ ਪਤਾ ਲੱਗਾ, ਕਿ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਕਾਲਵੱਸ ਹੋ ਗਇਆ ਹੈ। ਉਸ ਦੀ ਔਲਾਦ ਦੀਵਾਨ ਸਿੰਘ, ਸ਼ੇਰ ਸਿੰਘ ਤੇ ਮਹਤਾਬ ਸਿੰਘ ਵਿਚਕਾਰ ਗੱਦੀ ਤੇ ਬੈਠਣ ਬਾਰੇ ਖ਼ੂਨ-ਖਰਾਬਾ ਹੋ ਰਹਿਆ ਸੀ। ਇਹ ਸੁਣ ਕੇ ਮਹਾਰਾਜਾ ਨੇ ਝੱਟਪਟ ਉਸੇ ਪਾਸੇ ਕੂਚ ਕਰ ਦਿੱਤਾ। ਜੱਸਾ ਸਿੰਘ ਦੇ ਤਿੰਨੇ ਪੁੱਤਰ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਏ ਤੇ ਉਨ੍ਹਾਂ ਮਹਾਰਾਜਾ ਅੱਗੇ ਬੇਨਤੀ ਕੀਤੀ ਕਿ ਮਹਾਰਾਜਾ ਮੁਨਸਿਫ਼ ਬਣ ਕੇ ਉਨ੍ਹਾਂ ਦੇ ਪਿਉ ਦੀ ਮਿਲਖ ਤੇ ਮਾਲ-ਦੌਲਤ ਨੂੰ ਉਨ੍ਹਾਂ ਵਿਚ ਵੰਡ ਦੇਵੇ। ਰਾਮਗੜ੍ਹੀਆ ਦਾ ਖ਼ਾਨਦਾਨ ਮਹਾਰਾਜਾ ਦੇ ਖ਼ਾਨਦਾਨ ਦਾ ਮੁੱਢ ਕਦੀਮੀ ਵੈਰੀ ਸੀ, ਇਸ ਲਈ ਮਹਾਰਾਜਾ ਨੇ ਆਉਂਦਿਆਂ ਹੀ ਇਨ੍ਹਾਂ ਤਿੰਨਾਂ ਨੂੰ ਕੈਦ ਵਿਚ ਸੁੱਟ ਦਿੱਤਾ ਤੇ ਉਸੇ ਵੇਲੇ ਕਿਲ੍ਹਾ ਰਾਮਗੜ੍ਹ ਉਤੇ ਕਬਜ਼ਾ ਕਰ ਕੇ ਹੁਕਮ ਦਿੱਤਾ, ਕਿ ਰਾਮਗੜ੍ਹੀਆਂ ਦਾ ਜਿੰਨਾ ਵੀ ਮਾਲ-ਧਨ ਤੇ ਨਕਦ ਜਿਨਸ ਹੈ, ਸਾਰੇ ਦਾ ਸਾਰਾ ਜ਼ਬਤ ਕਰ ਲਇਆ ਜਾਵੇ ਤੇ ਸਰਕਾਰੀ ਖ਼ਜ਼ਾਨੇ ਵਿਚ ਦਾਖ਼ਿਲ ਕਰਵਾ ਦਿੱਤਾ ਜਾਵੇ ਤੇ ਰਾਮਗੜ੍ਹੀਆਂ ਦੇ ਇਲਾਕੇ ਵਿਚੋਂ ਉਨ੍ਹਾਂ ਦੇ ਕਾਰ ਮੁਖ਼ਤਾਰ ਕੱਢ ਕੇ ਉਥੇ ਸਰਕਾਰੀ ਕਾਰਦਾਰ ਨਿਯੁਕਤ ਕਰ ਦਿੱਤੇ ਜਾਣ। ਇਸ ਹੁਕਮ ਦੀ ਉਸੇ ਵੇਲੇ ਪਾਲਣਾ ਕੀਤੀ ਗਈ। ਸਰਦਾਰ ਜੱਸਾ ਸਿੰਘ ਨੇ ਆਪਣਾ ਬਹੁਤ ਸਾਰਾ ਖ਼ਜ਼ਾਨਾ ਤੇ ਜੰਗੀ ਸਾਮਾਨ ਟਾਂਡਾ ਦੇ ਨੇੜੇ ਕਿਲ੍ਹਾ ਮਿਆਨੀ ਵਿਚ ਰਖਿਆ ਹੋਇਆ ਸੀ, ਇਕ ਫ਼ੌਜ ਉਸ ਲਈ ਨਿਯੁਕਤ ਕਰ ਦਿੱਤੀ ਗਈ ਤੇ ਹੁਕਮ ਹੋਇਆ ਕਿ ਕਿਲ੍ਹੇ ਤੇ ਕਬਜ਼ਾ ਕਰ ਕੇ ਉਸ ਵਿਚ ਜਿੰਨੀ ਵੀ ਮਾਲ-ਦੌਲਤ, ਨਕਦੀ ਤੇ ਜਿਨਸ ਹੋਵੇ, ਫ਼ੌਜ ਉਸ ਨੂੰ ਜ਼ਬਤ ਕਰ ਕੇ ਲੈ ਆਵੇ। ਉਸ ਫ਼ੌਜ ਨੇ ਮਿਆਨੀ ਪਹੁੰਚ ਕੇ ਬੜੀ ਸੌਖੀ ਤਰ੍ਹਾਂ ਕਿਲ੍ਹੇ ਉਤੇ ਕਬਜ਼ਾ ਕਰ ਲਇਆ।

ਅਜੇਹਾ ਪ੍ਰਬੰਧ ਕਰ ਕੇ ਮਹਾਰਾਜਾ ਲਾਹੌਰ ਆ ਗਇਆ ਉਸ ਵੇਲੇ ਸਰਦਾਰ ਹੁਕਮਾ ਸਿੰਘ ਗੜ੍ਹ ਕਪਤਾਨ, ਜਿਸ ਦੇ ਜ਼ਿੰਮੇ ਇਮਾਰਤਾਂ ਬਣਾਉਣ, ਖਾਈਆਂ ਪੁੱਟਣ ਤੇ ਦਰਵਾਜ਼ੇ ਬਣਾਉਣ ਦਾ ਕੰਮ ਸੀ ਮਰ ਗਇਆ। ਮਹਾਰਾਜਾ ਨੇ ਪ੍ਰਿਤਪਾਲਣਾ ਵਜੋਂ ਉਸ ਦੇ

ਪੁੱਤਰ ਦੇਵਾ ਸਿੰਘ ਨੂੰ ਉਸ ਦੇ ਪਿਤਾ ਵਾਲਾ ਕੰਮ ਹੀ ਸੌਂਪ ਦਿੱਤਾ। ਮਹਾਰਾਜਾ ਨੇ ਲਾਹੌਰ ਪਹੁੰਚ ਕੇ ਹੋਲੀ ਖੇਡਣ ਦਾ ਬਹੁਤ ਸਾਰਾ ਸਾਮਾਨ ਜਮ੍ਹਾ ਕੀਤਾ, ਅਤੇ ਸਰਦਾਰਾਂ, ਜਾਗੀਰ-ਦਾਰਾਂ, ਆਦਿ ਦੇ ਨਾਮ ਹੁਕਮ ਜਾਰੀ ਕੀਤੇ ਕਿ ਸਾਰੇ ਆ ਕੇ ਉਸ ਨਾਲ ਹੋਲੀ ਖੇਡਣ। ਬਹੁਤ ਸਾਰੀਆਂ ਨੱਚਣ ਵਾਲੀਆਂ ਤਵਾਇਫ਼ਾਂ ਮੁਲਤਾਨ, ਅੰਮ੍ਰਿਤਸਰ, ਬਟਾਲਾ, ਕਲਾਨੌਰ, ਆਦਿ ਤੋਂ ਮੰਗਵਾ ਭੇਜੀਆਂ ਤੇ ਇਹ ਜਸ਼ਨ ਬੜੀ ਧੂਮ-ਧਾਮ ਨਾਲ ਮਨਾਇਆ ਗਇਆ। ਮਹਾਰਾਜਾ ਨੇ ਲਾਹੌਰ ਸ਼ਹਰ ਦੇ ਬਾਜ਼ਾਰਾਂ ਵਿਚ ਜਾ ਕੇ ਪ੍ਰਜਾ ਨਾਲ ਹੋਲੀ ਖੇਡੀ; ਉਸ ਵੇਲੇ ਸਾਰੇ ਲੋਕ ਗੁਲਾਲ ਦੇ ਥੈਲੇ ਤੇ ਰੰਗ ਦੀਆਂ ਮਸ਼ਕਾਂ ਚੁਕੀਂ ਆਪਣੇ ਆਪਣੇ ਘਰਾਂ ਦੀਆਂ ਛੱਤਾਂ ਉਤੇ ਖਲੋਤੇ ਸਨ। ਜਿਧਰੋਂ ਵੀ ਮਹਾਰਾਜਾ ਲੰਘਦਾ, ਰੰਗਾਂ ਤੇ ਗੁਲਾਲ ਦਾ ਮੀਂਹ ਵੱਸਣ ਲਗ ਪੈਂਦਾ। ਧਰਤ ਤੇ ਮਕਾਨਾਂ ਦੇ ਬੂਹੇ ਬਾਰੀਆਂ ਸਭ ਲਾਲੋ ਲਾਲ ਦਿਸਦੇ ਸਨ। ਇਸ ਜਸ਼ਨ ਵਿਚ ਮਹਾਰਾਜਾ ਨੇ ਬਹੁਤ ਸਾਰਾ ਰੁਪਿਆ ਲੋਕਾਂ ਨੂੰ ਬਖ਼ਸ਼ਿਆ ਤੇ ਗਲੀ ਬਾਜ਼ਾਰਾਂ ਵਿਚ ਰੁਪਏ ਦੀ ਇੰਨੀ ਸੋਟ ਕੀਤੀ ਕਿ ਫ਼ਕੀਰ ਤੇ ਗ਼ਰੀਬ ਮਾਲਾਮਾਲ ਹੋ ਗਏ।

ਮਹਾਰਾਜਾ ਦੀ ਦਿਲੀ ਇੱਛਾ ਸੀ, ਕਿ ਕਿਸੇ ਤਰ੍ਹਾਂ ਮੁਲਤਾਨ ਦੇ ਨਵਾਬ ਮੁਜ਼ੱਫ਼ਰ ਖਾਂ ਕੋਲੋਂ ਉਸ ਦਾ ਇਲਾਕਾ ਖੋਹ ਲਇਆ ਜਾਵੇ; ਪਰ ਉਸ ਨੂੰ ਕੋਈ ਮੌਕਾ ਹੀ ਨਹੀਂ ਮਿਲਦਾ ਸੀ ਕਿਉਂਕਿ ਜਦ ਵੀ ਉਸ ਪਾਸੋਂ ਨਜ਼ਰਾਨਾ ਜਾਂ ਖਰਾਜ ਮੰਗਿਆ ਜਾਂਦਾ ਸੀ, ਉਹ ਔਖਾ ਸੌਖਾ ਹੋ ਕੇ ਉਸ ਨੂੰ ਅਦਾ ਕਰ ਦੇਂਦਾ ਸੀ; ਕਈ ਵਾਰ ਮੁਲਤਾਨ ਦੀ ਪ੍ਰਜਾ ਆਪਸ ਵਿਚ ਚੰਦਾ ਇਕੱਠਾ ਕਰ ਕੇ ਨਜ਼ਰਾਨੇ ਰਕਮ ਤਾਰ ਦੇਂਦੀ। ਜਦ ਇਹ ਹਾਲ ਵੇਖਿਆ ਤਾਂ ਮਹਾਰਾਜਾ ਨੇ ਨਵਾਬ ਦੇ ਖਰਾਜ ਦੀ ਰਕਮ ਹਰ ਸਾਲ ਵਧਾਉਣੀ ਸ਼ੁਰੂ ਕਰ ਦਿੱਤੀ। ਹਰ ਸਾਲ ਦਸ ਪੰਦਰਾਂ ਹਜ਼ਾਰ ਦੀ ਰਕਮ ਵਧਾ ਦਿੱਤੀ ਜਾਂਦੀ ਤੇ ਫੇਰ ਸਾਰੀ ਰਕਮ ਬੜੀ ਸਖ਼ਤੀ ਤੇ ਵਧੀਕੀ ਨਾਲ ਵਸੂਲ ਕੀਤੀ ਜਾਂਦੀ। ਇਸ ਤਰ੍ਹਾਂ ਖ਼ਰਾਜ ਦੀ ਮੂਲ ਰਕਮ ਚਾਲੀ ਹਜ਼ਾਰ ਸਾਲਾਨਾ ਤੋਂ ਵਧ ਕੇ ਇਕ ਲੱਖ ਵੀਹ ਹਜ਼ਾਰ ਸਾਲਾਨਾ ਤਕ ਜਾ ਪੁੱਜੀ। ਸੰਮਤ ੧੮੭੪ ਬਿ. ਦੇ ਮਹੀਨਾ ਮਾਘ ਵਿਚ ਦੀਵਾਨ ਮੋਤੀ ਰਾਮ ਦੇ ਨਾਮ ਹੁਕਮ ਜਾਰੀ ਹੋਇਆ, ਕਿ ਉਹ ਆਪਣੀ ਫ਼ੌਜ ਲੈ ਕੇ ਮੁਲਤਾਨ ਵਲ ਚਲਾ ਜਾਵੇ ਤੇ ਨਵਾਬ ਕੋਲੋਂ ਪਿਛਲੇ ਸਾਲ ਦੇ ਖਰਾਜ ਦੀ ਬਕਾਇਆ ਰਕਮ ਤੇ ਵਰਤਮਾਨ ਸਾਲ ਦਾ ਖਰਾਜ ਵਸੂਲ ਕਰੇ। ਤੇ ਜੇਕਰ ਉਹ ਦੇਣ ਵਿਚ ਕਿਸੇ ਤਰ੍ਹਾਂ ਦੀ ਨਾਂਹ ਨੁਕਰ ਕਰੇ ਤਾਂ ਉਸ ਦਾ ਕੋਈ ਬਹਾਨਾ ਨ ਸੁਣੇ; ਸਗੋਂ ਝੱਟ-ਪਟ ਸ਼ਹਰ ਤੇ ਕਿਲ੍ਹੇ ਦਾ ਘੇਰਾ ਪਾ ਲਵੇ ਤੇ ਸਾਰਾ ਇਲਾਕਾ ਨਵਾਬ ਕੋਲੋਂ ਖੋਹ ਲਵੇ। ਜਦ ਦੀਵਾਨ ਮੋਤੀ ਰਾਮ ਮੁਲਤਾਨ ਪੁੱਜਾ, ਤਾਂ ਨਵਾਬ ਨੇ ਦੀਵਾਨ ਦੇ ਸਾਮ੍ਹਣੇ ਬਹੁਤ ਮਿੰਨਤ ਸਮਾਜਤ ਕੀਤੀ ਤੇ ਆਪਣੀ ਮੰਦਹਾਲੀ ਤੇ ਭੈੜੀ ਦਸ਼ਾ ਦੱਸ ਕੇ ਇਸ ਗੱਲ ਦੀ ਇੱਛਾ ਪ੍ਰਗਟ ਕੀਤੀ ਕਿ ਰੁਪਿਆ ਵਸੂਲ ਕਰਨ ਬਾਰੇ ਉਸ ਨੂੰ ਯੋਗ ਸਹੂਲਤ ਦਿੱਤੀ ਜਾਵੇ; ਉਸ ਨੇ ਚਾਲੀ ਹਜ਼ਾਰ ਰੁਪਿਆ ਭੇਟਾ ਕੀਤਾ, ਜਿਹੜਾ ਲੈ ਕੇ ਦੀਵਾਨ ਮੁਲਤਾਨ ਤੋਂ ਪਰਤ ਆਇਆ। ਮਹਾਰਾਜਾ ਤਾਂ ਕੁੱਲ ਰਕਮ ਵਸੂਲ ਕਰਨਾ ਜਾਂ ਮੁਲਤਾਨ ਪੁਰ ਕਬਜ਼ਾ ਕਰਨਾ ਚਾਹੁੰਦਾ ਸੀ; ਇਸ ਲਈ ਦੀਵਾਨ ਦੇ ਅਜੇਹੇ ਕੰਮ ਤੇ ਉਹ ਖ਼ੁਸ਼ ਨ ਹੋਇਆ ਅਤੇ ਉਸ ਨੇ ਨਵਾਬ ਦੇ ਵਕੀਲ ਨੂੰ

ਬੁਲਾ ਕੇ ਹੁਕਮ ਦਿੱਤਾ, ਕਿ ਉਹ ਬਕਾਇਆ ਰਕਮ ਸ਼ੀਘਰ ਮੰਗਵਾ ਕੇ ਖ਼ਜ਼ਾਨੇ ਦਾਖਿਲ ਕਰਵਾਏ, ਨਹੀਂ ਤਾਂ ਨਵਾਬ ਲਈ ਚੰਗਾ ਨਹੀਂ ਹੋਵੇਗਾ ।

ਉਨ੍ਹਾਂ ਦਿਨਾਂ ਵਿਚ ਹੀ ਇਹ ਖ਼ਬਰ ਪਹੁੰਚੀ, ਕਿ ਸਰਦਾਰ ਦਲ ਸਿੰਘ ਕਿਲ੍ਹਾਦਾਰ ਮਖੱਡ ਨੇ ਆਪਣੀ ਫ਼ੌਜ ਲੈ ਕੇ ਕਿਲ੍ਹਾ ਨੂਰਪੁਰ ਦਾ, ਜਿਹੜਾ ਮਿੱਠਾ ਟਿਵਾਨਾ ਦੇ ਨੇੜੇ ਹੈ, ਘੇਰਾ ਪਾ ਲਇਆ ਹੈ ਤੇ ਨਿਧਾਨ ਸਿੰਘ ਨਾਲ ਜਿਸ ਦੇ ਕਬਜ਼ੇ ਵਿਚ ਕਿਲ੍ਹਾ ਸੀ, ਲੜਾਈ ਸ਼ੁਰੂ ਹੋ ਗਈ ਹੈ । ਇਹ ਸੁਣ ਕੇ ਮਹਾਰਾਜਾ ਸਰਦਾਰ ਦਲ ਸਿੰਘ ਉੱਪਰ ਬਹੁਤ ਗੁੱਸੇ ਹੋਇਆ ਕਿ ਉਸ ਨੇ ਬਿਨਾਂ ਆਗਿਆ ਦੇ ਅਜੇਹੇ ਕੰਮ ਕਰਨ ਦੀ ਦਲੇਰੀ ਕਿਉਂ ਕੀਤੀ ਤੇ ਕਿਲ੍ਹਾ ਮਖੱਡ ਨੂੰ ਖਾਲੀ ਕਿਉਂ ਛਡਿਆ ਕਿਉਂਕਿ ਉਸ ਮੁਲਕ ਦੀ ਮਲਕੀਆ ਫ਼ੌਜ ਬੜੀ ਸਿਰਫਿਰੀ ਤੇ ਹੈਂਕੜਬਾਜ਼ ਹੈ, ਜੇਕਰ ਉਸ ਨੇ ਕਿਲ੍ਹੇ ਨੂੰ ਖਾਲੀ ਵੇਖ ਕੇ ਉਸ ਤੇ ਕਬਜ਼ਾ ਕਰ ਲਇਆ ਤਾਂ ਬੜੀ ਮੁਸ਼ਕਿਲ ਹੋਵੇਗੀ ਤੇ ਦੂਜੀ ਵਾਰ ਫੇਰ ਚੜ੍ਹਾਈ ਕਰਨੀ ਪਵੇਗੀ ; ਇਸ ਲਈ ਚਾਰ ਪਲਟਨਾਂ ਤੇ ਦੋ ਤੋਪਖਾਨਿਆਂ ਨੂੰ ਉਧਰ ਜਾਣ ਦਾ ਹੁਕਮ ਮਿਲ ਗਇਆ ਤੇ ਮਹਾਰਾਜਾ ਨੇ ਆਪ ਵੀ ਕੂਚ ਕਰ ਕੇ ਜਹਾਂਗੀਰ ਦੇ ਮਕਬਰੇ ਜਾ ਡੇਰਾ ਕੀਤਾ । ਇੱਨੇ ਵਿਚ ਇਕ ਸਵਾਰ ਆਇਆ, ਜਿਸ ਨੇ ਸੂਚਨਾ ਦਿੱਤੀ, ਕਿ ਸਰਦਾਰ ਦਲ ਸਿੰਘ ਨੇ ਕਿਲ੍ਹਾ ਨੂਰਪੁਰ ਫ਼ਤਹ ਕਰ ਲਇਆ ਹੈ ਤੇ ਉਹ ਆਪਣਾ ਥਾਣਾ ਉਥੇ ਕਾਇਮ ਕਰਕੇ ਵਾਪਸ ਮਖੱਡ ਮੁੜ ਗਇਆ ਹੈ । ਇਸ ਖ਼ਬਰ ਪੁਰ ਮਹਾਰਾਜਾ ਬਹੁਤ ਖ਼ੁਸ਼ ਹੋਇਆ ਤੇ ਸ਼ਾਹਦਰੇ ਤੋਂ ਚਲ ਕੇ ਲਾਹੌਰ ਆ ਗਇਆ । ਮੰਗੇਰਾ ਦੇ ਨਵਾਬ ਤੋਂ ਮਹਾਰਾਜਾ ਨਜ਼ਰਾਨਾ ਵਸੂਲ ਕਰ ਚੁਕਾ ਸੀ, ਉਸ ਤੋਂ ਪਿਛੋਂ ਨ ਨਵਾਬ ਨੇ ਹੀ ਕੁਝ ਦਿੱਤਾ ਤੇ ਨ ਮਹਾਰਾਜਾ ਨੇ ਉਸ ਕੋਲੋਂ ਕੁਝ ਮੰਗਿਆ ਪਰ ਹੁਣ ਇਹ ਹੁਕਮ ਜਾਰੀ ਹੋਇਆ ਕਿ ਨਵਾਬ ਕੋਲੋਂ ਪਿਛਲੇ ਸਾਲਾਂ ਦਾ ਤੇ ਇਸ ਸਾਲ ਦਾ ਵੀ ਨਜ਼ਰਾਨਾ ਵਸੂਲ ਕੀਤਾ ਜਾਵੇ ਅਤੇ ਮਖੱਡ ਦੇ ਕਿਲ੍ਹਾਦਾਰ ਸਰਦਾਰ ਦਲ ਸਿੰਘ ਦੇ ਨਾਮ ਹੁਕਮ ਜਾਰੀ ਹੋਇਆ ਕਿ ਉਹ ਆਪਣੀ ਫ਼ੌਜ ਲੈ ਕੇ ਮੰਗੇਰਾ ਜਾਵੇ ਤੇ ਨਵਾਬ ਮੰਗੇਰਾ ਕੋਲੋਂ ਦੋ ਲੱਖ ਰੁਪਿਆ ਨਕਦ ਨਜ਼ਰਾਨੇ ਦਾ ਵਸੂਲ ਕਰ ਲਵੇ । ਇਸ ਪੁਰ ਸਰਦਾਰ ਦਲ ਸਿੰਘ ਨੇ ਸ਼ੀਘਰ ਹੀ ਆਪਣੀ ਫ਼ੌਜ ਲੈ ਕੇ ਮਖੱਡ ਤੋਂ ਕੂਚ ਕੀਤਾ ਤੇ ਆਪਣੇ ਆਉਣ ਬਾਰੇ ਨਵਾਬ ਨੂੰ ਸੂਚਨਾ ਦਿੱਤੀ । ਨਵਾਬ ਨੇ ਮਹਾਰਾਜਾ ਦੀ ਸੇਵਾ ਵਿਚ ਆਪਣਾ ਵਕੀਲ ਭੇਜਿਆ ਤੇ ਬੇਨਤੀ ਕੀਤੀ ਕਿ "ਮੈਨੂੰ ਆਪ ਦੀ ਅਧੀਨਗੀ ਪ੍ਰਵਾਨ ਕਰਨ ਤੋਂ ਕਿਸੇ ਕਿਸਮ ਦਾ ਇਨਕਾਰ ਨਹੀਂ, ਕਿਉਂਕਿ ਉੱਚੇ ਤੇ ਸੱਚੇ ਰੱਬ ਨੇ ਆਪ ਨੂੰ ਰਾਜ ਭਾਗ ਬਖ਼ਸ਼ਿਆ ਹੈ ਤੇ ਜਿਸ ਦੇ ਸਿਰ ਉੱਪਰ ਸੱਚੇ ਰੱਬ ਦਾ ਹੱਥ ਹੋਵੇ, ਉਸ ਦੀ ਬਰਾਬਰੀ ਕਰਨਾ ਮੂਰਖਤਾ ਹੁੰਦੀ ਹੈ ਪਰੰਤੂ ਜਿੰਨਾ ਰੁਪਿਆ ਆਪ ਮੰਗ ਰਹੇ ਹੋ, ਉੱਨ੍ਹਾ ਮੇਰੇ ਕੋਲ ਹੈ ਨਹੀਂ । ਮੇਰੇ ਉਤੇ ਉੱਨਾ ਹੀ ਭਾਰ ਪਾਇਆ ਜਾਵੇ, ਜਿੰਨਾ ਮੈਂ ਸੌਖਾ ਚੁੱਕ ਸਕਾਂ ਤੇ ਜਿੰਨਾ ਮੈਂ ਸਦਾ ਦੇਂਦੇ ਰਹਣ ਦੀ ਸਮਰਥਾ ਰਖਦਾ ਹੋਵਾਂ" । ਮਹਾਰਾਜਾ ਨੇ ਪਹਲਾਂ ਤਾਂ ਇਹ ਬੇਨਤੀ ਪ੍ਰਵਾਨ ਨ ਕੀਤੀ ਪਰ ਬਹੁਤ ਸਾਰੀ ਗੱਲਬਾਤ ਪਿਛੋਂ ਇਕ ਲੱਖ ਰੁਪਿਆ ਮੁਆਫ਼ ਕਰ ਦਿੱਤਾ ਤੇ ਇਕ ਲੱਖ ਰੁਪਿਆ ਵਸੂਲਣ ਯੋਗ ਨਿਸ਼ਚਿਤ ਕੀਤਾ ਪਰ ਇਸ ਦੇ ਨਾਲ ਇਹ ਵੀ ਸ਼ਰਤ ਲਾ ਦਿੱਤੀ ਕਿ ਫ਼ੌਜ ਦੇ ਖ਼ਰਚੇ ਵਜੋਂ ਜਿੱਨੇ ਵੀ ਕੂਚ ਹੁੰਦੇ ਜਾਣਗੇ, ਹਰ ਪੜਾਉ ਤੇ ਕੂਚ ਨਾਲ ਦੋ ਹਜ਼ਾਰ ਰੁਪਿਆ

ਵਧਦਾ ਜਾਵੇਗਾ। ਵਕੀਲ ਨੇ ਬੇਨਤੀ ਕੀਤੀ ਮਖੱਡ ਤੋਂ ਫ਼ੌਜ ਨੇ ਜਿੰਨੇ ਕੂਚ ਕੀਤੇ ਹਨ, ਉਨ੍ਹਾਂ ਦਾ ਖ਼ਰਚਾ ਨਵਾਬ ਪਾਸੋਂ ਲੈ ਲਇਆ ਜਾਵੇ, ਪਰ ਅੱਗੋਂ ਲਈ ਫ਼ੌਜ ਦੇ ਨਾਮ ਹੁਕਮ ਜਾਰੀ ਕੀਤਾ ਜਾਵੇ, ਕਿ ਉਹ ਆਪਣੇ ਡੇਰੇ ਤੇ ਟਿਕੀ ਰਹੇ। ਇਹ ਗੱਲ ਨਿਸ਼ਚਿਤ ਕਰਵਾ ਕੇ ਵਕੀਲ ਨਵਾਬ ਕੋਲ ਗਇਆ ਤੇ ਉਸ ਨੇ ਇਕ ਲੱਖ ਵੀਹ ਹਜ਼ਾਰ ਰੁਪਿਆ ਲਿਆ ਕੇ ਸਰਕਾਰੀ ਖ਼ਜ਼ਾਨੇ ਵਿਚ ਦਾਖਿਲ ਕਰ ਦਿੱਤਾ।

ਉਨ੍ਹਾਂ ਦਿਨਾਂ ਵਿਚ ਜਮਾਦਾਰ ਖ਼ੁਸ਼ਹਾਲ ਸਿੰਘ ਮਹਾਰਾਜਾ ਦੇ ਬਹੁਤ ਨੇੜੇ ਹੋ ਗਇਆ ਸੀ। ਉਸ ਦੇ ਬਹੁਤ ਸਾਰੇ ਸਾਕ-ਸੰਬੰਧੀ ਵੀ ਮਹਾਰਾਜਾ ਦੇ ਦਰਬਾਰ ਵਿਚ ਨੌਕਰ ਸਨ। ਉਨ੍ਹਾਂ ਵਿਚੋਂ ਭਾਈ ਖ਼ੁਸ਼ਹਾਲ ਸਿੰਘ ਦਾ ਸੱਕਾ ਭਰਾ ਰਾਮ ਲਾਲ ਵੀ ਸੀ ਜਿਹੜਾ ਉਂਜ ਵੀ ਰੰਗ-ਰੂਪ ਦਾ ਚੰਗਾ ਤੇ ਬਣਦਾ-ਠਣਦਾ ਜਵਾਨ ਸੀ। ਮਹਾਰਾਜਾ ਦੀ ਉਸ ਉਤੇ ਬਹੁਤ ਕ੍ਰਿਪਾ ਸੀ। ਮਹਾਰਾਜਾ ਚਾਹੁੰਦਾ ਸੀ, ਕਿ ਉਹ ਵੀ ਸਿੱਖ ਸਜ ਜਾਵੇ ਤਾਂ ਜੋ ਉਸ ਨੂੰ ਖਾਣ-ਪੀਣ ਵਿਚ ਸ਼ਾਮਿਲ ਕਰ ਲਇਆ ਜਾਵੇ, ਅਖ਼ੀਰ ਉਸ ਨੂੰ ਹੁਕਮ ਹੋਇਆ, ਕਿ ਉਹ ਪਾਹੁਲ ਲੈ ਕੇ ਸਿੱਖ ਸਜ ਜਾਵੇ ਪਰ ਰਾਮ ਲਾਲ ਨੇ ਜੰਞੂ ਲਾਹੁਣਾ ਤੇ ਆਪਣੇ ਵੱਡੇ ਵੱਡੇ-ਰਿਆਂ ਦੀ ਰਹੁ ਰੀਤੀ ਛੱਡਣਾ ਪ੍ਰਵਾਨ ਨ ਕੀਤਾ; ਇਸ ਲਈ ਉਹ ਮਹਾਰਾਜਾ ਤੋਂ ਚੋਰੀ ਛੁਪੇ ਭੱਜ ਕੇ ਆਪਣੇ ਘਰ ਕਨਖਲ ਚਲਾ ਗਇਆ। ਉਸ ਦੇ ਚਲੇ ਜਾਣ ਕਾਰਣ ਮਹਾਰਾਜਾ ਬਹੁਤ ਗੁਸੇ ਹੋਇਆ ਤੇ ਉਸ ਨੇ ਰਾਮ ਲਾਲ ਦੇ ਬਦਲੇ ਜਮਾਦਾਰ ਖ਼ੁਸ਼ਹਾਲ ਸਿੰਘ ਨੂੰ ਨਜ਼ਰ-ਬੰਦ ਕਰ ਦਿੱਤਾ ਤੇ ਉਸ ਦੀ ਕੁੱਲ ਜਾਇਦਾਦ ਨੂੰ ਜ਼ਬਤ ਕਰ ਲੈਣ ਦਾ ਹੁਕਮ ਜਾਰੀ ਕਰ ਦਿੱਤਾ। ਜਦ ਇਸ ਗੱਲ ਦਾ ਰਾਮ ਲਾਲ ਨੂੰ ਪਤਾ ਲੱਗਾ, ਤਾਂ ਉਹ ਸੁਣਦੇ ਸਾਰੇ ਹੀ ਵਾਪਸ ਆ ਗਇਆ ਤੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋ ਕੇ ਉਸ ਨੇ ਆਪਣੀ ਭੁੱਲ ਬਖ਼ਸ਼ਵਾ ਲਈ। ਮਹਾਰਾਜਾ ਦੇ ਹੁਕਮ ਨਾਲ ਉਸ ਨੇ ਅੰਮ੍ਰਿਤਸਰ ਜਾ ਕੇ ਪਾਹੁਲ ਲੈ ਲਈ ਤੇ ਰਾਮ ਲਾਲ ਤੋਂ ਰਾਮ ਸਿੰਘ ਬਣ ਗਇਆ। ਆਪਣੇ ਭਰਾ ਦੀ ਇੱਜ਼ਤ ਤੇ ਪੱਤ ਜਾਂਦੀ ਵੇਖ ਕੇ ਵਿਚਾਰੇ ਰਾਮ ਲਾਲ ਨੂੰ ਆਪਣੇ ਧਰਮ ਤੋਂ ਵੀ ਹੱਥ ਧੋਣੇ ਪਏ।

ਮਹਾਰਾਜਾ ਰਣਜੀਤ ਸਿੰਘ ਡੇਰਾਜਾਤ ਦੇ ਇਲਾਕੇ ਉੱਪਰ ਆਪਣਾ ਅਧਿਕਾਰ ਜਮਾਉਣਾ ਚਾਹੁੰਦਾ ਸੀ; ਇਸ ਲਈ ਸਰਦਾਰ ਦਲ ਸਿੰਘ ਦੇ ਨਾਮ ਹੁਕਮ ਜਾਰੀ ਹੋਇਆ ਕਿ ਉਹ ਉਸ ਇਲਾਕੇ ਦੇ ਰਈਸਾਂ ਨਾਲ ਸੰਪਰਕ ਤੇ ਸੰਬੰਧ ਪੈਦਾ ਕਰ ਕੇ ਉਨ੍ਹਾਂ ਨੂੰ ਮਹਾਰਾਜੇ ਦੇ ਆਗਿਆਕਾਰ ਬਣਾ ਦੇਵੇ। ਇਸ ਪੁਰ ਸਰਦਾਰ ਦਲ ਸਿੰਘ ਨੇ ਕਈ ਇਕ ਰਈਸਾਂ ਨਾਲ ਮੁਲਾਕਾਤ ਕੀਤੀ ਵਿਸ਼ੇਸ਼ ਕਰਕੇ 'ਦਾਇਰਾ-ਦੀਨ ਪਨਾਹ' ਦੇ ਹਾਕਿਮ ਅਬਦੁੱਲ ਸਮਦ ਖਾਂ ਨੂੰ ਤਾਂ ਇੰਨਾ ਉਤਸਕ ਕੀਤਾ ਕਿ ਉਹ ਆਪਣੀ ਰਿਆਸਤ ਤੋਂ ਚਲ ਕੇ ਮਹਾਰਾਜਾ ਦੇ ਦਰਸ਼ਨਾਂ ਲਈ ਲਾਹੌਰ ਆਇਆ ਮਹਾਰਾਜਾ ਨੇ ਉਸ ਦੀ ਬੜੀ ਆਉਭਗਤ ਕੀਤੀ।

ਉਨ੍ਹਾਂ ਦਿਨਾਂ ਵਿਚ ਹੀ ਜੰਮੂ ਤੋਂ ਖ਼ਬਰ ਆਈ, ਕਿ ਮੀਆਂ ਡੀਡੋ ਜਜਮਾਲ ਨੇ ਜੰਮੂ ਦੇ ਇਲਾਕੇ ਵਿਚ ਫੇਰ ਊਧਮ ਮਚਾ ਰਖਿਆ ਹੈ ਤੇ ਉਹ ਵਾਰ ਵਾਰ ਜੰਮੂ ਤੇ ਹਮਲੇ ਕਰਦਾ ਹੈ। ਮਹਾਰਾਜਾ ਨੇ ਜਮਾਦਾਰ ਖ਼ੁਸ਼ਹਾਲ ਸਿੰਘ ਨੂੰ ਚਾਰ ਪਲਟਨਾਂ ਤੇ ਇਕ ਤੋਪਖ਼ਾਨਾ

ਦੇ ਕੇ ਜੰਮੂ ਵਲ ਭੇਜ ਦਿੱਤਾ। ਉਸ ਦੇ ਪਹੁੰਚਣ ਪੁਰ ਡੀਡੋ ਭੱਜ ਕੇ ਪਹਾੜਾਂ ਤੇ ਚੜ੍ਹ ਗਇਆ।

ਜਦ ਸਰਦਾਰ ਦਲ ਸਿੰਘ 'ਦਾਇਰਾ ਦੀਨ ਪਨਾਹ' ਦੇ ਹਾਕਿਮ ਅਬਦੁੱਲ ਸਮੱਦ ਨਾਲ ਲਾਹੌਰ ਆ ਗਇਆ ਤਾਂ ਉਸ ਦੇ ਪਿਛੋਂ ਮਖੱਡ ਦੇ ਮੁਸਲਮਾਨਾਂ ਨੇ ਮਿਲ ਕੇ ਕਿਲ੍ਹਾ ਨੂਰਪੁਰ ਨੂੰ ਘੇਰ ਲਇਆ ਤੇ ਸਿੱਖਾਂ ਦੀ ਫ਼ੌਜ ਨੂੰ ਕਿਲ੍ਹੇ ਤੋਂ ਕੱਢਣਾ ਚਾਹਿਆ। ਘੇਰੇ ਵਿਚ ਆਏ ਹੋਏ ਕਿਲ੍ਹੇਵਾਸੀ ਫ਼ਸਾਦ ਕਰਨ ਵਾਲਿਆਂ ਨਾਲ ਲੜਦੇ ਰਹੇ। ਜਦ ਮਹਾਰਾਜਾ ਨੂੰ ਇਸ ਬਾਰੇ ਖ਼ਬਰ ਪਹੁੰਚੀ ਤਾਂ ਉਸ ਨੇ ਝੱਟਪਟ ਸਰਦਾਰ ਦਲ ਸਿੰਘ ਨੂੰ ਵਿਦਾ ਕੀਤਾ ਤੇ ਕਹਿਆ ਕਿ ਮਖੱਡ ਦੇ ਫਸਾਦੀਆਂ ਨੂੰ ਦੰਡ ਦੇਣ ਪਿਛੋਂ ਉਹ ਮੰਗੇਰਾ ਚਲਾ ਜਾਵੇ ਅਤੇ ਨਵਾਬ ਮੰਗੇਰਾ ਪਾਸੋਂ ਦੋ ਲੱਖ ਰੁਪਏ ਦੀ ਨਿਸ਼ਚਿਤ ਰਕਮ ਵਿਚੋਂ ਅੱਸੀ ਹਜ਼ਾਰ ਰੁਪਏ ਦੀ ਬਕਾਇਆ ਰਕਮ ਵਸੂਲ ਕਰੇ, ਕਿਉਂਜੋ ਇਹ ਰਕਮ ਮੁਆਫ਼ ਨਹੀਂ ਕੀਤੀ ਜਾ ਸਕਦੀ। ਵੀਹ ਹਜ਼ਾਰ ਦੀ ਰਕਮ ਜਿਹੜੀ ਫ਼ੌਜ ਦੇ ਖ਼ਰਚੇ ਵਜੋਂ ਲਈ ਗਈ ਸੀ, ਉਹ ਮੁਆਫ਼ ਕਰ ਕੇ ਅਸਲ ਦੋ ਲੱਖ ਦੀ ਰਕਮ ਵਿਚ ਮੁਜਰੇ ਕਰ ਲਈ ਗਈ ਹੈ।

ਅਜੇਹਾ ਹੁਕਮ ਮਿਲਦਿਆਂ ਹੀ ਸਰਦਾਰ ਦਲ ਸਿੰਘ ਲਾਹੌਰ ਤੋਂ ਚਲਾ ਗਇਆ ਤੇ ਜਾਂਦਿਆਂ ਹੀ ਉਸ ਨੇ ਫ਼ਸਾਦੀਆਂ ਉੱਪਰ ਸਖ਼ਤ ਹਮਲਾ ਕਰ ਦਿੱਤਾ ; ਜਿਸ ਨਾਲ ਉਹ ਤਿੱਤਰ-ਬਿੱਤਰ ਹੋ ਗਏ। ਫੇਰ ਸਰਦਾਰ ਦਲ ਸਿੰਘ ਨੇ ਮੰਗੇਰ ਵਲ ਧਾਵਾ ਕੀਤਾ ਤੇ ਮਹਾਰਾਜਾ ਦਾ ਹੁਕਮ ਨਵਾਬ ਨੂੰ ਜਾ ਸੁਣਾਇਆ। ਨਵਾਬ ਨੂੰ ਇਸ ਗੱਲ ਦੀ ਹੈਰਾਨੀ ਹੋਈ ਕਿ ਮਹਾਰਾਜਾ ਮੁਆਫ਼ ਕੀਤੀ ਹੋਈ ਰਕਮ ਫੇਰ ਮੰਗਦਾ ਹੈ ਤੇ ਉਸ ਲਈ ਅਜੇਹੀ ਚੜ੍ਹਾਈ ਕੀਤੀ ਗਈ ਹੈ ; ਪਰ ਲਾਚਾਰ ਹੋ ਕੇ ਉਸ ਨੇ ਉਹ ਰਕਮ ਵੀ ਦੇ ਦਿੱਤੀ ਤੇ ਆਪਣੇ ਆਪ ਨੂੰ ਇਕ ਸ਼ਕਤੀਸ਼ਾਲੀ ਹਾਕਿਮ ਦੇ ਪੰਜੇ ਤੋਂ ਛੁਡਵਾਇਆ। ਹਾਲੀ ਸਰਦਾਰ ਦਲ ਸਿੰਘ ਮੰਗੇਰਾ ਵਿਖੇ ਹੀ ਸੀ ਕਿ ਉਸ ਨੂੰ ਮਹਾਰਾਜਾ ਵਲੋਂ ਇਕ ਹੋਰ ਹੁਕਮ ਇਸ ਭਾਵ ਦਾ ਮਿਲਿਆ, ਕਿ ਉਹ ਨਵਾਬ ਪਾਸੋਂ ਇਕ ਅਧੀਨਗੀ-ਪਤ੍ਰ ਵੀ ਲਿਖਵਾ ਲਵੇ, ਜਿਸ ਵਿਚ ਨਵਾਬ ਇਸ ਗੱਲ ਦਾ ਵੀ ਇਕਰਾਰ ਕਰੇ ਕਿ ਜਦ ਮਹਾਰਾਜਾ ਰਣਜੀਤ ਸਿੰਘ ਮੁਲਤਾਨ ਤੇ ਚੜ੍ਹਾਈ ਕਰੇ ਤਾਂ ਨਵਾਬ ਮੰਗੇਰਾ ਵੀ ਸਹਾਇਤਾ ਵਜੋਂ ਆਪਣੇ ਲਸ਼ਕਰ ਸਮੇਤ ਹਾਜ਼ਿਰ ਹੋ ਜਾਵੇਗਾ ; ਉਸ ਵੇਲੇ ਸਰਦਾਰ ਦਲ ਸਿੰਘ ਦੇ ਹੱਥੋਂ ਨਵਾਬ ਅੱਗੇ ਹੀ ਬਹੁਤ ਤੰਗ ਸੀ, ਇਸ ਲਈ ਮਜਬੂਰ ਹੋ ਕੇ ਉਸ ਨੇ ਇਹ ਇਕਰਾਰਨਾਮਾ ਵੀ ਲਿਖ ਦਿੱਤਾ ਤੇ ਆਪਣਾ ਪਿੱਛਾ ਛੁਡਾਇਆ।

## ਮਹਾਰਾਜਾ ਰਣਜੀਤ ਸਿੰਘ ਦਾ ਮੁਲਤਾਨ ਉਤੇ ਦੋ ਵਾਰ ਹਮਲਾ ਕਰਨਾ ਤੇ ਵਿਜੈ ਪ੍ਰਾਪਤ ਕਰਨਾ, ਅਤੇ ਨਵਾਬ ਮੁਜ਼ੱਫ਼ਰ ਖਾਂ ਦਾ ਆਪਣੇ ਬਾਲ ਬੱਚਿਆਂ ਸਮੇਤ ਕਤਲ ਹੋਣਾ ਤੇ ਸਰਫ਼ਰਾਜ਼ ਖਾਂ ਦਾ ਫੜਿਆ ਜਾਣਾ ਅਤ ਮੁਲਤਾਨ ਦਾ ਤਬਾਹ ਬਰਬਾਦ ਹੋਣਾ ਸਮੇਤ ਦੂਜੇ ਵੇਰਵੇ ਤੇ ਵਿਸਤਾਰ ਦੇ

ਸੰਮਤ ੧੮੭੫ ਬਿ. ਦੇ ਸ਼ੁਰੂ ਵਿਚ ਮਹਾਰਾਜਾ ਰਣਜੀਤ ਸਿੰਘ ਨੂੰ ਇਹ ਗੱਲ

ਸਪਸ਼ਟ ਹੋ ਗਈ, ਕਿ ਜਦੋਂ ਵੀ ਕਾਬਲ ਦੇ ਬਾਦਸ਼ਾਹਾਂ ਵਲੋਂ ਕਿਸੇ ਨੂੰ ਮੁਲਤਾਨ ਦਾ ਇਲਾਕਾ ਮਿਲਦਾ ਸੀ ਤਾਂ ਉਸ ਦਾ ਸੂਬਾ ਬਾਦਸ਼ਾਹ ਨੂੰ ਹਰ ਸਾਲ ਦੋ ਲੱਖ ਦਸ ਹਜ਼ਾਰ ਰੁਪਿਆ ਖਰਾਜ ਵਜੋਂ ਦੇਂਦਾ ਹੁੰਦਾ ਸੀ ਅਤੇ ਡੇਰਾਜਾਤ ਦੇ ਇਲਾਕੇ ਆਦਿ ਦੀ ਕੁੱਲ ਫ਼ੌਜ ਵੀ ਉਸੇ ਸੂਬੇ ਦੇ ਜ਼ਿੰਮੇ ਹੁੰਦੀ ਸੀ । ਇਸ ਲਈ ਜੇਕਰ ਮੁਲਤਾਨ ਦਾ ਨਵਾਬ ਸਰਕਾਰ ਨੂੰ ਦੋ ਲੱਖ ਦਸ ਹਜ਼ਾਰ ਸਾਲਾਨਾ ਦੇਂਦਾ ਰਹੇ ਤਾਂ ਉਸ ਦੀ ਸੂਬੇਦਾਰੀ ਵੀ ਕਾਇਮ ਰਹੇਗੀ, ਨਹੀਂ ਤਾਂ ਉਸ ਦਾ ਮੁਲਕ ਜ਼ਬਤ ਕਰ ਲੈਣਾ ਚਾਹੀਦਾ ਹੈ ; ਤਾਂ ਜੋ ਬਿਨਾਂ ਕਿਸੇ ਦੂਜੇ ਦੀ ਭਾਈਵਾਲੀ ਦੇ ਨਿਰੋਲ ਮਹਾਰਾਜਾ ਦਾ ਹੀ ਉਥੇ ਰਾਜ ਹੋਵੇ । ਇਹ ਸੋਚ ਕੇ ਨਵਾਬ ਦੇ ਵਕੀਲ ਨੂੰ ਇਸ ਸੰਬੰਧੀ ਹੁਕਮ ਸੁਣਾਇਆ ਗਇਆ ਤਾਂ ਉਸ ਨੂੰ ਪੱਕੀ ਕੀਤੀ ਗਈ, ਕਿ ਉਹ ਨਵਾਬ ਕੋਲ ਜਾ ਕੇ ਇਸ ਦਾ ਉੱਤਰ ਲੈ ਆਵੇ । ਵਕੀਲ ਉਸ ਵੇਲੇ ਮੁਲਤਾਨ ਪੁੱਜਾ ਤੇ ਉਸ ਨੇ ਸਾਰੀ ਗੱਲ-ਬਾਤ ਨਵਾਬ ਨੂੰ ਸੁਣਾ ਦਿੱਤੀ । ਨਵਾਬ ਦੀ ਇੰਨੀ ਵਿੱਤ ਜਾਂ ਸਮਰਥਾ ਨਹੀਂ ਸੀ, ਕਿ ਉਹ ਦੋ ਲੱਖ ਦਸ ਹਜ਼ਾਰ ਰੁਪਿਆ ਸਾਲਾਨਾ ਮਹਾਰਾਜਾ ਨੂੰ ਦੇ ਸਕਦਾ ; ਇਸ ਲਈ ਉਹ ਬਹੁਤ ਹੈਰਾਨ ਤੇ ਚਿੰਤਾਤੁਰ ਸੀ, ਕਿਉਂ ਕਿ ਹਾਲੀ ਤਾਂ ਉਹ ਪਿਛਲੇ ਨਜ਼ਰਾਨਿਆਂ ਦੀ ਰਕਮ ਦਾ ਹੀ ਸੂਦ ਭਰ ਰਹਿਆ ਸੀ । ਵਕੀਲ ਕੋਲੋਂ ਅਜੇਹੀ ਗੱਲ ਸੁਣ ਕੇ ਨਵਾਬ ਨੇ ਮਹਾਰਾਜਾ ਦੇ ਨਾਮ ਇਕ ਲੰਮਾ ਚੌੜਾ ਬੇਨਤੀ-ਪਤ੍ਰ ਲਿਖਿਆ ਤੇ ਉਸ ਵਿਚ ਆਪਣੀ ਕੁੱਲ ਆਮਦਨ ਦੇ ਜਮ੍ਹਾ ਖ਼ਰਚ ਦਾ ਕੱਚਾ ਚਿੱਠਾ ਖੋਲ੍ਹਿਆ ਤੇ ਰਿਆਸਤ ਦੇ ਖ਼ਰਚਾਂ ਦਾ ਪੂਰਾ ਪੂਰਾ ਵੇਰਵਾ ਤੇ ਵਿਸਤਾਰ ਦਿੱਤਾ ਅਤੇ ਜਿਸ ਵਿਚ ਉਸ ਨੇ ਬੜੀ ਨਿਮ੍ਰਤਾ ਨਾਲ ਮਹਾਰਾਜਾ ਨਮਿਤ ਬੇਨਤੀ ਕੀਤੀ ਸੀ, 'ਕਿ ਮਹਾਰਾਜਾ ਉਸ ਪੁਰ ਬੁੱਢੀ ਉਮਰੇ ਇੰਨੀ ਕ੍ਰਿਪਾ ਕਰੇ, ਕਿ ਜਿਉਂਦਿਆਂ ਇਹ ਇਲਾਕਾ ਉਸ ਪਾਸ ਹੀ ਰਹਣ ਦੇਵੇ, ਮਰਨ ਪਿੱਛੋਂ ਮਹਾਰਾਜਾ ਨੂੰ ਇਸ ਦੇ ਜ਼ਬਤ ਕਰਨ ਦਾ ਅਧਿਕਾਰ ਹੋਵੇਗਾ । ਦੋ ਲੱਖ ਦਸ ਹਜ਼ਾਰ ਰੁਪਿਆ ਸਾਲਾਨਾ ਭਰਨ ਤੋਂ ਉਹ ਮਜਬੂਰ ਹੈ ।'' ਮਹਾਰਾਜਾ ਨਵਾਬ ਦੇ ਅਜੇਹੇ ਜਵਾਬ ਨੂੰ ਸੁਣ ਕੇ ਬਹੁਤ ਗੁੱਸੇ ਵਿਚ ਆ ਗਇਆ ਤੇ ਦੀਵਾਨ ਰਾਮ ਦਿਆਲ ਨੂੰ ਹੁਕਮ ਦਿੱਤਾ ਕਿ ਉਹ ਆਪਣੀ ਫ਼ੌਜ ਲੈ ਕੇ ਮੁਲਤਾਨ ਜਾਵੇ । ਉਸ ਬਹਾਦਰ ਸੂਰਮੇ ਨੇ ਉਸੇ ਵੇਲੇ ਕੂਚ ਕਰ ਦਿੱਤਾ । ਚਲਣ ਲਗਿਆਂ ਮਹਾਰਾਜਾ ਨੇ ਉਸ ਨੂੰ ਇਹ ਹੁਕਮ ਸੁਣਾਇਆ, ''ਕਿ ਉਹ ਨਵਾਬ ਨਾਲ ਮਾਮਲਾ ਸਾਫ ਨਿਬੇੜ ਲਵੇ ਤੇ ਇਕ ਟੁੱਕ ਗੱਲ ਕਰੇ ਕਿ ਜਾਂ ਤਾਂ ਇਸ ਸਾਲ ਦਾ ਨਵਾਬ ਕੋਲੋਂ ਦੋ ਲੱਖ ਦਸ ਹਜ਼ਾਰ ਰੁਪਿਆ ਲੈ ਲਵੇ, ਜਾਂ ਜੰਗ ਕਰ ਕੇ ਸ਼ਹਰ ਤੇ ਕਬਜ਼ਾ ਕਰ ਲਵੇ' । ਜਦ ਇਹ ਫ਼ੌਜ ਮੁਲਤਾਨ ਦੇ ਨੇੜੇ ਪੁੱਜੀ, ਤਾਂ ਨਵਾਬ ਨੂੰ ਪਿੱਸੂ ਪੈ ਗਏ ; ਉਹ ਅਤਿ ਚਿੰਤਾਤੁਰ ਹੋ ਗਇਆ, ਕਿਉਂ ਜੋ ਉਸ ਕੋਲ ਨ ਤਾਂ ਇੰਨੀ ਵੱਡੀ ਰਕਮ ਸੀ ਜਿਸ ਨਾਲ ਉਹ ਮਹਾਰਾਜਾ ਨੂੰ ਖ਼ੁਸ਼ ਕਰ ਸਕਦਾ ਤੇ ਨ ਇੰਨੀ ਫ਼ੌਜ ਹੀ ਸੀ, ਕਿ ਜਿਸ ਨਾਲ ਉਹ ਮਹਾਰਾਜ ਦੀ ਚੁਸਤ ਚਾਲਾਕ ਫ਼ੌਜ ਨਾਲ ਜੰਗ ਹੀ ਕਰ ਸਕਦਾ । ਇਸ ਤੋਂ ਪਹਲਾਂ ਵੀ ਮੁਲਤਾਨ ਪੁਰ ਕਈ ਇਕ ਹਮਲੇ ਹੋ ਚੁੱਕੇ ਸਨ, ਪਰ ਨਵਾਬ ਹਰ ਵਾਰ ਰੁਪਿਆ ਦੇ ਕੇ ਖਾਲਸਾ ਜੀ ਦੀ ਫ਼ੌਜ ਨੂੰ ਵਾਪਸ ਕਰ ਦੇਂਦਾ ਸੀ । ਸ਼ਹਹ ਵਾਸੀਆਂ ਨੂੰ ਹੁਣ ਵੀ ਇਹੀ ਆਸ ਸੀ, ਕਿ ਨਵਾਬ ਰੁਪਿਆ ਦੇ ਕੇ ਸਿੱਖਾਂ ਦੇ ਲਸ਼ਕਰ ਨੂੰ ਮੋੜ ਦੇਵੇਗਾ । ਇਸ ਖ਼ਿਆਲ ਨਾਲ ਲੋਕ ਸ਼ਹਰ ਤੋਂ ਬਾਹਰ ਨ ਗਏ ਤੇ ਨ ਕੋਈ ਆਪਣੇ ਘਰੋਂ ਨੱਸਿਆ । ਸਿੱਖਾਂ ਨੇ

ਜਾਂਦਿਆਂ ਹੀ ਸ਼ਹਰ ਨੂੰ ਘੇਰ ਲਇਆ ਤੇ ਦੀਵਾਨ ਰਾਮਦਿਆਲ ਨੇ ਮਹਾਰਾਜਾ ਦਾ ਹੁਕਮ ਨਵਾਬ ਨੂੰ ਭੇਜ ਦਿੱਤਾ । ਨਵਾਬ ਨੇ ਉਸੇ ਵੇਲੇ ਰੁਪਏ ਦੇ ਪ੍ਰਬੰਧ ਕਰਨ ਦੀ ਬਹੁਤ ਕੋਸ਼ਿਸ਼ ਕੀਤੀ ਤਾਂ ਜੋ ਰੁਪਿਆ ਦੇ ਕੇ ਘੇਰਾ ਚੁਕਵਾਇਆ ਜਾਵੇ, ਪਰ ਉਸ ਨੂੰ ਰੁਪਿਆ ਪ੍ਰਾਪਤ ਨ ਹੋ ਸਕਿਆ ਤੇ ਉਸ ਦੀ ਨੀਅਤ ਜੰਗ ਕਰਨ ਦੀ ਹੋ ਗਈ । ਜਦ ਦੀਵਾਨ ਰਾਮਦਿਆਲ ਨੂੰ ਰੁਪਏ ਤੋਂ ਕੋਰਾ ਜਵਾਬ ਮਿਲ ਗਇਆ ਤਾਂ ਉਸ ਨੇ ਲੜਾਈ ਸ਼ੁਰੂ ਕਰ ਦਿੱਤੀ ਤੇ ਦੋਵਾਂ ਪਾਸਿਆਂ ਤੋਂ ਤੋਪਾਂ ਚਲਣ ਲਗੀਆਂ । ਕੁਝ ਦਿਨ ਇਸੇ ਤਰ੍ਹਾਂ ਹੀ ਹੁੰਦਾ ਰਹਿਆ ; ਸਿੱਖਾਂ ਦੀ ਫ਼ੌਜ ਥੋੜੀ ਸੀ ਤੇ ਸ਼ਹਿਰ ਦਾ ਪੂਰਾ ਘੇਰਾ ਨਹੀਂ ਪੈ ਸਕਿਆ ਸੀ, ਇਸ ਲਈ ਦੀਵਾਨ ਰਾਮਦਿਆਲ ਨੇ ਇਕ ਉਠਣੀ ਸਵਾਰ ਲਾਹੌਰ ਨੂੰ ਭੇਜਿਆ ਤੇ ਮਹਾਰਾਜਾ ਕੋਲੋਂ ਹੋਰ ਫ਼ੌਜ ਮੰਗ ਭੇਜੀ । ਮਹਾਰਾਜਾ ਨੇ ਉਸੇ ਵੇਲੇ ਦੀਵਾਨ ਭਵਾਨੀ ਦਾਸ ਨੂੰ ਤੋਪਖਾਨਾ ਤੇ ਚੰਗੀ ਖਾਸੀ ਫ਼ੌਜ ਦੇ ਕੇ ਮੁਲਤਾਨ ਵਲ ਭੇਜ ਦਿੱਤਾ । ਦੀਵਾਨ ਭਵਾਨੀ ਦਾਸ ਉਮਰ ਦਾ ਵਡੇਰਾ ਸੀ, ਇਸ ਲਈ ਮਹਾਰਾਜਾ ਨੇ ਦੀਵਾਨ ਰਾਮਦਿਆਲ ਨੂੰ ਹੁਕਮ ਭੇਜਿਆ ਕਿ "ਉਹ ਹਰ ਚੰਗਾ ਮੰਦਾ ਕੰਮ ਦੀਵਾਨ ਭਵਾਨੀ ਦਾਸ ਦੀ ਸਲਾਹ ਨਾਲ ਕਰੇ" ।

ਜਦ ਇਹ ਫ਼ੌਜ ਮੁਲਤਾਨ ਪਹੁੰਚ ਗਈ ਤਾਂ ਸ਼ਹਰ ਦਾ ਘੇਰਾ ਹੋਰ ਪੱਕਾ ਤੇ ਚੌਕਸ ਕਰ ਦਿੱਤਾ ਗਇਆ । ਸਿੱਖ ਅਜੇਹੇ ਲੜੇ ਕਿ ਉਨ੍ਹਾਂ ਸ਼ਹਰ ਮਾਰ ਲਇਆ ਤੇ ਲੁੱਟ ਮਾਰ ਸ਼ੁਰੂ ਕਰ ਦਿੱਤੀ । ਸਿੱਖ ਘਰ ਘਰ ਤੇ ਗਲੀ ਗਲੀ ਜਾ ਵੜੇ ਤੇ ਜੋ ਕੁਝ ਵੀ ਉਨ੍ਹਾਂ ਨੂੰ ਲੱਭਾ ਚੁੱਕ ਲਿਆਏ ; ਜੇ ਕਿਸੇ ਰਤਾ ਵੀ ਨਾਂਹ-ਨੁਕਰ ਕੀਤੀ ਤਾਂ ਉਨ੍ਹਾਂ ਉਸ ਨੂੰ ਕਤਲ ਕਰ ਦਿੱਤਾ । ਇਸ ਹਲਚਲ ਵਿਚ ਹਜ਼ਾਰਾਂ ਲੋਕ ਆਪਣੇ ਘਰਾਂ ਨੂੰ ਛੱਡ ਕੇ ਨੱਸ ਗਏ ਤੇ ਉਨ੍ਹਾਂ ਦਾ ਮਾਲ-ਅਸਬਾਬ ਸਿੱਖਾਂ ਦੀ ਭੇਟਾ ਹੋ ਗਇਆ ; ਕਈਆਂ ਨੇ ਕਤਲ ਹੋ ਕੇ ਹੀ ਆਪਣਾ ਮਾਲ-ਧਨ ਦਿੱਤਾ ਤੇ ਕਈਆਂ ਨੇ ਆਪਣੇ ਹੱਥੀਂ ਸਭ ਕੁਝ ਦੇ ਕੇ ਜਾਨ ਬਚਾਈ । ਜਦ ਸ਼ਹਰ ਲੈ ਲਇਆ ਗਇਆ ਤਾਂ ਸਾਰੀ ਫ਼ੌਜ ਨੇ ਕਿਲ੍ਹੇ ਦਾ ਘੇਰਾ ਪਾ ਲਇਆ । ਉਸ ਵੇਲੇ ਨਵਾਬ ਦੀ ਫ਼ੌਜ ਨੇ ਵੀ ਲੜਾਈ ਦਾ ਪੂਰਾ ਪੂਰਾ ਹੱਕ ਅਦਾ ਕੀਤਾ ਜਦ ਕਿ ਕਿਲ੍ਹੇ ਦੇ ਅੰਦਰ ਮੀਂਹ ਵਾਂਗ ਗੋਲੀਆਂ ਵਰ੍ਹਦੀਆਂ ਸਨ ਤੇ ਸਿੱਖ ਮੋਰਚਾਲ ਬੰਨ੍ਹੀਂ ਲੜ ਰਹੇ ਸਨ । ਇਸ ਘੇਰੇ ਵਿਚ ਸਿੱਖਾਂ ਦੀ ਫ਼ੌਜ ਦੇ ਬਹੁਤ ਸਾਰੇ ਆਦਮੀ ਮਾਰੇ ਗਏ ਤੇ ਬਹੁਤ ਸਾਰੇ ਫੱਟੜ ਹੋਏ । ਨਵਾਬ ਦੀ ਫ਼ੌਜ ਦਿਨ-ਰਾਤ ਲੜਦੀ ਲੜਦੀ ਅਖ਼ੀਰ ਥੱਕ ਟੁੱਟ ਗਈ । ਸਿੱਖਾਂ ਦੀ ਫ਼ੌਜ ਉਸ ਨਾਲੋਂ ਗਿਣਤੀ ਵਿਚ ਵੀ ਬਹੁਤ ਜ਼ਿਆਦਾ ਸੀ, ਨਾਲੇ ਉਹ ਵਾਰੀ ਵਾਰੀ ਲੜਦੀ ਸੀ,ਇਸ ਲਈ ਉਸ ਨੂੰ ਥਕਾਵਟ ਨਹੀਂ ਹੁੰਦੀ ਸੀ । ਸਿੱਖਾਂ ਦੀ ਸਾਰੀ ਫ਼ੌਜ ਨੇ ਮਿਲ ਕੇ ਕਿਲ੍ਹੇ ਤੇ ਸਖ਼ਤ ਹਮਲਾ ਕੀਤਾ, ਪਰ ਉਹ ਅਸਫਲ ਰਹਿਆ । ਨਵਾਬ ਦੀ ਫ਼ੌਜ ਨੇ ਬੜੀ ਦ੍ਰਿੜ੍ਹਤਾ ਤੇ ਮਜ਼ਬੂਤੀ ਨਾਲ ਸਿੱਖਾਂ ਦੀ ਫ਼ੌਜ ਦਾ ਹਮਲਾ ਰੋਕਿਆ ਤੇ ਗੋਲਾਬਾਰੀ ਨਾਲ ਇੰਨੀ ਅੱਗ ਵਰ੍ਹਾਈ ਕਿ ਸਿੱਖਾਂ ਨੂੰ ਕਿਲ੍ਹੇ ਦੀ ਦੀਵਾਰ ਦੇ ਨੇੜੇ ਤਕ ਨ ਆਉਣ ਦਿੱਤਾ ।

ਜਦ ਇਹ ਖ਼ਬਰ ਲਾਹੌਰ ਪਹੁੰਚੀ ਤਾਂ ਮਹਾਰਾਜਾ ਨੇ ਅਹਮਦਸ਼ਾਹੀ ਤੋਪ, ਜਿਸ ਨੂੰ ਭੰਗੀਆਂ ਵਾਲੀ ਤੋਪ ਕਹਿੰਦੇ ਹਨ; ਮੁਲਤਾਨ ਭੇਜ ਦਿੱਤੀ ਤੇ ਹੁਕਮ ਦਿੱਤਾ ਕਿ ਇਸ ਤੋਪ ਦੇ ਗੋਲਿਆਂ ਨਾਲ ਕਿਲ੍ਹੇ ਦੀ ਦੀਵਾਰ ਨੂੰ ਡੇਗ ਦਿੱਤਾ ਜਾਵੇ । ਜਦ ਤੋਪ ਮੁਲਤਾਨ ਪਹੁੰਚੀ ਤੇ ਉਸ ਦੇ ਗੋਲੇ ਕਿਲ੍ਹੇ ਤੇ ਵਰ੍ਹਨ ਲੱਗੇ ਤਾਂ ਕਿਲ੍ਹੇ ਦੀਆਂ ਦੀਵਾਰਾਂ ਕਈ ਥਾਵਾਂ ਤੋਂ

ਡਿੱਗ ਪਈਆਂ ਤੇ ਕਈ ਥਾਂ ਮੋਰੇ ਹੋ ਗਏ। ਇਸ ਤਰ੍ਹਾਂ ਸਿੱਖ ਫ਼ੌਜ ਨੂੰ ਅੰਦਰ ਦਾਖ਼ਿਲ ਹੋਣ ਦੇ ਕਈ ਰਾਹ ਮਿਲ ਗਏ। ਬੱਸ ਇੱਕੋ ਹਮਲਾ ਹੋਰ ਹੋਣ ਦੀ ਦੇਰ ਸੀ ਤੇ ਸਿੱਖਾਂ ਨੇ ਕਿਲ੍ਹਾ ਲੈ ਲਇਆ ਹੁੰਦਾ, ਪਰ ਇਕ ਅਧਿਕਾਰੀ ਦੀ ਸਾਜ਼-ਬਾਜ਼ ਨੇ ਸਾਰਾ ਮਾਮਲਾ ਵਿਗਾੜ ਦਿੱਤਾ। ਉਹ ਇਸ ਤਰ੍ਹਾਂ ਹੋਇਆ, ਕਿ ਜਦ ਨਵਾਬ ਮੁਜ਼ੱਫਰ ਖ਼ਾਂ ਨੇ ਵੇਖਿਆ ਕਿ ਸਿੱਖ ਹੁਣ ਜਲਦੀ ਹੀ ਕਿਲ੍ਹਾ ਲੈ ਲੈਣਗੇ ਤੇ ਉਸ ਦੀ ਜਾਨ ਅੰਵਾਈ ਜਾਵੇਗੀ ਤਾਂ ਉਸ ਨੇ ਚੋਰੀ ਚੋਰੀ ਆਪਣਾ ਵਕੀਲ ਦੀਵਾਨ ਭਵਾਨੀ ਦਾਸ ਕੋਲ ਭੇਜਿਆ ਤੇ ਇਉਂ ਕਹਿਆ, ਕਿ "ਦੀਵਾਨ ਨੂੰ ਪਤਾ ਹੀ ਹੈ ਕਿ ਮੈਂ ਮਹਾਰਾਜਾ ਰਣਜੀਤ ਸਿੰਘ ਦੀ ਕਿੰਨੀ ਤਾਬਿਆਦਾਰੀ ਕਰਦਾ ਹਾਂ, ਪਰ ਫੇਰ ਵੀ ਮਹਾਰਾਜਾ ਮੇਰੇ ਨਾਲ ਵਧੀਕੀ ਕਰਦਾ ਹੈ ਤੇ ਮਹਾਰਾਜਾ ਦੀ ਨੀਅਤ ਹੈ, ਕਿ ਉਹ ਮੇਰੇ ਖ਼ਾਨਦਾਨ ਨੂੰ ਬਰਬਾਦ ਕਰ ਦੇਵੇ ਤੇ ਮੇਰਾ ਮੁਲਕ ਤੇ ਮਾਲ ਖੋਹ ਲਵੇ। ਪਰ ਤੁਸੀਂ ਵੀ ਖ਼ਾਨਦਾਨੀ ਹੋ, ਤੇ ਖ਼ਾਨਦਾਨੀ ਹਮੇਸ਼ਾ ਵੱਡੇ ਖ਼ਾਨਦਾਨਾਂ ਦੇ ਸ਼ੁਭਚਿੰਤਕ ਹੁੰਦੇ ਹਨ ਤੇ ਉਨ੍ਹਾਂ ਦਾ ਭਲਾ ਚਾਹੁੰਦੇ ਹਨ; ਜੇਕਰ ਇਸ ਵਾਰ ਤੁਹਾਡੀ ਮਦਦ ਨਾਲ ਇਹ ਘੇਰਾ ਚੁਕਿਆ ਜਾਵੇ ਤੇ ਫ਼ੌਜ ਚਲੀ ਜਾਵੇ ਤਾਂ ਇਸ ਦੇ ਧੰਨਵਾਦ ਵਜੋਂ ਮੈਂ ਤੁਹਾਨੂੰ ਦਸ ਹਜ਼ਾਰ ਰੁਪਿਆ ਭੇਟਾ ਕਰ ਸਕਦਾ ਹਾਂ; ਤੇ ਜਦੋਂ ਮਹਾਰਾਜਾ ਫੇਰ ਚੜ੍ਹਾਈ ਕਰੇਗਾ, ਉਸ ਵੇਲੇ ਤਕ ਮੈਂ ਰੁਪਏ ਦਾ ਪ੍ਰਬੰਧ ਕਰ ਲਵਾਂਗਾ'। ਜਦ ਨਵਾਬ ਦਾ ਅਜੇਹਾ ਸੁਨੇਹਾ ਦੀਵਾਨ ਭਵਾਨੀ ਦਾਸ ਨੂੰ ਮਿਲਿਆ ਤਾਂ ਉਸ ਨੇ ਝੱਟ ਰੁਪਿਆ ਲੈ ਲਇਆ ਤੇ ਫ਼ੌਜ ਨੂੰ ਹੁਕਮ ਦਿੱਤਾ ਕਿ ਕਿਲ੍ਹੇ ਦਾ ਘੇਰਾ ਚੁਕ ਲਵੇ, ਜਿਸ ਪੁਰ ਫ਼ੌਜ ਨੇ ਕਿਲ੍ਹੇ ਦਾ ਘੇਰਾ ਛੱਡ ਦਿੱਤਾ। ਦੀਵਾਨ ਰਾਮਦਿਆਲ ਭਾਵੇਂ ਬਹੁਤ ਹੈਰਾਨ ਸੀ, ਕਿ ਇਹ ਕੀ ਹੋਇਆ? ਕਿਥੇ ਤਾਂ ਦੀਵਾਨ ਭਵਾਨੀਦਾਸ ਕਿਲ੍ਹਾ ਲੈਣ ਦੇ ਦਮਗਜੇ ਮਾਰਦਾ ਸੀ ਤੇ ਕਿਥੇ ਇਸ ਤਰ੍ਹਾਂ ਛੱਡ ਛਡਾ ਕੇ ਵਾਪਸ ਜਾ ਰਹਿਆ ਹੈ, ਪਰ ਫੇਰ ਉਸ ਨੇ ਸਮਝਿਆ, ਕਿ ਦੀਵਾਨ ਭਵਾਨੀ ਦਾਸ ਮਹਾਰਾਜਾ ਦੇ ਹੁਕਮ ਬਿਨਾਂ ਭਲਾ ਅਜੇਹਾ ਕਿਵੇਂ ਕਰ ਸਕਦਾ ਹੈ। ਇਸ ਤਰ੍ਹਾਂ ਸਾਰੀ ਫ਼ੌਜ ਦਾ ਕੂਚ ਲਾਹੌਰ ਵਲ ਹੋ ਗਇਆ। ਜਦ ਬਹੁਤ ਸਾਰਾ ਪੈਂਡਾ ਮੁੱਕ ਗਇਆ ਤਾਂ ਮਹਾਰਾਜਾ ਦਾ ਲਾਹੌਰ ਤੋਂ ਦੀਵਾਨ ਭਵਾਨੀ ਦਾਸ ਤੇ ਦੀਵਾਨ ਰਾਮਦਿਆਲ ਦੇ ਨਾਮ ਇਕ ਪਰਵਾਨਾ ਪੁੱਜਾ, ਜਿਸ ਵਿਚ ਉਨ੍ਹਾਂ ਨੂੰ ਬੜੀ ਪੱਕੀ ਕੀਤੀ ਗਈ ਸੀ, ਕਿ ਹੁਣ ਜਦ ਕਿ ਮੁਲਤਾਨ ਦਾ ਕਿਲ੍ਹਾ ਬਹੁਤ ਸਾਰੇ ਥਾਵਾਂ ਤੋਂ ਟੁੱਟ ਚੁੱਕਾ ਹੈ ਤਾਂ ਉਸ ਦਾ ਫ਼ਤਹ ਕਰਨਾ ਕੋਈ ਮੁਸ਼ਕਿਲ ਨਹੀਂ, ਇਸ ਲਈ ਤੁਸੀਂ ਦੋਵੇਂ ਹਮਲਾ ਕਰ ਕੇ ਕਿਲ੍ਹਾ ਲੈ ਲਵੋ'। ਇਹ ਹੁਕਮ ਸੁਣ ਕੇ ਸਾਰੇ ਇਕ ਦੂਜੇ ਦਾ ਮੂੰਹ ਵੇਖਣ ਲਗ ਪਏ ਪਰ ਹੁਣ ਕੀ ਹੁੰਦਾ ਸੀ? ਸਾਰੀ ਫ਼ੌਜ ਸ਼ਰਮ ਦੀ ਮਾਰੀ ਨੀਵੀਂਆਂ ਪਾਈ ਲਾਹੌਰ ਪਹੁੰਚ ਗਈ। ਇਹ ਸਾਰੀ ਖਰਾਬੀ ਦੀਵਾਨ ਭਵਾਨੀ ਦਾਸ ਦੀ ਸੀ ਇਸ ਲਈ ਮਹਾਰਾਜਾ ਉਸ ਤੇ ਬਹੁਤ ਗੁੱਸੇ ਹੋਇਆ ਤੇ ਉਸ ਨੂੰ ਬਹੁਤ ਲਾਅਨਤ ਪਾਈ; ਫੇਰ ਪਿਛੋਂ ਉਸ ਨੂੰ ਕੈਦ ਕਰ ਦਿੱਤਾ ਤੇ ਉਸ ਦਾ ਘਰ-ਬਾਰ, ਮਾਲ-ਧਨ, ਇਲਾਕਾ, ਜਾਗੀਰ ਆਦਿ ਸਭ ਕੁਝ ਜ਼ਬਤ ਕਰ ਲਇਆ। ਕੁਝ ਮਹੀਨੇ ਕੈਦ ਵਿਚ ਰਹਿਆ; ਫੇਰ ਟਿੱਕਾ ਖੜਕ ਸਿੰਘ ਦੀ ਸਿਫ਼ਾਰਸ਼ ਉੱਪਰ ਉਸ ਨੂੰ ਮੁਆਫ਼ ਕੀਤਾ ਗਇਆ।

ਇਸ ਮਾਮਲੇ ਦੇ ਨਿਪਟ ਜਾਣ ਪਿਛੋਂ ਹਜ਼ਾਰਾ ਦੇ ਇਲਾਕੇ ਤੋਂ, ਜਿਹੜਾ ਅਟਕ ਵਿਚ

ਸ਼ਾਮਿਲ ਸੀ ਤੇ ਮਹਾਰਾਜਾ ਦੇ ਅਧਿਕਾਰ ਹੇਠ ਆ ਚੁੱਕਾ ਸੀ, ਖ਼ਬਰ ਆਈ, ਕਿ ਹਜ਼ਾਰਾ ਦੇ ਜ਼ਿਮੀਂਦਾਰ ਸਿੱਖ ਰਾਜ-ਪ੍ਰਬੰਧ ਤੋਂ ਨਾਰਾਜ਼ ਹਨ। ਇਸ ਲਈ ਉਨ੍ਹਾਂ ਨੇ ਇਕ ਭਾਰੀ ਲਸ਼ਕਰ ਜਮ੍ਹਾ ਕੀਤਾ ਹੈ ਤੇ ਇਕ ਜ਼ਿਮੀਂਦਾਰ ਸੱਯਦ ਮੁਹੰਮਦ ਖ਼ਾਂ ਉਨ੍ਹਾਂ ਦਾ ਮੁਖੀਆ ਬਣ ਗਇਆ ਹੈ। ਉਨ੍ਹਾਂ ਨੇ ਸਰਕਾਰੀ ਕਾਰਦਾਰ ਆਪਣੇ ਇਲਾਕੇ ਵਿਚੋਂ ਕੱਢ ਦਿੱਤੇ ਹਨ ਤੇ ਪ੍ਰਬੰਧ ਆਪਣੇ ਹੱਥ ਲੈ ਲਇਆ ਹੈ'। ਜਦ ਇਹ ਖ਼ਬਰ ਅਟਕ ਦੇ ਕਿਲ੍ਹਾਦਾਰ ਹੁਕਮਾ ਸਿੰਘ ਨੂੰ ਮਿਲੀ ਤਾਂ ਉਹ ਕਿਲ੍ਹੇ ਤੋਂ ਫ਼ੌਜ ਲੈ ਕੇ ਉਨ੍ਹਾਂ ਦੇ ਮੁਕਾਬਲੇ ਲਈ ਸਵਾਰ ਹੋ ਕੇ ਨਿਕਲਿਆ ਤੇ ਹਜ਼ਾਰਾ ਦੇ ਇਲਾਕੇ ਵਿਚ ਪਹੁੰਚਿਆ। ਸੱਯਦ ਮੁਹੰਮਦ ਖਾਂ ਬੜੀ ਫੁਰਤੀ ਨਾਲ ਹੁਕਮਾ ਸਿੰਘ ਦੇ ਟਾਕਰੇ ਤੇ ਆਇਆ। ਦੋਹਾਂ ਫ਼ੌਜਾਂ ਦੀ ਆਪਸ ਵਿਚ ਬੜੀ ਸਖਤ ਲੜਾਈ ਹੋਈ, ਜਿਸ ਵਿਚ ਸੱਯਦ ਮੁਹੰਮਦ ਖਾਂ ਮਾਰਿਆ ਗਇਆ ਤੇ ਉਸ ਦੀ ਥਾਂ ਉਸ ਦਾ ਭਰਾ ਸੱਯਦ ਅਹਮਦ ਖਾਂ ਉਸ ਫ਼ੌਜ ਦਾ ਅਧਿਕਾਰੀ ਬਣਿਆ। ਉਸ ਨੇ ਮਲਕੀਆ ਫ਼ੌਜ ਦਾ ਲਸ਼ਕਰ ਇਕੱਠਾ ਕੀਤਾ। ਇਹ ਮਲਕੀਆ ਲਸ਼ਕਰ ਹੁਕਮਾ ਸਿੰਘ ਦੀ ਫ਼ੌਜ ਨਾਲੋਂ ਕਈ ਗੁਣਾਂ ਵੱਡਾ ਸੀ, ਇਸ ਲਈ ਹੁਕਮਾ ਸਿੰਘ ਨੇ ਉਸ ਨਾਲ ਜੰਗ ਕਰਨਾ ਉਚਿਤ ਨ ਸਮਝਿਆ ਤੇ ਉਹ ਕਿਲ੍ਹਾ ਅਟਕ ਨੂੰ ਵਾਪਸ ਆ ਗਇਆ; ਪਰ ਮਲਕੀਆ ਲਸ਼ਕਰ ਨੇ ਉਸ ਦਾ ਪਿੱਛਾ ਕਰਨਾ ਨ ਛਡਿਆ ਤੇ ਆ ਕੇ ਕਿਲ੍ਹਾ ਅਟਕ ਨੂੰ ਘੇਰ ਲਇਆ; ਅਤੇ ਹੁਣ ਇਸ ਵੇਲੇ ਹੁਕਮਾ ਸਿੰਘ ਕਿਲ੍ਹੇ ਵਿਚ ਘਿਰਿਆ ਹੋਇਆ ਹੈ'।

ਮਹਾਰਾਜਾ ਨੇ ਜਦ ਇਹ ਖ਼ਬਰ ਸੁਣੀ ਤਾਂ ਉਸ ਨੇ ਝੱਟਪਟ ਫੂਲਾ ਸਿੰਘ ਅਕਾਲੀ ਦੇ ਨਾਮ ਹੁਕਮ ਜਾਰੀ ਕੀਤਾ ਕਿ ਉਹ ਸਵਾਰਾਂ ਦੀ ਰੈਜਮੈਂਟ ਲੈ ਕੇ ਅਟਕ ਵਲ ਕੂਚ ਕਰੇ। ਨਾਲ ਹੀ ਸਰਦਾਰ ਅਮਰ ਸਿੰਘ ਮਜੀਠਾ ਨੂੰ ਹੁਕਮ ਹੋਇਆ, ਕਿ ਉਹ ਆਪਣੀ ਫ਼ੌਜ ਲੈ ਕੇ ਅਟਕ ਜਾਵੇ। ਇਹ ਦੋਵੇਂ ਫ਼ੌਜਾਂ ਜਦ ਅਟਕ ਦੇ ਨੇੜੇ ਪਹੁੰਚੀਆਂ, ਤਾਂ ਮਹਾਰਾਜਾ ਨੂੰ ਖ਼ਬਰ ਮਿਲੀ, ਕਿ ਮਲਕੀਆ ਦਾ ਲਸ਼ਕਰ ਬਹੁਤ ਵੱਧ ਗਇਆ ਹੈ ਤੇ ਉਸ ਦੀ ਗਿਣਤੀ ਇਕ ਲੱਖ ਤੋਂ ਉੱਪਰ ਹੋ ਗਈ ਹੈ; ਤੇ ਭਾਵੇਂ ਉਹ ਇਕ ਬਿਨਾਂ ਸਾਮਾਨ ਦੇ ਫ਼ੌਜ ਹੈ ਪਰ ਫੇਰ ਵੀ ਬੰਦੂਕਾਂ ਤੇ ਤਲਵਾਰਾਂ ਸਭ ਕੋਲ ਹਨ। ਇਸ ਖ਼ਬਰ ਦੇ ਮਿਲਣ ਪੁਰ ਮਹਾਰਾਜਾ ਨੇ ਸ਼ਹਜ਼ਾਦਾ ਸ਼ੇਰ ਸਿੰਘ ਤੇ ਤਾਰਾ ਸਿੰਘ ਨੂੰ ਬਹੁਤ ਸਾਰੀ ਫ਼ੌਜ ਤੇ ਤੋਪਖਾਨਾ ਦੇ ਕੇ ਅਟਕ ਵਲ ਭੇਜਿਆ। ਜਦ ਦੁਸ਼ਮਨ ਨੂੰ ਦਬਾਉਣ ਲਈ ਮਹਾਰਾਜਾ ਦੀ ਇੱਨੀ ਵੱਡੀ ਫ਼ੌਜ ਪਹੁੰਚ ਗਈ ਤਾਂ ਮਲਕੀਆ ਫ਼ੌਜ ਦੇ ਆਦਮੀ ਕਿਲ੍ਹਾ ਅਟਕ ਦਾ ਘੇਰਾ ਛੱਡ ਕੇ ਆਪਣੇ ਆਪਣੇ ਘਰਾਂ ਨੂੰ ਚਲੇ ਗਏ ਤੇ ਇਸ ਫ਼ੌਜ ਨੇ ਮਹਾਰਾਜਾ ਦੇ ਹੁਕਮ ਅਨੁਸਾਰ ਹਜ਼ਾਰਾ ਵਿਖੇ ਜਾ ਕੇ ਪ੍ਰਬੰਧ ਠੀਕ ਕੀਤਾ ਤੇ ਫ਼ਸਾਦੀਆਂ ਨੂੰ ਦੰਡ ਦਿੱਤਾ; ਇਸ ਤਰ੍ਹਾਂ ਹਜ਼ਾਰਾ ਵਿਚ ਮਹਾਰਾਜਾ ਦਾ ਦਬਦਬਾ ਤੇ ਦਖ਼ਲ-ਅਧਿਕਾਰ ਫੇਰ ਹੋ ਗਇਆ।

ਡੀਡੋ ਜਜਮਾਲ ਜੰਮੂ ਦੇ ਇਲਾਕੇ ਵਿਚ ਆਮ ਤੌਰ ਤੇ ਦੰਗਾ ਫ਼ਸਾਦ ਕਰਦਾ ਰਹਿੰਦਾ ਸੀ; ਪੰਜਾਬ ਦੇ ਸਿੱਖ ਪਹਾੜੀ ਰਾਹਾਂ ਤੋਂ ਜਾਣੂ ਨ ਹੋਣ ਕਾਰਣ ਉਸ ਦਾ ਪਿੱਛਾ ਨਹੀਂ ਕਰ ਸਕਦੇ ਸਨ ਤੇ ਉਹ ਕਈ ਇਲਾਕਿਆਂ ਨੂੰ ਲੁੱਟ ਕੇ ਪਹਾੜਾਂ ਵਿਚ ਜਾ ਵੜਦਾ ਸੀ; ਇਸ ਲਈ ਮਹਾਰਾਜਾ ਦਾ ਖ਼ਿਆਲ ਹੋਇਆ ਕਿ ਇਕ ਹਜ਼ਾਰ ਪਹਾੜੀ ਨੌਕਰ ਰਖਿਆ ਜਾਵੇ ਤੇ ਇਕ ਪਹਾੜੀ ਰੈਜਮੈਂਟ ਤਿਆਰ ਕੀਤੀ ਜਾਵੇ। ਇਸ ਸੰਬੰਧ ਵਿਚ ਮਹਾਰਾਜਾ ਨੇ ਹੁਕਮ

ਜਾਰੀ ਕੀਤਾ। ਪਹਾੜ ਦੇ ਰਹਣ ਵਾਲੇ ਬਹੁਤ ਸਾਰੇ ਲੋਕ ਨੌਕਰੀ ਲਈ ਹਾਜ਼ਿਰ ਹੋਏ। ਉਨ੍ਹਾਂ ਵਿਚ ਮੀਆਂ ਕਿਸ਼ੋਰ ਸਿੰਘ ਜਮਵਾਲ ਵੀ ਆਇਆ, ਜਿਸ ਦੇ ਨਾਲ ਉਸ ਦੇ ਤਿੰਨ ਬਹਾਦਰ ਪੁੱਤਰ ਧਿਆਨ ਸਿੰਘ, ਗੁਲਾਬ ਸਿੰਘ ਤੇ ਸੁਚੇਤ ਸਿੰਘ ਵੀ ਸਨ। ਇਹ ਤਿੰਨੇ ਭਰ ਜਵਾਨ ਤੇ ਸੂਰਮੇ ਸਨ। ਮੀਆਂ ਮੋਟਾ ਇਸ ਰੈਜਮੈਂਟ ਦੀ ਭਰਤੀ ਤੇ ਲੱਗਾ ਹੋਇਆ ਸੀ। ਉਸ ਨੇ ਇਨ੍ਹਾਂ ਨੂੰ ਵੀ ਨੌਕਰ ਰਖ ਲਇਆ। ਕਿਸ਼ੋਰ ਸਿੰਘ ਜੰਮੂ ਦੇ ਰਾਜਿਆਂ ਦੇ ਖ਼ਾਨਦਾਨ ਦੀ ਔਲਾਦ ਵਿਚੋਂ ਸੀ। ਉਸ ਨੂੰ ਜਮਾਦਾਰੀ ਦੀ ਪਦਵੀ ਮਿਲੀ। ਜਦ ਮੀਆਂ ਮੋਟਾ ਪੰਜ ਸੌ ਸਵਾਰ ਭਰਤੀ ਕਰ ਚੁੱਕਾ ਤਾਂ ਮਹਾਰਾਜਾ ਨੇ ਉਨ੍ਹਾਂ ਦੀ ਹਾਜ਼ਿਰੀ ਲਈ ਤੇ ਇਕ ਇਕ ਸਵਾਰ ਨੂੰ ਬੜੇ ਗਹੁ ਨਾਲ ਵੇਖਿਆ ਤੇ ਜਦ ਕਿਸ਼ੋਰ ਸਿੰਘ ਤੇ ਨਜ਼ਰ ਗਈ ਤਾਂ ਮਹਾਰਾਜਾ ਨੇ ਉਸ ਦੇ ਮੱਥੇ ਤੋਂ ਸੂਰਮਤਾਈ, ਬਹਾਦਰੀ, ਸਾਊਪੁਣੇ ਤੇ ਨੇਕ ਅਸਲੇ ਦੇ ਚਿੰਨ੍ਹ ਪ੍ਰਗਟ ਹੁੰਦੇ ਵੇਖੇ। ਮਹਾਰਾਜਾ ਨੂੰ ਉਹ ਬਹੁਤ ਸਿਆਣਾ ਤੇ ਹੁਸ਼ਿਆਰ ਆਦਮੀ ਲੱਗਾ। ਮਹਾਰਾਜਾ ਨੇ ਉਸ ਦਾ ਅੱਗਾ ਪਿੱਛਾ ਪੁਛਿਆ ਤੇ ਉਸ ਨੇ ਸਾਰਾ ਹਾਲ ਦੱਸ ਦਿੱਤਾ ਤੇ ਆਪਣੇ ਤਿੰਨਾਂ ਪੁੱਤਰਾਂ—ਧਿਆਨ ਸਿੰਘ, ਗੁਲਾਬ ਸਿੰਘ ਤੇ ਸੁਚੇਤ ਸਿੰਘ—ਨੂੰ ਪੇਸ਼ ਕੀਤਾ। ਮਹਾਰਾਜਾ ਉਨ੍ਹਾਂ ਤਿੰਨਾਂ ਨੂੰ ਚੰਗੀ ਤਰ੍ਹਾਂ ਵੇਖ ਕੇ ਬਹੁਤ ਖ਼ੁਸ਼ ਹੋਇਆ ਤੇ ਨੌਕਰ ਰੱਖ ਲਇਆ।

ਮਹਾਰਾਜਾ ਰਣਜੀਤ ਸਿੰਘ ਨੂੰ ਮੁਲਤਾਨ ਫ਼ਤਹ ਕਰਨ ਦਾ ਖ਼ਿਆਲ ਹਰ ਵੇਲੇ ਰਹੰਦਾ ਸੀ। ਉਸ ਦੇ ਦਿਲ ਦੀ ਚਾਹਨਾ ਸੀ ਕਿ ਮੁਲਤਾਨ ਦਾ ਇਲਾਕਾ ਬਿਨਾਂ ਕਿਸੇ ਦੂਜੇ ਦੇ ਦਖ਼ਲ ਅਧਿਕਾਰ ਦੇ ਉਸ ਦੇ ਕਬਜ਼ੇ ਵਿਚ ਰਹੇ। ਮਹਾਰਾਜਾ ਦਾ ਇਹ ਖ਼ਿਆਲ ਵਿਸ਼ੇਸ਼ ਕਰਕੇ ਉਸ ਦਿਨ ਤੋਂ ਹੋਰ ਵੀ ਪੱਕਾ ਹੋ ਗਇਆ, ਜਦ ਉਸ ਦੀ ਫ਼ੌਜ ਦੀਵਾਨ ਭਵਾਨੀ ਦਾਸ ਦੀ ਗਲਤੀ ਕਾਰਨ ਮੁਲਤਾਣ ਤੋਂ ਪਰਤ ਆਈ ਸੀ। ਮਹਾਰਾਜਾ ਨੂੰ ਦਿਨ ਰਾਤ ਮੁਲਤਾਨ ਫ਼ਤਹ ਕਰਨ ਦੀ ਚਿੰਤਾ ਰਹੰਦੀ ਸੀ। ਹੁਣ ਮਹਾਰਾਜਾ ਨੇ ਪੂਰੀ ਰੁਚੀ ਤੇ ਤਿਆਰੀ ਨਾਲ ਮੁਲਤਾਨ ਉੱਪਰ ਚੜ੍ਹਾਈ ਕਰਨ ਦਾ ਨਿਸ਼ਚਾ ਦ੍ਰਿੜ੍ਹ ਕਰ ਲਇਆ ਤੇ ਇਹ ਨੀਅਤ ਧਾਰ ਲਈ, ਕੀ ਜਦ ਤਕ ਮੁਲਤਾਨ ਫ਼ਤਹ ਨਹੀਂ ਹੁੰਦਾ, ਫ਼ੌਜ ਨੂੰ ਉਥੋਂ ਮੁੜਨ ਨਹੀਂ ਦੇਵੇਗਾ। ਇਸ ਲਈ ਮਹਾਰਾਜਾ ਨੇ ਛੇ ਪਲਟਨਾਂ, ਦੋ ਤੋਪਖਾਨੇ ਤੇ ਦੋ ਰੈਜਮੈਂਟਾਂ ਬੇੜੀਆਂ ਤੇ ਸਵਾਰ ਕਰ ਕੇ ਮੁਲਤਾਨ ਭੇਜ ਦਿੱਤੀਆਂ ਅਤੇ ਮਿਸਰ ਦੀਵਾਨ ਚੰਦ ਨੂੰ, ਜਿਹੜਾ ਹੁਣ ਤਕ ਇਕ ਤੋਪਖਾਨੇ ਦਾ ਅਧਿਕਾਰੀ ਸੀ, ਉਸ ਸਾਰੀ ਫ਼ੌਜ ਦਾ ਅਧਿਕਾਰੀ ਨਿਯੁਕਤ ਕਰ ਦਿੱਤਾ ਤੇ ਉਸ ਨੂੰ ਇਸ ਮੁਹਿੰਮ ਦੇ ਕੁੱਲ ਅਧਿਕਾਰ ਬਖ਼ਸ਼ ਦਿੱਤੇ ਤੇ ਉਸ ਨੂੰ ਹੁਕਮ ਦਿੱਤਾ ਕਿ ਉਹ ਆਪਣਾ ਤੋਪਖਾਨਾ ਲੈ ਕੇ ਮੁਲਤਾਨ ਵਲ ਕੂਚ ਕਰ ਦੇਵੇ। ਸ਼ਹਜ਼ਾਦਾ ਖੜਕ ਸਿੰਘ ਨੂੰ ਇਸ ਮੁਹਿੰਮ ਦਾ ਮੁਖ-ਪ੍ਰਬੰਧਕ ਤੇ ਸਾਰੇ ਲਸ਼ਕਰ ਦਾ ਸੈਨਾਪਤੀ ਨਿਯੁਕਤ ਕੀਤਾ ਗਇਆ ਤੇ ਉਸ ਨੇ ਵੀ ਮੁਲਤਾਨ ਵਲ ਕੂਚ ਕਰ ਦਿੱਤਾ। ਜਦ ਇਹ ਸਾਰਾ ਲਾਓ-ਲਸ਼ਕਰ ਮੁਲਤਾਨ ਵਲ ਚਲ ਪਇਆ ਤਾਂ ਨਵਾਬ ਮੁਜ਼ੱਫ਼ਰ ਖਾਂ ਨੂੰ ਖ਼ਬਰ ਮਿਲੀ ਤੇ ਉਸ ਨੂੰ ਯਕੀਨ ਹੋ ਗਇਆ ਕਿ ਹੁਣ ਇਕ ਨ ਇਕ ਹੋ ਕੇ ਰਹੇਗੀ; ਤੇ ਉਸ ਦੇ ਸਾਮ੍ਹਣੇ ਦੋ ਹੀ ਰਾਹ ਹਨ, ਜਾਂ ਤਾਂ ਉਹ ਆਪਣੇ ਸਾਰੇ ਇਲਾਕੇ, ਮੁਲਕ ਤੇ ਮਾਲ ਤੋਂ ਹੱਥ ਧੋ ਬੈਠੇ ਜਾਂ ਲੜ ਕੇ ਸ਼ਹੀਦ ਹੋ ਜਾਵੇ, ਇਸ ਲਈ ਚੰਗਾ ਇਹੀ ਹੈ ਕਿ ਆਪਣੀ ਜਾਨ ਵਾਰ ਕੇ ਸਿੱਖਾਂ ਹੱਥੋਂ ਕੈਦ ਤੇ ਬੇਪੱਤੀ ਦਾ ਸਦਮਾ ਨ ਉਠਾਵਾਂ; ਮਰਨਾ ਤਾਂ ਇਕ ਦਿਨ ਹੈ ਹੀ,

ਇਕ ਦਿਨ ਤਾਂ ਦੁਨੀਆ ਤੋਂ ਜਾਣਾ ਹੀ ਹੈ, ਜਦ ਨਵਾਬ ਨੇ ਆਪਣੇ ਦਿਲ ਵਿਚ ਅਜੇਹਾ ਨਿਸ਼ਚਾ ਕਰ ਲਇਆ ਤਾਂ ਸਾਰੇ ਇਲਾਕੇ ਵਿਚ ਇਸ ਗੱਲ ਦਾ ਐਲਾਨ ਕਰ ਦਿੱਤਾ ਕਿ ਹੁਣ ਇਸਲਾਮ ਦਾ ਸਿੱਖਾਂ ਨਾਲ ਜੰਗ ਹੋਣ ਲੱਗਾ ਹੈ, ਜਿਸ ਨੇ ਵੀ ਰੱਬ ਦੇ ਨਾਮ ਤੇ ਲੜਨਾ ਤੇ ਸ਼ਹੀਦ ਹੋਣਾ ਹੈ, ਉਹ ਨਵਾਬ ਪਾਸ ਆ ਜਾਵੇ ਤੇ ਆਪਣਾ ਅੱਗਾ ਸਵਾਰੇ। "ਇਹ ਸੁਣ ਕੇ ਸੈਂਕੜੇ ਮੁਸਲਮਾਨ ਮਜ਼ਬ ਦੇ ਨਾਮ ਤੇ ਮਰਨ ਲਈ ਮੁਲਤਾਨ ਵਿਚ ਜਮ੍ਹਾ ਹੋ ਗਏ। ਨਵਾਬ ਨੇ ਸਭ ਨੂੰ ਲੜਨ ਲਈ ਹਥਿਆਰ ਆਪਣੇ ਕੋਲੋਂ ਦਿੱਤੇ ਤੇ ਸਭ ਨੂੰ ਜੰਗ ਲਈ ਤਿਆਰ ਕਰ ਰਖਿਆ। ਜਦ ਮਹਾਰਾਜਾ ਦੀ ਫੌਜ ਮੁਲਤਾਨ ਪਹੁੰਚੀ ਤਾਂ ਨਵਾਬ ਨੇ ਸ਼ਹਰ ਤੇ ਕਿਲ੍ਹੇ ਨੂੰ ਖ਼ੂਬ ਪੱਕਿਆਂ ਕਰ ਲਇਆ ਤੇ ਥਾਂ ਥਾਂ ਤੇ ਫ਼ੌਜ ਖਲ੍ਹਾਰ ਦਿੱਤੀ ਅਤੇ ਹੁਕਮ ਦਿੱਤਾ ਕਿ ਜਦ ਸਿੱਖ ਨੇੜੇ ਆਉਣ ਤਾਂ ਤਲਵਾਰ ਨਾਲ ਉਨ੍ਹਾਂ ਨੂੰ ਦੂਰ ਹਟਾ ਦਿੱਤਾ ਜਾਵੇ। ਸਿੱਖਾਂ ਨੇ ਜਾਂਦਿਆਂ ਹੀ ਮੁਲਤਾਨ ਨੂੰ ਚਵ੍ਹਾਂ ਪਾਸਿਉਂ ਘੇਰ ਲਇਆ ਤੇ ਦੋਵਾਂ ਧਿਰਾਂ ਵਿਚ ਲੜਾਈ ਹੋਣ ਲੱਗੀ। ਕਈ ਵਾਰ ਨਵਾਬ ਦੀ ਫ਼ੌਜ ਰਾਤ ਦੇ ਵੇਲੇ ਕਿਲ੍ਹੇ ਤੋਂ ਨਿਕਲ ਕੇ ਸਿੱਖਾਂ ਤੇ ਹਮਲਾ ਕਰਦੀ, ਜਿਸ ਨਾਲ ਸਿੱਖਾਂ ਦਾ ਬਹੁਤ ਸਾਰਾ ਨੁਕਸਾਨ ਹੁੰਦਾ। ਮਜ਼ੁਬੀ ਜੰਗ ਕਰਨ ਵਾਲੇ ਮਲਕੀਆ ਲੋਕ ਦਿਨ ਨੂੰ ਵੀ ਸ਼ਹਰ ਤੋਂ ਨਿਕਲ ਕੇ ਜੰਗ ਕਰਦੇ ਸਨ ਤੇ ਸਿੱਖ ਤੋਪਾਂ ਦੇ ਗੋਲਿਆਂ ਨਾਲ ਉਨ੍ਹਾਂ ਨੂੰ ਭੁੱਨ ਸੁੱਟਦੇ ਸਨ। ਕਈ ਵਾਰ ਅਜੇਹਾ ਵੀ ਹੁੰਦਾ, ਕਿ ਜਿੱਨੇ ਵੀ ਮਲਕੀਆ ਜਹਾਦੀ ਸ਼ਹਰ ਤੋਂ ਨਿਕਲ ਕੇ ਆਉਂਦੇ, ਉਨ੍ਹਾਂ ਵਿਚੋਂ ਇਕ ਵੀ ਬੱਚ ਕੇ ਨ ਜਾਂਦਾ ; ਸਾਰੇ ਦੇ ਸਾਰੇ ਢੇਰ ਹੋ ਜਾਂਦੇ। ਜਦ ਘੇਰਾ ਲੰਮਾ ਪੈ ਗਇਆ ਤਾਂ ਮਿਸਰ ਦੀਵਾਨ ਚੰਦ ਨੇ ਮਹਾਰਾਜਾ ਤੋਂ ਇਸ ਗੱਲ ਦੀ ਆਗਿਆ ਮੰਗੀ ਕਿ ਜੇ ਹੁਕਮ ਹੋਵੇ ਤਾਂ ਕਿਲ੍ਹੇ ਉਤੇ ਹਮਲਾ ਕਰ ਦਿੱਤਾ ਜਾਵੇ'। ਮਹਾਰਾਜਾ ਨੇ ਜਵਾਬ ਵਿਚ ਲਿਖ ਭੇਜਿਆ, ਕਿ ਹਮਲੇ ਦੇ ਵੇਲੇ ਬਹੁਤ ਫ਼ੌਜ ਤਬਾਹ ਹੋਵੇਗੀ ; ਇਸ ਲਈ ਨਵਾਬ ਨੂੰ ਹੋਰ ਜ਼ਿਆਦਾ ਤੰਗ ਕੀਤਾ ਜਾਵੇ; ਸ਼ਾਇਦ ਉਹ ਤੰਗ ਆਕੇ ਕਿਲ੍ਹਾ ਖਾਲੀ ਕਰ ਦੇਵੇ ਤੇ ਫ਼ੌਜ ਬਰਬਾਦ ਨ ਹੋਵੇ। ਜਦ ਪੰਦਰਾਂ ਦਿਨ ਹੋਰ ਲੰਘ ਗਏ ਤੇ ਕਿਲ੍ਹੇ ਦੀ ਦੀਵਾਰ ਕਈ ਥਾਂਵਾਂ ਤੋਂ ਗੋਲਿਆਂ ਦੀ ਮਾਰ ਕਾਰਣ ਟੁੱਟ ਗਈ ਤੇ ਹਮਲੇ ਦੀ ਤਿਆਰੀ ਹੋਣ ਲੱਗੀ ; ਹਮਲਾ ਹਾਲੀ ਕੁਝ ਦਿਨਾਂ ਨੂੰ ਹੋਣਾ ਸੀ ਕਿ ਇਕ ਦਿਨ ਜਦ ਸੰਮਤ ੧੮੭੪ ਬਿ. ਦੇ ਜੇਠ ਮਹੀਨੇ ਦੀ ੧੧ ਤਰੀਕ ਸੀ, ਸਾਧੂ ਸਿੰਘ ਅਕਾਲੀਆ ਆਪਣੇ ਕੁਝ ਇਕ ਸਾਥੀਆਂ ਨ਼ਾਲ ਬਿਨਾ ਆਪਣੇ ਅਧਿਕਾਰੀਆਂ ਦੀ ਆਗਿਆ ਦੇ ਕਿਲ੍ਹੇ ਦੀ ਟੁੱਟੀ ਹੋਈ ਕੰਧ ਉਪਰ ਚੜ੍ਹ ਗਇਆ। ਦੇਵਨੇਤ ਉਸ ਵੇਲੇ ਨਵਾਬ ਦੀ ਫ਼ੌਜ ਕਿਲ੍ਹੇ ਦੇ ਦੂਜੇ ਪਾਸੇ ਲੜ ਰਹੀ ਸੀ ਤੇ ਉਸ ਟੁੱਟੀ ਹੋਈ ਕੰਧ ਦੇ ਮੋਰੇ ਦੀ ਰੱਖਿਆ ਲਈ ਥੋੜੇ ਜੇਹੇ ਆਦਮੀ ਹੀ ਨਿਯੁਕਤ ਸਨ। ਜਦ ਸਾਧੂ ਸਿੰਘ ਆਪਣੀ ਬਹਾਦਰੀ ਤੇ ਦਲੇਰੀ ਨਾਲ ਕੰਧ ਉਪਰ ਚੜ੍ਹ ਗਇਆ ਤਾਂ ਮਿਸਰ ਦੀਵਾਨ ਚੰਦ ਨੂੰ ਪਤਾ ਲੱਗਾ। ਉਹ ਵੀ ਝੱਟ ਪਟ ਸਵਾਰ ਹੋ ਕੇ ਖਾਈ ਵਿਚ ਉਤਰਿਆ ਤੇ ਧੂੜਕੋਟ ਵਿਚ ਦਾਖ਼ਿਲ ਹੋ ਗਇਆ ਤੇ ਉਸੇ ਰਸਤੇ ਦੀਵਾਰ ਉਪਰ ਚੜ੍ਹ ਗਇਆ। ਨਵਾਬ ਦੀ ਰਾਖੀ ਕਰ ਰਹੀ ਥੋੜੀ ਜੇਹੀ ਫ਼ੌਜ ਨੇ ਮੁਕਾਬਲਾ ਕੀਤਾ, ਪਰ ਸਿੱਖਾਂ ਨੇ ਉਸ ਫੌਜ ਦੇ ਸਾਰੇ ਦੇ ਸਾਰੇ ਆਦਮੀਆਂ ਨੂੰ ਕਤਲ ਕਰ ਦਿੱਤਾ ਤੇ ਉਹ ਹੋਰ ਅਗਾਂਹ ਵੱਧੇ। ਫੇਰ ਤਾਂ ਮਿਸਰ ਦੀਵਾਨ ਚੰਦ ਦੀ ਵੇਖਾ-ਵਾਖੀ ਸਾਰੇ ਸਿੱਖ ਸਰਦਾਰ ਉਸੇ

ਰਾਹ ਵਲ ਭੱਜ ਪਏ ਤੇ ਕਿਲ੍ਹੇ ਉਤੇ ਹਮਲਾ ਹੋ ਗਇਆ । ਸਿੱਖਾਂ ਨੇ ਕਿਲ੍ਹੇ ਵਿਚ ਦਾਖ਼ਿਲ ਹੋ ਕੇ ਲੁੱਟ ਮਚਾ ਦਿੱਤੀ । ਜਦ ਇਹ ਖ਼ਬਰ ਨਵਾਬ ਮੁਜ਼ੱਫ਼ਰ ਖਾਂ ਨੂੰ ਪਹੁੰਚੀ ਤਾਂ ਉਹ ਆਪਣੀ ਜ਼ਿੰਦਗੀ ਤੋਂ ਹੱਥ ਧੋ ਬੈਠਾ । ਉਹ ਗ਼ਾਜ਼ੀਆਂ ਵਾਂਗ ਹਰੇ ਕਪੜੇ ਪਾ ਕੇ ਆਪਣੀ ਖ਼ਾਸ ਫ਼ੌਜ, ਭਰਾਵਾਂ ਤੇ ਪੁੱਤਰਾਂ ਦੇ ਨਾਲ ਮਹਲ ਤੋਂ ਬਾਹਰ ਨਿਕਲ ਕੇ ਟਾਕਰੇ ਤੇ ਖਲੋ ਗਇਆ । ਪਹਲਾਂ ਨਵਾਬ ਦੇ ਪੁਰਾਣੇ ਸੇਵਕ, ਗ਼ੁਲਾਮ ਤੇ ਨੌਕਰ ਨੰਗੀਆਂ ਤਲਵਾਰਾਂ ਲੈ ਕੇ ਸਿੱਖਾਂ ਤੇ ਟੁੱਟ ਪਏ ਤੇ ਇਸ ਤਰ੍ਹਾਂ ਲੜੇ ਕਿ ਇਕ ਇਕ ਨੇ ਦਸ ਦਸ ਆਦਮੀ ਕਤਲ ਕੀਤੇ ਤੇ ਫੇਰ ਆਪ ਵੀ ਮਾਰੇ ਗਏ । ਉਨ੍ਹਾਂ ਤੋਂ ਪਿਛੋਂ ਨਵਾਬ ਦੇ ਪੁੱਤਰ ਸ਼ਾਹਨਬਾਜ਼ ਖਾਂ, ਤੇ ਹੱਕਨਵਾਜ਼ ਖਾਂ, ਪਿਤਾ ਦੀ ਆਗਿਆ ਨਾਲ ਮੈਦਾਨ ਵਿਚ ਨਿਤਰੇ ਤੇ ਆਪਣੀ ਬਹਾਦਰੀ ਦੇ ਜੌਹਰ ਵਿਖਾ ਕੇ ਅਖੀਰ ਸ਼ਹੀਦ ਹੋ ਗਏ । ਫੇਰ ਨਵਾਬ ਦਾ ਭਤੀਜਾ ਖ਼ੈਰੁੱਲਾ ਖਾਂ ਮੈਦਾਨ ਵਿਚ ਆਇਆ ਤੇ ਉਸ ਨੇ ਬੜੀ ਸੂਰਮਤਾਈ ਤੇ ਦਲੇਰੀ ਵਿਖਾਈ ਪਰ ਉਹ ਕਤਲ ਹੋ ਗਇਆ । ਸਭ ਤੋਂ ਪਿਛੋਂ ਨਵਾਬ ਮੁਜ਼ੱਫ਼ਰ ਖਾਂ ਆਪ ਖ਼ਿਜ਼ਰੀ ਦਰਵਾਜ਼ੇ ਦੇ ਬੁਰਜ ਕੋਲ ਸਿੱਖਾਂ ਦੇ ਆਮ੍ਹਣੇ ਸਾਮ੍ਹਣੇ ਆਇਆ । ਉਸ ਨੂੰ ਵੇਖ ਕੇ ਹਜ਼ਾਰਾਂ ਸਿੱਖ ਉਸ ਤੇ ਟੁੱਟ ਪਏ । ਉਸ ਨੇ ਕਈ ਵਾਰ ਸਿੱਖਾਂ ਦੇ ਹਮਲੇ ਰੋਕੇ ਤੇ ਬਹੁਤ ਸਾਰੇ ਸਿੱਖ ਆਪਣੀ ਤਲਵਾਰ ਨਾਲ ਕਤਲ ਕੀਤੇ । ਅਖ਼ੀਰ ਉਹ ਆਪ ਵੀ ਸ਼ਹੀਦ ਹੋ ਗਇਆ । ਨਵਾਬ ਦੇ ਚਹੁੰ ਪੁੱਤਰਾਂ ਵਿਚੋਂ ਤਿੰਨ ਤਾਂ ਸ਼ਹੀਦ ਹੋ ਗਏ ਤੇ ਚੌਥੇ ਪੁੱਤਰ ਨਵਾਬ ਸਰਫ਼ਰਾਜ਼ ਖ਼ਾਂ ਨੂੰ ਸਿੱਖਾਂ ਨੇ ਜਿਉਂਦਾ ਫੜ ਲਇਆ । ਨਵਾਬ ਜ਼ੁਲਫ਼ਿਕਾਰ ਖ਼ਾਂ ਨੂੰ ਵੀ ਉਨ੍ਹਾਂ ਫੜ ਲਇਆ । ਨਵਾਬ ਦੇ ਸ਼ਹੀਦ ਹੋ ਜਾਣ ਪਿਛੋਂ ਸਿੱਖ ਸ਼ਹਰ ਅੰਦਰ ਦਾਖ਼ਿਲ ਹੋ ਗਏ ਤੇ ਉਨ੍ਹਾਂ ਲੁੱਟ-ਮਾਰ ਸ਼ੁਰੂ ਕਰ ਦਿੱਤੀ । ਸਾਰਾ ਸ਼ਹਰ ਦੁਹਾਈ, ਦੁਹਾਈ ਕਰ ਉਠਿਆ, ਪਰ ਉਨ੍ਹਾਂ ਦੀ ਕੌਣ ਸੁਣਦਾ ਸੀ ? ਹਿੰਦੂ ਮੁਸਲਮਾਨ ਕੋਈ ਵੀ ਸਿੱਖਾਂ ਦੀ ਮਾਰ ਧਾੜ ਤੋਂ ਨ ਬਚਿਆ । ਸਾਰੀ ਪ੍ਰਜਾ ਉਜੜ ਗਈ । ਕੋਈ ਅਜੇਹਾ ਆਦਮੀ ਨ ਰਹਿਆ, ਜਿਸ ਨੂੰ ਲੁੱਟ-ਮਾਰ ਦਾ ਧੱਕਾ ਨ ਲੱਗਾ ਹੋਵੇ । ਸਿੱਖਾਂ ਨੇ ਉਥੋਂ ਬਹੁਤ ਸਾਰੀਆਂ ਔਰਤਾਂ ਤੇ ਬੱਚੇ ਪਕੜ ਕੇ ਕੈਦ ਕਰ ਲਏ । ਵੱਡੇ ਵੱਡੇ ਅਮੀਰ ਤੇ ਧਨਾਢ ਰੋਟੀ ਦੇ ਟੁਕੜੇ ਲਈ ਮੁਥਾਜ ਹੋ ਗਏ । ਸਿੱਖ ਜਿਸ ਘਰ ਵਿਚ ਜਾਂਦੇ ਸਨ, ਘਰ ਵਾਲਿਆਂ ਦੇ ਪਾਏ ਹੋਏ ਕਪੜੇ ਵੀ ਲੁਹਾ ਲੈਂਦੇ ਸਨ । ਉਹ ਘਰਾਂ ਦੇ ਬੂਹੇ ਤੇ ਭਿੱਤ ਵੀ ਜਿਹੜੇ ਕੀਮਤੀ ਲੱਕੜ ਦੇ ਦਿਸਦੇ, ਲਾਹ ਕੇ ਲੈ ਜਾਂਦੇ । ਮਹਾਰਾਜਾ ਦੀ ਫ਼ੌਜ ਦਾ ਇਕ ਇਕ ਸਿਪਾਹੀ ਇਸ ਲੁੱਟ-ਮਾਰ ਦੇ ਮਾਲ ਨਾਲ ਮਾਲਾ-ਮਾਲ ਹੋ ਗ਼ਇਆ । ਸਿੱਖਾਂ ਨੇ ਹਜ਼ਾਰਾਂ ਪਰਦੇ ਵਿਚ ਰਹਣ ਵਾਲੀਆਂ ਇਸਤ੍ਰੀਆਂ ਦੇ ਸਤਰ ਲਾਹ ਦਿੱਤੇ ਤੇ ਉਨ੍ਹਾਂ ਨੂੰ ਬੇਪਰਦ ਕਰ ਦਿੱਤਾ; ਸੈਂਕੜੇ ਇਸਤ੍ਰੀਆਂ ਨੇ ਆਤਮਹੱਤਿਆ ਕਰ ਲਈ । ਲੁੱਟ-ਮਾਰ ਵੇਲੇ ਕਈ ਆਦਮੀ ਸਿੱਖਾਂ ਦੇ ਹੱਥੋਂ ਐਂਵਾਈ ਮਾਰੇ ਗਏ । ਜਿਸ ਘਰ ਦਾ ਦਰਵਾਜ਼ਾ ਬੰਦ ਦਿਸਦਾ, ਸਿੱਖ ਉਸ ਨੂੰ ਤੋੜ ਕੇ ਅੰਦਰ ਚਲੇ ਜਾਂਦੇ; ਪਹਲਾਂ ਤਾਂ ਘਰ ਵਾਲਿਆਂ ਨੂੰ ਇਸ ਦੋਸ਼ ਵਿਚ ਹੀ ਮਾਰ ਦੇਂਦੇ ਕਿ ਉਨ੍ਹਾਂ ਘਰ ਦਾ ਦਰਵਾਜ਼ਾ ਬੰਦ ਕਿਉਂ ਕੀਤਾ, ਫੇਰ ਉਨ੍ਹਾਂ ਦਾ ਮਾਲ ਲੁੱਟ-ਪੁੱਟ ਲੈਂਦੇ । ਭਾਵੇਂ ਸ਼ਹਰ ਅੰਦਰ ਦਾਖ਼ਿਲ ਹੋਣ ਸਮੇਂ ਮਿਸਰ ਦੀਵਾਨ ਚੰਦ ਨੇ ਸਿੱਖਾਂ ਨੂੰ ਬਾਕਾਇਦਾ ਪ੍ਰੇਡ ਜਮਾ ਕੇ ਹੁਕਮ ਦਿੱਤਾ ਸੀ, ਕਿ ਉਹ ਸ਼ਹਰ ਨੂੰ ਨ ਲੁੱਟਣ, ਕਿਉਂਕਿ ਪਹਲਾਂ ਵੀ

ਦੋ ਤਿੰਨ ਵਾਰ ਇਹ ਸ਼ਹਰ ਲੁੱਟ-ਮਾਰ ਦਾ ਨਿਸ਼ਾਨਾ ਬਣ ਚੁੱਕਾ ਹੈ; ਇਸ ਲਈ ਜੇਕਰ ਖਾਲਸਾ ਜੀ ਇਸ ਸ਼ਹਰ ਨੂੰ ਅਮਨ-ਅਮਾਨ ਰਹਣ ਦੇਣ ਤਾਂ ਚੰਗਾ ਹੈ; ਨਾਲੇ ਇਸ ਤਰ੍ਹਾਂ ਮਹਾਰਾਜਾ ਵੀ ਸਭ ਤੇ ਪ੍ਰਸੰਨ ਹੋਵੇਗਾ। ਮਿਸਰ ਦਾ ਇਹ ਹੁਕਮ ਸੁਣ ਕੇ ਸਾਰੀ ਫ਼ੌਜ ਹੱਸ ਪਈ ਤੇ ਸਭ ਨੇ ਕਹਿਆ ਕਿ 'ਅਸੀਂ ਤਾਂ ਅਜੇਹੇ ਸ਼ਹਰ ਨੂੰ ਜ਼ਰੂਰ ਲੁੱਟਾਂਗੇ, ਜਿਹੜਾ ਇੰਨਾ ਚਿਰ ਸਾਡੇ ਨਾਲ ਲੜਦਾ ਰਹਿਆ ਹੈ'। ਜਦ ਸਿੱਖਾਂ ਨੇ ਮਿਸਰ ਦੀਵਾਨ ਚੰਦ ਦੇ ਹੁਕਮ ਮੰਨਣ ਤੋਂ ਇਸ ਤਰ੍ਹਾਂ ਨਾਂਹ ਕਰ ਦਿੱਤੀ ਤਾਂ ਉਸ ਵੇਲੇ ਉਹ ਸਿਆਣਾ ਅਧਿਕਾਰੀ ਚੁੱਪ ਰਹਿਆ, ਕਿਉਂਕਿ ਜੇਕਰ ਉਹ ਇਸ ਬਾਰੇ ਹੋਰ ਕੁਝ ਕਹਿੰਦਾ ਤਾਂ ਸਿੱਖ ਉਸ ਨੂੰ ਵੀ ਮਾਰ ਦੇਣ ਲਈ ਤਿਆਰ ਹੋ ਜਾਂਦੇ। ਗੱਲ ਕੀ ਖਾਲਸਾ ਜੀ ਨੇ ਮੁਲਤਾਨ ਸ਼ਹਰ ਨੂੰ ਅਜੇਹਾ ਲੁੱਟਿਆ, ਕਿ ਅੱਜ ਤਕ ਉਹ ਲੁੱਟ ਲੋਕਾਂ ਦੇ ਮੂੰਹਾ ਤੇ ਅਖੌਤ ਬਣ ਕੇ ਚੜ੍ਹੀ ਹੋਈ ਹੈ। ਭਾਵੇਂ ਉਹ ਸਮਾਂ ਲੰਘ ਚੁੱਕਾ ਹੈ ਤੇ ਹੁਣ ਜ਼ਾਲਮ ਤੇ ਮਜ਼ਲੂਮ ਭਾਵ ਜ਼ੁਲਮ ਕਰਨ ਵਾਲੇ ਤੇ ਜ਼ੁਲਮ ਸਹਣ ਵਾਲੇ ਦੋਹਾਂ ਵਿਚੋਂ ਕੋਈ ਵੀ ਬਾਕੀ ਨਹੀਂ ਰਹਿਆ; ਪਰ ਉਸ ਘਟਨਾ ਦਾ ਚਰਚਾ ਪਰਲੋ ਤਕ ਲੋਕਾਂ ਵਿਚ ਹੁੰਦੀ ਰਹੇਗੀ।

ਮੁਲਤਾਨ ਫ਼ਤਹ ਹੋਣ ਪਿਛੋਂ ਸ਼ਹਜ਼ਾਦਾ ਖੜਕ ਸਿੰਘ ਬੜੇ ਠਾਠ ਨਾਲ ਸਵਾਰ ਹੋ ਕੇ ਕਿਲ੍ਹੇ ਅੰਦਰ ਗਇਆ ਤੇ ਉਸ ਨੇ ਨਵਾਬ ਦਾ ਸਾਰਾ ਧਨ-ਖਜ਼ਾਨਾ ਮਾਲ-ਅਸਬਾਬ ਜ਼ਬਤ ਕਰ ਕੇ ਲਾਹੌਰ ਨੂੰ ਭੇਜ ਦਿੱਤਾ, ਪਿਛੋਂ ਪਤਾ ਲੱਗਾ, ਕਿ ਕੋਟ ਸੁਜਾਹ ਖ਼ਾਂ ਦੇ ਕਿਲ੍ਹੇ ਵਿਚ ਨਵਾਬ ਦਾ ਬਹੁਤ ਭਾਰੀ ਖਜ਼ਾਨਾ ਪਇਆ ਹੈ ਤੇ ਜੰਗੀ ਸਾਮਾਨ ਦਾ ਵੀ ਵੱਡਾ ਜ਼ਖ਼ੀਰਾ ਉਥੇ ਜਮ੍ਹਾ ਹੈ। ਇਸ ਕਿਲ੍ਹੇ ਨੂੰ ਆਮ ਲੋਕ ਸੁਜਾਬਾਦ ਵੀ ਕਹਿੰਦੇ ਹਨ। ਉਸ ਪਾਸੇ ਇਕ ਫ਼ੌਜ ਤੇ ਤੋਪਖਾਨਾ ਨਿਯੁਕਤ ਕੀਤਾ ਗਇਆ।

ਜਦ ਉਹ ਫ਼ੌਜ ਸੁਜਾਬਾਦ ਪਹੁੰਚੀ ਤਾਂ ਨਵਾਬ ਦੇ ਨੌਕਰਾਂ ਨੇ ਝਟ ਪਟ ਕਿਲ੍ਹਾ ਖ਼ਾਲੀ ਕਰ ਦਿੱਤਾ। ਇਸ ਕਿਲ੍ਹੇ ਵਿਚੋਂ ਨਕਦ ਰੁਪਿਆ ਤਾਂ ਕੋਈ ਨ ਮਿਲਿਆ ਪਰ ਚਾਰ ਲੱਖ ਰੁਪਏ ਦੀ ਮਾਲੀਅਤ ਦੇ ਸੋਨੇ ਚਾਂਦੀ ਦੇ ਭਾਂਡੇ ਤੇ ਕੀਮਤੀ ਕਪੜੇ ਆਦਿ ਪ੍ਰਾਪਤ ਹੋਏ। ਬਹੁਤ ਸਾਰੀਆਂ ਕੀਮਤੀ ਤਲਵਾਰਾਂ ਤੇ ਬੰਦੂਕਾਂ ਵੀ ਮਿਲੀਆਂ। ਇਹ ਸਾਰਾ ਮਾਲ-ਅਸਬਾਬ ਵੀ ਜ਼ਬਤ ਕਰ ਲਇਆ ਗਇਆ।

ਜਦ ਮਹਾਰਾਜਾ ਰਣਜੀਤ ਸਿੰਘ ਨੇ ਮੁਲਤਾਨ ਦੀ ਫ਼ਤਹ ਦੀ ਖ਼ਬਰ ਲਾਹੌਰ ਵਿਖ ਸੁਣੀ ਤਾਂ ਉਹ ਖ਼ੁਸ਼ੀ ਨਾਲ ਮਿਉਂਦਾ ਨਹੀਂ ਸੀ। ਉਸ ਨੇ ਬੜੇ ਭਾਰੀ ਜਸ਼ਨ ਦੀ ਤਿਆਰੀ ਕੀਤੀ ਤੇ ਹੁਕਮ ਦਿੱਤਾ ਕਿ ਲਾਹੌਰ ਤੇ ਅੰਮ੍ਰਿਤਸਰ ਦੇ ਲੋਕ ਆਪਣੇ ਘਰਾਂ ਤੇ ਦੀਪਮਾਲਾ ਕਰਨ। ਮਹਾਰਾਜਾ ਨੇ ਦਰਬਾਰ ਸਾਹਿਬ ਅੰਮ੍ਰਿਤਸਰ ਵੀ ਬਹੁਤ ਸਾਰੀ ਭੇਟਾ ਭੇਜੀ ਤੇ ਲਾਹੌਰ ਦੇ ਸਾਰੇ ਪੂਜਾ ਪਾਠ ਦੇ ਅਸਥਾਨਾਂ, ਮੰਦਰਾਂ; ਮਸਜਿਦਾਂ ਆਦਿ ਵਿਚ ਰੁਪਿਆ ਵੰਡਿਆ। ਅੱਠ ਦਿਨ ਤਕ ਰੰਗ ਤਮਾਸ਼ੇ ਹੁੰਦੇ ਰਹੇ। ਜਦ ਮੁਲਤਾਨ ਦੀ ਫ਼ਤਹ ਪਿਛੋਂ ਉਥੇ ਭੇਜੀ ਗਈ ਫ਼ੌਜ ਵਾਪਸ ਲਾਹੌਰ ਆਈ ਅਤੇ ਨਵਾਬ ਮੁਜ਼ੱਫ਼ਰ ਖਾਂ ਦਾ ਪੁੱਤਰ ਨਵਾਬ ਸਰਫ਼ਰਾਜ਼ ਖਾਂ ਸਾਮ੍ਹਣੇ ਆਇਆ ਤਾਂ ਮਹਾਰਾਜਾ ਨੇ ਉਸ ਦਾ ਬੜਾ ਮਾਣ ਸਤਿਕਾਰ ਕੀਤਾ ਤੇ ਇੱਜ਼ਤ ਵਜੋਂ ਉੱਠ ਖਲੋਤਾ ਤੇ ਦੋ ਹਜ਼ਾਰ ਪੰਜ ਸੌ ਰੁਪਿਆ ਨਕਦ ਉਸ ਦੀ ਦਾਅਵਤ ਲਈ ਦਿੱਤਾ ਤੇ ਹੋਰ ਵੀ ਲੋੜੀਂਦਾ ਸਾਮਾਨ ਉਸ ਲਈ ਭੇਜਿਆ ਅਤੇ ਸ਼ਰਕਪੁਰ

ਦਾ ਪਿੰਡ ਉਸ ਨੂੰ ਗੁਜ਼ਾਰੇ ਲਈ ਜਾਗੀਰ ਦੇ ਤੌਰ ਤੇ ਦੇ ਦਿੱਤਾ। ਨਵਾਬ ਸਰਫ਼ਰਾਜ਼ ਖ਼ਾਂ ਨੇ ਮਹਾਰਾਜਾ ਨੂੰ ਮਿਲਣ ਸਮੇਂ ਮੁਲਤਾਨ ਦੀ ਲੁੱਟ ਦਾ ਹਾਲ ਬੜੇ ਸ਼ੋਕ ਨਾਲ ਸੁਣਾਇਆ। ਜਿਸ ਨੂੰ ਸੁਣ ਕੇ ਮਹਾਰਾਜਾ ਨੂੰ ਵੀ ਬਹੁਤ ਦੁਖ ਤੇ ਰੰਜ ਹੋਇਆ। ਉਸ ਨੇ ਮਿਸਰ ਦੀਵਾਨ ਚੰਦ ਨੂੰ ਬੁਲਾ ਕੇ ਸਾਰਾ ਹਾਲ ਪੁਛਿਆ। ਮਿਸਰ ਨੇ ਵੀ ਨਵਾਬ ਸਰਫਰਾਜ਼ ਖ਼ਾਂ ਦੀ ਗੱਲ ਦੀ ਪ੍ਰੋੜ੍ਹਤਾ ਕੀਤੀ ਤੇ ਅਰਜ਼ ਕੀਤੀ, ਕਿ 'ਸਿੱਖਾਂ ਦੀ ਫੌਜ ਨੇ ਇਹ ਸਭ ਕੁਝ ਉਸ ਦੀ ਆਗਿਆ ਦੇ ਵਿਰੁੱਧ ਕੀਤਾ ਸੀ, ਕਿਉਂਕਿ ਉਸ ਵੇਲੇ ਹਰ ਇਕ ਸਿੱਖ ਦਾ ਦਿਮਾਗ ਅਸਮਾਨ ਤੇ ਚੜ੍ਹਿਆ ਹੋਇਆ ਸੀ ਤੇ ਜੇਕਰ ਉਹ ਜ਼ਿੱਦ ਕਰਦਾ ਤਾਂ ਉਸ ਦੀ ਜਾਨ ਤੇ ਵੀ ਆ ਬਣਦੀ।' ਇਹ ਬਾਤ-ਚੀਤ ਸੁਣ ਕੇ ਮਹਾਰਾਜਾ ਨੇ ਫੌਜ ਦੇ ਅਧਿਕਾਰਿਆਂ ਨੂੰ ਬੁਲਵਾਇਆ ਤੇ ਹੁਕਮ ਦਿੱਤਾ ਕਿ ਉਹ ਮੁਲਤਾਨ ਦੀ ਫੌਜ ਕੋਲੋਂ ਲੁੱਟ ਦਾ ਮਾਲ ਵਾਪਸ ਲੈ ਲੈਣ ਤੇ ਸਭ ਨੂੰ ਹੁਕਮ ਸੁਣਾ ਦੇਣ, ਕਿ ਜਿਹੜਾ ਵੀ ਲੁੱਟ ਦੇ ਮਾਲ ਵਿਚੋਂ ਕੋਈ ਚੀਜ਼ ਆਪਣੇ ਕੋਲ ਰਖੇਗਾ, ਉਸ ਨੂੰ ਨੌਕਰੀ ਤੋਂ ਹਟਾ ਦਿੱਤਾ ਜਾਵੇਗਾ। ਇਸ ਪੁਰ ਲੁੱਟ ਦਾ ਮਾਲ ਜਮ੍ਹਾ ਹੋਣਾ ਸ਼ੁਰੂ ਹੋਇਆ। ਜਮ੍ਹਾ ਹੋਣ ਪਿਛੋਂ ਪੰਜ ਲੱਖ ਦਾ ਮਾਲ ਪੇਸ਼ ਹੋਇਆ; ਭਾਵੇਂ ਫੌਜ ਨੇ ਲੁੱਟੇ ਹੋਏ ਮਾਲ ਦਾ ਦਸਵਾਂ ਹਿੱਸਾ ਵੀ ਵਾਪਸ ਨ ਮੋੜਿਆ। ਹੀਰੇ ਜਵਾਹਰਾਂ, ਮੁਹਰਾਂ ਤੇ ਨਕਦੀ ਵਿਚੋਂ ਕੁਝ ਵੀ ਵਾਪਸ ਨ ਦਿੱਤਾ ਗਇਆ। ਕੇਵਲ ਰੇਸ਼ਮ, ਰੇਸ਼ਮੀ ਕਪੜੇ, ਹੱਥਿਆਰ, ਭਾਂਡੇ ਪੁਸਤਕਾਂ ਤੇ ਫਰਸ਼ ਕਲੀਨ ਆਦਿ ਹੀ, ਜਿਹੜੇ ਰਲਾ ਮਿਲਾ ਕੇ ਸਾਰੇ ਪੰਜ ਲੱਖ ਦੇ ਮੁੱਲ ਦੇ ਬਣੇ, ਵਾਪਸ ਕੀਤੇ ਗਏ। ਇਹ ਸਾਰੀਆਂ ਚੀਜ਼ਾਂ ਮੋੜਨ ਪਿਛੋਂ ਹਰ ਇਕ ਦਾ ਖ਼ਿਆਲ ਸੀ, ਕਿ ਮਹਾਰਾਜਾ ਇਨ੍ਹਾਂ ਨੂੰ ਵਾਪਸ ਸ਼ਹਰ ਵਾਲਿਆਂ ਨੂੰ ਦੇ ਦੇਵੇਗਾ ਜਾਂ ਇਨ੍ਹਾਂ ਨੂੰ ਵੇਚ ਕੇ ਜਿਹੜਾ ਰੁਪਿਆ ਮਿਲੇਗਾ, ਉਹ ਸ਼ਹਰ ਦੇ ਉਜੱੜ ਚੁਕੇ ਫ਼ਕੀਰਾਂ, ਗ਼ਰੀਬਾਂ ਵਿਚ ਵੰਡ ਦੇਵੇਗਾ, ਪਰ ਇਸ ਤਰ੍ਹਾਂ ਨ ਹੋਇਆ, ਸਗੋਂ ਮਹਾਰਾਜਾ ਨੇ ਸਾਰਾ ਮਾਲ ਸਾਮਾਨ ਸਰਕਾਰੀ ਤੋਂਪਾਖ਼ਾਨਾ ਵਿਚ ਦਾਖ਼ਿਲ ਕਰ ਲਇਆ ਤੇ ਕਿਸੇ ਵੀ ਗ਼ਰੀਬ ਆਦਿ ਨੂੰ ਉਸ ਵਿਚੋਂ ਕਾਣੀ ਕੌਡੀ ਤਕ ਨ ਦਿੱਤੀ। ਮੁਲਤਾਨ ਦੀ ਫ਼ਤਹ ਪਿਛੋਂ ਇਹ ਸਾਰਾ ਇਲਾਕਾ ਸੁਖਦਿਆਲ ਖੱਤਰੀ ਨੂੰ ਸੌਂਪ ਦਿੱਤਾ ਗਇਆ ਤੇ ਉਸ ਨੂੰ ਇਸ ਇਲਾਕੇ ਦਾ ਕਾਰਦਾਰ ਨਿਯੁਕਤ ਕਰ ਦਿੱਤਾ ਗਇਆ।

ਇਸ ਪਿਛੋਂ ਇਕ ਦਿਨ ਮਹਾਰਾਜਾ ਨੇ ਪਹਾੜੀ ਰੈਜਮੈਂਟ ਦੀ ਹਾਜ਼ਿਰੀ ਲਈ ਤੇ ਹਰ ਇਕ ਸਵਾਰ ਦੇ ਫੌਜੀ ਹੁਨਰ ਤੇ ਕਰਤਬ ਵੇਖੇ। ਕਿਸ਼ੋਰ ਸਿੰਘ ਦੇ ਪੁੱਤਰ ਧਿਆਨ ਸਿੰਘ ਦੇ ਭਾਗ ਜਾਗਣੇ ਸਨ, ਤੇ ਉਸ ਨੇ ਅਖ਼ੀਰ ਖਾਲਸਾ ਰਾਜ ਦਾ ਪ੍ਰਧਾਨਮੰਤ੍ਰੀ ਬਣਨਾ ਸੀ, ਮਹਾਰਾਜਾ ਨੇ ਉਸ ਦੀ ਵੀ ਕਵਾਇਦ ਵੇਖੀ। ਧਿਆਨ ਸਿੰਘ ਇਕ ਸੁੰਦਰ ਛੈਲ ਛਬੀਲਾ ਤੇ ਚਾਤੁਰ ਗੱਭਰੂ ਸੀ ਤੇ ਫੌਜੀ ਕਰਤਬ ਵੀ ਉਸ ਨੇ ਚੰਗੇ ਵਿਖਾਏ ਸਨ, ਇਸ ਲਈ ਮਹਾਰਾਜਾ ਉਸ ਤੇ ਬਹੁਤ ਖੁਸ਼ ਹੋਇਆ ਤੇ ਉਸ ਨੇ ਹੁਕਮ ਦਿੱਤਾ, ਕਿ ਅੱਜ ਤੋਂ ਧਿਆਨ ਸਿੰਘ ਉਸ ਦੀ ਅਰਦਲ ਤੇ ਹਾਜ਼ਿਰੀ ਵਿਚ ਰਹਿਆ ਕਰੇਗਾ। ਫੇਰ ਉਸ ਨੇ ਧਿਆਨ ਸਿੰਘ ਦੇ ਪਿਤਾ ਕਿਸ਼ੋਰ ਸਿੰਘ ਨੂੰ ਬੁਲਾਇਆ ਤੇ ਹੁਕਮ ਦਿੱਤਾ ਕਿ ਉਹ ਵੀ ਆਪਣੇ ਦੋਹਾਂ ਪੁੱਤਰਾਂ ਗੁਲਾਬ ਸਿੰਘ ਤੇ ਸੁਚੇਤ ਸਿੰਘ ਨਾਲ ਮਹਾਰਾਜਾ ਦੀ ਹਜ਼ੂਰੀ ਵਿਚ ਰਹਿਆ ਕਰੇ। ਉਸ ਦਿਨ ਤੋਂ ਮੀਆਂ ਕਿਸ਼ੋਰ ਸਿੰਘ ਮਹਾਰਾਜਾ ਦੇ ਦਰਬਾਰ ਵਿਚ ਰਹਣ

ਲੱਗਾ। ਮਹਾਰਾਜਾ ਦੀ ਧਿਆਨ ਸਿੰਘ ਉੱਪਰ ਅਜੇਹੀ ਮਿਹਰ ਦੀ ਨਜ਼ਰ ਹੋਈ ਕਿ ਦਿਨ ਬਦਿਨ ਉਹ ਵਧਣ ਚੜ੍ਹਨ ਲੱਗਾ। ਥੋੜੇ ਮਹੀਨਿਆਂ ਵਿਚ ਹੀ ਧਿਆਨ ਸਿੰਘ ਨੂੰ ਦਸ ਹਜ਼ਾਰ ਰੁਪਏ ਦੀ ਜਾਗੀਰ ਬਖ਼ਸ਼ ਦਿੱਤੀ ਗਈ ਤੇ ਮਹਾਰਾਜਾ ਵਲੋਂ ਹੁਕਮ ਹੋਇਆ ਕਿ ਧਿਆਨ ਸਿੰਘ ਆਪਣੇ ਟੱਬਰ ਟੀਰ ਨੂੰ ਵੀ ਉਥੇ ਹੀ ਮੰਗਵਾ ਲਵੇ। ਇਸ ਪੁਰ ਧਿਆਨ ਸਿੰਘ ਨੇ ਝੱਟ ਪਟ ਆਪਣੇ ਘਰ ਦੇ ਬੰਦੇ ਜੰਮੂ ਤੋਂ ਬੁਲਵਾ ਲਏ ਤੇ ਉਹ ਅਮੀਰੀ ਠਾਠ ਨਾਲ ਰਹਣ ਲੱਗ ਪਇਆ। ਇਸ ਤੋਂ ਪਿਛੋਂ ਜਦੋਂ ਜਮਾਂਦਾਰ ਖ਼ੁਸ਼ਹਾਲ ਸਿੰਘ ਆਪਣੇ ਭਰਾ ਰਾਮ ਲਾਲ ਦੇ ਸਿੱਖ ਬਣਨ ਤੋਂ ਨਾਂਹ ਕਰਨ ਕਰਕੇ ਮਹਾਰਾਜਾ ਦੀਆਂ ਨਜ਼ਰਾਂ ਵਿਚੋਂ ਡਿੱਗ ਪਇਆ ਤੇ ਮਹਾਰਾਜਾ ਦਾ ਦਿਲ ਉਸ ਤੋਂ ਮੈਲਾ ਹੋ ਗਇਆ ਤਾਂ ਉਸ ਪਾਸੋਂ ਡਿਉਢੀ ਦੀ ਸੇਵਾ ਲੈ ਕੇ ਧਿਆਨ ਸਿੰਘ ਨੂੰ ਦੇ ਦਿੱਤੀ ਗਈ, ਜਿਸ ਦੇ ਕਾਰਣ ਉਹ ਅਮੀਰਾਂ ਦਾ ਅਮੀਰ ਬਣ ਗਇਆ, ਕਿਉਂਕਿ ਡਿਉਢੀ ਦੀ ਆਮਦਨ ਲੱਖਾਂ ਰੁਪਏ ਦੀ ਸੀ, ਪਰ ਜਦ ਜਮਾਂਦਾਰ ਖ਼ੁਸ਼ਹਾਲ ਸਿੰਘ ਨੇ ਇਸ ਬਾਰੇ ਬਹੁਤ ਵਾਵੇਲਾ ਕੀਤਾ ਤਾਂ ਉਸ ਦੇ ਭਰਾ ਰਾਮ ਲਾਲ ਨੂੰ ਜਿਹੜਾ ਹੁਣ ਸਿੱਖ ਸਜ ਕੇ ਰਾਮ ਸਿੰਘ ਬਣ ਗਇਆ ਸੀ, ਹਿੰਮਤ ਸਿੰਘ ਵਾਲੀਆਂ ਪਲਟਨਾਂ ਦਾ ਜਰਨੈਲ ਨਿਯੁਕਤ ਕਰ ਦਿੱਤਾ ਗਇਆ। ਇਸੇ ਤਰ੍ਹਾਂ ਜਮਾਦਾਰ ਖ਼ੁਸ਼ਹਾਲ ਸਿੰਘ ਦੇ ਭਤੀਜੇ ਪੰਜਮਲ ਨੂੰ ਪਾਹੁਲ ਦੇ ਕੇ ਸਿੱਖ ਬਣਾ ਲਇਆ ਗਇਆ ਤੇ ਸ਼ਹਜ਼ਾਦਾ ਖੜਕ ਸਿੰਘ ਦੀ ਫ਼ੌਜ ਦਾ ਅਧਿਕਾਰੀ ਬਣਾ ਦਿੱਤਾ ਗਇਆ ਤੇ ਉਸ ਨੂੰ ਸਰਦਾਰ ਦੀ ਪਦਵੀ ਦੇ ਕੇ ਸਿਰੋਪਾ ਬਖ਼ਸ਼ਿਆ ਗਇਆ। ਇਸ ਬਖ਼ਸ਼ਿਸ਼ ਕਾਰਣ ਜਮਾਦਾਰ ਖ਼ੁਸ਼ਹਾਲ ਸਿੰਘ ਵੀ ਬਹੁਤ ਪ੍ਰਸੰਨ ਹੋ ਗਇਆ।

ਉਨ੍ਹਾ ਦਿਨਾਂ ਵਿਚ ਹੀ ਮਹਾਰਾਜਾ ਨੂੰ ਭਰੋਸੇ ਯੋਗ ਵਸੀਲੇ ਤੋਂ ਸੂਚਨਾ ਮਿਲੀ, ਕਿ ਕਾਬਲ ਰਾਜ ਵਿਚ ਬੜਾ ਭਾਰੀ ਫ਼ਸਾਦ ਹੋ ਗਇਆ ਹੈ ਜਿਸ ਦੇ ਕਾਰਣ ਸਾਰੇ ਰਾਜ ਵਿਚ ਹੇਠਲੀ ਉਪਰ ਹੋ ਗਈ ਹੈ। ਤੇ ਪਰਸਪਰ ਖ਼ੂਨ ਖਰਾਬਾ ਹੋ ਰਹਿਆ ਹੈ। ਇਸ ਦੀ ਵਿਸਤਾਰ ਪੂਰਬਕ ਗਲ ਇਸ ਪ੍ਰਕਾਰ ਹੈ: ਕਿ ਵਜ਼ੀਰ ਫ਼ਤਹ ਖਾਂ ਜਿਹੜਾ ਕਾਬਲ ਦੇ ਬਾਦਸ਼ਾਹ ਦਾ ਪ੍ਰਧਾਨਮੰਤ੍ਰੀ ਤੇ ਹਰ ਛੋਟੀ ਮੋਟੀ ਗੱਲ ਦਾ ਮੁਖ਼ਤਾਰ ਕੁਲ ਸੀ, ਜਦ ਕਿ ਬਾਦ-ਸ਼ਾਹ ਐਂਵੇ ਨਾਮ ਮਾਤਰ ਹੀ ਰਾਜ ਕਰਦਾ ਸੀ, ਬਾਦਸ਼ਾਹ ਉੱਪਰ ਇੱਨਾ ਹਾਵੀ ਹੋ ਗਇਆ ਸੀ, ਕਿ ਉਸ ਨੇ ਬਾਦਸ਼ਾਹ ਦੀ ਫ਼ੌਜ, ਤੇ ਉਸ ਦੇ ਮਾਲ ਖ਼ਜ਼ਾਨੇ ਤੇ ਹਰ ਇਕ ਚੀਜ਼ ਉੱਪਰ ਪੂਰਣ ਕਬਜ਼ਾ ਕਰ ਲਇਆ ਸੀ ਅਤੇ ਬਾਦਸ਼ਾਹ ਦਾ ਰਾਜ ਕਾਣੀ ਕੌਡੀ ਬਰਾਬਰ ਵੀ ਨ ਰਹਿਆ ਤਾਂ ਇਹ ਗੱਲ ਉਸ ਦੇ ਵੱਡੇ ਪੁੱਤਰ ਸ਼ਹਜ਼ਾਦਾ ਕਾਮਰਾਨ ਨੂੰ ਬਹੁਤ ਭੈੜੀ ਤੇ ਅਯੋਗ ਲੱਗੀ ਤੇ ਉਸ ਨੇ ਹਰਾਤ ਤੋਂ ਇਸ ਬਾਰੇ ਆਪਣੇਂ ਪਿਤਾ ਨੂੰ ਇਕ ਪਤ੍ਰ ਲਿਖਿਆ ਕਿ 'ਮੁਖਮੰਤ੍ਰੀ ਨੂੰ ਇੱਨੇ ਅਧਿਕਾਰ ਦੇਣੇ ਉਚਿਤ ਨਹੀਂ ਤੇ ਅਖ਼ੀਰ ਬਾਦਸ਼ਾਹ ਨੂੰ ਵੀ ਆਪਣੇ ਆਪ ਨੂੰ ਬਾਦਸ਼ਾਹ ਸਮਝਣਾ ਚਾਹੀਦਾ ਹੈ।' ਬਾਦਸ਼ਾਹ ਨੇ ਉੱਤਰ ਵਿਚ ਲਿਖਿਆ, ਕਿ 'ਮੇਰਾ ਮੰਤ੍ਰੀ ਵਫ਼ਾਦਾਰ ਹੈ ਤੇ ਮੇਰੇ ਕੰਮਾਂ ਨੂੰ ਬੜੀ ਜਾਨ ਮਾਰ ਕੇ ਨੇਪਰੇ ਚਾੜ੍ਹਦਾ ਹੈ; ਕਦੀ ਉਹ ਰਣਜੀਤ ਸਿੰਘ ਨਾਲ ਲੜਦਾ ਹੈ ਤੇ ਕਦੀ ਸਿਰ ਫਿਰੇ ਤੇ ਆਕੜ ਖ਼ਾਂ ਸੂਬੇ ਨਾਲ ਦੋ ਦੋ ਹੱਥ ਕਰਦਾ ਹੈ, ਜਦ ਕਿ ਮੈਂ ਆਰਾਮ ਨਾਲ ਬੈਠਾ ਮੌਜਾਂ ਮਾਣ ਰਹਿਆ ਹਾਂ। ਜਦ ਉਹ ਮੇਰੇ ਸਾਰੇ ਕੰਮ-ਕਾਜ ਆਪ ਸਾਰ ਦੇਂਦਾ ਹੈ ਤੇ ਅਜੇਹਾ ਵਫ਼ਾਦਾਰ ਤੇ ਸ਼ੁਭਚਿੰਤਕ

ਹੈ ਤਾਂ ਉਸ ਨੂੰ ਰਾਜ ਦੇ ਸਾਰੇ ਅਧਿਕਾਰ ਸੌਂਪਣੇ ਠੀਕ ਹੀ ਹਨ। ਬਾਦਸ਼ਾਹ ਦਾ ਇਹ ਉੱਤਰ ਪੜ੍ਹ ਕੇ ਸ਼ਹਜ਼ਾਦੇ ਨੇ ਬੁਰਾ ਮਨਾਇਆ ਤੇ ਉਸ ਨੇ ਕਾਬਲ ਤੋਂ ਆ ਕੇ ਮੁਖਮੰਤ੍ਰੀ ਨੂੰ ਅਚੇਤ ਹੀ ਫੜ ਲਇਆ ਤੇ ਉਸ ਦੀਆਂ ਅੱਖਾਂ ਕਢਵਾ ਦਿੱਤੀਆਂ। ਇਸ ਪੁਰ ਵੀ ਉਸ ਨੇ ਉਸ ਨੂੰ ਜਿਉਂਦਾ ਰੱਖਣਾ ਯੋਗ ਨ ਸਮਝਿਆ। ਇਸ ਲਈ ਉਸ ਨੂੰ ਕਤਲ ਕਰਵਾ ਦਿੱਤਾ। ਮੁਖਮੰਤ੍ਰੀ ਦੇ ਕਤਲ ਪਿਛੋਂ ਫ਼ਤਹ ਖਾਂ ਦੇ ਪੰਜਾਹ ਸਕੇ ਭਰਾ ਬਦਲਾ ਲੈਣ ਤੇ ਤੁਲ ਗਏ। ਮੁਹੰਮਦ ਅਜ਼ੀਮ ਖਾਂ, ਜਿਹੜਾ ਵਜ਼ੀਰ ਫ਼ਤਹ ਖਾਂ ਦਾ ਸਕਾ ਭਰਾ ਸੀ ਤੇ ਕਸ਼ਮੀਰ ਦਾ ਸੂਬਾ ਸੀ, ਇਸੇ ਕੰਮ ਦੇ ਪ੍ਰਬੰਧ ਲਈ ਆਪਣੇ ਛੋਟੇ ਭਰਾ ਜ਼ੁਹਾਂਦਾਰ ਖਾਂ ਨੂੰ ਕਸ਼ਮੀਰ ਦਾ ਰਾਜ ਸਿਪੁਰਦ ਕਰ ਕੇ ਕਾਬਲ ਚਲਾ ਗਇਆ ਤੇ ਉਥੇ ਜਾ ਕੇ ਉਸ ਨੇ ਬਾਰਕਜ਼ੱਈਆਂ ਦਾ ਇਕ ਵੱਡਾ ਲਸ਼ਕਰ ਜਮ੍ਹਾ ਕੀਤਾ ਤੇ ਕਾਬਲ ਦੇ ਸਾਰੇ ਇਲਾਕੇ ਤੇ ਸ਼ਹਰ ਤੇ ਆਪਣਾ ਕਬਜ਼ਾ ਕਰ ਲਇਆ ਸੀ ਤੇ ਉਸ ਨੇ ਹਰ ਇਕ ਕਿਲ੍ਹੇ ਵਿਚੋਂ ਕਾਮਰਾਨ ਦੇ ਨਿਯੁਕਤ ਕੀਤੇ ਕਿਲ੍ਹਾਦਾਰਾਂ ਨੂੰ ਕੱਢ ਦਿੱਤਾ ਹੈ। ਇਹ ਖ਼ਬਰ ਸੁਣ ਕੇ ਮਹਾਰਾਜਾ ਨੇ ਕਹਿਆ, ਕਿ 'ਵਜ਼ੀਰ ਫ਼ਤਹ ਖਾਂ ਨਿਰਸੰਦੇਹ ਇਕ ਸੂਰਬੀਰ ਸੀ ਤੇ ਹੁਣ ਉਸ ਦੇ ਬਾਹੂਬਲ ਤੇ ਧਮੋਂ ਸਦਕਾ ਕਾਬਲ ਦਾ ਰਾਜ ਕਾਇਮ ਸੀ ਤੇ ਇਹ ਉਸੇ ਦਾ ਕੰਮ ਹੀ ਸੀ, ਕਿ ਉਸ ਨੇ ਸਾਡੇ ਕੋਲੋਂ ਸਹਾਇਤਾ ਪ੍ਰਾਪਤ ਕਰ ਲਈ ਸੀ ਤੇ ਕਸ਼ਮੀਰ ਫ਼ਤਹ ਕਰ ਲਇਆ ਸੀ। ਉਹ ਹੱਥਾਂ ਤੇ ਬੋਲਾਂ ਦੋਹਾਂ ਨਾਲ ਕੰਮ ਕੱਢ ਲੈਂਦਾ ਸੀ। ਤੇ ਜੇਕਰ ਉਸ ਨੂੰ ਅੰਨ੍ਹਾ ਕੀਤਾ ਗਇਆ ਤਾਂ ਉਸ ਤੇ ਕੋਈ ਅਤਿਆਚਾਰ ਨਹੀਂ ਹੋਇਆ, ਸਗੋਂ ਇਹ ਠੀਕ ਨਿਆਇ ਹੀ ਹੋਇਆ ਸੀ, ਕਿਉਂਕਿ ਉਸ ਨੇ ਆਪਣੇ ਮਾਲਿਕ ਸ਼ਾਹ ਜ਼ਮਾਨ ਨੂੰ ਫੜ ਕੇ ਅੰਨ੍ਹਿਆਂ ਕੀਤਾ ਸੀ, ਤੇ ਉਸ ਦਾ ਮੁਲਕ ਤੇ ਮਾਲ ਖੋਹ ਕੇ ਉਸ ਨੂੰ ਦੇਸ਼ ਨਿਕਾਲਾ ਦੇ ਦਿੱਤਾ ਸੀ, ਜਿਹੜਾ ਹੁਣ ਤਕ ਸਾਡੇ ਕੋਲੋਂ ਵਜ਼ੀਫ਼ਾ ਪ੍ਰਾਪਤ ਕਰਦਾ ਰਹਿਆ :

ਨੇਕੀ ਦਾ ਬਦਲਾ ਨੇਕ ਹੈ, ਇਥੇ ਦਿਨ ਨੂੰ ਦੇਵੇ ਤੇ ਰਾਤ ਨੂੰ ਲਵੇ।
ਨਕਦ ਸੌਦਾ ਹੁੰਦਾ ਇਥੇ, ਇਸ ਹੱਥ ਲਵੇ ਤੇ ਇਸ ਹੱਥ ਦਵੇ।

ਇਹ ਖ਼ਬਰ ਸੁਣ ਕੇ ਮਹਾਰਾਜਾ ਦਾ ਖ਼ਿਆਲ ਹੋਇਆ ਕਿ ਹੁਣ ਪਿਸ਼ਾਵਰ ਫ਼ਤਹ ਕਰ ਲੈਣਾ ਕੋਈ ਔਖਾ ਨਹੀਂ, ਕਿਉਂਕਿ ਕਾਬਲ ਦੇ ਮਾਲਿਕ ਇਸ ਵੇਲੇ ਆਪ ਮੁਸੀਬਤ ਵਿਚ ਫਸੇ ਹੋਏ ਹਨ, ਤੇ ਪਿਸ਼ਾਵਰ ਦੇ ਹਾਕਿਮ ਦੀ ਮਦਦ ਉਹ ਨਹੀਂ ਕਰ ਸਕਣਗੇ। ਇਹ ਸੋਚ ਕੇ ਮਹਾਰਾਜਾ ਨੇ ਰਾਜ ਦੇ ਸਿਆਣੇ ਸਲਾਹਕਾਰਾਂ ਨੂੰ ਬੁਲਾਇਆ ਤੇ ਉਨ੍ਹਾਂ ਨਾਲ ਸਲਾਹ ਮਸ਼ਵਰਾ ਕੀਤਾ। ਸਭ ਨੇ ਇਹ ਮੌਕਾ ਠੀਕ ਸਮਝਿਆ। ਇਸ ਲਈ ਫ਼ੈਸਲਾ ਹੋ ਗਇਆ ਤੇ ਪਿਸ਼ਾਵਰ ਦੀ ਮੁਹਿੰਮ ਦੀ ਤਿਆਰੀ ਸ਼ੁਰੂ ਹੋਈ। ਫ਼ੌਜ ਨੂੰ ਵੀ ਤਿਆਰੀ ਦਾ ਹੁਕਮ ਮਿਲ ਗਇਆ। ਜਦ ਦਰਿਆ ਵਾਂਗ ਠਾਠਾਂ ਮਾਰਦੀ ਫ਼ੌਜ ਰਾਵੀ ਤੋਂ ਪਾਰ ਉਤਰ ਗਈ ਤਾਂ ਮਹਾਰਾਜਾ ਨੇ ਵੀ ਉੱਧਰ ਦਾ ਕੂਚ ਕੀਤਾ। ਇਸ ਮੁਹਿੰਮ ਦਾ ਪ੍ਰਬੰਧ ਮਹਾਰਾਜਾ ਨੇ ਬੜੀ ਹੁਸ਼ਿਆਰੀ ਤੇ ਸਿਆਣਪ ਨਾਲ ਕੀਤਾ ਅਤੇ ਜਾਗੀਰਦਾਰਾਂ ਤੇ ਸਰਦਾਰਾਂ ਨੂੰ ਹੁਕਮ ਦਿੱਤਾ ਕਿ ਉਹ ਵੀ ਆਪਣੀਆਂ ਫ਼ੌਜਾਂ ਲੈ ਕੇ ਨਾਲ ਸ਼ਾਮਿਲ ਹੋਣ। ਇਸ ਪੁਰ ਸਾਰੇ ਸਰਦਾਰ ਤੇ ਜਾਗੀਰਦਾਰ ਵੀ ਤਿਆਰ ਬਰ ਤਿਆਰ ਹੋ ਗਏ ਮਹਾਰਾਜਾ ਨੇ ਪੰਦਰਾਂ ਦਿਨ ਤਕ ਸ਼ਾਹਦਰੇ ਹੀ ਡੇਰਾ ਰਖਿਆ, ਜਿਥੇ ਸਾਰੀ ਫ਼ੌਜ ਜਮ੍ਹਾ ਹੁੰਦੀ ਰਹੀ ਅਖ਼ੀਰ ਇਕ ਵੱਡਾ ਲਸ਼ਕਰ ਤਿਆਰ ਹੋ ਗਇਆ।

## ਮਹਾਰਾਜਾ ਰਣਜੀਤ ਸਿੰਘ ਦਾ ਕਸ਼ਮੀਰ ਤੇ ਪਿਸ਼ਾਵਰ ਉਤੇ ਚੜ੍ਹਾਈ ਕਰਨਾ ਤੇ ਇਨ੍ਹਾਂ ਦੋਹਾਂ ਮੁਹਿੰਮਾਂ ਵਿਚ ਵਿਜੈ ਪ੍ਰਾਪਤ ਕਰਨਾ, ਸਮੇਤ ਦੂਜੇ ਸੰਬੰਧਿਤ ਹਾਲਾਂ ਦੇ

ਜਦ ਸ਼ਾਹਦਰਾ ਵਿਖੇ ਸਾਰੀ ਫ਼ੌਜ ਜਮ੍ਹਾ ਹੋ ਚੁਕੀ ਤਾਂ ਮਹਾਰਾਜਾ ਸਾਰੀ ਫ਼ੌਜ ਲੈ ਕੇ ਵਜ਼ੀਰਾਬਾਦ ਪੁੱਜਾ ਤੇ ਇਕ ਤੇਜ਼ ਸੂਹੀਏ ਨੂੰ ਭੇਜਿਆ ਕਿ ਉਹ ਮਹਾਰਾਜਾ ਦੇ ਅਟਕ ਤਕ ਪਹੁੰਚਣ ਤੋਂ ਪਹਲਾਂ ਪਹਲਾਂ ਪਿਸ਼ਾਵਰ ਤੋਂ ਖ਼ਬਰ ਲਿਆਵੇ ਕਿ ਉਥੇ ਕੀ ਹਾਲ ਹੈ ਤੇ ਉਥੋਂ ਦੇ ਹਾਕਿਮ ਕੀ ਨੀਅਤ ਧਾਰੀ ਬੈਠੇ ਹਨ ? ਇਸ ਰੂਪ ਉਹ ਸੂਹੀਆ ਹਵਾ ਵਾਂਗ ਪਿਸ਼ਾਵਰ ਵਲ ਨੂੰ ਉਡਿਆ ਤੇ ਉਸ ਦੇ ਪਿਛੇ ਪਿਛੇ ਮਹਾਰਾਜਾ ਆਪ ਵੀ ਕੂਚ ਤੇ ਕੂਚ ਕਰਦਾ ਅਟਕ ਤਕ ਜਾ ਪੁੱਜਾ। ਸੂਹੀਏ ਨੇ ਆ ਕੇ ਖ਼ਬਰ ਦਿੱਤੀ ਕਿ ਥੋੜੀ ਜੇਹੀ ਅਫ਼ਗਾਨੀ ਫ਼ੌਜ ਸਿੰਧ ਦਰਿਆ ਦੇ ਪਾਰਲੇ ਪਾਸੇ ਮਹਾਰਾਜੇ ਦਾ ਰਾਹ ਰੋਕਣ ਲਈ ਉਤਰੀ ਹੋਈ ਹੈ ਅਤੇ ਇਸ ਫ਼ੌਜ ਤੋਂ ਛੁੱਟ ਪਿਸ਼ਾਵਰ ਸ਼ਹਰ ਵਿਚ ਹੋਰ ਕੋਈ ਫੌਜ ਨਹੀਂ ਤੇ ਸ਼ਹਰ ਖ਼ਾਲੀ ਪਇਆ ਹੈ। ਪ੍ਰਜਾ ਭੰਬਲ ਭੂਸੇ ਵਿਚ ਹੈ। ਮੁਸਲਮਾਨੀ ਰਾਜ ਤੋਂ ਤੰਗ ਆਏ ਹੋਏ ਹਿੰਦੂ ਚਾਹੁੰਦੇ ਹਨ, ਕਿ ਉਥੇ ਮਹਾਰਾਜਾ ਦਾ ਰਾਜ ਹੋ ਜਾਵੇ ਇਸ ਲਈ ਮੁਸਲਮਾਨਾਂ ਨੂੰ ਬੜੀ ਫਿਕਰ ਤੇ ਚਿੰਤਾ ਲੱਗੀ ਹੋਈ ਹੈ। ਤੇ ਉਹ ਮਹਾਰਾਜਾ ਦੀ ਲੁੱਟ-ਮਾਰ ਤੋਂ ਸਹਮੇ ਤੇ ਕੰਬਦੇ ਪਏ ਹਨ। ਇਹ ਗੱਲ ਸੁਣ ਕੇ ਮਹਾਰਾਜਾ ਬਹੁਤ ਖ਼ੁਸ਼ ਹੋਇਆ ਤੇ ਦਰਿਆ ਪਾਰ ਕਰਨ ਦੀ ਨੀਅਤ ਧਾਰੀ, ਪਰ ਇਸ ਕੰਮ ਲਈ ਕੋਈ ਬੇੜੀ ਨ ਮਿਲੀ। ਅਖ਼ੀਰ ਦਰਿਆ ਨੂੰ ਨੰਗੇ ਪੈਰੀਂ ਪਾਰ ਕਰਨ ਦਾ ਨਿਸ਼ਚਾ ਕੀਤਾ। ਬੜੀ ਢੂੰਡ-ਭਾਲ ਪਿਛੋਂ ਪੈਰੀਂ ਪਾਰ ਕਰਨ ਦਾ ਰਾਹ ਮਿਲ ਗਇਆ, ਭਾਵੇਂ ਉਥੇ ਵੀ ਕਈ ਇਕ ਥਾਂ ਪਾਣੀ ਖਾਸਾ ਡੂੰਘਾ ਸੀ, ਪਰ ਮਹਾਰਾਜਾ ਨੇ ਰੱਬ ਤੇ ਭਰੋਸਾ ਕਰਦੇ ਹੋਇਆਂ ਲਸ਼ਕਰ ਦਰਿਆ ਵਿਚ ਠੇਲ੍ਹ ਦਿੱਤਾ ਤੇ ਤੋਪਾਂ ਊਠਾਂ ਤੇ ਲੱਦ ਕੇ ਦਰਿਆ ਪਾਰ ਕਰ ਲਇਆ। ਸ਼ਹਜ਼ਾਦਾ ਖੜਕ ਸਿੰਘ ਆਪਣਾ ਲਸ਼ਕਰ ਲੈ ਕੇ ਬਾੜਾ ਅਸਥਾਨ ਤੋਂ ਦਰਿਆ ਪਾਰ ਕਰ ਗਇਆ। ਇਸ ਤਰ੍ਹਾਂ ਸਾਰਾ ਲਸ਼ਕਰ ਦਰਿਆ ਦੇ ਪਾਰਲੇ ਪਾਸੇ ਜਾ ਲੱਥਾ। ਜਦ ਇਹ ਲਸ਼ਕਰ ਰਤਾ ਅਗਾਂਹ ਵਧਿਆ ਤਾਂ ਅਫ਼ਗਾਨੀ ਫ਼ੌਜ ਨੇ ਰ ਹ ਰੋਕਿਆ। ਸਿੱਖਾਂ ਨੇ ਉਸ ਨੂੰ ਤੋਪਾਂ ਅੱਗੇ ਧਰ ਲਇਆ ਤੇ ਉਸ ਫ਼ੌਜ ਵਿਚੋਂ ਬਹੁਤ ਸਾਰੇ ਆਦਮੀ ਮਾਰੇ ਗਏ ਤੇ ਬਾਕੀ ਦੇ ਭੱਜ ਗਏ ਅਤੇ ਕਿਲ੍ਹਾ ਖ਼ੈਰਾਬਾਦ ਉਤੇ ਮਹਾਰਾਜਾ ਦਾ ਕਬਜ਼ਾ ਹੋ ਗਇਆ। ਉਥੋਂ ਮਹਾਰਾਜਾ ਨੇ ਕਿਲ੍ਹਾ ਜਹਾਂਗੀਰ ਆਬਾਦ ਵਲ ਰੁਖ ਕੀਤਾ ਤੇ ਉਹ ਵੀ ਇੱਕੋ ਦਿਨ ਦੇ ਘੇਰੇ ਪਿਛੋਂ ਲੈ ਲਇਆ। ਫ਼ਰੋਜ਼ ਖਾਂ ਅਫ਼ਗਾਨ ਜਿਹੜਾ ਅਫ਼ਗਾਨਾਂ ਵਲੋਂ ਖੱਟਕ ਕੌਮ ਦਾ ਹਾਕਿਮ ਸੀ, ਅਧੀਨਗੀ ਵਿਚ ਆ ਗਇਆ ਤੇ ਉਸ ਨੇ ਨਜ਼ਰਾਨਾ ਭੇਟਾ ਕਰ ਕੇ ਸਿਰੋਪਾ ਪ੍ਰਾਪਤ ਕੀਤਾ। ਉਥੋਂ ਚਲ ਕੇ ਮਹਾਰਾਜਾ ਬਿਨਾ ਕਿਸੇ ਰੋਕ-ਟੋਕ ਦੇ ਪਿਸ਼ਾਵਰ ਵਿਚ ਦਾਖ਼ਿਲ ਹੋ ਗਇਆ। ਉਸ ਦਿਨ ੧੯ ਨਵੰਬਰ, ੧੮੧੮ ਈ. ਸੀ, ਜਦ ਕਿ ਮਹਾਰਾਜਾ ਰਣਜੀਤ ਸਿੰਘ ਨੇ ਪਿਸ਼ਾਵਰ ਫ਼ਤਹ ਕਰ ਲਇਆ। ਪਿਸ਼ਾਵਰ ਦਾ ਹਾਕਿਮ ਯਾਰ ਮੁਹੰਮਦ ਖਾਂ ਜਿਹੜਾ ਵਜ਼ੀਰ ਫ਼ਤਹ ਖਾਂ ਦੇ ਪੰਜਾਹ ਭਰਾਵਾਂ ਵਿਚੋਂ ਸੀ, ਮਹਾਰਾਜਾ ਦੇ ਡਰ ਤੋਂ ਭੱਜ ਕੇ ਯੂਸਫ਼ਜ਼ਈ ਪਠਾਣਾਂ ਦੇ ਇਲਾਕੇ ਵਿਚ ਚਲਾ ਗਇਆ। ਮਹਾਰਾਜਾ ਤਿੰਨ ਦਿਨ ਤਕ ਪਿਸ਼ਾਵਰ ਠਹਰਿਆ। ਭਾਵੇਂ ਸਿੱਖਾਂ ਦੀ ਫ਼ੌਜ

ਨੇ ਸ਼ਹਰ ਵਿਚ ਬਹੁਤ ਵਧੀਕੀਆਂ ਕੀਤੀਆਂ, ਤੇ ਸ਼ਹਰ ਨੂੰ ਲੁੱਟਣਾ ਚਾਹਿਆ, ਪਰ ਮਹਾਰਾਜਾ ਨੇ ਜਿਥੋਂ ਤਕ ਹੋ ਸਕਿਆ, ਉਸ ਨੂੰ ਰੋਕੀ ਰਖਿਆ। ਮਹਾਰਾਜਾ ਇਹ ਨਹੀਂ ਸੀ ਚਾਹੁੰਦਾ, ਕਿ ਸ਼ਹਰ ਨੂੰ ਲੁਟਿਆ ਜਾਵੇ ਤੇ ਇਸ ਤਰ੍ਹਾਂ ਪ੍ਰਜਾ ਨੂੰ ਨਾਰਾਜ਼ ਕੀਤਾ ਜਾਵੇ। ਤਾਂ ਜੋ ਉਹ ਕਿਧਰੇ ਮੁਕਾਬਲੇ ਲਈ ਨਾ ਤਿਆਰ ਹੋ ਜਾਵੇ। ਚੌਥੇ ਦਿਨ ਮਹਾਰਾਜਾ ਨੇ ਜਹਾਂਦਾਰ ਖਾਂ ਨੂੰ ਆਪਣੇ ਵਲੋਂ ਪਿਸ਼ਾਵਰ ਦਾ ਹਾਕਿਮ ਨਿਯੁਕਤ ਕਰ ਦਿੱਤਾ ਤੇ ਆਪ ਪਿਛਾਂਹ ਵਲ ਪਰਤਿਆ। ਇਹ ਜਹਾਂਦਾਰ ਖ਼ਾਂ ਉਹੀ ਅਟਕ ਦੇ ਕਿਲ੍ਹੇ ਦਾ ਕਿਲ੍ਹਾਦਾਰ ਸੀ ਜਿਸ ਨੇ ਕਸ਼ਮੀਰ ਦੇ ਪਹਲੇ ਨਾਜ਼ਮ ਅਤਾ ਮੁਹੰਮਦ ਖ਼ਾਂ ਦੀ ਆਗਿਆ ਅਨੁਸਾਰ ਅਟਕ ਦਾ ਕਿਲ੍ਹਾ ਮਹਾਰਾਜਾ ਦੇ ਹਵਾਲੇ ਕਰ ਦਿੱਤਾ ਸੀ ਤੇ ਹੁਣ ਤਕ ਮਹਾਰਾਜਾ ਵਜ਼ੀਫ਼ਾਖਵਾਰ ਸੀ। ਜਦ ਜਹਾਂਦਾਰ ਖਾਂ ਦੀ ਨਿਯੁਕਤੀ ਪਿਛੋਂ ਮਹਾਰਾਜਾ ਨੇ ਅਟਕ ਦਰਿਆ ਪਾਰ ਕੀਤਾ ਤਾਂ ਪਿਸ਼ਾਵਰ ਦੇ ਹਾਕਿਮ ਸਰਦਾਰ ਦੋਸਤ ਮੁਹੰਮਦ ਖ਼ਾਂ ਤੇ ਯਾਰ ਮੁਹੰਮਦ ਖਾਂ ਦੇ ਵਕੀਲ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਏ ਤੇ ਉਨ੍ਹਾਂ ਦਾ ਸੁਨੇਹਾ ਦਿੱਤਾ, ਕਿ ਮਹਾਰਾਜਾ ਪਿਸ਼ਾਵਰ ਦਾ ਇਲਾਕਾ ਪਹਲਾਂ ਵਾਂਗ ਹੀ ਯਾਰ ਮੁਹੰਮਦ ਖ਼ਾਂ ਕੋਲ ਹੀ ਰਹਣ ਦੇਵੇ; ਉਹ ਮਹਾਰਾਜਾ ਨੂੰ ਇਸ ਇਲਾਕੇ ਦਾ ਇਕ ਲੱਖ ਰੁਪਿਆ ਸਾਲਾਨਾ ਖਰਾਜ ਵਜੋਂ ਦੇਂਦਾ ਰਹੇਗਾ ਅਤੇ ਇਕ ਸਾਲ ਦੇ ਖਰਾਜ ਦੀ ਰਕਮ ਇਸੇ ਵੇਲੇ ਨਜ਼ਰਾਨੇ ਦੇ ਤੌਰ ਤੇ ਭੇਟਾ ਕਰਦਾ ਹੈ। ਕੁਝ ਇਕ ਅਦਲਾਬਦਲੀ ਪਿਛੋਂ ਮਹਾਰਾਜਾ ਨੇ ਉਨ੍ਹਾਂ ਦੀ ਇਹ ਬੇਨਤੀ ਪ੍ਰਵਾਨ ਕਰ ਲਈ ਅਤੇ ਹੁਕਮ ਦਿੱਤਾ ਕਿ ਉਹ ਰੁਪਿਆ ਖ਼ਜ਼ਾਨੇ ਵਿਚ ਦਾਖ਼ਿਲ ਕਰ ਦੇਣ।

ਇੱਨੇ ਵਿਚ ਖ਼ਬਰ ਆਈ, ਕਿ ਦੋਸਤ ਮੁਹੰਮਦ ਖ਼ਾਂ ਤੇ ਯਾਰ ਮੁਹੰਮਦ ਖ਼ਾਂ ਨੇ ਪਹਾੜੋਂ ਉਤਰ ਕੇ ਪਿਸ਼ਾਵਰ ਉਤੇ ਆਪਣਾ ਕਬਜ਼ਾ ਕਰ ਲਇਆ ਹੈ ਤੇ ਜਹਾਂਦਾਰ ਖ਼ਾਂ ਥੋੜੇ ਜੇਹੇ ਮੁਕਾਬਲੇ ਪਿਛੋਂ ਹਾਰ ਖਾ ਕੇ ਪਿਸ਼ਾਵਰ ਛੱਡ ਕੇ ਨੱਸ ਗਇਆ ਹੈ। ਇਹ ਸੁਣ ਕੇ ਮਹਾਰਾਜਾ ਬਹੁਤ ਨਾਰਾਜ਼ ਹੋਇਆ, ਤੇ ਵਕੀਲਾਂ ਨੂੰ ਸਾਮ੍ਹਣੇ ਬੁਲਾ ਕੇ ਉਨ੍ਹਾਂ ਤੇ ਬਹੁਤ ਲਾਹਨਤ ਪਾਈ ਤੇ ਕਹਿਆ, 'ਜਦ ਅਸਾਂ ਤੁਹਾਡੀ ਬੇਨਤੀ ਪ੍ਰਵਾਨ ਕਰ ਲਈ ਸੀ, ਤਾਂ ਅਜੇਹੀ ਕਾਹਲੀ ਕਰਨ ਦੀ ਕੀ ਲੋੜ ਸੀ ? 'ਇਸ ਪੁਰ ਸ਼ਹਜ਼ਾਦਾ ਖੜਕ ਸਿੰਘ ਦੇ ਨਾਮ ਹੁਕਮ ਜਾਰੀ ਹੋਇਆ, ਕਿ ਉਹ ਬਾਰਾਂ ਪਲਟਨਾਂ ਤੇ ਚਾਰ ਤੋਪਖਾਨੇ ਲੈ ਕੇ ਅਟਕ ਦਰਿਆ ਨੂੰ ਉਥੋਂ ਹੀ ਪਾਰ ਕਰ ਕੇ, ਜਿਥੋਂ ਪਹਲਾਂ ਨੰਗੇ ਪੈਰ ਪਾਰ ਕੀਤਾ ਸੀ, ਪਿਸ਼ਾਵਰ ਚਲਾ ਜਾਵੇ ਤੇ ਜਹਾਂਦਾਰ ਖ਼ਾਂ ਨੂੰ ਪਹਲਾਂ ਵਾਂਗ ਹੀ ਪਿਸ਼ਾਵਰ ਤੇ ਕਬਜ਼ਾ ਕਰ ਕੇ ਹਾਕਿਮ ਥਾਪ ਦੇਵੇ ਤੇ ਯਾਰ ਮੁਹੰਮਦ ਖ਼ਾਂ ਨੂੰ ਉਸ ਦੇ ਕੀਤੇ ਦੀ ਸਖ਼ਤ ਸਜ਼ਾ ਦੇਵੇ ਸ਼ਹਜ਼ਾਦਾ ਖੜਕ ਸਿੰਘ ਝੱਟ ਦਰਿਆ ਪਾਰ ਕਰ ਗਇਆ। ਇੱਨੇ ਵਿਚ ਯਾਰ ਮੁਹੰਮਦ ਖ਼ਾਂ ਤੇ ਸਰਦਾਰ ਦੋਸਤ ਮੁਹੰਮਦ ਖ਼ਾਂ ਦੇ ਵਕੀਲਾਂ ਨੇ ਹਾਜ਼ਿਰ ਹੋ ਕੇ ਇਕ ਲੱਖ ਰੁਪਿਆ ਨਜ਼ਰਾਨੇ ਵਜੋਂ ਮਹਾਰਾਜਾ ਦੀ ਭੇਟਾ ਕੀਤਾ ਤੇ ਆਪਣੀ ਭੁੱਲ ਬਖ਼ਸ਼ਵਾਈ। ਮਹਾਰਾਜਾ ਨੇ ਰੁਪਿਆ ਲੈ ਲਇਆ ਤੇ ਸਨਦ ਲਿਖ ਕੇ ਯਾਰ ਮੁਹੰਮਦ ਖਾਂ ਨੂੰ ਫੇਰ ਆਪਣੇ ਵਲੋਂ ਪਿਸ਼ਾਵਰ ਦਾ ਰਾਜ ਬਖ਼ਸ਼ ਦਿੱਤਾ ਅਤੇ ਜਹਾਂਦਾਰ ਖਾਂ ਨੂੰ ਉਸੇ ਤਰ੍ਹਾਂ ਆਪਣੇ ਕੋਲ ਰਖ ਲਇਆ। ਉਥੋਂ ਮਹਾਰਾਜਾ ਨੇ ਲਾਹੌਰ ਵਲ ਕੂਚ ਕੀਤਾ।

ਮਹਾਰਾਜਾ ਨੇ ਰੁਪਿਆ ਲੈ ਲਇਆ ਤੇ ਸਨਦ ਲਿਖ ਕੇ ਯਾਰਮੁਹੰਮਦ ਖ਼ਾਂ ਨੂੰ ਫੇਰ ਆਪਣੇ ਵਲੋਂ ਪਿਸ਼ਾਵਰ ਦਾ ਰਾਜ ਬਖ਼ਸ਼ ਦਿੱਤਾ ਅਤੇ ਜਮਾਂਦਾਰ ਖ਼ਾਂ ਨੂੰ ਉਸੇ ਤਰ੍ਹਾਂ ਆਪਣੇ ਕੋਲ ਰੱਖ ਲਇਆ। ਉਥੋਂ ਮਹਾਰਾਜਾ ਨੇ ਲਾਹੌਰ ਵਲ ਕੂਚ ਕੀਤਾ।

ਜਦ ਅੱਧਾ ਪੈਂਡਾ ਮੁਕਾ ਲਇਆ, ਤਾਂ ਖ਼ਬਰ ਪੁੱਜੀ, ਕਿ ਸ਼ਾਹ ਸੁਜਾਉੱਲਮੁਲਕ ਵੀ ਕਾਬਲ ਰਾਜ ਦੀ ਭੈੜੀ ਦਸ਼ਾ ਸੁਣ ਕੇ ਫੇਰ ਆਪਣਾ ਗਵਾਚਾ ਰਾਜ ਪ੍ਰਾਪਤ ਕਰਨ ਦੀ ਆਸ ਵਿਚ ਲੁੰਧਿਆਣਾ ਤੋਂ ਪਹਾੜੀ ਰਸਤੇ ਪਿਸ਼ਾਵਰ ਜਾ ਪੁੱਜਾ ਹੈ ਅਤੇ ਪਿਸ਼ਾਵਰ ਦੇ ਹਾਕਿਮ ਯਾਰ ਮੁਹੰਮਦ ਖ਼ਾਂ ਨੇ ਉਸ ਤੋਂ ਕੰਨੀਂ ਨਹੀਂ ਕਤਰਾਈ ਤੇ ਉਸ ਨੂੰ ਰਸਦ ਪਾਣੀ ਤੇ ਹੋਰ ਸਾਮਾਨ ਆਦਿ ਪਹੁੰਚਾਇਆ ਤੇ ਉਹ ਇਕ ਚੰਗੀ ਚੁਸਤ ਫ਼ੌਜ ਲੈ ਕੇ ਦੱਰਾ ਖ਼ੈਬਰ ਵਿਚ ਦਾਖ਼ਿਲ ਹੋ ਗਇਆ ਹੈ। ਮੁਹੰਮਦ ਅਜ਼ੀਮ ਖ਼ਾਂ ਦੇ ਇਸ਼ਾਰੇ ਤੇ ਦੱਰਾ ਖ਼ੈਬਰ ਦੇ ਰਾਖਿਆਂ ਨੇ ਆਪਣੀ ਫ਼ੌਜ ਸਮੇਤ ਉਸ ਨਾਲ ਜੰਗ ਕੀਤਾ, ਜਿਸ ਵਿਚ ਬਾਦਸ਼ਾਹ ਨੂੰ ਹਾਰ ਖਾਣੀ ਪਈ ਤੇ ਉਹ ਵਾਪਸ ਚਲਾ ਗਇਆ। ਹੁਣ ਸ਼ਾਹ ਸੁਜਾਹ ਪਿਸ਼ਾਵਰ ਤੋਂ ਡੇਰਾ ਗ਼ਾਜ਼ੀ ਖ਼ਾਂ ਚਲਾ ਗਇਆ ਹੈ ਤੇ ਉਸ ਇਲਾਕੇ ਵਿਚ ਕੁਝ ਹਿੱਸਾ ਮਾਰਨਾ ਚਾਹੁੰਦਾ ਹੈ। ਇਹ ਸੁਣ ਕੇ ਮਹਾਰਾਜਾ ਨੇ ਸਰਦਾਰ ਦਲ ਸਿੰਘ ਦੇ ਨਾਮ ਹੁਕਮ ਜ਼ਾਰੀ ਕੀਤਾ, ਕਿ ਉਹ ਕਿਲ੍ਹਾ ਮਖੱਡ ਤੋਂ ਆਪਣੀ ਫ਼ੌਜ ਲੈ ਜਾ ਕੇ ਸ਼ਾਹ ਸੁਜਾਹ ਨੂੰ ਡੇਰਾ ਗ਼ਾਜ਼ੀ ਖ਼ਾਂ ਤੋਂ ਕੱਢ ਦੇਵੇ। ਇਸ ਹੁਕਮ ਦੀ ਪਾਲਣਾ ਕਰਦਾ ਹੋਇਆ, ਸਰਦਾਰ ਦਲ ਸਿੰਘ ਨੇ ਜਦ ਕਿਲ੍ਹਾ ਮਖੱਡ ਤੋਂ ਚਾਲੇ ਪਾਏ ਤਾਂ ਸ਼ਾਹ ਸੁਜਾਹ ਡੇਰਾ ਗ਼ਾਜ਼ੀ ਖਾਂ ਤੋਂ ਨਿਕਲ ਕੇ ਸਿੰਧ ਵਲ ਚਲਾ ਗਇਆ ਤੇ ਉਥੋਂ ਲਧਿਆਣੇ ਪਹੁੰਚ ਗਇਆ। ਵਜ਼ੀਰਾਬਾਦ ਤੋਂ ਮਹਾਰਾਜਾ ਰਣਜੀਤ ਸਿੰਘ ਨੇ ਮਿਸਰ ਦੀਵਾਨ ਚੰਦ ਦੇ ਨਾਮ ਹੁਕਮ ਜਾਰੀ ਕੀਤਾ, ਕਿ ਉਹ ਆਪਣੀ ਫ਼ੌਜ ਤੇ ਤੋਪਖ਼ਾਨਾ ਲੈ ਕੇ ਮੰਗੇਰਾ ਚਲਾ ਜਾਵੇ ਅਤੇ ਨਵਾਬ ਪਾਸੋਂ ਸਾਲਾਨਾ ਖਰਾਜ ਤੇ ਨਜ਼ਰਾਨੇ ਦੀ ਰਕੰਮ ਵਸੂਲ ਕਰੇ। ਇਸ ਪੁਰ ਮਿਸਰ ਦੀਵਾਨ ਚੰਦ ਝੱਟ ਪਟ ਚਲ ਪਇਆ ਤੇ ਮੰਗੇਰਾ ਦੇ ਇਲਾਕੇ ਵਿਚ ਜਾ ਦਾਖ਼ਿਲ ਹੋਇਆ ਤੇ ਉਥੇ ਪਹੁੰਚ ਕੇ ਪਰਲੋ ਲੈ ਆਂਦੀ। ਜਦ ਮੰਗੇਰਾ ਦੇ ਮਾਲਿਕ ਨਵਾਬ ਨੇ ਮਿਸਰ ਦੀਵਾਨ ਚੰਦ ਦੇ ਆਉਣ ਦੀ ਖ਼ਬਰ ਸੁਣੀ ਤਾਂ ਉਸ ਨੇ ਆਪਣੇ ਜ਼ਿੰਮੇ ਬਣਦੀ ਪੰਜਾਹ ਹਜ਼ਾਰ ਰੁਪਏ ਦੀ ਰਕਮ ਭੇਜ ਦਿੱਤੀ ਤੇ ਮਿਸਰ ਦੀਵਾਨ ਚੰਦ ਰੁਪਿਆ ਲੈ ਕੇ ਲਾਹੌਰ ਆ ਗਇਆ।

ਮਹਾਰਾਜਾ ਰਣਜੀਤ ਸਿੰਘ ਨੂੰ ਹਰ ਵੇਲੇ ਤੇ ਹਰ ਘੜੀ ਕਸ਼ਮੀਰ ਦੀ ਫ਼ਤਹ ਦਾ ਹੀ ਖ਼ਿਆਲ ਰਹੰਦਾ ਸੀ ਤੇ ਉਹ ਚਾਹੁੰਦਾ ਸੀ, ਕਿ ਕਿਸੇ ਨਾ ਕਿਸੇ ਤਰ੍ਹਾਂ ਉਸ ਇਲਾਕੇ ਤੇ ਕਬਜ਼ਾ ਕਰ ਲਵੇ ਤੇ ਕੋਈ ਅਜੇਹੀ ਵਿਉਂਤ ਬਣੇ ਕਿ ਜਿਸ ਨਾਲ ਕਸ਼ਮੀਰ ਦੇ ਦੱਰਿਆਂ ਦੇ ਮਾਲਿਕ, ਜਾਗੀਰਦਾਰ ਤੇ ਰਈਸ ਉਸ ਦੀ ਤਾਬਿਆ ਆ ਜਾਣ; ਤਾਂ ਜੋ ਉਹ ਕਸ਼ਮੀਰ ਤੇ ਚੜ੍ਹਾਈ ਕਰ ਸਕੇ। ਪਰ ਅਜੇਹਾ ਕੋਈ ਮੌਕਾ ਪੈਦਾ ਨ ਹੋਇਆ। ਹੁਣ ਇਹ ਮੌਕਾ ਸਾਮ੍ਹਣੇ ਆਇਆ ਸੀ, ਕਿ ਜਿਸ ਨਾਲ ਮਹਾਰਾਜਾਦੇ ਮਨ ਦੀ ਮੁਰਾਦ ਪੂਰੀ ਹੁੰਦੀ ਦਿੱਸੀ। ਉਸ ਦਾ ਵਿਸਤਾਰ ਇਸ ਪ੍ਰਕਾਰ ਹੈ : 'ਕਿ ਕਸ਼ਮੀਰ ਦੇ ਨਾਜ਼ਮ ਜੱਬਾਰ ਖ਼ਾਂ ਦਾ ਮੁਖ-ਮੰਤ੍ਰੀ ਦੀਵਾਨ ਬੀਰਬਰ ਪੰਡਿਤ ਕਸ਼ਮੀਰ ਤੋਂ ਨੱਸ ਕੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਆ ਕੇ ਉਸ ਨੇ ਬੇਨਤੀ ਕੀਤੀ ਕਿ ਕਸ਼ਮੀਰ ਦੇ ਨਾਜ਼ਮ

ਜੱਬਾਰ ਖ਼ਾਂ ਦੀ ਪੂਜਾ ਬਹੁਤ ਔਖੀ ਹੈ ; ਕਿਉਂਜੋ ਉਹ ਲੋਕਾਂ ਤੇ ਬੜੇ ਅਤਿਆਚਾਰ ਕਰਦਾ ਹੈ ਤੇ ਚੁਗਲਖ਼ੋਰਾਂ ਤੇ ਈਰਖਾਲੂਆਂ ਦੇ ਕਹਣ ਪੁਰ ਉਹ ਮੇਰੇ ਵਿਰੁੱਧ ਹੋ ਗਇਆ ਹੈ ਉਸ ਨੇ ਮੇਰੀ ਸਾਰੀ ਜਾਇਦਾਦ ਜ਼ਬਤ ਕਰ ਲਈ ਤੇ ਮੈਨੂੰ ਕੈਦ ਵਿਚ ਸੁੱਟ ਦਿੱਤਾ। ਹੁਣ ਮੈਂ ਉਸ ਦੀ ਕੈਦ 'ਚੋਂ ਨੱਸ ਕੇ ਆਇਆ ਹਾਂ ਤੇ ਬੇਨਤੀ ਕਰਦਾ ਹਾਂ ਕਿ ਮਹਾਰਾਜਾ ਕਸ਼ਮੀਰ ਤੇ ਚੜ੍ਹਾਈ ਕਰ ਕੇ ਜੱਬਾਰ ਖਾਂ ਕੋਲੋਂ ਕਸ਼ਮੀਰ ਦਾ ਮੁਲੱਕ ਲੈ ਲਵੇ। ਉਸ ਦੇ ਦਰਬਾਰ ਦੇ ਸਾਰੇ ਦੇ ਸਾਰੇ ਅਮੀਰ, ਰਈਸ, ਜਾਗੀਰਦਾਰ ਤੇ ਦੱਰਿਆਂ ਦੇ ਮਾਲਿਕ ਤੇ ਅਧਿਕਾਰੀ ਮੇਰੇ ਮਿੱਤਰ ਤੇ ਸ਼ੁਭਚਿੰਤਕ ਹਨ ਮੇਰੇ ਕਹਣ ਤੇ ਸਾਰੇ ਦੇ ਸਾਰੇ ਮਹਾਰਾਜਾ ਦੇ ਦੋਸਤ ਯਾਰ ਬਣ ਜਾਣਗੇ ਤੇ ਮਹਾਰਾਜਾ ਦੀ ਅਧੀਨਗੀ ਤੋਂ ਕੋਈ ਵੀ ਮੁਨਕਿਰ ਨਹੀਂ ਹੋਵੇਗਾ ਮਹਾਰਾਜਾ ਨੇ ਜਦ ਉਸ ਦੀ ਸਾਰੀ ਗੱਲ-ਬਾਤ ਸੁਣੀ ਤਾਂ ਉਸ ਦੀ ਬਹੁਤ ਆਉਭਗਤ ਕੀਤੀ ਤੇ ਬਚਨ ਕੀਤਾ ਕਿ 'ਜੇਕਰ ਤੂੰ ਕਸ਼ਮੀਰ ਦੇ ਹਰ ਇਕ ਰਈਸ ਤੇ ਜਾਗੀਰਦਾਰ ਦੇ ਨਾਮ ਆਪਣੇ ਵਲੋਂ ਪਤ੍ਰ ਲਿਖ ਕੇ ਉਨ੍ਹਾਂ ਨੂੰ ਸਾਡੀ ਤਾਬਿਆ ਵਿਚ ਲੈ ਆਵੇਂ ਤੇ ਉਹ ਸਾਰੇ ਸਾਡੇ ਦੋਸਤ ਮਿੱਤਰ ਬਣ ਜਾਣ ਤਾਂ ਪੂਰਣ ਤਸੱਲੀ ਤੇ ਨਿਸ਼ਚਾ ਪਿਛੋਂ ਅਸੀਂ ਕਸ਼ਮੀਰ ਤੇ ਚੜ੍ਹਾਈ ਕਰ ਸਕਾਂਗੇ'। ਇਸ ਪੁਰ ਬੀਰਬਰ ਨੇ ਹਰ ਇਕ ਰਈਸ, ਸਰਦਾਰ ਤੇ ਜਾਗੀਰਦਾਰ ਦੇ ਨਾਮ ਆਪਣੇ ਵਲੋਂ ਪਤ੍ਰ ਲਿਖ ਕੇ ਹਰ ਇਕ ਨੂੰ ਮਹਾਰਾਜਾ ਦੀਆਂ ਮਿਹਰਬਾਨੀਆਂ ਤੇ ਬਖਸ਼ਿਸ਼ਾਂ ਦੀ ਆਸ ਬੰਧਾਈ। ਉਹ ਸਾਰੇ ਲੋਕ ਜੱਬਾਰ ਖਾਂ ਦੇ ਅੱਤਿਆਚਾਰਾਂ ਤੋਂ ਪਹਲਾਂ ਹੀ ਤੰਗ ਆਏ ਹੋਏ ਸਨ, ਇਸ ਲਈ ਉਹ ਬਿਨਾਂ ਕਿਸੇ ਝਿਜਕ ਤੇ ਸੰਕੋਚ ਦੇ ਮਹਾਰਾਜਾ ਨਾਲ ਰਲ ਗਏ ਤੇ ਹਰ ਇਕ ਨੇ ਮਹਾਰਾਜਾ ਦੇ ਅਧੀਨ ਤੇ ਤਾਬਿਆ ਰਹਣ ਬਾਰੇ ਲਿਖਤਾਂ ਲਿਖ ਕੇ ਮਹਾਰਾਜਾ ਨੂੰ ਭੇਜ ਦਿੱਤੀਆ, ਜਿਸ ਤੋਂ ਮਹਾਰਾਜਾ ਨੂੰ ਪੂਰੀ ਤਸੱਲੀ ਹੋ ਗਈ। ਹਾਂ, ਮਹਾਰਾਜਾ ਨੂੰ ਰਾਜੌਰੀ ਦੇ ਰਾਜਾ ਅਗਰ ਖ਼ਾਂ ਦੀ ਜ਼ਰੂਰ ਚਿੰਤਾ ਸੀ, ਕਿਉਂਕਿ ਉਹ ਬੜਾ ਸਿਰਫਿਰਿਆ ਤੇ ਸ਼ਰਾਰਤੀ ਆਦਮੀ ਸੀ। ਮਹਾਰਾਜਾ ਨੇ ਉਸ ਪਾਸੋਂ ਹਲਫ਼ੀਆ ਕਸਮ ਲਿਖਤ ਦੇ ਰੂਪ ਵਿਚ ਮੰਗ ਭੇਜੀ। ਉਸ ਨੇ ਕੋਹਿਸਤਾਨ ਦੀ ਰਸਮ ਅਨੁਸਾਰ ਚਿੱਟੇ ਕਾਗਜ਼ ਉੱਪਰ ਕੇਸਰੀ ਪੰਜੇ ਦਾ ਨਿਸ਼ਾਨ ਲਾ ਕੇ ਲਿਖਤ ਭੇਜ ਦਿੱਤੀ ਜਿਸ ਦਾ ਭਾਵ ਇਹ ਸੀ ਕਿ ਉਹ ਅੱਗੇ ਤੋਂ ਕਦੀ ਵੀ ਮਹਾਰਾਜੇ ਦੀ ਆਗਿਆ ਤੋਂ ਬਾਹਰ ਨਹੀਂ ਹੋਵੇਗਾ ਤੇ ਹਮੇਸ਼ਾ ਤਾਬਿਆਦਾਰ ਰਹੇਗਾ। ਰਾਜਾ ਭਿੰਬਰ ਨੇ ਵੀ ਕਲਮਾਪਾਕ ਲਿਖ ਕੇ ਮਹਾਰਾਜਾ ਨੂੰ ਸੰਧੀ-ਪਤ੍ਰ ਭੇਜ ਦਿੱਤਾ ਤੇ ਲਿਖ ਭੇਜਿਆ ਕਿ ਉਹ ਅੱਗੋਂ ਤੋਂ ਉਸ ਵਲੋਂ ਕਦੀ ਵੀ ਅਵੱਗਿਆ ਜਾਂ ਨਾਫ਼ਰਮਾਨੀ ਨਹੀਂ ਹੋਵੇਗੀ। ਜਦ ਇਨ੍ਹਾਂ ਦੋਵਾਂ ਰਈਸਾਂ ਵਲੋਂ ਵੀ ਮਹਾਰਾਜਾ ਨੂੰ ਹਰ ਪ੍ਰਕਾਰ ਦੀ ਪੂਰੀ ਪੂਰੀ ਤਸੱਲੀ ਹੋ ਗਈ ਤੇ ਅੱਗੋਂ ਲਈ ਕਿਸੇ ਵਲੋਂ ਧੋਖੇ ਫ਼ਰੇਬ ਦੀ ਸੰਭਾਵਨਾ ਨ ਰਹੀ ਤਾਂ ਫ਼ੌਜ ਨੂੰ ਜਮ੍ਹਾ ਹੋਣ ਬਾਰੇ ਪੱਕੀ ਕੀਤੀ ਗਈ ਤੇ ਇਸ ਬਾਰੇ ਹੁਕਮ ਜਾਰੀ ਹੋਇਆ ਨਾਲ ਹੀ ਪਹਾੜੀ ਰਾਜਿਆਂ ਦੇ ਨਾਮ ਵੀ ਹੁਕਮ ਜਾਰੀ ਹੋ ਗਏ, ਕਿ ਉਹ ਵੀ ਆਪਣੀਆਂ ਆਪਣੀਆਂ ਫ਼ੌਜਾਂ ਦੇ ਸਾਜ-ਸਾਮਾਨ ਠੀਕ ਠਾਕ ਕਰ ਕੇ ਸੇਵਾ ਵਿਚ ਹਾਜ਼ਿਰ ਹੋਣ। ਇਸੇ ਤਰ੍ਹਾਂ ਸਾਰੇ ਜਾਗੀਰਦਾਰਾਂ ਤੇ ਸਰਦਾਰਾਂ ਦੀਆਂ ਫ਼ੌਜਾਂ ਵੀ ਹਰ ਇਕ ਥਾਂ ਤੋਂ ਮੰਗਵਾ ਲਈਆਂ ਗਈਆਂ। ਜਦ ਕੁੱਲ ਲਸ਼ਕਰ ਜਮ੍ਹਾਂ ਹੋ ਗਇਆ ਤਾਂ ਮਹਾਰਾਜਾ ਨੇ ੨੬ ਫਰਵਰੀ ੧੮੧੯ ਈ. ਨੂੰ ਲਾਹੌਰ ਤੋਂ ਕੂਚ ਕੀਤਾ ਤੇ ਸ਼ਾਹਦਰਾ ਵਿਖੇ ਡੇਰਾ ਕਰ ਕੇ ਸ਼ਹਜ਼ਾਦਾ ਖੜਕ ਸਿੰਘ ਨੂੰ ਹੁਕਮ ਦਿੱਤਾ ਕਿ ਉਹ ਆਪਣੀ ਸਾਰੀ

ਫ਼ੌਜ ਸਵਾਰ, ਪਿਆਦਾ ਤੇ ਤੋਪਖਾਨਾ ਲੈ ਕੇ ਜੰਮੂ ਦੇ ਰਸਤੇ ਕਸ਼ਮੀਰ ਚਲਾ ਜਾਵੇ ਅਤੇ ਮਿਸਰ ਦੀਵਾਨ ਚੰਦ ਨੂੰ ਪਹਲਾਂ ਭਿੰਬਰ ਦੇ ਰਸਤੇ ਕਸ਼ਮੀਰ ਭੇਜਿਆ ਤੇ ਹੁਕਮ ਦਿੱਤਾ, ਕਿ ਉਹ ਰਾਜੌਰੀ ਪਹੁੰਚ ਕੇ ਸੂਚਨਾ ਦੇਵੇ। ਇਸ ਪੁਰ ਮਿਸਰ ਦੀਵਾਨ ਚੰਦ ਵੀ ਕੂਚ ਤੇ ਕੂਚ ਕਰਦਾ ਰਾਜੌਰੀ ਜਾ ਪੁੱਜਾ ਤੇ ਲਿਖ ਭੇਜਿਆ ਕਿ ਉਸ ਦੀ ਫ਼ੌਜ ਸਵਾਰ ਉਥੋਂ ਤਕ ਪਹੁੰਚ ਗਈ ਹੈ, ਪਰ ਇਸ ਥਾਂ ਬਿਨਾਂ ਪਿਆਦਾ ਫ਼ੌਜ ਦੇ ਅਗਾਂਹ ਵਧਣਾ ਸੰਭਵ ਨਹੀਂ, ਇਸ ਬੇਨਤੀ-ਪਤ੍ਰ ਵਿਚ ਮਿਸਰ ਨੇ ਰਾਜੌਰੀ ਦੇ ਮਾਲਿਕ ਰਾਜਾ ਅਗ਼ਰ ਖ਼ਾਂ ਦੀ ਬਹੁਤ ਪ੍ਰਸ਼ੰਸਾ ਕੀਤੀ ਤੇ ਲਿਖਿਆ ਕਿ ਅੱਜ ਤਕ ਸਰਕਾਰੀ ਫ਼ੌਜ ਨੂੰ ਰਾਜਾ ਅਗ਼ਰ ਖ਼ਾਂ ਵਲੋਂ ਪੂਰੀ ਪੂਰੀ ਸਹਾਇਤਾ ਮਿਲਦੀ ਰਹੀ ਹੈ ਤੇ ਉਹ ਮਹਾਰਾਜਾ ਦੀ ਅਧੀਨਗੀ ਲਈ ਪੱਕੇ ਪੈਰਾਂ ਤੇ ਹੈ'। ਜਦ ਅਜੇਹੀਆਂ ਖ਼ਬਰਾਂ ਆ ਗਈਆਂ ਕਿ ਫ਼ੌਜ ਹੁਣ ਕਸ਼ਮੀਰ ਦੀ ਸਰਹੱਦ ਤਕ ਜਾ ਪਹੁੰਚੀ ਹੈ ਤਾਂ ੧੯, ਅਪ੍ਰੈਲ, ੧੮੧੯ ਈ. ਨੂੰ ਮਹਾਰਾਜਾ ਆਪ ਵੀ ਸ਼ਾਹਦਰਾ ਤੋਂ ਚਲ ਪਇਆ ਤੇ ਵਜ਼ੀਰਾਬਾਦ ਤੋਂ ਭਿੰਬਰ ਜਾ ਕੇ ਉਸ ਨੇ ਡੇਰਾ ਕੀਤਾ। ਮਹਾਰਾਜਾ ਚਾਹੁੰਦਾ ਸੀ, ਕਿ ਉਹ ਹਾਲੀ ਉਥੇ ਹੀ ਠਹਰਿਆ ਰਹੇ, ਤਾਂ ਜੋ ਉਸ ਦੇ ਪੰਜਾਬ ਦੀ ਸਰਹੱਦ ਤੇ ਰਹਣ ਨਾਲ ਮੁਲਕ ਦਾ ਰਾਜ-ਪ੍ਰਬੰਧ ਠੀਕ ਬਣਿਆ ਰਹੇਗਾ ਤੇ ਇਥੋਂ ਭੇਜੀ ਗਈ ਫ਼ੌਜ ਦੀ ਹਰ ਪ੍ਰਕਾਰ ਦੀ ਮਦਦ ਹੁੰਦੀ ਰਹੇਗੀ। ਇਸ ਲਈ ਸਾਰੀ ਫ਼ੌਜ ਦਾ ਮੁਖ ਅਧਿਕਾਰੀ ਸ਼ਹਜ਼ਾਦਾ ਖੜਕ ਸਿੰਘ ਨੂੰ ਨਿਯੁਕਤ ਕਰ ਦਿੱਤਾ ਗਇਆ ਤੇ ਉਸ ਨੂੰ ਸੈਨਾਪਤੀ ਤੇ ਮੁਖ ਪ੍ਰਬੰਧਕ ਦੀ ਪਦਵੀ ਬਖ਼ਸ਼ੀ ਗਈ ਅਤੇ ਫ਼ੌਜ ਦੇ ਸਾਰੇ ਅਧਿਕਾਰੀਆਂ ਨੂੰ ਹੁਕਮ ਹੋਇਆ ਕਿ ਉਹ ਸ਼ਹਜ਼ਾਦਾ ਦੇ ਅਧੀਨ ਕੰਮ ਕਰਨ। ਭਿੰਬਰ ਦੇ ਰਾਜਾ ਸੁਲਤਾਨ ਖ਼ਾਂ ਨੂੰ ਹੁਕਮ ਦਿੱਤਾ ਗਇਆ, ਕਿ ਉਹ ਫ਼ੌਜ ਦੇ ਨਾਲ ਹੋ ਕੇ ਉਸ ਦੀ ਅਗਵਾਈ ਕਰੇ ਤੇ ਮਿਸਰ ਦੀਵਾਨ ਚੰਦ ਦੀ ਆਗਿਆ ਵਿਚ ਰਹ ਕੇ ਰਸਦ ਪਾਣੀ ਪਹੁੰਚਾਉਣ ਦਾ ਕੰਮ ਵੀ ਕਰੇ। ਰਾਜੌਰੀ ਵਾਲਾ ਰਾਜਾ ਅਗ਼ਰ ਖਾਂ, ਜਿਸ ਦੀ ਉਪਮਾ ਪਹਲਾਂ ਕੀਤੀ ਜਾ ਚੁੱਕੀ ਹੈ, ਇਥੇ ਵਿਰੋਧੀ ਹੋ ਗਇਆ, ਕਿਉਂਕਿ ਸਿੱਖਾਂ ਦੀ ਪਲਟਨ ਨੇ ਉਸ ਦੇ ਇਲਾਕੇ ਵਿਚ ਆਪਣੀ ਆਦਤ ਅਨੁਸਾਰ ਵਧੀਕੀ ਕੀਤੀ ਸੀ। ਉਸ ਨੇ ਮਿਸਰ ਦੀਵਾਨ ਚੰਦ ਨੂੰ ਇਸ ਗੱਲ ਦੀ ਸੂਚਨਾ ਦੇ ਦਿੱਤੀ ਸੀ, ਪਰ ਮਿਸਰ ਨੇ ਇਸ ਮੁਹੰਮ ਦੇ ਨਾਜ਼ਕ ਸਮੇਂ ਫ਼ੌਜ ਨੂੰ ਦੰਡ ਦੇਣਾ ਉਚਿਤ ਨ ਸਮਝਿਆ, ਜਿਸ ਕਰ ਕੇ ਰਾਜਾ ਅਗ਼ਰ ਖ਼ਾਂ ਦਾ ਦਿਲ ਟੁੱਟ ਗਇਆ। ਮਹਾਰਾਜਾ ਨੇ ਜਦ ਅਗਰ ਖਾਂ ਨੂੰ ਵਿਰੋਧੀ ਹੁੰਦੇ ਵੇਖਿਆ ਤਾਂ ਫ਼ੌਜ ਨੂੰ ਉਸ ਦੇ ਫੜ ਲੈਣ ਦਾ ਹੁਕਮ ਦੇ ਦਿੱਤਾ ਪਰ ਉਹ ਭੱਜ ਗਇਆ। ਉਸ ਦਾ ਪੁੱਤਰ ਰਹੀਮਅੱਲਾ ਖਾਂ, ਜਿਹੜਾ ਪਿਤਾ ਦੇ ਖ਼ਿਲਾਫ਼ ਸੀ, ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋ ਗਇਆ। ਮਹਾਰਾਜਾ ਨੇ ਉਸ ਨੂੰ ਉਸ ਦੇ ਪਿਤਾ ਦਾ ਸਾਰਾ ਮਾਲ ਤੇ ਮੁਲਕ ਦੇ ਕੇ ਆਪਣਾ ਮਿੱਤਰ ਬਣਾ ਲਇਆ। ਅਤੇ ਰਾਜਾ ਦਾ ਖ਼ਿਤਾਬ ਦੇ ਕੇ ਉਸ ਨੂੰ ਬਹੁ ਮੁੱਲਾ ਸਰੋਪਾ ਬਖ਼ਸ਼ਿਆ; ਜਿਸ ਨਾਲ ਉਹ ਅਤਿ ਪ੍ਰਸੰਨ ਹੋ ਗਇਆ ਤੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਰਹਿਆ। ਰਾਜੌਰੀ ਤੋਂ ਫ਼ੌਜ ਮਿਸਰ ਦੀਵਾਨ ਦੇ ਅਧੀਨ ਬਹਿਰਾਮ ਕਲ੍ਹਾ ਵਿਚ ਦਾਖ਼ਿਲ ਹੋਈ ਤੇ ਪੁਣਛ ਦਾ ਮਾਲਕ ਤਾਬਿਆ ਵਿਚ ਹਾਜ਼ਰ ਹੋਇਆ, ਪਰੰਤੂ ਕਿਲ੍ਹਾ ਤਾਜ਼ੀ ਦਾ ਮਾਲਿਕ ਹਾਜ਼ਿਰ ਨ ਹੋਇਆ ਤੇ ਉਸ ਨੇ ਕਿਲ੍ਹੇ ਦੇ ਦਰਵਾਜ਼ੇ ਬੰਦ ਕਰ ਲਏ। ਮਿਸਤ ਦੀਵਾਨ ਚੰਦ ਨੇ ਦੂਤ ਭੇਜ ਕੇ ਕਿਲ੍ਹੇ ਦੇ ਮਾਲਕ ਜ਼ਬਰਦਸਤ

ਖਾਂ ਨੂੰ ਆਪਣੇ ਕੋਲ ਬੁਲਵਾ ਭੇਜਿਆ, ਪਰ ਉਹ ਨ ਆਇਆ । ਇਸ ਲਈ ਭਿੰਬਰ ਦੇ ਮਾਲਿਕ ਸੁਲਤਾਨ ਖਾਂ ਨੇ ਆਪਣੀ ਫੌਜ ਲੈ ਜਾ ਕੇ ਉਹ ਕਿਲ੍ਹਾ ਫ਼ਤਹ ਕਰ ਲਇਆ। ਉਥੋਂ ਸਿੱਖ ਫ਼ੌਜ ਜਦ ਬਸਾਨਾ ਵਿਖੇ ਪੁੱਜੀ, ਤਾਂ ਬਸਾਨਾ ਦਾ ਹਾਕਿਮ ਰਾਜ਼ਾ ਰਾਜੌਰੀ ਦੇ ਮਾਲਿਕ ਰਹੀਮੁੱਲਾ ਖ਼ਾਂ ਦੇ ਰਾਹੀਂ ਤਾਬਿਆ ਵਿਚ ਹਾਜ਼ਿਰ ਹੋਇਆ। ਉਸ ਵੇਲੇ ਖ਼ਬਰ ਪਹੁੰਚੀ ਕਿ ਮਹਾਰਾਜਾ ਰਣਜੀਤ ਸਿੰਘ ਆਪ ਵੀ ਭਿੰਬਰ ਤੋਂ ਸਵਾਰ ਹੋ ਕੇ ਫ਼ੌਜ ਨਾਲ ਸ਼ਾਮਿਲ ਹੋਣ ਵਾਲਾ ਹੈ ਇਥੋਂ ਅੱਗੇ ਕਸ਼ਮੀਰ ਦਾ ਬਿਖੜਾ ਪੈਂਡਾ ਸ਼ੁਰੂ ਹੋਇਆ। ਉਥੋਂ ਮਿਸਰ ਦੀਵਾਨ ਚੰਦ ਨੇ ਸਾਰੀ ਫ਼ੌਜ ਦੇ ਤਿੰਨ ਹਿੱਸੇ ਕੀਤੇ। ਉਹ ਆਪ ਤਾਂ ਫ਼ੌਜ ਦੇ ਇਕ ਹਿੱਸੇ ਨਾਲ ਵੈਰਾਲ ਰਾਹੀਂ, ਜਿਸ ਰਸਤੇ ਸਮਰਾਟ ਅਕਬਰ ਦੀ ਫ਼ੌਜ ਕਸ਼ਮੀਰ ਗਈ ਸੀ, ਕਸ਼ਮੀਰ ਦੀ ਹੱਦ ਅੰਦਰ ਦਾਖ਼ਿਲ ਹੋਇਆ, ਤੇ ਇਕ ਹਿੱਸਾ ਫ਼ੌਜ ਦਾ ਪੀਰ ਪੰਜਾਲ ਦੀ ਘਾਟੀ ਰਾਹੀਂ ਅਗਾਂਹ ਵਧਿਆ ਅਤੇ ਇਕ ਹਿੱਸਾ ਪੀਰ ਪੰਜਾਲ ਦੇ ਪਿਛਲੇ ਪਾਸਿਉਂ ਕਸ਼ਮੀਰ ਵਲ ਟੁਰਿਆ। ਇਸ ਤਰ੍ਹਾਂ ਜਿਹੜੀ ਫ਼ੌਜ ਪੀਰ ਪੰਜਾਲ ਦੇ ਸਾਮ੍ਹਣਿਉਂ ਚਲੀ ਸੀ, ਉਹ ਬਹੁਤ ਜਲਦੀ ਪਹਾੜ ਤੇ ਚੜ੍ਹ ਗਈ। ਉਥੇ ਅਫ਼ਗਾਨੀ ਫ਼ੌਜ ਵੀ ਮੌਜੂਦ ਸੀ। ਉਥੇ ਪਹੁੰਚਦਿਆਂ ਹੀ ਲੜਾਈ ਸ਼ੁਰੂ ਹੋ ਗਈ। ਸਵੇਰ ਦੇ ਸੱਤ ਵਜੇ ਤੋਂ ਲੈ ਕੇ ਸ਼ਾਮ ਤਕ ਦੋਵੇਂ ਧਿਰਾਂ ਖੜੀ ਸਖ਼ਤੀ ਤੇ ਤੇਜ਼ੀ ਨਾਲ ਲੜਦੀਆਂ ਰਹੀਆਂ ਅਤੇ ਦੋਹਾਂ ਪਾਸਿਆਂ ਦੇ ਬਹੁਤ ਸਾਰੇ ਸਿਪਾਹੀ ਮਾਰੇ ਗਏ। ਸ਼ਾਮ ਨੂੰ ਜਦ ਸਿੱਖਾਂ ਨੇ ਪਠਾਣਾਂ ਨੂੰ ਬੰਦੂਕਾਂ ਅੱਗੇ ਧਰ ਲਾਇਆ ਤਾਂ ਉਨ੍ਹਾਂ ਦੇ ਪੈਰ ਮੈਦਾਨ ਤੋਂ ਉਖੜਨ ਲਗੇ ਤੇ ਉਹ ਬੇਵਸ ਹੋ ਕੇ ਨੱਠ ਉਠੇ। ਸਿੱਖਾਂ ਨੇ ਉਨ੍ਹਾਂ ਦੇ ਡੇਰੇ ਸੰਭਾਲ ਲਏ ਤੇ ਦੁਸ਼ਮਨਾਂ ਦੇ ਸਾਰੇ ਸਾਜ਼-ਸਾਮਾਨ ਉੱਪਰ ਕਬਜ਼ਾ ਕਰ ਲਇਆ। ੧੬, ਜੂਨ, ੧੮੧੯ ਈ. ਨੂੰ ਫ਼ੌਜ ਦੇ ਇਹ ਅੱਡ ਅੱਡ ਹੋਏ ਤਿੰਨੇ ਹਿੱਸੇ ਫੇਰ ਆਪਸ ਵਿਚ ਇਕ ਥਾਂ ਮਿਲ ਗਏ। ਉਥੇ ਮਹਾਰਾਜਾ ਰਣਜੀਤ ਸਿੰਘ ਵੀ ਆ ਕੇ ਫ਼ੌਜ ਵਿਚ ਸ਼ਾਮਿਲ ਹੋ ਗਇਆ। ਉਥੋਂ ਸਾਰੀ ਫ਼ੌਜ ਪਹਾੜਾਂ ਤੋਂ ਉਤਰ ਕੇ ਕਸ਼ਮੀਰ ਦੇ ਮੈਦਾਨ ਵਿਚ ਪਹੁੰਚ ਗਈ, ਜਿਥੇ ਅਫ਼ਗਾਨੀ ਫੌਜ ਦਾ ਬੜਾ ਭਾਰੀ ਮਜਮਾਂ ਤਿਆਰ ਬਰ ਤਿਆਰ ਖਲੋਤਾ ਸੀ, ਜਿਸ ਦੇ ਅਧਿਕਾਰੀ ਮਿਹਰਦਿਲ ਖਾਂ ਤੇ ਸਮੱਦ ਖਾਂ ਸਨ। ਜਦ ਸਿੱਖਾਂ ਨੂੰ ਦੂਰੋਂ ਇਹ ਫ਼ੌਜ ਇਸ ਤਰ੍ਹਾਂ ਤਿਆਰ ਤੇ ਚਵ੍ਹਾਂ ਪਾਸੇ ਵਿਛੀ ਹੋਈ ਨਜ਼ਰ ਆਈ ਤਾਂ ਇਹ ਵੀ ਤਿਆਰ ਤੇ ਸਾਵਧਾਨ ਹੋ ਗਏ। ਸਾਰੀ ਫ਼ੌਜ ਵਿਚ ਜੰਗ ਦਾ ਬਿਗਲ ਵੱਜ ਗਇਆ ਤੇ ਸਾਰੇ ਆਦਮੀ ਤਿਆਰ ਹੋ ਕੇ ਅੱਗ੍ਹਾਂ ਵਧੇ। ਅਫ਼ਗਾਨੀ ਫੌਜ ਵੀ ਆਪਣੇ ਥਾਂ ਤੋਂ ਹਿੱਲੀ ਤੇ ਉਸ ਦੀ ਇੱਕ ਟੁਕੜੀ ਅੱਡ ਹੋ ਕੇ ਨੰਗੀਆਂ ਤਲਵਾਰਾਂ ਲਈ ਸਿੱਖਾਂ ਤੇ ਟੁਟ ਪਈ, ਪਰ ਸਿੱਖਾਂ ਨੇ ਉਸ ਵਿਚੋਂ ਬਹੁਤ ਥੋੜੇ ਆਦਮੀ ਆਪਣੇ ਤਕ ਪੁੱਜਣ ਦਿੱਤੇ; ਦੂਰੋਂ ਹੀ ਸਿੱਖਾਂ ਨੇ ਬਹੁਤ ਸਾਰੇ ਆਦਮੀਆਂ ਨੂੰ ਬੰਦੂਕਾਂ ਦੀ ਬਾੜ੍ਹ ਨਾਲ ਭੁੰਨ ਸੁਟਿਆ। ਇਸੇ ਤਰ੍ਹਾਂ ਤੋਪਖ਼ਾਨੇ ਦੇ ਗੋਲਿਆਂ ਨਾਲ ਵੀ ਅਣਗਿਣਤ ਪਠਾਣ ਮਾਰੇ ਗਏ। ਇਸ ਪਿਛੋਂ ਅਫ਼ਗਾਨਾਂ ਦੀ ਭੀੜ ਹਰ ਪਾਸਿਓਂ ਸਿੱਖਾਂ ਤੇ ਟੁੱਟ ਪਈ ਤੇ ਬੰਦੂਕਾਂ ਦੀ ਲੜਾਈ ਛੱਡ ਕੇ ਦੋਵੇਂ ਫ਼ੌਜਾਂ ਤਲਵਾਰਾਂ ਤੇ ਆ ਗਈਆਂ ਤੇ ਜੰਗ ਹੋਰ ਤਿਖੇਰੀ ਤੇ ਸਖ਼ਤ ਹੋ ਗਈ, ਇਸ ਲੜਾਈ ਵਿਚ ਅਫ਼ਗਾਨੀ ਫ਼ੌਜ ਦੇ ਦੋਵੇਂ ਅਧਿਕਾਰੀ ਮਿਹਰਦਿਲ ਖਾਂ ਤੇ ਸਮੱਦ ਖਾਂ ਕਤਲ ਹੋ ਗਏ, ਉਨ੍ਹਾਂ ਦੇ ਮਾਰੇ ਜਾਣ ਪਿਛੋਂ ਅਫ਼ਗਾਨੀ ਫ਼ੌਜ ਦੇ ਹੌਸਲੇ ਟੁੱਟ ਗਏ ਤੇ ਉਹ ਬੇਵਸ ਹੋ ਕੇ ਮੈਦਾਨੋਂ ਭੱਜ ਨਿਕਲੇ ਤੇ ਕਿਲ੍ਹਾ ਸ਼ੇਰਗੜ੍ਹ ਵਿਚ ਜਾ ਸਾਹ

ਲਇਆ। ਜਦ ਦੁਸ਼ਮਨ ਹਾਰ ਖਾ ਕੇ ਨੱਸ ਗਇਆ ਤਾਂ ਮਹਾਰਾਜਾ ਦੀ ਫ਼ੌਜ ਫ਼ਤਹ ਦੇ ਡੰਕੇ ਵਜਾਉਂਦੀ ਹੋਈ ਅੱਗ੍ਹਾਂ ਵੱਧੀ ਤੇ ਬਿਨਾਂ ਕਿਸੇ ਰੋਕ ਟੋਕ ਦੇ ਸਿਰੀ ਨਗਰ ਸ਼ਹਰ ਵਿਚ ਦਾਖ਼ਲ ਹੋ ਗਈ, ਜਿਹੜੇ ਆਮ ਖ਼ਾਸ ਅਫ਼ਗ਼ਾਨ ਕਿਲ੍ਹਾ ਸ਼ੇਰ ਗੜ੍ਹ ਵਿਚ ਜਾ ਕੇ ਕਿਲ੍ਹਾਬੰਦ ਹੋ ਗਏ ਸਨ, ਉਹ ਵੀ ਰਾਤੋ ਰਾਤ ਕਿਲ੍ਹਾ ਛੱਡ ਕੇ ਭਜ ਨਸ ਗਏ ਤੇ ਦੂਜੇ ਦਿਨ ਮਹਾਰਾਜਾ ਨੇ ਸ਼ੇਰ ਗੜ੍ਹ ਦਾ ਕਿਲ੍ਹਾ ਵੀ ਲੈ ਲਇਆ, ਇਸ ਤਰ੍ਹਾਂ ੩੦, ਜੂਨ, ੧੮੧੯ ਈ. ਨੂੰ ਮਹਾਰਾਜਾ ਦਾ ਕਸ਼ਮੀਰ ਦੇ ਮੁਲਕ ਉੱਪਰ ਪੂਰਾ ਪੂਰਾ ਅਧਿਕਾਰ ਹੋ ਗਇਆ। ਸਿਰੀ ਨਗਰ ਵਿਚ ਦਾਖ਼ਿਲ ਹੋਣ ਵੇਲੇ ਭਾਵੇਂ ਸਿੱਖਾਂ ਨੇ ਲੁੱਟਮਾਰ ਸ਼ੁਰੂ ਕਰ ਦਿਤੀ ਸੀ, ਪਰ ਮਹਾਰਾਜਾ ਨੇ ਸਖ਼ਤ ਤਾੜਨਾ ਦਾ ਹੁਕਮ ਮਨਾਹੀ ਜਾਰੀ ਕਰ ਦਿੱਤਾ, ਜਿਸ ਨਾਲ ਪ੍ਰਜਾ ਬੱਚ ਗਈ। ਕੁਝ ਦਿਨ ਕਸ਼ਮੀਰ ਰਹ ਕੇ ਮਹਾਰਾਜਾ ਨੇ ਜ਼ਰੂਰੀ ਰਾਜ-ਪ੍ਰਬੰਧ ਕੀਤਾ, ਫੇਰ ਮਿਸਰ ਦੀਵਾਨ ਚੰਦ ਨੂੰ ਉਸ ਦੀ ਫ਼ੌਜ ਸਮੇਤ ਕਸ਼ਮੀਰ ਲਈ ਨਿਯੁਕਤ ਕਰ ਕੇ ਮਹਾਰਾਜਾ ਆਪ ਉਥੋਂ ਪਰਤ ਕੇ ਰਾਜੌਰੀ ਵਿਖੇ ਆ ਗਇਆ ਤੇ ਕਿਲ੍ਹਾ ਅਜ਼ੀਮਗੜ੍ਹ ਨੂੰ, ਜਿਹੜਾ ਜਾਂਦੀ ਵਾਰ ਫ਼ਤਹ ਨਹੀਂ ਹੋ ਸਕਿਆ ਸੀ, ਘੇਰੇ ਵਿਚ ਲੈ ਲਇਆ ਤੇ ਥੋੜੀ ਜੇਹੀ ਲੜਾਈ ਪਿਛੋਂ ਕਿਲ੍ਹੇ ਨੂੰ ਫ਼ਤਹ ਕਰ ਲਇਆ। ਕਿਲ੍ਹਾ ਅਜ਼ੀਮਗੜ੍ਹ ਰਾਜੌਰੀ ਦੇ ਨੇੜੇ ਇਕ ਉਚੀ ਪਹਾੜੀ ਉਤੇ ਹੈ। ਇਸ ਅਸਥਾਨ ਤੋਂ ਮਹਾਰਾਜਾ ਨੇ ਦੀਵਾਨ ਦੇਵੀ ਦਾਸ ਨੂੰ ਕਸ਼ਮੀਰ ਦਾ ਹਾਲ ਜਾਨਣ ਲਈ ਸਿਰੀ ਨਗਰ ਭੇਜਿਆ ਤੇ ਆਪ ਲਾਹੌਰ ਵਲ ਕੂਚ ਕੀਤਾ ਤੇ ਡਾਕ ਵਾਲੇ ਰਸਤੇ ਲਾਹੌਰ ਆ ਗਇਆ। ਕੁਝ ਦਿਨ ਖ਼ੂਬ ਰੰਗ ਤਮਾਸ਼ੇ ਹੁੰਦੇ ਰਹੇ ਤੇ ਕਸ਼ਮੀਰ ਦੀ ਫ਼ਤਹ ਦੇ ਸ਼ੁਕਰਾਨੇ ਵਜੋਂ ਮਹਾਰਾਜਾ ਨੇ ਬਹੁਤ ਸਾਰਾ ਰੁਪਿਆ ਫ਼ਕੀਰਾਂ, ਮੁਥਾਜਾਂ ਤੇ ਮਸਕੀਨਾਂ ਨੂੰ ਵੰਡਿਆ, ਫੇਰ ਦਰਬਾਰ ਸਾਹਿਬ ਅੰਮ੍ਰਿਤਸਰ ਜਾ ਕੇ ਬਹੁਤ ਸਾਰਾ ਰੁਪਿਆ ਭੇਟਾ ਵਜੋਂ ਚੜ੍ਹਾਇਆ।

ਹਾਲੀ ਮਹਾਰਾਜਾ ਅੰਮ੍ਰਿਤਸਰ ਹੀ ਸੀ, ਕਿ ਦੀਵਾਨ ਦੇਵੀ ਦਾਸ ਕਸ਼ਮੀਰ ਤੋਂ ਆ ਕੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਦਸਿਆ ਕਿ ਕਸ਼ਮੀਰ ਦਾ ਹਾਲ ਭੈੜਾ ਹੈ ਤੇ ਉਥੋਂ ਦਾ ਰਾਜ-ਪ੍ਰਬੰਧ ਬਹੁਤ ਖ਼ਰਾਬ ਹੈ। ਮਹਾਰਾਜਾ ਨੇ ਲਾਹੌਰ ਪੁੱਜ ਕੇ ਮਿਸਰ ਦੀਵਾਨ ਚੰਦ ਦੇ ਨਾਮ ਪਰਵਾਨਾ ਜਾਰੀ ਕੀਤਾ ਕਿ ਉਹ ਸ਼ੀਘਰ ਕਸ਼ਮੀਰ ਤੋਂ ਲਾਹੌਰ ਪਰਤ ਆਵੇ ਤੇ ਉਸ ਦੀ ਥਾਂ ਮਹਾਰਾਜਾ ਨੇ ਲਾਹੌਰ ਪੁੱਜ ਕੇ ਮਿਸਰ ਦੀਵਾਨ ਚੰਦ ਦੇ ਨਾਮ ਪਰਵਾਨਾ ਜਾਰੀ ਕੀਤਾ ਕਿ ਉਹ ਸ਼ੀਘਰ ਕਸ਼ਮੀਰ ਤੋਂ ਲਾਹੌਰ ਪਰਤ ਆਵੇ ਤੇ ਉਸ ਦੀ ਥਾਂ ਮਹਾਰਾਜਾ ਨੇ ਦੀਵਾਨ ਮੋਤੀਰਾਮ ਨੂੰ ਨਿਯੁਕਤ ਕਰ ਕੇ ਕਸ਼ਮੀਰ ਭੇਜ ਦਿੱਤਾ; ਦੀਵਾਨ ਮੋਤੀ ਰਾਮ ਦੇ ਉਥੇ ਪੁਜਦਿਆਂ ਹੀ ਮਿਸਰ ਦੀਵਾਨ ਚੰਦ ਨੇ ਸੂਬਾ ਕਸ਼ਮੀਰ ਦਾ ਸਾਰਾ ਰਾਜ-ਪ੍ਰਬੰਧ ਉਸ ਦੇ ਹਵਾਲੇ ਕਰ ਦਿੱਤਾ ਅਤੇ ਆਪ ਖੱਖੇ ਤੇ ਭੰਮੇ ਦੇ ਸਰਦਾਰਾਂ ਤੇ ਕਸ਼ਮੀਰ ਦੇ ਆਸ ਪਾਸ ਦੇ ਰਾਜਿਆਂ ਦੇ ਵਕੀਲਾਂ ਸਮੇਤ ਲਾਹੌਰ ਆ ਕੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ। ਮਹਾਰਾਜਾ ਨੇ ਹਰ ਇਕ ਵਕੀਲ ਪਾਸੋਂ ਅਧੀਨਗੀ-ਪਤ੍ਰ ਤੇ ਇਕਰਾਰਨਾਮੇ ਲਿਖਵਾ ਲਏ ਤੇ ਉਨ੍ਹਾਂ ਨੂੰ ਸਰੋਪਾ ਬਖ਼ਸ਼ੇ। ਦੀਵਾਨ ਮੋਤੀ ਰਾਮ ਨੇ ਕਸ਼ਮੀਰ ਪਹੁੰਚ ਕੇ ਉਥੋਂ ਦਾ ਰਾਜ-ਪ੍ਰਬੰਧ ਵਾਹਵਾਹ ਸੋਹਣਾ ਕਰ ਲਇਆ ਤੇ ਜਿਹੜੀਆਂ ਵੀ ਬਦ-ਇੰਤਜ਼ਾਮੀਆਂ ਜਾਂ ਖ਼ਰਾਬੀਆਂ ਸਨ, ਸਭ

ਦੂਰ ਕਰ ਦਿੱਤੀਆਂ ਇਸ ਨਵੇਂ ਪ੍ਰਬੰਧ ਵਿਚ ਕਿਸੇ ਜਾਣਕਾਰ ਦਾ ਕੋਲ ਹੋਣਾ ਅਤਿ ਜ਼ਰੂਰੀ ਸੀ, ਇਸ ਲਈ ਦੀਵਾਨ ਮੋਤੀ ਰਾਮ ਨੇ ਬੀਰਬਰ ਪੰਡਤ ਨੂੰ, ਜਿਸ ਦੀ ਮਦਦ ਤੇ ਅਗਵਾਈ ਨਾਲ ਮਹਾਰਾਜਾ ਕਸ਼ਮੀਰ ਤਕ ਪੁੱਜਾ ਸੀ, ਆਪਣੇ ਕੋਲ ਬੁਲਾ ਲਇਆ ਅਤੇ ਕਸ਼ਮੀਰ ਦੇ ਰਾਜ-ਪ੍ਰਬੰਧ ਵਿਚ ਉਸ ਨੂੰ ਆਪਣਾ ਨਾਇਬ ਸਥਾਪਿਤ ਕਰ ਲਇਆ। ਜਦ ਉਸ ਨੇ ਸਾਰਾ ਪ੍ਰਬੰਧ ਬੜੇ ਸੁਚੱਜੇ ਤੇ ਯੋਗ ਢੰਗ ਨਾਲ ਕਰ ਲਇਆ ਤੇ ਆਪਣੀ ਪੁਰਾਣੀ ਵਾਕਫ਼ੀਅਤ ਕਾਰਣ ਸਾਰਾ ਕੰਮ ਵਾਹਵਾਹ ਨੇਪਰੇ ਚਾੜ੍ਹ ਲਇਆ ਤਾਂ ਦੀਵਾਨ ਮੋਤੀ ਰਾਮ ਨੇ ਸਾਰੇ ਕੰਮ ਕਾਜ ਦਾ ਠੇਕਾ ਹੀ ਉਸ ਦੇ ਨਾਮ ਕਰ ਦਿੱਤਾ ਤੇ ਆਪਣਾ ਮਤਲਬ ਤੇ ਸੰਬੰਧ ਕੇਵਲ ਰੁਪਿਆ ਵਸੂਲ ਕਰਨ ਤਕ ਹੀ ਰਖਿਆ। ਇਸ ਤਰ੍ਹਾਂ ਕਸ਼ਮੀਰ ਦਾ ਪ੍ਰਬੰਧ ਬੜੀ ਛੇਤੀ ਸੁਲਝ ਗਇਆ।

ਕਸ਼ਮੀਰ ਦੀ ਫ਼ਤਹ ਪਿਛੋਂ ਦੁਸਹਿਰੇ ਦਾ ਤਿਉਹਾਰ ਵੀ ਨੇੜੇ ਹੀ ਸੀ; ਮਹਾਰਾਜਾ ਨੇ ਇਸ ਮੌਕੇ ਤੇ ਇਕ ਭਾਰੀ ਜਸ਼ਨ ਦੀ ਤਿਆਰੀ ਕੀਤੀ ਅਤੇ ਸਾਰੇ ਦੋਸਤਾਂ ਮਿਤਰਾਂ, ਸਰਦਾਰਾਂ, ਰਈਸਾਂ ਤੇ ਜਾਗੀਰਦਾਰ ਰਾਜਿਆਂ ਨੂੰ ਨਿਮੰਤ੍ਰਣ ਦੇ ਕੇ ਸਦ ਭੇਜਿਆ ਅਤੇ ਬੜੀ ਧੂਮ ਧਾਮ ਨਾਲ ਦੁਸਹਿਰਾ ਮਨਾਇਆ। ਲਖਾਂ ਰੁਪਿਆਂ ਦੇ ਇਨਾਮ ਤੇ ਸਰੋਪਾਓ ਲੋਕਾਂ ਵਿਚ ਵੰਡੇ ਗਏ ਤੇ ਲੱਖਾਂ ਰੁਪਏ ਨਜ਼ਰਾਨੇ ਦੇ ਜਮ੍ਹਾ ਹੋਏ। ਦੁਸਹਿਰੇ ਪਿਛੋਂ ਸ਼ਾਮ ਸਿੰਘ ਪਿਸ਼ੌਰੀਏ ਨੇ ਇਸ ਭਾਵ ਦੀ ਅਰਜ਼ੀ ਦਿਤੀ, ਕਿ ਮੁਲਤਾਨ ਦਾ ਇਲਾਕਾ ਉਸ ਨੂੰ ਠੇਕੇ ਤੇ ਦੇ ਦਿੱਤਾ ਜਾਵੇ, ਜਿਸ ਪੁਰ ਛੇ ਲੱਖ ਰੁਪਏ ਸਾਲਾਨਾ ਦੀ ਰਕਮ ਬਦਲੇ ਮੁਲਤਾਨ ਦਾ ਇਲਾਕਾ ਉਸ ਨੂੰ ਸੌਂਪ ਦਿਤਾ ਗਇਆ। ਮਹਾਰਾਜਾ ਦੀ ਆਪ ਵੀ ਮੁਲਤਾਨ ਵਲ ਦੌਰਾ ਕਰਨ ਦੀ ਰੁਚੀ ਹੋਈ ਅਤੇ ਇਸ ਸਫ਼ਰ ਲਈ ਤਿਆਰ ਹੋ ਕੇ ਉਹ ਲਾਹੌਰ ਤੋਂ ਪਹਲਾਂ ਅੰਮ੍ਰਿਤਸਰ ਪੁੱਜਾ ਅਤੇ ਉਥੇ ਮਾਘੀ ਦੇ ਅਵਸਰ ਪੁਰ ਇਸ਼ਨਾਨ ਕਰਨ ਉਪਰੰਤ ਦਰਿਆ ਤੇ ਪਹੁੰਚਾ ਅਤੇ ਬੇੜੀ ਵਿਚ ਬਹ ਕੇ ਮੁਲਤਾਨ ਵਲ ਚਲ ਪਇਆ। ਇਸ ਸਫ਼ਰ ਵਿਚ ਮਹਾਰਾਜਾ ਦੇ ਦਿਲ ਵਿਚ ਇਹ ਖ਼ਿਆਲ ਵੀ ਸੀ, ਕਿ ਬਹਾਵਲਪੁਰ ਦੇ ਮਾਲਿਕ ਕੋਲੋਂ ਨਜ਼ਰਾਨੇ ਦੀ ਕੁਝ ਰਕਮ ਹੋਰ ਲਈ ਜਾਵੇ; ਇਸ ਲਈ ਕੂਚ ਕਰਨ ਸਮੇਂ ਮਿਸਰ ਦੀਵਾਨ ਚੰਦ ਦੇ ਨਾਮ ਇਸ ਭਾਵ ਦਾ ਹੁਕਮ ਜਾਰੀ ਹੋਇਆ, ਕਿ ਉਹ ਉਸੇ ਵੇਲੇ ਆਪਣੀ ਫ਼ੌਜ ਲੈ ਕੇ ਮੰਗੇਰਾ ਵਲ ਚਲ ਪਵੇ ਅਤੇ ਨਵਾਬ ਮੰਗੇਰਾ ਕੋਲੋਂ ਉਸ ਸਾਲ ਦੇ ਨਜ਼ਰਾਨੇ ਦੀ ਰਕਮ ਵਸੂਲ ਕਰੇ ਅਤੇ ਜੇਕਰ ਉਹ ਨ ਦੇਵੇ ਤਾਂ ਉਸ ਨੂੰ ਰਿਆਸਤ ਤੋਂ ਬੇਦਖ਼ਲ ਕਰ ਦੇਵੇ ਤੇ ਉਸ ਦਾ ਮੁਲਕ ਤੇ ਮਾਲ ਜ਼ਬਤ ਕਰ ਲਵੇ। ਇਸ ਪੁਰ ਮਿਸਰ ਦੀਵਾਨ ਚੰਦ ਮੰਗੇਰਾ ਵਲ ਚਲ ਪਇਆ। ਅਤੇ ਮਹਾਰਾਜਾ ਮੁਲਤਾਨ ਪਹੁੰਚ ਗਇਆ ਤੇ ਪਤਾ ਲੱਗਾ, ਕਿ ਮੁਲਤਾਨ ਦੇ ਲੋਕ ਸ਼ਾਮ ਸਿੰਘ ਠੇਕੇਦਾਰ ਦੇ ਅਤਿਆਚਾਰਾਂ ਤੋਂ ਬਹੁਤ ਦੁਖੀ ਤੇ ਔਖੇ ਹਨ। ਇਸ ਲਈ ਮਹਾਰਾਜਾ ਉਸ ਤੇ ਬਹੁਤ ਕ੍ਰੋਪਵਾਨ ਹੋਇਆ ਤੇ ਉਸ ਨੂੰ ਕੈਦ ਵਿਚ ਭੇਜ ਦਿਤਾ। ਹੋਲੀ ਦਾ ਤਿਉਹਾਰ ਵੀ ਸਿਰ ਤੇ ਆ ਗਇਆ ਸੀ। ਇਸ ਲਈ ਮਹਾਰਾਜਾ ਨੇ ਉਥੇ ਹੀ ਹੋਲੀ ਦਾ ਭਾਰੀ ਜਸ਼ਨ ਬੜੀ ਧੂਮ ਧਾਮ ਨਾਲ ਮਨਾਇਆ ਤੇ ਬਹੁਤ ਸਾਰਾ ਰੁਪਿਆ ਫ਼ਕੀਰਾਂ ਤੇ ਮੁਥਾਜਾ ਵਿਚ ਵੰਡਿਆ ਅਤੇ ਸ਼ਹਰ

ਵਿਚ ਸਵਾਰ ਹੋ ਕੇ ਪ੍ਰਜਾ ਉਤੇ ਪੈਸੇ ਦੀ ਸੋਟ ਕੀਤੀ ਅਤੇ ਆਪਣੀ ਪ੍ਰਜਾ-ਪਾਲਣਾ ਨਾਲ ਲੋਕਾਂ ਨੂੰ ਅਤਿ ਪ੍ਰਸੰਨ ਕੀਤਾ ।

ਹੋਲੀ ਦੇ ਜਸ਼ਨ ਮਗਰੋਂ ਮਹਾਰਾਜਾ ਨੇ ਬਹਾਵਲਪੁਰ ਵਲ ਕੂਚ ਕੀਤਾ । ਅੰਮ੍ਰਿਤਸਰ ਤੋਂ ਚਲਣ ਲਗਿਆਂ ਮਹਾਰਾਜਾ ਨੇ ਨਵਾਬ ਬਹਾਵਲਪੁਰ ਦੇ ਵਕੀਲ ਨੂੰ ਬੁਲਾ ਕੇ ਇਹ ਪੱਕੀ ਕੀਤੀ ਸੀ, ਕਿ ਉਹ ਬਹਾਵਲਪੁਰ ਤੋਂ ਨਜ਼ਰਾਨੇ ਦੀ ਰਕਮ ਮੰਗਵਾ ਕੇ ਮੁਲਤਾਨ ਵਿਖੇ ਪੇਸ਼ ਕਰੇ, ਨਹੀਂ ਤਾਂ ਮਹਾਰਾਜਾ ਨਵਾਬ ਕੋਲੋਂ ਖ਼ਰਾਜ, ਨਜ਼ਰਾਨੇ ਤੇ ਫ਼ੌਜ ਦੇ ਖ਼ਰਚੇ ਵਜੋਂ ਚਾਰ ਲੱਖ ਰੁਪਿਆ ਲਵੇਗਾ, ਤੇ ਫੇਰ ਕੋਈ ਉਜ਼ਰ ਜਾਂ ਬਹਾਨਾ ਨਹੀਂ ਸੁਣਿਆ ਜਾਵੇਗਾ'। ਜਦ ਮੁਲਤਾਨ ਵਿਖੇ ਨਵਾਬ ਬਹਾਵਲਪੁਰ ਵਲੋਂ ਰੁਪਿਆ ਨ ਪੱਜਾ, ਤਾਂ ਇਕ ਤਰ੍ਹਾਂ ਇਹ ਚਾਰ ਲੱਖ ਰੁਪਏ ਦੀ ਰਕਮ ਨਵਾਬ ਦੇ ਜ਼ਿੰਮੇਂ ਪੱਕੀ ਹੋ ਗਈ। ਇਸ ਲਈ ਚਾਰ ਲੱਖ ਰੁਪਏ ਦੀ ਮੰਗ ਸ਼ੁਰੂ ਹੋਈ ਅਤੇ ਸਰਦਾਰ ਹਰਿਦਾਸ ਸਿੰਘ ਤੇ ਸਰਦਾਰ ਬੁੱਧ ਸਿੰਘ ਨੂੰ ਹੁਕਮ ਹੋਇਆ ਕਿ ਉਹ ਆਪਣੀਆਂ ਫ਼ੌਜਾਂ ਲੈ ਕੇ ਬਹਾਵਲਪੁਰ-ਵਲ ਚਲੇ ਜਾਣ। ਇਸ ਪੁਰ ਉਹ ਦੋਵੇਂ ਸਰਦਾਰ ਕੂਚ ਤੇ ਕੂਚ ਕਰਦੇ ਹੋਏ ਬਹਾਵਲਪੁਰ ਦੇ ਇਲਾਕੇ ਵਿਚ ਜਾ ਦਾਖ਼ਿਲ ਹੋਏ ਤੇ ਉਨ੍ਹਾਂ ਸ਼ੁਜਾਹਬਾਦ ਦਾ ਕਿਲ੍ਹਾ ਜਾ ਕੇ ਫ਼ਤਹ ਕਰ ਲਇਆ। ਦੂਜੇ ਪਾਸਿਉਂ ਸ਼ਹਜ਼ਾਦਾ ਖੜਕ ਸਿੰਘ ਮਹਾਰਾਜਾ ਦੇ ਹੁਕਮ ਅਨੁਸਾਰ ਬਹੁਤ ਸਾਰੀ ਫ਼ੌਜ ਲੈ ਕੇ ਬਹਾਵਲਪੁਰ ਦੇ ਇਲਾਕੇ ਵਿਚ ਦਾਖਿਲ ਹੋਇਆ ਤੇ ਮੁਲਕ ਨੂੰ ਲੁੱਟਣਾ ਤੇ ਉਜਾੜਨਾ ਸ਼ੁਰੂ ਕੀਤਾ। ਜਦ ਇਹ ਕੁਝ ਹੋਣ ਲੱਗਾ ਤਾਂ ਬਹਾਵਲਪੁਰ ਦੇ ਨਵਾਬ ਨੂੰ ਪਿੱਸੂ ਪਏ ਅਤੇ ਉਸ ਨੇ ਆਪਣੇ ਮੁਲਕ ਦੀ ਆਬਾਦੀ ਤੇ ਪੁਸ਼ਤਾ ਦੀ ਮਲਕੀਅਤ ਰਿਆਸਤ ਦੇ ਬਚਾਉ ਲਈ ਇਕ ਲੱਖ ਪੰਜਾਹ ਹਜ਼ਾਰ ਰੁਪਿਆ ਝੱਟ ਭੇਜ ਦਿੱਤਾ ਤੇ ਬਾਕੀ ਰਹਿੰਦੀ ਰਕਮ ਲਈ ਕਿਸ਼ਤਾਂ ਨਿਸ਼ਚਿਤ ਕਰ ਦਿੱਤੀਆਂ। ਉਸ ਨੇ ਇਹ ਵੀ ਬੇਨਤੀ ਕੀਤੀ ਕਿ ਜੇਕਰ ਡੇਰਾ ਗਾਜ਼ੀ ਖਾਂ ਤੇ ਕੱਛੀ ਦਾ ਇਲਾਕਾ ਉਸ ਨੂੰ ਠੇਕੇ ਤੇ ਦੇ ਦਿੱਤਾ ਜਾਵੇ ਤਾਂ ਉਹ ਬਾਕੀ ਦੀ ਦੋ ਲੱਖ ਪੰਜਾਹ ਹਜ਼ਾਰ ਰੁਪਏ ਦੀ ਰਕਮ ਵੀ ਛੇਤੀ ਅਦਾ ਕਰ ਦੇਵੇਗਾ ਪਰ ਨਵਾਬ ਦੀ ਇਹ ਬੇਨਤੀ ਪ੍ਰਵਾਨ ਨ ਹੋਈ।

ਇਸ ਮਾਮਲੇ ਨੂੰ ਭਲੀ ਪ੍ਰਕਾਰ ਨਿਪਟਾਉਣ ਪਿਛੋਂ ਮਹਾਰਾਜਾ ਮੁਲਤਾਨ ਵਲ ਪਰਤ ਆਇਆ ਅਤੇ ਖ਼ਬਰ ਪੁੱਜੀ, ਕਿ ਨਵਾਬ ਦੇ ਕੋਲ ਇਕ ਬਹੁਤ ਸੁੰਦਰ ਘੋੜਾ ਹੈ ਜਿਸ ਦੀ ਕੀਮਤ ਕਈ ਹਜ਼ਾਰ ਰੁਪਏ ਹੈ ਅਤੇ ਉਹ ਐਨ ਚਿੱਟਾ ਦੁੱਧ ਵਰਗਾ ਹੈ ਉਸ ਦੇ ਸ਼ਰੀਰ ਉੱਪਰ ਹੋਰ ਕਿਸੇ ਰੰਗ ਦਾ ਕੋਈ ਦਾਗ਼ ਤਕ ਨਹੀਂ ਅਤੇ ਇੰਨਾ ਚੁਸਤ ਤੇ ਚਾਲਾਕ ਹੈ ਕਿ ਇਕ ਦਿਨ ਵਿਚ ਸੱਠ ਸੱਤਰ ਕੋਹ ਪੈਂਡਾ ਸਹਜੇ ਹੀ ਨਿਬੇੜ ਲੈਂਦਾ ਹੈ। ਇਹ ਖ਼ਬਰ ਸੁਣ ਕੇ ਮਹਾਰਾਜਾ ਨੂੰ ਇਸ ਘੋੜੇ ਲਈ ਬੜਾ ਸ਼ੌਕ ਜਾਗਿਆ ਅਤੇ ਉਸ ਨੇ ਮਿਸਰ ਦੀਵਾਨ ਚੰਦ ਦੇ ਨਾਮ ਹੁਕਮ ਭੇਜਿਆ ਕਿ ਉਹ ਨਵਾਬ ਮੰਗੇਰਾ ਪਾਸੋਂ ਉਪਰੋਕਤ ਘੋੜਾ ਮੰਗ ਲਵੇ, ਜੇਕਰ ਉਹ ਖ਼ੁਸ਼ੀ ਨਾਲ ਦੇ ਦੇਵੇ ਤਾਂ ਵਾਹ ਵਾਹ ਨਹੀਂ ਤਾਂ ਉਸ ਨੂੰ ਮਜਬੂਰ ਕਰ ਕੇ ਲੈ ਲਇਆ ਜਾਵੇ। ਇਸ ਖ਼ਬਰ ਦੇ ਮਿਲਣ ਪੁਰ ਮਿਸਰ ਦੀਵਾਨ ਚੰਦ, ਜਿਹੜਾ ਹਾਲੀ ਮੰਗੇਰਾ ਤੋਂ ਨਜ਼ਰਾਨੇ ਦੀ ਰਕਮ ਵਸੂਲ ਕਰ ਕੇ ਪਰਤਿਆ ਹੀ ਸੀ ਦੂਜੀ ਵਾਰ ਫੇਰ ਮੰਗੇਰਾ ਵਲ ਚਲਾ ਗਇਆ ਤੇ ਜਾ ਕੇ ਨਵਾਬ ਪਾਸੋਂ ਉਹ ਘੋੜਾ ਮੰਗਿਆ। ਨਵਾਬ ਨੂੰ ਉਹ ਘੋੜਾ ਬਹੁਤ

ਪਿਆਰਾ ਸੀ, ਇਸ ਲਈ ਉਸ ਨੇ ਉਸ ਦੇ ਦੇਣ ਵਿਚ ਕਈ ਇਕ ਬਹਾਨੇ ਕੀਤੇ ਪਰ ਉਸ ਦੀ ਇਕ ਨ ਮੰਨੀ ਗਈ। ਅਖ਼ੀਰ ਉਸ ਨੇ ਲਾਚਾਰ ਹੋ ਕੇ ਉਹ ਘੋੜਾ ਦੇ ਦਿੱਤਾ। ਜਦ ਉਹ ਘੋੜਾ ਮਹਾਰਾਜਾ ਕੋਲ ਪੁੱਜਾ ਤਾਂ ਉਹ ਬਹੁਤ ਖ਼ੁਸ਼ ਹੋਇਆ ਅਤੇ ਉਸ ਦਾ ਨਾਮ 'ਸਫ਼ੇਦ ਪਰੀ' ਰਖਿਆ, ਮਹਾਰਾਜਾ ਉਸ ਤੇ ਸਵਾਰ ਹੋ ਕੇ ਬਹੁਤ ਪ੍ਰਸੰਨ ਚਿਤ ਹੋਇਆ।

ਇਸ ਕੰਮ ਦੇ ਭਲੀ ਪ੍ਰਕਾਰ ਨਿਪਟ ਜਾਣ ਪਿਛੋਂ ਮਹਾਰਾਜਾ ਮੁਲਤਾਨ ਤੋਂ ਲਾਹੌਰ ਨੂੰ ਪਰਤਿਆ ਅਤੇ ੨੭ ਅਪ੍ਰੈਲ, ੧੮੨੦ ਈ. ਨੂੰ ਲਾਹੌਰ ਪਹੁੰਚ ਗਇਆ। ਉਸ ਵੇਲੇ ਇਕ ਅੰਗ੍ਰੇਜ਼ ਸੈਲਾਨੀ ਵਿਲੀਅਮ ਮੋਰਕ੍ਰਾਫ਼ਟ ਲਾਹੌਰ ਆਇਆ ਹੋਇਆ ਸੀ। ਉਹ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ, ਮਹਾਰਾਜਾ ਨੇ ਉਸ ਦੀ ਬੜੀ ਆਉ-ਭਗਤ ਕੀਤੀ ਅਤੇ ਆਪਣੀ ਪ੍ਰਾਹੁਣਾਚਾਰੀ ਤੇ ਮੁਸਾਫ਼ਿਰ-ਪਰਵਰੀ ਨਾਲ ਉਸ ਨੂੰ ਬਹੁਤ ਖ਼ੁਸ਼ ਕੀਤਾ। ਉਹ ਕੁਝ ਦਿਨ ਲਾਹੌਰ ਠਹਰਿਆ ਤੇ ਮਹਾਰਾਜਾ ਵਲੋਂ ਉਸ ਨੂੰ ਦਾਅਵਤਾਂ ਮਿਲਦੀਆਂ ਰਹੀਆਂ। ਫੇਰ ਉਸ ਦੀ ਬੇਨਤੀ ਪੁਰ ਮਹਾਰਾਜਾ ਨੇ ਉਸ ਨੂੰ ਕੁੱਲੂ ਤੇ ਮੰਡੀ ਦੇ ਪਹਾੜਾਂ ਵਲ ਭੇਜ ਦਿੱਤਾ ਤੇ ਪਹਾੜੀ ਰਾਜਿਆਂ ਦੇ ਨਾਮ ਹੁਕਮ ਜਾਰੀ ਕਰ ਦਿੱਤੇ ਕਿ ਜਿਸ ਇਲਾਕੇ ਵਿਚ ਵੀ ਉਹ ਅੰਗ੍ਰੇਜ਼ ਜਾਵੇ, ਉਥੋਂ ਦਾ ਹਾਕਿਮ ਉਸ ਦੀ ਖ਼ਾਤਿਰ ਤੇ ਸੇਵਾ ਵਿਚ ਕਿਸੇ ਕਿਸਮ ਦਾ ਸੰਕੋਚ ਨ ਕਰੇ। ਇਹ ਅੰਗ੍ਰੇਜ਼ ਪਹਲਾਂ ਘੋੜਿਆਂ ਦਾ ਸਲੋਤਰੀ ਸੀ, ਤੇ ਘੋੜਿਆਂ ਦਾ ਇਲਾਜ ਕਰਦੇ ਕਰਦੇ ਉਸ ਨੂੰ ਦੇਸ਼ ਦੇਸ਼ਾਂਤਰਾਂ ਦੇ ਭਰਮਣ ਦਾ ਸ਼ੌਕ ਜਾਗਿਆ, ਇਸ ਲਈ ਉਸ ਨੇ ਘਰ ਦਾ ਪਿਆਰ ਛੱਡ ਕੇ ਤੇ ਆਪਣੇ ਸਾਕ ਸੰਬੰਧੀਆਂ ਤੋਂ ਮੂੰਹ ਮੋੜ ਕੇ ਮੁਲਕਾਂ ਤੇ ਵਲਾਇਤਾਂ ਦਾ ਭਰਮਣ ਤੇ ਹਰ ਇਕ ਗੱਲ ਦਾ ਤਜਰਬਾ ਕਰਨਾ ਪ੍ਰਵਾਨ ਕੀਤਾ। ਲਾਹੌਰ ਤੋਂ ਇਹ ਅੰਗ੍ਰੇਜ਼ ਕੁੱਲੂ ਤੇ ਮੰਡੀ ਦੇ ਪਹਾੜਾਂ ਦੀ ਸੈਰ ਨੂੰ ਚਲਾ ਗਇਆ ਤੇ ਉਥੋਂ ਪਹਾੜੋ ਪਹਾੜ ਲੱਦਾਖ ਤਕ ਪਹੁੰਚ ਗਇਆ। ਫੇਰ ਲੱਦਾਖ ਤੋਂ ਕਸ਼ਮੀਰ ਆ ਗਇਆ। ਉਸ ਸਮੇਂ ਜਰਨੈਲ ਮੀਹਾਂ ਸਿੰਘ ਮਹਾਰਾਜਾ ਵਲੋਂ ਸੂਬਾ ਕਸ਼ਮੀਰ ਦਾ ਹਾਕਿਮ ਸੀ। ਜਰਨੈਲ ਮੀਹਾਂ ਸਿੰਘ ਨੇ ਵੀ ਮਹਾਰਾਜਾ ਦੀ ਲਿਖਤ ਅਨੁਸਾਰ ਉਸ ਦੀ ਬੜੀ ਖ਼ਾਤਰ ਕੀਤੀ। ਉਸ ਨੇ ਉਪਰੋਕਤ ਜਰਨੈਲ ਨੂੰ ਦਸਿਆ, ਕਿ ਸਿਰੀ ਨਗਰ ਸ਼ਹਰ ਦੀ ਬੁਨਿਆਦ ਗੰਧਕ ਦੀ ਖਾਣ ਉੱਪਰ ਹੈ, ਇਸ ਲਈ ਇਕ ਨ ਇਕ ਦਿਨ, ਇਹ ਸ਼ਹਰ ਤਬਾਹ ਤੇ ਬਰਬਾਦ ਹੋ ਜਾਵੇਗਾ, ਉਂਜ ਭਾਵੇਂ ਸੁਖ-ਸਾਂਦ ਨਾਲ ਸੈਂਕੜੇ ਵਰ੍ਹੇ ਲੰਘ ਜਾਣ ਤੇ ਸ਼ਹਰ ਨੂੰ ਕੁਝ ਨ ਹੋਵੇ ਪਰ ਕਿਸੇ ਦਿਨ ਵੀ ਗੰਧਕ ਕੀ ਖਾਣ ਸ਼ਹਰ ਦੇ ਹੇਠੋਂ ਜੋਸ਼ ਮਾਰ ਸਕਦੀ ਹੈ ਜਿਸ ਨਾਲ ਸ਼ਹਰ ਨਸ਼ਟ ਹੋ ਜਾਵੇਗਾ। ਉਸ ਦੀ ਗੱਲ ਨੂੰ ਸੁਣ ਕੇ ਕਸ਼ਮੀਰ ਦੇ ਸਾਰੇ ਲੋਕ ਹੱਸਦੇ ਸਨ ਤੇ ਕੋਈ ਵੀ ਉਸ ਦੀ ਗੱਲ ਦਾ ਯਕੀਨ ਨਹੀਂ ਕਰਦਾ ਸੀ। ਕਸ਼ਮੀਰ ਤੋਂ ਇਹ ਸੈਲਾਨੀ ਉੱਤਰੀ ਪਹਾੜੀ ਦੀ ਸੈਰ ਕਰਦਾ ਹੋਇਆ ਬੁਖ਼ਾਰਾ ਦੇ ਮੈਦਾਨਾਂ ਵਿਚ ਜਾ ਨਿਕਲਿਆ ਤੇ ਉਥੋਂ ਉਸ ਨੇ ਅਜੇਹਾ ਰਾਹ ਫੜਿਆ, ਜਿਧਰੋਂ ਧਰਤੀ ਦਾ ਧੂੰਆਂ ਉਤਾਂ ਨੂੰ ਬਹੁਤ ਚੜ੍ਹਦਾ ਸੀ। ਉਸ ਨੂੰ ਭਾਵੇਂ ਇਸ ਗੱਲ ਦਾ ਚੰਗੀ ਤਰ੍ਹਾਂ ਪਤਾ ਵੀ ਸੀ ਤੇ ਉਹ ਜਾਣਦਾ ਸੀ, ਕਿ ਅਜੇਹੇ ਰਸਤੇ ਜਾਣ ਨਾਲ ਜਾਨ ਦਾ ਡਰ ਹੈ, ਪਰ ਉਸ ਨੂੰ ਆਪਣੀਆਂ

ਦਵਾਈਆਂ ਤੇ ਇਲਾਜ ਉੱਪਰ ਬਹੁਤ ਭਰੋਸਾ ਸੀ, ਇਸ ਲਈ ਉਸ ਨੇ ਉਹੀ ਰਾਹ ਫੜਿਆ, ਜਿਸ ਪਾਸੇ ਜਾਣ ਨਾਲ ਨੁਕਸਾਨ ਹੋਣ ਦਾ ਡਰ ਸੀ। ਅਖੀਰ ਉਸ ਰਾਹ ਵਿਚ ਉਸ ਨੂੰ ਅਜੇਹਾ ਬੁਖ਼ਾਰ ਚੜ੍ਹਿਆ, ਕਿ ਉਹ ਬਚ ਨ ਸਕਿਆ ਤੇ ਉਸੇ ਧਰਤ ਉਪਰ ਉਹ ਕਾਲਵਸ ਹੋ ਗਇਆ।

## ਹਜ਼ਾਰਾ ਦੇ ਜ਼ਿਮੀਂਦਾਰਾਂ ਦਾ ਫ਼ਸਾਦ ਕਰਨਾ ਅਤੇ ਸ਼ਾਹਜ਼ਾਦਾ ਸ਼ੇਰ ਸਿੰਘ ਤੇ ਸਦਾ ਦਾ ਕੌਰ ਦਾ ਉਸ ਪਾਸੇ ਨਿਯੁਕਤ ਹੋਣਾ ਤੇ ਜੰਗ ਵਿਚ ਦੀਵਾਨ ਰਾਮ ਦਿਆਲ ਮਾਰਿਆ ਜਾਣਾ ਅਤੇ ਬਾਹੂ ਤੇ ਛੱਪ ਕੌਮ ਦੇ ਜ਼ਿਮੀਂਦਾਰਾਂ ਦਾ ਤਾਬਿਆ ਵਿਚ ਆਉਣਾ ਤੇ ਮੀਆਂ ਧਿਆਨ ਸਿੰਘ ਨੂੰ ਰਾਜਾ ਦਾ ਖ਼ਿਤਾਬ ਪ੍ਰਾਪਤ ਹੋਣਾ ਅਤੇ ਰਾਣੀ ਸਦਾ ਕੌਰ ਪਾਸੋਂ ਸਾਰੇ ਇਲਾਕੇ ਦਾ ਖੁਸ ਜਾਣਾ ਤੇ ਕਿਲ੍ਹਾ ਮੰਗੇਰਾ ਦਾ ਫ਼ਤਹ ਹੋਣਾ ਸਮੇਤ ਦੂਜੇ ਹਾਲਾਂ ਦੇ

ਉਨ੍ਹਾਂ ਦਿਨਾਂ ਵਿਚ ਲਾਹੌਰ ਵਿਖੇ ਇਹ ਖ਼ਬਰ ਪੁੱਜੀ ਕਿ ਹਜ਼ਾਰਾ ਦੇ ਇਲਾਕੇ ਦੇ ਜ਼ਿਮੀਂਦਾਰਾਂ ਨੇ ਫ਼ਸਾਦ ਖੜਾ ਕਰ ਦਿੱਤਾ ਹੈ ਤੇ ਉਨ੍ਹਾਂ ਸਾਰੇ ਸਰਕਾਰੀ ਕਾਰਦਾਰ ਤੇ ਅਹਲਕਾਰ ਆਪਣੇ ਮੁਲਕ ਵਿਚੋਂ ਕੱਢ ਦਿੱਤੇ ਹਨ ਤੇ ਜਿਹੜੀ ਥੋੜੀ ਬਹੁਤ ਸਿੱਖ ਫ਼ੌਜ ਪ੍ਰਬੰਧ ਲਈ ਉਥੇ ਨਿਯੁਕਤ ਸੀ, ਉਹ ਸਾਰੀ ਦੀ ਸਾਰੀ ਉਥੋਂ ਭੱਜ ਕੇ ਆ ਗਈ ਹੈ, ਕਿਉਂਕਿ ਉਥੇ ਮਲਕੀਆ ਲਸ਼ਕਰ ਦਾ ਭਾਰੀ ਇਕੱਠ ਸੀ, ਤੇ ਜੇਕਰ ਉਸ ਨਾਲ ਸਰਕਾਰੀ ਫ਼ੌਜ ਮੁਕਾਬਲਾ ਕਰਦੀ ਤਾਂ ਨਿਰਸੰਦੇਹ ਮਾਰੀ ਜਾਂਦੀ ਤੇ ਉਸ ਵਿਚੋਂ ਇਕ ਆਦਮੀ ਵੀ ਜਿਉਂਦਾ ਨ ਬਚਦਾ, ਇਸ ਗੜਬੜ ਦੀ ਖ਼ਬਰ ਸੁਣ ਕੇ ਮਹਾਰਾਜਾ ਰਣਜੀਤ ਸਿੰਘ ਨੇ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਦੇ ਨਾਮ ਹੁਕਮ ਭੇਜਿਆ, ਕਿ ਉਹ ਆਪਣੀ ਫ਼ੌਜ ਲੈ ਕੇ ਕਪੂਰਥਲਾ ਤੋਂ ਸਿੱਧਾ ਹਜ਼ਾਰਾ ਚਲਾ ਜਾਵੇ ਅਤੇ ਨਾਲ ਹੀ ਮਹਾਰਾਜਾ ਨੇ ਰਾਣੀ ਸਦਾ ਕੌਰ ਦੇ ਨਾਮ ਪਤ੍ਰ ਲਿਖ ਭੇਜਿਆ, ਕਿ ਉਹ ਆਪਣੀ ਫ਼ੌਜ ਤੇ ਤੋਪਖ਼ਾਨਾ ਹਜ਼ਾਰਾ ਨੂੰ ਭੇਜ ਦੇਵੇ ਤੇ ਚੰਗਾ ਹੋਵੇ ਜੇਕਰ ਰਾਣੀ ਆਪ ਵੀ ਨਾਲ ਚਲੀ ਜਾਵੇ ਕਿਉਂਕਿ ਉਹ ਇਕ ਸਿਆਣੀ, ਸੁਯੋਗ ਤੇ ਤਜਰਬਾਕਾਰ ਇਸਤ੍ਰੀ ਹੈ, ਉਸ ਦੀ ਸਿਆਣਪ ਭਰੀ ਵਿਉਂਤ ਨਾਲ ਉਸ ਇਲਾਕੇ ਦਾ ਪ੍ਰਬੰਧ ਭਲੀ ਪ੍ਰਕਾਰ ਚੰਗੇਰਾ ਹੋ ਜਾਵੇਗਾ। ਤੋਪਖਾਨਾ ਅਧਿਕਾਰੀ ਜਰਨੈਲ ਇਲਾਹੀ ਬਖ਼ਸ਼ ਨੂੰ ਪੱਕੀ ਕੀਤੀ ਗਈ ਕਿ ਉਹ ਵੀ ਆਪਣਾ ਤੋਪਖ਼ਾਨਾ ਲੈ ਕੇ ਝੱਟਪਟ ਹਜ਼ਾਰਾ ਚਲਾ ਜਾਵੇ। ਜਦ ਇਹ ਸਾਰੀ ਫ਼ੌਜ ਹਜ਼ਾਰਾ ਵਲ ਚਲੀ ਗਈ ਤਾਂ ਦੂਜੀ ਇਕ ਹੋਰ ਖ਼ਬਰ ਆਈ, ਕਿ ਮਲਕੀਆ ਲਸ਼ਕਰ ਦੇ ਲਗ ਪਗ ਪੰਜਾਹ ਹਜ਼ਾਰ ਆਦਮੀ ਹਜ਼ਾਰਾ ਵਿਖੇ ਇਕੱਠੇ ਹੋਏ ਹਨ ਤੇ ਹਰ ਇਕ ਆਦਮੀ ਸ਼ਸਤ੍ਰਬਧ ਤੇ ਤਿਆਰ ਬਰ ਤਿਆਰ ਹੈ। ਇਸ ਲਈ ਸ਼ਹਜ਼ਾਦਾ ਸ਼ੇਰ ਸਿੰਘ ਦੇ ਨਾਮ ਲਿਖਿਆ ਗਇਆ ਕਿ ਉਹ ਕਸਬਾ ਵਟਾਲਾ ਤੋਂ ਚਲ ਕੇ ਹਜ਼ਾਰਾ ਚਲਾ ਜਾਵੇ ਤੇ ਹਜ਼ਾਰਾ ਦੇ ਫਸਾਦੀਆਂ ਦਾ ਜਾ ਕੇ ਸਿਰ ਭੰਨੇ। ਇਸੇ ਤਰ੍ਹਾਂ ਦੀਵਾਨ ਰਾਮ ਦਿਆਲ ਦੇ ਨਾਮ ਵੀ ਇਸੇ ਭਾਵ ਦਾ ਤਾਕੀਦੀ ਫ਼ਰਮਾਨ ਜਾਰੀ ਕੀਤਾ ਗਇਆ, ਇਸ ਪੁਰ ਇਹ ਦੋਵੇਂ ਸੂਰਬੀਰ ਅਧਿਕਾਰੀ

ਆਪਣੀ ਆਪਣੀ ਫ਼ੌਜ ਲੈ ਕੇ ਉਧਰ ਨੂੰ ਚਲ ਪਏ। ਹਜ਼ਾਰਾ ਦਾ ਬਹੁਤਾ ਫ਼ਸਾਦੀ ਇਲਾਕਾ ਦਰਬੰਦ ਤੇ ਤਰਬੇਲਾ ਵਲ ਦਾ ਸੀ ਤੇ ਉਥੇ ਹੀ ਫ਼ਸਾਦੀਆਂ ਦਾ ਵੱਡਾ ਇਕੱਠ ਸੀ। ਸ਼ਹਜ਼ਾਦਾ ਸ਼ੇਰ ਸਿੰਘ ਜਦ ਹਜ਼ਾਰਾ ਪੁੱਜਾ ਤਾਂ ਉਸ ਨੇ ਛੋਟੀਆਂ ਛੋਟੀਆਂ ਲੜਾਈਆਂ ਨਾਲ ਫ਼ਸਾਦੀਆਂ ਨੂੰ ਤਿੱਤਰ-ਬਿੱਤਰ ਕਰ ਦਿੱਤਾ ਤੇ ਉਨ੍ਹਾਂ ਦੇ ਮੁਖੀਏ ਫੜ ਲਏ, ਕਈਆਂ ਨੂੰ ਧੀਰਜ ਦਿਲਾਸਾ ਦੇ ਕੇ ਉਨ੍ਹਾਂ ਦੇ ਪਿੰਡਾਂ ਵਿਚ ਪੁਨਰ ਆਬਾਦ ਕੀਤਾ। ਇੱਨੇ ਵਿਚ ਰਾਣੀ ਸਦਾ ਕੌਰ ਮਹਾਰਾਜਾ ਦੇ ਹੁਕਮ ਅਨੁਸਾਰ ਮੁਕੀਰੀਆਂ ਤੋਂ ਚੱਲ ਕੇ ਹਜ਼ਾਰਾ ਵਿਖੇ ਪਹੁੰਚ ਗਈ ਅਤੇ ਸ਼ਹਜ਼ਾਦਾ ਸ਼ੇਰ ਸਿੰਘ ਜਿਹੜਾ ਰਾਣੀ ਦਾ ਦੋਹਤਰਾ ਸੀ, ਉਸ ਦੀ ਅਧੀਨਗੀ ਵਿਚ ਕੰਮ ਕਰਨ ਲੱਗਾ। ਰਾਣੀ ਨੇ ਹਜ਼ਾਰਾ ਦਾ ਹਾਲ ਸੁਣ ਕੇ ਇਹ ਨਿਸ਼ਚਿਤ ਕੀਤਾ ਕਿ ਹਜ਼ਾਰਾ ਦੇ ਇਲਾਕੇ ਵਿਚ ਸਭ ਤੋਂ ਵੱਧ ਫ਼ਸਾਦੀ ਰਤੀਆ ਕੌਮ ਹੀ ਹੈ, ਜਿਸ ਦੇ ਕਹਣ ਤੇ ਹੀ ਸਾਰਾ ਸ਼ੋਰ-ਸ਼ਰਾਬਾ ਹੁੰਦਾ ਹੈ ਤੇ ਸਾਰੀਆਂ ਕੌਮਾਂ ਹਰ ਗੱਲ ਵਿਚ ਰਤੀਆ ਕੌਮ ਦੀਆਂ ਤਾਬਿਆਦਾਰ ਹਨ, ਇਸ ਲਈ ਉਚਿਤ ਇਹ ਹੀ ਹੈ ਕਿ ਇਸ ਸਾਰੀ ਕੌਮ ਨੂੰ ਕਤਲ ਕਰ ਦਿੱਤਾ ਜਾਵੇ ਤਾਂ ਜੋ ਅੱਗੇ ਤੋਂ ਹਜ਼ਾਰਾ ਦੇ ਇਲਾਕੇ ਵਿਚ ਕੋਈ ਝਗੜਾ ਫ਼ਸਾਦ ਖੜਾ ਹੀ ਨ ਹੋਵੇ। ਜਦ ਇਹ ਗੱਲ ਪਹਾੜ ਵਿਚ ਮਸ਼ਹੂਰ ਹੋਈ ਤਾਂ ਰਤੀਆ ਕੌਮ ਦੀ ਹਮਾਇਤ ਵਿਚ ਸਾਰੀਆਂ ਕੌਮਾਂ ਵਿਗੜ ਖਲੋਤੀਆਂ ਤੇ ਥਾਂ ਥਾਂ ਲੜਾਈ ਸ਼ੁਰੂ ਹੋ ਗਈ। ਭਾਵੇਂ ਹਜ਼ਾਰਾ ਵਿਚ ਫ਼ਸਾਦ ਕਰਨ ਵਾਲੇ ਜ਼ਿਮੀਂਦਾਰ ਬੇਸ਼ੁਮਾਰ ਸਨ, ਪਰ ਕੁਝ ਇਕ ਕੌਮਾਂ ਤਾਬਿਆ ਵਿਚ ਹੀ ਸਨ, ਜਿਨ੍ਹਾਂ ਨੂੰ ਸ਼ੋਰ-ਸ਼ਰਾਬੇ ਨਾਲ ਕੋਈ ਮਤਲਬ ਨਹੀਂ ਸੀ ਤੇ ਉਹ ਆਪਣੇ ਘਰਾਂ ਵਿਚ ਰਹ ਕੇ ਖੇਤੀ ਬਾੜੀ ਕਰਦੀਆਂ ਸਨ। ਜਦ ਸਿੱਖ ਫ਼ੌਜ ਫ਼ਸਾਦੀਆਂ ਦੀ ਤਾੜਨਾ ਵਜੋਂ ਲੁੱਟ-ਮਾਰ ਤੇ ਖ਼ੂਨ-ਖਰਾਬੇ ਵਿਚ ਜੁਟ ਗਈ ਤਾਂ ਉਸ ਨੇ ਫ਼ਸਾਦੀਆਂ ਤੇ ਤਾਬਿਆਦਾਰਾਂ ਦੋਵਾਂ ਨੂੰ ਇੱਕੋ ਹੀ ਦ੍ਰਿਸ਼ਟੀ ਤੋਂ ਵੇਖਣਾ ਸ਼ੁਰੂ ਕੀਤਾ ਤੇ ਹਰ ਇਕ ਪਿੰਡ ਨੂੰ ਇਕ ਸਮਾਨ ਲੁੱਟਣਾ ਤੇ ਸਾੜਨਾ ਸ਼ੁਰੂ ਕਰ ਦਿੱਤਾ। ਜਦ ਹਜ਼ਾਰਾ ਵਿਚ ਆਮ ਲੁੱਟ-ਮਾਰ ਤੇ ਕਤਲ ਖ਼ੂਨ ਹੋਣ ਲੱਗਾ, ਤਾਂ ਸਾਰੀਆਂ ਕੌਮਾਂ ਇਕ ਜਾਨ ਹੋ ਕੇ ਸਿੱਖਾਂ ਨਾਲ ਲੜਨ ਲਗੀਆਂ ਤੇ ਚਵ੍ਹਾਂ ਪਾਸੇ ਗੜਬੜ ਮਚ ਗਈ। ਉਸ ਵੇਲੇ ਸਾਰੇ ਜ਼ਿਮੀਂਦਾਰ ਕੇਵਲ ਆਪਣੇ ਜਾਨ-ਮਾਲ ਦੀ ਸੁਰੱਖਿਆ ਲਈ ਹੀ ਲੜਦੇ ਰਹੇ ਸਨ। ਜਦ ਮਲਕੀਆ ਫ਼ੌਜ ਦਾ ਜ਼ੋਰ ਬਹੁਤ ਵਧ ਗਇਆ ਤਾਂ ਸ਼ਹਜ਼ਾਦਾ ਸ਼ੇਰ ਸਿੰਘ ਨੇ ਜਰਨੈਲ ਇਲਾਹੀ ਬਖ਼ਸ਼ ਨੂੰ ਹੁਕਮ ਦਿੱਤਾ ਕਿ ਉਹ ਆਪਣਾ ਤੋਪਖ਼ਾਨਾ ਲੈ ਕੇ ਫ਼ਸਾਦੀਆਂ ਨਾਲ ਲੜੇ। ਜਦ ਉਹ ਤੋਪਖ਼ਾਨੇ ਸਮੇਤ ਆਪਣੇ ਠਿਕਾਣੇ ਤੋਂ ਚਲਿਆ ਤੇ ਫ਼ਸਾਦੀਆਂ ਦੀ ਹੱਦ ਵਿਚ ਪੁੱਜਾ ਤਾਂ ਫ਼ਸਾਦੀਆਂ ਨੇ ਇਕੱਠੇ ਹੋ ਕੇ ਉਸ ਦੇ ਤੋਪਖ਼ਾਨੇ ਤੇ ਫ਼ੌਜ ਨੂੰ ਘੇਰ ਲਇਆ ਤੇ ਉਹ ਤੋਪਖ਼ਾਨੇ ਪਿਛੇ ਜਾ ਰਹੀਆਂ ਬਾਰੂਦ ਦੀਆਂ ਪੇਟੀਆਂ ਖੋਹ ਕੇ ਲੈ ਗਏ, ਜਿਸ ਦੇ ਕਾਰਣ ਜਰਨੈਲ ਇਲਾਹੀ ਬਖ਼ਸ਼ ਦੁਸ਼ਮਨ ਨਾਲ ਲੜਨ ਯੋਗ ਨ ਰਹਿਆ। ਹਾਲਤ ਅਜੇਹੀ ਹੋ ਗਈ ਕਿ ਦੁਸ਼ਮਨ ਸ਼ਾਇਦ ਗਲਬਾ ਪਾ ਕੇ ਉਸ ਪਾਸੋਂ ਸਾਰੀਆਂ ਤੋਪਾਂ ਵੀ ਖੋਹ ਲੈਂਦਾ। ਪਰ ਜਦ ਇਹ ਖ਼ਬਰ ਦੀਵਾਨ ਰਾਮ ਦਿਆਲ ਨੂੰ ਪੁੱਜੀ, ਤਾਂ ਉਹ ਝੱਟਪਟ ਜਿੰਨੀ ਵੀ ਫ਼ੌਜ ਉਸ ਦੇ ਕੋਲ ਸੀ, ਲੈ ਕੇ ਜਰਨੈਲ ਇਲਾਹੀ ਬਖ਼ਸ਼ ਦੀ ਮਦਦ ਲਈ ਚਲ ਪਇਆ ਤੇ ਬੜੇ ਜ਼ੋਰ ਸ਼ੋਰ ਨਾਲ ਅੱਗ ਦਾ ਮੀਂਹ ਵਰ੍ਹਾਂਦਾ ਫ਼ਸਾਦੀਆਂ ਤੇ ਜਾ ਟੁੱਟਾ। ਫ਼ਸਾਦੀ ਵੀ ਬੜੀ ਤੇਜ਼ੀ ਤੇ ਫੁਰਤੀ ਨਾਲ ਮੁਕਾਬਲੇ ਤੇ ਆਏ ਪਰ ਅਖ਼ੀਰ ਹਾਰ ਖਾ ਕੇ ਨੱਸ ਗਏ ਤੇ ਜਰਨੈਲ

ਇਲਾਹੀ ਬਖ਼ਸ਼ ਤੋਪਖਾਨੇ ਸਮੇਤ ਘੇਰੇ ਵਿਚੋਂ ਨਿਕਲ ਆਇਆ। ਇਸ ਫ਼ਤਹ ਦੀ ਪ੍ਰਾਪਤੀ ਪਿਛੋਂ ਦੀਵਾਨ ਰਾਮ ਦਿਆਲ ਦੀ ਇਹ ਇੱਛਾ ਸੀ, ਕਿ ਉਹ ਉਸੇ ਵੇਲੇ ਪਰਤ ਕੇ ਆਪਣੇ ਡੇਰੇ ਵਲ ਚਲਾ ਜਾਵੇ ਕਿਉਂਕਿ ਉਸ ਵੇਲੇ ਸੂਰਜ ਡੁੱਬਣ ਵਾਲਾ ਸੀ। ਜਰਨੈਲ ਇਲਾਹੀ ਬਖ਼ਸ਼ ਆਦਿ ਨੇ ਉਸ ਨੂੰ ਬਥੇਰਾ ਵਰਜਿਆ, ਤੇ ਕਹਿਆ, ਕਿ ਹੋਰ ਦੋ ਘੜੀਆਂ ਨੂੰ ਡੂੰਘੀਆਂ ਸ਼ਾਮਾਂ ਪੈ ਜਾਣਗੀਆਂ ਤੇ ਸਾਰਾ ਇਲਾਕਾ ਵਿਗੜਿਆ ਹੋਇਆ ਹੈ, ਕਿਧਰੇ ਅਜੇਹਾ ਨ ਹੋਵੇ, ਕਿ ਫ਼ਸਾਦੀਆਂ ਦਾ ਕੋਈ ਜਥਾ ਰਾਹ ਰੋਕ ਖਲੋਵੇ ਤੇ ਉਸ ਨਾਲ ਕੁਵੇਲੇ ਲੜਨਾ ਪਵੇ ਪਰ ਦੀਵਾਨ ਰਾਮ ਦਿਆਲ ਨੇ ਕਿਸੇ ਦੀ ਨ ਸੁਣੀ ਤੇ ਆਪਣੀ ਸਾਰੀ ਫ਼ੌਜ ਜਰਨੈਲ ਇਲਾਹੀ ਬਖ਼ਸ਼ ਕੋਲ ਛੱਡ ਕੇ ਆਪ ਥੋੜੀ ਜੇਹੀ ਫ਼ੌਜ ਲੈ ਕੇ ਉਥੋਂ ਟੁਰ ਪਇਆ। ਜਦ ਉਥੋਂ ਤਿੰਨ ਮੀਲ ਦਾ ਰਸਤਾ ਤਹ ਕਰ ਲਇਆ ਤਾਂ ਇਕ ਤੰਗ ਤੇ ਭੀੜੇ ਦੱਰੇ ਵਿਚੋਂ ਲੰਘਣ ਲੱਗਾ। ਉਸ ਦੱਰੇ ਦੀਆਂ ਖੁੰਦਰਾਂ ਵਿਚ ਜੰਗ ਤੋਂ ਭੱਜੀ ਹੋਈ ਫ਼ਸਾਦੀਆਂ ਦੀ ਫ਼ੌਜ ਦੇ ਬਹੁਤ ਸਾਰੇ ਆਦਮੀ ਲੁਕੇ ਹੋਏ ਸਨ। ਜਦ ਫ਼ਸਾਦੀਆਂ ਨੇ ਵੇਖਿਆ ਕਿ ਦੀਵਾਨ ਰਾਮ ਦਿਆਲ ਥੋੜੇ ਜੇਹੇ ਆਦਮੀਆਂ ਨਾਲ ਦੱਰੇ ਵਿਚੋਂ ਲੰਘ ਰਹਿਆ ਹੈ ਤਾਂ ਉਹ ਇਕੱਠੇ ਹੋ ਕੇ ਦੀਵਾਨ ਰਾਮ ਦਿਆਲ ਤੇ ਟੁੱਟ ਪਏ; ਦੀਵਾਨ ਦੇ ਸਾਥੀ ਸਿੱਖਾਂ ਨੇ ਜਦ ਵੇਖਿਆ ਕਿ ਮਲਕੀਆ ਫ਼ੌਜ ਆ ਗਈ ਹੈ ਤਾਂ ਉਹ ਸਾਰੇ ਦੇ ਸਾਰੇ ਭੱਜ ਉੱਠੇ; ਕੇਵਲ ਦੀਵਾਨ ਦੇ ਤਿੰਨ ਚਾਰ ਖ਼ਾਸ ਨੌਕਰ ਹੀ ਬਾਕੀ ਰਹ ਗਏ। ਉਨ੍ਹਾਂ ਨੇ ਦੀਵਾਨ ਨੂੰ ਬਹੁਤ ਸਮਝਾਇਆ ਤੇ ਕਹਿਆ ਕਿ ਇਸ ਵੇਲੇ ਨੱਸ ਜਾਣਾ ਹੀ ਉਚਿਤ ਹੈ ਇਕੱਲਿਆਂ ਹਜ਼ਾਰਾਂ ਆਦਮੀਆਂ ਦੇ ਟਾਕਰੇ ਵਿਚ ਆਪਣੀ ਜਾਨ ਐਂਵਾਈ ਗਵਾਉਣਾ ਕੋਈ ਬਹਾਦਰੀ ਨਹੀਂ, ਸਗੋਂ ਮੂਰਖਤਾ ਤੇ ਅਗਿਆਨਤਾ ਹੈ ਪਰ ਦੀਵਾਨ ਨੇ ਕਿਸੇ ਦੀ ਨ ਮੰਨੀ ਤੇ ਇਕ ਅਧਿਕਾਰੀ ਸੂਰਮਾ ਤੇ ਬਹਾਦਰ ਹੋ ਕੇ ਲੋਕਾਂ ਦੇ ਮੁਕਾਬਲੇ ਤੋਂ ਭੱਜਣਾ ਯੋਗ ਨ ਸਮਝਿਆ; ਇਸ ਲਈ ਉਹ ਇਕੱਲਾ ਹੀ ਤਲਵਾਰ ਸੂਤ ਕੇ ਦੁਸ਼ਮਨਾਂ ਦੇ ਜਥੇ ਉੱਪਰ ਟੁੱਟ ਪਇਆ ਅਤੇ ਕੁਝ ਇਕ ਆਦਮੀਆਂ ਨੂੰ ਕਤਲ ਕਰ ਕੇ ਆਪ ਵੀ ਕਤਲ ਹੋ ਗਇਆ। ਦੀਵਾਨ ਰਾਮ ਦਿਆਲ ਬੜਾ ਸੂਰਮਾ ਤੇ ਬਹਾਦਰ ਸੀ; ਉਸ ਨੇ ਛੋਟੀ ਜੇਹੀ ਆਯੂ ਵਿਚ ਹੀ ਵੱਡੀ ਬਹਾਦਰੀ ਦੇ ਕਾਰਨਾਮੇ ਵਿਖਾਏ ਸਨ। ਮਹਾਰਾਜਾ ਰਣਜੀਤ ਸਿੰਘ ਦੀ ਮਿਹਰ ਤੇ ਬਖਸ਼ਿਸ਼ ਉਸ ਤੇ ਨਿੱਤ ਨਵੀਂ ਹੁੰਦੀ ਰਹਿੰਦੀ ਸੀ। ਜਦ ਉਸ ਦੇ ਮਾਰੇ ਜਾਣ ਦੀ ਖ਼ਬਰ ਮਹਾਰਾਜਾ ਨੂੰ ਪੁੱਜੀ ਤਾਂ ਉਸ ਨੇ ਬਹੁਤ ਸ਼ੋਕ ਪ੍ਰਗਟ ਕੀਤਾ ਤੇ ਉਸ ਨੂੰ ਬੜਾ ਦੁਖ ਹੋਇਆ। ਮਹਾਰਾਜਾ ਨੂੰ ਉਸ ਸੂਰਮੇ ਦਾ ਮਰਨਾ ਬਹੁਤ ਦੁਖਦਾਈ ਲੱਗਾ। ਦੀਵਾਨ ਰਾਮ ਦਿਆਲ ਦੇ ਕਤਲ ਪਿਛੋਂ ਸ਼ਹਜ਼ਾਦਾ ਸ਼ੇਰ ਸਿੰਘ ਨੇ ਹਜ਼ਾਰੇ ਦੀ ਪ੍ਰਜਾ ਨੂੰ ਬਹੁਤ ਤੰਗ ਕੀਤਾ ਤੇ ਤਸੀਹੇ ਦਿੱਤੇ; ਬਹੁਤ ਸਾਰੇ ਪਿੰਡਾਂ ਨੂੰ ਲੁੱਟ ਲਇਆ ਤੇ ਬਹੁਤ ਸਾਰੇ ਕਸਬੇ ਸਾੜ ਫੂਕ ਕੇ ਸਵਾਹ ਕਰ ਦਿੱਤੇ। ਹਜ਼ਾਰਾਂ ਦੇ ਹਜ਼ਾਰਾਂ ਆਦਮੀ ਤਲਵਾਰ ਦੀ ਭੇਟ ਹੋਏ। ਜਦ ਲੋਕਾਂ ਨੇ ਅਨੁਭਵ ਕੀਤਾ ਕਿ ਹੁਣ ਸਿਵਾਇ ਅਧੀਨਗੀ ਮੰਨਣ ਦੇ ਸਿੱਖਾਂ ਤੋਂ ਛੁਟਕਾਰਾ ਸੰਭਵ ਨਹੀਂ ਤੇ ਪਿੱਛਾ ਛੁਡਾਉਣਾ ਮੁਸ਼ਕਿਲ ਹੈ ਤਾਂ ਈਨ ਮੰਨ ਲੈਣ ਦਾ ਸੁਨੇਹਾ ਭੇਜ ਦਿੱਤਾ ਤੇ ਸਿੱਖਾਂ ਦੀ ਹਕੂਮਤ ਪ੍ਰਵਾਨ ਕਰ ਲਈ ਸ਼ਹਜ਼ਾਦਾ ਸ਼ੇਰ ਸਿੰਘ ਨੇ ਜ਼ਿਮੀਂਦਾਰਾਂ ਦੀ ਬੇਨਤੀ ਮੰਨ ਕੇ ਸਾਰਿਆਂ ਕੋਲੋਂ ਅਧੀਨਗੀ-ਪਤ੍ਰ ਲਿਖਵਾ ਲਏ ਤੇ ਇਕ ਚੁਸਤ ਫ਼ੌਜ ਅੱਗੋਂ ਤੋਂ ਯੋਗ

ਪ੍ਰਬੰਧ ਕਰਨ ਲਈ ਉਥੇ ਨਿਯੁਕਤ ਕਰ ਦਿੱਤੀ ਤੇ ਆਪ ਲਾਹੌਰ ਵਾਪਸ ਆ ਗਇਆ। ਮਹਾਰਾਜਾ ਰਣਜੀਤ ਸਿੰਘ ਨੇ ਸ਼ਹਜ਼ਾਦਾ ਸ਼ੇਰ ਸਿੰਘ ਦੀ ਇਸ ਸੇਵਾ ਤੇ ਕਾਰਗੁਜ਼ਾਰੀ ਤੇ ਬੜੀ ਪ੍ਰਸੰਨਤਾ ਪ੍ਰਗਟ ਕੀਤੀ ਤੇ ਉਸ ਦਾ ਮਾਣ-ਸਤਿਕਾਰ ਵਧਾਉਣਾ ਚਾਹਿਆ ਤਾਂ ਜੋ ਅੱਗੇ ਤੋਂ ਉਹ ਸ਼ਹਜ਼ਾਦਿਆਂ ਵਾਂਗ ਦਰਬਾਰ ਵਿਚ ਆਇਆ ਜਾਇਆ ਕਰੇ। ਰਾਣੀ ਸਦਾ ਕੌਰ ਦਾ ਦੋਹਤਰਾ ਹੋਣ ਕਾਰਣ ਇਹ ਨਿਸ਼ਚਿਤ ਹੋਇਆ ਕਿ ਜਿੰਨੀ ਜਾਗੀਰ ਰਾਣੀ ਸਦਾ ਕੌਰ ਆਪਣੇ ਇਲਾਕੇ ਵਿਚੋਂ ਉਸ ਨੂੰ ਦੇਵੇ, ਉੱਨੀ ਹੀ ਮਹਾਰਾਜਾ ਵੀ ਆਪਣੀ ਸਰਕਾਰ ਵਲੋਂ ਉਸ ਨੂੰ ਬਖ਼ਸ਼ੇ। ਇਸ ਲਈ ਇਸ ਸੰਬੰਧ ਵਿਚ ਇਕ ਪਤ੍ਰ ਰਾਣੀ ਸਦਾ ਕੌਰ ਦੇ ਨਾਮ ਜਾਰੀ ਕੀਤਾ ਗਇਆ।

ਸਰਦਾਰ ਹਰੀ ਸਿੰਘ ਨਲੂਆ ਦੀ ਸੂਰਮਤਾਈ ਤੇ ਦਲੇਰੀ ਮਹਾਰਾਜਾ ਦੇ ਦਿਲ ਤੇ ਉਕਰੀ ਹੋਈ ਸੀ, ਇਸ ਲਈ ਮਹਾਰਾਜਾ ਦੇ ਦਿਲ ਤੇ ਇਹ ਗੱਲ ਬੈਠ ਗਈ, ਕਿ ਉਸ ਨੂੰ ਕਸ਼ਮੀਰ ਦਾ ਸੂਬਾ ਨਿਯੁਕਤ ਕੀਤਾ ਜਾਵੇ ਕਿਉਂਕਿ ਉਹ ਆਪਣੀ ਬਹਾਦਰੀ ਤੇ ਦਲੇਰੀ ਸਦਕਾ ਉਥੋਂ ਦਾ ਯੋਗ ਪ੍ਰਬੰਧ ਕਰ ਸਕੇਗਾ। ਇਸ ਲਈ ਦੀਵਾਨ ਮੋਤੀ ਰਾਮ ਦੇ ਨਾਮ ਪਰਵਾਨਾ ਜਾਰੀ ਹੋਇਆ ਕਿ ਉਹ ਕਸ਼ਮੀਰ ਦੇ ਇਲਾਕੇ ਦੀ ਨਜ਼ਾਮਤ ਤੇ ਸਰਦਾਰੀ ਸਰਦਾਰ ਹਰੀ ਸਿੰਘ ਨਲੂਆ ਨੂੰ ਸੌਂਪ ਕੇ ਆਪ ਲਾਹੌਰ ਆ ਜਾਵੇ। ਮਹਾਰਾਜਾ ਨੇ ਹਰੀ ਸਿੰਘ ਨੂੰ ਕਸ਼ਮੀਰ ਦਾ ਪੂਰਾ ਅਧਿਕਾਰ ਦੇ ਕੇ ਤੇ ਉਥੋਂ ਦਾ ਹਾਕਿਮ ਨਿਯੁੱਕਤ ਕਰ ਕੇ ਉਥੇ ਭੇਜ ਦਿੱਤਾ। ਜਦ ਇਹ ਸਰਦਾਰ ਲਾਹੌਰ ਤੋਂ ਚਲ ਕੇ ਪੁਣਛ ਦੇ ਨੇੜੇ ਪੁੱਜਾ ਤਾਂ ਪੁਣਛ ਦਾ ਹਾਕਿਮ ਜਿਸ ਨੇ ਕਸ਼ਮੀਰ ਦੀ ਮੁਹਿਮ ਵੇਲੇ ਰਾਜੌਰੀ ਦੇ ਹਾਕਿਮ ਰਾਜਾ ਰਹੀਮੁੱਲਾ ਖਾਂ ਦੇ ਰਾਹੀਂ ਹਾਜ਼ਿਰ ਹੋ ਕੇ ਮਹਾਰਾਜਾ ਦੀ ਈਨ ਮੰਨ ਲਈ ਤੇ ਉਸ ਮੁਹਿਮ ਵਿਚ ਸਹਾਈ ਤੇ ਮਦਦਗਾਰ ਹੋ ਕੇ ਬੜੀ ਭਾਰੀ ਸੇਵਾ ਕੀਤੀ ਸੀ, ਕੇਵਲ ਇਸ ਕਾਰਣ, ਕਿ ਮਹਾਰਾਜਾ ਨੇ ਕਸ਼ਮੀਰ ਦੀ ਫ਼ਤਹ ਪਿਛੋਂ ਉਸ ਦੀ ਕੋਈ ਵਿਸ਼ੇਸ਼ ਕਦਰ ਨਹੀਂ ਕੀਤੀ ਸੀ, ਆਪਣੇ ਇਲਾਕੇ ਦੇ ਜ਼ਿਮੀਂਦਾਰ ਇਕੱਠੇ ਕਰ ਕੇ ਹਰੀ ਸਿੰਘ ਦਾ ਰਾਹ ਰੋਕ ਖਲੋਤਾ। ਉਸ ਵੇਲੇ ਹਰੀ ਸਿੰਘ ਨਾਲ ਕੋਈ ਖ਼ਾਸ ਫ਼ੌਜ ਨਹੀਂ ਸੀ, ਇਸ ਲਈ ਉਹ ਉਥੇ ਹੀ ਠਹਰ ਗਇਆ ਤੇ ਪਤ੍ਰ ਰਾਹੀਂ ਉਸ ਨੇ ਮਹਾਰਾਜਾ ਨੂੰ ਇਸ ਗੱਲ ਤੋਂ ਸੂਚਿਤ ਕੀਤਾ। ਮਹਾਰਾਜਾ ਨੇ ਭਿੰਬਰ ਦੇ ਮਾਲਿਕ ਰਾਜਾ ਸੁਲਤਾਨ ਖ਼ਾਂ ਦੇ ਨਾਮ ਇਕ ਤਾਕੀਦੀ ਹੁਕਮ ਜਾਰੀ ਕੀਤਾ ਕਿ ਉਹ ਆਪਣੀ ਫ਼ੌਜ ਲੈ ਕੇ ਬਗ਼ਾਵਤ ਨੂੰ ਦਬਾਏ ਤੇ ਪੁਣਛ ਦੇ ਮਾਲਿਕ ਨੂੰ ਯੋਗ ਦੰਡ ਦੇਵੇ ਤੇ ਸਰਦਾਰ ਹਰੀ ਸਿੰਘ ਨਲੂਆ ਦੇ ਨਾਲ ਹੋ ਕੇ ਉਸ ਨੂੰ ਕਸ਼ਮੀਰ ਤਕ ਪਹੁੰਚਾਵੇ। ਇਸ ਪੁਰ ਰਾਜਾ ਸੁਲਤਾਨ ਖਾਂ ਨੇ ਹੁਕਮ ਦੀ ਪਾਲਣਾ ਕਰਦਿਆਂ ਹੋਇਆਂ ਪੁਣਛ ਪੁੱਜ ਕੇ ਸਰਦਾਰ ਹਰੀ ਸਿੰਘ ਨਲੂਆ ਦਾ ਰਾਹ ਖੁਲ੍ਹਵਾ ਦਿੱਤਾ। ਪੁਣਛ ਦਾ ਮਾਲਿਕ ਰਾਜਾ ਸੁਲਤਾਨ ਖ਼ਾਂ ਦੀ ਜ਼ਬਾਨੀ ਤਾੜਨਾ ਪੁਰ ਝਗੜੇ ਫ਼ਸਾਦ ਦੀ ਨੀਅਤ ਤੋਂ ਬਾਜ਼ ਆਇਆ। ਕਸ਼ਮੀਰ ਪਹੁੰਚ ਕੇ ਸਰਦਾਰ ਹਰੀ ਸਿੰਘ ਨਲੂਆ ਨੇ ਕਸ਼ਮੀਰ ਦੇ ਆਸ ਪਾਸ ਦਾ ਬਹੁਤ ਸਾਰਾ ਇਲਾਕਾ ਮਾਰ ਲਇਆ ਤੇ ਆਪਣੇ ਨਾਮ ਦਾ ਸਿੱਕਾ ਵੀ ਜਾਰੀ ਕਰ ਦਿੱਤਾ, ਜਿਹੜਾ ਹੁਣ ਤਕ ਹਰੀ ਸਿੰਘੀਆ ਰੁਪਿਆ ਕਰਕੇ ਕਸ਼ਮੀਰ ਵਿਚ ਪ੍ਰਚਲਿਤ ਹੈ। ਉਹ ਰੁਪਿਆ ਅੱਠ ਆਨੇ ਦੇ ਬਰਾਬਰ ਹੈ। ਸਿੱਖ ਰਾਜ ਸਮੇਂ ਉਹ ਰੁਪਿਆ ਸਾਰੇ ਪੰਜਾਬ ਵਿਚ ਚਲਦਾ ਸੀ

ਪਰ ਹੁਣ ਕੇਵਲ ਕਸ਼ਮੀਰ ਵਿਚ ਹੀ ਚਲਦਾ ਹੈ। ਕੋਹਿਸਤਾਨ ਤੇ ਲਵਾ ਵਟਾਲਾ ਦੇ ਜ਼ਿਮੀਂਦਾਰ ਮਹਾਰਾਜਾ ਦੇ ਸਰਕਾਰੀ ਇਲਾਕੇ ਵਿਚ ਆ ਕੇ ਲੁੱਟਮਾਰ ਕੀਤਾ ਕਰਦੇ ਸਨ, ਇਸ ਲਈ ਉਨ੍ਹਾਂ ਨੂੰ ਦਬਾਉਣ ਤੇ ਡੰਡ ਦੇਣ ਲਈ ਮਹਾਰਾਜਾ ਅਸ ਦੇ ਮਹੀਨੇ ਵਿਚ ਸਵਾਰ ਹੋਇਆ ਤੇ ਬਟਾਲਾ, ਦੀਨਾਨਗਰ ਤੇ ਕਲਾਨੌਰ ਦੇ ਰਸਤੇ ਹੁੰਦਾ ਹੋਇਆ ਸਿਆਲਕੋਟ ਪੁੱਜਾ। ਇਸ ਇਲਾਕੇ ਦੇ ਜ਼ਿਮੀਂਦਾਰ ਜਿਹੜੇ ਉਨ੍ਹਾਂ ਲੁਟੇਰਿਆਂ ਹੱਥੋਂ ਤੰਗ ਆਏ ਹੋਏ ਸਨ, ਮਹਾ-ਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਏ ਤੇ ਬੜੇ ਰੋਏ ਪਿੱਟੇ। ਉਨ੍ਹਾਂ ਦੇ ਦੁਖ ਦੂਰ ਕਰਨ ਲਈ ਮਹਾਰਾਜਾ ਫ਼ੌਜ ਲੈ ਕੇ ਉਨ੍ਹਾਂ ਔਖੇ ਤੇ ਬਿਖੜੇ ਰਾਹਾਂ ਵਲੇ ਪਹਾੜਾਂ ਵਿਚ ਦਾਖ਼ਿਲ ਹੋ ਗਇਆ। ਮਹਾਰਾਜਾ ਦੇ ਹਮਲੇ ਦੀ ਖ਼ਬਰ ਸੁਣ ਕੇ ਪਹਾੜੀਆਂ ਨੇ ਵੀ ਵੱਡਾ ਲਾਓ ਲਸ਼ਕਰ ਜਮ੍ਹਾ ਕੀਤਾ ਅਤੇ ਛੱਬ ਤੇ ਬਾਹੂ ਦੀਆਂ ਦੋਵੇਂ ਕੌਮਾਂ ਮਿਲ ਕੇ ਮਹਾਰਜਾ ਦੇ ਮੁਕਾਬਲੇ ਤੇ ਆ ਖਲੋਤੀਆਂ ਤੇ ਉਨ੍ਹਾਂ ਤਿੰਨ ਲੜਾਈਆਂ ਉੱੜਤੋ ਉੜੱਤੀ ਬੜੇ ਜੋਸ਼ ਨਾਲ ਲੜੀਆਂ ਤੇ ਸਿੱਖਾਂ ਦੇ ਲਸ਼ਕਰ ਨੂੰ ਦਬਾ ਦਿੱਤਾ। ਮਹਾਰਾਜਾ ਨੇ ਦੂਜਾ ਵਾਰ ਫੇਰ ਵੱਡਾ ਲਸ਼ਕਰ ਜਮ੍ਹਾਂ ਕਰ ਕੇ ਬੜੇ ਯਤਨਾਂ ਨਾਲ ਉਨ੍ਹਾਂ ਤੇ ਧਾਵਾ ਬੋਲ ਦਿੱਤਾ ਤੇ ਉਨ੍ਹਾਂ ਨੂੰ ਬੰਦੂਕਾਂ ਅੱਗੇ ਧਰ ਲਇਆ, ਜਿਸ ਨਾਲ ਦੁਸ਼ਮਨ ਦੋ ਕੋਹ ਤਕ ਭਜਦਾ ਚਲਾ ਗਇਆ ਇਨੇ ਵਿਚ ਮਲਕੀਆ ਫ਼ੌਜ ਹੋਰ ਇਕੱਠਾ ਹੋ ਕੇ ਉਨ੍ਹਾਂ ਦੀ ਮਦਦ ਤੇ ਆ ਗਈ ਤੇ ਉਹ ਸਾਰੇ ਉਥੇ ਹੀ ਫੇਰ ਜਮ ਕੇ ਲੜਨ ਲਗ ਪਏ। ਉਸ ਵੇਲੇ ਦੁਸ਼ਮਨ ਉਚਾਈ ਤੇ ਸੀ ਤੇ ਮਹਾਰਾਜਾ ਦੀ ਫ਼ੌਜ ਹੇਠਾਂ ਨਿਵਾਣ ਤੇ ਸੀ, ਇਸ ਲਈ ਸਿਖਾਂ ਦੀ ਫ਼ੌਜ ਦਾ ਬਹੁਤ ਨੁਕਸਾਨ ਹੋਇਆ ਤੇ ਬਹੁਤ ਸਾਰੇ ਪ੍ਰਸਿੱਧ ਆਦਮੀ ਮਾਰੇ ਗਏ। ਅਖ਼ੀਰ ਮਹਾਰਾਜਾ ਦੀ ਸਵਾਰ ਫ਼ੌਜ ਹਮਲਾ ਕਰ ਕੇ ਪਹਾੜ ਤੇ ਚੜ੍ਹ ਗਈ ਤੇ ਉਸ ਨੇ ਦੁਸ਼ਮਨ ਦਾ ਸਖ਼ਤ ਟਾਕਰਾ ਕੀਤਾ, ਜਿਸ ਕਾਰਣ ਉਹ ਫੇਰ ਦੂਜੀ ਵਾਰ ਭੱਜ ਨਿਕਲਿਆ। ਮਹਾਰਾਜਾ ਨੇ ਵਿਜੈ ਪ੍ਰਾਪਤ ਕਰਨ ਉਪਰੰਤ ਦੁਸ਼ਮਨ ਦੇ ਕਤਲਿਆਮ ਦਾ ਹੁਕਮ ਦੇ ਦਿੱਤਾ ਤੇ ਫ਼ੌਜ ਨੂੰ ਇਸ਼ਾਰਾ ਕੀਤਾ ਕਿ ਉਹ ਵੈਰਿਆਂ ਦੇ ਪਿੰਡ ਤੇ ਨਗਰ ਸਭ ਲੁੱਟ ਲਵੇ। ਇਸ ਹੁਕਮ ਦੇ ਜਾਰੀ ਹੁੰਦਿਆਂ ਹੀ ਸਿੱਖਾਂ ਦੀ ਫ਼ੌਜ ਲੁੱਟ ਮਾਰ ਲਈ ਟੁੱਟ ਪਈ ਤੇ ਉਸ ਨੇ ਪਿੰਡਾਂ ਦੇ ਪਿੰਡ ਲੁੱਟ ਕੇ ਫੂਕ ਦਿੱਤੇ। ਸਿੱਖ ਲੁੱਟ ਵਿਚ ਹਜ਼ਾਰਾਂ ਬਲਦ, ਗਾਵਾਂ ਤੇ ਮੱਝਾਂ ਲੈ ਆਏ। ਇਕ ਇਕ ਸਿੱਖ ਕੋਲ ਦੋ ਦੋ ਚਾਰ ਚਾਰ ਬਲਦ ਤੇ ਮੱਝਾਂ ਜਮ੍ਹਾਂ ਹੋ ਗਈਆਂ ਜਦ ਪ੍ਰਜਾ ਨੇ ਵੇਖਿਆ ਕਿ ਹੁਣ ਕੋਈ ਥਾਂ ਸ਼ਰਨ ਲੈਣ ਲਈ ਨਹੀਂ ਰਹੀ ਤਾਂ ਉਨ੍ਹਾਂ ਲੋਕਾਂ ਦਾ ਸਰਦਾਰ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਉਸ ਨੇ ਈਨ ਮੰਨ ਲਈ। ਤੇ ਨਜ਼ਰਾਨੇ ਦੀ ਭਾਰੀ ਰਕਮ ਦੇ ਕੇ ਆਪਣਾ ਮਾਲ ਡੰਗਰ ਵਾਪਸ ਲਇਆ। ਪਰ ਲੁੱਟ ਵਿਚ ਆਏ ਘੋੜੇ ਮਹਾਰਾਜਾ ਨੇ ਵਾਪਸ ਨਾ ਕੀਤੇ ਤੇ ਉਹ ਸਾਰੇ ਸਵਾਰ ਫੌਜ ਵਿਚ ਵੰਡ ਦਿਤੇ। ਇਸੇ ਤਰ੍ਹਾਂ ਲੋਕਾਂ ਦੇ ਭਾਂਡੇ, ਕਪੜੇ ਆਦਿ ਵੀ ਸਿੱਖਾਂ ਦੇ ਕੋਲ ਹੀ ਰਹੇ। ਇਸ ਮੁਲਕ ਦਾ ਯੋਗ ਪ੍ਰਬੰਧ ਕਰ ਕੇ ਮਹਾਰਾਜਾ ਨੇ ਕਿੱਲਾ ਮੁਹਾਵਰ ਤੇ ਖਵਾਸਪੁਰਾ ਵਲ ਦੌਰਾ ਕੀਤਾ ਤੇ ਅਖ਼ੀਰ ਕੁਝ ਫੌਜ ਪਹਾੜ ਦੀ ਤਰਾਈ ਵਿਚ ਛੱਡ ਕੇ ਮਹਾਰਾਜਾ ਆਪ ਲਾਹੌਰ ਵਲ ਪਰਤ ਆਇਆ।

ਇਸ ਤੋਂ ਪਹਲਾਂ ਇਸ ਗੱਲ ਦਾ ਵਰਣਨ ਆ ਚੁਕਾ ਹੈ ਕਿ ਜੰਮੂ ਵਿਚ ਡੀਡੋ ਜਜਮਾਲ ਦੇ ਸ਼ੋਰ ਸ਼ਰਾਬੇ ਨੂੰ ਦੂਰ ਕਰਨ ਲਈ ਮਹਾਰਾਜਾ ਨੇ ਇਕ ਹਜ਼ਾਰ ਸਵਾਰ ਨੌਕਰ

ਰੱਖਣ ਦੀ ਵਿਉਂਤ ਬਣਾਈ ਸੀ ਤੇ ਉਨ੍ਹਾਂ ਵਿਚੋਂ ਪੰਜ ਸੌ ਸਵਾਰ ਨੌਕਰ ਰੱਖ ਲਏ ਸਨ। ਉਨ੍ਹਾਂ ਸਵਾਰਾਂ ਵਿਚੋਂ ਮੀਆਂ ਕਿਸ਼ੋਰ ਸਿੰਘ ਰਾਜਪੂਤ ਉੱਪਰ ਮਹਾਰਾਜਾ ਦੀ ਵਿਸ਼ੇਸ਼ ਕ੍ਰਿਪਾ ਦ੍ਰਿਸ਼ਟੀ ਹੋਈ ਤੇ ਮਹਾਰਾਜਾ ਨੇ ਉਸ ਨੂੰ ਤੇ ਉਸ ਦੇ ਤਿੰਨਾਂ ਪੁੱਤਰਾਂ ਮੀਆਂ ਧਿਆਨ ਸਿੰਘ, ਗੁਲਾਬ ਸਿੰਘ ਤੇ ਸੁਚੇਤ ਸਿੰਘ ਨੂੰ ਆਪਣੀਆਂ ਸ਼ਾਹੀ ਬਖ਼ਸ਼ਿਸ਼ਾਂ ਨਾਲ ਮਾਲਾਮਾਲ ਕਰ ਦਿੱਤਾ ਸੀ ਤੇ ਰੱਬ ਦੀ ਮਿਹਰ ਨਾਲ ਉਨ੍ਹਾਂ ਦਾ ਮਾਲਧਨ ਇੰਨਾ ਵੱਧ ਗਇਆ ਕਿ ਮਹਾਰਾਜਾ ਨੇ ਮੀਆਂ ਕਿਸ਼ੋਰ ਸਿੰਘ ਨੂੰ ਰਾਜਾ ਦਾ ਖ਼ਿਤਾਬ ਬਖ਼ਸ਼ ਦਿੱਤਾ ਤੇ ਜੰਮੂ ਜੇ ਇਲਾਕੇ ਦੀ ਹਕੂਮਤ ਉਸ ਨੂੰ ਦੇ ਦਿੱਤੀ ਅਤੇ ਹੁਕਮ ਦਿੱਤਾ ਕਿ ਉਹ ਸਰਕਾਰ ਲਾਹੌਰ ਦੇ ਅਧੀਨ ਜਿੰਨਾ ਵੀ ਪਹਾੜੀ ਇਲਾਕਾ ਹੈ, ਉਸ ਦਾ ਪ੍ਰਬੰਧ ਆਪ ਕਰੇ ਡੀਡੋ ਜਜਮਾਲ ਨੂੰ ਅਜੇਹੀ ਕਰੜੀ ਸਜ਼ਾ ਦੇਵੇ ਕਿ ਫੇਰ ਉਹ ਸਿਰ ਚੁੱਕਣ ਯੋਗ ਨ ਰਹੇ। ਜਦ ਮੀਆਂ ਕਿਸ਼ੋਰ ਸਿੰਘ ਰਾਜਾ ਕਿਸ਼ੋਰ ਸਿੰਘ ਬਣ ਕੇ ਜੰਮੂ ਦਾ ਹਾਕਿਮ ਨਿਸ਼ਚਿਤ ਹੋਇਆ ਤਾਂ ਉਸ ਨੇ ਆਪਣੇ ਸੁਯੋਗ ਤੇ ਸਿਆਣੇ ਪੁੱਤਰ ਗੁਲਾਬ ਸਿੰਘ ਦੀ ਅਣਥੱਕ ਮਦਦ ਤੇ ਮਿਹਨਤ ਸਦਕਾ ਪਹਾੜੀ ਇਲਾਕਿਆਂ ਦਾ ਬੜਾ ਸੋਹਣਾ ਪ੍ਰਬੰਧ ਕਰ ਲਇਆ ਤੇ ਇਕ ਢੰਗ ਨਾਲ ਡੀਡੋ ਜਜਮਾਲ ਨੂੰ ਵੀ ਕਤਲ ਕਰ ਦਿੱਤਾ। ਫੇਰ ਤਾਂ ਪਹਾੜ ਵਿਚ ਮਾਨੋ ਰਾਜ ਹੀ ਮੀਆਂ ਕਿਸ਼ੋਰ ਸਿੰਘ ਦਾ ਹੋ ਗਇਆ ਤੇ ਉਥੇ ਕਿਸੇ ਕਿਸਮ ਦਾ ਡਰ ਭੈ ਨ ਰਹਿਆ। ਇਲਾਕੇ ਦੇ ਇਲਾਕੇ ਉਸ ਦੇ ਕਬਜ਼ੇ ਵਿਚ ਆ ਗਏ ਅਤੇ ਮਹਾਰਾਜਾ ਦਾ ਮੁਲਕ ਦਿਨ ਦਿਨ ਮੀਆਂ ਗੁਲਾਬ ਸਿੰਘ ਦੀ ਸੂਰਮਤਾਈ ਤੇ ਦਲੇਰੀ ਸਦਕਾ ਵਧਦਾ ਗਇਆ। ਜਦ ਮੀਆਂ ਕਿਸ਼ੋਰ ਸਿੰਘ ਨੇ ਅਜੇਹੀ ਮਹਾਨ ਸੇਵਾ ਕੀਤੀ ਤਾਂ ਉਸ ਦੇ ਤਿੰਨਾਂ ਪੁੱਤਰਾਂ ਧਿਆਨ ਸਿੰਘ, ਗੁਲਾਬ ਸਿੰਘ ਤੇ ਸੁਚੇਤ ਸਿੰਘ ਨੂੰ ਵੀ ਰਾਜਾ ਦਾ ਖ਼ਿਤਾਬ ਮਿਲ ਗਇਆ ਅਤੇ ਉਸ ਦੀ ਇੰਨੀ ਇੱਜ਼ਤ ਆਬਰੂ ਵਧੀ ਕਿ ਰਾਜਾ ਧਿਆਨ ਸਿੰਘ ਨੂੰ ਸਾਰੇ ਸਿੱਖ ਰਾਜ ਦਾ ਪ੍ਰਧਾਨ-ਮੰਤ੍ਰੀ ਥਾਪ ਦਿੱਤਾ ਗਇਆ ਅਤੇ ਗੁਲਾਬ ਸਿੰਘ ਨੂੰ ਜੰਮੂ ਕਸ਼ਮੀਰ ਦਾ ਮਹਾਰਾਜਾ ਬਣਾ ਦਿੱਤਾ ਗਇਆ।

ਲਾਹੌਰ ਵਿਖੇ ਕਸ਼ਮੀਰ ਤੋਂ ਇਹ ਖ਼ਬਰ ਮਹਾਰਾਜਾ ਨੂੰ ਪੁੱਜੀ ਕਿ ਕਸ਼ਮੀਰ ਦੇ ਨਾਜ਼ਮ ਹਰੀ ਸਿੰਘ ਨਲੂਆ ਨੇ ਕਸ਼ਮੀਰ ਦੀ ਸਰਹੱਦ ਨਾਲ ਲਗਦੇ ਦੋ ਇਲਾਕਿਆਂ ਖੱਖਾ ਤੇ ਭੰਮਾ ਉੱਪਰ ਚੜ੍ਹਾਈ ਕਰ ਕੇ ਉਥੋਂ ਦੇ ਰਾਜਿਆਂ ਨੂੰ ਬਹੁਤ ਤੰਗ ਕਰ ਰਖਿਆ ਹੈ ਅਤੇ ਸਰਹੱਦ ਦੇ ਸਾਰੇ ਸਰਦਾਰ ਉਨ੍ਹਾਂ ਨਾਲ ਮਿਲ ਕੇ ਲੜਨ ਲਈ ਤਿਆਰ ਹੋ ਗਏ ਹਨ ਤੇ ਸਵੇਰ ਸ਼ਾਮ ਕਿਸੇ ਵਲੇ ਵੀ ਵੱਡੀ ਲੜਾਈ ਛਿੜਨ ਵਾਲੀ ਹੈ।

ਨਾਜ਼ਮ ਕਸ਼ਮੀਰ ਨੇ ਇਹ ਮੁਹਿੰਮ ਮਹਾਰਾਜਾ ਦੀ ਆਗਿਆ ਤੇ ਸੂਚਨਾ ਤੋਂ ਬਿਨਾਂ ਹੀ ਆਰੰਭ ਕੀਤੀ ਸੀ, ਇਸ ਲਈ ਮਹਾਰਾਜਾ ਇਹ ਗੱਲ ਸੁਣ ਕੇ ਬਹੁਤ ਗੁੱਸੇ ਹੋਇਆ ਤੇ ਉਸ ਨੇ ਸਰਦਾਰ ਹਰੀ ਸਿੰਘ ਦੇ ਨਾਮ ਪਰਵਾਨਾ ਜਾਰੀ ਕੀਤਾ ਕਿ 'ਤੈਨੂੰ ਚਾਹੀਦਾ ਤਾਂ ਇਹ ਸੀ, ਕਿ ਇਸ ਨਵੇਂ ਨਵੇਂ ਪ੍ਰਾਪਤ ਕੀਤੇ ਰਾਜ ਵਿਚ ਸਰਹੱਦ ਦੇ ਇਲਾਕਿਆਂ ਤੇ ਕਸ਼ਮੀਰ ਦੇ ਦੱਰਿਆਂ ਦੇ ਮਾਲਿਕਾਂ ਨਾਲ ਪਿਆਰ ਮੁਹੱਬਤ ਤੇ ਏਕਤਾ ਦੇ ਭਾਵ ਪੈਦਾ ਕਰਦਾ, ਨ ਕਿ ਉਨ੍ਹਾਂ ਨਾਲ ਲੜਨ ਲਈ ਤਿਆਰ ਹੋ ਕੇ ਉਨ੍ਹਾਂ ਨੂੰ ਆਪਣਾ ਦੁਸ਼ਮਨ ਬਣਾ ਲੈਂਦਾ, ਇਸ ਲਈ ਹੁਣ ਵੀ ਤੇਰੇ ਲਈ ਇਹੀ ਉਚਿਤ ਹੈ ਕਿ ਉਨ੍ਹਾਂ ਨਾਲ ਸੁਲਹ ਸਫ਼ਾਈ ਕਰ ਲੈ। ਹਾਲੀ ਇਹ ਪਰਵਾਨਾ ਪੁੱਜਾ ਹੀ ਨਹੀਂ ਸੀ ਕਿ ਖ਼ਬਰ ਆ ਗਈ ਕਿ ਸਰਦਾਰ ਹਰੀ ਸਿੰਘ

ਨੇ ਖੱਖਾ ਤੇ ਭੰਮਾ ਦੇ ਦੋਵੇਂ ਇਲਾਕੇ ਆਪਣ ਕਬਜ਼ੇ ਵਿਚ ਕਰ ਲਏ ਹਨ ਅਤੇ ਭਾਵੇਂ ਦੁਸ਼ਮਨਾਂ ਨੇ ਵੱਡੇ ਲਸ਼ਕਰ ਜਮ੍ਹਾ ਕਰ ਕੇ ਸਿੱਖਾਂ ਦਾ ਟਾਕਰਾ ਵੀ ਕੀਤਾ, ਪਰ ਅਖ਼ੀਰ ਉਹ ਭੱਜ ਗਏ ਅਤੇ ਰਈਸਾਂ ਨੇ ਅਧੀਨਗੀ ਪ੍ਰਵਾਨ ਕਰ ਲਈ ਹੈ ਤੇ ਚੰਗਾ ਚੋਖਾ ਨਜ਼ਰਾਨਾ ਪੇਸ਼ ਕੀਤਾ ਹੈ। ਜਿੰਨੇ ਵੀ ਕਸ਼ਮੀਰ ਦੇ ਬਾਗੀ ਤੇ ਸਿਰਫਿਰੇ ਦੁਸ਼ਮਨ ਸਨ, ਸਰਦਾਰ ਨੇ ਉਨ੍ਹਾਂ ਸਭ ਨੂੰ ਤਲਵਾਰ ਦੇ ਜ਼ੋਰ ਨਾਲ ਆਪਣੇ ਅਧੀਨ ਕਰ ਲਇਆ ਹੈ ਤੇ ਅਜੇਹਾ ਧੱਮਾ ਬਿਠਾਇਆ ਹੈ ਕਿ ਕਸ਼ਮੀਰ ਦੀ ਸਾਰੀ ਧਰਤੀ ਉਸ ਦੇ ਡਰ ਤੋਂ ਥਰ ਥਰ ਕੰਬਦੀ ਹੈ! ਇਹ ਖ਼ਬਰ ਸੁਣ ਕੇ ਮਹਾਰਾਜਾ ਸਰਦਾਰ ਹਰੀ ਸਿੰਘ ਦੀ ਸੇਵਾ ਤੇ ਅਤਿ ਪ੍ਰਸੰਨ ਹੋਇਆ ਤੇ ਇੰਨੀ ਖ਼ੁਸ਼ੀ ਪ੍ਰਗਟ ਕੀਤੀ ਕਿ ਹੁਕਮ ਦੇ ਦਿਤਾ ਕਿ ਕਸ਼ਮੀਰ ਦੇ ਮੁਲਕ ਵਿਚ ਸਰਦਾਰ ਹਰੀ ਸਿੰਘ ਦੇ ਨਾਮ ਦਾ ਸਿੱਕਾ ਜਾਰੀ ਕੀਤਾ ਜਾਵੇ ਤਾਂ ਜੋ ਉਸ ਦੀ ਅਦੁੱਤੀ ਘਾਲ ਤੇ ਸੇਵਾ ਦੀ ਯਾਦਗਾਰ ਸਦਾ ਲਈ ਕਾਇਮ ਰਹੇ।

ਇਸ ਮੁਹਿਮ ਸਮੇਂ ਮਹਾਰਾਜਾ ਨੂੰ ਇਸ ਗੱਲ ਦੀ ਵੱਡੀ ਚਿੰਤਾ ਤੇ ਫ਼ਿਕਰ ਇਸ ਲਈ ਵੀ ਸੀ, ਕਿ ਚਵਾਂ ਪਾਸਿਆਂ ਦੇ ਦੱਰਿਆਂ ਦੇ ਮਾਲਿਕ ਖੱਖਾ ਤੇ ਭੰਮਾ ਦੇ ਰਾਜਿਆਂ ਨਾਲ ਮਿਲ ਗਏ ਸਨ, ਇਥੋਂ ਤਕ ਕਿ ਜਦ ਤਕ ਫ਼ਤਹ ਦੀ ਖ਼ਬਰ ਨਹੀਂ ਆਈ ਸੀ, ਮਹਾਰਾਜਾ ਨੇ ਰੱਜ ਕੇ ਰੋਟੀ ਵੀ ਨਹੀਂ ਖਾਧੀ ਸੀ ਤੇ ਹਰੀ ਸਿੰਘ ਬਾਰੇ ਬੜੇ ਲਾਅਨਤ ਭਰੇ ਸ਼ਬਦ ਉਚਾਰਦਾ ਰਹਿੰਦਾ ਸੀ।

ਇਸ ਫ਼ਤਹ ਦੇ ਸ਼ੁਕਰਾਨੇ ਵਜੋਂ ਮਹਾਰਾਜਾ ਨੇ ਪੰਝੀ ਹਜ਼ਾਰ ਰੁਪਿਆ ਨਕਦ ਫ਼ਕੀਰਾਂ ਤੇ ਮੁਥਾਜਾਂ, ਮੰਦਰਾਂ ਤੇ ਮਸਜਿਦਾਂ ਵਿਚ ਵੰਡਿਆ ਤੇ ਚਾਰ ਹਜ਼ਾਰ ਰੁਪਿਆ ਨਕਦ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਗੁਰੂ ਗ੍ਰੰਥ ਸਾਹਿਬ ਦੀ ਭੇਟਾ ਲਈ ਭੇਜਿਆ।

ਉਸੇ ਸਾਲ ਅਰਥਾਤ ਫੱਗਣ ਮਹੀਨਾ ਸੰਮਤ ੧੮੭੭ ਬਿਕਰਮੀ ਮੁਤਾਬਕ ਮਾਰਚ ੧੮੨੧ ਈ. ਵਿਚ ਸ਼ਹਜ਼ਾਦਾ ਖੜਕ ਸਿੰਘ ਦੇ ਘਰ ਰਾਣੀ ਚੰਦ ਦੀ ਕੁੱਖੋਂ ਮਹਾਰਾਜਾ ਦੇ ਪੋਤਰਾ ਜਨਮਿਆ। ਸ਼ਹਜ਼ਾਦੇ ਦੇ ਘਰ ਪੁੱਤਰ ਹੋਣ ਦੇ ਅਵਸਰ ਪੁਰ ਮਹਾਰਾਜਾ ਨੇ ਬੜੀ ਖੁਸ਼ੀ ਕੀਤੀ ਤੇ ਖ਼ੂਬ ਰੰਗ-ਰਲੀਆਂ ਹੋਣ ਲਗੀਆਂ ਅਤੇ ਬੜੇ ਭਾਰ੍ਹੀ ਜਸ਼ਨ ਦਾ ਪ੍ਰਬੰਧ ਕਰ ਕੇ ਦੂਰੋਂ ਦੂਰੋਂ ਮਹਮਾਨ ਸੱਦੇ ਗਏ। ਇਸ ਜਸ਼ਨ ਵਿਚ ਸਾਰੇ ਰਾਜੇ, ਜਾਗੀਰਦਾਰ ਤੇ ਰਈਸ ਸ਼ਾਮਿਲ ਹੋਏ ਤੇ ਲੱਖਾਂ ਰੁਪਏ ਇਸ ਅਵਸਰ ਤੇ ਖ਼ਰਚ ਕੀਤੇ ਗਏ। ਸਾਰੀ ਫ਼ੌਜ ਨੂੰ ਇਨਾਮ ਬਖ਼ਸ਼ੇ ਗਏ। ਜੋਤਸ਼ੀਆਂ ਦੇ ਕਹਣ ਪੁਰ ਪੋਤਰੇ ਦਾ ਨਾਮ ਨੌਨਿਹਾਲ ਸਿੰਘ ਰਖਿਆ ਗਇਆ।

ਇਸ ਜਸ਼ਨ ਦੇ ਸੰਪੂਰਣ ਹੋਣ ਪੁਰ ਮਹਾਰਾਜਾ ਨੇ ਸ਼ਹਜ਼ਾਦਾ ਖੜਕ ਸਿੰਘ ਨੂੰ ਮੰਗੇਰਾ ਵਲ ਨਿਯੁਕਤ ਕੀਤਾ ਤੇ ਆਪ ਮਹਾਰਾਜਾ ਨੇ ਸਵਾਰ ਹੋ ਕੇ ਦੀਨਾਨਗਰ ਵਲ ਕੂਚ ਕੀਤਾ। ਉਥੇ ਪਹੁੰਚ ਕੇ ਜਮਾਦਾਰ ਖ਼ੁਸ਼ਹਾਲ ਸਿੰਘ ਨੂੰ ਇਕ ਚੁਸਤ ਫੌਜ ਸਵਾਰ ਤੇ ਪਿਆਦਾ ਅਤੇ ਛੋਟਾ ਤੋਪਖਾਨਾ ਦੇ ਕੇ ਪਹਾੜ ਵਲ ਭੇਜਿਆ ਤੇ ਹੁਕਮ ਦਿੱਤਾ ਕਿ ਉਹ ਜਾ ਕੇ ਪਹਾੜੀ ਰਾਜਿਆਂ ਕੋਲੋਂ ਸਾਲਾਨਾ ਖਰਾਜ ਦੀ ਰਕਮ ਵਸੂਲ ਕਰੇ ਤੇ ਜਿਹੜੇ ਇਸ ਸਾਲ ਦੀ ਰਕਮ ਦੇ ਚੁੱਕੇ ਹਨ ਉਨ੍ਹਾਂ ਪਾਸੋਂ ਅਗਲੇ ਸਾਲ ਦਾ ਪੇਸ਼ਗੀ ਰੁਪਿਆ ਮੰਗੇ। ਇਸ ਪੁਰ ਜਮਾਂਦਾਰ ਖ਼ੁਸ਼ਹਾਲ ਸਿੰਘ ਨੇ ਪਹਾੜ ਜਾ ਕੇ ਸਾਰੇ ਰਾਜਿਆਂ ਤੇ ਰਈਸਾਂ ਨੂੰ ਬਹੁਤ ਤੰਗ ਕੀਤਾ ਤੇ ਅਜੇਹੇ ਅਤਿਆਚਾਰ ਕੀਤੇ ਕਿ ਸਾਰਾ ਪਹਾੜ 'ਪਨਾਹ', 'ਪਨਾਹ' ਕੂਕ ਉਠਿਆ। ਮਜ਼ਬੂਰ

ਹੋ ਕੇ ਮੰਡੀ ਦੇ ਰਾਜੇ ਨੇ ਅੱਸੀ ਹਜ਼ਾਰ ਰੁਪਿਆ ਤੇ ਕੁੱਲੂ ਦੇ ਰਾਜਾ ਨੇ ਪੰਝੀ ਹਜ਼ਾਰ ਰੁਪਿਆ ਦਿੱਤਾ। ਸਿੱਖਾਂ ਨੇ ਮਾਨਕੋਟ ਦਾ ਮਜ਼ਬੂਤ ਤੇ ਪੱਕਾ ਕਿਲ੍ਹਾ ਵੀ ਝੱਟਪਟ ਫ਼ਤਹ ਕਰ ਲਇਆ ਉਥੇ ਮਹਾਰਾਜਾ ਨੇ ਆਪਣਾ ਥਾਣਾ ਸਥਾਪਿਤ ਕਰ ਦਿੱਤਾ ਉਸ ਸਮੇਂ ਤਕ ਮਹਾਰਾਜਾ ਚੰਬਾ ਨੇ ਨਜ਼ਰਾਨਾ ਹਾਲੀ ਨਹੀਂ ਦਿੱਤਾ ਸੀ ਤੇ ਉਸ ਦਾ ਕਥਨ ਸੀ, ਕਿ ਉਸ ਵਲ ਨਜ਼ਰਾਨੇ ਦੀ ਕੋਈ ਰਕਮ ਬਕਾਇਆ ਨਹੀਂ। ਇਸ ਪੁਰ ਮਹਾਰਾਜਾ ਉਸ ਤੇ ਸਖ਼ਤ ਨਾਰਾਜ਼ ਤੇ ਗੁੱਸੇ ਹੋਇਆ ਤੇ ਆਪ ਦੀਨਾ ਨਗਰ ਤੋਂ ਕੂਚ ਕਰ ਕੇ ਨੂਰਪੁਰ ਜਾ ਉਤਰਿਆ ਅਤੇ ਇਕ ਫ਼ੌਜ ਤੇ ਤੋਪਖ਼ਾਨਾ ਉਥੋਂ ਨਿਯੁਕਤ ਕਰ ਕੇ ਹੁਕਮ ਦਿੱਤਾ ਕਿ ਫ਼ੌਜ ਪਹਿਲਾਂ ਕਿਲ੍ਹਾ ਰਹੂ ਨੂੰ ਫ਼ਤਹ ਕਰ ਲਵੇ ਤੇ ਜਦ ਉਥੇ ਥਾਣਾ ਅਸਥਾਪਿਤ ਹੋ ਜਾਵੇ ਤਾਂ ਤਾਰਾਗੜ੍ਹ ਦੇ ਰਸਤੇ ਚੰਬੇ ਦੇ ਇਲਾਕੇ ਵਿਚ ਦਾਖ਼ਿਲ ਹੋ ਕੇ ਲੁੱਟ-ਮਾਰ ਸ਼ੁਰੂ ਕਰ ਦੇਵੇ ਤੇ ਸਾਰੇ ਇਲਾਕੇ ਨੂੰ ਤਬਾਹ ਬਰਬਾਦ ਕਰਦੀ ਹੋਈ ਚੰਬੇ ਤਕ ਪਹੁੰਚ ਜਾਵੇ। ਜੇਕਰ ਚੰਬੇ ਦਾ ਰਾਜਾ ਮੁਕਾਬਲੇ ਲਈ ਸਾਮ੍ਹਣੇ ਆਵੇ ਤਾਂ ਉਸ ਨੂੰ ਅਜੇਹਾ ਦੰਡ ਦਿੱਤਾ ਜਾਵੇ ਕਿ ਉਹ ਸਾਰੀ ਉਮਰ ਯਾਦ ਕਰੇ; ਉਸ ਦਾ ਮੁਲਕ ਤੇ ਮਾਲ ਖੋਹ ਲਇਆ ਜਾਵੇ। ਇਸ ਹੁਕਮ ਦੀ ਪਾਲਣਾ ਵਜੋਂ ਫ਼ੌਜ ਨੇ ਤਾਰਾ ਗੜ੍ਹ ਦੇ ਰਸਤੇ ਦਾਖ਼ਿਲ ਹੋ ਕੇ ਚੰਬੇ ਦੇ ਇਲਾਕੇ ਵਿਚ ਲੁੱਟ-ਮਾਰ ਸ਼ੁਰੂ ਕਰ ਦਿੱਤੀ ਤੇ ਇੱਕੋ ਦਿਨ ਵਿਚ ਕਈ ਪਿੰਡ ਲੁੱਟ ਪੁੱਟ ਲਏ ਤੇ ਸਾਰੇ ਲੋਕ ਆਪਣੇ ਆਪਣੇ ਘਰਾਂ ਨੂੰ ਛੱਡ ਕੇ ਨੱਸਣ ਲੱਗੇ; ਸਾਰੇ ਇਲਾਕੇ ਵਿਚ ਹਾਹਾਕਾਰ ਮੱਚ ਗਈ, ਜਿਵੇਂ ਕਿਧਰੇ ਪਰਲੋ ਆ ਗਈ ਹੋਵੇ। ਜਦ ਰਾਜਾ ਚੰਬਾ ਨੇ ਅਜੇਹੀ ਦਸ਼ਾ ਵੇਖੀ, ਤਾਂ ਸਾਰੇ ਬਹਾਨੇ ਤੇ ਹੀਲ-ਹੁੱਜਤ ਛੱਡ ਕੇ ਜਿੰਨਾ ਰੁਪਿਆ ਵੀ ਮਹਾਰਾਜਾ ਨੇ ਨਜ਼ਰਾਨੇ ਦਾ ਮੰਗਿਆ ਸੀ, ਸਾਰਾ ਦੇ ਦਿੱਤਾ ਤੇ ਰਾਜਾ ਆਪ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋ ਕੇ ਖ਼ਿਮਾਂ ਦਾ ਜਾਚਕ ਹੋਇਆ ਤੇ ਉਸ ਨੇ ਆਪਣੀ ਭੁੱਲ ਬਖ਼ਸ਼ਵਾਈ ਤੇ ਇਸ ਤਰ੍ਹਾਂ ਆਪਣੇ ਇਲਾਕੇ ਨੂੰ ਤਬਾਹੀ ਤੇ ਬਰਬਾਦੀ ਤੋਂ ਬਚਾ ਲਇਆ। ਜਦ ਚੰਬੇ ਦੀ ਮੁਹਿਮ ਭਲੀ ਪ੍ਰਕਾਰ ਨੇਪਰੇ ਚੜ੍ਹ ਗਈ ਤੇ ਪਹਾੜੀ ਰਾਜਿਆਂ ਪਾਸੋਂ ਬਹੁਤ ਸਾਰਾ ਰੁਪਿਆ ਵਸੂਲ ਹੋ ਗਇਆ ਤਾਂ ੧੫ ਜੁਲਾਈ, ੧੮੨੧ ਈ. ਨੂੰ ਮਹਾਰਾਜਾ ਉਥੋਂ ਪਰਤ ਕੇ ਲਾਹੌਰ ਆ ਗਇਆ।

ਸ਼ਹਜ਼ਾਦਾ ਖੜਕ ਸਿੰਘ ਦੀ ਮੰਗੇਰਾ ਵਲ ਦੀ ਦੂਜੀ ਮੁਹਿੰਮ ਦਾ ਵਿਸਤਾਰ ਇਸ ਪ੍ਰਕਾਰ ਹੈ: ਕਿ ਜਦ ਸ਼ਹਜ਼ਾਦਾ ਆਪਣੀ ਫ਼ੌਜ ਦੇ ਨਾਲ ਨਵਾਬ ਮੰਗੇਰਾ ਦੇ ਇਲਾਕੇ ਵਿਚ ਪੁੱਜਾ ਤਾਂ ਉਸ ਨੇ ਜਾਂਦਿਆਂ ਰਾਜਾ ਨੂੰ ਸੂਚਨਾ ਦਿੱਤੀ ਕਿ ਉਹ ਖ਼ਰਾਜ ਦਾ ਇਕ ਲੱਖ ਰੁਪਿਆ ਉਥੇ ਭੇਜ ਦੇਵੇ ਤੇ ਜੇ ਉਸ ਨੇ ਕੋਈ ਢਿੱਲ-ਮੱਠ ਕੀਤੀ ਅਤੇ ਉਸ ਵਕਤ ਤਕ ਫ਼ੌਜ ਮੰਗੇਰਾ ਪਹੁੰਚ ਗਈ ਹੋਈ ਤਾਂ ਉਸ ਕੋਲੋਂ ਦੋ ਲੱਖ ਰੁਪਿਆ ਲਇਆ ਜਾਵੇਗਾ। ਭਾਵੇਂ ਨਵਾਬ ਨੇ ਕਈ ਵਾਰ ਬੇਨਤੀ ਪਤ੍ਰ ਲਿਖੇ ਕਿ ਸ਼ਹਜ਼ਾਦਾ ਆਪਣੇ ਠਿਕਾਣੇ ਤੇ ਹੀ ਠਹਰੇ; ਹਫ਼ਤੇ ਦੇ ਵਿਚ ਵਿਚ ਇਕ ਲੱਖ ਰੁਪਿਆ ਉਸ ਦੀ ਸੇਵਾ ਵਿਚ ਪੁੱਜ ਜਾਵੇਗਾ, ਪਰ ਸ਼ਹਜ਼ਾਦਾ ਨੇ ਨ ਮੰਨਿਆ ਤੇ ਲਗਾਤਾਰ ਕੂਚ ਕਰਦਾ ਹੋਇਆ ਉਹ ਮੰਗੇਰਾ ਤਕ ਪਹੁੰਚ ਗਇਆ ਤੇ ਹੁਣ ਦੋ ਲੱਖ ਰੁਪਏ ਦੀ ਮੰਗ ਸ਼ੁਰੂ ਹੋਈ। ਨਵਾਬ ਮੰਗੇਰਾ ਨੇ ਬੜੇ ਯਤਨ ਕੀਤੇ ਕਿ ਕਿਸੇ ਤਰ੍ਹਾਂ ਰੁਪਿਆ ਦੇ ਕੇ ਸਿੱਖ ਫ਼ੌਜ ਨੂੰ ਉਥੋਂ ਵਿਦਾ ਕਰੇ, ਪਰ ਜਦ ਰੁਪਿਆ ਪੁੱਜਣ ਵਿਚ ਇਕ ਹਫ਼ਤਾ ਹੋਰ ਲੰਘ ਗਇਆ ਤਾਂ ਸ਼ਹਜ਼ਾਦਾ ਨੇ ਕਿਲ੍ਹੇ ਦਾ ਘੇਰਾ ਪਾ ਲਇਆ ਤੇ

ਨਵਾਬ ਨੂੰ ਬਹੁਤ ਤੰਗ ਕੀਤਾ ਅਖ਼ੀਰ ਨਵਾਬ ਨੇ ਬੜੀ ਮੁਸ਼ਕਿਲ ਨਾਲ ਰੁਪਿਆ ਇਕੱਠਾ ਕੀਤਾ ਤੇ ਦੇ ਕੇ ਸਿੱਖ ਫ਼ੌਜ ਨੂੰ ਵਿਦਾ ਕੀਤਾ । ਸ਼ਹਜ਼ਾਦਾ ਰੁਪਿਆ ਲੈ ਕੇ ਮਹਾਰਾਜਾ ਦੀ ਸੇਵਾ ਵਿਚ ਆਇਆ ।

ਉਨ੍ਹਾਂ ਦਿਨਾਂ ਵਿਚ ਹੀ ਸਰਦਾਰ ਹਰੀ ਸਿੰਘ ਨਲੂਆ, ਨਾਜ਼ਮ ਕਸ਼ਮੀਰ ਨੇ ਕਸ਼ਮੀਰ ਦੇ ਇਲਾਕੇ ਵਿਚ ਬੜੀਆਂ ਮੱਲਾਂ ਮਾਰੀਆਂ; ਇਥੋਂ ਤਕ ਕਿ ਢੇਰੀ, ਦਰਬੰਦ, ਪਖਲੀ, ਧਮਤੋਜ, ਆਦਿ ਦੇ ਸਰਹੱਦੀ ਇਲਾਕੇ ਫ਼ਤਹ ਕਰ ਕੇ ਕਸ਼ਮੀਰ ਦੇ ਰਾਜ ਵਿਚ ਸ਼ਾਮਿਲ ਕਰ ਲਏ ! ਇਸ ਭਾਵ ਦੀ ਖ਼ਬਰ ਮਿਲਣ ਪੁਰ ਮਹਾਰਾਜਾ ਬਹੁਤ ਖ਼ੁਸ਼ ਹੋਇਆ ਤੇ ਕਈ ਦਿਨਾਂ ਤਕ ਜਸ਼ਨ ਹੁੰਦੇ ਰਹੇ ਤੇ ਰੰਗ-ਰਲੀਆਂ ਮਨਾਈਆਂ ਗਈਆਂ । ਮਹਾਰਾਜਾ ਨੇ ਇਥੋਂ ਤਕ ਕਹਿਆ ਕਿ 'ਸਰਦਾਰ ਹਰੀ ਸਿੰਘ ਨਲੂਆ ਇੱਨਾ ਸੂਰਮਾ ਤੇ ਬਹਾਦਰ ਪਹਲਵਾਨ ਹੈ ਕਿ ਜੇਕਰ ਅਸੀਂ ਆਗਿਆ ਦੇਈਏ ਤਾਂ ਉਹ ਚੀਨ ਦੇ ਬਾਦਸ਼ਾਹ ਨਾਲ ਲੜਨੋਂ ਵੀ ਨਾਂਹ ਨ ਕਰੇ । ਵਾਸਤਵ ਵਿਚ ਉਹ ਬੜਾ ਦਲੇਰ ਤੇ ਜੋਧਾ ਹੈ । ਉਸ ਸਾਲ ਮਹਾਰਾਜਾ ਨੇ ਦੁਸਹਰੇ ਦਾ ਜਸ਼ਨ ਬੜੀ ਧੂਮ-ਧਾਮ ਨਾਲ ਅੰਮ੍ਰਿਤਸਰ ਵਿਖੇ ਮਨਾਇਆ । ਸਾਰੀਆਂ ਫ਼ੌਜਾਂ ਤੇ ਕੁੱਲ ਤੋਪਖ਼ਾਨੇ ਅੰਮ੍ਰਿਤਸਰ ਜਮਾਂ ਹੋ ਗਏ ਤੇ ਪੰਜਾਬ ਦੇ ਸਾਰੇ ਰਈਸ, ਜਾਗੀਰਦਾਰ ਤੇ ਪਹਾੜੀ ਰਾਜੇ ਮਹਾਰਾਜਾ ਦੇ ਹੁਕਮ ਅਨੁਸਾਰ ਹਾਜ਼ਿਰ ਹੋ ਕੇ ਇਸ ਜਸ਼ਨ ਵਿਚ ਸ਼ਾਮਿਲ ਹੋਏ ਤੇ ਹਰ ਇਕ ਨੂੰ ਉਸ ਦੀ ਪਦਵੀ ਤੇ ਵਿੱਤ ਅਨੁਸਾਰ ਸਰੋਪਾ ਤੇ ਇਨਾਮ ਪ੍ਰਾਪਤ ਹੋਏ । ਲੱਖਾਂ ਰੁਪਏ ਇਸ ਜਸ਼ਨ ਉਤੇ ਖ਼ਰਚ ਹੋਏ । ਜਦ ਦਸਹਰਾ ਹੋ ਚੁੱਕਾ ਤਾਂ ਮਹਾਰਾਜਾ ਲਾਹੌਰ ਆਇਆ ।

ਰਾਜਾ ਧਿਆਨ ਸਿੰਘ ਨੇ ਸ਼ਹਜ਼ਾਦਾ ਸ਼ੇਰ ਸਿੰਘ ਵਲੋਂ ਬੇਨਤੀ ਕੀਤੀ ਕਿ ਹੁਣ ਤਕ ਰਾਣੀ ਸਦਾ ਕੌਰ ਨੇ ਨ ਤਾਂ ਸ਼ਹਜ਼ਾਦੇ ਨੂੰ ਕੋਈ ਜਾਗੀਰ ਹੀ ਦਿੱਤੀ ਹੈ ਤੇ ਨ ਸਰਕਾਰ ਵਲੋਂ ਹੀ ਉਸ ਨੂੰ ਕੁਝ ਬਖ਼ਸ਼ਿਆ ਗਇਆ ਹੈ । ਇਸ ਤੋਂ ਪਹਲਾਂ ਭਾਵੇਂ ਚੁਗਲਖੋਰਾਂ ਤੇ ਗੱਲ ਬਣਾਉਣ ਵਾਲੇ ਈਰਖਾਲੂਆਂ ਨੇ ਸ਼ੇਰ ਸਿੰਘ ਵਲੋਂ ਮਹਾਰਾਜਾ ਦਾ ਦਿਲ ਮੈਲਾ ਕਰ ਦਿੱਤਾ ਹੋਇਆ ਸੀ, ਪਰ ਜਦ ਸ਼ਹਜ਼ਾਦਾ ਨੇ ਹਜ਼ਾਰਾ ਆਦਿ ਜੇਹੇ ਇਲਾਕਿਆਂ ਵਿਚ ਜਾ ਕੇ ਸੂਰਮ-ਤਾਈ ਦੇ ਜੌਹਰ ਵਿਖਾਏ ਤੇ ਪ੍ਰਸੰਸਾ ਯੋਗ ਸੇਵਾਵਾਂ ਕੀਤੀਆਂ ਤਾਂ ਮਹਾਰਾਜਾ ਉਸ ਪੁਰ ਬਹੁਤ ਮਿਹਰਬਾਨ ਹੋਇਆ ਤੇ ਉਸ ਨੇ ਰਾਣੀ ਸਦਾ ਕੌਰ ਨੂੰ ਲਿਖਿਆ ਕਿ 'ਜਿੱਨੀ ਜਾਗੀਰ ਉਹ ਆਪਣੇ ਦੋਹਤਰੇ ਸ਼ੇਰ ਸਿੰਘ ਸ਼ਹਜ਼ਾਦੇ ਨੂੰ ਆਪਣੇ ਇਲਾਕੇ ਵਿਚੋਂ ਦੇਵੇਗੀ, ਉੱਨੀ ਜਾਗੀਰ ਹੀ ਅਸੀਂ ਵੀ ਉਸ ਨੂੰ ਦਿਆਂਗੇ ।' ਰਾਣੀ ਨੇ ਇਸ ਗੱਲ ਦਾ ਉੱਤਰ ਅੱਠ ਮਹੀਨੇ ਲੰਘ ਜਾਣ ਪੁਰ ਵੀ ਨ ਦਿੱਤਾ ਤਾਂ ਦੂਜੀ ਵਾਰ ਫੇਰ ਉਸ ਨੂੰ ਇਸੇ ਭਾਵ ਦਾ ਪੱਤ੍ਰ ਲਿਖਿਆ ਗਇਆ ਅਤੇ ਕੁਝ ਸਵਾਰਾਂ ਨੂੰ ਇਸੇ ਕੰਮ ਤੇ ਨਿਯੁਕਤ ਕਰ ਕੇ ਹੁਕਮ ਦਿੱਤਾ ਗਇਆ ਕਿ ਜਦ ਤਕ ਰਾਣੀ ਇਸ ਸੰਬੰਧ ਵਿਚ ਕੋਈ ਉੱਤਰ ਲਿਖ ਕੇ ਨ ਦੇਵੇ, ਸਵਾਰ ਉਥੇ ਹੀ ਠਹਰੇ ਰਹਣ ਤੇ ਹਰ ਹਾਲਤ ਵਿਚ ਉਸ ਪਾਸੋਂ ਜਵਾਬ ਲੈ ਕੇ ਆਉਣ । ਰਾਣੀ ਨੇ ਇਸ ਪੱਤ੍ਰ ਦੇ ਉੱਤਰ ਵਿਚ ਇਹ ਲਿਖਿਆ, ਕਿ 'ਜਿੱਨੀ ਮੇਰੇ ਇਲਾਕੇ ਦੀ ਆਮਦਨ ਹੈ, ਉੱਨਾ ਹੀ ਮੇਰਾ ਖ਼ਰਚ ਹੈ, ਮੇਰੇ ਕੋਲ ਇੱਨੀ ਗੁੰਜਾਇਸ਼ ਨਹੀਂ, ਕਿ ਮੈਂ ਆਪਣੇ ਇਲਾਕੇ ਵਿਚੋਂ ਕੋਈ ਜਾਗੀਰ ਸ਼ੇਰ ਸਿੰਘ ਨੂੰ ਦੇ ਸਕਾਂ; ਸ਼ੇਰ ਸਿੰਘ ਭਾਵੇਂ ਮੇਰਾ ਦੋਹਤਰਾ ਹੈ, ਪਰ

ਮਹਾਰਾਜਾ ਰਣਜੀਤ ਸਿੰਘ ਦਾ ਵੀ ਤਾਂ ਉਹ ਸੱਕਾ ਪੁੱਤਰ ਹੈ; ਮਹਾਰਾਜਾ ਜਿੱਨੀ ਵੀ ਜਾਗੀਰ ਆਪਣੇ ਪੁੱਤਰ ਨੂੰ ਦੇਵੇ, ਥੋੜੀ ਹੈ ਕਿਉਂਕਿ ਆਖ਼ਿਰ ਮਨੁੱਖ ਸਾਰਾ ਮਾਲ-ਧਨ ਆਪਣੀ ਔਲਾਦ ਲਈ ਹੀ ਇਕੱਠਾ ਕਰਦਾ ਹੈ ਅਤੇ ਪਿਤਾ ਬਾਦਸ਼ਾਹ ਹੋਵੇ ਤਾਂ ਪੁੱਤਰ ਨੂੰ ਕੀ ਲੋੜ ਹੈ ਕਿ ਨਾਨਕਿਆਂ ਦਾ ਮਾਲ-ਧਨ ਉਸ ਨੂੰ ਪ੍ਰਾਪਤ ਹੋਵੇ। ਇਸ ਤੋਂ ਛੁੱਟ ਮੈਨੂੰ ਆਪਣੇ ਇਲਾਕੇ ਤੇ ਪੂਰਾ ਪੂਰਾ ਅਧਿਕਾਰ ਹੈ, ਮੇਰੀ ਮਰਜ਼ੀ ਹੈ, ਕਿਸੇ ਨੂੰ ਦਿਆਂ ਜਾਂ ਨ ਦਿਆਂ। ਰਣਜੀਤ ਸਿੰਘ ਨੂੰ ਕੀ ਅਧਿਕਾਰ ਹੈ ਕਿ ਉਹ ਇਸ ਤਰ੍ਹਾਂ ਮੈਨੂੰ ਤੰਗ ਕਰਨਾ ਚਾਹੁੰਦਾ ਹੈ ਕਿ ਮੈਂ ਜ਼ਰੂਰ ਹੀ ਆਪਣਾ ਇਲਾਕਾ ਆਪਣੇ ਦੋਹਤਰੇ ਸ਼ੇਰ ਸਿੰਘ ਨੂੰ ਦਿਆਂ, ਜਿਹੜਾ ਕਿ ਮਹਾਰਾਜਾ ਦਾ ਆਪਣਾ ਪੁੱਤਰ ਹੈ। ਮੈਨੂੰ ਇਹ ਗੱਲ ਬਿਲਕੁਲ ਮਨਜ਼ੂਰ ਨਹੀਂ ਤੇ ਨ ਮੈਂ ਇਸ ਨੂੰ ਮੰਨਣ ਲਈ ਤਿਆਰ ਹਾਂ। ਰਾਣੀ ਸਦਾ ਕੌਰ ਦਾ ਅਜੇਹਾ ਜਵਾਬ ਸੁਣ ਕੇ ਮਹਾਰਾਜਾ ਰਣਜੀਤ ਸਿੰਘ ਨੇ ਇਕ ਦੂਜਾ ਪੱਤ੍ਰ ਹੋਰ ਉਸ ਦੇ ਨਾਮ ਜਾਰੀ ਕੀਤਾ ਤੇ ਲਿਖਿਆ, ਕਿ 'ਸ਼ੇਰ ਸਿੰਘ ਤੋਂ ਬਿਨਾਂ ਰਾਣੀ ਸਦਾ ਕੌਰ ਦਾ ਹੋਰ ਕੋਈ ਪੁੱਤਰ ਨਹੀਂ, ਉਹ ਬੁੱਢੀ ਹੋ ਚੁੱਕੀ ਹੈ; ਇਸ ਲਈ ਉਸ ਨੂੰ ਚਾਹੀਦਾ ਹੈ ਕਿ ਉਹ ਆਪਣੇ ਜਿਉਂਦੇ ਜੀ ਹੀ ਆਪਣੇ ਦੋਹਤਰੇ ਨੂੰ ਸਾਰੀ ਜਾਇਦਾਦ ਦਾ ਅਧਿਕਾਰ ਦੇ ਦੇਵੇ ਕ੍ਰਿਉਂਕਿ ਉਸ ਦੇ ਜਿਉਂਦਿਆਂ ਵੀ ਤੇ ਮਰਨ ਪਿੱਛੋਂ ਵੀ ਅਖ਼ੀਰ ਸ਼ੇਰ ਸਿੰਘ ਹੀ ਉਸ ਦਾ ਮਾਲਿਕ ਤੇ ਵਾਰਿਸ ਹੈ ਤੇ ਜੇਕਰ ਉਹ ਅਜੇਹਾ ਨਹੀਂ ਕਰ ਸਕਦੀ ਤਾਂ ਘੱਟੋ ਘੱਟ ਆਪਣੇ ਇਲਾਕਿਆਂ ਵਿਚੋਂ ਇਕ ਵਿਸ਼ੇਸ਼ ਇਲਾਕਾ ਸ਼ੇਰ ਸਿੰਘ ਲਈ ਵੱਖਰਾ ਕਰ ਦੇਵੇ; ਅਤੇ ਜੇਕਰ ਉਸ ਨੇ ਇਸ ਗੱਲ ਦੀ ਵੀ ਵਿਰੋਧਤਾ ਕੀਤੀ ਤਾਂ ਇਸ ਵਿਉਂਤ ਪੁਰ ਜ਼ਬਰਦਸਤੀ ਅਮਲ ਕੀਤਾ ਜਾਵੇਗਾ'। ਜਦ ਰਾਣੀ ਸਦਾ ਕੌਰ ਨੂੰ ਇਸ ਪ੍ਰਕਾਰ ਦੀ ਲਿਖਤ ਪੁੱਜੀ ਤਾਂ ਉਸ ਨੇ ਆਪਣੇ ਵੱਡੇ ਹੋਣ ਦੇ ਅਭਿਮਾਨ ਤੇ ਹੰਕਾਰ ਵਿਚ ਮਹਾਰਾਜਾ ਲਈ ਮੰਦੇ ਤੇ ਅਯੋਗ ਸ਼ਬਦ ਵਰਤੇ ਤੇ ਕਹਿਆ, ਕਿ ਰਣਜੀਤ ਸਿੰਘ ਕੌਣ ਹੁੰਦਾ ਹੈ ? ਤੇ ਉਸ ਨੂੰ ਕੀ ਅਧਿਕਾਰ ਹੈ ਕਿ ਉਹ ਜ਼ਬਰਦਸਤੀ ਆਪਣੇ ਹੁਕਮ ਦੀ ਪਾਲਣਾ ਮੇਰੇ ਕੋਲੋਂ ਕਰਵਾਏ? ਕਿਉਂਕਿ ਮੈਂ ਹੀ ਤਾਂ ਉਸ ਨੂੰ ਮਹਾਰਾਜਾ ਬਣਵਾਇਆ ਹੈ, ਲਾਹੌਰ ਦਾ ਕਬਜ਼ਾ ਦਿਲਵਾਇਆ ਹੈ, ਤੇ ਮੇਰੀ ਹੀ ਮਦਦ ਤੇ ਤਾਕਤ ਨਾਲ ਉਸ ਨੇ ਵੱਡੇ ਵੱਡੇ ਇਲਾਕੇ ਸਰ ਕੀਤੇ ਹਨ; ਮੈਂ ਉਸ ਨੂੰ ਆਪਣੀ ਧੀ ਦਿੱਤੀ ਤੇ ਆਪਣਾ ਜਵਾਈ ਬਣਾਇਆ। ਇਹ ਬੜੀ ਅਜਬ ਕ੍ਰਿਤਘਣਤਾ ਹੈ ਜਿਹੜੀ ਉਹ ਮੇਰੇ ਨਾਲ ਕਰਨ ਤੇ ਤੁਲਿਆ ਹੋਇਆ ਹੈ। ਜਿੱਨੇ ਇਹਸਾਨ ਮੈਂ ਉਸ ਤੇ ਕੀਤੇ ਹਨ, ਪਹਲਾਂ ਉਨ੍ਹਾਂ ਦਾ ਬਦਲਾ ਤਾਂ ਚੁਕਾ ਲਵੇ, ਫੇਰ ਮੇਰੇ ਤੇ ਕੋਈ ਅਧਿਕਾਰ ਜਮਾਵੇ। ਉਸ ਲਈ ਤਾਂ ਸਗੋਂ ਇਹ ਯੋਗ ਸੀ, ਕਿ ਜਿੱਨਾ ਚਿਰ ਮੈਂ ਜਿਉਂਦੀ ਹਾਂ, ਉਹ ਮੇਰੀ ਆਗਿਆ ਵਿਚ ਰਹਿੰਦਾ ਤੇ ਅੱਗੋਂ ਕੁਸਕਦਾ ਨ; ਹਕੂਮਤ ਕਰਨੀ ਤਾਂ ਇਕ ਪਾਸੇ ਰਹੀ, ਰਣਜੀਤ ਸਿੰਘ ਆਪਣੇ ਪੁੱਤਰ ਦੇ ਬਹਾਨੇ ਮੇਰੇ ਕੋਲੋਂ ਮੇਰਾ ਮੁਲਕ ਖੋਹਣਾ ਚਾਹੰਦਾ; ਹੈ ਮੈਂ ਅਜੇਹੀ ਗੱਲ ਕਦੀ ਵੀ ਨਹੀਂ ਹੋਣ ਦਿਆਂਗੀ। ਮੈਂ ਬੁੱਢੀ ਵਿਧਵਾ ਇਸਤ੍ਰੀ ਹਾਂ ਤੇ ਭਾਵੇਂ ਮੇਰਾ ਕੋਈ ਵਾਲੀ ਵਾਰਿਸ ਨਹੀਂ, ਪਰ ਮੈਂ ਅਖ਼ੀਰ ਦਮ ਤਕ ਆਪਣੇ ਮੁਲਕ ਦੀ ਮਾਲਿਕ ਹਾਂ; ਮੈਂ ਆਪਣਾ ਸਾਰਾ ਮਾਲ-ਧਨ ਰੱਬ ਦੇ ਨਾਮ ਤੇ ਤਾਂ ਭਾਵੇਂ ਦੇ ਦਿਆਂਗੀ, ਪਰ ਰਣਜੀਤ ਸਿੰਘ ਨੂੰ ਨਹੀਂ ਦਿਆਂਗੀ ਅਤੇ

ਜੇਕਰ ਰਣਜੀਤ ਸਿੰਘ ਨੂੰ ਇਸ ਗੱਲ ਦਾ ਮਾਣ ਹੈ ਕਿ 'ਉਹ ਫ਼ੌਜਾਂ ਤੇ ਲਸ਼ਕਰਾਂ ਦਾ ਮਾਲਿਕ ਹੈ ਤਾਂ ਮੈਂ ਵੀ ਉਹ ਇਸਤ੍ਰੀ ਹਾਂ, ਕਿ ਜੰਗ ਦੇ ਸਮੇਂ ਮਰਦਾਂ ਵਾਂਗ ਰਣਭੂਮੀ ਵਿਚ ਲੜ ਸਕਦੀ ਹਾਂ'। ਜਦ ਰਣਜੀਤ ਸਿੰਘ ਨੇ ਰਾਣੀ ਸਦਾ ਕੌਰ ਦਾ ਅਜੇਹਾ ਕੋਰਾ ਜਵਾਬ ਸੁਣਿਆ ਤਾਂ ਦਿਲ ਵਿਚ ਬੜਾ ਔਖਾ ਹੋਇਆ, ਪਰ ਜਵਾਈ ਹੋਣ ਦੇ ਨਾਜ਼ਕ ਰਿਸ਼ਤੇ ਕਾਰਣ ਮੂੰਹੋਂ ਕੁਝ ਨ ਬੋਲਿਆ। ਅੰਦਰੋਂ ਅੰਦਰ ਦਿਨ ਰਾਤ ਉਹ ਇਹ ਨੀਅਤ ਧਾਰੀ ਬੈਠਾ ਸੀ, ਕਿ ਇਸ ਬੇਅਦਬ ਤੇ ਅਭਿਮਾਨ ਭਰੀ ਬੁੱਢੀ ਨੂੰ ਯੋਗ ਦੰਡ ਦਿੱਤਾ ਜਾਵੇ। ਕੁਝ ਸਮੇਂ ਪਿੱਛੋਂ ਮਹਾਰਾਜਾ ਨੂੰ ਇਹ ਖ਼ਬਰ ਪੁੱਜੀ, ਕਿ ਰਾਣੀ ਸਦਾ ਕੌਰ ਨੇ ਮਹਾਰਾਜਾ ਨਾਲ ਆਪਣਾ ਸਾਕ ਤੇ ਏਕਤਾ ਦਾ ਰਿਸ਼ਤਾ ਨਾਤਾ ਬਿਲਕੁਲ ਤੋੜ ਲਇਆ ਹੈ ਤੇ ਅੱਗੋਂ ਲਈ ਉਹ ਉਸ ਨਾਲ ਕਿਸੇ ਪ੍ਰਕਾਰ ਦਾ ਸੰਬੰਧ ਜਾਂ ਸਲੂਕ ਨਹੀਂ ਰੱਖਣਾ ਚਾਹੁੰਦੀ; ਸਗੋਂ ਉਸ ਦੀ ਮਰਜ਼ੀ ਹੈ ਕਿ ਦੁਆਬਾ ਬਿਸਤ ਜਲੰਧਰ ਤੇ ਮੁਕੀਰੀਆਂ ਦੇ ਇਲਾਕੇ 'ਚੋਂ ਨਿਕਲ ਕੇ ਸਤਲੁਜ ਪਾਰਲੇ ਇਲਾਕੇ ਵਿਚ ਚਲੀ ਜਾਵੇ ਤੇ ਜਦ ਤਕ ਜਿਉਂਦੀ ਰਹੇ, ਉਥੇ ਹੀ ਠਹਰੇ। ਉਸ ਨੇ ਬੱਧਨੀ ਦਾ ਕਸਬਾ, ਜਿਹੜਾ ਸਤਲੁਜੋਂ ਪਾਰ ਉਸ ਦੀ ਰਿਆਸਤ ਵਿਚ ਹੈ, ਅੰਗ੍ਰੇਜ਼ਾਂ ਨੂੰ ਦੇ ਦਿੱਤਾ ਹੈ ਤੇ ਆਪ ਵੀ ਸਤਲੁਜੋਂ ਪਾਰ ਜਾਣ ਲਈ ਤਿਆਰ ਬੈਠੀ ਹੈ। ਇਹ ਖ਼ਬਰ ਸੁਣ ਕੇ ਮਹਾਰਾਜਾ ਨੂੰ ਬੜਾ ਕ੍ਰੋਧ ਆਇਆ ਅਤੇ ਉਸ ਨੇ ਇਕ ਪੱਤ੍ਰ ਬੜੀ ਨਰਮੀ ਤੇ ਪਿਆਰ ਮੁਹੱਬਤ ਵਾਲਾ ਲਿਖਵਾ ਕੇ ਰਾਣੀ ਕੋਲ ਭਿਜਵਾਇਆ ਤੇ ਉਸ ਨੂੰ ਆਪਣੇ ਕੋਲ ਸੱਦ ਘਲਿਆ। ਉਹ ਸਿੱਧੀ ਸਾਦੀ ਰਾਣੀ ਸ਼ਾਹੀ ਕੋਪ ਤੋਂ ਬੇਖ਼ਬਰ ਸੀ; ਇਸ ਲਿਖਤ ਪੁਰ ਵਿਸ਼ਵਾਸ ਕਰ ਕੇ ਝੱਟ ਆ ਗਈ। ਜਦ ਮਹਾਰਾਜਾ ਦੇ ਸਾਮ੍ਹਣੇ ਆਈ, ਤਾਂ ਮਹਾਰਾਜਾ ਨੇ ਜ਼ਬਾਨੀ ਉਸ ਨੂੰ ਬਹੁਤ ਬੁਰਾ ਭਲਾ ਕਹਿਆ ਤੇ ਆਖਿਆ, ਕਿ 'ਹੁਣ ਤੂੰ ਬਹੁਤ ਬੱਢੀ ਤੇ ਕਮਜ਼ੋਰ ਹੋ ਗਈ ਹੈਂ ਅਤੇ ਰਾਜ ਤੇ ਰਿਆਸਤ ਦੇ ਕੰਮਾਂ ਯੋਗ ਨਹੀਂ ਰਹੀ, ਪਰ ਫੇਰ ਵੀ ਬੁੱਢਾਪੇ ਤੇ ਕਮਜ਼ੋਰੀ ਦੇ ਬਾਵਜੂਦ ਤੇਰਾ ਦੁਨੀਆ ਨਾਲ ਇੱਨਾ ਮੋਹ ਤੇ ਪਿਆਰ ਹੈ, ਕਿ ਤੂੰ ਆਪਣੇ ਹੱਥੀਂ ਆਪਣੇ ਦੋਹਤਰੇ ਨੂੰ ਕੁਝ ਨਹੀਂ ਦੇਣਾ ਚਾਹੁੰਦੀ, ਸਗੋਂ ਤੂੰ ਆਪਣਾ ਇਲਾਕਾ ਅੰਗ੍ਰੇਜ਼ਾਂ ਨੂੰ ਦੇਣ ਤੇ ਰਾਜ਼ੀ ਹੋ ਗਈ ਹੈ; ਇਹ ਗੱਲ ਤੇਰੇ ਲਈ ਚੰਗੀ ਨਹੀਂ; ਸਗੋਂ ਚਾਹੀਦਾ ਤਾਂ ਇਹ ਹੈ, ਕਿ ਤੂੰ ਅੱਗੋਂ ਲਈ ਦਿਲੋਂ ਮੈਲ ਦੂਰ ਕਰਕੇ ਤੇ ਵੈਰ ਵਿਰੋਧ ਕੱਢ ਕੇ ਆਪਣੀ ਰਿਆਸਤ ਦਾ ਅੰਦਰਲਾ ਤੇ ਬਾਹਰਲਾ ਸਾਰਾ ਪ੍ਰਬੰਧ ਆਪਣੇ ਦੋਹਤਰੇ ਦੇ ਸਿਪੁਰਦ ਕਰ ਦੇਵੇਂ ਤੇ ਆਪ ਉਸ ਦੇ ਸਿਰ ਤੇ ਹੱਥ ਰੱਖੇ ਤੇ ਉਸ ਦੀ ਮਾਲਿਕ ਬਣੀ ਰਹੇਂ; ਕਿਉਂਕਿ ਸੰਸਾਰ ਵਿਚ ਵੱਡੇ ਵਡੇਰਿਆਂ ਦਾ ਇਹੀ ਢੰਗ ਰਹਿਆ ਹੈ, ਕਿ ਉਹ ਆਪਣੀ ਯੋਗ ਔਲਾਦ ਨੂੰ ਘਰ ਦਾ ਕੰਮ-ਕਾਜ ਤੇ ਪ੍ਰਬੰਧ ਆਦਿ ਸੌਂਪ ਦੇਂਦੇ ਹਨ ਤੇ ਆਪ ਉਸ ਦੇ ਹਰ ਕੰਮ ਨੂੰ ਸੰਵਾਰਨ ਵਲ ਧਿਆਨ ਦੇਂਦੇ ਹਨ; ਇਸ ਲਈ ਕੀ ਕਾਰਣ ਹੈ, ਕਿ ਅਜੇਹੇ ਯੋਗ ਤੇ ਸਿਆਣੇ ਦੋਹਤਰੇ ਦੇ ਹੁੰਦਿਆਂ ਵੀ ਤੂੰ ਹਰ ਇਕ ਕੰਮ ਆਪ ਕਰਦੀ ਹੈਂ ਤੇ ਇਸ ਬੁਢਾਪੇ ਤੇ ਕਮਜ਼ੋਰੀ ਵਿਚ ਵੀ ਇੱਨੀ ਮਿਹਨਤ ਤੇ ਘਾਲ ਵਿਚ ਜੁਟੀ ਰਹੇਂਦੀ ਹੈਂ; ਜੇਕਰ ਤੂੰ ਅੱਗੋਂ ਵੀ ਮੇਰੀ ਗੱਲ ਨ ਮੰਨੀ, ਤਾਂ ਫੇਰ ਮੈਂ ਵੀ ਤੇਰੀ ਕੋਈ ਗੱਲ ਨਹੀਂ ਸੁਣਨੀ ਤੇ ਤੇਰਾ ਸਾਰਾ ਇਲਾਕਾ ਜ਼ਬਤੀ ਵਿਚ ਆ ਜਾਵੇਗਾ। ਇਸ ਲਈ ਜੇਕਰ ਹੁਣ ਵੀ ਤੂੰ ਸਮਝ

ਜਾਵੇਂ ਤਾਂ ਚੰਗਾ ਹੈ'। ਮਹਾਰਾਜਾ ਦੀ ਇਹ ਲੰਮੀ ਚੌੜੀ ਗੱਲ-ਬਾਤ ਸੁਣ ਕੇ ਰਾਣੀ ਸਦਾ ਕੌਰ ਨੇ ਕੋਈ ਉੱਤਰ ਨ ਦਿੱਤਾ, ਸਗੋਂ ਵਿਚਾਰੀ ਇਕ ਹੌਕਾ ਭਰ ਕੇ ਤਸਵੀਰ ਵਾਂਗ ਚੁੱਪ ਰਹੀ। ਉਸ ਦਿਨ ਤੋਂ ਮਹਾਰਾਜਾ ਤਾਂ ਇਸ ਉਡੀਕ ਵਿਚ ਰਹਿਆ, ਕਿ ਰਾਣੀ ਸਦਾ ਕੌਰ ਵੇਖੀਏ ਕੀ ਜਵਾਬ ਦੇਂਦੀ ਹੈ, ਪਰ ਉਹ ਦਿਨ ਰਾਤ ਇਸ ਚਿੰਤਾ ਵਿਚ ਡੁੱਬੀ ਰਹੀ ਕਿ ਕਿਵੇਂ ਲਾਹੌਰ ਤੋਂ ਨੱਸ ਜਾਵੇ ਤੇ ਆਪਣੀ ਜਾਨ ਇਸ ਸ਼ਕਤੀਸ਼ਾਲੀ ਮਹਾਰਾਜੇ ਦੇ ਪੰਜੇ 'ਚੋਂ ਛੁਡਾਵੇ। ਕੁਝ ਦਿਨਾਂ ਪਿਛੋਂ ਰਾਣੀ ਸਦਾ ਕੌਰ ਚੋਰੀ ਨੱਸ ਜਾਣ ਲਈ ਤਿਆਰ ਹੋ ਗਈ ਤੇ ਕਿਲ੍ਹੇ ਦੇ ਉੱਤਰੀ ਦਰਵਾਜ਼ੇ ਸਾਮ੍ਹਣੇ ਬਣੇ ਹੋਏ ਗੁਰੂ ਅਰਜਨ ਸਾਹਿਬ ਦੇ ਦਰਬਾਰ ਦੇ ਦਰਸ਼ਨਾਂ ਦਾ ਬਹਾਨਾ ਕਰ ਕੇ ਸ਼ਾਮ ਪਿੱਛੋਂ ਕਿਲ੍ਹੇ ਤੋਂ ਬਾਹਰ ਨਿਕਲੀ ਤੇ ਘੋੜ-ਬਹਲੀ ਤੇ ਸਵਾਰ ਹੋ ਕੇ ਜਿਸ ਦੇ ਘੋੜੇ ਹਵਾ ਨਾਲ ਗੱਲਾਂ ਕਰਦੇ ਸਨ, ਅੰਮ੍ਰਿਤਸਰ ਦੇ ਰਾਹ ਪੈ ਗਈ। ਦੋ ਘੰਟੇ ਪਿੱਛੋਂ ਮਹਾਰਾਜਾ ਨੂੰ ਖ਼ਬਰ ਮਿਲੀ ਕਿ ਰਾਣੀ ਸਦਾ ਕੌਰ ਨੱਸ ਗਈ ਹੈ। ਉਸੇ ਵੇਲੇ ਸ਼ਹਜ਼ਾਦਾ ਖੜਕ ਸਿੰਘ ਦੇ ਨਾਮ ਹੁਕਮ ਜਾਰੀ ਹੋਇਆ, ਕਿ ਇਕ ਤੇਜ਼ ਚਾਲ ਵਾਲੇ ਘੋੜਿਆਂ ਦੇ ਰਸਾਲੇ ਨੂੰ ਨਿਯੁਕਤ ਕਰ ਕੇ ਰਾਣੀ ਸਦਾ ਕੌਰ ਨੂੰ ਫੜ ਮੰਗਵਾਏ ਤੇ ਸਵਾਰਾਂ ਨੂੰ ਪੱਕੀ ਕਰ ਦੇਵੇ ਕਿ ਜਿਥੇ ਵੀ ਮਿਲੇ, ਰਾਣੀ ਨੂੰ ਫੜ ਕੇ ਲੈ ਆਉਣ। ਇਸ ਹੁਕਮ ਦੀ ਪਾਲਣਾ ਉਸੇ ਵੇਲੇ ਕੀਤੀ ਗਈ ਤੇ ਘੋੜ ਸਵਾਰ ਰਾਣੀ ਨੂੰ ਫੜਨ ਲਈ ਨਿਕਲ ਦੌੜੇ ਤੇ ਐਨ ਰਾਹ ਵਿਚ ਜਾਂਦੀ ਨੂੰ ਫੜ ਲਇਆ ਤੇ ਕੈਦ ਕਰ ਕੇ ਉਸ ਨੂੰ ਲਾਹੌਰ ਲੈ ਆਏ। ਮਹਾਰਾਜਾ ਨੇ ਉਸ ਨੂੰ ਕੈਦ ਦਾ ਹੁਕਮ ਦੇ ਦਿੱਤਾ ਤੇ ਇਕ ਚੁਸਤ ਤੇ ਫੁਰਤੀਲੀ ਫ਼ੌਜ ਨਿਯੁਕਤ ਕੀਤੀ ਗਈ, ਕਿ ਉਹ ਜਾ ਕੇ ਰਾਣੀ ਸਦਾ ਕੌਰ ਦਾ ਕੁੱਲ ਮਾਲ, ਮੁਲਕ ਤੇ ਖਜ਼ਾਨਾ ਜ਼ਬਤ ਕਰ ਲਵੇ। ਇਸ ਪੁਰ ਚਾਰ ਪਲਟਨਾਂ ਤੇ ਇਕ ਤੋਪਖਾਨਾ ਪੁਰ ਸੰਮਿਲਿਤ ਫ਼ੌਜ ਮੁਕੇਰੀਆਂ ਵਲ ਗਈ, ਜਿਹੜੀ ਉਥੇ ਪੰਦਰਾਂ ਦਿਨ ਘੇਰਾ ਪਾ ਕੇ ਸਦਾ ਕੌਰ ਦੀ ਫ਼ੌਜ ਨਾਲ ਲੜਦੀ ਰਹੀ। ਪਰ ਮੁਕੇਰੀਆਂ ਦਾ ਕਿਲ੍ਹਾ ਬੜਾ ਪੱਕਾ ਤੇ ਮਜ਼ਬੂਤ ਸੀ, ਫ਼ਤਹ ਨ ਹੋਇਆ। ਜਦ ਮਹਾਰਾਜਾ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਮਿਸਰ ਦੀਵਾਨ ਚੰਦ ਦੇ ਨਾਮ ਹੁਕਮ ਜਾਰੀ ਕੀਤਾ, ਕਿ ਉਹ ਆਪਣਾ ਤੋਪਖਾਨਾ ਤੇ ਪਲਟਨਾਂ ਲੈ ਕੇ ਦੁਆਬਾ ਬਿਸਤ ਜਲੰਧਰ ਵਿਚ ਜਾਵੇ ਤੇ ਸਦਾ ਕੌਰ ਦਾ ਸਾਰਾ ਇਲਾਕਾ ਜ਼ਬਤ ਕਰ ਕੇ ਸਰਕਾਰੀ ਇਲਾਕੇ ਵਿਚ ਸ਼ਾਮਿਲ ਕਰ ਲਵੇ ਤੇ ਨਾਲੇ ਸਦਾ ਕੌਰ ਨੂੰ ਕੈਦੀ ਬਣਾ ਕੇ ਪੈਰੀਂ ਬੇੜੀਆਂ ਪਵਾ ਕੇ ਆਪਣੇ ਨਾਲ ਲੈ ਜਾਵੇ, ਤਾਂ ਜੋ ਉਹ ਆਪਣੇ ਅਹਲਕਾਰਾਂ ਨੂੰ ਉਥੋਂ ਨਿਕਲ ਜਾਣ ਦਾ ਹੁਕਮ ਦੇ ਸਕੇ ਤੇ ਸਰਕਾਰੀ ਕਾਰਦਾਰਾਂ ਦਾ ਹਰ ਇਕ ਇਲਾਕੇ ਉੱਪਰ ਦਖਲ ਕਰਵਾ ਦੇਵੇ। ਇਸ ਪੁਰ ਮਿਸਰ ਦੀਵਾਨ ਚੰਦ ਸਦਾ ਕੌਰ ਨੂੰ ਬੇੜੀਆਂ ਪਵਾ ਕੇ ਆਪਣੀ ਕੈਦ ਵਿਚ ਨਾਲ ਲੈ ਕੇ ਸਮੇਤ ਵੱਡੇ ਤੋਪਖਾਨੇ ਤੇ ਚਾਰ ਪਲਟਨਾਂ ਦੇ ਲਾਹੌਰ ਤੋਂ ਨਿਕਲ ਟੁਰਿਆ। ਉਸ ਨੇ ਪਹਲਾਂ ਕਸਬਾ ਵਟਾਲਾ ਉੱਪਰ ਚੜ੍ਹਾਈ ਕੀਤੀ। ਰਾਣੀ ਸਦਾ ਕੌਰ ਦੀ ਫ਼ੌਜ, ਜਿਹੜੀ ਉਥੇ ਬਿਨਾਂ ਕਿਸੇ ਸਾਜ਼-ਸਾਮਾਨ ਦੇ ਸੀ, ਮਾਮੂਲੀ ਜੇਹੀ ਲੜਾਈ ਪਿਛੋਂ ਕਿਲ੍ਹਾ ਤੇ ਸ਼ਹਰ ਛੱਡ ਕੇ ਭੱਜ ਗਈ ਤੇ ਮਿਸਰ ਦੀਵਾਨ ਚੰਦ ਨੇ ਸ਼ਹਰ ਤੇ ਕਬਜ਼ਾ ਕਰ ਕੇ ਆਪਣੇ ਕਾਰਦਾਰ ਉਥੇ ਨਿਯੁਕਤ ਕਰ ਦਿੱਤੇ ਫੇਰ ਉਹ ਉਥੋਂ ਅਗਾਂਹ ਵਧਿਆ ਤੇ ਪਠਾਣਕੋਟ ਤੇ ਉਸ ਦੇ ਆਲੇ-

ਦੁਆਲੇ ਦੇ ਸਾਰੇ ਕਿਲ੍ਹੇ ਜਿਨ੍ਹਾਂ ਪੁਰ ਰਾਣੀ ਸਦਾ ਕੌਰ ਦਾ ਅਧਿਕਾਰ ਸੀ, ਆਪਣੇ ਕਬਜ਼ੇ ਹੇਠ ਕਰ ਲਏ ਤੇ ਜ਼ਿਮੀਦਾਰਾਂ ਪਾਸੋਂ ਅਧੀਨਗੀ ਪਤ੍ਰ ਲਿਖਵਾ ਲਏ। ਉਸ ਵੇਲੇ ਰਾਣੀ ਸਦਾ ਕੌਰ ਦੀ ਪ੍ਰਜਾ ਬੜੀ ਦੁਖੀ ਤੇ ਚਿੰਤਾਤੁਰ ਸੀ ਤੇ ਜਿਸ ਤੰਬੂ ਵਿਚ ਰਾਣੀ ਕੈਦ ਸੀ, ਹਜ਼ਾਰਾਂ ਇਸਤ੍ਰੀਆਂ-ਮਰਦ ਉਸ ਦੇ ਬਾਹਰ ਆ ਕੇ ਉੱਚੀ ਉੱਚੀ ਰੋਂਦੇ ਸੁਣੀਂਦੇ ਸਨ ! ਫੇਰ ਦੀਵਾਨ ਚੰਦ ਦਰਿਆ ਬਿਆਸ ਨੂੰ ਪਾਰ ਕਰ ਕੇ ਬਿਸਤ ਜਲੰਧਰ ਦੇ ਇਲਾਕੇ ਵਿਚ ਦਾਖ਼ਿਲ ਹੋ ਗਇਆ ਤੇ ਜਾ ਕੇ ਕਿਲ੍ਹਾ ਮੁਕੇਰੀਆਂ ਦਾ, ਜਿਹੜਾ ਕਿਲ੍ਹਾ ਅਟੱਲਗੜ੍ਹ ਕਰਕੇ ਮਸ਼ਹੂਰ ਸੀ, ਤੇ ਰਾਣੀ ਸਦਾ ਕੌਰ ਦੀ ਰਾਜਧਾਨੀ ਸੀ, ਘੇਰਾ ਪਾ ਲਇਆ। ਕਿਲ੍ਹੇ ਅੰਦਰਲੀ ਰਾਣੀ ਸਦਾ ਕੌਰ ਦੀ ਫ਼ੌਜ ਮੁਕਾਬਲੇ ਤੇ ਆਈ ਤੇ ਦੋਹਾਂ ਧਿਰਾਂ ਵਲੋਂ ਗੋਲੇ ਚਲਣੇ ਸ਼ੁਰੂ ਹੋਏ। ਮਿਸਰ ਦੀਵਾਨ ਚੰਦ ਦੇ ਤੋਪਖ਼ਾਨੇ ਦੀਆਂ ਤੋਪਾਂ ਭਾਵੇਂ ਬੜੀਆਂ ਵੱਡੀਆਂ ਤੇ ਭਾਰੀ ਸਨ ਤੇ ਦਿਨ ਰਾਤ ਗੋਲੇ ਚਲਦੇ ਰਹਿੰਦੇ ਸਨ, ਪਰ ਉਹ ਕਿਲ੍ਹਾ ਇੱਡਾ ਪੱਕਾ ਸੀ, ਕਿ ਕਿਲ੍ਹੇ ਵਾਲਿਆਂ ਨੂੰ ਬਾਵਜੂਦ ਇੱਨੀ ਭਾਰੀ ਫ਼ੌਜ ਤੇ ਤੋਪਖ਼ਾਨੇ ਦੇ ਬਾਹਰ ਦਾ ਕੋਈ ਡਰ ਜਾਂ ਫ਼ਿਕਰ ਨਹੀਂ ਸੀ, ਜਦ ਲੜਾਈ ਲੰਮੀਂ ਪੈ ਗਈ ਤੇ ਮਿਸਰ ਦੀਵਾਨ ਚੰਦ ਨੂੰ ਲੜਾਈ ਨਾਲ ਉਸ ਕਿਲ੍ਹੇ ਦਾ ਫ਼ਤਹ ਕਰਨਾ ਔਖਾ ਜਾਪਿਆ ਤਾਂ ਉਸ ਨੇ ਆਪਣਾ ਦੂਤ ਭੇਜ ਕੇ ਕਿਲ੍ਹੇ ਵਾਲਿਆਂ ਨੂੰ ਸ਼ਾਹੀ ਕਹਰ ਦਾ ਭੈ ਦਿੱਤਾ ਤੇ ਉਨ੍ਹਾਂ ਨੂੰ ਇਸ ਗੱਲ ਦੀ ਆਸ ਬੰਨ੍ਹਾਈ ਕਿ ਜੇਕਰ ਉਹ ਕਿਲ੍ਹਾ ਖ਼ਾਲੀ ਕਰ ਦੇਣਗੇ ਤਾਂ ਉਨ੍ਹਾਂ ਦੀ ਯੋਗ ਪਾਲਣਾ ਕੀਤੀ ਜਾਵੇਗੀ ਤੇ ਉਨ੍ਹਾਂ ਨੂੰ ਨੌਕਰੀਆਂ ਦਿੱਤੀਆਂ ਜਾਣਗੀਆਂ। ਪਰ ਉਨ੍ਹਾਂ ਉੱਤਰ ਦਿੱਤਾ, ਕਿ 'ਸਾਡੇ ਨਾਲ ਤੁਹਾਡਾ ਲੜਨਾ ਜਾਂ ਜੰਗ ਕਰਨਾ ਬੇਅਰਥ ਹੈ, ਕਿਉਂਕਿ ਅਸੀਂ ਤਾਂ ਕਿਲ੍ਹੇ ਦੇ ਮਾਲਿਕ ਦੇ ਨੌਕਰ ਹਾਂ, ਤੇ ਜਦ ਤਕ ਮਾਲਿਕ ਸਾਨੂੰ ਇਸ ਗੱਲ ਦੀ ਆਗਿਆ ਨਹੀਂ ਦੇਂਦਾ ਅਸੀਂ ਜਿਉਂਦੇ ਜੀ ਕਿਲ੍ਹਾ ਦੁਸ਼ਮਨ ਦੇ ਹਵਾਲੇ ਨਹੀਂ ਕਰਾਂਗੇ। ਇਸ ਕਿਲ੍ਹੇ ਦਾ ਮਾਲਿਕ ਤੁਹਾਡੀ ਕੈਦ ਵਿਚ ਹੈ, ਜੇਕਰ ਤੁਸੀਂ ਉਸ ਪਾਸੋਂ ਸਾਡੇ ਨਾਮ ਕਿਲ੍ਹਾ ਖ਼ਾਲੀ ਕਰ ਦੇਣ ਲਈ ਆਗਿਆ-ਪੱਤ੍ਰ ਲਿਖਵਾ ਕੇ ਭੇਜ ਦਿਉ ਤਾਂ ਸਾਨੂੰ ਕਿਲ੍ਹਾ ਖ਼ਾਲੀ ਕਰਨ ਵਿਚ ਕੋਈ ਸੰਕੋਚ ਜਾਂ ਉਜ਼ਰ ਨਹੀਂ ਹੋਵੇਗਾ। ਮਿਸਰ ਦੀਵਾਨ ਚੰਦ ਨੂੰ ਜਦ ਅਜੇਹਾ ਉੱਤਰ ਮਿਲਿਆ ਤਾਂ ਉਸ ਨੇ ਆਪਣਾ ਇਕ ਵਿਸ਼ਵਾਸੀ ਬੰਦਾ ਰਾਣੀ ਸਦਾ ਕੌਰ ਕੋਲ ਭੇਜਿਆ ਤੇ ਬੇਨਤੀ ਕੀਤੀ ਕਿ ਰਾਣੀ ਕਿਲ੍ਹੇ ਵਾਲਿਆਂ ਦੇ ਨਾਮ ਕਿਲ੍ਹਾ ਖਾਲੀ ਕਰਨ ਬਾਰੇ ਆਪਣੀ ਮੋਹਰ ਲਾ ਕੇ ਇਕ ਆਗਿਆ-ਪੱਤ੍ਰ ਦੇਵੇ'। ਰਾਣੀ ਨੇ ਉੱਤਰ ਦਿੱਤਾ, ਕਿ 'ਇਹ ਮੌਕਾ ਤੁਹਾਡੀ ਬਹਾਦਰੀ ਤੇ ਦਲੇਰੀ ਦੇ ਇਮਤਿਹਾਨ ਦਾ ਹੈ ; ਤੁਸੀਂ ਮਹਾਰਾਜਾ ਦੀ ਫ਼ੌਜ ਦੇ ਅਧਿਕਾਰੀ ਹੋ ਇੱਡਾ ਵੱਡਾ ਲਸ਼ਕਰ ਤੇ ਤੋਪਖ਼ਾਨਾ ਲੈ ਕੇ ਇਸ ਛੋਟੇ ਜੇਹੇ ਕਿਲ੍ਹੇ ਤੇ ਚੜ੍ਹ ਕੇ ਆਏ ਹੋ, ਤੇ ਇੱਨੇ ਜ਼ੋਰ ਨਾਲ ਲੜ ਰਹੇ ਹੋ, ਤੇ ਹੁਣ ਜਦ ਤੁਹਾਥੋਂ ਕੁਝ ਨਹੀਂ ਸਰਿਆ ਤਾਂ ਆਤੁਰ ਹੋ ਕੇ ਚਾਹੁੰਦੇ ਹੋ ਕਿ ਇਸ ਤਰ੍ਹਾਂ ਗੱਲਾਂ ਗੱਲਾਂ ਨਾਲ ਕਿਲ੍ਹਾ ਲੈ ਲਈਏ, ਇਸ ਲਈ ਜੇਕਰ ਤੁਹਾਡੇ ਵਿਚ ਕੋਈ ਹਿੰਮਤ ਤੇ ਦਲੇਰੀ ਹੈ ਤਾਂ ਲੜ ਕੇ ਕਿਲ੍ਹਾ ਲੈ ਲਵੋ।' ਜਦ ਰਾਣੀ ਸਦਾ ਕੌਰ ਦਾ ਅਜੇਹਾ ਉੱਤਰ ਸੁਣਿਆ ਤਾਂ ਮਿਸਰ ਦੀਵਾਨ ਚੰਦ ਨੂੰ ਗੁੱਸੇ ਨਾਲ ਸੱਤੀਂ ਕਪੜੀਂ ਅੱਗ ਲਗ ਗਈ ਤੇ ਉਸ ਨੇ ਹੁਕਮ ਦਿੱਤਾ ਕਿ ਜਦ ਤਕ ਸਦਾ ਕੌਰ ਆਗਿਆ-ਪੱਤ੍ਰ ਲਿਖ ਕੇ ਨ ਦੇਵੇ ਉਸ ਦਾ ਖਾਣਾ ਪੀਣਾ ਬੰਦ ਰਖਿਆ ਜਾਵੇ। ਇਸ ਹੁਕਮ ਦੇ ਪਰਿਣਾਮ

ਵਜੋਂ ਰਾਣੀ ਵਿਚਾਰੀ ਨੂੰ ਤਿੰਨ ਰਾਤਾਂ ਤੇ ਤਿੰਨ ਦਿਨ ਇਕ ਦਾਣਾ ਵੀ ਖਾਣ ਨੂੰ ਤੇ ਇਕ ਘੁੱਟ ਪਾਣੀ ਦਾ ਪੀਣ ਨੂੰ ਨ ਮਿਲਿਆ। ਦੋ ਦਿਨ ਤਕ ਤਾਂ ਉਹ ਬੁੱਢੀ ਇਸਤ੍ਰੀ ਨੇ ਉਫ਼ ਤਕ ਨ ਕੀਤੀ ਤੇ ਆਪਣੀ ਦੁਰਦਸ਼ਾ ਤੇ ਬੁਕ ਬੁਕ ਅਥਰੂ ਕੇਰਦੀ ਰਹੀ, ਪਰ ਜਦ ਤੀਜੇ ਦਿਨ ਭੁੱਖ ਤੇ ਤ੍ਰੇਹ ਨਾਲ ਉਸ ਦੀ ਜਾਨ ਨਿਕਲਣ ਲੱਗੀ ਤਾਂ ਮੁਨਸ਼ੀ ਨੂੰ ਬੁਲਾ ਕੇ ਕਿਲ੍ਹਦਾਰ ਦੇ ਨਾਮ ਕਿਲ੍ਹਾ ਖਾਲੀ ਕਰ ਦੇਣ ਬਾਰੇ ਆਗਿਆ-ਪਤ੍ਰ ਲਿਖਵਾ ਦਿੱਤਾ ਤੇ ਆਪਣੇ ਹੱਥ ਨਾਲ ਉਸ ਤੇ ਮੋਹਰ ਲਾ ਦਿੱਤੀ। ਇਹ ਗੱਲ ਆਮ ਮਸ਼ਹੂਰ ਹੈ, ਕਿ ਜਦ ਰਾਣੀ ਸਦਾ ਕੌਰ ਨੇ ਕਾਗਜ਼ ਨੂੰ ਆਪਣੇ ਲਬ ਨਾਲ ਤਰ ਕਰ ਕੇ ਮੋਹਰ ਲਾਉਣੀ ਚਾਹੀ ਤਾਂ ਤ੍ਰੇਹ ਦੇ ਮਾਰੇ ਉਸ ਦੀ ਜੀਭ ਇਤਨੀ ਸੁੱਕੀ ਹੋਈ ਸੀ, ਕਿ ਕਾਗਜ਼ ਤਰ ਨ ਹੋ ਸਕਿਆ। ਲਾਚਾਰ ਹੋ ਕੇ ਉਸ ਨੇ ਉਹ ਮੋਹਰ ਮੁਨਸ਼ੀ ਦੇ ਹਵਾਲੇ ਕਰ ਦਿੱਤੀ ਕਿ ਉਹ ਮੋਹਰ ਆਪ ਲਾ ਲਵੇ। ਜਦ ਇਹ ਆਗਿਆ-ਪਤ੍ਰ ਮਿਸਰ ਦੀਵਾਨ ਚੰਦ ਨੇ ਕਿਲ੍ਹਦਾਰ ਕੋਲ ਭਿਜਵਾਇਆ। ਤਾਂ ਉਸ ਨੇ ਉਸੇ ਵੇਲੇ ਦੀਵਾਨ ਚੰਦ ਦਾ ਦਖ਼ਲ ਕਿਲ੍ਹੇ ਤੇ ਕਰਵਾ ਦਿੱਤਾ ਤੇ ਰਾਣੀ ਦੀ ਸਾਰੀ ਵਫ਼ਾਦਾਰ ਫ਼ੌਜ ਕਿਲ੍ਹੇ ਤੋਂ ਬਾਹਰ ਆ ਗਈ। ਜਦ ਮਿਸਰ ਦੀਵਾਨ ਚੰਦ ਦਾ ਕਿਲ੍ਹੇ ਉੱਪਰ ਅਧਿਕਾਰ ਹੋ ਗਇਆ ਤਾਂ ਰਾਣੀ ਸਦਾ ਕੌਰ ਨੂੰ ਰੋਟੀ ਪਾਣੀ ਦੀ ਆਗਿਆ ਮਿਲ ਗਈ। ਰਾਣੀ ਦਾ ਬੇਸ਼ੁਮਾਰ ਖ਼ਜ਼ਾਨਾ; ਧਨ-ਦੌਲਤ, ਹੀਰੇ-ਜਵਾਹਰ, ਸਾਜ਼-ਸਾਮਾਨ, ਰੇਸ਼ਮ ਤੇ ਪਸ਼ਮੀਨਾ ਅਤੇ ਬੰਦੂਕਾਂ ਤੇ ਤੋਪਾਂ ਦਾ ਜ਼ਖੀਰਾ, ਸਭ ਕੁਝ ਜ਼ਬਤ ਕਰ ਲਇਆ ਗਇਆ ਤੇ ਲਾਹੌਰ ਭੇਜ ਦਿੱਤਾ ਗਇਆ। ਮੁਕੇਰੀਆਂ ਤੇ ਕਬਜ਼ਾ ਕਰਨ ਸਮੇਂ ਸਿੱਖ ਫ਼ੌਜ ਨੇ ਸ਼ਹਰ ਨੂੰ ਦਿਲ ਖੋਲ੍ਹ ਕੇ ਲੁਟਿਆ ਤੇ ਪ੍ਰਜਾ ਨੂੰ ਰੋਟੀ ਦੇ ਟੁਕੜੇ ਟੁਕੜੇ ਤੋਂ ਮੁਥਾਜ ਕਰ ਦਿੱਤਾ। ਇਸ ਰੱਬ ਦੀ ਦਿੱਤੀ ਫ਼ਤਹ ਪਿਛੋਂ ਮਿਸਰ ਦੀਵਾਨ ਚੰਦ ਸਦਾ ਕੌਰ ਨੂੰ ਲੈ ਕੇ ਲਾਹੌਰ ਆਇਆ। ਮਹਾਰਾਜਾ ਨੇ ਇਸ ਸੇਵਾ ਦੀ ਪ੍ਰਸ਼ੰਸਾ ਵਜੋਂ ਉਸ ਤੇ ਬੜੀ ਮਿਹਰ ਤੇ ਬਖ਼ਸ਼ਿਸ਼ ਕੀਤੀ ਤੇ ਉਸ ਨੂੰ ਬਹੁ-ਮੁੱਲਾ ਸਿਰੋਪਾ ਦਿੱਤਾ ਅਤੇ ਰਾਣੀ ਸਦਾ ਕੌਰ ਨੂੰ ਪਹਲਾਂ ਵਾਂਗ ਹੀ ਕੈਦ ਵਿਚ ਰੱਖਣ ਦਾ ਹੁਕਮ ਦਿੱਤਾ। ਉਹ ਬੁੱਢੀ ਇਸਤ੍ਰੀ ਕੈਦ ਵਿਚ ਹੀ ਰਹ ਕੇ ਕੁਝ ਮਹੀਨਿਆਂ ਪਿਛੋਂ ਦੁੱਖ ਤੇ ਕ੍ਰੋਧ ਦੀ ਹਾਲਤ ਵਿਚ ਕਾਲਵਸ ਹੋ ਗਈ ਤੇ ਇਸ ਤਰ੍ਹਾਂ ਕਨ੍ਹੱਈਆ ਖ਼ਾਨਦਾਨ ਦੀ ਰਿਆਸਤ ਉਸ ਦੇ ਮਰਨ ਪਿੱਛੋਂ ਖਤਮ ਹੋ ਗਈ। ਜਦ ਰਾਣੀ ਸਦਾ ਕੌਰ ਦੀ ਸਾਰੀ ਰਿਆਸਤ ਮਹਾਰਾਜਾ ਨੇ ਜ਼ਬਤ ਕਰ ਲਈ ਤਾਂ ਉਸ ਵਿਚੋਂ ਵਟਾਲੇ ਦਾ ਕਿਲ੍ਹਾ ਤਾਂ ਸ਼ੇਰ ਸਿੰਘ ਨੂੰ ਜਾਗੀਰ ਵਜੋਂ ਦੇ ਦਿੱਤਾ ਤੇ ਬਾਕੀ ਦਾ ਸਾਰਾ ਇਲਾਕਾ ਦੇਸਾ ਸਿੰਘ ਮਜੀਠਾ ਨੂੰ ਕੋਹਿਸਤਾਨ ਦੇ ਇਲਾਕੇ ਵਿਚ ਸ਼ਾਮਿਲ ਕਰ ਲੈਣ ਲਈ ਸੌਂਪ ਦਿੱਤਾ ਅਤੇ ਸਤਲੁਜੋਂ ਪਾਰ ਦਾ ਬੱਧਨੀ ਦਾ ਇਲਾਕਾ, ਜਿਹੜਾ ਰਾਣੀ ਸਦਾ ਕੌਰ ਨੇ ਮਹਾਰਾਜਾ ਤੋਂ ਚੋਰੀ ਛੁੱਪੇ ਅੰਗ੍ਰੇਜ਼ਾਂ ਦੇ ਹਵਾਲੇ ਕਰ ਦਿੱਤਾ ਸੀ, ਉਨ੍ਹਾਂ ਕੋਲ ਹੀ ਰਹਿਆ। ਇਸ ਸੰਬੰਧ ਵਿਚ ਮਹਾਰਾਜਾ ਨੇ ਇਕ ਪਤ੍ਰ ਅੰਗ੍ਰੇਜ਼ੀ ਏਜੰਟ ਸਰ ਕਲਾਰਕ ਡੇਵਿਡ ਸਾਹਿਬ ਬਹਾਦਰ ਵਲ ਲਿਖੇ ਕਿ ਬੱਧਨੀ ਦਾ ਇਲਾਕਾ ਸਰਕਾਰ ਅੰਗ੍ਰੇਜ਼ੀ ਛੱਡ ਦੇਵੇ ਪਰ ਅੰਗ੍ਰੇਜ਼ੀ ਸਰਕਾਰ ਨੇ ਉਹ ਨ ਛਡਿਆ ਤੇ ਸਾਫ਼ ਜਵਾਬ ਦੇ ਦਿੱਤਾ ਕਿ ਉਹ ਇਲਾਕਾ ਰਾਣੀ ਸਦਾ ਕੌਰ ਨੇ ਆਪਣੇ ਜਿਊਂਦੇ ਜੀਅ ਅੰਗ੍ਰੇਜ਼ੀ ਸਰਕਾਰ ਦੀ ਭੇਟਾ ਕੀਤਾ ਸੀ ਇਸ ਲਈ ਹੁਣ ਮਹਾਰਾਜਾ ਨੂੰ ਉਸ ਦ ਮਿਲਣ ਦਾ ਹੱਕ ਨਹੀਂ ਪੁੱਜਦਾ।

ਸੰਧੀ-ਪੱਤਰ ਵਿਚ ਅਜੇਹੇ ਮਾਮਲੇ ਸੰਬੰਧੀ ਕੋਈ ਮਦ ਦਰਜ ਨ ਹੋਣ ਕਾਰਣ, ਮਹਾਰਾਜਾ ਨੂੰ ਮਜਬੂਰਨ ਚੁੱਪ ਰਹਣਾ ਪਇਆ ਪਰ ਮਹਾਰਾਜਾ ਰਣਜੀਤ ਸਿੰਘ, ਖੜਕ ਸਿੰਘ ਤੇ ਨੌਨਿਹਾਲ ਸਿੰਘ ਦੀ ਮ੍ਰਿਤੂ ਪਿੱਛੋਂ ਜਦ ਮਹਾਰਾਜਾ ਸ਼ੇਰ ਸਿੰਘ ਗੱਦੀ ਤੇ ਬੈਠਾ ਤਾਂ ਉਸ ਨੇ ਸਦਾ ਕੌਰ ਦਾ ਦੋਹਤਰਾ ਹੋਣ ਕਾਰਣ ਅੰਗ੍ਰੇਜ਼ਾਂ ਪਾਸ ਉਪਰੋਕਤ ਵਿਰਾਸਤ ਬਾਰੇ ਦਾਅਵਾ ਪੇਸ਼ ਕੀਤਾ ਅਤੇ ਅੰਗ੍ਰੇਜ਼ਾਂ ਨੇ ਉਸ ਨੂੰ ਯੋਗ ਹੱਕਦਾਰ ਸਮਝ ਕੇ ਉਹ ਇਲਾਕਾ ਵਾਪਸ ਕਰ ਦਿੱਤਾ। ਮਹਾਰਾਜਾ ਰਣਜੀਤ ਸਿੰਘ ਨੂੰ ਇਹ ਗੱਲ ਕਦੀ ਵੀ ਪ੍ਰਵਾਨ ਨਹੀਂ ਸੀ, ਕਿ ਪੰਜਾਬ ਦੇ ਇਲਾਕੇ ਵਿਚ ਕੋਈ ਵੀ ਰਾਜਾ ਜਾਂ ਰਈਸ ਬਾਕੀ ਰਹੇ, ਸਗੋਂ ਉਹ ਤਾਂ ਇਹ ਚਾਹੁੰਦਾ ਸੀ, ਕਿ ਹਰ ਕਿਸੇ ਦਾ ਮੁਲਕ ਜ਼ਬਤ ਕਰ ਕੇ ਆਪਣੀ ਰਿਆਸਤ ਵਿਚ ਸ਼ਾਮਿਲ ਕਰ ਲਵੇ, ਇਸ ਲਈ ਉਸ ਨੇ ਰਿਆਸਤ ਕਸੂਰ, ਮੁਲਤਾਨ, ਕਨ੍ਹੱਈਆ, ਰਾਮਗੜ੍ਹੀਆ ਤੇ ਭੰਗੀਆਂ ਆਦਿ ਦੇ ਸਾਰੇ ਖ਼ਾਨਦਾਨ ਲੁੱਟ-ਪਟ ਕੇ ਬਰਬਾਦ ਕਰ ਦਿੱਤੇ। ਹੁਣ ਮਹਾਰਾਜਾ ਦਾ ਇਹ ਦ੍ਰਿੜ੍ਹ ਨਿਸ਼ਚਾ ਹੋਇਆ ਕਿ ਕਿਸੇ ਤਰ੍ਹਾਂ ਨਵਾਬ ਮੰਗੇਰਾ ਨੂੰ ਵੀ ਉਸ ਦੇ ਇਲਾਕੇ ਵਿਚੋਂ ਬੇਦਖ਼ਲ ਕਰ ਦਿੱਤਾ ਜਾਵੇ ਪਰ ਇਸ ਖਿਆਲ, ਨਾਲ, ਕਿ ਨਵਾਬ ਪਾਸ ਖ਼ਾਸੀ ਤਕੜਾ ਫ਼ੌਜ ਤੇ ਤੋਪਖ਼ਾਨਾ ਹੈ, ਇਸ ਇਰਾਦੇ ਨੂੰ ਅਮਲ ਵਿਚ ਲਿਆਉਣ ਵਿਚ ਢਿਲ ਰਹੀ ਤੇ ਹਰ ਸਾਲ ਨਵਾਬ ਨੂੰ ਤੰਗ ਕਰ ਕੇ ਉਸ ਪਾਸੋਂ ਲਗਾਤਾਰ ਨਜ਼ਰਾਨੇ ਤੇ ਜੁਰਮਾਨੇ ਦੀ ਰਕਮ ਵਸੂਲ ਕੀਤੇ ਜਾਂਦੇ ਰਹੇ ਤੇ ਇਸ ਤਰ੍ਹਾਂ ਨਵਾਬ ਦੀ ਤਾਕਤ ਘਟਦੀ ਗਈ। ਹੁਣ ਮਹਾਰਾਜਾ ਨੇ ਸੁਣਿਆ, ਕਿ ਨਵਾਬ ਦੇ ਖ਼ਜ਼ਾਨੇ ਵਿਚ ਰੁਪਿਆ ਨਹੀਂ ਰਹਿਆ ਤੇ ਉਸ ਦੀ ਫ਼ੌਜ ਤਨਖਾਹ ਨ ਮਿਲਣ ਕਰਕੇ ਨੌਕਰੀ ਛੱਡ ਛੱਡ ਕੇ ਜਾ ਰਹੀ ਹੈ, ਤਾਂ ਮਹਾਰਾਜਾ ਨੂੰ ਇਹ ਮੌਕਾ ਚੰਗਾ ਜਾਪਿਆ ਤੇ ਉਸ ਨੇ ਕਿਸੇ ਬਹਾਦਰ ਸੂਰਮੇ ਨੂੰ ਇਸ ਮੁਹਿੰਮ ਤੇ ਭੇਜਣਾ ਚਾਹਿਆ ਇਸ ਲਈ ਸਾਰੀ ਰਿਆਸਤ ਦੇ ਅਹਿਲਕਾਰਾਂ ਵਿਚੋਂ ਸਰਦਾਰ ਹਰੀ ਸਿੰਘ ਨਲੂਆ ਨੂੰ ਹੀ ਇਸ ਕੰਮ ਦੇ ਯੋਗ ਸਮਝ ਕੇ ਚੁਣਿਆ ਗਇਆ ਤੇ ਉਸ ਦੇ ਨਾਮ ਪਰਵਾਨਾ ਜਾਰੀ ਕੀਤਾ ਗਇਆ, ਕਿ ਉਹ ਕਸ਼ਮੀਰ ਤੋਂ ਕੂਚ ਕਰਕੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਵੇ ਅਤੇ ਸਰਦਾਰ ਹਰੀ ਸਿੰਘ ਦੀ ਥਾਂ ਦੀਵਾਨ ਮੋਤੀ ਰਾਮ ਨੂੰ ਕਸ਼ਮੀਰ ਦਾ ਸੂਬਾ ਨਿਯੁਕਤ ਕੀਤਾ ਗਇਆ ਮਿਸਰ ਦੀਵਾਨ ਚੰਦ ਨੂੰ ਵੀ ਹੁਕਮ ਦਿੱਤਾ ਗਇਆ ਕਿ ਉਹ ਵੀ ਦੀਵਾਨ ਮੋਤੀ ਰਾਮ ਦੇ ਨਾਲ ਕਸ਼ਮੀਰ ਜਾਵੇ ਤੇ ਉਸ ਦਾ ਨਾਇਬ ਬਣ ਕੇ ਉਥੇ ਉਸ ਦੇ ਨਾਲ ਕੰਮ ਕਰੇ। ਜਦ ਇਹ ਲਸ਼ਕਰ ਭਿੰਬਰ ਤਕ ਪੁੱਜ ਗਇਆ ਤਾਂ ਮਿਸਰ ਦੀਵਾਨ ਚੰਦ ਨੂੰ ਤੋਪਖ਼ਾਨੇ ਤੇ ਫ਼ੌਜ ਦੇ ਸਮੇਤ ਵਾਪਸ ਬੁਲਾ ਲਇਆ ਗਇਆ ਤੇ ਉਸ ਨੂੰ ਹੁਕਮ ਮਿਲਿਆ, ਕਿ ਉਹ ਆਪਣੀ ਫ਼ੌਜ ਲੈ ਕੇ ਹੌਲੀ ਹੌਲੀ ਕੂਚ ਕਰਦਾ ਜਾਵੇ ਅਤੇ ਜਦ ਤਕ ਕਿ ਸਰਦਾਰ ਹਰੀ ਸਿੰਘ ਨਲੂਆ ਕਸ਼ਮੀਰ ਤੋਂ ਆ ਕੇ ਖਾਲਸਾ ਫ਼ੌਜ ਵਿਚ ਸ਼ਾਮਿਲ ਨ ਹੋ ਜਾਵੇ ਫ਼ੌਜ ਮੰਗੇਰਾ ਦੀ ਹੱਦ ਵਿਚ ਦਾਖਿਲ ਨ ਹੋਵੇ। ਜਦ ਇਹ ਲਸ਼ਕਰ ਚਨਿਓਟ ਤਕ ਪਹੁੰਚ ਗਇਆ ਤਾਂ ਮਹਾਰਾਜਾ ਨੂੰ ਖ਼ਬਰ ਆਈ ਕਿ ਨਵਾਬ ਮੰਗੇਰਾ ਮਹਾਰਾਜਾ ਦੀ ਚੜ੍ਹਾਈ ਦਾ ਹਾਲ ਸੁਣ ਕੇ ਜੰਗ ਲਈ ਤਿਆਰੀਆਂ ਕਰ ਰਹਿਆ ਹੈ ਤੇ ਉਸ ਨੇ ਆਪਣੀ ਫ਼ੌਜ ਦੀ ਪਿਛਲੀ ਤਨਖ਼ਾਹ ਵੀ ਤਾਰ ਦਿੱਤੀ ਹੈ ਤੇ ਫ਼ੌਜ ਦੇ ਸਾਰੇ ਆਦਮੀਆਂ ਨੂੰ ਇਹ ਗੱਲ ਸਪਸ਼ਟ ਕਰ ਦਿੱਤੀ ਹੈ ਕਿ 'ਜੇਕਰ ਤੁਹਾਡੀ ਬਹਾਦਰੀ ਤੇ ਘਾਲਣਾ ਕਰਕੇ ਇਹ ਇਲਾਕਾ

ਪਹਲਾਂ ਵਾਂਗ ਕਾਇਮ ਤੇ ਸਥਿਰ ਰਹਿਆ ਤਾਂ ਤੁਹਾਡਾ ਟੁਕੜਾ ਵੀ ਬਣਿਆ ਰਹੇਗਾ ਤੇ ਜੇ ਤੁਸਾਂ ਘਾਲਾਂ ਘਾਲਣ ਤੇ ਜਾਨਾਂ ਵਾਰਨ ਤੋਂ ਸੰਕੋਚ ਕੀਤਾ ਤਾਂ ਤੁਹਾਡਾ ਸਭ ਦਾ ਰੋਜ਼ਗਾਰ ਇੱਕੋ ਵੇਰ ਜਾਂਦਾ ਰਹੇਗਾ। ਇਸ ਲਈ ਉਸ ਦੀ ਫ਼ੌਜ ਹੁਣ ਲੜਨ ਲਈ ਤਿਆਰ ਹੋ ਗਈ ਹੈ। ਇਹ ਖ਼ਬਰ ਸੁਣ ਕੇ ਮਹਾਰਾਜਾ ਆਪ ਵੀ ਉਸ ਪਾਸੇ ਨੂੰ ਚੱਲ ਪਇਆ ਅਤੇ ਸਾਰੀ ਸਿੱਖ ਫ਼ੌਜ ਨੇ ਵੀ ਬੜੀ ਸ਼ਾਨ ਨਾਲ ਮਹਾਰਾਜਾ ਸੰਗ ਲਾਹੌਰ ਤੋਂ ਮੰਗੇਟਾ ਵਲ ਕੂਚ ਕੀਤਾ। ਮਹਾਰਾਜਾ ਨੇ ਲਾਹੌਰ ਤੋਂ ਚੱਲ ਕੇ ਮਿੱਠਾ ਵਿਖੇ ਜਾ ਡੇਰਾ ਕੀਤਾ। ਇਥੇ ਸਰਦਾਰ ਹਰੀ ਸਿੰਘ ਨਲੂਆ ਕਸ਼ਮੀਰ ਤੋਂ ਆ ਕੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ। ੨੫ ਨਵੰਬਰ, ੧੯੨੧ ਈ. ਨੂੰ ਮਹਾਰਾਜਾ ਨੇ ਮਿੱਠਾ ਤੋਂ ਕੂਚ ਕੀਤਾ ਤੇ ਭੱਕੜ ਵਿਖੇ ਜਾ ਕੇ ਉਤਾਰਾ ਕੀਤਾ। ਭੱਕੜ ਨਵਾਬ ਮੰਗੇਰਾ ਦੇ ਇਲਾਕੇ ਵਿਚ ਸੀ। ਸ਼ਹਰ ਦੇ ਲੋਕ ਸਿੱਖਾਂ ਦੀ ਲੁੱਟ-ਮਾਰ ਤੋਂ ਡਰਦੇ ਪਹਲਾਂ ਹੀ ਨਸ ਗਏ। ਬਾਕੀ ਰਹਿੰਦੇ ਲੋਕਾਂ ਨੂੰ ਮਹਾਰਾਜਾ ਦੀ ਫ਼ੌਜ ਨੇ ਲੁੱਟ ਕੇ ਖਾਕ ਸਿਆਹ ਕਰ ਦਿੱਤਾ ਅਤੇ ਕਿਲ੍ਹਾ ਭੱਕੜ ਉੱਪਰ ਮਹਾਰਾਜਾ ਦਾ ਕਬਜ਼ਾ ਹੋ ਗਇਆ ਅਤੇ ਕਿਲ੍ਹਾਦਾਰ ਨੇ ਈਨ ਮੰਨ ਕੇ ਕਿਲ੍ਹਾ ਖ਼ਾਲੀ ਕਰ ਦਿੱਤਾ।

ਉਥੋਂ ਸਰਦਾਰ ਦਲ ਸਿੰਘ ਦੀ ਕਮਾਨ ਹੇਠ ਇਕ ਜੰਗੀ ਫ਼ੌਜ ਡੇਰਾ ਇਸਮਾਈਲ ਖ਼ਾਂ ਲਈ ਨਿਯੁਕਤ ਹੋਈ ਅਤੇ ਸਰਦਾਰ ਦਲ ਸਿੰਘ ਨੇ ਉਥੇ ਜਾ ਕੇ ਸ਼ਹਰ ਦਾ ਘੇਰਾ ਘੱਤ ਲਇਆ। ਨਵਾਬ ਮੰਗੇਰਾ ਦਾ ਗੁਮਾਸ਼ਤਾ ਦੀਵਾਨ ਨਾਨਕ ਚੰਦ, ਜਿਹੜਾ ਉਥੋਂ ਦਾ ਹਾਕਿਮ ਸੀ, ਆਪਣੀ ਫ਼ੌਜ ਲੈ ਕੇ ਲੜਾਈ ਲਈ ਤਿਆਰ ਹੋਇਆ; ਪਰ ਇਕ ਹੀ ਹਮਲੇ ਵਿਚ ਉਸ ਦੀ ਫ਼ੌਜ ਭੱਜ ਨਿਕਲੀ ਅਤੇ ਦੀਵਾਨ ਨਾਨਕ ਚੰਦ ਮਜ਼ਬੂਰੀ ਦੀ ਹਾਲਤ ਵਿਚ ਸਰਦਾਰ ਦਲ ਸਿੰਘ ਦੀ ਸੇਵਾ ਵਿਚ ਹਾਜ਼ਿਰ ਹੋਇਆ ਅਤੇ ਡੇਰਾ ਇਸਮਾਈਲ ਖ਼ਾਂ ਵਿਚ ਨਵਾਬ ਦਾ ਜਿੰਨਾ ਵੀ ਖ਼ਜ਼ਾਨਾ ਤੇ ਮਾਲ-ਅਸਬਾਬ ਸੀ, ਸਾਰਾ ਸਰਦਾਰ ਦਲ ਸਿੰਘ ਦੇ ਹਵਾਲੇ ਕਰ ਦਿੱਤਾ। ਇਸ ਕੰਮ ਦੇ ਭਲੀ ਪ੍ਰਕਾਰ ਨੇਪਰੇ ਚੜ੍ਹ ਜਾਣ ਪਿੱਛੋਂ ਸਰਦਾਰ ਦਲ ਸਿੰਘ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਅਤੇ ਇਥੋਂ ਸਾਰੀ ਫ਼ੌਜ ਇਕੱਠੀ ਹੋ ਕੇ ਮੰਗੇਰਾ ਵਲ ਚੱਲ ਪਈ। ਖ਼ਾਨ ਗੜ੍ਹ ਪਹੁੰਚ ਕੇ ਮਹਾਰਾਜਾ ਨੇ ਕਿਲ੍ਹੇ ਵਿਚੋਂ ਨਵਾਬ ਦੇ ਕਾਰਿੰਦੇ ਬਾਹਰ ਕਢਵਾ ਦਿੱਤੇ ਤੇ ਉਸ ਪੁਰ ਆਪਣਾ ਕਬਜ਼ਾ ਕਰ ਲਇਆ ਉਥੋਂ ਫ਼ੌਜ ਅਗਾਂਹ ਵਧੀ। ਇਸ ਖ਼ਬਰ ਦੇ ਮਿਲਣ ਪੁਰ ਕਿਲ੍ਹਾ ਮੰਗੇਰਾ ਦੇ ਮਾਲਿਕ ਨਵਾਬ ਨੇ ਕਿਲ੍ਹੇ ਦੀ ਸੁਰੱਖਿਆ ਦੇ ਬੜੇ ਪੱਕੇ ਪ੍ਰਬੰਧ ਕੀਤੇ। ਕਿਲ੍ਹੇ ਦੀਆਂ ਚਵ੍ਹਾਂ ਦੀਵਾਰਾਂ ਉਤੇ ਫ਼ੌਜ ਦੇ ਸਿਪਾਹੀ ਤੇ ਤੋਪਖ਼ਾਨਾ ਨਿਯੁਕਤ ਕਰ ਦਿੱਤੇ। ਦੋਵਾਂ ਪਾਸਿਆਂ ਵਲੋਂ ਗੋਲੇ ਚਲਣੇ ਸ਼ੁਰੂ ਹੋਏ। ਮਹਾਰਾਜਾ ਕੋਲ ਭਾਵੇਂ ਵੱਡੀਆਂ ਵੱਡੀਆਂ ਤੋਪਾਂ ਸਨ ਤੇ ਦਿਨ ਰਾਤ ਉਨ੍ਹਾਂ ਵਿਚੋਂ ਗੋਲਿਆਂ ਦੀ ਅੱਗ ਵਰ੍ਹਾਈ ਜਾਂਦੀ ਸੀ, ਪਰ ਕਿਲ੍ਹੇ ਦੇ ਬਹੁਤ ਪੱਕਿਆਂ ਹੋਣ ਕਾਰਣ ਉਹ ਫ਼ਤਹ ਹੁੰਦਾ ਨਹੀਂ ਦਿਸਦਾ ਸੀ। ਇੰਨੇ ਸਮੇਂ ਵਿਚ ਸਿੱਖਾਂ ਨੇ ਮੰਗੇਰਾ ਦਾ ਸਾਰਾ ਇਲਾਕਾ ਲੁੱਟ ਲਇਆ ਤੇ ਪਿੰਡਾਂ ਦੇ ਪਿੰਡ ਉਜਾੜ ਦਿਤੇ। ਜਦੋਂ ਨਵਾਬ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਮਹਾਰਾਜਾ ਦੀ ਸੇਵਾ ਵਿਚ ਇਸ ਭਾਵ ਦਾ ਇਕ ਬੇਨਤੀ ਪੱਤਰ ਲਿਖਿਆ, ਕਿ 'ਮਹਾਰਾਜਾ ਦਾ ਮੁਜਰਮ ਜਾਂ ਕਸੂਰਵਾਰ ਤਾਂ ਮੈਂ ਹਾਂ, ਜਿਸ ਨੂੰ ਮਹਾਰਾਜਾ ਨੇ ਘੇਰ ਰਖਿਆ ਹੈ; ਪ੍ਰਜਾ

ਨੇ ਤਾਂ ਕੋਈ ਪਾਪ ਨਹੀਂ ਕੀਤਾ, ਉਸ ਨੂੰ ਮਹਾਰਾਜਾ ਦੀ ਫ਼ੌਜ ਨੇ ਲੁੱਟ-ਪੁਟ ਕੇ ਬਰਬਾਦ ਕਰ ਦਿੱਤਾ ਹੈ; ਪ੍ਰਜਾ ਕਿਉਂ ਨਹੱਕ ਲੁੱਟੀ ਜਾਂਦੀ ਹੈ ?' ਇਹ ਬੇਨਤੀ ਸੁਣ ਕੇ ਮਹਾਰਾਜਾ ਨੇ ਫ਼ੌਜ ਨੂੰ ਮਨ੍ਹਾ ਕਰ ਦਿੱਤਾ ਤੇ ਅੱਗੋਂ ਤੋਂ ਮੰਗੇਰਾ ਇਲਾਕੇ ਦੇ ਪਿੰਡਾਂ ਨੂੰ ਲੁੱਟਣ ਤੋਂ ਵਿਵਰਜਤ ਕਰ ਦਿੱਤਾ। ਪਰ ਖਾਲਸਾ ਜੀ ਦੀ ਫ਼ੌਜ ਲੁੱਟ-ਮਾਰ ਤੋਂ ਬਾਜ਼ ਨ ਆਈ ਅਤੇ ਦੂਰ ਦੂਰ ਤਕ ਇਲਾਕੇ ਨੂੰ ਅਜੇਹਾ ਲੁੱਟਿਆ ਕਿ ਢੇਰ ਸਮੇਂ ਪਿੱਛੋਂ ਜਾ ਕੇ ਫਿਰ ਆਬਾਦ ਹੋ ਸਕਿਆ। ਸਿੱਖਾਂ ਦੀ ਫ਼ੌਜ ਬਾਹਰ ਪਿੰਡਾਂ ਵਿਚ ਇਸ ਲਈ ਜਾਂਦੀ ਸੀ, ਕਿ ਮੰਗੇਰਾ ਦੀ ਧਰਤੀ ਰੇਤਲੀ ਸੀ, ਜਿਸ ਵਿਚ ਖੂਹ ਪੁੱਟਣਾ ਬੜਾ ਔਖਾ ਸੀ; ਇਸ ਲਈ ਸਿੱਖਾਂ ਦੀ ਫ਼ੌਜ ਦਾ ਇਕ ਦਸਤਾ ਬਹੁਤ ਸਾਰੇ ਊਠਾਂ ਨੂੰ ਲੈ ਕੇ ਪਿੰਡਾਂ ਵਿਚ ਪਾਣੀ ਲੈਣ ਲਈ ਜਾਇਆ ਕਰਦਾ। ਇਹ ਲੋਕ ਪਾਣੀ ਲੈਣ ਤਾਂ ਕੀ ਜਾਂਦੇ, ਪਿੰਡਾਂ ਦੇ ਪਿੰਡ ਲੁੱਟ ਕੇ ਲੈ ਆਉਂਦੇ। ਫੇਰ ਵੀ ਉਹ ਪਾਣੀ ਊਠਾਂ, ਘੋੜਿਆਂ, ਬਲਦਾਂ ਤੇ ਬੰਦਿਆਂ ਲਈ ਪੂਰਾ ਨ ਹੁੰਦਾ ਤੇ ਬਹੁਤ ਸਾਰੇ ਪਸ਼ੂ ਤੇ ਆਦਮੀ ਤਿਹਾਏ ਰਹ ਜਾਂਦੇ। ਅਖੀਰ ਮਹਾਰਾਜਾ ਨੇ ਹੁਕਮ ਦਿੱਤਾ ਕਿ ਫ਼ੌਜ ਕਮਰਕੱਸੇ ਕਰ ਕੇ ਕੱਚੇ ਖੂਹ ਧਰਤ ਵਿਚ ਪੁੱਟ ਕੱਢੇ ਤੇ ਉਨ੍ਹਾਂ ਵਿਚੋਂ ਪਾਣੀ ਖਿੱਚ ਕੇ ਆਪਣਾ ਕੰਮ ਚਲਾਏ। ਇਸ ਲਈ ਬਹੁਤ ਸਾਰੀ ਫ਼ੌਜ ਇਸ ਕੰਮ ਤੇ ਲਗ ਗਈ ਤਾਂ ਚਹੁੰ ਦਿਨਾਂ ਵਿਚ ਹੀ ਉਸ ਨੇ ਥਾਂ ਥਾਂ ਖੂਹ ਪੁੱਟ ਦਿੱਤੇ ਤੇ ਪਾਣੀ ਆਮ ਹੋ ਗਇਆ। ਮਹਾਰਾਜਾ ਨੇ ਉਸ ਕਿਲ੍ਹੇ ਦਾ ਪੰਝੀ ਦਿਨ ਤਕ ਘੇਰਾ ਪਾਈ ਰਖਿਆ ਤੇ ਦਿਨ ਰਾਤ ਜੰਗ ਹੁੰਦੀ ਰਹੀ। ਨਵਾਬ ਜੰਗ ਲਈ ਹਰ ਤਰ੍ਹਾਂ ਤਿਆਰ ਸੀ ਤੇ ਜੇਕਰ ਦੋ ਵਰ੍ਹੇ ਵੀ ਮਹਾਰਾਜਾ ਉਸ ਪੱਕੇ ਕਿਲ੍ਹੇ ਨੂੰ ਘੇਰੀ ਰਖਦਾ ਤਾਂ ਵੀ ਸ਼ਾਇਦ ਉਹ ਫ਼ਤਹ ਨ ਹੁੰਦਾ, ਪਰ ਮਹਾਰਾਜੇ ਦਾ ਤਾਰਾ ਉੱਚਾ ਸੀ; ਇਨ੍ਹਾਂ ਹੀ ਚੰਗੇ ਭਾਗਾਂ ਕਰਕੇ ਸਾਰੇ ਕੰਮ ਆਪਣੇ ਆਪ ਰਾਸ ਆਉਂਦੇ ਜਾਂਦੇ ਸਨ। ਬਾਈ ਦਿਨ੍ਹਾਂ ਦੇ ਘੇਰੇ ਪਿੱਛੋਂ ਨਵਾਬ ਦੇ ਉਨ੍ਹਾਂ ਅਧਿਕਾਰੀਆਂ ਦਾ ਟੋਲਾ, ਜਿਹੜੇ ਨਵਾਬ ਦੇ ਦਿਲੋਂ ਵਿਰੋਧੀ ਸਨ, ਚੋਰੀ ਚੋਰੀ ਕਿਲ੍ਹੇ ਵਿਚੋਂ ਨਿਕਲ ਕੇ ਮਹਾਰਾਜਾ ਨੂੰ ਆ ਮਿਲਿਆ। ਉਹ ਸਾਰੇ ਮਹਾਰਾਜਾ ਨੂੰ ਕਿਲੇ ਦੀ ਫ਼ਤਹ ਵਿਚ ਮਦਦ ਦੇਣ ਲਈ ਤਿਆਰ ਸਨ ਤੇ ਉਨ੍ਹਾਂ ਨੇ ਮਹਾਰਾਜਾ ਨੂੰ ਕਿਲ੍ਹੇ ਦੇ ਅਜੇਹੇ ਥਾਵਾਂ ਦਾ ਪਤਾ ਨਿਸ਼ਾਨ ਦਿੱਤਾ ਜਿਥੋਂ ਤੋਪਾਂ ਨਾਲ ਕਿਲ੍ਹਾ ਬਹੁਤ ਜਲਦੀ ਫ਼ਤਹ ਹੋ ਸਕਦਾ ਸੀ। ਮਹਾਰਾਜਾ ਨੇ ਉਨ੍ਹਾਂ ਦੀ ਬਹੁਤ ਆਉ-ਭਗਤ ਕੀਤੀ ਅਤੇ ਫ਼ੌਜ ਨੂੰ ਹੁਕਮ ਦਿੱਤਾ ਕਿ ਜਿਥੇ ਜਿਥੇ ਇਹ ਨਿਸ਼ਾਨ ਦੇਣ ਉਥੇ ਤੋਪਾਂ ਰੱਖ ਕੇ ਖ਼ੂਬ ਗੋਲਾਬਾਰੀ ਕੀਤੀ ਜਾਵੇ ਤੇ ਕਿਲ੍ਹਾ ਉਡਾ ਦਿੱਤਾ ਜਾਵੇ। ਜਦ ਇਸੇ ਤਰ੍ਹਾਂ ਕੀਤਾ ਗਇਆ ਤਾਂ ਨਵਾਬ ਦਾ ਹੌਸਲਾ ਟੁੱਟ ਗਇਆ ਤੇ ਉਸ ਨੇ ਆਪਣਾ ਦੂਤ ਅਧੀਨਗੀ ਕਬੂਲ ਕਰ ਲੈਣ ਵਜੋਂ ਮਹਾਰਾਜਾ ਦੀ ਸੇਵਾ ਵਿਚ ਭੇਜਿਆ ਤੇ ਇਹ ਪ੍ਰਗਟ ਕੀਤਾ ਕਿ ਜੇਕਰ ਮਹਾਰਾਜਾ ਉਸ ਦੀ ਇੱਜ਼ਤ-ਆਬਰੂ ਨੂੰ ਖ਼ਰਾਬ ਨ ਕਰੇ ਤੇ ਅੱਗੋਂ ਲਈ ਗੁਜ਼ਾਰਾ ਨਿਸ਼ਚਿਤ ਕਰ ਦੇਵੇ ਤਾਂ ਉਹ ਸੇਵਾ ਵਿਚ ਹਾਜ਼ਿਰ ਹੋਣ ਲਈ ਤਿਆਰ ਹੈ। ਮਹਾਰਾਜਾ ਨੇ ਉਸ ਦੀ ਇਹ ਬੇਨਤੀ ਪ੍ਰਵਾਨ ਕਰ ਲਈ ਤੇ ਹਲਫ਼ੀਆ ਬਚਨ ਦੇ ਕੇ ਦੂਤ ਦੀ ਤਸੱਲੀ ਕਰ ਦਿੱਤੀ। ਪੂਰੀ ਤਸੱਲੀ ਹੋ ਜਾਣ ਪਿੱਛੋਂ ਨਵਾਬ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ। ਮਹਾਰਾਜਾ ਨੇ ਗੋਡਿਆਂ ਤਕ ਉੱਠ ਕੇ ਉਸ ਦਾ ਸਤਿਕਾਰ ਕੀਤਾ ਤੇ ਉਸ ਨੂੰ ਆਪਣੇ

ਕੋਲ ਸੰਘਾਸਨ ਤੇ ਬਿਠਾਇਆ ਅਤੇ ਉਸ ਕੋਲੋਂ ਅੱਗੋਂ ਲਈ ਅਧੀਨਗੀ-ਪੱਤ੍ਰ ਲਿਖਵਾ ਕੇ ਡੇਰਾ ਇਸਮਾਈਲ ਖ਼ਾਂ ਦਾ ਇਲਾਕਾ ਨਵਾਬ ਅਹਮਦ ਖ਼ਾਂ ਮੰਗੇਰ ਵਾਲੇ ਦੇ ਨਾਮ ਵਾਗੁਜ਼ਾਰ ਕਰ ਦਿੱਤਾ; ਬਾਕੀ ਸਾਰੇ ਇਲਾਕੇ ਨੂੰ ਜ਼ਬਤ ਕਰ ਲਇਆ ਅਤੇ ਹੁਕਮ ਦਿੱਤਾ ਕਿ ਨਵਾਬ ਕਿਲ੍ਹੇ ਵਿਚ ਸਰਕਾਰੀ ਦਖ਼ਲ ਕਰਵਾ ਦੇਵੇ। ਇਸ ਪੁਰ ੨੫ ਦਸੰਬਰ, ੧੯੨੧ ਈ. ਨੂੰ ਮਹਾਰਾਜਾ ਦਾ ਉਸ ਕਿਲ੍ਹੇ ਉਤੇ ਕਬਜ਼ਾ ਹੋ ਗਇਆ। ਮਹਾਰਾਜਾ ਨੇ ਕਿਲ੍ਹੇ ਵਿਚ ਜਿੰਨਾ ਵੀ ਸਾਮਾਨ ਅਥਵਾ ਤੋਪਾਂ, ਬੰਦੂਕਾਂ, ਬਾਰੂਦ, ਨਕਦ, ਜਿਨਸ, ਆਦਿ ਸਭ ਲੈ ਲਇਆ, ਕੇਵਲ ਥੋੜਾ ਜੇਹਾ ਉਸ ਵਿਚੋਂ ਨਵਾਬ ਨੂੰ ਦੇ ਦਿੱਤਾ। ਜਾਣ ਲਗਿਆਂ ਨਵਾਬ ਨੇ ਮਹਾਰਾਜਾ ਦੀ ਸੇਵਾ ਵਿਚ ਦੋ ਬੇਨਤੀਆਂ ਕੀਤੀਆਂ ; ਇਕ ਇਹ ਕਿ ਕਬਜ਼ੇ ਪਿੱਛੋਂ ਮਹਾਰਾਜੇ ਦੀ ਫ਼ੌਜ ਸ਼ਹਰ ਨੂੰ ਨ ਲੁੱਟੇ ਤੇ ਪ੍ਰਜਾ ਅਮਨ-ਅਮਾਨ ਵਿਚ ਰਹੇ। ਦੂਜੀ ਇਹ ਕਿ ਮਹਾਰਾਜਾ ਨਵਾਬ ਦੀ ਫ਼ੌਜ ਦੇ ਆਦਮੀਆਂ ਨੂੰ ਨੌਕਰੀ ਦੇਵੇ। ਮਹਾਰਾਜਾ ਨੇ ਇਹ ਦੋਵੇ ਬੇਨਤੀਆਂ ਪ੍ਰਵਾਨ ਕਰ ਲਈਆਂ ਅਤੇ ਫ਼ੌਜ ਵਿਚ ਮੁਨਾਦੀ ਕਰਵਾ ਦਿੱਤੀ ਕਿ ਫ਼ੌਜ ਦਾ ਕੋਈ ਆਦਮੀ ਸ਼ਹਰ ਵਿਚ ਨ ਜਾਵੇ ਤੇ ਦਰਵਾਜ਼ਿਆਂ ਤੇ ਸੰਗੀਨਾਂ ਦਾ ਪਹਰਾ ਲਵਾ ਦਿੱਤਾ। ਇਸੇ ਤਰ੍ਹਾਂ ਮਹਾਰਾਜਾ ਨੇ ਨਵਾਬ ਦੀ ਫ਼ੌਜ ਦੇ ਚੰਗੇ ਚੰਗੇ ਤੇ ਯੋਗ ਗੱਭਰੂ ਚੁਣ ਕੇ ਨੌਕਰ ਰੱਖ ਲਏ; ਐਪਰ ਮਹਾਰਾਜਾ ਨੇ ਉਨ੍ਹਾਂ ਅਧਿਕਾਰੀਆਂ ਨੂੰ, ਜਿਹੜੇ ਨਵਾਬ ਨੂੰ ਧੋਖਾ ਤੇ ਪਿੱਠ ਦੇ ਕੇ ਉਸ ਨਾਲ ਆ ਰਲੇ ਸਨ, ਨੌਕਰ ਨ ਰਖਿਆ ਤੇ ਨ ਉਨ੍ਹਾਂ ਨੂੰ ਮੂੰਹ ਲਾਇਆ। ਸਗੋਂ ਬਚਨ ਕੀਤਾ ਕਿ 'ਇਹ ਲੋਕ ਬੜੇ ਵਿਦ੍ਰੋਹੀ ਤੇ ਅਕ੍ਰਿਤਘਣ ਹਨ; ਇਨ੍ਹਾਂ ਨੇ ਨਵਾਬ ਦਾ ਲੂਣ ਵਰ੍ਹਿਆਂ ਬੱਧੀ ਖਾਧਾ, ਪਰ ਅਖ਼ੀਰ ਉਸ ਨਾਲ ਧੋਖਾ ਕੀਤਾ ਤੇ ਉਸ ਦੇ ਵੈਰੀ ਬਣ ਕੇ ਉਸ ਦੀਆਂ ਜੜ੍ਹਾਂ ਪੁੱਟਣ ਮਗਰ ਪੈ ਗਏ, ਇਸ ਲਈ ਅਜੇਹੇ ਲੋਕ ਸਾਡੇ ਕਦੋਂ ਸ਼ੁਭਚਿੰਤਕ ਬਣੇ ? ਭਾਵੇਂ ਮਹਾਰਾਜਾ ਨੇ ਆਪਣੀ ਫ਼ੌਜ ਸ਼ਹਰ ਅੰਦਰ ਜਾਣ ਦੀ ਮਨਾਹੀ ਕੀਤੀ ਹੋਈ ਸੀ, ਤੇ ਦੋ ਦੋ ਪਲਟਨਾਂ ਦੋਵਾਂ ਦਰਵਾਜ਼ਿਆਂ ਉਤੇ ਪਹਰੇ ਤੇ ਰੱਖਿਆ ਵਜੋਂ ਖਲ੍ਹਾਰੀਆਂ ਹੋਈਆਂ ਸਨ, ਪਰ ਉਨ੍ਹਾਂ ਹੀ ਰਾਖੀਆਂ ਪਲਟਨਾਂ ਦੇ ਅ ਦਮੀ ਹੀ ਸ਼ਹਰ ਵਿਚ ਲੁੱਟਣ ਲਈ ਦਾਖ਼ਿਲ ਹੋ ਗਏ ਤੇ ਮਹਾਰਾਜਾ ਵਲੋਂ ਕੀਤੀ ਗਈ ਮਨਾਹੀ ਦਾ ਕੋਈ ਖ਼ਿਆਲ ਨ ਕੀਤਾ। ਜਦ ਇਕ ਪਾਸੋਂ ਤੋਂ ਸ਼ਹਰ ਲੁੱਟਿਆ ਜਾਣ ਲੱਗਾ, ਤਾਂ ਦੂਜੇ ਪਾਸੇ ਦੀ ਸੁਰੱਖਿਅਕ ਫ਼ੌਜ ਨੇ ਵੀ ਲੁੱਟ-ਮਾਰ ਸ਼ੁਰੂ ਕਰ ਦਿੱਤੀ। ਇਹ ਸੁਣ ਕੇ ਮਹਾਰਾਜਾ ਆਪ ਸਵਾਰ ਹੋ ਕੇ ਸ਼ਹਰ ਆਇਆ ਤੇ ਸ਼ਹਰ ਵਿਚੋਂ ਸਿੱਖ ਫ਼ੌਜ ਨੂੰ ਹੱਟਾ ਕੇ ਉਸ ਦੀ ਥਾਂ ਮੁਸਲਮਾਨੀ ਫ਼ੌਜ ਨਿਯੁਕਤ ਕਰ ਦਿੱਤੀ ਤੇ ਸਰਦਾਰ ਅਮੀਰ ਸਿੰਘ ਸੰਧਾਵਾਲੀਆ ਨੂੰ ਨਵਾਬ ਮੰਗੇਰਾ ਦੇ ਅਧਿਕਾਰਿਤ ਇਲਾਕਿਆਂ ਦਾ ਨਾਜ਼ਮ ਸਥਾਪਿਤ ਕੀਤਾ। ਭੱਕੜ ਤੇ ਲੱਈਹਾ ਦਾ ਇਲਾਕਾ ਰਾਜਕੌਰ ਖੱਤਰੀ ਨੂੰ ਠੇਕੇ ਤੇ ਦੇ ਦਿੱਤਾ। ਮਹਾਰਾਜਾ ਨੇ ਮੰਗੇਰਾ ਤੋਂ ਬਹਾਵਲਪੁਰ ਵਲ ਕੂਚ ਕੀਤਾ ਤੇ ਨਵਾਬ ਦੇ ਇਲਾਕੇ ਵਿਚ ਦਾਖ਼ਿਲ ਹੋ ਕੇ ਪੰਜ ਲੱਖ ਰੁਪਏ ਦੀ ਫਰਮਾਇਸ਼ ਦਾ ਹੁਕਮ ਨਵਾਬ ਬਹਾਵਲਪੁਰ ਦੇ ਨਾਮ ਜਾਰੀ ਕਰ ਦਿੱਤਾ। ਇਹ ਰੁਪਿਆ ਕਿਸੇ ਹਿਸਾਬ ਕਿਤਾਬ ਵਿਚ ਨਹੀਂ ਸੀ, ਇਸ ਲਈ ਨਵਾਬ ਬੜਾ ਹੈਰਾਨ ਹੋਇਆ ਕਿ ਆਖ਼ਿਰ ਇਸ ਭਾਰੀ ਰਕਮ ਦੀ ਫਰਮਾਇਸ਼ ਉਸ ਕੋਲ ਕਿਉਂ ਕੀਤੀ ਜਾ ਰਹੀ ਹੈ ? ਇਸ ਲਈ ਉਸ ਨੇ

ਆਪਣੇ ਵਕੀਲ ਰਾਹੀਂ ਇਸ ਪੰਜ ਲੱਖ ਰੁਪਏ ਦੀ ਰਕਮ ਦਾ ਵੇਰਵਾ ਤੇ ਵਿਸਤਾਰ ਬਾਰੇ ਬੇਨਤੀ ਕੀਤੀ ਤਾਂ ਮਹਾਰਾਜਾ ਨੂੰ ਬਹੁਤ ਰੋਹ ਚੜ੍ਹਿਆ ਤੇ ਕਹਿਆ, ਕਿ 'ਨਵਾਬ ਬਹਾਵਲ-ਪੁਰ ਦੇ ਅਧਿਕਾਰ ਵਿਚ ਵੀਹ ਲੱਖ ਰੁਪਏ ਦੀ ਰਿਆਸਤ ਹੈ; ਇਸ ਲਈ ਅਸੀਂ ਹੁਣ ਢਾਈ ਲੱਖ ਰੁਪਏ ਸਾਲਾਨਾ ਤੋਂ ਘੱਟ ਨਜ਼ਰਾਨਾ ਨਹੀਂ ਲਵਾਂਗੇ; ਤੇ ਉਸ ਨੂੰ ਹਰ ਹਾਲ ਪੰਜ ਲੱਖ ਰੁਪਿਆ ਦੇਣਾ ਹੋਵੇਗਾ। ਨਹੀਂ ਤਾਂ ਉਸ ਨੂੰ ਰਿਆਸਤ ਤੋਂ ਬੇਦਖ਼ਲ ਕਰ ਦਿੱਤਾ ਜਾਵੇਗਾ। ਨਵਾਬ ਬਹਾਵਲਪੁਰ, ਕਸੂਰ, ਮੁਲਤਾਨ ਤੇ ਮੰਗੇਰਾ ਦੇ ਨਵਾਬਾਂ ਦੀ ਦੁਰਦਸ਼ਾ ਆਪਣੀ ਅੱਖੀਂ ਵੇਖ ਚੁੱਕਾ ਸੀ, ਇਸ ਤੰਗੀ-ਤੁਰਸ਼ੀ ਨਾਲ, ਔਖੇ ਸੌਖੇ ਜਿਸ ਤਰ੍ਹਾਂ ਵੀ ਹੋ ਸਕਿਆ, ਉਸ ਨੇ ਬੇਵੱਸ ਹੋ ਕੇ ਰੁਪਿਆ ਅਦਾ ਕਰ ਦਿੱਤਾ; ਪਰ ਦਿਲ ਵਿਚ ਉਸ ਨੇ ਅਨੁਭਵ ਕਰ ਲਇਆ ਕਿ ਇਹ ਸ਼ਕਤੀਸ਼ਾਲੀ ਮਹਾਰਾਜਾ ਇਕ ਦਿਨ ਉਸ ਕੋਲੋਂ ਇਹ ਰਿਆਸਤ ਖੋਹ ਲਵੇਗਾ। ਪਰ ਉਸ ਦੀ ਪੇਸ਼ ਕੀ ਜਾਂਦੀ ਸੀ। ਜਦ ਮਹਾਰਾਜਾ ਨੇ ਨਵਾਬ ਬਹਾਵਲਪੁਰ ਕੋਲੋਂ ਨਜ਼ਰਾਨੇ ਦਾ ਰੁਪਿਆ ਲੈ ਲਇਆ ਤਾਂ ਉਹ ਮੁਲਤਾਨ ਦੇ ਰਸਤੇ ਲਾਹੌਰ ਨੂੰ ਪਰਤਿਆ ਤੇ ੬ ਫਰਵਰੀ, ੧੮੨੨ ਈ. ਨੂੰ ਲਾਹੌਰ ਦਾਖ਼ਿਲ ਹੋ ਗਇਆ। ਪਿਛੋਂ ਅੱਠ ਮਹੀਨੇ ਲਾਹੌਰ ਹੀ ਕਿਆਮ ਕੀਤਾ।

ਉਸੇ ਸਾਲ ਦੇ ਅਖ਼ੀਰ ਵਿਚ ਅਟਕ ਵਲੋਂ ਖ਼ਬਰ ਆਈ, ਕਿ ਹਜ਼ਾਰਾ ਤੇ ਅਟਕ ਦੇ ਇਲਾਕੇ ਦੀ ਮਲਕੀਆ ਪਠਾਣ ਕੌਮ ਨੇ ਇਕੱਤਰ ਹੋ ਕੇ ਪੱਕਾ ਨਿਸ਼ਚਾ ਕੀਤਾ ਹੈ ਕਿ ਅਟਕ ਦੇ ਇਲਾਕੇ ਵਿਚੋਂ ਸਿੱਖ ਫ਼ੌਜ ਨੂੰ ਕੱਢ ਦਿੱਤਾ ਜਾਵੇ। ਇਸ ਤਰ੍ਹਾਂ ਦਸ ਹਜ਼ਾਰ ਆਦਮੀ ਜਮ੍ਹਾ ਹੋ ਚੁੱਕਾ ਹੈ ਤੇ ਹਾਲੀ ਹੋਰ ਆਦਮੀ ਜਮ੍ਹਾਂ ਹੁੰਦੇ ਜਾਂਦੇ ਹਨ। ਉਨ੍ਹਾਂ ਦੀ ਨੀਅਤ ਅਟਕ ਉਤੇ ਹਮਲਾ ਕਰਨ ਦੀ ਹੈ। ਉਨ੍ਹਾਂ ਨੇ ਪਿਸ਼ਾਵਰ ਦੇ ਹਾਕਿਮ ਯਾਰ ਮੁਹੰਮਦ ਖ਼ਾਂ ਕੋਲੋਂ ਵੀ ਮਦਦ ਮੰਗ ਭੇਜੀ ਸੀ, ਪਰ ਉਸ ਨੇ ਨਾਂਹ ਕਰ ਦਿੱਤੀ ਹੈ।

ਇਹ ਖ਼ਬਰ ਸੁਣਦੇ ਹੀ ਮਹਾਰਾਜਾ ਨੇ ਮਿਸਰ ਦੀਵਾਨ ਚੰਦ ਦੇ ਨਾਮ ਹੁਕਮ ਜਾਰੀ ਕੀਤਾ ਕਿ ਉਹ ਆਪਣਾ ਤੋਪਖ਼ਾਨਾ ਤੇ ਚਾਰ ਪਲਟਨਾਂ ਲੈ ਕੇ ਅਟਕ ਨੂੰ ਚਲਾ ਜਾਵੇ। ਇਸ ਪੁਰ ਉਹ ਕੂਚ ਦਰ ਕੂਚ ਕਰਦਾ ਹੋਇਆ ਅਟਕ ਜਾ ਪੁੱਜਾ। ਉਸ ਦੇ ਪਹੁੰਚਣ ਤਕ ਦੁਸ਼ਮਨਾਂ ਦਾ ਇਕੱਠ ਬਹੁਤ ਜ਼ਿਆਦਾ ਹੋ ਗਇਆ ਸੀ। ਮਿਸਰ ਦੀਵਾਨ ਚੰਦ ਨੇ ਉੱਪਰ-ਥਲੀ ਉਨ੍ਹਾਂ ਨਾਲ ਜੰਗ ਕੀਤੇ ਪਰ ਮਲਕੀਆ ਕੌਮ ਦਾ ਸਮੂਹ ਨ ਟੁੱਟ ਸਕਿਆ ਅਤੇ ਸਰਕਾਰੀ ਫ਼ੌਜ ਬਹੁਤ ਸਾਰੀ ਮਾਰੀ ਗਈ।

ਜਦ ਇਹ ਖ਼ਬਰ ਲਾਹੌਰ ਪੁੱਜੀ, ਉਸ ਵੇਲੇ ਮਹਾਰਾਜਾ ਦੀ ਤਬੀਅਤ ਕੁਝ ਢਿੱਲੀ ਸੀ। ਪਹਲਾਂ ਇਹ ਵਿਚਾਰ ਹੋਇਆ, ਕਿ ਜਰਨੈਲ ਇਲਾਹੀ ਬਖ਼ਸ਼ ਦਾ ਤੋਪਖ਼ਾਨਾ ਤੇ ਧੌਂਕਲ ਸਿੰਘ ਦੀਆਂ ਪਲਟਨਾਂ ਉਥੇ ਭੇਜੀਆਂ ਜਾਣ, ਫੇਰ ਪਿੱਛੋਂ ਮਹਾਰਾਜਾ ਆਪ ਵੀ ਜਨਵਰੀ, ੧੮੨੩ ਈ. ਨੂੰ ਅਟਕ ਵਲ ਚੱਲ ਪਇਆ। ਬਹੁਤ ਸਾਰੀ ਘੋੜਸਵਾਰ ਫ਼ੌਜ ਉਸ ਦੇ ਨਾਲ ਸੀ। ਜਦ ਦਰਿਆ ਜਿਹਲਮ ਪਾਰ ਕੀਤਾ, ਤਾਂ ਖ਼ਬਰ ਪਹੁੰਚੀ ਕਿ ਮਹਾਰਾਜਾ ਦੇ ਆਉਣ ਦੀ ਖ਼ਬਰ ਸੁਣ ਕੇ ਹੀ ਦੁਸ਼ਮਨ ਤਿੱਤਰ-ਬਿੱਤਰ ਹੋ ਗਇਆ ਅਤੇ ਮਿਸਰ ਦੀਵਾਨ ਚੰਦ ਨੇ ਭੱਜੀ ਜਾਂਦੀ ਮਲਕੀਆ ਫ਼ੌਜ ਦਾ ਪਿੱਛਾ ਕਰਕੇ, ਉਸ ਦੇ ਬਹੁਤ ਸਾਰੇ ਆਦਮੀ ਕਤਲ ਕਰ ਦਿੱਤੇ ਸਨ। ਇਹ ਖ਼ਬਰ ਸੁਣ ਕੇ ਮਹਾਰਾਜਾ ਬਹੁਤ ਖੁਸ਼ ਹੋਇਆ ਤੇ

ਫ਼ੌਜ ਨੂੰ ਹੁਕਮ ਦਿੱਤਾ ਕਿ ਉਹ ਸ਼ਹਜ਼ਾਦਾ ਖੜਕ ਸਿੰਘ ਨਾਲ ਲਾਹੌਰ ਨੂੰ ਵਾਪਸ ਚਲੀ ਜਾਵੇ ਤੇ ਆਪ ਮਹਾਰਾਜਾ ਵਜ਼ੀਰਾਬਾਦ ਆ ਕੇ ਕੁਝ ਦਿਨ ਸੈਰ ਸ਼ਿਕਾਰ ਵਿਚ ਲੱਗਾ ਰਹਿਆ ।

ਇਸੇ ਥਾਂ ਖ਼ਬਰ ਪਹੁੰਚੀ, ਕਿ ਜੰਮੂ ਦਾ ਹਾਕਿਮ ਰਾਜਾ ਕਿਸ਼ੋਰ ਸਿੰਘ ਰੱਬ ਦੇ ਹੁਕਮ ਨਾਲ ਚਲਾਣਾ ਕਰ ਗਇਆ ਹੈ ਤੇ ਉਸ ਦਾ ਪੁੱਤਰ ਮੀਆਂ ਗੁਲਾਬ ਸਿੰਘ ਪਿਤਾ ਦੀ ਥਾਂ ਸਰਕਾਰੀ ਕੰਮ-ਕਾਜ ਭੁਗਤਾ ਰਹਿਆ ਹੈ । ਮਹਾਰਾਜਾ ਨੇ ਰਾਜਾ ਕਿਸ਼ੋਰ ਸਿੰਘ ਦੇ ਮਰਨ ਉੱਪਰ ਬਹੁਤ ਸ਼ੋਕ ਪ੍ਰਗਟ ਕੀਤਾ ਕਿਉਂਕਿ ਉਸ ਨੇ ਪਹਾੜੀ ਇਲਾਕੇ ਦਾ ਬੜਾ ਸੁਹਣਾ ਪ੍ਰਬੰਧ ਕਰ ਰਖਿਆ ਸੀ ਤੇ ਆਪਣੇ ਯਤਨਾਂ ਨਾਲ ਕਈ ਇਕ ਇਲਾਕੇ ਫ਼ਤਹ ਕਰ ਕੇ ਵੀ ਮਹਾਰਾਜਾ ਦੇ ਰਾਜ ਵਿਚ ਸ਼ਾਮਿਲ ਕੀਤੇ ਸਨ । ਬੜੇ ਅਫ਼ਸੋਸ ਪਿਛੋਂ ਮੀਆਂ ਗੁਲਾਬ ਸਿੰਘ ਨੂੰ ਜੰਮੂ ਤੋਂ ਬੁਲਵਾ ਭੇਜਿਆ । ਜਦ ਉਹ ਹਾਜ਼ਿਰ ਹੋਇਆ, ਤਾਂ ਕਿਸ਼ੋਰ ਸਿੰਘ ਦੇ ਤਿੰਨਾਂ ਪੁੱਤਰਾਂ—ਮੀਆਂ ਧਿਆਨ ਸਿੰਘ, ਗੁਲਾਬ ਸਿੰਘ ਤੇ ਸੁਚੇਤ ਸਿੰਘ ਨੂੰ 'ਰਾਜਾ' ਦਾ ਖ਼ਿਤਾਬ ਦੇ ਕੇ ਬਹੁ-ਮੁੱਲੇ ਸਿਰੋਪਾ ਬਖ਼ਸ਼ੇ ਅਤੇ ਰਾਜਾ ਗੁਲਾਬ ਸਿੰਘ ਨੂੰ ਪਹਾੜ ਦਾ ਹਾਕਿਮ ਬਣਾਇਆ ਅਤੇ ਕੋਹਿਸਤਾਨ ਦਾ ਕੁਲ ਇਲਾਕਾ ਨਵੇਂ ਸਿਰੇ ਤੋਂ ਉਸ ਦੇ ਹਵਾਲੇ ਕਰ ਦਿੱਤਾ । ਰਾਜਾ ਧਿਆਨ ਸਿੰਘ ਨੂੰ ਪਰਮੁਖ ਅਮੀਰ ਤੇ ਆਪਣਾ ਨਿਜੀ ਅਧਿਕਾਰੀ ਨਿਯੁਕਤ ਕੀਤਾ ਅਤੇ ਰਾਜਾ ਸੁਚੇਤ ਸਿੰਘ ਨੂੰ ਫ਼ੌਜ ਦਾ ਅਧਿਕਾਰੀ ਬਣਾਇਆ ਤਿੰਨਾਂ ਨੂੰ ਹੀ ਵੱਖਰੀਆਂ ਵੱਖਰੀਆਂ ਜਾਗੀਰਾਂ ਦੇ ਦਿੱਤੀਆਂ ਤੇ ਉਨ੍ਹਾਂ ਨੂੰ ਵੱਡਾ ਮਾਣ ਬਖ਼ਸ਼ਿਆ । ਇਸਕੰਮ ਪਿੱਛੋਂ ਮਹਾਰਾਜਾ ਲਾਹੌਰ ਆਇਆ ।

ਇਕ ਮਹੀਨੇ ਪਿੱਛੋਂ ਫੇਰ ਮੁਲਕ ਦੀ ਸੈਰ ਤੇ ਰਿਆਸਤ ਦੇ ਦੌਰੇ ਲਈ ਮਹਾਰਾਜਾ ਸੰਮਤ ੧੮੭੯ ਦੇ ਅੱਸੂ ਮਹੀਨੇ ਦੀ ਤਰੌਦਸ਼ੀ ਮੁਤਾਬਕ ਸਤੰਬਰ, ੧੮੨੩ ਈ. ਨੂੰ ਲਾਹੌਰ ਤੋਂ ਇਕ ਚੁਸਤ ਚਲਾਕ ਫ਼ੌਜ ਦੇ ਨਾਲ ਕੂਚ ਕੀਤਾ । ਕੁਝ ਦਿਨ ਗੁਜਰਾਂਵਾਲਾ ਡੇਰਾ ਕੀਤਾ ਅਤੇ ਆਪਣੇ ਪਿਤਾ ਸਰਦਾਰ ਮਹਾਂ ਸਿੰਘ ਦੀ ਸਮਾਧ ਬਣਾਉਣ ਦਾ ਹੁਕਮ ਦਿੱਤਾ ਫੇਰ ਵਜ਼ੀਰਾਬਾਦ ਵਿਚ ਇਕ ਹਫ਼ਤਾ ਰਹ ਕੇ ਮੱਛੀਆਂ ਦਾ ਸ਼ਿਕਾਰ ਖੇਡਦਾ ਰਹਿਆ । ਉਥੋਂ ਅਗਾਂਹ ਚੱਲ ਕੇ ਮਹਾਰਾਜਾ ਦਰਿਆ ਜਿਹਲਮ ਦੇ ਕੰਢੇ ਜਾ ਉਤਰਿਆ । ਉਥੇ ਕਸ਼ਮੀਰ ਦੇ ਇਲਾਕੇ ਵਲੋਂ ਖ਼ਬਰ ਆਈ ਕਿ ਪਖੇਲੀ, ਧਮਤੌਰ, ਆਦਿ ਦੇ ਇਲਾਕੇ ਦੇ ਮੁਸਲਮਾਨ ਜ਼ਿਮੀਂਦਾਰ ਫ਼ਸਾਦ ਕਰਨ ਤੇ ਤੁਲੇ ਹੋਏ ਹਨ । ਕਸ਼ਮੀਰ ਦੇ ਨਾਜ਼ਮ ਨੇ ਭਾਵੇਂ ਕਈ ਵਾਰੀ ਸ਼ਕਤੀ-ਸ਼ਾਲੀ ਫ਼ੌਜ ਉਨ੍ਹਾਂ ਨੂੰ ਦਬਾਉਣ ਲਈ ਭੇਜੀ ਹੈ, ਪਰ ਉਨ੍ਹਾਂ ਦੀ ਬਹੁ-ਗਿਣਤੀ ਹੋਣ ਕਾਰਣ ਠੀਕ ਪ੍ਰਬੰਧ ਨਹੀਂ ਹੋ ਸਕਿਆ ਤੇ ਹਾਲਤ ਇਥੋਂ ਤਕ ਪਹੁੰਚ ਚੁਕੀ ਹੈ ਕਿ ਉਨ੍ਹਾਂ ਸਰਕਾਰੀ ਕਾਮੇ ਵੀ ਉਥੋਂ ਕੱਢ ਦਿਤੇ ਹਨ ਤੇ ਆਪਣੇ ਕਦੀਮੀ ਮਾਲਿਕ ਨੂੰ ਹਾਕਿਮ ਬਣਾ ਲਇਆ ਹੈ । ਉਹ ਇਲਾਕਾ ਸਰਦਾਰ ਹਰੀ ਸਿੰਘ ਨਲੂਆ ਦਾ ਹੀ ਫ਼ਤਹ ਕੀਤਾ ਹੋਇਆ ਸੀ ਅਤੇ ਸਾਰੀ ਪ੍ਰਜਾ ਸਰਦਾਰ ਹਰੀ ਸਿੰਘ ਨਲੂਆ ਦੇ ਨਾਮ ਤੋਂ ਕੰਬਦੀ ਸੀ; ਇਸ ਲਈ ਸਰਦਾਰ ਦੇ ਨਾਮ ਹੁਕਮ ਜਾਰੀ ਹੋਇਆ ਕਿ ਉਹ ਦੋ ਪਲਟਨਾਂ ਤੇ ਇਕ ਤੋਪਖ਼ਾਨਾ ਲੈ ਕੇ ਕਸ਼ਮੀਰ ਦੇ ਦੱਰੇ ਵਿਚ ਦਾਖ਼ਿਲ ਹੋ ਜਾਵੇ ਅਤੇ ਪਖੇਲੀ ਤੇ ਧਮਤੂਰ ਦੇ ਜ਼ਿਮੀਂਦਾਰਾਂ ਨੂੰ ਅਜੇਹੀ ਕਰੜੀ ਸਜ਼ਾ ਦੇਵੇ ਕਿ ਮੁੜ ਕੇ ਉਨ੍ਹਾਂ ਵਿਚ ਸਿਰ ਚੁੱਕਣ ਤੇ

ਫ਼ਸਾਦ ਖੜਾ ਕਰਨ ਦੀ ਤਾਕਤ ਨ ਰਹੇ। ਇਸ ਪੁਰ ਸਰਦਾਰ ਹਰੀ ਸਿੰਘ ਨਲੂਆ ਬੜੇ ਜ਼ੋਰ-ਸ਼ੋਰ ਨਾਲ ਜਿਹਲਮ ਤੋਂ ਚੱਲ ਕੇ ਕਸ਼ਮੀਰ ਦੇ ਇਲਾਕੇ ਵਿਚ ਦਾਖ਼ਿਲ ਹੋ ਗਇਆ। ਜਦ ਉਹ ਪਖੇਲੀ ਦੇ ਇਲਾਕੇ ਵਿਚ ਪਹੁੰਚਾ ਤਾਂ ਬੜੇ ਰੋਹ ਵਿਚ ਆ ਕੇ ਫ਼ੌਜ ਨੂੰ ਹੁਕਮ ਦਿੱਤਾ ਕਿ ਜ਼ਿਮੀਂਦਾਰਾ ਦੇ ਪਿੰਡ ਤੇ ਬਸਤੀਆਂ, ਜੋ ਵੀ ਮਿਲਣ ਸਭ ਤਬਾਹ ਕਰ ਦੇਵੇ, ਤੇ ਲੋਕਾਂ ਨੂੰ ਕਤਲ ਕਰ ਦੇਵੇ। ਇਸ ਤਰ੍ਹਾਂ ਬਹੁਤ ਸਾਰੇ ਪਿੰਡ ਲੁੱਟੇ ਤੇ ਸਾੜੇ ਗਏ। ਸੈਂਕੜੇ ਆਦਮੀ ਕਤਲ ਹੋ ਗਏ; ਜਿਹੜਾ ਸਾਮ੍ਹਣੇ ਆਇਆ ਬਚ ਕੇ ਨ ਜਾ ਸਕਿਆ। ਜਦ ਸਿੱਖਾਂ ਨੇ ਇਸ ਤਰ੍ਹਾਂ ਦੇ ਅਤਿਆਚਾਰ ਸ਼ੁਰੂ ਕੀਤੇ ਤਾਂ ਖ਼ਾਸ ਪਖੇਲੀ ਤੇ ਧਮਤੂਰ ਦੇ ਜ਼ਿਮੀਂਦਾਰਾਂ ਨੇ ਬੜੇ ਭਾਰੀ ਇਕੱਠ ਕੀਤਾ ਤੇ ਆਪਣੀ ਇਜ਼ੱਤ-ਆਬਰੂ ਬਚਾਉਣ ਲਈ ਜੰਗ ਲਈ ਤਿਆਰ ਹੋ ਗਏ, ਦਹਾਂ ਧਿਰਾਂ ਦੀ ਪਰਸਪਰ ਸਖ਼ਤ ਲੜਾਈ ਹੋਈ ਪਰ ਅਖੀਰ ਜ਼ਿਮੀਂਦਾਰ ਤੋਪਾਂ ਸਾਮ੍ਹਣੇ ਨ ਖਲੋ ਸਕੇ ਤੇ ਬੇਕਾਬੂ ਹੋ ਕੇ ਨੱਸ ਉੱਠੇ। ਸਰਦਾਰ ਹਰੀ ਸਿੰਘ ਨੇ ਉਹ ਦੋਵੇਂ ਬਸਤੀਆਂ ਨੂੰ ਖ਼ੂਬ ਦਿਲ ਖੋਲ੍ਹ ਕੇ ਲੁੱਟਿਆ ਤੇ ਪ੍ਰਜਾ ਨੂੰ ਕਤਲ ਕੀਤਾ; ਇਸ ਤਰ੍ਹਾਂ ਕੋਈ ਤਿੰਨ ਹਜ਼ਾਰ ਜ਼ਿਮੀਂਦਾਰ ਮਾਰੇ ਗਏ ਤੇ ਅਨੇਕਾਂ ਫੱਟੜ ਹੋਏ। ਸਿੱਖ ਫ਼ੌਜ ਦਾ ਇਕ ਇਕ ਸਿਪਾਹੀ ਲੁੱਟ ਦੇ ਮਾਲ ਨਾਲ ਮਾਲਾਮਾਲ ਹੋ ਗਇਆ। ਜਦ ਸਰਦਾਰ ਹਰੀ ਸਿੰਘ ਨੇ ਉਹ ਇਲਾਕਾ ਤਲਵਾਰ ਦੇ ਜ਼ੋਰ ਨਾਲ ਸਰ ਕਰ ਲਇਆ ਤਾਂ ਕੁਝ ਫ਼ੌਜ ਉਥੇ ਨਿਯੁਕਤ ਕੀਤੀ ਤੇ ਆਪ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ।

ਇਸ ਮੁਹਿਮ ਦੇ ਖ਼ਤਮ ਹੋਣ ਪਿੱਛੋਂ ਮਹਾਰਾਜਾ ਨੇ ਜਿਹਲਮ ਦਰਿਆ ਪਾਰ ਕੀਤਾ ਤੇ ਅਟਕ ਦੇ ਕੰਢੇ ਪਹੁੰਚ ਗਇਆ। ਪਿਸ਼ਾਵਰ ਦਾ ਹਾਕਿਮ ਯਾਰ ਮੁਹੰਮਦ ਖ਼ਾਂ ਉਥੇ ਸੇਵਾ ਵਿਚ ਹਾਜ਼ਿਰ ਹੋਇਆ ਤੇ ਉਸ ਨੇ ਇਕ ਲੱਖ ਰੁਪਿਆ ਖ਼ਰਾਜ ਦਾ ਪੇਸ਼ ਕੀਤਾ। ਮਹਾਰਾਜਾ ਨੇ ਬਹੁਤ ਖ਼ੁਸ਼ ਹੋ ਕੇ ਉਸ ਨੂੰ ਸਿਰੋਪਾ ਬਖ਼ਸ਼ਿਆ ਤੇ ਕਹਿਆ, ਕਿ 'ਅਸੀਂ ਇਸ ਗੱਲ ਤੇ ਬਹੁਤ ਪ੍ਰਸੰਨ ਹੋਏ ਹਾਂ, ਕਿ ਜਦੋਂ ਅਟਕ ਦੇ ਜ਼ਿਮੀਂਦਾਰਾਂ ਨੇ ਤੇਰੇ ਕੋਲੋਂ ਮਦਦ ਮੰਗੀ ਤਾਂ ਤੂੰ ਉਨ੍ਹਾਂ ਨੂੰ ਕਿਸੇ ਕਿਸਮ ਦੀ ਮਦਦ ਨ ਦਿੱਤੀ; ਇਹ ਦੋਸਤੀ ਤੇ ਵਫ਼ਾਦਾਰੀ ਦੇ ਹੀ ਭਾਵ ਹਨ ਜਿਹੜੇ ਤੂੰ ਇਸ ਤਰ੍ਹਾਂ ਪ੍ਰਗਟਾਏ ਹਨ।' ਉਸ ਨੇ ਬੇਨਤੀ ਕੀਤੀ ਕਿ ਅਟਕ ਦੇ ਜ਼ਿਮੀਂਦਾਰ ਬਹੁਤ ਫ਼ਸਾਦੀ ਹਨ, ਇਸ ਲਈ ਇਥੇ ਕੁਝ ਫ਼ੌਜ ਦਾ ਰਹਣਾ ਉਚਿਤ ਤੇ ਜ਼ਰੂਰੀ ਹੈ। ਇਸ ਲਈ ਮਿਸਰ ਦੀਵਾਨ ਚੰਦ ਦੇ ਨਾਮ ਹੁਕਮ ਜਾਰੀ ਹੋਇਆ ਕਿ ਉਹ ਆਪਣੀ ਫ਼ੌਜ ਤੇ ਤੋਪਖ਼ਾਨੇ ਨਾਲ ਕਿਲ੍ਹਾ ਅਟਕ ਦੇ ਨੇੜੇ ਠਹਰਿਆ ਰਹੇ। ਅਜੇਹਾ ਪ੍ਰਬੰਧ ਕਰਨ ਪਿੱਛੋਂ ਮਹਾਰਾਜਾ ਲਾਹੌਰ ਨੂੰ ਵਾਪਸ ਆਇਆ। ਲਾਹੌਰ ਪਹੁੰਚ ਕੇ ਉਸ ਨੇ ਨਵਾਬ ਹਾਫ਼ਜ਼ ਖ਼ਾਂ ਕੋਲੋਂ ਜਿਹੜਾ ਮੰਗੇਰਾ ਦਾ ਇਲਾਕਾ ਖੋਹਿਆ ਸੀ, ਦੋ ਲੱਖ ਰੁਪਏ ਸਾਲਾਨਾ ਬਦਲੇ ਰਾਜ ਕੌਰ ਤੇ ਜਮੀਅਤ ਰਾਇ ਨੂੰ ਠੇਕੇ ਤੇ ਦੇ ਦਿੱਤਾ ਅਤੇ ਹਜ਼ਾਰੀ ਬਦਨ ਸਿੰਘ ਨੂੰ ਮੁਲਤਾਨ ਦਾ ਸੂਬਾ ਨਿਯੁਕਤ ਕੀਤਾ।

## ਮਹਾਰਾਜਾ ਰਣਜੀਤ ਸਿੰਘ ਦਾ ਅਫ਼ਗ਼ਾਨਾਂ (ਪਠਾਣਾਂ) ਨਾਲ ਟੇਰ੍ਹੀ ਪਹਾੜ ਉੱਪਰ ਜੰਗ ਕਰਨਾ, ਅਤੇ ਹਾਰ ਖਾਣ ਪਿੱਛੋਂ ਵਿਜੈ ਪ੍ਰਾਪਤ ਕਰਨਾ ਅਤੇ ਰਾਜਾ ਸੰਸਾਰ

## ਵੰਦ ਦਾ ਕਾਲਵਸ ਹੋਣਾ ਤੇ ਅੰਮ੍ਰਿਤਸਰ ਸ਼ਹਰ ਦੀ ਚਾਰ-ਦੀਵਾਰੀ ਦਾ ਉਸਰਨਾ ਅਤੇ ਯੂਸਫ਼ਜ਼ਈ ਫ਼ਸਾਦੀਆਂ ਨੂੰ ਦੰਡ ਦੇਣਾ ਤੇ ਕਿਲ੍ਹਾ ਤਾਰਾਗੜ੍ਹ ਕੋਟਲਹਰ ਦਾ ਫ਼ਤਹ ਹੋਣਾ ਅਤੇ ਮੰਗੇਰਾ ਦੇ ਪਹਲੇ ਮਾਲਿਕ ਨਵਾਬ ਅਹਮਦ ਖ਼ਾਨ ਦਾ ਕਾਲਵਸ ਹੋਣਾ ਤੇ ਕਿਲ੍ਹਾ ਸਿਰੀਕੋਟ ਦਾ ਫ਼ਤਹ ਹੋਣਾ ਅਤੇ ਕਸ਼ਮੀਰ ਦੀ ਸੂਬੇਦਾਰੀ ਲਈ ਪਹਲਾਂ ਗੁਰਮੁਖ ਸਿੰਘ ਤੇ ਚੂਨੀ ਲਾਲ ਦਾ ਤੇ ਫੇਰ ਦੀਵਾਨ ਕਿਰਪਾ ਰਾਮ ਦਾ ਨਿਯੁਕਤ ਹੋਣਾ ਅਤੇ ਮਹਾਰਾਜਾ ਦਾ ਪਿਸ਼ਾਵਰ ਦੇ ਹਾਕਿਮਯਾਰ ਮੁਹੰਮਦ ਖ਼ਾਂ ਤੋਂ ਲੈਲੀ ਘੋੜੀ ਮੰਗਣਾ ਅਤੇ ਸੱਯਦ ਅਹਮਦ ਜਹਾਦੀ ਦੇ ਹਾਲ ਦਾ ਵਰਣਨ

ਸਾਲ ੧੮੭੯ ਬਿ. ਦੇ ਅੰਤ ਵਿਚ ਮਹਾਰਾਜਾ ਰਣਜੀਤ ਸਿੰਘ ਨੂੰ ਖ਼ਬਰ ਮਿਲੀ ਕਿ ਮੁਹੰਮਦ ਅਜ਼ੀਮ ਖ਼ਾਂ ਬਾਰਕਜ਼ੱਈ ਵਜ਼ੀਰ ਫ਼ਤਹ ਖ਼ਾਂ ਦੇ ਕਤਲ ਪਿੱਛੋਂ ਆਪਣੇ ਖ਼ਾਨਦਾਨ ਦੇ ਵੈਰੀਆਂ ਤੇ ਗ਼ਾਲਬ ਆ ਕੇ ਕਾਬਲ ਵਿਚ ਪੂਰਣ ਅਧਿਕਾਰੀ ਤੇ ਮੁੱਖ ਪ੍ਰਬੰਧਕ ਬਣ ਗਇਆ ਹੈ ਤੇ ਉਸ ਨੇ ਪੱਕਾ ਨਿਸ਼ਚਾ ਕਰ ਲਇਆ ਹੈ ਕਿ ਪਿਸ਼ਾਵਰ ਦਾ ਇਲਾਕਾ ਤੇ ਅਟਕ ਦਾ ਕਿਲ੍ਹਾ ਮਹਾਰਾਜਾ ਦੇ ਅਧਿਕਾਰ 'ਚੋਂ ਛੁਡਵਾ ਲਵੇ। ਇਸ ਨੀਅਤ ਨਾਲ ਉਸ ਨੇ ਬੇਸ਼ੁਮਾਰ ਨਵੀਂ ਫ਼ੌਜ ਰੱਖ ਲਈ ਹੈ ਤੇ ਸਾਰੇ ਕਾਬਲ ਦੇ ਇਲਾਕੇ ਵਿਚ ਇਸ਼ਤਿਹਾਰ ਕੱਢ ਦਿੱਤੇ ਹਨ ਕਿ ਹੁਣ ਮੁਸਲਮਾਨਾਂ ਦੀ ਸਿੱਖਾਂ ਨਾਲ ਲੜਾਈ ਹੋਣ ਵਾਲੀ ਹੈ, ਜਿਨ੍ਹਾਂ ਨੇ ਮੁਸਲਮਾਨੀ ਰਾਜ ਦਾ ਬਹੁਤ ਸਾਰਾ ਹਿੱਸਾ ਆਪਣੇ ਅਧਿਕਾਰ ਹੇਠ ਕਰ ਲਇਆ ਹੈ; ਇਸ ਲਈ ਜਿਸ ਕਿਸੇ ਨੂੰ ਵੀ ਰੱਬ ਦੇ ਰਾਹ ਤੇ ਆਪਣੀ ਜਾਨ ਵਾਰਨੀ ਪ੍ਰਵਾਨ ਹੋਵੇ, ਉਹ ਮੁਸਲਮਾਨੀ ਲਸ਼ਕਰ ਵਿਚ ਆ ਕੇ ਹਾਜ਼ਿਰ ਤੇ ਸ਼ਾਮਿਲ ਹੋਵੇ। ਇਸ ਇਸ਼ਤਿਹਾਰ ਦੇ ਨਿਕਲਣ ਪੁਰ ਹਜ਼ਾਰਾਂ ਪਠਾਣ ਕੇਵਲ ਮਰਨ ਲਈ ਵਜ਼ੀਰ ਕੋਲ ਜਮ੍ਹਾਂ ਹੋ ਗਏ ਹਨ। ਹਾਲੀ ਮੁਲਕੀਆ ਫ਼ੌਜ ਦਾ ਇਹ ਇਕੱਠ ਠੇਰ੍ਹੀ ਪਹਾੜ ਤੇ ਹੋ ਰਹਿਆ ਹੈ, ਜਿਹੜਾ ਕਿਲ੍ਹਾ ਅਟਕ ਤੋਂ ਅਠਾਰਾਂ ਕੋਹ ਪੱਛਮ ਵਲ ਹੈ ਅਤੇ ਮੁਹੰਮਦ ਅਜ਼ੀਮ ਖ਼ਾਂ ਹਾਲੀ ਉਸ ਵਿਚ ਸ਼ਾਮਿਲ ਨਹੀਂ ਹੋਇਆ; ਉਹ ਪਿਸ਼ਾਵਰ ਵਿਖੇ ਆਪਣੀ ਫ਼ੌਜ ਜਮ੍ਹਾਂ ਕਰ ਰਹਿਆ ਹੈ। ਕਾਬਲ ਤੋਂ ਜਥਿਆਂ ਦੇ ਜਥੇ ਫ਼ੌਜ ਦੇ ਉਸ ਕੋਲ ਆ ਰਹੇ ਹਨ ਅਤੇ ਸਵਾਤ ਪਹਾੜ, ਬਨੇਰ ਤੇ ਅਫਰੀਦੀ ਤੇ ਖੱਟਕ ਇਲਾਕਿਆਂ ਤੋਂ ਵੀ ਹਜ਼ਾਰਾਂ ਆਦਮੀ ਬੜੇ ਚਾਉ ਤੇ ਸ਼ੌਕ ਨਾਲ ਉਸ ਵਲ ਆ ਰਹੇ ਹਨ; ਇਸ ਲਈ ਮਹਾਰਾਜਾ ਨੂੰ ਆਪਣੀ ਠਾਠਾਂ ਮਾਰਦੀ ਫ਼ੌਜ ਨੂੰ ਲੈ ਕੇ ਸਿੰਧ ਦਰਿਆ ਵਲ ਜਾਣਾ ਚਾਹੀਦਾ ਹੈ ਤਾਂ ਜੋ ਉਹ ਮੁਲਕੀਆ ਫ਼ੌਜ ਦੇ ਅਣਗਿਣਤ ਇਕੱਠ ਹੋਣ ਤੋਂ ਪਹਲਾਂ ਉਨ੍ਹਾਂ ਨੂੰ ਦਬਾ ਲਵੇ; 'ਢੱਲ ਕਾਰਣ ਕਿਧਰੇ ਅਜੇਹਾ ਨ ਹੋਵੇ ਕਿ ਉਨ੍ਹਾਂ ਦੀ ਗਿਣਤੀ ਲੱਖਾਂ ਤਕ ਪਹੁੰਚ ਜਾਵੇ ਤੇ ਮਹਾਰਾਜਾ ਨੂੰ ਉਨ੍ਹਾਂ ਦੀ ਲੜਾਈ ਵਿਚ ਨੁਕਸਾਨ ਉਠਾਉਣਾ ਪਵੇ।' ਜੱਦ ਮਹਾਰਾਜਾ ਨੇ ਦੂਤ ਦੀ ਜ਼ਬਾਨੀ ਇਹ ਖ਼ਬਰ ਵਿਸਤਾਰ ਨਾਲ ਸੁਣੀ ਤਾਂ ਬਹੁਤ ਚਿੰਤਾਤੁਰ ਹੋਇਆ ਤੇ ਫ਼ੌਜ ਨੂੰ ਇਕੱਤ੍ਰ ਹੋਣ ਦੇ ਹੁਕਮ ਜਾਰੀ ਕਰ ਦਿੱਤੇ। ਹਰ ਇਕ ਥਾਂ ਤੋਂ ਪਲਟਨਾਂ, ਰੈਜਮੈਂਟਾਂ ਤੇ ਤੋਪਖ਼ਾਨੇ ਮੰਗਵਾ ਲਏ ਗਏ ਤੇ ਲਾਹੌਰ ਵਿਖੇ ਫ਼ੌਜ ਦੀ ਵੱਡੀ ਲਾਮ ਕਾਇਮ ਹੋ ਗਈ। ਇਸ ਤਰ੍ਹਾਂ ਮਾਘ ਦੇ ਸ਼ੁਰੂ ਤੋਂ ਲੈ ਕੇ ਫੱਗਣ ਮਹੀਨੇ

ਦੇ ਅਖ਼ੀਰ ਤਕ ਸਾਰੀ ਫ਼ੌਜ ਸ਼ਾਹਦਰਾ ਇਕੱਠੀ ਹੋ ਗਈ ਤੇ ਕੂਚ ਦਾ ਹੁਕਮ ਮਿਲਿਆ। ਸਿੱਖ ਫੌਜ ਬੜੀ ਸ਼ਾਨ ਬਾਨ ਨਾਲ ਲਗਾਤਾਰ ਕੂਚ ਕਰਦੀ ਹੋਈ ਅਟਕ ਦੇ ਕੰਢੇ ਪਹੁੰਚ ਗਈ। ਉਥੋਂ ਮਹਾਰਾਜਾ ਨੇ ਇਕ ਸੂਹੀਆ ਦਰਿਆ ਦੇ ਉਸ ਪਾਰ ਭੇਜਿਆ ਤਾਂ ਜੋ ਦੁਸ਼ਮਨਾਂ ਦੇ ਲਸ਼ਕਰ ਦੀ ਖ਼ਬਰ ਲਿਆਵੇ। ਸੂਹੀਆ ਤਿੰਨਾਂ ਦਿਨਾਂ ਪਿੱਛੋਂ ਪਰਤਿਆ ਤੇ ਉਸ ਨੇ ਖ਼ਬਰ ਦਿੱਤੀ ਕਿ ਵੈਰੀਆਂ ਦਾ ਬੜਾ ਭਾਰੀ ਇਕੱਠ ਠੇਰ੍ਹੀ ਪਹਾੜ ਤੇ ਜਮ੍ਹਾਂ ਹੋ ਰਹਿਆ ਹੈ ਅਤੇ ਮੁਹੰਮਦ ਅਜ਼ੀਮ ਖ਼ਾਂ ਨੇ ਹਾਲੀ ਨੌਸ਼ਹਿਰੇ ਹੀ ਡੇਰਾ ਕੀਤਾ ਹੋਇਆ ਹੈ; ਜਦ ਉਹ ਵੀ ਇਸ ਉਪਰੋਕਤ ਲਸ਼ਕਰ ਵਿਚ ਆ ਰਲੇਗਾ, ਤਾਂ ਇਹ ਸਾਰੀ ਫ਼ੌਜ ਇਕੱਠੀ ਹੋ ਕੇ ਦਰਿਆ ਕੰਢੇ ਆ ਜਾਵੇਗੀ। ਬਹਾਰ ਰੁੱਤ ਦੇ ਸ਼ੁਰੂ ਹੋ ਜਾਣ ਕਾਰਣ ਉਸ ਵੇਲੇ ਸਿੰਧ ਦਰਿਆ ਵਿਚ ਪਾਣੀ ਬਹੁਤ ਆ ਗਇਆ ਸੀ, ਤੇ ਬੇੜੀਆਂ ਵੀ ਕੋਈ ਨਹੀਂ ਸਨ, ਇਸ ਲਈ ਮਹਾਰਾਜਾ ਨੂੰ ਇਹ ਗੱਲ ਚੰਗੀ ਲੱਗੀ, ਕਿ ਉਹ ਕਿਸੇ ਤਰ੍ਹਾਂ ਦਰਿਆ ਪਾਰ ਕਰ ਕੇ ਵੈਰੀਆਂ ਦੀ ਫ਼ੌਜ ਉੱਪਰ ਟੁੱਟ ਕੇ ਜਾ ਪਵੇ ਤੇ ਉਨ੍ਹਾਂ ਦੇ ਮਜਮੇ ਨੂੰ ਤਿਤਰ-ਬਿਤਰ ਕਰ ਦੇਵੇ ਕਿਉਂਕਿ ਜਦ ਮੁਹੰਮਦ ਅਜ਼ੀਮ ਖਾਂ ਆਪ ਆਪਣੀ ਫ਼ੌਜ ਲੈ ਕੇ ਉਸ ਲਸ਼ਕਰ ਵਿਚ ਆ ਰਲਿਆ ਤਾਂ ਵੈਰੀਆਂ ਨੂੰ ਖਿੰਡਾਉਣਾ ਔਖਾ ਹੋ ਜਾਵੇਗਾ। ਪਰੰਤੂ ਬੇੜੀਆਂ ਤੋਂ ਬਿਨਾਂ ਦਰਿਆ ਪਾਰ ਕਰਨਾ ਮੁਸ਼ਕਿਲ ਸੀ। ਪਹਲਾਂ ਬੇੜੀਆਂ ਦੀ ਭਾਲ ਕੀਤੀ ਗਈ, ਪਰ ਜਦ ਕੋਈ ਬੇੜੀ ਵੀ ਨ ਮਿਲੀ ਤਾਂ ਅਜੇਹੇ ਥਾਂ ਦੀ ਭਾਲ ਕੀਤੀ ਗਈ, ਜਿਥੋਂ ਨੰਗੀ ਪੈਰੀਂ ਦਰਿਆ ਪਾਰ ਕੀਤਾ ਜਾ ਸਕੇ। ਮਹਾਰਾਜਾ ਪਹਲਾਂ ਆਪ ਉਸ ਤੋਂ ਪਾਰ ਹੋ ਗਇਆ ਉਸ ਦੇ ਨਾਲ ਹੋਰ ਵੀ ਬਹੁਤ ਸਾਰੀ ਫ਼ੌਜ ਦਰਿਆ ਵਿਚ ਠਿੱਲ੍ਹ ਪਈ, ਪਰ ਹੋਰ ਫ਼ੌਜ ਦੇ ਠਿੱਲ੍ਹਣ ਸਮੇਂ ਦਰਿਆ ਦਾ ਪਾਣੀ ਇਕ ਦਮ ਚੜ੍ਹ ਆਇਆ ਤੇ ਫ਼ੌਜ ਦੇ ਪੰਜ ਸੌ ਆਦਮੀ ਦਰਿਆ ਵਿਚ ਡੁੱਬ ਕੇ ਮਰ ਗਏ।

ਮਹਾਰਾਜਾ ਨੂੰ ਫ਼ੌਜ ਦੇ ਡੁੱਬ ਮਰਨ ਦਾ ਬਹੁਤ ਸ਼ੋਕ ਹੋਇਆ। ਮਹਾਰਾਜਾ ਦੇ ਸਿੰਧ ਦਰਿਆ ਦੇ ਪਾਰ ਕਰਨ ਦਾ ਹਾਲ ਇਸ ਤਰ੍ਹਾਂ ਮਸ਼ਹੂਰ ਹੈ। 'ਕਿ ਜਦ ਮਹਾਰਾਜਾ ਰਣਜੀਤ ਸਿੰਘ ਦਰਿਆ ਦੇ ਕੰਢੇ ਪਹੁੰਚਿਆ ਤੇ ਵੇਖਿਆ, ਕਿ ਦਰਿਆ ਵਿਚ ਪਾਣੀ ਬਹੁਤ ਚੜ੍ਹਿਆ ਹੋਇਆ ਹੈ ਤੇ ਕਿਧਰੇ ਕੋਈ ਬੇੜੀ ਨਹੀਂ ਤਾਂ ਉਸ ਨੇ ਵਾਹਿਗੁਰੂ ਤੇ ਭਰੋਸਾ ਕਰ ਕੇ ਆਪਣਾ ਘੋੜਾ ਉਸ ਡੂੰਘੇ ਤੇ ਲਹਰਾਂ ਮਾਰਦੇ ਦਰਿਆ ਵਿਚ ਸੁੱਟ ਦਿੱਤਾ ਤੇ ਐਨ ਮੰਝਧਾਰ ਵਿਚ ਜਾ ਕੇ ਘੋੜਾ ਖਲ੍ਹਾਰ ਲਇਆ। ਉਸ ਵੇਲੇ ਦਰਿਆ ਦਾ ਪਾਣੀ ਮਹਾਰਾਜਾ ਦੇ ਘੋੜੇ ਦੀਆਂ ਰਕਾਬਾਂ ਤਕ ਸੀ; ਜਦ ਤਕ ਮਹਾਰਾਜਾ ਦਰਿਆ ਵਿਚ ਘਲੋਤਾ ਰਹਿਆ ਤੇ ਫ਼ੌਜ ਦਰਿਆ ਪਾਰ ਕਰਦੀ ਰਹੀ, ਉਸ ਸਮੇਂ ਤਕ ਕੋਈ ਨੁਕਸਾਨ ਨ ਹੋਇਆ ਪਰ ਜਦ ਮਹਾਰਾਜਾ ਦਰਿਆ ਦੇ ਉਸ ਪਾਰ ਪਹੁੰਚ ਗਇਆ ਤਾਂ ਦਰਿਆ ਫੇਰ ਪਾਣੀ ਨਾਲ ਭਰ ਗਇਆ ਤੇ ਫ਼ੌਜ ਦੇ ਪੰਜ ਸੌ ਸਵਾਰ ਤੇ ਪਿਆਦੇ ਦਰਿਆ ਵਿਚ ਡੁੱਬ ਕੇ ਮਰ ਗਏ। ਲੋਕਾਂ ਦਾ ਵਿਸ਼ਵਾਸ ਹੈ ਕਿ ਦਰਿਆ ਨੇ ਮਹਾਰਾਜਾ ਦੇ ਉੱਚ ਭਾਗਾਂ ਤੇ ਤਾਰੇ ਸਦਕਾ ਹਾਥ ਦੇ ਦਿੱਤੀ ਸੀ ਤੇ ਇਹ ਉਸ ਦੀ ਐਨ ਕਰਾਮਾਤ ਸੀ, ਕਿ ਜਦ ਤਕ ਮਹਾਰਾਜਾ ਦਰਿਆ ਵਿਚ ਖਲੋਤਾ ਰਹਿਆ ਤੇ ਫ਼ੌਜ ਪਾਰ ਉਤਰਦੀ ਰਹੀ, ਕਿਸੇ ਕਿਸਮ ਦਾ ਨੁਕਸਾਨ ਨ ਹੋਇਆ ਪਰ ਜਦ ਉਹ ਦਰਿਆ ਤੋਂ ਪਾਰ ਚਲਾ ਗਇਆ ਤਾਂ ਜਿੰਨੇ ਵੀ ਆਦਮੀ ਉਸ ਵੇਲੇ ਦਰਿਆ ਵਿਚ ਬਾਕੀ ਰਹ ਗਏ ਸਨ ਉਹ ਸਾਰੇ ਦੇ ਸਾਰੇ ਡੁੱਬ ਗਏ।'

ਅਟਕ ਦਰਿਆ ਪਾਰ ਕਰ ਕੇ ਮਹਾਰਾਜਾ ਨੇ ਕਿਲ੍ਹਾ ਜਹਾਂਗੀਰਾਬਾਦ ਵਲ ਰੁਖ ਕੀਤਾ। ਜਦ ਉਹ ਕਿਲ੍ਹੇ ਦੇ ਨੇੜੇ ਪੁੱਜਾ, ਤਾਂ ਕਿਲ੍ਹੇ ਅੰਦਰਲੀ ਦੁਸ਼ਮਨ ਦੀ ਫ਼ੌਜ ਲੋੜੀਂਦੇ ਸਾਮਾਨ ਦੀ ਅਣਹੋਂਦ ਕਾਰਣ ਕਿਲ੍ਹਾ ਛੱਡ ਕੇ ਨੱਸ ਗਈ ਤ ਬਿਨਾਂ ਲੜਾਈ ਭਿੜਾਈ ਦੇ ਕਿਲ੍ਹੇ ਉੱਪਰ ਮਹਾਰਾਜਾ ਦਾ ਕਬਜ਼ਾ ਹੋ ਗਇਆ।

੨੫, ਮਾਰਚ, ੧੮੨੪ ਈ. ਮੁਤਾਬਕ ੩ ਚੇਤ, ੧੮੮੦ ਬਿ. ਨੂੰ ਮਹਾਰਾਜਾ ਦੀ ਫ਼ੌਜ ਠੇਰ੍ਹੀ ਪਹਾੜ ਦੇ ਕੋਲ ਪਹੁੰਚੀ। ਯਾਦ ਰਹੇ, ਕਿ ਇਹ ਪਹਾੜੀ ਕਿਲ੍ਹਾ ਅਟਕ ਤੋਂ ਅਠਾਰਾਂ ਕੋਹ ਤੇ ਨੌਸ਼ਹਰੇ ਤੋਂ ਪਿਸ਼ਾਵਰ ਵਲ ਇਕ ਕੋਹ ਤੇ ਲੰਡੇ ਦਰਿਆ ਦੇ ਕੰਢੇ ਤੇ ਹੈ। ਜਦੋਂ ਅਟਕ ਤੋਂ ਪਿਸ਼ਾਵਰ ਵਲ ਜਾਈਏ ਤਾਂ ਨੌਸ਼ਹਰਾ ਤੇ ਠੇਰ੍ਹੀ ਸੱਜੇ ਹੱਥ ਰਹ ਜਾਂਦੇ ਹਨ ਤੇ ਜਦੋਂ ਕਿਲ੍ਹਾ ਅਟਕ ਤੋਂ ਠੇਰ੍ਹੀ ਨੂੰ ਜਾਣਾ ਹੋਵੇ ਤਾਂ ਪਹਲਾਂ ਦਰਿਆ ਸਿੰਧ ਤੇ ਫੇਰ ਦਰਿਆ ਲੰਡਾ ਪਾਰ ਕਰਨਾ ਪੈਂਦਾ ਹੈ। ਉਸ ਤੋਂ ਪਿੱਛੋਂ ਕਿਲ੍ਹਾ ਜਹਾਂਗੀਰਾਬਾਦ ਆਉਂਦਾ ਹੈ ਉਥੋਂ ਫੇਰ ਸਹਜੇ ਹੀ ਠੇਰ੍ਹੀ ਪਹੁੰਚ ਜਾਈਦਾ ਹੈ।

ਜਦ ਮਹਾਰਾਜਾ ਦੀ ਫ਼ੌਜ ਕਿਲ੍ਹੇ ਦੇ ਨੇੜ ਤੇੜੇ ਪਹੁੰਚੀ ਤਾਂ ਖ਼ਬਰ ਮਿਲੀ, ਕਿ ਮਲਕੀਆ ਲਸ਼ਕਰ ਠੇਰ੍ਹੀ ਦੇ ਪਹਾੜ ਤੇ ਚਵਾਂ ਪਾਸਿਉਂ ਹਰ ਘੜੀ ਵਧਦਾ ਜਾ ਰਹਿਆ ਹੈ, ਤੇ ਇਹ ਵੀ ਖ਼ਬਰ ਗਰਮ ਸੀ; ਕਿ ਮੁਹੰਮਦ ਅਜ਼ੀਮ ਖਾਂ ਆਪ ਵੀ ਛੇਤੀ ਹੀ ਆਪਣੀ ਫ਼ੌਜ ਸਮੇਤ ਮਲਕੀਆ ਲਸ਼ਕਰ ਨਾਲ ਰਲਣ ਵਾਲਾ ਹੈ। ਉਸ ਵੇਲੇ ਮਹਾਰਾਜਾ ਨੇ ਆਪਣੇ ਦਰਬਾਰ ਦੇ ਅਮੀਰਾਂ ਨਾਲ ਜੰਗ ਬਾਰੇ ਸਲਾਹ ਮਸ਼ਵਰਾ ਕੀਤਾ। ਦੂਜੇ ਅਧਿਕਾਰੀਆਂ ਦਾ ਖ਼ਿਆਲ ਸੀ, ਕਿ ਹਾਲੀ ਜੰਗ ਸ਼ੁਰੂ ਨ ਕੀਤੀ ਜਾਵੇ, ਪਰ ਜਰਨੈਲ ਵੈਨਟੂਰਾ ਸਾਹਿਬ ਨੇ, ਜਿਹੜਾ ਫ਼ੌਜ ਦਾ ਇਕ ਉੱਚ-ਅਧਿਕਾਰੀ ਸੀ, ਬੇਨਤੀ ਕੀਤੀ ਕਿ ਜਿੰਨੀ ਢਿੱਲ ਜਾਂ ਦੇਰ ਕਰਾਂਗੇ, ਵੈਰੀਆਂ ਦਾ ਲਸ਼ਕਰ ਹੋਰ ਵਧਦਾ ਜਾਵੇਗਾ। ਨਾਲ ਹੀ ਇਹ ਵੀ ਡਰ ਹੈ, ਕਿ ਜੇਕਰ ਮੁਹੰਮਦ ਅਜ਼ੀਮ ਖਾਂ ਆਪਣਾ ਲਸ਼ਕਰ ਲੈ ਕੇ ਮਲਕੀਆ ਫ਼ੌਜ ਨਾਲ ਆ ਰਲਿਆ ਤਾਂ ਦੁਸ਼ਮਨ ਨੂੰ ਹੋਰ ਤਾਕਤ ਮਿਲੇਗੀ'। ਮਹਾਰਾਜਾ ਨੂੰ ਜਰਨੈਲ ਵੈਨਟੂਰਾ ਦੀ ਗੱਲ ਬਹੁਤ ਚੰਗੀ ਲੱਗੀ ਤੇ ਹੁਕਮ ਦਿੱਤਾ, ਕਿ ਵੈਰੀਆਂ ਨਾਲ ਅੱਜ ਹੀ ਦੋ ਦੋ ਹੱਥ ਹੋ ਜਾਣ ਤਾਂ ਚੰਗਾ ਹੈ। ਅਖ਼ੀਰ ਦੁਪਹਰ ਦੇ ਇਕ ਵਜੇ ਤਕ ਜੰਗ ਦੀ ਤਿਆਰੀ ਹੋ ਗਈ। ਪਹਲਾਂ ਸਵਾਰ ਫ਼ੌਜ ਨੂੰ ਹੁਕਮ ਹੋਇਆ, ਕਿ ਉਹ ਸੱਜੇ ਪਾਸੇ ਪਹਾੜੀ ਦੇ ਹੇਠਾਂ ਨਾਲ ਨਾਲ ਜਾ ਕੇ ਦੁਸ਼ਮਨ ਦੀ ਪਿੱਠ ਪਿੱਛੇ ਖਲੋ ਜਾਵੇ ਤੇ ਜਦ ਦੁਸਮਨ ਭੱਜਣ ਲੱਗੇ ਤਾਂ ਉਸ ਤੇ ਹਮਲਾ ਕਰ ਦੇਵੇ; ਜਾਂ ਜ਼ਦ ਲੜਾਈ ਖ਼ੂਬ ਗਰਮ ਹੋ ਜਾਵੇ ਤੇ ਫ਼ੌਜ ਦੇ ਸਵਾਰ ਵੇਖਣ ਕਿ ਦੁਸ਼ਮਨ ਦਾ ਪੱਲਾ ਭਾਰੀ ਹੁੰਦਾ ਜਾ ਰਹਿਆ ਹੈ ਤਾਂ ਦੂਜੇ ਪਾਸਿਉਂ ਉਸ ਤੇ ਟੁੱਟ ਪੈਣ ਤੇ ਉਸ ਨੂੰ ਲੜਾਈ ਵਿਚ ਉਲਝਾ ਲੈਣ ਜਿਸ ਨਾਲ ਦੁਸ਼ਮਨ ਨੂੰ ਦੋਹਾਂ ਪਾਸਿਆਂ ਦੀ ਪੈ ਜਾਵੇ। ਜਰਨੈਲ ਵੈਨਟੂਰਾ ਤੇ ਜਰਨੈਲ ਅਲਾਰਡ ਸਾਹਿਬ ਨੂੰ ਹੁਕਮ ਹੋਇਆ ਕਿ ਉਹ ਸਿੱਧੇ ਨੌਸ਼ਹਰੇ ਪਹੁੰਚ ਜਾਣ ਅਤੇ ਮੁਹੰਮਦ ਅਜ਼ੀਮ ਖ਼ਾਂ ਨੂੰ ਉਸ ਪਾਸੇ ਆਉਣ ਤੋਂ ਰੋਕਣ ਤੇ ਜੇਕਰ ਉਹ ਜੰਗ ਕਰੇ ਤਾਂ ਉਸ ਨਾਲ ਲੜ ਕੇ ਉਸ ਦਾ ਰਾਹ ਰੋਕੀ ਰੱਖਣ। ਇਸ਼ ਪੁਰ ਉਹ ਦੋਵੇਂ ਬਹਾਦੁਰ ਜਵਾਨ ਅੱਠ ਪਲਟਨਾਂ ਤੇ ਦੋ ਤੋਪਖ਼ਾਨੇ ਲੈ ਕੇ ਉਸ ਵੇਲੇ ਨੌਸ਼ਰੇ ਵਲ ਚਲੇ ਗਏ। ਦੋ ਵਜੇ ਮਹਾਰਾਜਾ ਨੇ ਅਕਾਲੀਆਂ ਫ਼ੌਜ ਦੇ ਅਧਿਕਾਰੀ ਕੁਮੇਦਾਨ ਗੁਰਸਹਾਏ ਸਿੰਘ ਨੂੰ ਹੁਕਮ ਦਿੱਤਾ ਕਿ ਉਹ

ਅਗਾਂਹ ਵਧ ਕੇ ਪਠਾਣਾਂ ਤੇ ਹਮਲਾ ਕਰ ਦੇਵੇ । ਇਸ ਪੁਰ ਗੁਰਸਹਾਏ ਸਿੰਘ ਸਭ ਤੋਂ ਪਹਲਾਂ ਕਰਨੈਲ ਮਹਾਂ ਸਿੰਘ ਅਕਾਲੀਆਂ ਦੇ ਨਾਲ ਪਹਾੜੀ ਤੇ ਚੜ੍ਹਿਆ । ਉਸ ਦੇ ਪਿਛੋਂ ਉਸ ਦੀ ਸਾਰੀ ਫ਼ੌਜ ਵੀ ਛੇਤੀ ਛੇਤੀ ਪਹਾੜ ਤੇ ਚੜ੍ਹਨ ਲੱਗੀ । ਜਦ ਫ਼ੌਜ ਰਸਤੇ ਦਾ ਚੌਥਾ ਭਾਗ ਤਹ ਕਰ ਚੁੱਕੀ ਤਾਂ ਮੁਸਲਮਾਨਾਂ ਨੇ ਉਸ ਤੇ ਬੜਾ ਸਖ਼ਤ ਹਮਲਾ ਕਰ ਦਿੱਤਾ ਤੇ ਲਗਾਤਾਰ ਗੋਲੀਆਂ ਦਾ ਮੀਂਹ ਵਰ੍ਹਾਉਣ ਲੱਗੇ । ਭਾਵੇਂ ਅਕਾਲੀ ਫ਼ੌਜ ਵੀ ਬੜੀ ਚੁਸਤੀ ਨਾਲ ਉਨ੍ਹਾਂ ਨਾਲ ਲੜਦੀ ਰਹੀ, ਪਰ ਪਠਾਣਾਂ ਦੇ ਉੱਚੀ ਥਾਂ ਹੋਣ ਕਾਰਣ ਤੇ ਸਿੱਖਾਂ ਦੀ ਫ਼ੌਜ ਦੇ ਨਿਵਾਣ ਵਿਚ ਹੋਣ ਵਜੋਂ, ਹਰ ਹਮਲੇ ਵਿਚ ਪਠਾਣਾਂ ਦਾ ਪੱਲਾ ਭਾਰੀ ਰਹਿੰਦਾ । ਗੋਲੀਆਂ ਤੋਂ ਛੁੱਟ ਦੁਸ਼ਮਨ ਵਲੋਂ ਵੱਡੇ ਵੱਡੇ ਪੱਥਰ ਵੀ ਇੰਨੇ ਵਰ੍ਹਾਏ ਜਾਂਦੇ ਸਨ, ਜਿਨ੍ਹਾਂ ਦਾ ਕੋਈ ਹਿਸਾਬ ਨਹੀਂ ਸੀ । ਉਸ ਵੇਲੇ ਬਹੁਤ ਸਾਰੀ ਸਿੱਖੀ ਫ਼ੌਜ ਮਾਰੀ ਗਈ ਤੇ ਅਣਗਿਣਤ ਸਿਪਾਹੀ ਪੱਥਰਾਂ ਤੇ ਗੋਲੀਆਂ ਨਾਲ ਫੱਟੜ ਹੋ ਗਏ । ਅਖ਼ੀਰ ਇਕ ਚਲਾਕ ਪਠਾਣ ਨੇ ਸਭ ਤੋਂ ਅਗਾਂਹ ਵਧ ਕੇ ਗੁਰਸਹਾਏ ਸਿੰਘ ਵਲ ਆਪਣੀ ਕਰਾਬੀਨ ਸਰ ਕਰ ਦਿੱਤੀ, ਜਿਸ ਦੀ ਗੋਲੀ ਸਿੱਧੀ ਉਸ ਦੇ ਸਿਰ ਵਿਚ ਲੱਗੀ, ਜਿਸ ਨਾਲ ਉਸ ਦਾ ਮਗ਼ਜ਼ ਚੂਰ ਚੂਰ ਹੋ ਗਇਆ ਤੇ ਉਹ ਘੋੜੇ ਤੋਂ ਡਿਗ ਕੇ ਮਰ ਗਇਆ । ਦੂਜੇ ਪਠਾਣ ਨੇ ਮਹਾਂ ਸਿੰਘ ਵਲ ਆ ਕੇ ਪਿੱਠ ਪਿਛੋਂ ਦੀ ਉਸ ਨੂੰ ਖੰਜਰ ਮਾਰਿਆ, ਜਿਸ ਨਾਲ ਉਹ ਸਖ਼ਤ ਫੱਟੜ ਹੋ ਗਇਆ । ਜਦ ਦੋਹਾਂ ਅਧਿਕਾਰੀਆਂ ਦਾ ਇਹ ਹਸ਼ਰ ਹੋਇਆ ਤਾਂ ਸਿੱਖਾਂ ਦੇ ਪੈਰ ਉੱਖੜ ਗਏ ਤੇ ਉਹ ਬੇਵਸ ਹੋ ਕੇ ਭੱਜ ਉੱਠੇ । ਪਠਾਣਾਂ ਨੇ ਸਿੱਖਾਂ ਦਾ ਪਿੱਛਾ ਕੀਤਾ ਤੇ ਪਿੱਛੋਂ ਦੀ ਹੋ ਕੇ ਬੇਸ਼ੁਮਾਰ ਸਿੱਖ ਕਤਲ ਕਰ ਦਿਤੇ ਤੇ ਉਨ੍ਹਾਂ ਦਾ ਪਿੱਛਾ ਕਰਦੀ ਅਫ਼ਗਾਨੀ ਫੌਜ ਪਹਾੜੀ ਤੋਂ ਉਤਰ ਕੇ ਮੈਦਾਨ ਤਕ ਆ ਗਈ ਉਸ ਥਾਂ ਸਿੱਖਾਂ ਦੀ ਫ਼ੌਜ ਅਕਾਲੀ ਫੂਲਾ ਸਿੰਘ ਦੇ ਕਮਾਨ ਹੇਠ ਖਲੋਤੀ ਹੋਈ ਸੀ । ਉਸਨੇ ਤਿਆਰ-ਬਰ-ਤਿਆਰ ਹੋ ਕੇ ਪਠਾਣਾਂ ਤੇ ਹੱਲਾ ਬੋਲ ਦਿੱਤਾ ਤੇ ਅਫ਼ਗਾਨ ਵੀ ਬੜੀ ਫੁਰਤੀ ਨਾਲ ਸਿੱਖਾਂ ਤੇ ਟੁੱਟ ਪਏ । ਅੱਧ ਘੰਟੇ ਤਕ ਦੋਹਾਂ ਧਿਰਾਂ ਵਿਚ ਖ਼ੂਬ ਤਲਵਾਰ ਚਲਦੀ ਰਹੀ । ਅਖ਼ੀਰ ਫੂਲਾ ਸਿੰਘ ਕਤਲ ਹੋ ਗਇਆ ਤੇ ਉਸਦੀ ਫ਼ੌਜ ਵੀ ਪਿਛਾਂਹ ਹਟਣ ਲੱਗੀ । ਪਠਾਣਾਂ ਨੇ ਹੋਰ ਜ਼ੋਰ ਪਾਇਆ ਤੇ ਉਨ੍ਹਾਂ ਸਿੱਖਾਂ ਦੇ ਦੋ ਸੌ ਆਦਮੀ ਹੋਰ ਮਾਰ ਦਿੱਤੇ । ਫੇਰ ਤਾਂ ਖ਼ਾਲਸਾ ਜੀ ਮੈਦਾਨ ਵਿਚ ਨਾ ਖਲੋ ਸਕੇ ਤੇ ਪਿੱਠ ਦੇ ਕੇ ਨੱਸ ਉੱਠੇ । ਜਦ ਮਹਾਰਾਜਾ ਨੇ ਇਹ ਹਾਲ ਵੇਖਿਆ ਤਾਂ ਉਸ ਨੂੰ ਬੜੀ ਚਿੰਤਾ ਹੋਈ ਤੇ ਆਪ ਘੋੜੇ ਤੇ ਸਵਾਰ ਹੋ ਕੇ ਉਧਰ ਨੂੰ ਵਧਿਆ ਤਾਂ ਜੋ ਭਜਦੇ ਹੋਏ ਸਿੱਖਾਂ ਨੂੰ ਰੋਕੇ, ਪਰ ਕਦੋਂ ਰੁਕਦੇ ਸਨ, ਕਿਉਂ ਜੋ ਉਨ੍ਹਾਂ ਦੇ ਪਿੱਛੇ ਤਾਂ ਪਠਾਣ ਮਾਰੋ ਮਾਰ ਕਰਦੇ ਆ ਰਹੇ ਸਨ । ਅਖ਼ੀਰ ਮਜਬੂਰ ਹੋ ਕੇ ਮਹਾਰਾਜਾ ਨੇ ਨਜੀਬਾਂ ਦੀਆਂ ਚਵ੍ਹਾਂ ਪਲਟਨਾਂ ਨੂੰ ਇਕ ਪਾਸੇ ਤੇ ਦੂਜੇ ਪਾਸੇ ਭਰਮਾਰ ਪਲਟਨ ਨੂੰ ਨਿਯੁਕਤ ਕੀਤਾ ਤਾਂ ਜੋ ਉਹ ਭਜਦੇ ਹੋਏ ਸਿੱਖਾਂ ਦਾ ਰਾਹ ਰੋਕ ਲੈਣ ਤੇ ਜੇਕਰ ਉਹ ਨਾ ਰੁਕਣ ਤਾਂ ਉਨ੍ਹਾਂ ਨੂੰ ਗੋਲੀਆਂ ਨਾਲ ਉਡਾ ਦੇਣ । ਇਸ ਪੁਰ ਉਹ ਫ਼ੌਜ ਦੋਹਾਂ ਪਾਸਿਆਂ ਤੋਂ ਭਜਦੇ ਹੋਏ ਸਿੱਖਾਂ ਦਾ ਰਾਹ ਰੋਕ ਕੇ ਖਲੋ ਗਈ ਤੇ ਭੱਜਣ ਵਾਲਿਆਂ ਨੂੰ ਆਪਣੀ ਸ਼ਰਨ ਵਿਚ ਲੈ ਲਇਆ । ਜਦ ਪਠਾਣਾਂ ਨੇ ਇਹ ਵੇਖਿਆ ਤਾਂ ਉਹ ਅਗਾਂਹ ਨ ਵਧੇ ਤੇ ਉਥੇ ਹੀ ਖਲੋ ਗਏ । ਉਸ ਵੇਲੇ ਮਹਾਰਾਜਾ ਨੇ ਸਾਰੀ ਫ਼ੌਜ ਨੂੰ ਹੁਕਮ ਦਿੱਤਾ, ਕਿ ਪਲਟਨਾਂ ਤੇ ਤੋਪਖ਼ਾਨੇ ਜਮ੍ਹਾ ਹੋ ਕੇ ਇੱਕੋ ਸਮੇਂ ਦੁਸ਼ਮਨ ਤੇ ਹਮਲਾ ਕਰ

ਦੇਣ । ਇਸ ਹੁਕਮ ਦੀ ਉਸੇ ਵੇਲੇ ਪਾਲਣਾ ਕੀਤੀ ਗਈ ਤੇ ਸਮੁੱਚੀ ਫੌਜ ਨੇ ਦੁਸ਼ਮਨ ਤੇ ਅੱਗ ਵਰ੍ਹਾਉਣੀ ਸ਼ੁਰੂ ਕਰ ਦਿੱਤੀ । ਇੱਧਰ ਤਾਂ ਦੁਸ਼ਮਨ ਤੇ ਗੋਲਿਆਂ ਦਾ ਮੀਂਹ ਵੱਸਣ ਲੱਗਾ, ਤੇ ਦੂਜੇ ਪਾਸੇ ਮਹਾਰਾਜਾ ਦੀ ਸਵਾਰ ਫੌਜ, ਜਿਹੜੀ ਦੁਸ਼ਮਨ ਦੀ ਪਿੱਠ ਪਿਛੇ ਪਹਾੜੀ ਦੇ ਦੂਜੇ ਪਾਸੇ ਖਲੋਤੀ ਸੀ, ਪਹਾੜੀ ਤੇ ਚੜ੍ਹ ਕੇ ਪਠਾਣਾਂ ਦੇ ਮੁਕਾਬਲੇ ਤੇ ਆ ਗਈ । ਹੁਣ ਪਠਾਣ, ਇਕ ਤਰ੍ਹਾਂ ਸਿੱਖਾਂ ਦੇ ਘੇਰੇ ਵਿਚ ਆ ਗਏ ਤੇ ਉਨ੍ਹਾਂ ਨੂੰ ਦੋਹਾਂ ਪਾਸੇ ਲੜਨਾ ਪੈ ਗਇਆ । ਇਸ ਪੁਰ ਵੀ ਪਠਾਣਾਂ ਨੇ ਬੜੀ ਬਹਾਦਰੀ ਵਿਖਾਈ ਤੇ ਉਹ ਤਲਵਾਰਾਂ ਖਿੱਚ ਖਿੱਚ ਕੇ ਤੋਪਾਂ ਤੇ ਟੁੱਟ ਪਏ ਤੇ ਉਨ੍ਹਾਂ ਸਿੱਖਾਂ ਦੇ ਵੱਡੇ ਵੱਡੇ ਹਮਲਿਆਂ ਨੂੰ ਡਟ ਕੇ ਰੋਕਿਆ, ਪਰ ਅਖ਼ੀਰ ਉਹ ਤੰਗ ਆ ਗਏ ਤੇ ਇਕ ਪਾਸੇ ਨੂੰ ਭੱਜ ਪਏ । ਸਿੱਖਾਂ ਨੇ ਉਨ੍ਹਾਂ ਦਾ ਪਿੱਛਾ ਕੀਤਾ ਤੇ ਪਹਾੜ ਵਿਚ ਲੁਕੇ ਛੁਪੇ ਪਠਾਣਾਂ ਨੂੰ ਫੜ ਕੇ ਕਤਲ ਕੀਤਾ ਲੜਾਈ ਵੇਲੇ ਮਲਕੀਆ ਫੌਜ ਇਸ ਉਡੀਕ ਵਿਚ ਰਹੀ ਕਿ ਜਦੋਂ ਮੁਹੰਮਦ ਅਜ਼ੀਮ ਖਾਂ ਉਸ ਦੀ ਮਦਦ ਨੂੰ ਆਉਂਦਾ ਹੈ, ਪਰ ਉਹ ਮਜਬੂਰੀ ਕਾਰਣ ਨਾ ਆ ਸਕਿਆ, ਕਿਉਂਕਿ ਜਰਨੈਲ ਵੈਨਟੂਰਾ ਤੇ ਜਰਨੈਲ ਅਲਾਰਡ ਸਾਹਿਬ ਨੇ ਨੌਸ਼ਹਰੇ ਪਹੁੰਚ ਕੇ ਬੜੀ ਮਜ਼ਬੂਤੀ ਨਾਲ ਉਸਦੇ ਵਧਣ ਦਾ ਰਸਤਾ ਰੋਕ ਲਇਆ ਸੀ ਅਤੇ ਜਿਹੜੀਆਂ ਪੰਜ ਛੇ ਬੇੜੀਆਂ ਉਸ ਨੇ ਫੌਜ ਦੀਆਂ ਭਰ ਕੇ ਦਰਿਆ ਦੇ ਰਸਤੇ ਮਲਕੀਆ ਫੌਜ ਦੀ ਸਹਾਇਤਾ ਲਈ ਭੇਜੀਆਂ ਵੀ ਸਨ, ਜਰਨੈਲ ਵੈਨਟੂਰਾ ਨੇ ਉਹ ਗੋਲਿਆਂ ਨਾਲ ਉਡਾ ਦਿੱਤੀਆਂ ਤੇ ਉਹ ਦਰਿਆ ਵਿਚ ਹੀ ਡੁੱਬ ਗਈਆਂ ਅਤੇ ਮੁਹੰਮਦ ਅਜ਼ੀਮ ਖ਼ਾਂ ਨੂੰ ਪੱਕੀ ਰੋਕ ਪੈ ਗਈ ਤੇ ਉਹ ਅਗਾਂਹ ਨਾ ਵਧ ਸਕਿਆ । ਇਹ ਘਟਨਾ ਵੀ ਮਹਾਰਾਜਾ ਦੇ ਵੱਡੇ ਇਕਬਾਲ ਤੇ ਉੱਚੇ ਸਿਤਾਰੇ ਸਦਕਾ ਹੀ ਸੀ ਕਿ ਮੁਹੰਮਦ ਅਜ਼ੀਮ ਖ਼ਾਂ ਉਸ ਸਮੇਂ ਨਾ ਪਹੁੰਚ ਸਕਿਆ, ਜਦ ਕਿ ਸਿੱਖੀ ਫੌਜ ਭੱਜੀ ਜਾ ਰਹੀ ਸੀ, ਜੇਕਰ ਉਹ ਉਸ ਨਾਜ਼ਕ ਸਮੇਂ ਉਥੇ ਪਹੁੰਚ ਜਾਂਦਾ ਤਾਂ ਸਿੱਖਾਂ ਦੀ ਬੜੀ ਭਾਰੀ ਤਬਾਹੀ ਹੁੰਦੀ ਤੇ ਮਹਾਰਾਜਾ ਨੂੰ ਅਜੇਹੇ ਸ਼ਕਤੀਸ਼ਾਲੀ ਦੁਸ਼ਮਨ ਦਾ ਮੁਕਾਬਲਾ ਕਰਨ ਵਿਚ ਬੜੀ ਮੁਸ਼ਕਿਲ ਤੇ ਔਖਿਆਈ ਹੁੰਦੀ । ਇਸ ਲੜਾਈ ਵਿਚ ਤਿੰਨ ਹਜ਼ਾਰ ਅਫ਼ਗਾਨ ਮੁਸਲਮਾਨ ਤੇ ਢਾਈ ਹਜ਼ਾਰ ਸਿੱਖ ਮਾਰੇ ਗਏ । ਜਦ ਮੁਹੰਮਦ ਅਜ਼ੀਮ ਖ਼ਾਂ ਨੂੰ ਇਸ ਗੱਲ ਦਾ ਪਤਾ ਲੱਗਾ; ਤਾਂ ਉਸਨੂੰ ਬਹੁਤ ਦੁਖ ਹੋਇਆ ਤੇ ਉਹ ਆਪਣੇ ਡੇਰੇ ਤੋਂ ਪਿਛਾਂਹ ਹੱਟ ਗਇਆ ਤੇ ਸਿੱਖ ਫੌਜ ਉਸ ਦਿਨ ਹਸ਼ਤ ਨਗਰ ਜਾ ਕੇ ਠਹਿਰੀ ਤੇ ਦੂਜੇ ਦਿਨ ਉਥੋਂ ਕੂਚ ਕੀਤਾ ਗਇਆ । ਤੇ ੧੬, ਚੇਤਰ, ੧੮੮੦ ਬਿ. ਮੁਤਾਬਕ ੫, ਮਾਰਚ, ੧੮੨੪ ਈ. ਨੂੰ ਮਹਾਰਾਜਾ ਪਿਸ਼ਾਵਰ ਸ਼ਹਰ ਵਿਚ ਦਾਖ਼ਿਲ ਹੋਇਆ । ਉਸ ਇਲਾਕੇ ਦਾ ਵੱਡਾ ਫਸਾਦੀ ਫ਼ੀਰੋਜ਼ ਖਾਂ ਖੱਟਕ ਵੀ ਇਸ ਲੜਾਈ ਵਿਚ ਮਾਰਿਆ ਗਇਆ, ਇਸੇ ਤਰ੍ਹਾਂ ਨੌਰੋਜ਼ ਖ਼ਾਂ ਖੱਟਕ ਵੀ ਮਾਰਿਆ ਗਇਆ, ਤੇ ਵੱਡੇ ਵੱਡੇ ਪ੍ਰਸਿੱਧ ਤੇ ਸਿਰਕੱਢ ਪਠਾਣ ਵੀ ਇਸ ਜੰਗ ਵਿਚ ਮਾਰੇ ਗਏ ਜਿਸ ਨਾਲ ਮੁਹੰਮਦ ਅਜ਼ੀਮ ਖ਼ਾਂ ਦਾ ਲੱਕ ਟੁੱਟ ਗਇਆ ਤੇ ਵਿਜੈ ਤੋਂ ਨਿਰਾਸ ਹੋ ਕੇ ਉਹ ਕਾਬਲ ਵਲ ਚਲਾ ਗਇਆ । ਪਿਸ਼ਾਵਰ ਦਾ ਯਾਰ ਮੁਹੰਮਦ ਖ਼ਾਂ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਇਕ ਸੁੰਦਰ ਘੋੜਾ ਜਿਸ ਦਾ ਨਾਮ 'ਗੌਹਰਬਾਰ' ਸੀ, ਤੇ ਜਿਸਦੀ ਉਪਮਾ ਮਹਾਰਾਜਾ ਪਹਲਾਂ ਵੀ ਸੁਣ ਚੁੱਕਾ ਸੀ ਤੇ ਜਿਸ ਨੂੰ ਉਹ ਯਾਰ ਮੁਹੰਮਦ ਖ਼ਾਂ ਤੋਂ ਲੈਣਾ ਚਾਹੁੰਦਾ ਸੀ, ਮਹਾਰਾਜਾ ਦੀ ਭੇਟਾ ਕੀਤਾ । ਇਹ ਸੁੰਦਰ

ਘੋੜਾ ਕੁਮੈਤ ਰੰਗ ਦਾ ਸੀ, ਜਿਸ ਦਾ ਕੱਦ ਦਰਮਿਆਨਾ ਸੀ ਤੇ ਜਿਸਦੀ ਚਾਲ ਸੋਹਣੀ ਤੇ ਨਸਲ ਵਲਾਇਤੀ ਸੀ। ਮਹਾਰਾਜਾ ਨੂੰ ਇਸ ਘੋੜੇ ਦੇ ਮਿਲਣ ਦੀ ਬੜੀ ਖ਼ੁਸ਼ੀ ਹੋਈ ਤੇ ਉਸ ਪੁਰ ਸਵਾਰ ਹੋ ਕੇ ਜਦ ਵੇਖਿਆ ਤਾਂ ਮੋਤੀ ਕੇਰਨ ਵਾਲੇ ਮੁੱਖ ਤੋਂ ਮਹਾਰਾਜਾ ਨੇ 'ਗੋਹਰਬਾਰੇ' ਘੋੜੇ ਦੀ ਬੜੀ ਉਪਮਾ ਕੀਤੀ। ਇਸ ਖ਼ੁਸ਼ੀ ਵਿਚ ਮਹਾਰਾਜਾ ਨੇ ਯਾਰ ਮੁਹੰਮਦ ਖ਼ਾਂ ਦੇ ਸਾਲਾਨਾ ਖ਼ਰਾਜ ਦੀ ਇਕ ਲੱਖ ਪੰਜੀ ਹਜ਼ਾਰ ਦੀ ਰਕਮ ਵਿਚੋਂ ਪੰਜਾਹ ਹਜ਼ਾਰ ਰੁਪਿਆ ਮੁਆਫ਼ ਕਰ ਦਿੱਤਾ ਅਤੇ ਇਕ ਲੱਖ ਰੁਪਿਆ ਨਕਦ ਵਸੂਲ ਕਰ ਕੇ ਯਾਰ ਮੁਹੰਮਦ ਖ਼ਾਂ ਨੂੰ ਕੀਮਤੀ ਸਿਰੋਪਾ ਬਖ਼ਸ਼ਿਆ ਅਤੇ ਪਹਲੀ ਵੈਸਾਖ ਨੂੰ ਮਹਾਰਾਜਾ ਪਿਸ਼ਾਵਰ ਤੋਂ ਲਾਹੌਰ ਵਲ ਪਰਤਿਆ ਤੇ ਸੋਲ੍ਹਾਂ ਦਿਨਾਂ ਵਿਚ ਵਿਚਲਾ ਰਸਤਾ ਮੁਕਾ ਕੇ ੧੯ ਵੈਸਾਖ ਨੂੰ ਲਾਹੌਰ ਦਾਖ਼ਿਲ ਹੋਇਆ। ਮਹਾਰਾਜਾ ਨੂੰ ਇਸ ਵਿਜੈ ਪ੍ਰਾਪਤੀ ਦੀ ਬੜੀ ਖ਼ੁਸ਼ੀ ਸੀ, ਇਸ ਲਈ ਉਹ ਕੁਝ ਦਿਨਾਂ ਪਿਛੋਂ ਅੰਮ੍ਰਿਤਸਰ ਗਇਆ ਤੇ ਸ੍ਰੀ ਦਰਬਾਰ ਸਾਹਿਬ ਜਾ ਕੇ ਉਸ ਨੇ ਪੰਜੀ ਹਜ਼ਾਰ ਰੁਪਿਆ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਚੜ੍ਹਾਇਆ ਅਤੇ ਲਾਹੌਰ ਤੇ ਅੰਮ੍ਰਿਤਸਰ ਸ਼ਹਰਾਂ ਤੇ ਦੀਪਮਾਲਾ ਕਰਵਾਈ ਅਤੇ ਹਾਥੀ ਤੇ ਸਵਾਰ ਹੋ ਕੇ ਲਾਹੌਰ ਤੇ ਅੰਮ੍ਰਿਤਸਤ ਦੇ ਸ਼ਹਰਾਂ ਵਿਚ ਰੁਪਿਆਂ ਦੀ ਸੋਟ ਕੀਤੀ ਅਤੇ ਹਿੰਦੂ ਤੇ ਮੁਸਲਮਾਨਾਂ ਦੇ ਧਾਰਮਿਕ ਅਸਥਾਨਾਂ ਤੇ ਜਾ ਕੇ ਬਹੁਤ ਸਾਰਾ ਰੁਪਿਆ ਭੇਟਾ ਕੀਤਾ। ਇਸ ਤਰ੍ਹਾਂ ਮਹਾਰਾਜਾ ਚਾਰ ਮਹੀਨੇ ਅੰਮ੍ਰਿਤਸਰ ਠਹਰਿਆ ਰਹਿਆ ਫੇਰ ਪਿਛੋਂ ਲਾਹੌਰ ਆ ਗਇਆ ਤੇ ਸਾਰਾ ਸਿਆਲ ਲਾਹੌਰ ਹੀ ਰਹਿਆ, ਉਥੇ ਹੀ ਹੋਲੀ ਦਾ ਜਸ਼ਨ ਬੜੀ ਧੂਮ ਧਾਮ ਨਾਲ ਮਨਾਇਆ।

ਸੰਮਤ ੧੯੮੧ ਬਿ. ਦੇ ਸ਼ੁਰੂ ਵਿਚ ਮਹਾਰਾਜਾ ਦੀ ਨੀਅਤ ਸੀ, ਕਿ ਡੇਰਾਜਾਤ ਵਲ ਦੌਰਾ ਕਰੇ, ਪਰ ਪਹਾੜ ਤੋਂ ਖ਼ਬਰ ਆਈ, ਕਿ ਰਾਜਾ ਸੰਸਾਰ ਚੰਦ ਮਰ ਗਇਆ ਹੈ ਤੇ ਪਿਛੇ ਪੀੜ੍ਹੀਆਂ ਦਾ ਜਮ੍ਹਾ ਕੀਤਾ ਮਾਲ-ਧਨ, ਖ਼ਜ਼ਾਨਾ ਤੇ ਹੀਰੇ ਜਵਾਹਰ ਛੱਡ ਗਇਆ ਹੈ। ਇਸ ਲਈ ਮਹਾਰਾਜਾ ਨੇ ਡੇਰਾਜਾਤ ਵਲ ਜਾਣ ਦੀ ਨੀਅਤ ਛੱਡ ਦਿੱਤੀ ਤੇ ਦੀਨਾਨਗਰ ਵਲ ਕੂਚ ਕੀਤਾ ਅਤੇ ੧੯ ਜੇਠ ਨੂੰ ਦੀਨਾਨਗਰ ਪਹੁੰਚ ਕੇ ਡੇਰਾ ਕੀਤਾ। ਫ਼ਕੀਰ ਅਜ਼ੀਜ਼ੁੱਦੀਨ ਨੂੰ ਹੁਕਮ ਦਿੱਤਾ, ਕਿ ਉਹ ਨਾਦੌਨ ਜਾ ਕੇ ਰਾਜਾ ਸੰਸਾਰ ਚੰਦ ਦੇ ਪੁੱਤਰ ਤੇ ਉਸ ਦੀ ਗੱਦੀ ਦੇ ਮਾਲਿਕ ਰਾਜਾ ਅਨਰੋਧ ਚੰਦ ਕੋਲੋਂ ਦੋ ਲਖ ਰੁਪਏ ਮੰਗੇ ਅਤੇ ਜੇਕਰ ਉਹ ਦੇਣ ਵਿਚ ਨਾਂਹ ਨੁਕਰ ਕਰੇ ਤਾਂ ਉਸ ਨੂੰ ਗੱਦੀ ਤੋਂ ਲਾਹ ਕੇ ਉਸ ਦਾ ਮੁਲਕ ਤੇ ਮਾਲ ਸਭ ਜ਼ਬਤ ਕਰ ਲਵੇ। ਇਸ ਪੁਰ ਫ਼ਕੀਰ ਅਜ਼ੀਜ਼ੁੱਦੀਨ ਸਵਾਰਾਂ ਦੀ ਇਕ ਰੈਜਮੈਂਟ ਲੈ ਕੇ ਨਾਦੌਨ ਪੁੱਜਾ ਅਤੇ ਰਾਜਾ ਅਨਰੋਧ ਚੰਦ ਨੂੰ ਮਹਾਰਾਜਾ ਦਾ ਹੁਕਮ ਜਾ ਸੁਣਾਇਆ। ਇਸ ਹੁਕਮ ਦੇ ਸੁਣਦਿਆਂ ਹੀ ਰਾਜਾ ਦੇ ਤਾਂ ਹੋਸ਼ ਗੁੰਮ ਹੋ ਗਏ। ਕਿਉਂਕਿ ਇੱਨਾ ਰੁਪਿਆ ਤਾਂ ਉਸ ਕੋਲ ਹੈ ਹੀ ਨਹੀਂ ਸੀ। ਉਸਨੇ ਬੜੀ ਮਿੰਨਤ ਸਮਾਜਤ ਕੀਤੀ ਤੇ ਬਥੇਰੇ ਹਾੜ੍ਹੇ ਕੱਢੇ ਪਰ ਉਸ ਦੀ ਇਕ ਨਾ ਸੁਣੀ ਗਈ। ਅਖ਼ੀਰ ਮਹਾਰਾਜਾ ਨੇ ਉਸ ਦੀ ਇਕ ਲੱਖ ਰੁਪਏ ਦੀ ਰਕਮ ਮੁਆਫ਼ ਕਰ ਦਿੱਤੀ ਤੇ ਹੁਕਮ ਦਿੱਤਾ ਕਿ ਇਕ ਲੱਖ ਰੁਪਿਆ ਉਸੇ ਵੇਲੇ ਸਰਕਾਰੀ ਖ਼ਜ਼ਾਨੇ ਵਿਚ ਦਾਖ਼ਿਲ ਕਰਵਾਇਆ ਜਾਵੇ ਨਹੀਂ ਤਾਂ ਉਸ ਨੂੰ ਬੇ ਦਖ਼ਲ ਕਰ ਦਿੱਤਾ ਜਾਵੇਗਾ। ਇਸ ਤਰਾਂ ਰਾਜਾ ਅਨਰੋਧ ਚੰਦ ਨੇ ਇਕ ਲੱਖ ਰੁਪਿਆ ਦੇ ਕੇ ਰਾਜਗੀ ਦਾ ਸਿਰੋਪਾ ਪ੍ਰਾਪਤ ਕੀਤਾ ਤੇ ਆਪਣੇ ਪਿਤਾ ਦੀ ਰਾਜ-ਗੱਦੀ ਤੇ ਬੈਠਾ।

ਉਥੋਂ ਫ਼ਕੀਰ ਅਜ਼ੀਜ਼ੁੱਦੀਨ ਮਹਾਰਾਜਾ ਦੇ ਹੁਕਮ ਅਨੁਸਾਰ ਮੰਡੀ ਵਲ ਗਇਆ ਤੇ ਜਾ ਕੇ ਰਾਜਾ ਮੰਡੀ ਪਾਸੋਂ ਸੱਠ ਹਜ਼ਾਰ ਰੁਪਿਆ ਮੰਗਿਆ। ਉਸ ਦੇ ਜ਼ਿੰਮੇ ਚਾਲੀ ਹਜ਼ਾਰ ਰੁਪਏ ਦੀ ਸਲਾਨਾ ਖ਼ਰਾਜ ਦੀ ਰਕਮ ਹੀ ਬਕਾਇਆ ਸੀ। ਉਸ ਨੇ ਮਹਾਰਾਜਾ ਦੇ ਹਜ਼ੂਰ ਆਪਣੇ ਵਕੀਲ ਰਾਹੀਂ ਵਧੇਰੀ ਰਕਮ ਦੀ ਮੰਗ ਦਾ ਕਾਰਣ ਪੁੱਛ ਭੇਜਿਆ ਤਾਂ ਉਸ ਨੂੰ ਉੱਤਰ ਮਿਲਿਆ, ਕਿ ਇਸ ਸਾਲ ਤੋਂ ਨਜ਼ਰਾਨੇ ਦੀ ਰਕਮ ਸਾਰੇ ਰਾਜਿਆਂ ਦੇ ਨਾਮ ਡਿਉਢੀ ਕਰ ਦਿੱਤੀ ਗਈ ਹੈ ਤੇ ਜਿਸ ਨੇ ਦੇਣ ਤੋਂ ਉਜ਼ਰ ਜਾਂ ਸੰਕੋਚ ਕੀਤਾ ਤਾਂ ਉਸ ਨੂੰ ਉਸ ਦੀ ਰਿਆਸਤ ਤੋਂ ਬੇਦਖ਼ਲ ਕਰ ਦਿੱਤਾ ਜਾਵੇਗਾ। ਇਸ ਪੁਰ ਮੰਡੀ ਦਾ ਰਾਜਾ ਮਹਾਰਾਜਾ ਦੇ ਹੁਕਮ ਵਿਰੁੱਧ ਕੁਸਕ ਨਾ ਸਕਿਆ ਤੇ ਚੁੱਪ ਕਰ ਕੇ ਸੱਠ ਹਜ਼ਾਰ ਰੁਪਿਆ ਦੇ ਦਿੱਤਾ।

ਇਸ ਪਿਛੋਂ ਫ਼ਕੀਰ ਅਜ਼ੀਜ਼ੁੱਦੀਨ ਰਾਜਾ ਸੁਕੇਤ ਪਾਸੋਂ ਦਸ ਹਜ਼ਾਰ, ਰਾਜਾ ਕੁੱਲੂ ਪਾਸੋਂ ਛੇ ਹਜ਼ਾਰ ਤੇ ਰਾਜਾ ਚੰਬਾ ਕੋਲੋਂ ਪੰਜਤਾਲੀ ਹਜ਼ਾਰ ਰੁਪਿਆ ਵਸੂਲ ਕਰ ਕੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ। ਉਸ ਸਾਲ ਮਹਾਰਾਜਾ ਨੇ ਸਾਰੇ ਪਹਾੜੀ ਰਾਜਿਆਂ ਦੇ ਨਾਮ ਖਰਾਜ ਦੀ ਸਾਲਾਨਾ ਰਕਮ ਡਿਉਢੀ ਕਰ ਦਿੱਤੀ; ਜਿਸ ਦਾ ਮੰਤਵ ਇਹ ਸੀ, ਕਿ ਇਹ ਸਾਰੇ ਰਾਜੇ ਅਸਲੋਂ ਨਿਰਬਲ ਤੇ ਕਮਜ਼ੋਰ ਰਹਿਣ ਤਾਂ ਜੋ ਅਮੀਰ ਹੋ ਕੇ ਕਿਧਰੇ ਬਾਗ਼ੀ ਨਾ ਬਣ ਜਾਣ।

ਇਸ ਕੰਮ ਤੋਂ ਵਿਹਲੇ ਹੋ ਕੇ ਮਹਾਰਾਜਾ ਅੰਮ੍ਰਿਤਸਰ ਆਇਆ ਤੇ ਸੋਚਿਆ, ਕਿ ਜਿਸ ਤਰ੍ਹਾਂ ਲਾਹੌਰ ਸ਼ਹਰ ਦੇ ਚਵ੍ਹਾਂ ਪਾਸੇ ਪੱਕੀ ਚਾਰ ਦੀਵਾਰੀ ਬਣੀ ਹੋਈ ਹੈ, ਇਸੇ ਤਰ੍ਹਾਂ ਅੰਮ੍ਰਿਤਸਰ ਸ਼ਹਰ ਦੇ ਆਲੇ-ਦੁਆਲੇ ਵੀ ਚਾਰਦੀਵਾਰੀ ਬਣਵਾਈ ਜਾਵੇ। ਇਹ ਪੱਕਾ ਨਿਸ਼ਚਾ ਕਰ ਕੇ ਮਹਾਰਾਜਾ ਨੇ ਸਾਰੇ ਸਰਦਾਰਾਂ ਤੇ ਅਹਲਕਾਰਾਂ ਦੇ ਨਾਮ ਹੁਕਮ ਜਾਰੀ ਕੀਤੇ ਤੇ ਸਾਰੇ ਅਧਿਕਾਰੀ ਤੇ ਅਮੀਰ ਇਸ ਕੰਮ ਨੂੰ ਸਿਰੇ ਚੜ੍ਹਾਉਣ ਲਈ ਤਿਆਰ ਹੋ ਜਾਣ। ਇਸ ਤਰ੍ਹਾਂ ਇਕ ਇਕ ਹਿੱਸਾ ਦੀਵਾਰ ਦੀ ਉਸਾਰੀ ਦਾ ਇਕ ਇਕ ਸਰਦਾਰ ਨੂੰ ਸੌਂਪ ਦਿੱਤਾ ਗਇਆ ਤੇ ਸਾਰਿਆ ਨੇ ਮਿਲ ਕੇ ਬੜੀ ਜਲਦੀ ਤੇ ਫੁਰਤੀ ਨਾਲ ਉਸਾਰੀ ਦਾ ਕੰਮ ਸ਼ੁਰੂ ਕਰ ਦਿੱਤਾ। ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਕੋਲੋਂ ਵੀ ਇਸ ਕੰਮ ਦੇ ਜਾਰੀ ਰੱਖਣ ਹਿਤ ਇਕ ਹਜ਼ਾਰ ਮਿਸਤਰੀ (ਰਾਜ) ਮੰਗਵਾਏ ਗਏ। ਇਸੇ ਤਰ੍ਹਾਂ ਇਕ ਇਕ ਹਜ਼ਾਰ ਆਦਮੀ ਸਰਦਾਰ ਦਲ ਸਿੰਘ ਤੇ ਸਰਦਾਰ ਦੇਸਾ ਸਿੰਘ ਕੋਲੋਂ ਵੀ ਮੰਗਵਾਏ ਗਏ। ਗੱਲ ਕੀ, ਕੋਈ ਅਜੇਹਾ ਸਰਦਾਰ ਜਾਂ ਜਾਗੀਰਦਾਰ ਨਾ ਰਹਿਆ, ਜਿਸ ਤੋਂ ਇਸ ਕੰਮ ਵਿਚ ਸਹਾਇਤਾ ਨ ਲਈ ਗਈ ਹੋਵੇ।

ਦੁਸਹਰਾ ਦੇ ਜਸ਼ਨ ਪਿਛੋਂ ਮਹਾਰਾਜਾ ਸੈਰ ਸਪਾਟੇ ਲਈ ਲਾਹੌਰ ਤੋਂ ਵਜ਼ੀਰਾਬਾਦ ਤਕ ਗਇਆ ਤੇ ਕੁਝ ਦਿਨ ਸੈਰ ਸ਼ਿਕਾਰ ਵਿਚ ਬਤੀਤ ਕੀਤੇ। ਉਥੇ ਖ਼ਬਰ ਪਹੁੰਚੀ ਕਿ ਪਿਸ਼ਾਵਰ ਦੇ ਇਲਾਕੇ ਵਿਚ ਯੂਸਫ਼ਜ਼ਈ ਪਠਾਣਾਂ ਨੇ ਊਧਮ ਮਚਾ ਰਖਿਆ ਹੈ ਤੇ ਫ਼ਸਾਦ ਕਰ ਰਹੇ ਹਨ ਅਤੇ ਜਿਹੜੀ ਸਿੱਖ ਫ਼ੌਜ ਤੇ ਥਾਣਾ ਕਿਲ੍ਹਾ ਦਰਬੰਦ ਵਿਚ ਨਿਯੁਕਤ ਹੈ ਯੂਸਫ਼ਜ਼ੱਈਆ ਨੇ ਕਿਲ੍ਹੇ ਦਾ ਘੇਰਾ ਪਾ ਕੇ ਫ਼ੌਜ ਦਾ ਦਾਣਾ ਪਾਣੀ ਬੰਦ ਕਰ ਦਿੱਤਾ ਹੈ ਅਤੇ ਉਹ ਸਰਕਾਰੀ ਫ਼ੌਜ ਨੂੰ ਉਥੋਂ ਕੱਢ ਕੇ ਆਪ ਕਿਲ੍ਹੇ ਉਪਰ ਕਬਜ਼ਾ ਕਰ ਲੈਣਾ ਚਾਹੁੰਦੇ

ਹਨ। ਇਸ ਖ਼ਬਰ ਦੇ ਮਿਲਣ ਪੁਰ ਮਹਾਰਾਜਾ ਨੇ ਆਪ ਪਿਸ਼ਾਵਰ ਵਲ ਕੂਚ ਕੀਤਾ ਅਤੇ ਉਹ ੮, ਕੱਤਕ ਨੂੰ ਦਰਬੰਦ ਪਹੁੰਚ ਗਇਆ। ਮਹਾਰਾਜਾ ਦੇ ਉਥੇ ਪੁੱਜਣ ਪੁਰ ਪਠਾਣਾਂ ਨੇ ਕਿਲ੍ਹੇ ਦਾ ਘੇਰਾ ਛੱਡ ਦਿੱਤਾ ਤੇ ਅਟਕ ਦਰਿਆ ਦੇ ਦੂਜੇ ਪਾਰ ਚਲੇ ਗਏ। ਜਦ ਮਹਾਰਾਜਾ ਦਰਿਆ ਕੰਢੇ ਪਹੁੰਚਿਆ ਤਾਂ ਉਸ ਨੂੰ ਦੂਰੋਂ ਅਫ਼ਗਾਨੀ ਫ਼ੌਜ ਤੇ ਉਸ ਦੀਆਂ ਛੋਟੀਆਂ ਛੋਟੀਆਂ ਝੰਡੀਆਂ ਨਜ਼ਰ ਆਈਆਂ। ਮਹਾਰਾਜਾ ਨੇ ਝੱਟਪਟ ਦਰਿਆ ਪਾਰ ਕੀਤਾ ਤੇ ਅਚਿੰਤੇ ਮੌਤ ਵਾਂਗ ਦੁਸ਼ਮਨਾਂ ਦੇ ਸਿਰ ਤੇ ਜਾ ਟੁੱਟਾ। ਥੋੜੀ ਜੈਹੀ ਲੜਾਈ ਪਿਛੋਂ ਹੀ ਅਫ਼ਗਾਨੀ ਫੌਜ ਭੱਜ ਨਿਕਲੀ। ਸਵਾਰਾਂ ਦੀ ਫ਼ੌਜ ਉਨ੍ਹਾਂ ਦਾ ਪਿਛਾ ਕਰਨ ਲਈ ਨਿਯੁਕਤ ਕੀਤੀ ਗਈ, ਜਿਸ ਨੇ ਬਹੁਤ ਸਾਰੇ ਪਠਾਣ ਫੜ ਫੜ ਕੇ ਕਤਲ ਕਰ ਦਿੱਤੇ, ਤੇ ਉਨ੍ਹਾਂ ਦੇ ਬਹੁਤ ਸਾਰੇ ਪਿੰਡ ਸਾੜ ਫੂਕ ਦਿੱਤੇ। ਸ਼ਾਮ ਨੂੰ ਸਾਰੀ ਫ਼ੌਜ ਪਰਤ ਕੇ ਕੰਪੂ ਵਿਚ ਆ ਰਲੀ। ਦੂਜੇ ਦਿਨ ਤਾਜ਼ਾ ਦਮ ਮਹਾਰਾਜਾ 'ਗੜ੍ਹੀ ਲਗਵਾਹ' ਵਲ ਨੂੰ ਨਿਕਲਿਆ। ਉਥੇ ਪਿਸ਼ਾਵਰ ਦਾ ਹਾਕਿਮ ਸਰਦਾਰ ਯਾਰ ਮੁਹੰਮਦ ਖ਼ਾਂ ਸੇਵਾ ਵਿਚ ਹਾਜ਼ਿਰ ਹੋਇਆ ਤੇ ਇਸ ਗੱਲ ਦੀ ਜ਼ਮਾਨਤ ਦਿੱਤੀ ਕਿ ਅੱਗੋਂ ਤੋਂ ਯੂਸਫਜ਼ਈ ਕੌਮ ਕਦੀ ਲੜਾਈ ਫ਼ਸਾਦ ਨਹੀਂ ਕਰੇਗੀ ਤੇ ਹਮੇਸ਼ਾ ਤਾਬਿਆ ਵਿਚ ਰਹੇਗੀ।

ਇਸ ਪ੍ਰਬੰਧ ਪਿਛੋਂ ਮਹਾਰਾਜਾ ਉਥੋਂ ਚਲ ਕੇ ੧੯ ਮੱਘਰ ਨੂੰ ਹਸਨਅਬਦਾਲ ਆ ਗਇਆ ਤੇ ਉਥੇ ਡੇਰਾ ਕੀਤਾ। ਇਥੇ ਹੀ ਦੀਵਾਨ ਮੋਤੀ ਰਾਮ ਕਸ਼ਮੀਰ ਤੋਂ ਆ ਕੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਅਤੇ ਦਰਸ਼ਨਾਂ ਪਿਛੋਂ ਵਾਪਸ ਚਲਾ ਗਇਆ। ਅਖ਼ੀਰ ੨੨ ਪੋਹ ਨੂੰ ਮਹਾਰਾਜਾ ਲਾਹੌਰ ਪਰਤਿਆ। ਮੰਗੇਰਾ ਦੇ ਪਹਲੇ ਮਾਲਿਕ ਨਵਾਬ ਹਾਫ਼ਜ਼ ਅਹਮਦ ਖ਼ਾਂ ਨੇ ਡੇਰਾ ਇਸਮਾਈਲ ਖ਼ਾਂ ਦੇ ਇਲਾਕੇ ਦੇ ਖ਼ਰਾਜ ਦਾ ਪੰਜ ਹਜ਼ਾਰ ਰੁਪਿਆ ਖ਼ਜ਼ਾਨੇ ਦਾਖ਼ਿਲ ਕੀਤਾ ਤੇ ਨਵਾਬ ਬਹਾਵਲਪੁਰ ਦੇ ਵਕੀਲਾਂ ਨੇ ਵੀ ਸਲਾਨਾ ਨਜ਼ਰਾਨੇ ਦੀ ਰਕਮ ਬਿਨਾਂ ਕਿਸੇ ਉਜ਼ਰ ਬਹਾਨੇ ਦੇ ਸਰਕਾਰੀ ਖ਼ਜ਼ਾਨੇ ਵਿਚ ਦਾਖ਼ਿਲ ਕਰ ਕੇ ਰਸੀਦ ਲਈ।

੧੮੯੧ ਬਿਕ੍ਰਮੀ ਦੇ ਆਰੰਭ ਵਿਚ ਕਸ਼ਮੀਰ ਦੇ ਨਾਜ਼ਮ ਵਿਰੁੱਧ ਮਹਾਰਾਜਾ ਪਾਸ ਬਹੁਤ ਸਾਰੀਆਂ ਸ਼ਿਕਾਇਤਾਂ ਪੁੱਜੀਆਂ ਤੇ ਉਸ ਨੂੰ ਦੀਵਾਨ ਮੋਤੀ ਰਾਮ ਸੰਬੰਧੀ ਪੱਕਾ ਸ਼ੱਕ ਹੋ ਗਇਆ, ਕਿ ਉਸ ਨੇ ਸਰਕਾਰੀ ਮਾਲ ਵਿਚ ਗ਼ਬਨ ਕੀਤਾ ਹੈ। ਇਸ ਲਈ ਉਸ ਨੂੰ ਨਜ਼ਾਮਤ ਦੀ ਪਦਵੀ ਤੋਂ ਹਟਾ ਦਿੱਤਾ ਗਇਆ; ਸਗੋਂ ਗੱਲ ਇਥੋਂ ਤਕ ਪਹੁੰਚ ਗਈ, ਕਿ ਦੀਵਾਨ ਦੀ ਸਾਰੀ ਜਾਇਦਾਦ ਆਦਿ ਵੀ ਕੁਰਕ ਕਰ ਲਈ ਗਈ ਤੇ ਉਸ ਦੀ ਥਾਂ ਗੁਰਮੁਖ ਸਿੰਘ ਤੇ ਚੂਨੀ ਲਾਲ ਦੋਹਾਂ ਨੂੰ ਕਸ਼ਮੀਰ ਦਾ ਨਾਜ਼ਮ ਨਿਯੁਕਤ ਕਰ ਦਿੱਤਾ ਗਇਆ ਤੇ ਹੁਕਮ ਦਿਤਾ ਗਇਆ ਕਿ ਉਹ ਦੋਵੇਂ ਪਰਸਪਰ ਮਿਲ ਕੇ ਸੂਬਾ ਕਸ਼ਮੀਰ ਦਾ ਮਾਲੀ ਤੇ ਮੁਲਕੀ ਪ੍ਰਬੰਧ ਕਰਨ।

੧੬, ਵੈਸਾਖ ਨੂੰ ਮਹਾਰਾਜਾ ਲਾਹੌਰ ਤੋਂ ਅੰਮ੍ਰਿਤਸਰ ਗਇਆ ਤੇ ਕੁਝ ਦਿਨ ਉਥੇ ਹੀ ਠਹਰਿਆ ਰਹਿਆ। ਉਥੋਂ ਹੁਸ਼ਿਆਰਪੁਰ ਦੇ ਰਸਤੇ ਉਹ ਪਹਾੜੀ ਇਲਾਕੇ ਵਿਚ ਦਾਖ਼ਿਲ ਹੋ ਗਇਆ। ਪਹਲਾਂ ਮਹਾਰਾਜਾ ਅੰਬ ਤੋਂ ਊਨਾ ਗਇਆ ਤੇ ਉਥੇ ਬਾਬਾ ਸਾਹਿਬ ਸਿੰਘ ਬੇਦੀ ਦੇ ਦਰਸ਼ਨ ਕੀਤੇ ਤੇ ਪੰਜ ਹਜ਼ਾਰ ਰੁਪਿਆ ਉਸ ਦੀ ਭੇਟਾ ਕੀਤਾ। ਉਥੋਂ ਸ੍ਰੀ ਜਵਾਲਾ

ਦੇਵੀ ਦੇ ਮੰਦਰ ਦੇ ਜਾ ਕੇ ਦਰਸ਼ਨ ਕੀਤੇ ਤੇ ਬਹੁਤ ਸਾਰਾ ਰੁਪਿਆ ਦੇਵੀ ਦੀ ਭੇਟਾ ਕੀਤਾ ਤੇ ਦੋ ਹਜ਼ਾਰ ਰੁਪਿਆ ਗ਼ਰੀਬਾਂ ਤੇ ਫ਼ਕੀਰਾਂ ਵਿਚ ਵੰਡਿਆ। ਉਥੋਂ ਨੂਰ ਪੁਰ ਦੇ ਰਸਤੇ ਵਾਪਸ ਆ ਕੇ ਦੀਨਾ ਨਗਰ ਡੇਰਾ ਕੀਤਾ। ਪਹਾੜ ਦੇ ਇਸ ਇਲਾਕੇ ਵਿਚ ਕੋਟਲਹਰ ਤੇ ਤਾਰਾਗੜ੍ਹ ਦੇ ਦੋਵੇਂ ਕਿਲ੍ਹੇ ਬੜੇ ਪੱਕੇ ਸਨ ਤੇ ਇਸ ਗੱਲ ਦਾ ਡਰ ਸੀ, ਕਿ ਜੇ ਕਰ ਕੋਈ ਵੈਰੀ ਇਨ੍ਹਾਂ ਵਿਚ ਕਿਲ੍ਹਾਬੰਦ ਹੋ ਜਾਵੇ ਤਾਂ ਇਹ ਕਿਲ੍ਹੇ ਬੜੀ ਮੁਸ਼ਕਿਲ ਨਾਲ ਫ਼ਤਹ ਹੋ ਸਕਣਗੇ। ਇਸ ਲਈ ਇਹ ਹੀ ਉਚਿਤ ਸਮਝਿਆ ਗਇਆ ਕਿ ਇਨ੍ਹਾਂ ਕਿਲ੍ਹਿਆਂ ਉਤੇ ਸਰਕਾਰੀ ਅਧਿਕਾਰ ਹੋ ਜਾਵੇ। ਇਸ ਪੁਰ ਇਕ ਸੁਚੱਜੀ ਤੇ ਤਿਆਰ-ਬਰ-ਤਿਆਰ ਫ਼ੌਜ ਨੂੰ ਇਨ੍ਹਾਂ ਦੋਹਾਂ ਕਿਲ੍ਹਿਆ ਨੂੰ ਫ਼ਤਹ ਕਰਨ ਲਈ ਨਿਯੁਕਤ ਕੀਤਾ ਗਿਆ। ਕਿਲ੍ਹਾ ਤਾਰਾ ਗੜ੍ਹ ਨੂਰਪੁਰ ਤੋਂ ਬਰਫ਼ਾਨੀ ਪਹਾੜ ਵਲ ਰਾਜਾ ਚੰਬਾ ਦੀ ਰਿਆਸਤ ਵਿਚ ਸੀ। ਜਦ ਸਰਕਾਰੀ ਫ਼ੌਜ ਨੇ ਉਸ ਕਿਲ੍ਹੇ ਦਾ ਘੇਰਾ ਪਾ ਲਇਆ ਤਾਂ ਰਾਜਾ ਚੰਬਾ ਦਾ ਵਕੀਲ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਪੰਝੀ ਹਜ਼ਾਰ ਰੁਪਿਆ ਨਜ਼ਰਾਨੇ ਵਜੋਂ ਭੇਟਾ ਕਰ ਕੇ ਉਹ ਕਿਲ੍ਹਾ ਮਹਾਰਾਜਾ ਦੇ ਅਧਿਕਾਰ ਹੇਠ ਜਾਣ ਤੋਂ ਬਚਾ ਲਇਆ। ਉਥੋਂ ਉਹ ਨਿਯੁਕਤ ਕੀਤੀ ਫ਼ੌਜ ਕਿਲ੍ਹਾਂ ਕੋਟਲਹਰ ਵਲ ਵੱਧੀ, ਜਿਹੜਾ ਜਸਵਾਨਦੂਨ ਦੇ ਇਲਾਕੇ ਵਿਚ ਕਸਬਾ ਊਨਾ ਦੇ ਨੇੜੇ ਸੀ। ਜਦ ਉਸ ਕਿਲ੍ਹੇ ਦਾ ਘੇਰਾ ਪਾਇਆ ਗਇਆ ਤਾਂ ਰਾਜਾ ਜਸਵਾਨਦੂਨ ਦਾ ਥਾਣੇਦਾਰ, ਜਿਹੜਾ ਉਸ ਵਿੱਚ ਰਹਿੰਦਾ ਸੀ, ਕਿਲ੍ਹਾ-ਬੰਦ ਹੋ ਗਇਆ। ਮਹਾਰਾਜਾ ਨੇ ਦੀਵਾਨ ਕਿਰਪਾ ਰਾਮ ਨੂੰ ਉਸ ਦੀ ਫ਼ੌਜ ਸਮੇਤ ਉਸ ਪਾਸੇ ਨਿਯੁਕਤ ਕੀਤਾ ਅਤੇ ਰਾਜਾ ਬਸੋਹਲੀ, ਜਸਰੋਠਾ ਤੇ ਜਮਾਦਾਰ ਖ਼ੁਸ਼ਹਾਲ ਸਿੰਘ ਦੇ ਨਾਮ ਵੀ ਹੁਕਮ ਜਾਰੀ ਕੀਤੇ ਗਏ ਕਿ ਉਹ ਵੀ ਆਪਣੀਆਂ ਫ਼ੌਜਾਂ ਲੈ ਕੇ ਕਿਲ੍ਹਾ ਕੋਟਲਹਰ ਵਲ ਜਾਣ। ਇਸ ਪੁਰ ਉਹ ਵੀ ਉਧਰ ਨੂੰ ਚਲ ਪਏ। ਸਭ ਤੋਂ ਪਿੱਛੋਂ ਸਰਦਾਰ ਧੰਨਾ ਸਿੰਘ ਮਲਵਈ ਨੂੰ ਵੀ ਉਧਰ ਭੇਜਿਆ ਗਇਆ। ਕਿਲ੍ਹੇ ਅੰਦਰ ਜਿਸ ਚਸ਼ਮੇਂ ਤੋਂ ਪਾਣੀ ਜਾਂਦਾ ਸੀ, ਉਸ ਦਾ ਸੋਮਾ ਕਿਲ੍ਹੇ ਤੋਂ ਬਾਹਰ ਸੀ। ਇਨ੍ਹਾਂ ਸਾਰੇ ਸਰਦਾਰਾਂ ਨੇ ਉਸ ਦਾ ਪਾਣੀ ਕਿਲ੍ਹੇ ਅੰਦਰ ਜਾਣ ਤੋਂ ਰੋਕ ਦਿੱਤਾ, ਜਿਸ ਦੇ ਕਾਰਨ ਕਿਲ੍ਹੇ ਦੇ ਅੰਦਰਲੇ ਲੋਕ ਬਹੁਤ ਔਖੇ ਹੋਏ ਤੇ ਉਨ੍ਹਾਂ ਸ਼ਰਨ ਆਉਣ ਲਈ ਬੇਨਤੀ ਕੀਤੀ ਅਤੇ ਕਿਲ੍ਹਾ ਸਰਦਾਰਾਂ ਦੇ ਹਵਾਲੇ ਕਰ ਦਿੱਤਾ। ਕਿਲ੍ਹਾ ਦੇ ਮਾਲਿਕ ਰਾਜਾ ਸਮਸ਼ੀਰ ਸਿੰਘ ਦਾ ਸਾਰਾ ਇਲਾਕਾ ਤੇ ਧਨ-ਮਾਲ ਜ਼ਬਤ ਕਰ ਲਇਆ ਗਇਆ ਤੇ ਉਸ ਦੇ ਗੁਜ਼ਾਰੇ ਲਈ ਕੇਵਲ ਬਾਰਾ ਹਜ਼ਾਰ ਰੁਪਏ ਦੀ ਜਾਂਗੀਰ ਛੱਡ ਦਿੱਤੀ ਗਈ। ਇਹ ਕਿਲ੍ਹਾ ਬੜਾ ਪੱਕਾ ਸੀ ਅਤੇ ਜੇਕਰ ਇਸ ਵਿਚ ਪਾਣੀ ਦੀ ਥੁੜ ਨ ਹੁੰਦੀ ਤਾਂ ਇਸ ਦਾ ਫ਼ਤਹ ਹੋਣਾ ਅਸੰਭਵ ਸੀ।

ਉਨ੍ਹਾਂ ਦਿਨਾਂ ਵਿਚ ਮੰਗੇਰਾ ਦਾ ਪਹਲਾ ਮਾਲਿਕ ਤੇ ਡੇਰਾ ਇਸਮਾਈਲ ਖ਼ਾਂ ਦਾ ਵਰਤਮਾਨ ਜਾਗੀਰਦਾਰ ਨਵਾਬ ਹਾਫ਼ਿਜ਼ ਅਹਮਦ ਖ਼ਾਂ ਕਾਲਵਸ ਹੋ ਗਇਆ ਤੇ ਉਸ ਦੀ ਥਾਂ ਉਸ ਦਾ ਪੁੱਤਰ ਨਵਾਬ ਸ਼ਾਹਨਵਾਜ਼ ਖ਼ਾਂ ਜਾਗੀਰਦਾਰ ਬਣਿਆ। ਉਸੇ ਸਾਲ ਹੀ ਬਰਸਾਤ ਵਿਚ ਮਿਸਰ ਦੀਵਾਨ ਚੰਦ ਅਧਰੰਗ ਦੀ ਬੀਮਾਰੀ ਨਾਲ ਮਰ ਗਇਆ ਇਹ ਸਰਦਾਰ ਬੜਾ ਸਯੋਗ ਤੇ ਸਿਆਣਾ ਸੀ, ਇਸ ਲਈ ਉਸ ਦੀ ਥਾਂ ਉਸ ਦਾ ਭਰਾ ਮਿਸਰ ਸੁਖਦਿਆਲ ਨਿਯੁਕਤ ਹੋਇਆ। ਮਿਸਰ ਦੀਵਾਨ ਚੰਦ ਬੜਾ ਹੁਸ਼ਿਆਰ, ਕਾਮਾ, ਸਿਆਣਾ ਤੇ ਵਿਉਂਤੀ ਸੂਰਮਾ ਸੀ। ਮੁਲਤਾਨ, ਮੰਗੇਰਾ, ਕਸ਼ਮੀਰ ਆਦਿ ਦੇ ਵੱਡੇ ਵੱਡੇ ਇਲਾਕੇ ਕਿਸੇ ਸੂਰਮੇ ਦੀ

ਬਹਾਦਰੀ ਤੇ ਘਾਲਣਾ ਸਦਕਾ ਫ਼ਤਹ ਹੋਏ ਸਨ । ਮਹਾਰਾਜਾ ਨੇ ਉਸ ਦੀ ਮ੍ਰਿਤੂ ਪੁਰ ਬੜਾ ਸ਼ੋਕ ਪ੍ਰਗਟ ਕੀਤਾ । ਨਿਰਸੰਦੇਹ ਇਹ ਬਹਾਦਰ ਸਰਦਾਰ ਅਜੇਹੀ ਯੋਗਿਤਾ ਦਾ ਮਾਲਿਕ ਸੀ ਕਿ ਮਹਾਰਾਜਾ ਉਸ ਦੀ ਮੌਤ ਦਾ ਇੰਨਾ ਦੁਖ ਅਨੁਭਵ ਕਰਦਾ ।

ਉਸ ਸਾਲ ਜਦ ਮਹਾਰਾਜਾ ਦੁਸਹਿਰੇ ਦਾ ਜਸ਼ਨ ਮਨਾ ਚੁਕਾ ਤਾਂ ਉਹ ਲਾਹੌਰ ਤੋਂ ਕੂਚ ਕਰ ਕੇ ਦਰਿਆ ਝਨਾਂ ਦੇ ਕੰਢੇ ਗੜ੍ਹੀ ਗੱਲਾ ਵਿਖੇ ਪਹੁੰਚ ਗਇਆ ਅਤੇ ਉਸ ਨੇ ਇਕ ਫ਼ੌਜ ਸ਼ਹਜ਼ਾਦਾ ਖੜਕ ਸਿੰਘ ਦੇ ਅਧਿਕਾਰ ਹੇਠ ਨਿਯੁਕਤ ਕਰ ਕੇ ਪਿੰਡ ਦਾਦਨ ਖ਼ਾਂ ਵਲ ਭੇਜੀ । ਜਦੋਂ ਫ਼ੌਜ ਪਿੰਡ ਦਾਦਨ ਖ਼ਾਂ ਤਕ ਜਾ ਪਹੁੰਚੀ ਤਾਂ ਹੁਕਮ ਪੁੱਜਾ, ਕਿ ਇਹ ਫ਼ੌਜ ਪਹਲਾਂ ਡੇਰਾ ਇਸਮਾਈਲ ਖ਼ਾਂ ਵਲ ਜਾਵੇ ਅਤੇ ਨਵਾਬ ਸ਼ਾਹਨਵਾਜ਼ ਖ਼ਾਂ ਕੋਲੋਂ, ਜਿਹੜਾ ਆਪਣੇ ਪਿਤਾ ਨਵਾਬ ਅਹਮਦ ਖ਼ਾਂ ਦੇ ਮਰਨ ਪਿਛੋਂ ਜਾਗੀਰਦਾਰ ਬਣਿਆ ਸੀ, ਪੰਜੀ ਹਜ਼ਾਰ ਰੁਪਿਆ ਨਜ਼ਰਾਨੇ ਦਾ ਵਸੂਲ ਕਰੇ ਅਤੇ ਜਦ ਇਹ ਕੰਮ ਭਲੀ ਪ੍ਰਕਾਰ ਨੇਪਰੇ ਚੜ੍ਹ ਜਾਵੇ ਤਾਂ ਉਹ ਫ਼ੌਜ ਬੰਨੂ ਦੇ ਇਲਾਕੇ ਵਲ ਜਾ ਕੇ ਬੰਨੂ ਦੇ ਖ਼ਾਨਾਂ ਨੂੰ ਅਧੀਨ ਕਰੇ। ਇਹ ਹੁਕਮ ਦੇ ਕੇ ਮਹਾਰਾਜਾ ਤਾਂ ਲਾਹੌਰ ਨੂੰ ਆ ਗਇਆ ਅਤੇ ਸ਼ਹਜ਼ਾਦਾ ਖੜਕ ਸਿੰਘ ਪਹਲਾਂ ਡੇਰਾ ਇਸਮਾਈਲ ਖ਼ਾਂ ਪੁੱਜਾ ਤੇ ਨਵਾਬ ਸ਼ਹਨਵਾਜ਼ ਖ਼ਾਂ ਕੋਲੋਂ ਪੰਜੀ ਹਜ਼ਾਰ ਰੁਪਿਆ ਵਸੂਲ ਕਰ ਕੇ ਉਥੋਂ ਅਗਾਂਹ ਵਧਿਆ । ਜਦ ਬੰਨੂ ਦੇ ਨੇੜੇ ਪੁੱਜਾ, ਤਾਂ ਉਥੋਂ ਦੇ ਖ਼ਾਨ ਮੁਕਾਬਲੇ ਲਈ ਸਾਮ੍ਹਣੇ ਆਏ ਤੇ ਉਨ੍ਹਾਂ ਉੜਤੋ ਉੜੱਤੀ ਚਾਰ ਲੜਾਈਆਂ ਲੜੀਆਂ ਤੇ ਉਨ੍ਹਾਂ ਦੇ ਬਹੁਤ ਸਾਰੇ ਆਦਮੀ ਮਾਰੇ ਗਏ ਪਰ ਅਖ਼ੀਰ ਉਨ੍ਹਾਂ ਅਧੀਨਗੀ ਪ੍ਰਵਾਨ ਕਰ ਲਈ ਤੇ ਮਹਾਰਾਜਾ ਦਾ ਅਧਿਕਾਰ ਉਸ ਮੁਲਕ ਵਿਚ ਵੀ ਹੋ ਗਇਆ ।

ਸੰਮਤ ੧੮੯੩ ਬਿ. ਦੇ ਆਰੰਭ ਵਿਚ ਖ਼ਬਰ ਪੁੱਜੀ, ਕਿ ਗੰਧਗੜ੍ਹ ਦੇ ਇਲਾਕੇ ਦੇ ਜ਼ਿਮੀਂਦਾਰਾਂ ਨੇ ਫ਼ਸਾਦ ਖੜਾ ਕਰ ਕੇ ਅੱਬਾਸ ਖ਼ਾਂ ਖੱਟਕ ਨੂੰ ਕੈਦ ਕਰ ਲਇਆ ਹੈ। ਅੱਬਾਸ ਖ਼ਾਂ ਮਹਾਰਾਜਾ ਵਲੋਂ ਉਥੋਂ ਦਾ ਕਿਲ੍ਹਦਾਰ ਤੇ ਕਾਰਮੁਖ਼ਤਿਆਰ ਸੀ । ਫ਼ਸਾਦੀ ਜ਼ਿਮੀਂਦਾਰਾਂ ਨੇ ਮਹਾਰਾਜੇ ਦੇ ਦੂਜੇ ਨੌਕਰ ਵੀ ਉਥੋਂ ਕੱਢ ਦਿੱਤੇ ਸਨ । ਇਹ ਖ਼ਬਰ ਸੁਣ ਕੇ ਮਹਾਰਾਜਾ ਨੇ ਸਰਦਾਰ ਹਰੀ ਸਿੰਘ ਨਲੂਆ ਤੇ ਜਰਨੈਲ ਵੇਂਟੂਨਰਾ ਫ੍ਰਾਂਸੀਸੀ ਨੂੰ ਇਕ ਲੈਸ ਫ਼ੌਜ ਤੇ ਤੋਪਖ਼ਾਨਾ ਦੇ ਕੇ ਉਧਰ ਭੇਜਿਆ ਤੇ ਹੁਕਮ ਦਿੱਤਾ ਕਿ ਉਹ ਫ਼ਸਾਦ ਕਰਨ ਵਾਲੇ ਜ਼ਿਮੀਂਦਾਰਾਂ ਨੂੰ ਦੰਡ ਦੇ ਕੇ ਅੱਬਾਸ ਖਾਂ ਨੂੰ ਉਨ੍ਹਾਂ ਦੀ ਕੈਦ ਤੋਂ ਛੁੜਾਉਣ । ਜਦ ਇਹ ਫ਼ੌਜ ਗੰਧਗੜ੍ਹ ਪਹੁੰਚੀ ਤਾਂ ਪਹਲਾਂ ਜ਼ਿਮੀਂਦਾਰ ਮੁਕਾਬਲੇ ਤੇ ਆਏ ਤੇ ਖ਼ੂਬ ਲੜੇ । ਦੋਹਾਂ ਪਾਸਿਆਂ ਤੋਂ ਬਹੁਤ ਸਾਰੇ ਆਦਮੀ ਮਾਰੇ ਗਏ । ਜਦ ਜ਼ਿਮੀਂਦਾਰਾਂ ਵੇਖਿਆ ਕਿ ਫ਼ੌਜ ਦੇ ਹੱਥੋਂ ਹੁਣ ਜਾਨ ਮਾਲ ਬਚਾਉਣਾ ਅਸੰਭਵ ਹੈ ਤਾਂ ਸਾਰਿਆਂ ਨੇ ਅਧੀਨਗੀ ਪ੍ਰਵਾਨ ਕਰ ਲਈ ਤੇ ਅੱਬਾਸ ਖ਼ਾਂ ਨੂੰ ਕੈਦ 'ਚੋਂ ਛਡ ਦਿੱਤਾ ਉਥੋਂ ਕਿਲ੍ਹਾ ਸਿਰੀਕੋਟ ਬਹੁਤ ਨੇੜੇ ਸੀ ਤੇ ਭਕਲੀ ਤੇ ਧਮਤੂਰ ਦੀ ਹੱਦ ਨਾਲ ਮਿਲਦਾ ਸੀ, ਤੇ ਹੁਣ ਤਕ ਮਹਾਰਾਜਾ ਦਾ ਕਬਜ਼ਾ ਉਸ ਕਿਲ੍ਹੇ ਤੇ ਨਹੀਂ ਹੋਇਆ ਸੀ । ਇਸ ਲਈ ਸਰਦਾਰ ਹਰੀ ਸਿੰਘ ਨਲੂਆ ਗੰਧਗੜ੍ਹ ਦੇ ਕੰਮ ਤੋਂ ਵੇਹਲਿਆਂ ਹੋ ਕੇ ਸਾਰੀ ਫ਼ੌਜ ਲੈ ਕੇ ਉਧਰ ਨੂੰ ਚਲਾ ਗਇਆ ਕਿਲ੍ਹੇ ਦੇ ਅੰਦਰ ਰਹਣ ਵਾਲੇ ਅਫ਼ਗ਼ਾਨ ਮੁਕਾਬਲੇ ਤੇ ਆਏ ਪਰ ਮੈਦਾਨ ਵਿਚੋਂ ਹਾਰ ਖਾ ਕੇ ਭਜ ਗਏ ਤੇ ਕਿਲ੍ਹੇ ਅੰਦਰ ਜਾ ਕੇ ਘਿਰ ਗਏ । ਸਰਦਾਰ ਹਰੀ ਸਿੰਘ ਨੇ ਬੜੀ ਕਰੜਾਈ ਨਾਲ ਕਿਲ੍ਹੇ ਦਾ ਘੇਰਾ ਪਾਈ

ਰਖਿਆ ਅਤੇ ਅਫ਼ਗਾਨ ਪੰਦਰਾਂ ਦਿਨ ਕਿਲ੍ਹੇ ਦੇ ਅੰਦਰੋਂ ਲੜਦੇ ਰਹੇ। ਇਹ ਕਿਲ੍ਹਾ ਬਹੁਤ ਉੱਚਾ ਸੀ, ਇਸ ਲਈ ਤੋਪ ਦਾ ਗੋਲਾ ਉਸ ਤੇ ਮਾਰ ਨਹੀਂ ਕਰਦਾ ਸੀ ਪਰ ਕਿਲ੍ਹੇ ਵਾਲਿਆਂ ਦੀਆਂ ਗੋਲੀਆਂ ਸਿੱਖ ਫ਼ੌਜ ਤੇ ਤਾੜ ਤਾੜ ਪੈਂਦੀਆਂ ਸਨ। ਅਖੀਰ ਕਿਲ੍ਹੇ ਵਾਲੇ ਘੇਰਾ ਲੰਮਾ ਹੋ ਜਾਣ ਕਾਰਣ ਔਖੇ ਹੋ ਗਏ ਤੇ ਉਨ੍ਹਾਂ ਅਧੀਨਗੀ ਪ੍ਰਵਾਨ ਕਰ ਲਈ। ਉਥੋਂ ਨਿਪਟ ਕੇ ਸਿੱਖ ਫ਼ੌਜ ਹੁਕਮ ਅਨੁਸਾਰ ਪਿਸ਼ਾਵਰ ਵਲ ਵੱਧੀ ਅਤੇ ਪਿਸ਼ਾਵਰ ਦੇ ਹਾਕਿਮ ਯਾਰ ਮੁਹੰਮਦ ਖ਼ਾਂ ਕੋਲੋਂ ਇਕ ਲੱਖ ਰੁਪਿਆ ਸਾਲਾਨਾ ਖ਼ਰਾਜ ਦਾ ਵਸੂਲ ਕੀਤਾ। ਉਥੋਂ ਫ਼ੌਜ ਲਾਹੌਰ ਵਲ ਪਰਤੀ।

ਨਵਾਬ ਬਹਾਵਲਪੁਰ ਵੀ ਉਨ੍ਹਾਂ ਦਿਨਾਂ ਵਿਚ ਹੀ ਕਾਲਵਸ ਹੋਇਆ ਸੀ ਤੇ ਉਸਦਾ ਪੁਤਰ ਰਹੀਮਯਾਰ ਖ਼ਾਂ ਉਸ ਦੀ ਥਾਂ ਗੱਦੀ ਤੇ ਨਹੀਂ ਬੈਠਾ ਸੀ, ਇਸ ਲਈ ਉਸ ਦੇ ਵਕੀਲ ਨੂੰ ਵੀ ਪੱਕੀ ਕੀਤੀ ਗਈ ਕਿ ਉਹ ਪੰਜੀ ਹਜ਼ਾਰ ਰੁਪਿਆ ਗੱਦੀ ਬੈਠਣ ਦਾ ਨਜ਼ਰਾਨਾ ਸਰਕਾਰੀ ਖ਼ਜ਼ਾਨੇ ਵਿਚ ਦਾਖ਼ਿਲ ਕਰੇ। ਇਸ ਤੋਂ ਪਹਿਲਾਂ ਲਿਖਿਆ ਜਾ ਚੁੱਕਾ ਹੈ ਕਿ ਗੁਰਮੁਖ ਸਿੰਘ ਤੇ ਚੁਨੀ ਲਾਲ ਦੋਹਾਂ ਨੂੰ ਕਸ਼ਮੀਰ ਦਾ ਨਾਜ਼ਮ ਨਿਯੁਕਤ ਕੀਤਾ ਗਇਆ ਸੀ, ਪਰੰਤੂ ਉਨ੍ਹਾਂ ਪਾਸੋਂ ਕਸ਼ਮੀਰ ਦੇ ਮੁਲਕ ਦਾ ਯੋਗ ਪ੍ਰਬੰਧ ਨ ਹੋ ਸਕਿਆ। ਇਸ ਲਈ ਮਹਾਰਾਜਾ ਨੇ ਉਨ੍ਹਾਂ ਦੀ ਅਯੋਗਤਾ ਕਾਰਣ ਤੇ ਲੋੜੀਂਦੀ ਰਕਮ ਨਾ ਭੇਜਣ ਵਜੋਂ ਉਨ੍ਹਾਂ ਨੂੰ ਇਸ ਪਦਵੀ ਤੋਂ ਹਟਾ ਦਿੱਤਾ ਤੇ ਦੀਵਾਨ ਕਿਰਪਾ ਰਾਮ ਨੂੰ ਕਸ਼ਮੀਰ ਦਾ ਸੂਬਾ ਬਣਾ ਕੇ ਉਥ ਭੇਜਿਆ ਉਸ ਨੇ ਉਥੇ ਪਹੁੰਚ ਕੇ ਬੜਾ ਚੰਗਾ ਤੇ ਯੋਗ ਪ੍ਰਬੰਧ ਕੀਤਾ।

ਉਨ੍ਹਾਂ ਦਿਨਾਂ ਵਿਚ ਹੀ ਮੰਡੀ ਦਾ ਰਾਜਾ ਜ਼ਾਲਮ ਸੈਨ ਮਰ ਗਇਆ ਤੇ ਉਸ ਦੀ ਥਾਂ ਉਸ ਦੇ ਭਰਾ ਦੇ ਪੁੱਤਰ ਨੱਯਰ ਸੈਨ, ਜਿਹੜਾ ਰਾਜਾ ਈਸਰੀਸੈਨ ਦੀ ਗੋਦੀ ਦਾ ਪੁੱਤਰ ਸੀ, ਆਪਣੀ ਯੋਗਿਤਾ ਤੇ ਸਿਆਣਪ ਕਾਰਣ ਰਿਆਸਤ ਦਾ ਮਾਲਿਕ ਬਣਿਆ। ਉਸ ਨੇ ਵੀ ਗੱਦੀ ਬੈਠਣ ਦੇ ਬਦਲੇ ਮਹਾਰਾਜਾ ਰਣਜੀਤ ਸਿੰਘ ਨੂੰ ਪੰਜਾਹ ਹਜ਼ਾਰ ਰੁਪਿਆ ਨਜ਼ਰਾਨੇ ਦਾ ਭੇਟਾ ਕੀਤਾ ਅਤੇ ਮਹਾਰਾਜਾ ਨੇ ਰਾਜਾ ਸੁਚੇਤ ਸਿੰਘ ਨੂੰ ਪਹਾੜ ਵਲ ਨਿਯੁਕਤ ਕੀਤਾ ਕਿ ਉਹ ਜਾ ਕੇ ਰਾਜਾ ਨੱਯਰ ਸੈਨ ਨੂੰ ਗੱਦੀ ਤੇ ਬਿਠਾ ਕੇ ਮਹਾਰਾਜਾ ਵਲੋਂ ਉਸ ਨੂੰ ਰਾਜਾ ਦਾ ਸਿਰੋਪਾ ਬਖਸ਼ੇ। ਇਸ ਪੁਰ ਰਾਜਾ ਸੁਚੇਤ ਸਿੰਘ ਨੇ ਆਗਿਆ ਅਨੁਸਾਰ ਮੰਡੀ ਜਾ ਕੇ ਰਾਜਾ ਨੱਯਰ ਸੈਨ ਨੂੰ ਗੱਦੀ ਤੇ ਬਿਠਾਇਆ ਤੇ ਆਪ ਵਾਪਸ ਆ ਗਇਆ।

ਭਾਦਰੋਂ ਮਹੀਨੇ ਵਿਚ ਮਹਾਰਾਜਾ ਤਾਪ ਨਾਲ ਸਖ਼ਤ ਬੀਮਾਰ ਹੋ ਗਇਆ, ਇਥੋਂ ਤਕ ਕਿ ਉਸਦੇ ਜਿਊਣ ਦੀ ਕੋਈ ਆਸ ਨਾ ਰਹੀ, ਪਰੰਤੂ ਹਕੀਮ ਇਨਾਇਤਸ਼ਾਹ ਤੇ ਅਜ਼ੀਜ਼ੁਦੀਨ ਦੇ ਇਲਾਜ ਨਾਲ ਰਾਜ਼ੀ ਹੋ ਗਇਆ ਅਤੇ ਅਰੋਗਤਾ ਦਾ ਇਸ਼ਨਾਨ ਕਰ ਕੇ ਮਹਾਰਾਜਾ ਨੇ ਦੁਸਹਿਰੇ ਦਾ ਜਸ਼ਨ ਬੜੀ ਧੂਮ ਧਾਮ ਨਾਲ ਕੀਤਾ।

ਉਸੇ ਸਮੇਂ ਪਿਸ਼ਾਵਰ ਤੋਂ ਖ਼ਬਰ ਪਹੁੰਚੀ, ਕਿ ਪਿਸ਼ਾਵਰ ਦੇ ਹਾਕਿਮ ਸਰਦਾਰ ਯਾਰ ਮੁਹੰਮਦ ਖ਼ਾਂ ਕੋਲ 'ਲੈਲੀ' ਨਾਮ ਦਾ ਇਕ ਕੀਮਤੀ ਘੋੜਾ ਹੈ, ਜਿਹੜਾ ਬਹੁਤ ਚੁਸਤ, ਚਾਲਾਕ, ਤੇਜ਼ ਚਾਲ, ਵਚਿਤ੍ਰ ਸੁਭਾਉ ਤੇ ਸੁੰਦਰ ਡੀਲਡੋਲ ਵਾਲਾ ਸੀ। ਵੱਡੇ ਵੱਡੇ ਪ੍ਰਸਿੱਧ ਬਾਦਸ਼ਾਹ ਵੀ ਉਸ ਦੇ ਚਾਹਵਾਨ ਹਨ ਤੇ ਹਜ਼ਾਰਾਂ ਰੁਪਏ ਉਸਦਾ ਮੁੱਲ ਤਾਰਨ ਲਈ

ਤਿਆਰ ਹਨ ਪਰ ਯਾਰ ਮੁਹੰਮਦ ਖਾਂ ਉਹ ਘੋੜਾ ਕਿਸੇ ਨੂੰ ਵੀ ਦੇਣ ਲਈ ਤਿਆਰ ਨਹੀਂ। 'ਲੈਲੀ' ਘੋੜੇ ਦੀ ਇਹੋ ਜੇਹੀ ਉਪਮਾ ਸੁਣ ਕੇ ਮਹਾਰਾਜਾ ਤਾਂ ਮਾਨੋਂ ਝੱਲਾ ਹੋ ਗਇਆ ਤੇ ਉਸ ਨੇ ਹੁਕਮ ਦਿੱਤਾ ਕਿ ਯਾਰ ਮੁਹੰਮਦ ਖ਼ਾਂ ਨੂੰ ਉਸ ਘੋੜੇ ਦੇ ਭੇਜਣ ਬਾਰੇ ਇਕ ਪਰਵਾਨਾ ਜਾਰੀ ਕੀਤਾ ਜਾਵੇ। ਪਰੰਤੂ ਉਸ ਦੇ ਉੱਤਰ ਵਿਚ ਯਾਰ ਮੁਹੰਮਦ ਨੇ ਕਈ ਇਕ ਬਹਾਨੇ ਲਿਖ ਭੇਜੇ ਤੇ ਕਹਿਆ, ਕਿ ਉਹ ਘੋੜਾ ਸਖ਼ਤ ਬੀਮਾਰ ਹੈ, ਇਸ ਲਈ ਹਾਲ ਦੀ ਘੜੀ ਉਹ ਭੇਜਿਆ ਨਹੀਂ ਜਾ ਸਕਦਾ। ਇਸ ਜਵਾਬ ਤੇ ਮਹਾਰਾਜਾ ਬੜੇ ਕ੍ਰੋਧ ਵਿਚ ਆਇਆ ਤੇ ਸਰਦਾਰ ਬੁੱਧ ਸਿੰਘ ਸੰਧਾਂਵਾਲੀਆ ਨੂੰ ਹੁਕਮ ਹੋਇਆ ਕਿ ਉਹ ਚਾਰ ਪਲਟਨਾਂ ਤੇ ਦੋ ਤੋਪਖ਼ਾਨਿਆਂ ਨਾਲ ਪਿਸ਼ਾਵਰ ਜਾਵੇ ਤੇ ਅਟਕ ਦਰਿਆ ਦੇ ਉਸ ਪਾਰ ਉਤਰ ਕੇ ਯਾਰ ਮੁਹੰਮਦ ਪਾਸੋਂ ਉਸ ਘੋੜੇ ਦੀ ਮੰਗ ਕਰੇ, ਜੇਕਰ ਉਹ ਦੇ ਦੇਵੇ ਤਾਂ ਵਾਹ ਵਾਹ; ਨਹੀਂ ਤਾਂ ਅਟਕ ਲੰਘ ਕੇ ਪਿਸ਼ਾਵਰ ਤੇ ਜਾ ਕੇ ਕਬਜ਼ਾ ਕਰ ਲਵੇ ਅਤੇ ਯਾਰ ਮੁਹੰਮਦ ਖ਼ਾਂ ਦੇ ਮੁਲਕ ਤੇ ਮਾਲ ਨੂੰ ਜ਼ਬਤ ਕਰ ਕੇ ਸਰਕਾਰ ਵਿਚ ਸ਼ਾਮਿਲ ਕਰ ਲਵੇ। ਜਦ ਯਾਰ ਮੁਹੰਮਦ ਖ਼ਾਂ ਨੇ ਇਸ ਫ਼ੌਜ ਦੇ ਚਲਣ ਦੀ ਖ਼ਬਰ ਸੁਣੀ ਤਾਂ ਉਸੇ ਵੇਲੇ ਉਹ ਮਹਾਰਾਜਾ ਤੋਂ ਬਾਗ਼ੀ ਹੋ ਗਇਆ ਤੇ ਉਸ ਨੇ ਸੱਯਦ ਅਹਮਦ ਜਹਾਦੀ ਨੂੰ, ਜਿਹੜਾ ਹਿੰਦੁਸਤਾਨ ਦੇ ਇਲਾਕੇ ਤੋਂ ਇਕ ਚੁਸਤ ਚਾਲਾਕ ਫ਼ੌਜ ਦੇ ਨਾਲ ਯੂਸਫਜ਼ੱਈਆਂ ਦੇ ਇਲਾਕੇ ਵਿਚ ਉਤਰਿਆ ਹੋਇਆ ਸੀ, ਆਪਣੀ ਸਹਾਇਤਾ ਲਈ ਬੁਲਾ ਭੇਜਿਆ, ਜਿਸ ਪੁਰ ਉਹ ਵੀ ਆਪਣੀ ਫ਼ਜ ਸਮੇਤ ਪਿਸ਼ਾਵਰ ਆ ਕੇ ਯਾਰ ਮੁਹੰਮਦ ਖ਼ਾਂ ਨਾਲ ਰਲ ਗਇਆ ਤੇ ਉਨ੍ਹਾਂ ਨੇ ਪਿਸ਼ਾਵਰ ਨਾਲ ਸੰਬੰਧਿਤ ਕਿਲ੍ਹਿਆਂ ਵਿਚੋਂ ਮਹਾਰਾਜਾ ਰਣਜੀਤ ਸਿੰਘ ਦੇ ਨੌਕਰਾਂ ਨੂੰ ਕੱਢ ਦੇਣ ਦੀ ਨੀਅਤ ਧਾਰੀ; ਇਸ ਲਈ ਦੋਹਾਂ ਨੇ ਮਿਲ ਕੇ ਹਜ਼ਰੋ (ਹੈਦਰੋ) ਦੇ ਕਿਲ੍ਹੇ ਉਤੇ ਹਮਲਾ ਕਰ ਦਿੱਤਾ। ਇਸ ਕਿਲ੍ਹੇ ਵਿਚ ਮਹਾਰਾਜਾ ਦੀ ਫ਼ੌਜ ਰਹਿੰਦੀ ਸੀ। ਉਨ੍ਹਾਂ ਕਿਲ੍ਹੇ ਨੂੰ ਪੰਦਰਾਂ ਦਿਨ ਤਕ ਘੇਰਾ ਪਾਈ ਰਖਿਆ। ਇਸ ਕਿਲ੍ਹੇ ਵਿਚ ਭਾਵੇਂ ਸਰਕਾਰੀ ਫ਼ੌਜ ਬਹੁਤ ਥੋੜੀ ਮਾਤ੍ਰਾ ਵਿਚ ਸੀ, ਪਰ ਫਿਰ ਵੀ ਕਿਲ੍ਹੇ ਵਾਲਿਆਂ ਬੜੀ ਸੂਰਮਤਾਈ, ਦਲੇਰੀ ਤੇ ਘਾਲਣਾ ਸਹਿਤ ਕਿਲ੍ਹੇ ਦੀ ਸੁਰੱਖਿਆ ਕੀਤੀ ਤੇ ਕਿਲ੍ਹੇ ਨੂੰ ਦੁਸ਼ਮਨ ਦੇ ਹੱਥਾਂ ਵਿਚ ਜਾਣ ਤੋਂ ਬਚਾਈ ਰਖਿਆ, ਤੇ ਉਹ ਵੈਰੀਆਂ ਨਾਲ ਲੜਦੀ ਰਹੀ। ਇਸ ਲੜਾਈ ਕਾਰਣ ਹੈਦਰੋ (ਹਜ਼ਰੋ) ਦਾ ਕਸਬਾ ਬਿਲਕੁਲ ਤਬਾਹ ਤੇ ਸੁੰਨਸਾਨ ਹੋ ਗਇਆ। ਉਸ ਵੇਲੇ ਸਰਦਾਰ ਬੁੱਧ ਸਿੰਘ ਅਟਕ ਤੋਂ ਉਰਲੇ ਪਾਸੇ ਉਤਰਿਆ ਹੋਇਆ ਸੀ। ਉਸ ਨੂੰ ਭਾਵੇਂ ਦਰਿਆ ਪਾਰ ਕਰਨ ਦੀ ਆਗਿਆ ਨਹੀਂ ਸੀ, ਪਰ ਜਦ ਉਸ ਨੇ ਸੁਣਿਆ ਕਿ ਕਿਲ੍ਹਾਂ ਹੈਦਰੋ ਦੇ ਅੰਦਰਲੀ ਸਰਕਾਰੀ ਫ਼ੌਜ ਘੇਰੀ ਗਈ ਹੈ ਤੇ ਕਿਲ੍ਹੇ ਨੂੰ ਦੁਸ਼ਮਨ ਇਕ ਅੱਧ ਦਿਨ ਵਿਚ ਹੀ ਫ਼ਤਹ ਕਰ ਲੈਣ ਵਾਲੇ ਹਨ ਤਾਂ ਉਸ ਕੋਲੋਂ ਰਹਿਆ ਨ ਗਇਆ ਤੇ ਉਸ ਨੇ ਝੱਟਪਟ ਦਰਿਆ ਪਾਰ ਕਰ ਕੇ ਕਿਲ੍ਹਾ ਜਹਾਂਗੀਰ ਤੇ ਸੈਦੋ ਦੇ ਵਿਚਕਾਰ ਜਾ ਤੰਬੂ ਗੱਡੇ। ਉਸ ਦੇ ਜਾਣ ਪਿਛੋਂ ਅਫ਼ਗਾਨਾਂ ਨੇ ਹੈਦਰੋ ਦੇ ਕਿਲ੍ਹੇ ਦਾ ਘੇਰਾ ਛੱਡ ਦਿੱਤਾ ਤੇ ਉਹ ਬੜੇ ਵੱਡੇ ਲਸ਼ਕਰ ਨੂੰ ਲੈ ਕੇ ਉਸੇ ਵੇਲੇ ਸਰਦਾਰ ਬੁੱਧ ਸਿੰਘ ਵਲ ਧਾਏ ਅਤੇ ਸੱਯਦ ਅਹਮਦ ਤੇ ਯਾਰ ਮੁਹੰਮਦ ਖ਼ਾਂ ਦੋਹਾਂ ਨੇ ਮਿਲ ਕੇ ਸਰਦਾਰ ਬੁੱਧ ਸਿੰਘ ਨੂੰ ਚਵ੍ਹਾਂ ਪਾਸਿਉਂ ਘੇਰ ਲਇਆ ਤੇ ਉਸ ਦੀ ਰਸਦ ਬੰਦ ਕਰ ਦਿੱਤੀ। ਇਸ

ਘਟਨਾ ਦੀ ਖ਼ਬਰ ਸਰਦਾਰ ਬੁੱਧ ਸਿੰਘ ਨੇ ਮਹਾਰਾਜਾ ਨੂੰ ਉਸੇ ਵੇਲੇ ਭੇਜ ਦਿੱਤੀ। ਮਹਾਰਾਜਾ ਇਹ ਖ਼ਬਰ ਸੁਣ ਕੇ ਬੜੇ ਰੋਹ ਵਿਚ ਆਇਆ । ਉਸ ਨੂੰ ਇਸ ਗੱਲ ਦਾ ਬਹੁਤ ਗੁੱਸਾ ਆਇਆ ਕਿ ਸਰਦਾਰ ਬੁੱਧ ਸਿੰਘ ਨੇ ਬਿਨਾਂ ਆਗਿਆ ਅਟਕ ਦਰਿਆ ਨੂੰ ਕਿਉਂ ਪਾਰ ਕੀਤਾ। ਫੇਰ ਮਹਾਰਾਜਾ ਨੇ ਰਾਜਾ ਸੁਚੇਤ ਸਿੰਘ ਤੇ ਰਾਜਾ ਗੁਲਾਬ ਸਿੰਘ ਦੇ ਨਾਮ ਹੁਕਮ ਜਾਰੀ ਕੀਤਾ ਕਿ ਉਹ ਉਸੇ ਵੇਲੇ ਅੱਠ ਪਲਟਨਾਂ ਤੇ ਦੋ ਤੋਪਖ਼ਾਨੇ ਲੈ ਕੇ ਪਿਸ਼ਾਵਰ ਵਲ ਕੂਚ ਕਰ ਦੇਣ; ਨਾਲ ਹੀ ਸ਼ਹਜ਼ਾਦਾ ਸ਼ੇਰ ਸਿੰਘ ਜਰਨੈਲ ਵੈਨਟੂਰਾ ਅਤੇ ਜਰਨੈਲ ਅਲਾਰਡ ਸਾਹਿਬ ਨੂੰ ਪਿਸ਼ਾਵਰ ਜਾਣ ਲਈ ਹੁਕਮ ਮਿਲ ਗਇਆ। ਜਦ ਇਹ ਲਸ਼ਕਰ ਅਟਕ ਦੀ ਹੱਦ ਤੇ ਪੁੱਜਾ ਤਾਂ ਖ਼ਬਰ ਆਈ ਕਿ ਸਰਦਾਰ ਬੁੱਧ ਸਿੰਘ ਤੇ ਮੁਸਲਮਾਨਾਂ ਵਿਚ ਸਖ਼ਤ ਲੜਾਈ ਹੋ ਹਟੀ ਹੈ ਤੇ ਸਰਕਾਰੀ ਫ਼ੌਜ ਨੇ ਵਿਜੈ ਪ੍ਰਾਪਤ ਕੀਤੀ ਹੈ। ਇਸ ਲੜਾਈ ਦਾ ਵਿਸਤਾਰ ਇਸ ਪ੍ਰਕਾਰ ਹੈ : ਕਿ ਸਰਦਾਰ ਬੁੱਧ ਸਿੰਘ ਜਦ ਉਸ ਘੇਰੇ ਦੀ ਹਾਲਤ ਵਿਚ ਅਤਿ ਦੁਖੀ ਹੋ ਗਇਆ ਤਾਂ ਉਸ ਨੇ ਫ਼ੌਜ ਦੇ ਅਧਿਕਾਰੀਆਂ ਨੂੰ ਇਕਤ੍ਰ ਕੀਤਾ ਤੇ ਭਾਸ਼ਣ ਦਿੱਤਾ ਕਿ 'ਇਸ ਘੇਰੇ ਵਿਚ ਦੁਸ਼ਮਨਾਂ ਨੇ ਸਾਡਾ ਅੰਨ-ਪਾਣੀ ਬੰਦ ਕਰ ਰਖਿਆ ਹੈ; ਜੇਕਰ ਅਸਾਂ ਇਸ ਵੇਲੇ ਕਾਇਰਤਾ ਵਖਾਈ ਤਾਂ ਭੁੱਖ ਤ੍ਰੇਹ ਨਾਲ ਉਂਜ ਵੀ ਮਰ ਜਾਵਾਂਗੇ ਤੇ ਜੇਕਰ ਅਸਾਂ ਹਿੰਮਤ ਨਾਲ ਲੱਕ ਬੰਨ੍ਹ ਲਇਆ ਤੇ ਬਹਾਦਰੀ ਨਾਲ ਦੁਸ਼ਮਨਾਂ ਦਾ ਟਾਕਰਾ ਕੀਤਾ ਤਾਂ ਉਸ ਹਾਲਤ ਵਿਚ ਜਾਂ ਤਾਂ ਮੈਦਾਨ ਵਿਚ ਮਰ ਜਾਵਾਂਗੇ ਜਾਂ ਫ਼ਤਹ ਪ੍ਰਾਪਤ ਕਰ ਕੇ ਇਸ ਭੁੱਖ ਤ੍ਰੇਹ ਦੇ ਦੁੱਖ ਹੱਥੋਂ ਛੁਟ ਜਾਵਾਂਗੇ। ਇਸ ਲਈ ਯੋਗ ਇਹ ਹੀ ਹੈ ਕਿ ਅਸੀਂ ਮਰਦਾਂ ਵਾਂਗ ਵੈਰੀਆਂ ਨਾਲ ਲੜ ਜਾਈਏ ਅਤੇ ਲੜ ਕੇ ਰਣਭੂਮੀ ਵਿਚ ਸੁਰਖ਼ਰੂ ਹੋ ਜਾਈਏ।' ਸਰਦਾਰ ਬੁੱਧ ਸਿੰਘ ਦੇ ਇਸ ਭਾਸ਼ਨ ਪੁਰ ਸਾਰੀਆਂ ਸਿੱਖ ਫ਼ੌਜਾਂ ਜੰਗ ਲਈ ਤਿਆਰ ਹੋ ਗਈਆਂ ਤੇ ਇੱਨੀ ਜਾਨ ਮਾਰ ਕੇ ਲੜੀਆਂ ਕਿ ਸੱਯਦ ਅਹਮਦ ਜਹਾਦੀ ਤੇ ਯਾਰ ਮੁਹੰਮਦ ਖ਼ਾਂ ਦੀ ਫ਼ੌਜ ਰਣਭੂਮੀ ਤੋਂ ਭੱਜ ਉਠੀ। ਸੱਯਦ ਅਹਮਦ ਤਾਂ ਯੂਸਫ਼ਜ਼ਈਆਂ ਦੇ ਮੁਲਕ ਵਲ ਨੂੰ ਨੱਸ ਗਇਆ ਤੇ ਯਾਰ ਮੁਹੰਮਦ ਖ਼ਾਂ ਪਿਸ਼ਾਵਰ ਵਲ ਪਰਤ ਗਇਆ। ਸਰਦਾਰ ਬੱਧ ਸਿੰਘ ਵੀ ਉਸ ਦਾ ਪਿੱਛਾ ਕਰਦਾ ਪਿਸ਼ਾਵਰ ਜਾ ਪੁੱਜਾ ਯਾਰ ਮੁਹੰਮਦ ਖ਼ਾਂ ਅਧੀਨਗੀ ਸਹਿਤ ਪੇਸ਼ ਆਇਆ। ਸਰਦਾਰ ਬੁੱਧ ਸਿੰਘ ਨੇ ਯਾਰ ਮੁਹੰਮਦ ਖਾਂ ਨੂੰ ਕਹਿਆ, ਕਿ ਪਹਲਾਂ ਉਹ 'ਲੈਲਾ' ਘੋੜਾ ਹਾਜ਼ਿਰ ਕਰੇ, ਜਿਸ ਲਈ ਮਹਾਰਾਜਾ ਪਾਗ਼ਲ ਹੋ ਰਹਿਆ ਹੈ। ਇਸ ਤੋਂ ਛੁੱਟ ਉਹ ਸਾਧਾਰਣ ਭੇਟਾ ਵਜੋਂ ਹੋਰ ਘੋੜੇ ਵੀ ਪੇਸ਼ ਕਰੇ ਅਤੇ ਆਪਣਾ ਇਕ ਪੁੱਤਰ ਉਸ ਦੇ ਨਾਲ ਭੇਜ ਦੇਵੇ ਜਿਹੜਾ ਮਹਾਰਾਜਾ ਦੀ ਤਸੱਲੀ ਲਈ ਹਰ ਵੇਲੇ ਉਸ ਦੀ ਸੇਵਾ ਵਿਚ ਰਹੇ। ਯਾਰ ਮੁਹੰਮਦ ਖ਼ਾਂ ਨੇ ਪ੍ਰਗਟ ਕੀਤਾ ਕਿ 'ਲੈਲਾ' ਘੋੜਾ ਤਾਂ ਮਰ ਗਇਆ ਹੈ, ਪਰ ਉਹ ਹੋਰ ਚੰਗੇ ਤੋਂ ਚੰਗੇ ਘੋੜੇ ਪੇਸ਼ ਕਰਨ ਲਈ ਹਾਜ਼ਿਰ ਹੈ ਅਤੇ ਪੁੱਤਰ ਨੂੰ ਇਸ ਤਰ੍ਹਾਂ ਪਰਾਇਆ ਮਾਲ ਬਣਾ ਕੇ ਮਹਾਰਾਜਾ ਦੀ ਸੇਵਾ ਵਿਚ ਭੇਜਣਾ ਵੀ ਉਸ ਨੂੰ ਮਨਜ਼ੂਰ ਨਹੀਂ। ਇਸ ਪੁਰ ਭੇਟਾ ਦੇ ਘੋੜੇ ਯਾਰ ਮੁਹੰਮਦ ਖ਼ਾਂ ਪਾਸੋਂ ਲੈ ਲਏ ਗਏ ਅਤੇ ਇਵਜ਼ਾਨੇ ਦਾ ਲੈਣਾ ਮਹਾਰਾਜਾ ਦੇ ਹੁਕਮ ਤੇ ਛੱਡ ਦਿੱਤਾ ਗਇਆ। ਅਜੇਹਾ ਪ੍ਰਬੰਧ ਕਰਨ ਪਿਛੋਂ ਸਰਦਾਰ ਬੁੱਧ ਸਿੰਘ ਆਪਣੀ ਫ਼ੌਜ ਲੈ ਕੇ ਲਾਹੌਰ ਆ ਗਇਆ। ਮਹਾਰਾਜਾ ਉਸ ਦੀ ਸੇਵਾ ਤੋਂ ਬਹੁਤ ਪ੍ਰਸੰਨ ਹੋਇਆ ਤੇ ਉਸ ਨੂੰ ਬਹੁਮੁੱਲਾ ਸਿਰੋਪਾ ਬਖ਼ਸ਼ਿਆ।

ਉਸ ਸਾਲ ਵਿਚ ਮਹਾਰਾਜਾ ਦੇ ਬੀਮਾਰ ਹੋ ਜਾਣ ਕਾਰਣ ਰਾਜ ਦਾ ਪ੍ਰਬੰਧ ਬਹੁਤ ਵਿਗੜ ਗਇਆ ਅਤੇ ਫ਼ਸਾਦੀਆਂ ਨੇ ਕਈ ਥਾਂ ਹੱਲੇ-ਗੁੱਲੇ ਵੀ ਕੀਤੇ; ਜਿਵੇਂ ਕਿ ਕੋਟਕਪੂਰਾ ਦੇ ਮਾਲਿਕ ਨੇ, ਜਿਸ ਦਾ ਇਲਾਕਾ ਸਤਲੁਜ ਦਰਿਆ ਦੇ ਪੂਰਬਲੇ ਪਾਸੇ ਵਲ ਸੀ, ਮਹਾਰਾਜਾ ਦੇ ਸਤਲੁਜੋਂ ਪਾਰਲੇ ਇਲਾਕੇ ਵਿਚ ਦਖ਼ਲ ਦਿੱਤਾ ਤੇ ਜਬਰਨ ਮਹਾਰਾਜਾ ਦੇ ਅਧਿਕਾਰੀਆਂ ਨੂੰ ਉਥੋਂ ਕੱਢ ਦਿੱਤਾ। ਕੋਟਕਪੂਰੇ ਦੀ ਰਿਆਸਤ ਅੰਗ੍ਰੇਜ਼ਾਂ ਦੀ ਸੁਰੱਖਿਆ ਵਿਚ ਸੀ; ਇਸ ਲਈ ਮਹਾਰਾਜਾ ਨੇ ਇਸ ਸੰਬੰਧ ਵਿਚ ਏਜੈਂਟ ਗਵਰਨਰ ਜਨਰਲ ਬਹਾਦਰ ਨੂੰ ਇਕ ਪੱਤਰ ਲਿਖਿਆ, ਜਿਸ ਨੇ ਕੋਟਕਪੂਰਾ ਦੇ ਮਾਲਿਕ ਨੂੰ ਇਸ ਗੱਲ ਦੀ ਮਨਾਹੀ ਕਰ ਦਿੱਤੀ ਕਿ ਉਹ ਮਹਾਰਾਜਾ ਦੇ ਇਲਾਕੇ ਵਿਚ ਦਖ਼ਲ ਨ ਦੇਵੇ। ਇਸੇ ਤਰ੍ਹਾਂ ਯੂਸਫ਼ਜ਼ੱਈ ਅਫ਼ਗਾਨਾਂ ਨੇ ਫ਼ਸਾਦ ਖੜਾ ਕੀਤਾ ਅਤੇ ਬਹਾਵਲਪੁਰ ਦੇ ਇਲਾਕੇ ਵਿਚ ਨਵਾਬ ਬਹਾਵਲਪੁਰ ਦੀ ਜੱਦੀ ਕੌਮ ਦਾਊਦ ਪੋਤਰਾ ਲੜਾਈ ਕਰਦੀ ਰਹੀ। ਪਰ ਹਰ ਇਕ ਫ਼ਸਾਦੀ ਦਾ ਭਲੀ ਪ੍ਰਕਾਰ ਯੋਗ ਪ੍ਰਬੰਧ ਕਰ ਦਿੱਤਾ ਗਇਆ।

ਸਾਲ ੧੮੮੪ ਬਿਕ੍ਰਮੀ ਦੇ ਆਰੰਭ ਵਿਚ ਖ਼ਬਰ ਪੁੱਜੀ, ਕਿ ਨਵਾਬ ਗਵਰਨਰ ਜਨਰਲ ਬਹਾਦਰ ਸ਼ਿਮਲੇ ਆਏ ਹੋਏ ਹਨ। ਮਹਾਰਾਜਾ ਨੇ ਦੋਹਾਂ ਵੱਡੀਆਂ ਸਰਕਾਰਾਂ ਵਿਚ ਪਰਸਪਰ ਏਕਤਾ ਦੀ ਨਜ਼ਰ ਤੋਂ ਬੜੇ ਨਫ਼ੀਸ ਤੇ ਸ਼ਾਹੀ ਤੁਹਫ਼ੇ ਦੀਵਾਨ ਮੋਤੀ ਰਾਮ ਤੇ ਫ਼ਕੀਰ ਅਜ਼ੀਜ਼ੁੱਦੀਨ ਦੇ ਹੱਥੀਂ ਗਵਰਨਰ ਜਨਰਲ ਸਾਹਿਬ ਦੀ ਸੇਵਾ ਵਿਚ ਭੇਜੇ। ਇਕ ਡੇਰਾ ਅਰਥਾਤ ਪਸ਼ਮੀਨੇ ਦਾ ਵੱਡਾ ਤੰਬੂ, ਪਸ਼ਮੀਨੇ ਦੀਆਂ ਕਨਾਤਾਂ ਤੇ ਪਸ਼ਮੀਨ ਦੇ ਗਿਲਾਫ਼ਾਂ ਵਾਲੀਆਂ ਚੋਬਾਂ, ਜਿਨ੍ਹਾਂ ਦੀ ਲੱਕੜੀ ਉਤੇ ਕਸ਼ਮੀਰੀ ਕਾਰੀਗਰੀ ਦਾ ਕੰਮ ਹੋਇਆ ਹੋਇਆ ਸੀ, ਇਸ ਭਾਵਨਾ ਸਹਿਤ ਗਵਰਨਰ ਜਨਰਲ ਸਾਹਿਬ ਦੀ ਸੇਵਾ ਵਿਚ ਭੇਜਿਆ, ਕਿ ਇਹ ਕੀਮਤੀ ਤੁਹਫ਼ਾ ਮਹਾਰਾਜਾ ਵਲੋਂ ਇੰਗਲਿਸਤਾਨ ਦੇ ਬਾਦਸ਼ਾਹ ਦੇ ਹਜ਼ੂਰ ਭੇਟਾ ਵਜੋਂ ਪੇਸ਼ ਕੀਤਾ ਜਾਵੇ। ਮਹਾਰਾਜਾ ਦੇ ਭੇਜੇ ਹੋਏ ਇਹ ਦੋਵੇਂ ਦੂਤ ਅਪ੍ਰੈਲ ੧੮੨੭ ਈ. ਨੂੰ ਲਾਹੌਰ ਤੋਂ ਚੱਲ ਕੇ ਸ਼ਿਮਲਾ ਪਹੁੰਚੇ ਅਤੇ ਮਹਾਰਾਜਾ ਦੇ ਭੇਜੇ ਹੋਏ ਤੁਹਫ਼ੇ ਸਾਹਿਬ ਗਵਰਨਰ ਜਨਰਲ ਬਹਾਦਰ ਦੀ ਸੇਵਾ ਵਿਚ ਭੇਟਾ ਕੀਤੇ। ਲਾਰਡ ਗਵਰਨਰ ਜਨਰਲ ਉਹ ਤੁਹਫ਼ੇ ਵੇਖ ਕੇ ਬੜਾ ਖ਼ੁਸ਼ ਹੋਇਆ ਤੇ ਉਸ ਨੇ ਦੋਹਾਂ ਦੂਤਾਂ ਦਾ ਬੜਾ ਮਾਣ-ਸਤਿਕਾਰ ਕੀਤਾ ਅਤੇ ਉਨ੍ਹਾਂ ਨੂੰ ਬੜੀ ਇੱਜ਼ਤ ਤੇ ਮਿਹਰ ਨਾਲ ਤੁਹਫ਼ੇ ਦੇ ਕੇ ਵਿਦਾ ਕੀਤਾ ਤੇ ਕਹਿਆ ਕਿ ਮਹਾਰਾਜਾ ਦਾ ਇਹ ਤੁਹਫ਼ਾ ਇੰਗਲਿਸਤਾਨ ਤੇ ਹਿੰਦੁਸਤਾਨ ਦੇ ਬਾਦਸ਼ਾਹ ਦੀ ਸੇਵਾ ਵਿਚ ਭੇਜਿਆ ਜਾਵੇਗਾ ਅਤੇ ਪੂਰਣ ਵਿਸ਼ਵਾਸ ਹੈ ਕਿ ਸ਼ਹਨਸ਼ਾਹ ਵੀ ਮਹਾਰਾਜਾ ਦਾ ਉਚੇਚਾ ਧੰਨਵਾਦ ਕਰ ਭੇਜਣਗੇ।

ਉਨ੍ਹਾਂ ਦਿਨਾਂ ਵਿਚ ਮਹਾਰਾਜਾ ਨੂੰ ਪਿਸ਼ਾਵਰ ਤੋਂ ਖ਼ਬਰ ਪੁੱਜੀ, ਕਿ ਸੁਲਤਾਨ ਮਹੁੰਮਦ ਖ਼ਾਂ ਦੇ ਭਰਾ ਸ਼ੇਰ ਮੁਹੰਮਦ ਖ਼ਾਂ ਕੋਲ ਇਕ ਬੜਾ ਸੋਹਣਾ ਘੋੜਾ ਹੈ, ਜਿਸ ਦਾ ਨਾਮ 'ਸ਼ੀਰੀਂ' ਹੈ ਤੇ ਇਹ ਘੋੜਾ ਉਸ ਨੂੰ ਜਾਨ ਨਾਲੋਂ ਵਧੇਰਾ ਪਿਆਰਾ ਹੈ ਤੇ ਉਹ ਉਸ ਤੋਂ ਕਦੀ ਵੀ ਵੱਖ ਨਹੀਂ ਹੋਣਾ ਚਾਹੁੰਦਾ। ਜੇਕਰ ਮਹਾਰਾਜਾ ਉਸ ਕੋਲੋਂ ਇਹ ਘੋੜਾ ਮੰਗ ਭੇਜੇ ਤਾਂ ਯਕੀਨ ਹੈ ਕਿ ਉਹ ਘੋੜੇ ਨੂੰ ਮੁਲ ਜਾਂ ਭੇਟਾ ਵਜੋਂ ਜ਼ਰੂਰ ਪੇਸ਼ ਕਰ ਦੇਵੇਗਾ। ਇਹ ਖ਼ਬਰ ਸੁਣ ਕੇ, ਮਹਾਰਾਜਾ ਨੇ ਸ਼ਹਜ਼ਾਦਾ ਖੜਕ ਸਿੰਘ ਨੂੰ ਪਿਸ਼ਾਵਰ ਵਲ ਨਿਯੁਕਤ ਕੀਤਾ ਤੇ ਹੁਕਮ

ਦਿੱਤਾ ਕਿ 'ਜਿਸ ਤਰ੍ਹਾਂ ਵੀ ਮਿਲੇ, ਉਹ ਘੋੜਾ ਸ਼ੇਰ ਮੁਹੰਮਦ ਕੋਲੋਂ ਲੈ ਕੇ ਹਾਜ਼ਰ ਕਰੇ'।

ਇਸ ਪੁਰ ਸ਼ਹਜ਼ਾਦਾ ਉਸੇ ਵੇਲੇ ਪਿਸ਼ਾਵਰ ਵਲ ਚੱਲ ਪਇਆ। ਜਦ ਉਹ ਪਿਸ਼ਾਵਰ ਦੇ ਨੇੜੇ ਪੁੱਜਾ ਤਾਂ ਯਾਰ ਮੁਹੰਮਦ ਖ਼ਾਂ ਸ਼ਹਜ਼ਾਦੇ ਦੇ ਡਰ ਤੋਂ ਮਾਰਿਆ ਦੱਰਾ ਖ਼ੈਬਰ ਵਲ ਨਸ ਗਇਆ ਤੇ ਸ਼ਹਰ ਖ਼ਾਲੀ ਛੱਡ ਗਇਆ। ਸ਼ਹਿਜ਼ਾਦਾ ਨੇ ਝੱਟਪਟ ਸ਼ਹਰ ਵਿਚ ਆਪਣਾ ਪ੍ਰਬੰਧ ਕਰ ਦਿੱਤਾ। ਅੱਠ ਮਹੀਨੇ ਤਕ ਪਿਸ਼ਾਵਰ ਵਿਚ ਸਿੱਖਾਂ ਦਾ ਆਪਣਾ ਰਾਜ-ਪ੍ਰਬੰਧ ਰਹਿਆ। ਅਖ਼ੀਰ ਸੁਲਤਾਨ ਮੁਹੰਮਦ ਖ਼ਾਂ ਨੇ ਆਪਣੀ ਯੋਗਿਤਾ ਤੇ ਹਿਕਮਤ ਨਾਲ ਮਹਾਰਾਜਾ ਨੂੰ ਰਾਜ਼ੀ ਕਰ ਲਇਆ ਅਤੇ ਨਜ਼ਰਾਨੇ ਵਿਚ ਘੋੜੇ ਤੇ ਨਕਦ ਰੁਪਏ ਭੇਟਾ ਕੀਤੇ। ਸ਼ੇਰ ਮੁਹੰਮਦ ਖ਼ਾਂ ਨੇ 'ਸ਼ੀਰੀਂ' ਘੋੜੇ ਦੇ ਇਵਜ਼ਾਨੇ ਵਿਚ ਦਸ ਹਜ਼ਾਰ ਰੁਪਏ ਸਾਲਾਨਾ ਦੀ ਜਾਗੀਰ ਮੰਗੀ, ਜਿਹੜੀ ਬਿਨਾਂ ਸੰਕੋਚ ਦੇ ਦਿੱਤੀ ਗਈ ਅਤੇ ਸ਼ਹਜ਼ਾਦਾ ਉਹ ਘੋੜਾ ਲੈ ਕੇ ਲਾਹੌਰ ਆ ਗਇਆ ਅਤੇ ਪਿਸ਼ਾਵਰ ਦਾ ਸਾਰਾ ਇਲਾਕਾ ਸਰਦਾਰ ਸੁਲਤਾਰ ਮੁਹੰਮਦ ਖ਼ਾਂ ਦੇ ਅਧਿਕਾਰ ਵਿਚ ਛੱਡ ਦਿੱਤਾ। ਪਰ ਯਾਰ ਮੁਹੰਮਦ ਖ਼ਾਂ ਨੇ ਫੇਰ ਸੁਲਤਾਨ ਮੁਹੰਮਦ ਖ਼ਾਂ ਨਾਲ ਮਿਲ਼ ਕੇ ਪਿਸ਼ਾਵਰ ਆਪਣੇ ਕਬਜ਼ੇ ਵਿਚ ਕਰ ਲਇਆ।

ਉਨ੍ਹਾਂ ਦਿਨਾਂ ਵਿਚ ਖ਼ਬਰ ਪਹੁੰਚੀ ਕਿ ਸੁਰਗਵਾਸੀ ਰਾਜਾ ਸੰਸਾਰ ਚੰਦ ਦੇ ਘਰ ਦੋ ਅਤਿ ਸੁੰਦਰ ਧੀਆਂ ਹਨ; ਜਿਨ੍ਹਾਂ ਨੂੰ ਵੇਖ ਕੇ ਚੰਨ ਸੂਰਜ ਵੀ ਸ਼ਰਮਾਉਂਦੇ ਹਨ: ਇਸ ਲਈ ਮਹਾਰਾਜਾ ਦੀ ਇੱਛਾ ਹੋਈ ਕਿ ਉਨ੍ਹਾਂ ਵਿਚੋਂ ਇਕ ਲੜਕੀ ਦਾ ਰਿਸ਼ਤਾ ਰਾਜਾ ਧਿਆਨ ਸਿੰਘ ਵਾਸਤੇ ਲਇਆ ਜਾਵੇ, ਇਸ ਸੰਬੰਧ ਵਿਚ ਰਾਜਾ ਸੰਸਾਰ ਚੰਦ ਦੀ ਗੱਦੀ ਪੁਰ ਬੈਠੇ ਰਾਜਾ ਅਣਰੋਧ ਚੰਦ ਕੋਲ ਇਕ ਦੂਤ ਭੇਜਿਆ ਗਇਆ ਤੇ ਬੇਨਤੀ ਕੀਤੀ ਗਈ ਕਿ ਰਾਜਾ ਅਣਰੋਧ ਚੰਦ ਆਪਣੀ ਇਕ ਭੈਣ ਦਾ ਸਾਕ ਰਾਜਾ ਧਿਆਨ ਸਿੰਘ ਨਾਲ ਕਰ ਦੇਵੇ ਤੇ ਜੇਕਰ ਉਸ ਨੇ ਇਸ ਆਗਿਆ ਦਾ ਪਾਲਣ ਨ ਕੀਤਾ ਤਾਂ ਉਹ ਬਾਕੀ ਰਹਿੰਦੀ ਰਿਆਸਤ ਤੋਂ ਵੀ ਬੇਦਖ਼ਲ ਕਰ ਦਿੱਤਾ ਜਾਵੇਗਾ। ਰਾਜਾ ਸੰਸਾਰ ਚੰਦ ਦੇ ਬਜ਼ੁਰਗ ਖ਼ਾਨਦਾਨ ਕਨੌਜ ਦੇ ਰਾਜਿਆਂ ਵਿਚੋਂ ਸਨ ਤੇ ਬੜੇ ਉੱਚੇ ਘਰਾਣੇ ਤੇ ਉੱਤਮ ਜ਼ਾਤ ਦੇ ਸਨ ਅਤੇ ਪੰਜ ਹਜ਼ਾਰ ਵਰ੍ਹਿਆਂ ਤੋਂ ਉਨ੍ਹਾਂ ਦਾ ਰਾਜ ਚਲਿਆ ਆਉਂਦਾ ਸੀ; ਇਸ ਲਈ ਆਪਣੇ ਖ਼ਾਨਦਾਨ ਦੇ ਘੁਮੰਡ ਵਿਚ ਅਣਰੋਧ ਚੰਦ ਨੇ ਕੋਰਾ ਜਵਾਬ ਦੇ ਦਿੱਤਾ। ਮਹਾਰਾਜਾ ਨੂੰ ਉਸ ਦੇ ਕੋਰੇ ਜਵਾਬ ਤੋਂ ਬੜਾ ਰੋਹ ਚੜ੍ਹਿਆ ਤੇ ਉਹ ਅਣਰੋਧ ਚੰਦ ਨੂੰ ਬਰਬਾਦ ਕਰਨ ਦੀ ਸੋਚਣ ਲੱਗਾ।

ਸੰਮਤ ੧੮੯੫ ਬਿਕ੍ਰਮੀ ਦੇ ਆਰੰਭ ਵਿਚ ਲੁਧਿਆਣਾ ਦੇ ਹਾਜ਼ਰਬਾਸ਼ ਵਕੀਲ ਵਲੋਂ ਮਹਾਰਾਜਾ ਦੀ ਸੇਵਾ ਵਿਚ ਇਸ ਭਾਵ ਦੀ ਅਰਜ਼ੀ ਪੇਸ਼ ਹੋਈ ਕਿ 'ਜਦ ਹਿੰਦ ਦਾ ਪ੍ਰਮੁਖ ਸੈਨਾਪਤੀ (ਕਮਾਂਡਰ-ਇਨ-ਚੀਫ਼, ਇੰਡੀਆ) ਲੁਧਿਆਣਾ ਵਿਖੇ ਪਧਾਰਿਆ ਸੀ ਤਾਂ ਉਸ ਨੇ ਮੇਰੀ ਹਾਜ਼ਿਰੀ ਵਿਚ ਮੇਰੇ ਕੋਲੋਂ ਮਹਾਰਾਜਾ ਸਾਹਿਬ ਦੀ ਸੁੱਖ-ਸਾਂਦ ਬਾਰੇ ਪੁਛਿਆ ਸੀ'। ਇਹ ਖ਼ਬਰ ਸੁਣ ਕੇ ਮਹਾਰਾਜਾ ਨੇ ਕੀਮਤੀ ਤੁਹਫ਼ੇ ਪ੍ਰਮੁਖ ਸੈਨਾਪਤੀ ਦੀ ਸੇਵਾ ਵਿਚ ਫ਼ਕੀਰ ਅਜ਼ੀਜ਼ੁੱਦੀਨ ਦੇ ਹੱਥੀਂ ਦੋਹਾਂ ਵੱਡੀਆਂ ਸਰਕਾਰਾਂ ਦੀ ਏਕਤਾ ਨੂੰ ਮੁਖ ਰਖਦੇ ਹੋਇਆਂ ਭੇਜੇ। ਪ੍ਰਮੁਖ ਸੈਨਾਪਤੀ, ਹਿੰਦ ਨੇ ਉਸ ਦੂਤ (ਫ਼ਕੀਰ ਅਜ਼ੀਜ਼ੁੱਦੀਨ) ਦੀ ਬੜੀ

ਇੱਜ਼ਤ ਕੀਤੀ ਤੇ ਬੜੇ ਚਾਉ ਨਾਲ ਮਿਲਿਆ ਤੇ ਆਪਣੇ ਵਲੋਂ ਕਈ ਇਕ ਵਚਿਤ੍ਰ ਤੁਹਫ਼ੇ ਦੇ ਕੇ ਉਸ ਨੂੰ ਵਿਦਾ ਕੀਤਾ।

ਉਸ ਸਮੇਂ ਪਿਸ਼ਾਵਰ ਤੋਂ ਖ਼ਬਰ ਆਈ, ਕਿ ਸੱਯਦ ਅਹਮਦ ਜਹਾਦੀ ਨੇ, ਜਿਹੜਾ ਹਾਰ ਖਾ ਕੇ ਯੂਸਫ਼ਜ਼ੱਈਆਂ ਦੇ ਇਲਾਕੇ ਵਿਚ ਭੱਜ ਗਇਆ ਸੀ। ਉਥੇ ਜਾ ਕੇ ਫੇਰ ਆਪਣਾ ਸਾਜ਼-ਸਾਮਾਨ ਠੀਕ ਠਾਕ ਕਰ ਲਇਆ ਤੇ ਉਹ ਗ਼ਾਜ਼ੀਆਂ ਤੇ ਜਹਾਦੀਆਂ ਦਾ ਭਾਰੀ ਲਸ਼ਕਰ ਜਮ੍ਹਾ ਕਰ ਕੇ ਪਿਸ਼ਾਵਰ ਦੇ ਮੈਦਾਨ ਵਿਚ ਆ ਗਇਆ ਤੇ ਉਸ ਨੇ ਸਰਦਾਰ ਪਾਇੰਦਾ ਖਾਂ ਦੇ ਇਲਾਕੇ ਉਤੇ ਕਬਜ਼ਾ ਕਰ ਕੇ ਕਿਲ੍ਹਾ ਫ਼ਾਦੀ ਖਾਂ ਲੈ ਲਇਆ ਹੈ; ਇਕ ਅੱਧ ਦਿਨ ਵਿਚ ਉਹ ਪਿਸ਼ਾਵਰ ਤੇ ਵੀ ਕਬਜ਼ਾ ਕਰਨ ਵਾਲਾ ਹੈ। ਇਹ ਖ਼ਬਰ ਸੁਣ ਕੇ ਮਹਾਰਾਜਾ ਬੜਾ ਚਿੰਤਾਤੁਰ ਹੋਇਆ ਤੇ ਅਨੁਭਵ ਕੀਤਾ ਕਿ ਜੇਕਰ ਸੱਯਦ ਅਹਮਦ ਨੇ ਪਿਸ਼ਾਵਰ ਤੇ ਲਸ਼ਕਰ ਇਕੱਠਾ ਕਰ ਲਇਆ ਤਾਂ ਉਹ ਸਰਕਾਰੀ ਇਲਾਕੇ ਵਿਚ ਵੀ ਫ਼ਤੂਰ ਮਚਾ ਦੇਵੇਗਾ, ਇਸ ਲਈ ਹੁਣੇ ਹੀ ਉਸ ਦਾ ਮੱਕੂ ਠੱਪ ਦੇਣਾ ਚਾਹੀਦਾ ਹੈ। ਇਸ ਲਈ ਸ਼ਹਜ਼ਾਦਾ ਸ਼ੇਰ ਸਿੰਘ; ਜਰਨੈਲ ਅਲਾਰਡ ਸਾਹਿਬ ਤੇ ਜਰਨੈਲ ਵੈਨਤੂਰਾ ਸਾਹਿਬ ਦੇ ਨਾਮ ਹੁਕਮ ਜਾਰੀ ਹੋਏ ਕਿ 'ਉਹ ਆਪਣੇ ਤੋਪਖ਼ਾਨੇ, ਪਲਟਨਾਂ ਤੇ ਰੈਜਮੈਂਟਾਂ ਲੈ ਕੇ ਅਟਕ ਵਲ ਕੂਚ ਕਰਨ ਅਤੇ ਉਥੇ ਜਾ ਕੇ ਜੇਕਰ ਇਹ ਖ਼ਬਰ ਮਿਲੇ ਕਿ ਸੱਯਦ ਅਹਮਦ ਖ਼ਾਂ ਨੇ ਪਿਸ਼ਾਵਰ ਲੈ ਲਇਆ ਹੈ ਤਾਂ ਦਰਿਆ ਅਟਕ ਪਾਰ ਕਰ ਕੇ ਉਸ ਨਾਲ ਜਾ ਕੇ ਲੜਨ ਤੇ ਉਸ ਨੂੰ ਅਜੇਹਾ ਦੰਡ ਦੇਣ ਕਿ ਫੇਰ ਉਹ ਪਿਸ਼ਾਵਰ ਵਲ ਮੂੰਹ ਨ ਕਰ ਸਕੇ ਅਤੇ ਜੇਕਰ ਪਿਸ਼ਾਵਰ ਉਤੇ ਪਹਲਾਂ ਵਾਂਗ ਯਾਰ ਮੁਹੰਮਦ ਖ਼ਾਂ ਤੇ ਸੁਲਤਾਨ ਮੁਹੰਮਦ ਖਾਂ ਦਾ ਅਧਿਕਾਰ ਹੋਵੇ ਤਾਂ ਉਨ੍ਹਾਂ ਕੋਲੋਂ ਸਾਲਾਨਾ ਨਜ਼ਰਾਨਾ ਵਸੂਲ ਕਰਨ।' ਜਦ ਇਹ ਫ਼ੌਜ ਅਟਕ ਦੇ ਕੰਢੇ ਪੁੱਜੀ ਤਾਂ ਉਸ ਸੁਣਿਆ ਕਿ ਪਿਸ਼ਾਵਰ ਉਤੇ ਹਾਲੀ ਸੱਯਦ ਅਹਮਦ ਖ਼ਾਂ ਦਾ ਕਬਜ਼ਾ ਨਹੀਂ ਹੋਇਆ; ਇਸ ਲਈ ਇਹ ਫ਼ੌਜ ਦਰਿਆ ਦੇ ਕੰਢੇ ਠਹਰੀ ਰਹੀ ਅਤੇ ਸੁਲਤਾਨ ਮੁਹੰਮਦ ਖ਼ਾਂ ਕੋਲੋਂ ਰੁਪਿਆ ਮੰਗਵਾ ਭੇਜਿਆ ਪਰ ਦੀਵਾਨ ਧੰਨੂ ਜਿਹੜਾ ਸ਼ਹਜ਼ਾਦਾ ਖੜਕ ਸਿੰਘ ਦੀ ਸਰਕਾਰ ਦਾ ਨੌਕਰ ਸੀ, ਤੇ ਉਸ ਫ਼ੌਜ ਵਿਚ ਸ਼ਾਮਿਲ ਸੀ, ਬਿਨਾਂ ਆਗਿਆ ਸ਼ਹਜ਼ਾਦਾ ਸ਼ੇਰ ਸਿੰਘ, ਜਰਨੈਲ ਵੈਨਤੂਰਾ ਤੇ ਜਰਨੈਲ ਅਲਾਰਡ ਸਾਹਿਬ ਦੇ ਦਰਿਆ ਪਾਰ ਕਰ ਗਇਆ ਤੇ ਉਸ ਨੇ ਆਪਣੀ ਫ਼ੌਜ ਲੈ ਜਾ ਕੇ ਸ਼ਹਰ ਪਿਸ਼ਾਵਰ ਉਤੇ ਕਬਜ਼ਾ ਕਰ ਲਇਆ। ਉਸ ਵੇਲੇ ਸਰਦਾਰ ਸੁਲਤਾਨ ਮੁਹੰਮਦ ਖ਼ਾਂ ਨਜ਼ਰਾਨਾ ਦੀ ਰਕਮ ਜਮ੍ਹਾ ਕਰਨ ਵਿਚ ਲੱਗਾ ਹੋਇਆ ਸੀ, ਦੀਵਾਨ ਧੰਨੂ ਦੇ ਅਜੇਹੇ ਦਖ਼ਲ ਤੇ ਅਧਿਕਾਰ ਕਾਰਣ ਉਸ ਦੇ ਕੰਮ ਵਿਚ ਬੜਾ ਹਰਜ ਹੋਇਆ ਅਤੇ ਉਸ ਨੇ ਸ਼ਹਜ਼ਾਦਾ ਸ਼ੇਰ ਸਿੰਘ ਦੀ ਸੇਵਾ ਵਿਚ ਅਖਵਾ ਭੇਜਿਆ, ਕਿ 'ਜਿਸ ਮੁਲਕ ਦੀ ਸਿਪੁਰਦਗੀ ਦਾ ਰੁਪਿਆ ਉਸ ਕੋਲੋਂ ਮੰਗਿਆ ਜਾਂਦਾ ਹੈ, ਉਹ ਤਾਂ ਸਰਕਾਰ ਨੇ ਆਪਣੇ ਅਧਿਕਾਰ ਵਿਚ ਕਰ ਲਇਆ ਹੈ, ਹੁਣ ਉਹ ਕਿਸ ਗੱਲ ਦਾ ਨਜ਼ਰਾਨਾ ਦੇਵੇ ?' ਸ਼ਹਜ਼ਾਦਾ ਸ਼ੇਰ ਸਿੰਘ ਦੀਵਾਨ ਧੰਨੂ ਦੀ ਇਸ ਕਰਤੂਤ ਤੇ ਬੜਾ ਨਾਰਾਜ਼ ਹੋਇਆ ਤੇ ਦੋਵਾਂ ਫ੍ਰਾਂਸੀਸੀ ਜਰਨੈਲਾਂ ਨੇ ਵੀ ਦੀਵਾਨ ਦੇ ਇਸ ਕੰਮ ਦੀ ਵਿਰੋਧਤਾ ਕੀਤੀ। ਉਸੇ ਵੇਲੇ ਦੀਵਾਨ ਧੰਨੂ ਦੇ ਨਾਮ ਪੱਤ੍ਰ ਲਿਖਿਆ ਗਇਆ ਕਿ ਉਹ ਸ਼ਹਰ ਪਿਸ਼ਾਵਰ ਸਰਦਾਰ ਸੁਲਤਾਨ

ਮੁਹੰਮਦ ਖ਼ਾਂ ਦੇ ਹਵਾਲੇ ਕਰ ਕੇ ਵਾਪਸ ਆ ਜਾਵੇ। ਪਰ ਦੀਵਾਨ ਧੰਨੂ ਨੇ ਇਸ ਘੁਮੰਡ ਵਿਚ ਕਿ ਉਹ ਸ਼ਹਜ਼ਾਦਾ ਖੜਕ ਸਿੰਘ ਦਾ ਨੌਕਰ ਸੀ, ਸ਼ਹਜ਼ਾਦਾ ਸ਼ੇਰ ਸਿੰਘ ਦੇ ਪੱਤ ਦੀ ਕੋਈ ਪ੍ਰਵਾਹ ਨ ਕੀਤੀ ਸਗੋਂ ਕਰੜਾ ਉੱਤਰ ਭੇਜਿਆ। ਸ਼ਹਜ਼ਾਦਾ ਸ਼ੇਰ ਸਿੰਘ ਨੇ ਮਜਬੂਰ ਹੋ ਕੇ ਚਾਰ ਪਲਟਨਾਂ ਨੂੰ ਹੁਕਮ ਦਿੱਤਾ ਕਿ ਉਹ ਦਰਿਆ ਪਾਰ ਕਰ ਕੇ ਪਿਸ਼ਾਵਰ ਜਾਣ ਤੇ ਦੀਵਾਨ ਧੰਨੂ ਨੂੰ ਫੜ ਕੇ ਲੈ ਆਉਣ। ਇਸ ਪੁਰ ਉਹ ਫ਼ੌਜ ਪਿਸ਼ਾਵਰ ਗਈ ਤੇ ਦੀਵਾਨ ਧੰਨੂ ਨੂੰ ਉਥੋਂ ਫੜ ਲਿਆਈ। ਸ਼ਹਜ਼ਾਦਾ ਸ਼ੇਰ ਸਿੰਘ ਨੇ ਧੰਨੂ ਨੂੰ ਅਜੇਹੀ ਮਾਰ-ਕੁਟਾਈ ਕਰਵਾਈ ਕਿ ਉਹ ਅਧਮੋਇਆ ਹੋ ਗਇਆ। ਉਸ ਦਾ ਡੇਰਾ, ਤੰਬੂ ਤੇ ਮਾਲ-ਅਸਬਾਬ ਸਭ ਕੁਝ ਲੁੱਟ ਲਇਆ। ਜਦ ਪੰਦਰਾਂ ਦਿਨ ਤਕ ਵੀ ਸ਼ਹਜ਼ਾਦਾ ਨੂੰ ਨਜ਼ਰਾਨਾ ਦਾ ਰੁਪਿਆ ਵਸੂਲ ਨ ਹੋਇਆ ਤਾਂ ਉਸ ਨੇ ਮਹਾਰਾਜਾ ਦੀ ਸੇਵਾ ਵਿਚ ਬੇਨਤੀ-ਪੱਤ੍ਰ ਲਿਖਿਆ ਅਤੇ ਮਹਾਰਾਜਾ ਦੇ ਹੁਕਮ ਅਨੁਸਾਰ ਜਰਨੈਲ ਵੈਨਤੂਰਾ ਨੇ ਆਪਣੀ ਫ਼ੌਜ ਲੈ ਕੇ ਅਟਕ ਦਰਿਆ ਪਾਰ ਕੀਤਾ ਤੇ ਯਾਰ ਮੁਹੰਮਦ ਖ਼ਾਂ ਤੇ ਨਜ਼ਰਾਨੇ ਦੀ ਰਕਮ ਦੇਣ ਲਈ ਸਖ਼ਤ ਜ਼ੋਰ ਪਾਇਆ। ਉਥੇ ਜਰਨੈਲ ਵੈਨਤੂਰਾ ਨੂੰ ਖ਼ਬਰ ਮਿਲੀ ਕਿ 'ਲੈਲਾ' ਘੋੜਾ ਯਾਰ ਮੁਹੰਮਦ ਖ਼ਾਂ ਕੋਲ ਹੈ ਇਸ ਪੁਰ ਜਰਨੈਲ ਨੇ ਉਹ ਘੋੜਾ ਦੇਣ ਲਈ ਵੀ ਯਾਰ ਮੁਹੰਮਦ ਖ਼ਾਂ ਨੂੰ ਮਜਬੂਰ ਤੇ ਤੰਗ ਕੀਤਾ। ਯਾਰ ਮੁਹੰਮਦ ਖ਼ਾਂ ਨ ਨਜ਼ਰਾਨੇ ਦੀ ਰਕਮ ਤਾਂ ਦਾਖ਼ਿਲ ਕਰ ਦਿੱਤੀ ਪਰ ਘੋੜਾ ਦੇਣ ਲਈ ਤਿੰਨ ਮਹੀਨੇ ਦਾ ਇਕਰਾਰਨਾਮਾ ਲਿਖ ਦਿੱਤਾ।

ਇਸ ਪ੍ਰਬੰਧ ਪਿਛੋਂ ਸਾਰੀ ਨਿਯੁਕਤ ਕੀਤੀ ਫ਼ੌਜ ਲਾਹੌਰ ਨੂੰ ਚੱਲ ਪਈ। ਇਸ ਫ਼ੌਜ ਦੇ ਮੁੜਨ ਪਿਛੋਂ ਸੱਯਦ ਅਹਮਦ ਖ਼ਾਂ ਨੇ ਪਿਸ਼ਾਵਰ ਤੇ ਚੜ੍ਹਾਈ ਕਰ ਦਿੱਤੀ ਤੇ ਪ੍ਰਜਾ ਨੂੰ ਬਹੁਤ ਦੁੱਖ ਦਿੱਤਾ। ਸੰਮਤ ੧੮੮੬ ਬਿ. ਦੇ ਆਰੰਭ ਵਿਚ ਇਹ ਪਿਸ਼ਾਵਰ ਵਾਲੀ ਫ਼ੌਜ ਲਾਹੌਰ ਪਹੁੰਚ ਗਈ। ਮਹਾਰਾਜਾ ਰਣਜੀਤ ਸਿੰਘ ਨੂੰ ਜਦ 'ਲੈਲਾ' ਘੋੜੇ ਦੀ ਹੋਂਦ ਦਾ ਪਤਾ ਲੱਗਾ ਤਾਂ ਜਰਨੈਲ ਵੈਨਤੂਰਾ ਨੂੰ ਹੁਕਮ ਦਿੱਤਾ ਕਿ ਉਹ ਦੂਜੀ ਵਾਰ ਆਪਣੀ ਫ਼ੌਜ ਲੈ ਕੇ ਪਿਸ਼ਾਵਰ ਜਾਵੇ ਤੇ ਜਿਸ ਤਰ੍ਹਾਂ ਵੀ ਹੋਵੇ, 'ਲੈਲਾ' ਘੋੜਾ ਯਾਰ ਮੁਹੰਮਦ ਖ਼ਾਂ ਕੋਲੋਂ ਲੈ ਲਵੇ। ਇਸ ਹੁਕਮ ਦੀ ਪਾਲਣਾ ਵਜੋਂ ਜਰਨੈਲ ਵੈਨਤੂਰਾ ਫੇਰ ਪਿਸ਼ਾਵਰ ਵਲ ਚਲ ਪਇਆ ਅਤੇ ਉਸ ਨੇ ਲਗਾਤਾਰ ਕੂਚ ਤੇ ਕੂਚ ਕਰਦੇ ਹੋਇਆਂ ਦਰਿਆ ਅਟਕ ਪਾਰ ਕਰ ਲੰਡੇ ਦਰਿਆ ਤੇ ਜਾ ਤੰਬੂ ਗੱਡੇ। ਉਸ ਵੇਲੇ ਸਰਦਾਰ ਯਾਰ ਮੁਹੰਮਦ ਖ਼ਾਂ ਦਾ ਸੱਯਦ ਅਹਮਦ ਨਾਲ ਸਿਰਲੱਥ ਵੈਰ ਸੀ, ਉਹ ਸਰਕਾਰੀ ਫ਼ੌਜ ਦੇ ਪਿਸ਼ਾਵਰ ਜਾਣ ਪੁਰ ਬਹੁਤ ਖ਼ੁਸ਼ ਹੋਇਆ। ਉਹ ਚਾਹੁੰਦਾ ਸੀ, ਕਿ ਕਿਲ੍ਹਾ ਤੇ ਉਹ ਇਲਾਕਾ ਜਿਸ ਤੇ ਸੱਯਦ ਅਹਮਦ ਨੇ ਆਪਣਾ ਕਬਜ਼ਾ ਕਰ ਲਇਆ ਸੀ, ਜਰਨੈਲ ਵੈਨਤੂਰਾ ਦੀ ਮਦਦ ਨਾਲ ਸੱਯਦ ਅਹਮਦ ਦੇ ਕਬਜ਼ੇ 'ਚੋਂ ਛੁਡਵਾ ਲਵੇ। ਇਸ ਲਈ ਉਹ ਇਸ ਬੇਨਤੀ ਲਈ ਜਰਨੈਲ ਵੈਨਤੂਰਾ ਦੀ ਸੇਵਾ ਵਿਚ ਹਾਜ਼ਿਰ ਹੋਇਆ। ਜਰਨੈਲ ਨੇ ਉਸ ਨੂੰ ਕਹਿਆ, ਕਿ 'ਪਹਲਾਂ' ਮੈਂ ਤੇਰੇ ਕੋਲੋਂ 'ਲੈਲਾ' ਘੋੜਾ ਲੈ ਲਵਾਂ, ਤਾਂ ਫੇਰ ਬੇਸ਼ੱਕ ਤੇਰੀ ਸਹਾਇਤਾ ਲਈ ਤਿਆਰ ਹੋ ਜਾਵਾਂਗਾ'।

ਜਰਨੈਲ ਦੀ ਇਹ ਗੱਲ ਸੁਣ ਕੇ ਯਾਰ ਮੁਹੰਮਦ ਖ਼ਾਂ ਨੇ ਪਿਸ਼ਾਵਰ ਵਾਪਸ ਜਾਣ ਦਾ ਨਿਸ਼ਚਾ ਕੀਤਾ। ਉਹ ਚਾਹੁੰਦਾ ਸੀ ਕਿ ਜਰਨੈਲ ਵੈਨਤੂਰਾ ਨੂੰ ਘੋੜਾ ਦੇ ਕੇ ਉਸ ਦੀ ਫ਼ੌਜ

ਨਾਲ ਸੱਯਦ ਅਹਮਦ ਨੂੰ ਆਪਣੇ ਇਲਾਕੇ ਵਿਚੋਂ ਕੱਢ ਦੇਵੇ । ਦੇਵਨੇਤ ਹੀ ਉਸ ਦਾ ਮੁਕਾਬਲਾ ਰਾਹ ਵਿਚ ਹੀ ਸੱਯਦ ਅਹਮਦ ਨਾਲ ਹੋ ਗਇਆ ਤੇ ਦੋਹਾਂ ਪਾਸਿਆਂ ਵਿਚ ਪਰਸਪਰ ਖ਼ੂਬ ਤਲਵਾਰ ਚੱਲੀ । ਯਾਰ ਮੁਹੰਮਦ ਖ਼ਾਂ ਨਾਲ ਉਸ ਸਮੇਂ ਬਹੁਤ ਥੋੜੀ ਫ਼ੌਜ ਸੀ, ਇਸ ਲਈ ਉਹ ਹਾਰ ਖਾ ਕੇ ਭੱਜ ਨਿਕਲੀ ਤੇ ਮੁਹੰਮਦ ਖ਼ਾਂ ਕਤਲ ਹੋ ਗਇਆ ਜਦ ਸੱਯਦ ਅਹਮਦ ਨੂੰ ਇਹ ਰੱਬ-ਦਿੱਤੀ ਫ਼ਤਹ ਨਸੀਬ ਹੋਈ ਤਾਂ ਉਸ ਨੇ ਯਾਰ ਮੁਹੰਮਦ ਖ਼ਾਂ ਦੇ ਸਾਰੇ ਮਾਲ-ਅਸਬਾਬ ਤੇ ਸਾਮਾਨ ਤੇ ਕਬਜ਼ਾ ਕਰ ਲਇਆ । ਹੁਣ ਉਹ ਪਿਸ਼ਾਵਰ ਉਤੇ ਵੀ ਕਬਜ਼ਾ ਕਰਨ ਲਈ ਤਿਆਰ ਹੋ ਗਇਆ, ਪਰ ਜਦ ਤਕ ਸਰਕਾਰੀ ਫ਼ੌਜ ਉਸ ਇਲਾਕੇ ਵਿਚ ਰਹੀ, ਉਸ ਦੀ ਹਿੰਮਤ ਨ ਪਈ ਕਿ ਪਿਸ਼ਾਵਰ ਦੇ ਇਲਾਕੇ ਵਿਚ ਦਖ਼ਲ ਦੇਵੇ । ਯਾਰ ਮੁਹੰਮਦ ਖ਼ਾਂ ਦੇ ਮਾਰੇ ਜਾਣ ਪਿਛੋਂ ਜਰਨੈਲ ਵੈਨਤੂਰ ਸਾਹਿਬ ਨੇ ਪਿਸ਼ਾਵਰ ਦਾ ਇਲਾਕਾ ਸਰਦਾਰ ਸੁਲਤਾਨ ਮੁਹੰਮਦ ਖ਼ਾਂ ਦੇ ਹਵਾਲੇ ਕਰ ਦਿੱਤਾ ਅਤੇ "ਲੈਲਾ" ਘੋੜਾ ਲੇ ਕੇ ਉਹ ਲਾਹੌਰ ਆ ਗਇਆ । ਜਦ ਉਹ ਘੋੜਾ ਮਹਾ-ਰਾਜਾ ਦੀ ਸੇਵਾ ਵਿਚ ਹਾਜ਼ਿਰ ਕੀਤਾ ਗਇਆ ਤਾਂ ਉਹ ਅਤਿ ਪ੍ਰਸੰਨ ਹੋਇਆ ਅਤੇ ਇਸ ਸੇਵਾ ਬਦਲੇ ਜਰਨੈਲ ਵੈਨਤੂਰਾ ਨੂੰ ਬਹੁ-ਮੁੱਲਾ ਸਿਰੋਪਾ ਤੇ ਇਕ ਮੋਤੀਆਂ ਦੀ ਮਾਲਾ ਬਖ਼ਸ਼ ਕੇ ਤੇ ਉਸ ਦੀ ਜਾਗੀਰ ਦੂਣੀ ਕਰ ਦਿੱਤੀ । ਇਸ ਘੋੜੇ ਵਿਚ ਬੜੀਆਂ ਸਿਫ਼ਤਾਂ ਸਨ । ਸਾਰੀ ਦੁਨੀਆ ਉਸ ਦੇ ਗੁਣ ਗਾਉਂਦੀ ਸੀ ਤੇ ਹਰ ਇਕ ਦੇ ਮੂੰਹ ਤੇ ਉਸ ਦੀ ਉਪਮਾ ਸੀ । ਜਦ ਇਹ ਘੋੜਾ ਕਾਬਲ ਸੀ, ਤਾਂ ਈਰਨ ਦੇ ਬਾਦਸ਼ਾਹ ਫ਼ਤਹ ਅਲੀਸ਼ਾਹ ਕਾਚਾਰੀ ਨੇ ਆਪਣਾ ਇਕ ਵਿਸ਼ੇਸ਼ ਦੂਤ ਇਸ ਘੋੜੇ ਦੇ ਲੈਣ ਲਈ ਕਾਬਲ ਭੇਜਿਆ ਸੀ ਅਤੇ ਘੋੜੇ ਦੇ ਮਾਲਿਕ ਨੂੰ ਪੰਜਾਹ ਹਜ਼ਾਰ ਰੁਪਿਆ ਨਕਦ ਮੁੱਲ ਵਜੋਂ ਦੇਣਾ ਪ੍ਰਵਾਨ ਕੀਤਾ ਸੀ ਤੇ ਇਸ ਤੋਂ ਛੁੱਟ ਪੰਜੀ ਹਜ਼ਾਰ ਰੁਪਏ ਦੀ ਜਾਗੀਰ ਮੌਰੂਸੀ ਉਸ ਲਈ ਮਨਜ਼ੂਰ ਕੀਤੀ ਸੀ । ਰੂਮ ਦੇ ਸ਼ਾਹ ਨੇ ਵੀ ਜਦ ਉਸ ਘੋੜੇ ਦੀ ਉਪਮਾ ਸੁਣੀ ਤਾਂ ਉਸ ਨੇ ਸ਼ਾਹ ਈਰਾਨ ਨੂੰ ਉਸ ਦੇ ਲੈਣ ਲਈ ਪੱਤ੍ਰ ਲਿਖਿਆ ਸੀ, ਪਰ ਯਾਰ ਮੁਹੰਮਦ ਖਾਂ ਨੇ ਇਹ ਘੋੜਾ ਆਪਣੇ ਜਿਉਂਦੇ ਜੀਅ ਕਿਸੇ ਨੂੰ ਨ ਦਿੱਤਾ । ਅਖ਼ੀਰ ਜਦ ਯਾਰ ਮੁਹੰਮਦ ਖ਼ਾਂ ਮਾਰਿਆ ਗਇਆ ਤਾਂ ਸੁਲਤਾਨ ਮੁਹੰਮਦ ਖ਼ਾਂ ਨੇ ਉਹ ਘੋੜਾ ਜਰਨੈਲ ਵੈਨਤੂਰਾ ਦੇ ਹਵਾਲੇ ਕਰ ਦਿੱਤਾ । ਮਹਾਰਾਜਾ ਉਸ ਘੋੜੇ ਤੇ ਚੜ੍ਹ ਕੇ ਬੜਾ ਖ਼ੁਸ਼ ਹੋਇਆ ।

ਜਰਨੈਲ ਵੈਨਤੂਰਾ ਦੇ ਜਾਣ ਪਿੱਛੋਂ ਸੱਯਦ ਅਹਮਦ ਸ਼ਾਹ ਨੇ ਪਿਸ਼ਾਵਰ ਤੇ ਚੜ੍ਹਾਈ ਕਰ ਦਿੱਤੀ । ਸੁਲਤਾਨ ਮੁਹੰਮਦ ਖ਼ਾਂ ਨੇ ਲਾਚਾਰ ਹੋ ਕੇ ਉਸ ਦੀ ਅਧੀਨਗੀ ਮੰਨ ਲਈ ਤੇ ਉਸ ਨੇ ਪਿਸ਼ਾਵਰ ਤੇ ਆਪਣਾ ਰਾਜ ਅਧਿਕਾਰ ਕਰ ਕੇ ਸਰਦਾਰ ਸੁਲਤਾਨ ਮੁਹੰਮਦ ਖ਼ਾਂ ਨੂੰ ਆਪਣਾ ਨਾਇਬ ਨਿਯੁਕਤ ਕਰ ਦਿੱਤਾ ਤੇ ਸ਼ਹਰ ਵਿਚ ਕਾਜ਼ੀ, ਮੁਫ਼ਤੀ ਤੇ ਵਹਾਬੀ ਸਥਾਪਿਤ ਕਰ ਦਿੱਤੇ । ਸੱਯਦ ਅਹਮ ਵਹਾਬੀਆਂ ਸੰਪ੍ਰਦਾ ਦਾ ਮੁਖੀਆ ਸੀ ਤੇ ਉਹ ਸਭ ਤੋਂ ਪਹਲਾਂ ਮੌਲਵੀ ਮੁਹੰਮਦ ਇਸਮਾਈਲ ਦੇ ਨਾਲ ਅਰਬ ਗਇਆ ਸੀ ਤੇ ਉਸ ਨੇ 'ਨਜਦ' ਦੇ ਇਲਾਕੇ ਵਿਚ ਰਹ ਕੇ ਵਹਾਬੀ ਧਰਮ ਦੀ ਸਿੱਖਿਆ ਪ੍ਰਾਪਤ ਕੀਤੀ ਸੀ ਤੇ ਫੇਰ ਉਹ ਹਿੰਦਸਤਾਨ ਆ ਗਇਆ ਤੇ ਉਸ ਨੇ ਲਸ਼ਕਰ ਇਕਤ੍ਰ ਕਰ ਕੇ ਜਹਾਦ ਰਾਹੀਂ ਕਿਸੇ ਇਲਾਕੇ ਦੀ ਰਿਆਸਤ ਲੈਣੀ ਚਾਹੀ । ਇਸ ਨੀਅਤ ਨਾਲ ਉਸ ਨੇ ਬਹੁਤ ਸਾਰਾ

ਰੁਪਿਆ ਜਮ੍ਹਾ ਕੀਤਾ ਅਤੇ ਚਾਰ ਹਜ਼ਾਰ ਦੇ ਲਗ ਪਗ ਮਜ਼ਹਬੀ ਜੰਗ ਲੜਨ ਵਾਲੇ ਜਹਾਦੀ ਇਕੱਠੇ ਕਰ ਕੇ ਪਹਾੜੋ ਪਹਾੜ ਹੁੰਦਾ ਹੋਇਆ ਪਿਸ਼ਾਵਰ ਆ ਸਿਰ ਕੱਢਿਆ। ਉਹ ਪ੍ਰਗਟ ਇਹ ਕਰਦਾ ਸੀ, ਕਿ ਉਹ ਕਾਫ਼ਰਾਂ ਨਾਲ ਜੰਗ ਕਰ ਕੇ ਮੁਸਲਮਾਨੀ ਧਰਮ ਨੂੰ ਫੈਲਾਉਣਾ ਚਾਹੁੰਦਾ ਹੈ। ਇਸ ਲਈ ਉਸ ਨੇ ਪਿਸ਼ਾਵਰ ਫ਼ਤਹ ਕਰ ਕੇ ਇਕ ਵੱਡਾ ਲਸ਼ਕਰ ਆਪਣੇ ਨਾਲ ਲਇਆ। ਅਣਗਿਣਤ ਯੂਸਫ਼ਜ਼ੱਈ ਪਠਾਣ ਵੀ ਉਸ ਦੇ ਨਾਲ ਰਲ ਗਏ। ਉਸ ਨੇ ਪੰਜਾਬ ਉਤੇ ਚੜ੍ਹਾਈ ਕਰਨ ਦੀ ਪੱਕੀ ਨੀਅਤ ਧਾਰ ਲਈ।

ਇਸ ਤੋਂ ਪਹਲਾਂ ਲਿਖਿਆ ਜਾ ਚੁੱਕਾ ਹੈ ਕਿ ਰਾਜਾ ਸੰਸਾਰ ਚੰਦ ਦੇ ਉੱਤਰਾਧਿਕਾਰੀ ਰਾਜਾ ਅਣਰੋਧ ਚੰਦ ਨਮਿਤ ਮਹਾਰਾਜਾ ਨੇ ਇਹ ਬੇਨਤੀ ਕੀਤੀ ਸੀ, ਕਿ ਉਹ ਆਪਣੀ ਇਕ ਭੈਣ ਦਾ ਸਾਕ ਰਾਜਾ ਧਿਆਨ ਸਿੰਘ ਨਾਲ ਕਰ ਦੇਵੇ, ਪਰ ਉਸ ਨੇ ਨਾਂਹ ਕਰ ਦਿੱਤੀ ਸੀ। ਹੁਣ ਮਹਾਰਾਜਾ ਨੇ ਬੜੇ ਕਰੜੇ ਹੁਕਮ ਉਸ ਦੇ ਨਾਮ ਜਾਰੀ ਕੀਤੇ ਤੇ ਉਸ ਨੂੰ ਲਿਖਿਆ ਕਿ 'ਜੇਕਰ ਇਹ ਰਿਸ਼ਤਾ ਉਸ ਨੇ ਨ ਕੀਤਾ ਤਾਂ ਉਸ ਦੀ ਰਿਆਸਤ ਜ਼ਬਤ ਕਰ ਲਈ ਜਾਵੇਗੀ'। ਅਣਰੋਧ ਚੰਦ ਨੂੰ ਇਹ ਰਿਸ਼ਤਾ ਕਰਨਾ ਅਸਲੋਂ ਪ੍ਰਵਾਨ ਨਹੀਂ ਸੀ, ਇਸ ਲਈ ਉਹ ਆਪਣੇ ਰਾਜ-ਪਾਟ ਤੇ ਮੁਲਕ-ਮਾਲ ਨੂੰ ਛੱਡ ਛਡਾ ਕੇ ਅੰਗ੍ਰੇਜ਼ੀ ਇਲਾਕੇ ਵਿਚ ਚਲਾ ਗਇਆ। ਉਸ ਦੇ ਇਸ ਤਰ੍ਹਾਂ ਜਾਣ ਦੀ ਨੀਅਤ ਤੋਂ ਸੂਚਿਤ ਹੋ ਕੇ ਰਾਜਾ ਸੰਸਾਰ ਚੰਦ ਦੇ ਭਰਾ ਮੀਆਂ ਫ਼ਤਹ ਚੰਦ ਨੇ ਮਹ ਰਾਜਾ ਦੇ ਨਾਮ ਇਕ ਬੇਨਤੀ-ਪੱਤ੍ਰ ਲਿਖਿਆ ਕਿ 'ਰਾਜਾ ਅਣਰੋਧ ਚੰਦ ਆਪਣੀ ਰਿਆਸਤ ਛੱਡ ਕੇ ਅੰਗ੍ਰੇਜ਼ਾਂ ਦੇ ਇਲਾਕੇ ਵਿਚ ਜਾਣਾ ਚਾਹੁੰਦਾ ਹੈ; ਜੇਕਰ ਮਹਾਰਾਜਾ ਆਪ ਇਸ ਪਾਸੇ ਸ਼ੀਘਰ ਆ ਜਾਵੇ ਤਾਂ ਅਣਰੋਧ ਚੰਦ ਨੂੰ ਫੜ ਸਕੇਗਾ, ਨਹੀਂ ਤਾਂ ਉਹ ਸ਼ਿਕਾਰ ਹੱਥੋਂ ਨਿਕਲ ਜਾਵੇਗਾ'। ਇਹ ਖ਼ਬਰ ਸੁਣ ਕੇ ਮਹਾਰਾਜਾ ਝੱਟਪਟ ਸਵਾਰ ਹੋਇਆ ਅਤੇ ਕੂਚ ਤੇ ਕੂਚ ਕਰਦਾ ਹੋਇਆ ਨੂਰਪੁਰ ਦੇ ਰਸਤੇ ਨਾਦੌਣ ਪਹੁੰਚ ਗਇਆ, ਪਰ ਰਾਜਾ ਅਣਰੋਧ ਚੰਦ ਮਹਾਰਾਜਾ ਦੇ ਪਹੁੰਚਣ ਤੋਂ ਪਹਲਾਂ ਹੀ ਆਪਣੀ ਨਕਦੀ, ਮਾਲ-ਜਿਨਸ ਆਦਿ ਲੈ ਕੇ ਸਤਲੁਜ ਪਾਰ ਕਰ ਗਇਆ ਸੀ। ਮਹਾਰਾਜਾ ਨੇ ਉਸ ਦਾ ਸਾਰਾ ਇਲਾਕਾ ਜ਼ਬਤ ਕਰ ਕੇ ਰਾਜ ਖਾਲਸਾ ਵਿਚ ਸ਼ਾਮਿਲ ਕਰ ਲਇਆ ਤੇ ਉਸ ਵਿਚੋਂ ਤੀਹ ਹਜ਼ਾਰ ਦੇ ਇਲਾਕੇ ਰਾਜਗੀਰ ਦੀ ਜਾਗੀਰ ਰਾਜਾ ਸੰਸਾਰ ਚੰਦ ਦੇ ਭਰਾ ਮੀਆਂ ਫ਼ਤਹ ਚੰਦ ਦੇ ਨਾਮ ਲਾ ਦਿੱਤੀ। ਮਹਾਰਾਜਾ ਸੰਸਾਰ ਚੰਦ ਦੀ ਦੂਜੀ ਰਾਣੀ (ਜਿਸ ਦਾ ਨਾਮ ਰਾਣੀ ਗਦਨ ਸੀ) ਦੀ ਕੁਖੋਂ ਦੋ ਸੁੰਦਰ ਲੜਕੀਆਂ ਸਨ। ਮਹਾਰਾਜਾ ਨੇ ਉਸ ਰਾਣੀ ਨੂੰ ਸੰਦੇਸਾ ਭੇਜਿਆ ਕਿ 'ਉਨ੍ਹਾਂ ਦੋਵਾਂ ਲੜਕੀਆਂ ਵਿਚੋਂ ਇਕ ਦਾ ਵਿਆਹ ਮਹਾਰਾਜਾ ਨਾਲ ਕਰ ਦੇਵੇ'। ਰਾਣੀ ਨੇ ਉੱਤਰ ਦਿੱਤਾ, ਕਿ 'ਮੈਂ ਆਪਣੀ ਕਿਸੇ ਲੜਕੀ ਦਾ ਸਾਕ ਰਾਜਾ ਧਿਆਨ ਸਿੰਘ ਨਾਲ ਕਰਨ ਨੂੰ ਤਿਆਰ ਨਹੀਂ, ਹਾਂ, ਮਹਾਰਾਜਾ ਨੂੰ ਆਪਣੀ ਲੜਕੀ ਇਸ ਸ਼ਰਤ ਤੇ ਦੇਂਦੀ ਹਾਂ, ਕਿ ਮੇਰੇ ਸ੍ਵਰਗੀ ਪਤੀ ਰਾਜਾ ਸੰਸਾਰ ਚੰਦ ਦਾ ਜਿਹੜਾ ਇਲਾਕਾ ਰਾਜਾ ਅਣਰੋਧ ਚੰਦ ਦੇ ਨਾਮ ਕੀਤਾ ਗਇਆ ਸੀ, ਉਹ ਹੁਣ ਮਹਾਰਾਜਾ ਮੇਰੀ ਕੁੱਖੋਂ ਜੰਮੇਂ ਪੁੱਤਰ ਬੀਰ ਚੰਦ ਦੇ ਨਾਮ ਕਰ ਦੇਵੇ ਤੇ ਉਸ ਨੂੰ 'ਰਾਜਾ' ਦਾ ਖ਼ਿਤਾਬ ਦੇ ਦੇਵੇ ਅਤੇ ਸਾਡੀ ਖ਼ਾਨਦਾਨੀ ਰਸਮ ਅਨੁਸਾਰ ਮਹਾਰਾਜਾ ਲਾੜਾ ਬਣ ਕੇ ਤੇ ਸਿਹਰੇ ਬੰਨ੍ਹ ਕੇ ਸਾਡੇ ਘਰ ਆ ਕੇ ਢੁੱਕੇ ਤੇ ਵਿਆਹ ਕੇ

ਲੈ ਜਾਵੇ।' ਮਹਾਰਾਜਾ ਨੇ ਪਹਲਾਂ ਤਾਂ ਇਹ ਗੱਲ ਨ ਮੰਨੀ ਤੇ ਕਹਿਆ ਕਿ ਜਦ ਤਕ ਰਾਜਾ ਧਿਆਨ ਸਿੰਘ ਦਾ ਵਿਆਹ ਨ ਹੋਵੇ, ਉਸ ਦਾ ਮੁਲਕ ਰਾਜਾ ਬੀਰ ਸਿੰਘ ਦੇ ਨਾਮ ਨਹੀਂ ਕੀਤਾ ਜਾਵੇਗਾ, ਪਰ ਜਦ ਲੋਕਾਂ ਦੇ ਮੂੰਹੋਂ ਰਾਜਾ ਸੰਸਾਰ ਚੰਦ ਦੀਆਂ ਲੜਕੀਆਂ ਦੀ ਸੁੰਦਰਤਾ ਦੀ ਪ੍ਰਸਿੱਧੀ ਸੁਣੀ ਤਾਂ ਉਸ ਨੇ ਆਪਣੀ ਰੁਚੀ ਪ੍ਰਗਟ ਕਰ ਦਿੱਤੀ ਅਤੇ ਉਸ ਨੇ ਨਾਦੌਣ ਦਾ ਇਲਾਕਾ ਬੀਰ ਚੰਦ ਦੇ ਨਾਮ ਕਰ ਦਿੱਤਾ ਤੇ ਉਸ ਨੂੰ 'ਰਾਜਾ' ਦਾ ਖ਼ਿਤਾਬ ਵੀ ਬਖ਼ਸ਼ ਦਿੱਤਾ। ਫੇਰ ਉਸ ਨੇ ਵਿਆਹ ਦੀ ਤਿਆਰੀ ਕੀਤੀ ਅਤੇ ਉਹ ਸਿਹਰੇ ਬੰਨ੍ਹ ਕੇ ਰਾਜਾ ਸੰਸਾਰ ਚੰਦ ਦੇ ਘਰ ਢੁੱਕਾ। ਭਾਵੇਂ ਵਿਚਾਰ ਇਹ ਹੀ ਹੋਇਆ ਸੀ, ਕਿ ਮਹਾਰਾਜਾ ਦੀ ਸ਼ਾਦੀ ਇਕ ਲੜਕੀ ਨਾਲ ਹੋਵੇਗੀ, ਪਰ ਜਦ ਮਹਾਰਾਜਾ ਨੇ ਦੋਹਾਂ ਲੜਕੀਆਂ ਦੇ ਰੂਪ ਨੂੰ ਵੇਖਿਆ, ਜਿਹੜਾ ਚੰਨ ਸੂਰਜ ਨੂੰ ਮਾਤ ਕਰਦਾ ਸੀ, ਤਾਂ ਉਹ ਦੋਹਾਂ ਲੜਕੀਆਂ ਤੇ ਰੀਝ ਗਇਆ ਤੇ ਦੋਹਾਂ ਨੂੰ ਹੀ ਵਿਆਹ ਕੇ ਲੈ ਆਇਆ ਤੇ ਦੋਹਾਂ ਦੇ ਫੇਰੇ ਇੱਕੋ ਸਮੇਂ ਮਹਾਰਾਜਾ ਨਾਲ ਹੋ ਗਏ। ਅਤੇ ਮਹਾਰਾਜਾ ਦੋਵੇਂ ਡੋਲੇ ਲੈ ਕੇ ਬੜਾ ਪ੍ਰਸੰਨ-ਚਿਤ ਲਾਹੌਰ ਆ ਗਇਆ।

ਸੰਮਤ ੧੮੮੮ ਬਿ. ਦੇ ਆਰੰਭ ਵਿਚ ਖ਼ਬਰ ਪਹੁੰਚੀ, ਕਿ ਲੰਡਨ ਦੇ ਬਾਦਸ਼ਾਹ ਵਲੋਂ ਕਪਤਾਨ ਬਰਨਜ਼ ਸਾਹਿਬ ਤੁਹਫ਼ੇ ਆਦਿ ਲੈ ਕੇ ਲਾਹੌਰ ਆ ਰਹਿਆ ਹੈ। ਮਹਾਰਾਜਾ ਨੇ ਦੀਵਾਨ ਗੰਗਾ ਰਾਮ ਦੇ ਪੁੱਤਰ ਦੀਵਾਨ ਅਜੁੱਧਿਆ ਪ੍ਰਸ਼ਾਦ ਨੂੰ ਸਾਹਿਬ ਦੇ ਸ੍ਵਾਗਤ ਲਈ ਮੁਲਤਾਨ ਭੇਜਿਆ ਅਤੇ ਉਸ ਨੂੰ ਹੁਕਮ ਦਿੱਤਾ, ਕਿ ਉਹ ਦਰਿਆ ਦੇ ਕੰਢੇ ਤਕ ਜਾ ਕੇ ਮੁਲਤਾਨ ਵਿਖੇ ਸਾਹਿਬ ਦਾ ਸ੍ਵਾਗਤ ਕਰੇ ਤੇ ਉਸ ਨੂੰ ਮਾਣ-ਸਤਿਕਾਰ ਨਾਲ ਲਾਹੌਰ ਲੈ ਆਵੇ। ਇਕ ਫ਼ੌਜ ਜਰਨੈਲ ਵੈਨਤੂਰਾ ਸਾਹਿਬ ਨਾਲ ਮੁਲਤਾਨ ਨੂੰ ਭੇਜੀ ਗਈ ਜਿਸ ਨੂੰ ਹੁਕਮ ਦਿੱਤਾ ਗਇਆ ਕਿ ਉਹ ਨਵਾਬ ਬਹਾਵਲਪੁਰ ਦੇ ਇਲਾਕੇ ਵਿਚ ਦਾਖ਼ਿਲ ਹੋ ਕੇ ਉਸ ਵਲ ਖ਼ਰਾਜ ਦੀ ਬਾਕੀ ਰਹਿੰਦੀ ਇਕ ਲੱਖ ਪੰਜਾਹ ਹਜ਼ਾਰ ਰੁਪਏ ਦੀ ਰਕਮ ਵਸੂਲ ਕਰੇ ਅਤੇ ਜੇਕਰ ਉਹ ਨ ਦੇਵੇ ਤਾਂ ਕੱਛੀ ਦਾ ਇਲਾਕਾ, ਜਿਹੜਾ ਉਸ ਦੇ ਅਧਿਕਾਰ ਹੇਠ ਹੈ, ਜ਼ਬਤ ਕਰ ਲਇਆ ਜਾਵੇ। ਇਸ ਪੁਰ ਜਰਨੈਲ ਵੈਨਤੂਰਾ ਨੇ ਬਹਾਵਲ-ਪੁਰ ਪਹੁੰਚ ਕੇ ਨਵਾਬ ਪਾਸੋਂ ਰੁਪਿਆ ਮੰਗਿਆ। ਨਵਾਬ ਨੇ ਝੱਟਪਟ ਇਕ ਲੱਖ ਰੁਪਿਆ ਦੇ ਦਿੱਤਾ ਤੇ ਬਾਕੀ ਦੇ ਪੰਜਾਹ ਹਜ਼ਾਰ ਲਈ ਇਕ ਮਹੀਨੇ ਦਾ ਇਕਰਾਰ ਕੀਤਾ।

ਸੰਮਤ ੧੮੮੮ ਬਿ. ਦੇ ਸ਼ੁਰੂ ਵਿਚ ਕਪਤਾਨ ਹਾਕਮਨ ਸਾਹਿਬ ਦੇ ਨਾਮ ਦਾ ਇਕ ਅੰਗ੍ਰੇਜ਼ ਸੈਲਾਨੀ ਲਾਹੌਰ ਆਇਆ। ਮਹਾਰਾਜਾ ਨੇ ਉਸ ਦੀ ਬੜੀ ਇੱਜ਼ਤ ਤੇ ਪ੍ਰਾਹੁਣਾ-ਚਾਰੀ ਕੀਤੀ ਅਤੇ ਹੁਕਮ ਦਿੱਤਾ ਕਿ ਸਰਕਾਰੀ ਰਿਆਸਤ ਵਿਚ ਇਹ ਸਾਹਿਬ ਜਿਥੇ ਵੀ ਜਾਵੇ, ਇਸ ਦੀ ਚੰਗੀ ਆਉ-ਭਗਤ ਕੀਤੀ ਜਾਵੇ। ਇਸ ਪੁਰ ਉਹ ਅੰਗ੍ਰੇਜ਼ ਸੈਲਾਨੀ ਪਹਲਾਂ ਤਾਂ ਮੁਲਤਾਨ ਗਇਆ ਤੇ ਫੇਰ ਲਾਹੌਰ ਆਇਆ ਅਤੇ ਕਸ਼ਮੀਰ ਦੇ ਨਾਜ਼ਮ ਦੇ ਨਾਮ ਮਹਾਰਾਜੇ ਦਾ ਪਰਵਾਨਾ ਲੈ ਕੇ ਕਸ਼ਮੀਰ ਗਇਆ। ਸੱਯਦ ਅਹਮਦ ਜਹਾਦੀ ਦਾ ਜ਼ੋਰ-ਸ਼ੋਰ ਪਿਸ਼ਾਵਰ ਵਲ ਦਿਨੋ ਦਿਨ ਵਧਦਾ ਜਾ ਰਹਿਆ ਸੀ, ਇਸ ਲਈ ਉਸ ਨੂੰ ਦਬਾਉਣ ਲਈ ਮਹਾਰਾਜਾ ਨੇ ਫ਼ੌਜ ਤਿਆਰ ਕੀਤੀ ਪਰ ਪਹਲਾਂ ਉਸ ਬਾਰੇ ਸਾਰੀ ਜਾਣਕਾਰੀ ਦਾ ਪਤਾ ਲੈਣਾ ਚਾਹਿਆ, ਕਿ ਉਸ ਦੇ ਨਾਲ ਕਿੰਨੀ ਕੁ ਫ਼ੌਜ ਹੈ ਤੇ ਉਹ ਕਿਸ ਹਾਲਤ ਵਿਚ ਹੈ। ਇਸ ਲਈ ਪਿਸ਼ਾਵਰ ਦੇ ਨਾਜ਼ਮ ਸਰਦਾਰ ਸੁਲਤਾਨ ਮੁਹੰਮਦ

ਖ਼ਾਂ ਦੇ ਨਾਮ ਹੁਕਮ ਲਿਖਿਆ ਗਇਆ ਕਿ ਉਹ ਸੱਯਦ ਅਹਮਦ ਬਾਰੇ ਸਾਰਾ ਹਾਲ ਵਿਸਤਾਰ ਨਾਲ ਲਿਖ ਭੇਜੇ ਤੇ ਦੱਸੇ, ਕਿ ਉਸ ਨੂੰ ਦਬਾਉਣ ਲਈ ਕਿੰਨੀ ਕੁ ਫ਼ੌਜ ਦੀ ਲੋੜ ਹੋਵੇਗੀ।' ਸਰਦ ਰ ਨੇ ਉੱਤਰ ਵਿਚ ਲਿਖਿਆ ਕਿ 'ਸੱਯਦ ਅਹਮਦ ਦਾ ਗੁਜ਼ਾਰਾ ਕੇਵਲ ਮਾਰ-ਧਾੜ ਤੇ ਹੈ ਅਤੇ ਉਸ ਕੋਲ ਚਾਰ ਕੁ ਹਜ਼ਾਰ ਆਦਮੀਆਂ ਦੀ ਫ਼ੌਜ ਹੈ, ਪਰ ਫ਼ੌਜ ਦੇ ਆਦਮੀਆਂ ਕੋਲ ਕੋਈ ਸਾਜ਼-ਸਾਮਾਨ ਨਹੀਂ; ਉਹ ਤਾਂ ਕੇਵਲ ਮਰਨ ਲਈ ਜਮ੍ਹਾ ਹੋਏ ਹਨ ਤੇ ਇੰਨਾ ਹੀ ਚਾਹੁੰਦੇ ਹਨ, ਕਿ ਕਿਧਰੇ ਲੜ ਕੇ ਮਰ ਜਾਣ। ਇਸੇ ਫ਼ੌਜ ਦੀ ਘਾਲਣਾ ਕਰ ਕੇ ਉਹ ਆਮ ਤੌਰ ਤੇ ਫ਼ਤਹ ਪ੍ਰਾਪਤ ਕਰਦਾ ਹੈ; ਉਸ ਵਿਚ ਆਪਣੀ ਕੋਈ ਹਿੰਮਤ ਜਾਂ ਦਲੇਰੀ ਨਹੀਂ; ਕਿਉਂਕਿ ਇਹ ਪਹਲਾਂ ਇਕ ਮਾਮੂਲੀ ਤੇ ਕਮੀਨਾ ਜੇਹਾ ਸਿਪਾਹੀ ਸੀ ਤੇ ਟੋਂਕ ਦੇ ਮਾਲਿਕ ਨਵਾਬ ਮੁਹੰਮਦ ਮਨੀਰ ਖ਼ਾਂ ਦਾ ਨੌਕਰ ਸੀ। ਉਸ ਨੂੰ ਨੌਕਰੀ ਤੇ ਬਹੁਤਾ ਹਾਜ਼ਿਰ ਨਹੀਂ ਰਹਣਾ ਪੈਂਦਾ ਸੀ, ਇਸ ਲਈ ਵਿਹਲੇ ਸਮੇਂ ਵਿਚ ਉਸ ਨੇ ਫ਼ਾਰਸੀ ਅਰਬੀ ਪੜ੍ਹ ਲਈ। ਜਦ ਨਵਾਬ ਨੇ ਵੇਖਿਆ ਕਿ ਉਸ ਨੂੰ ਮੁਸਲਮਾਨੀ ਸ਼ਰ੍ਹਾ ਦੀ ਵਿਦਿਆ ਸਿੱਖਣ ਦਾ ਸ਼ੌਕ ਹੈ ਤਾਂ ਉਸ ਨੇ ਉਸ ਨੂੰ ਸੁਤੰਤਰ ਕਰ ਦਿੱਤਾ ਤੇ ਉਸ ਦੀ ਤਨਖ਼ਾਹ ਦੂਣੀ ਕਰ ਦਿੱਤੀ। ਫੇਰ ਉਹ ਦਿਨ ਰਾਤ ਵਿਦਿਆ ਸਿੱਖਣ ਵਿਚ ਜੁਟ ਗਇਆ ਤੇ ਇਸ ਪੱਦਵੀ ਨੂੰ ਪੁੱਜ ਗਇਆ ਕਿ ਦਿੱਲੀ ਆ ਕੇ ਆਪਣੀ ਵਿਦਿਆ ਦੀ ਪਰੀਖਿਆ ਦੇ ਕੇ ਵਿਦਵਾਨੀ ਦੀ ਦਸਤਾਰ ਤੇ ਸਨਦ ਪ੍ਰਾਪਤ ਕਰ ਲਈ। ਕੁਝ ਸਾਲਾਂ ਪਿੱਛੋਂ ਉਸ ਨੇ ਇਸ ਗੱਲ ਦਾ ਦਾਅਵਾ ਕੀਤਾ ਕਿ ਉਸ ਨੇ ਰਸੂਲ ਅੱਲਾ ਮੁਹੰਮਦ ਸਾਹਿਬ ਨੂੰ ਸੁਪਨੇ ਵਿਚ ਵੇਖਿਆ ਹੈ ਤੇ ਪੈਗੰਬਰ ਸਾਹਿਬ ਨੇ ਉਸ ਨੂੰ ਹੁਕਮ ਕੀਤਾ ਹੈ ਕਿ ਉਹ ਮੁਸਲਮਾਨਾਂ ਨੂੰ ਇਕੱਤ੍ਰ ਕਰ ਕੇ ਕਾਫ਼ਰਾਂ ਨਾਲ ਲੜੇ ਤੇ ਮੁਸਲਮਾਨੀ ਧਰਮ ਦਾ ਪਸਾਰਾ ਕਰੇ। ਲੋਕ ਉਸ ਨੂੰ ਬੜਾ ਵਿਦਵਾਨ ਤੇ ਸਿਆਣਾ ਸਮਝਦੇ ਸਨ; ਇਸ ਲਈ ਬਹੁਤ ਸਾਰੇ ਆਦਮੀਆਂ ਨੂੰ ਉਸ ਦੀਆਂ ਗੱਲਾਂ ਤੇ ਯਕੀਨ ਆ ਗਇਆ ਅਤੇ ਮੌਲਵੀ ਮੁਹੰਮਦ ਇਸਮਾਈਲ ਵਰਗੇ ਚੰਗੇ ਚੰਗੇ ਮੌਲਵੀ, ਜਿਹੜੇ ਉਸ ਦੇ ਜਮਾਤੀ ਸਨ, ਉਸ ਦੇ ਅਜੇਹੇ ਕੰਮ ਵਿਚ ਸਾਥੀ ਤੇ ਸਹਾਈ ਬਣ ਗਏ। ਇਸ ਪੁਰ ਉਹ ਪਹਲਾਂ ਦਿੱਲੀ ਤੋਂ ਕਲਕੱਤੇ ਗਇਆ ਤੇ ਉਥੋਂ ਜਹਾਜ਼ ਰਾਹੀਂ ਮੱਕੇ ਗਇਆ; ਉਥੇ ਨਜਦ ਦੇ ਪ੍ਰਸਿੱਧ ਵਹਾਬੀ ਵਿਦਵਾਨ ਆਏ ਹੋਏ ਸਨ; ਉਨ੍ਹਾਂ ਨਾਲ ਉਸ ਦੀ ਭੇਂਟ ਹੋਈ ਤੇ ਉਨ੍ਹਾਂ ਉਸ ਨੂੰ ਇੰਨਾ ਪ੍ਰਭਾਵਿਤ ਕਰ ਲਇਆ ਕਿ ਉਸ ਨੂੰ ਆਪਣੇ ਮਜ਼ਹਬ ਵਿਚ ਸ਼ਾਮਿਲ ਕਰ ਲਇਆ ਤੇ ਉਸ ਨੇ ਵੀ ਆਪਣੇ ਸਾਰੇ ਸਾਥੀਆਂ ਉੱਪਰ ਇਸੇ ਮਜ਼ਹਬ ਵਿਚ ਸ਼ਾਮਿਲ ਹੋਣ ਦੀ ਬੰਦਸ਼ ਲਾ ਕੇ ਵਹਾਬੀ ਬਣਾ ਲਇਆ। ਉਥੋਂ ਉਹ ਪੱਕਾ ਵਹਾਬੀ ਬਣ ਕੇ ਫੇਰ ਹਿੰਦੁਸਤਾਨ ਆਇਆ ਅਤੇ ਇਹ ਮਸ਼ਹੂਰ ਕੀਤਾ ਕਿ ਉਹ ਮਜ਼ਹਬੀ ਜੰਗ ਕਰਨ ਲਈ ਤਿਆਰ ਹੈ, ਇਸ ਲਈ ਹਰ ਇਕ ਧਾਰਮਿਕ ਵਿਦਵਾਨ ਤੇ ਆਗੂ ਨੂੰ ਉਸ ਦੀ ਸਹਾਇਤਾ ਕਰਨੀ ਚਾਹੀਦੀ ਹੈ। ਉਹ ਹਰ ਇਕ ਮੁਸਲਮਾਨ ਰਈਸ ਕੋਲ ਗਇਆ ਅਤੇ ਉਨ੍ਹਾਂ ਕੋਲੋਂ ਜਹਾਦ ਜੀ ਮਦਦ ਦੇ ਬਹਾਨੇ ਖਾਸੀਆਂ ਰਕਮਾਂ ਵਸੂਲ ਕੀਤੀਆਂ; ਇਸੇ ਤਰ੍ਹਾਂ ਬਹੁਤ ਸਾਰੇ ਮੁਸਲਮਾਨ ਧਰਮ ਦੇ ਨਾਮ ਤੇ ਜਾਨ ਦੇਣ ਲਈ ਉਸ ਦੇ ਨਾਲ ਰਲ ਗਏ। ਵਾਸਤਵ ਵਿਚ ਉਸ ਦਾ ਮੰਤਵ ਇਹ ਸੀ, ਕਿ ਕਿਸੇ ਬੇਇੰਤਜ਼ਾਮੇ ਇਲਾਕੇ ਵਿਚ ਜਾ ਕੇ ਉਹ ਇਲਾਕਾ ਮਾਰ ਲਵੇ ਤੇ ਇਸ ਤਰ੍ਹਾਂ ਰਿਆਸਤ ਦਾ ਮਾਲਿਕ ਬਣ ਜਾਵੇ। ਉਸ ਨੇ ਮੁਲਕ ਦੀ ਇਸ ਗੁੱਠ ਨੂੰ ਆਪਣੀ ਮਰਜ਼ੀ ਮੁਤਾਬਕ ਵੇਖਿਆ ਤੇ ਪਹਾੜਾਂ ਦੇ

ਰਸਤੇ ਪਿਸ਼ਾਵਰ ਦੇ ਇਲਾਕੇ ਵਿਚ ਆ ਗਇਆ। ਯੂਸਫ਼ਜ਼ਈ ਪਠਾਣ ਉਸ ਦੇ ਸ਼ਰਧਾਲੂ ਬਣ ਗਏ ਤੇ ਉਸ ਨੂੰ ਵੱਡਾ ਵਿਦਵਾਨ ਜਾਣ ਕੇ ਉਸ ਦੀ ਸੇਵਾ ਕਰਨ ਲੱਗੇ। ਇਸੇ ਥਾਂ ਨੂੰ ਉਸ ਨੇ ਆਪਣਾ ਠਿਕਾਣਾ ਬਣਾ ਲਇਆ ਤੇ ਇਸ ਘਾਤ ਵਿਚ ਰਹਿਆ ਕਿ ਕਦੋਂ ਪਿਸ਼ਾਵਰ ਤੇ ਕਬਜ਼ਾ ਕਰੇ। ਹੁਣ ਉਹ ਦਿਨ ਰਾਤ ਪਿਸ਼ਾਵਰ ਲੈਣ ਦੇ ਆਹਰ ਵਿਚ ਹੈ। ਜੇਕਰ ਮਹਾਰਾਜਾ ਇਸ ਮੁਲਕ ਨੂੰ ਆਪਣੇ ਅਧੀਨ ਰੱਖਣਾ ਚਾਹੁੰਦਾ ਹੈ ਤਾਂ ਉਸ ਨੂੰ ਚਾਹੀਦਾ ਹੈ ਕਿ ਫ਼ੌਜ ਭੇਜ ਕੇ ਇਸ ਬਲਾ ਨੂੰ ਪਿਸ਼ਾਵਰ ਤੋਂ ਦੂਰ ਕੱਢੇ; ਨਹੀਂ ਤਾਂ ਮਹਾਰਾਜਾ ਦੀ ਮਰਜ਼ੀ; ਮੇਰੇ ਵਿਚ ਤਾਂ ਉਸ ਦੇ ਮੁਕਾਬਲੇ ਦੀ ਤਾਕਤ ਜਾਂ ਸ਼ਕਤੀ ਨਹੀਂ ਹੈ।" ਜਦ ਮਹਾਰਾਜਾ ਨੇ ਸਰਦਾਰ ਸੁਲਤਾਨ ਮੁਹੰਮਦ ਖ਼ਾਂ ਦਾ ਇਹ ਉੱਤਰ ਸੁਣਿਆ ਤਾਂ ਅੱਠ ਪਲਟਨਾਂ ਤੇ ਦੋ ਤੋਪਖ਼ਾਨੇ ਸ਼ਹਜ਼ਾਦਾ ਖੜਕ ਸਿੰਘ ਨੂੰ ਦੇ ਕੇ ਜਰਨੈਲ ਵੈਨਤਰਾ ਦੀ ਕਮਾਨ ਹੇਠ ਪਿਸ਼ਾਵਰ ਵਲ ਭੇਜੇ। ਪਰ ਜਦ ਇਹ ਫ਼ੌਜ ਪਿਸ਼ਾਵਰ ਪਹੁੰਚੀ ਤਾਂ ਸੱਯਦ ਅਹਮਦ ਪਹਾੜਾਂ ਤੇ ਚੜ੍ਹ ਗਇਆ। ਇਹ ਫ਼ੌਜ ਛੇ ਮਹੀਨੇ ਤਕ ਪਿਸ਼ਾਵਰ ਠਹਰੀ, ਪਰ ਇਸ ਸਮੇਂ ਵਿਚ ਸੱਯਦ ਅਹਮਦ ਨੇ ਪਿਸ਼ਾਵਰ ਵਲ ਮੂੰਹ ਨ ਕੀਤਾ। ਅਖ਼ੀਰ ਸ਼ਹਜ਼ਾਦਾ ਫ਼ੌਜ ਲੈ ਕੇ ਵਾਪਸ ਆ ਗਇਆ। ਜਦ ਇਹ ਫ਼ੌਜ ਰਾਵਲਪਿੰਡੀ ਦੇ ਰਸਤੇ ਲਾਹੌਰ ਪਰਤਣ ਲੱਗੀ ਤਾਂ ਇਕ ਦਿਨ ਲਸ਼ਕਰ ਦਾ ਡੇਰਾ ਇਕ ਛੋਟੇ ਜੇਹੇ ਪਿੰਡ ਬਰਸਾਨੀ ਵਿਖੇ ਹੋਇਆ ਜਿਹੜਾ ਰਾਵਲਪਿੰਡੀ ਤੋਂ ਬਕਰਾਲਾ ਵਿਚਕਾਰ ਸੀ। ਉਥੇ ਜਰਨੈਲ ਵੈਨਤੂਰਾ ਨੇ ਇਕ ਰੂਮੀ ਇਮਾਰਤ ਵਰਗਾ ਗੁੰਬਦ ਬਣਿਆ ਹੋਇਆ ਵੇਖਿਆ। ਜਰਨੈਲ ਨੇ ਉਸ ਇਲਾਕੇ ਦੇ ਬੁੱਢੇ ਤੇ ਵੱਡੀ ਉਮਰ ਵਾਲੇ ਆਦਮੀ ਬੁਲਾ ਕੇ ਉਸ ਗੁੰਬਦ ਬਾਰੇ ਉਨ੍ਹਾਂ ਪਾਸੋਂ ਪੁਛਿਆ ਕਿ ਉਹ ਕਦੋਂ ਤੇ ਕਿਵੇਂ ਬਣਿਆ? ਹਰ ਇਕ ਨੇ ਇਹੀ ਦਸਿਆ ਕਿ ਉਨ੍ਹਾਂ ਦੇ ਵੱਡੇ ਵਡੇਰੇ ਉਸ ਗੁੰਬਦ ਨੂੰ ਉਸੇ ਤਰ੍ਹਾਂ ਬਣਿਆ ਹੋਇਆ ਵੇਖਦੇ ਆਏ ਹਨ; ਪਰ ਕਿਸੇ ਨੂੰ ਪਤਾ ਨਹੀਂ, ਕਿ ਉਹ ਕਦੋਂ ਦਾ ਬਣਿਆ ਹੋਇਆ ਹੈ। ਜਰਨੈਲ ਵੈਨਤੂਰਾ ਇਤਿਹਾਸ ਤੋਂ ਚੰਗੀ ਤਰ੍ਹਾਂ ਵਾਕਫ਼ ਸੀ ਤੇ ਉਸ ਦੇ ਕੋਲ ਸਕੰਦਰ ਦਾ 'ਸਫ਼ਰਨਾਮਾ' ਵੀ ਸੀ; ਜਿਸ ਵਿਚ ਲਿਖਿਆ ਹੋਇਆ ਸੀ ਕਿ ਪੰਜਾਬ ਵਿਚ ਦੋ ਥਾਵਾਂ ਤੇ ਸਕੰਦਰ ਨੇ ਕੁਝ ਦੱਬਿਆ ਸੀ ਤੇ ਉਨ੍ਹਾਂ ਉੱਪਰ ਗੁੰਬਦ ਬਣਵਾਏ ਸਨ; ਇਸ ਨਿਸ਼ਾਨੀ ਸਦਕਾ ਅਤੇ ਗੁੰਬਦ ਦੇ ਰੂਮੀ ਨਮੂਨੇ ਕਾਰਣ ਜਰਨੈਲ ਵੈਨਤੂਰਾ ਨੂੰ ਯਕੀਨ ਹੋ ਗਇਆ ਕਿ ਉਸ ਗੁੰਬਦ ਹੇਠ ਸਕੰਦਰ ਦਾ ਦਬਿਆ ਹੋਇਆ ਖ਼ਜ਼ਾਨਾ ਹੈ। ਇਸ ਲਈ ਉਸ ਨੇ ਜ਼ਿਮੀਂਦਾਰਾਂ ਨੂੰ ਕਹਿਆਂ ਕਿ ਉਹ ਗੁੰਬਦ ਨੂੰ ਢਾਹ ਦੇਣ। ਉਹ ਲੋਕ ਕਿੱਨੇ ਦਿਨ ਗੁੰਬਦ ਨੂੰ ਢਾਹੁਣ ਵਿਚ ਲੱਗੇ ਰਹੇ ਤੇ ਉੱਨੇ ਦਿਨ ਡੇਰਾ ਵੀ ਉਥੇ ਹੀ ਰਹਿਆ। ਅਖ਼ੀਰ ਬੜੀਆਂ ਮੁਸ਼ਕਿਲਾਂ ਨਾਲ ਉਹ ਗੁੰਬਦ ਢਾਹਿਆ ਗਇਆ ਤਾਂ ਉਸ ਦੇ ਹੇਠੋਂ ਪਹਲਾਂ ਇਕ ਲੱਕੜੀ ਦੀ ਸੰਦੂਕੜੀ ਨਿਕਲੀ; ਜਦ ਉਸ ਨੂੰ ਖੋਲ੍ਹਿਆ ਗਇਆ ਤਾਂ ਉਸ ਵਿਚੋਂ ਇਕ ਸੋਨੇ ਦੀ ਅੰਗੂਠੀ ਨਿਕਲੀ ਜਿਸ ਵਿਚ ਅਲਮਾਸ ਦਾ ਨਗੀਨਾ ਜੜਿਆ ਹੋਇਆ ਸੀ ਤੇ ਉਸ ਅਲਮਾਸ ਉਤੇ 'ਸਕੰਦਰ' ਲਿਖਿਆ ਹੋਇਆ ਸੀ। ਇਸ ਤੋਂ ਛੁਟ ਦੋ ਸੋਨੇ ਦੀਆਂ ਬੁਤਕੀਆਂ ਮਿਲੀਆਂ, ਜਿਨ੍ਹਾਂ ਉੱਪਰ ਸਕੰਦਰ ਦਾ ਚਿੱਤ੍ਰ ਬਣਿਆ ਹੋਇਆ ਸੀ। ਇਨ੍ਹਾਂ ਦੋ ਚੀਜ਼ਾਂ ਤੋਂ ਬਿਨਾਂ ਇਕ ਲੋਹੇ ਦਾ ਸੰਦੂਕ ਵੀ ਲੱਭਾ। ਜਦ ਉਸ ਨੂੰ ਖੋਲ੍ਹਿਆ ਗਇਆ ਤਾਂ ਉਸ ਵਿਚੋਂ ਇਕ ਸੋਨੇ ਦੀ ਸੰਦੂਕੜੀ ਨਿਕਲੀ, ਜਿਸ ਵਿਚ ਤਿੰਨ ਪਾਣੀ ਨਾਲ ਭਰੇ ਕੁੱਜੇ ਸਨ, ਇਕ ਕੁੱਜੇ ਵਿਚ ਚਿੱਟੇ ਰੰਗ ਦਾ ਪਾਣੀ ਸੀ,

ਦੂਜੇ ਵਿਚ ਨੀਲੇ ਰੰਗ ਦਾ ਤੇ ਤੀਜੇ ਵਿਚ ਖ਼ਾਕੀ ਰੰਗ ਦਾ ਪਾਣੀ ਸੀ। ਜਰਨੈਲ ਵੈਨਤੂਰਾ ਨੇ ਉਹ ਸਾਰੀਆਂ ਚੀਜ਼ਾਂ ਲੈ ਲਈਆਂ ਤੇ ਲਾਹੌਰ ਆ ਕੇ ਜਦ ਉਸ ਨੇ ਉਹ ਚੀਜ਼ਾਂ ਮਹਾਰਾਜਾ ਦੀ ਸੇਵਾ ਵਿਚ ਪੇਸ਼ ਕੀਤੀਆਂ ਤਾਂ ਮਹਾਰਾਜਾ ਨੇ ਉਹ ਸਾਰੀਆਂ ਚੀਜ਼ਾਂ ਉਸ ਨੂੰ ਹੀ ਦੇ ਦਿੱਤੀਆਂ। ਜਰਨੈਲ ਨੇ ਉਹ ਤਿੰਨੇ ਪਾਣੀ ਦੇ ਕੁੱਜੇ ਵਲਾਇਤ ਭੇਜ ਦਿੱਤੇ।

ਜਦ ਜਰਨੈਲ ਵੈਨਤੂਰਾ ਪਿਸ਼ਾਵਰ ਛੱਡ ਕੇ ਲਾਹੌਰ ਪਰਤ ਆਇਆ ਅਤੇ ਸੱਯਦ ਅਹਮਦ ਜਹਾਦੀ ਨੇ ਪਿਸ਼ਾਵਰ ਦਾ ਮੈਦਾਨ ਫੇਰ ਖ਼ਾਲੀ ਵੇਖਿਆ ਤਾਂ ਝਟ ਯੂਸਫ਼ਜ਼ਈਆਂ ਦੇ ਇਲਾਕੇ ਵਿਚੋਂ ਨਿਕਲ ਕੇ ਪਿਸ਼ਾਵਰ ਉਤੇ ਚੜ੍ਹਾਈ ਕਰ ਦਿੱਤੀ। ਸੁਲਤਾਨ ਮੁਹੰਮਦ ਖਾਂ ਕੋਲ ਆਪਣੀ ਨਿਜੀ ਫ਼ੌਜ ਬਹੁਤ ਥੋੜੀ ਸੀ; ਇਸ ਲਈ ਉਸ ਨੇ ਸੱਯਦ ਦੀ ਈਨ ਮੰਨ ਲਈ। ਫੇਰ ਤਾਂ ਮਾਨੋ ਸੱਯਦ ਨੂੰ ਆਪਣੀ ਮਨ ਦੀ ਮੁਰਾਦ ਮਿਲ ਗਈ। ਉਸ ਨੇ ਸਾਰੇ ਇਲਾਕੇ ਵਿਚ ਆਪਣੇ ਕਾਰਦਾਰ ਭੇਜ ਦਿੱਤੇ ਅਤੇ ਸਰਦਾਰ ਸੁਲਤਾਨ ਮੁਹੰਮਦ ਖਾਂ ਨੂੰ ਆਪਣਾ ਨਾਇਬ ਨਿਯੁਕਤ ਕੀਤਾ ਅਤੇ ਦੋ ਮਹੀਨੇ ਵਿਚ ਸਾਰਾ ਪ੍ਰਬੰਧ ਭਲੀ ਜ਼ਪ੍ਰਕਾਰ ਕਰ ਕੇ ਆਪ ਫੇਰ ਫ਼ੌਜ ਇਕੱਠੀ ਕਰਨ ਦੀ ਨੀਅਤ ਨਾਲ ਯੂਸਫ਼ਜ਼ਈਆਂ ਦੇ ਇਲਾਕੇ ਵਿਚ ਚਲਾ ਗਇਆ। ਪਰ ਉਥੇ ਜਾ ਕੇ ਉਸ ਦੀ ਸੋਚੀ ਹੋਈ ਵਿਉਂਤ ਉਲਟ ਪੈ ਗਈ; ਕਿਉਂਕਿ ਉਸ ਨੇ ਨਿਡਰ ਹੋ ਕੇ ਸੁੰਨੀਆਂ ਦੇ ਮਜ਼ਹਬ ਦੇ ਵਿਰੁੱਧ ਸਾਰੇ ਮੁਸਲਮਾਨਾਂ ਨੂੰ ਖੁਲ੍ਹਮ-ਖੁਲ੍ਹਾ ਵਹਾਬੀ ਮਜ਼ਹਬ ਵਿਚ ਸ਼ਾਮਿਲ ਕਰਨਾ ਚਾਹਿਆ ਤੇ ਜ਼ਾਹਰਾ ਮਿੰਬਰ ਤੇ ਚੜ੍ਹ ਕੇ ਵਾਅਜ਼ ਸ਼ੁਰੂ ਕਰ ਦਿੱਤਾ ਕਿ ਕੋਈ ਮੁਸਲਮਾਨ ਕਿਸੇ ਮਕਬਰੇ ਤੇ ਨ ਜਾਵੇ ਤੇ ਨ ਉਸ ਨੂੰ ਵਸੀਲਾ ਬਣਾ ਕੇ ਦੁਆ ਮੰਗੇ, ਅਤੇ ਨ ਹੀ ਆਪਣੇ ਪਿਤਰਾਂ ਦੀ ਰੂਹ ਨੂੰ ਕੁਝ ਦੇਵੇ, ਕਿਉਂਕਿ ਦਿੱਤਾ ਹੋਇਆ ਮਾਲ ਉਨ੍ਹਾਂ ਤਕ ਨਹੀਂ ਪਹੁੰਚਦਾ। ਜਦ ਲੋਕਾਂ ਨੇ ਇਹ ਸਾਰੇ ਮਸਲੇ ਆਪਣੇ ਮਜ਼ਹਬ ਦੇ ਵਿਰੁੱਧ ਸੁਣੇ ਤਾਂ ਸਭ ਹੈਰਾਨ ਰਹ ਗਏ ਤੇ ਉਨ੍ਹਾਂ ਨੇ ਮੁੱਲਾਂ-ਮੁਲਾਣਿਆਂ ਪਾਸੋਂ ਇਸ ਸੰਬੰਧ ਵਿਚ ਪੁਛਿਆ। ਮੁਲਾਣਿਆਂ ਦਾ ਇਸ ਵਿਚ ਬੜਾ ਨੁਕਸਾਨ ਹੁੰਦਾ ਸੀ; ਇਸ ਲਈ ਉਨ੍ਹਾਂ ਨੇ ਆਪਸ ਵਿਚ ਮਿਲ ਕੇ ਸਾਰੇ ਇਲਾਕੇ ਨੂੰ ਸੱਯਦ ਅਹਮਦ ਦਾ ਵੈਰੀ ਬਣਾ ਦਿੱਤਾ। ਇਨ੍ਹਾਂ ਤੋਂ ਛੁੱਟ ਇਲਾਕੇ ਦੇ ਬਹੁਤ ਸਾਰੇ ਸ਼ੇਖ਼ ਮਸ਼ਾਇਖ਼, ਬਜ਼ੁਰਗ, ਆਬਿਦ ਤੇ ਰੱਬ-ਪੂਜ ਲੋਕ ਸੱਯਦ ਅਹਮਦ ਦੇ ਅਜੇਹੇ ਜਾਨੀ ਦੁਸ਼ਮਨ ਬਣੇ ਕਿ ਉਨ੍ਹਾਂ ਸੱਯਦ ਦੇ ਹੱਕ ਵਿਚ ਕਾਫ਼ਰ ਹੋਣ ਦਾ ਫ਼ਤਵਾ ਦੇ ਦਿੱਤਾ ਤੇ ਕਹਿਆ ਕਿ ਸੱਯਦ ਅਹਮਦ ਵਹਾਬੀ ਵਲੀਆਂ ਔਲੀਆਂ ਦੀ ਕਰਾਮਾਤ ਤੋਂ ਵੀ ਮੁਨਕਿਰ ਹੈ। ਅਖ਼ੀਰ ਗੱਲ ਇਥੋਂ ਤਕ ਪੁੱਜ ਗਈ ਕਿ ਯੂਸਫ਼ਜ਼ਈਆਂ ਨੇ ਉਸ ਨੂੰ ਤਲਵਾਰ ਦੇ ਜ਼ੋਰ ਨਾਲ ਆਪਣੇ ਇਲਾਕੇ ਵਿਚੋਂ ਕੱਢ ਦਿੱਤਾ ਤੇ ਉਹ ਉਸ ਦੀ ਸੂਰਤ ਤੋਂ ਵੀ ਆਵਾਜ਼ਾਰ ਹੋ ਗਏ। ਜਦ ਇਹ ਗੱਲ ਪਿਸ਼ਾਵਰ ਸ਼ਹਰ ਵਿਚ ਮਸ਼ਹੂਰ ਹੋਈ ਤਾਂ ਸ਼ਹਰ ਵਾਲਿਆਂ ਨੇ ਇਕੱਠੇ ਹੋ ਕੇ ਉਸ ਦੇ ਅਧਿਕਾਰੀਆਂ ਨੂੰ ਸ਼ਹਰੋਂ ਬਾਹਰ ਕੱਢ ਦਿੱਤਾ; ਬਾਕੀ ਰਹੰਦੇ ਆਪ ਹੀ ਭੱਜ ਗਏ। ਯੂਸਫ਼ਜ਼ਈਆਂ ਦੇ ਇਲਾਕੇ ਵਿਚੋਂ ਨਿਕਲ ਕੇ ਸੱਯਦ ਅਹਮਦ ਮੁਜ਼ੱਫ਼ਰਾਬਾਦ ਦੇ ਪਹਾੜਾਂ ਵਿਚ ਚਲਾ ਗਇਆ ਤੇ ਕੁਝ ਇਕ ਪਿੰਡ ਲੁੱਟ ਕੇ ਥੋੜੇ ਦਿਨ ਗੁਜ਼ਾਰਾ ਕੀਤਾ। ਜਦ ਇਹ ਖ਼ਬਰ ਮਹਾਰਾਜਾ ਰਣਜੀਤ ਸਿੰਘ ਨੂੰ ਮਿਲੀ ਕਿ ਸੱਯਦ ਅਹਮਦ ਹੁਣ ਹਜ਼ਾਰਾ ਦੇ ਪਹਾੜਾਂ ਵਿਚ ਲੁੱਟ-ਮਾਰ ਕਰ ਰਹਿਆ ਹੈ ਤਾਂ ਸ਼ਹਜ਼ਾਦਾ ਸ਼ੇਰ ਸਿੰਘ ਨੂੰ ਚਾਰ ਪਲਟਨਾਂ,

ਇਕ ਰੈਜਮੈਂਟ ਤੇ ਦੋ ਤੋਪਖ਼ਾਨੇ ਦੇ ਕੇ ਹਜ਼ਾਰਾ ਵਲ ਨਿਯੁਕਤ ਕੀਤਾ। ਸ਼ਹਜ਼ਾਦਾ ਸ਼ੇਰ ਸਿੰਘ ਬੜੀ ਛੇਤੀ ਕੂਚ ਤੇ ਕੂਚ ਕਰਦਾ ਹਜ਼ਾਰਾ ਜਾ ਪੁੱਜਾ। ਭਾਵੇਂ ਸੱਯਦ ਅਹਮਦ ਦੀ ਪਹਲਾਂ ਇਹ ਨੀਅਤ ਸੀ, ਕਿ ਉਹ ਮੁਕਾਬਲੇ ਤੋਂ ਭੱਜ ਕੇ ਆਪਣੇ ਆਪ ਨੂੰ ਬਚਾ ਲਵੇ ਪਰ ਉਸ ਦੇ ਸਾਥੀ ਲੜਾਈ ਲਈ ਤਿਆਰ ਹੋ ਗਏ, ਕਿਉਂਕਿ ਉਸ ਦੇ ਸਾਥੀ ਤਾਂ ਕੇਵਲ ਮਰਨ ਲਈ ਤੇ ਜਾਨ ਦੇਣ ਲਈ ਉਸ ਦੇ ਨਾਲ ਆਏ ਸਨ ਤੇ ਉਨ੍ਹਾਂ ਦੀ ਇੱਛਾ ਕਿਸੇ ਰਿਆਸਤ ਨੂੰ ਪ੍ਰਾਪਤ ਕਰਨਾ ਨਹੀਂ ਸੀ। ਸ਼ਹਜ਼ਾਦਾ ਸ਼ੇਰ ਸਿੰਘ ਨੇ ਜਾਂਦਿਆਂ ਹੀ ਜਹਾਦੀਆਂ ਦਾ ਘੇਰਾ ਪਾ ਲਇਆ ਤੇ ਦੋਹਾਂ ਧਿਰਾਂ ਵਲੋਂ ਲੜਾਈ ਸ਼ੁਰੂ ਹੋ ਗਈ। ਸੱਯਦ ਅਹਮਦ ਦੀ ਫ਼ੌਜ ਭਾਵੇਂ ਬੜੀ ਦਲੇਰੀ ਨਾਲ ਸਿੱਖਾਂ ਨਾਲ ਲੜੀ ਤੇ ਉਸ ਨੇ ਸਿੱਖਾਂ ਦੇ ਲਗਾਤਾਰ ਹਮਲਿਆਂ ਨੂੰ ਰੋਕੀ ਰਖਿਆ ਤੇ ਉਨ੍ਹਾਂ ਨੂੰ ਅਗਾਂਹ ਨ ਵੱਧਣ ਦਿੱਤਾ ਪਰ ਅਖ਼ੀਰ ਉਹ ਤੋਪਾਂ ਦੇ ਗੋਲਿਆਂ ਤੋਂ ਤੰਗ ਆ ਗਏ ਤੇ ਸਾਰਿਆਂ ਨੇ ਇੱਕੋ ਵਾਰ ਮਿਲ ਕੇ ਤੋਪਖ਼ਾਨੇ ਉਤੇ ਹੱਲਾ ਬੋਲਣ ਦੀ ਨੀਅਤ ਧਾਰੀ ਤਾਂ ਜੋ ਹਮਲਾ ਕਰ ਕੇ ਤੋਪਾਂ ਖੋਹ ਲੈਣ। ਜਦ ਇਸ ਨੀਅਤ ਨਾਲ ਦੁਸ਼ਮਨ ਅਗਾਂਹ ਵਧੇ ਤਾਂ ਸਿੱਖਾਂ ਨੇ ਬੰਦੂਕਾਂ ਦੀ ਬਾੜ ਮਾਰੀ ਜਿਸ ਨਾਲ ਸਾਰੇ ਦੇ ਸਾਰੇ ਮਾਰੇ ਗਏ। ਹੁਣ ਸਾਰੀ ਫ਼ੌਜ ਵਿਚੋਂ ਸੱਯਦ ਅਹਮਦ ਦੇ ਕੇਵਲ ਦੋ ਸੌ ਆਦਮੀ ਬਾਕੀ ਰਹ ਗਏ। ਉਹ ਵੀ ਭੱਜਣ ਨੱਠਣ ਲਈ ਤਿਆਰ ਹੋ ਗਏ।

ਇਹ ਵੇਖ ਕੇ ਸੱਯਦ ਅਹਮਦ ਆਪਣੇ ਵਜ਼ੀਰ ਮੁਹੰਮਦ ਇਸਮਾਈਲ ਦੇ ਸਮੇਤ ਅਗਾਂਹ ਵਧਿਆ ਤੇ ਦੋਵੇਂ ਇੰਨੀ ਫੁਰਤੀ ਤੇ ਤੇਜ਼ੀ ਨਾਲ ਤਲਵਾਰਾਂ ਸੂਤ ਕੇ ਸਿੱਖਾਂ ਤੇ ਆ ਟੁੱਟੇ ਕਿ ਆਉਂਦਿਆਂ ਹੀ ਉਨ੍ਹਾ ਬਹੁਤ ਸਾਰੇ ਸਿੱਖ ਕਤਲ ਕਰ ਦਿੱਤੇ। ਫੇਰ ਤੇ ਸਿੱਖਾਂ ਨੇ ਚਵ੍ਹਾਂ ਪਾਸਿਆਂ ਤੋਂ ਉਨ੍ਹਾਂ ਨੂੰ ਘੇਰੇ ਵਿਚ ਲੈ ਲਇਆ ਅਤੇ ਉਹ ਦੋਵੇਂ ਸੂਰਮੇ ਪੂਰੀ ਤਰ੍ਹਾਂ ਸੁਰਖ਼ਰੂ ਹੋ ਕੇ ਰਣ ਭੂਮੀ ਵਿਚ ਮਾਰੇ ਗਏ। ਸ਼ਹਜ਼ਾਦਾ ਸ਼ੇਰ ਸਿੰਘ ਨੇ ਸੱਯਦ ਅਹਮਦ ਤੇ ਮੌਲਵੀ ਇਸਮਾਈਲ ਦੇ ਸਿਰ ਕੱਟ ਕੇ ਲਾਹੌਰ ਭੇਜ ਦਿੱਤੇ ਤੇ ਦੁਸ਼ਮਨਾਂ ਦਾ ਸਾਰਾ ਮਾਲ-ਅਸਬਾਬ ਆਪਣੇ ਕਬਜ਼ੇ ਵਿਚ ਕਰ ਲਇਆ।

ਉਸੇ ਸਮੇਂ ਅੰਗ੍ਰੇਜ਼ੀ ਸਰਕਾਰ ਵਲੋਂ ਮਹਾਰਾਜਾ ਨੂੰ ਸੂਚਨਾ ਮਿਲੀ ਕਿ ਅੰਗ੍ਰੇਜ਼ੀ ਰਾਜਦੂਤ ਲੈਫ਼ਟੀਨੈਂਟ ਅਲੈਗਜ਼ੈਂਡਰ ਬਰਨਜ਼, ਜਿਹੜਾ ਅੰਗ੍ਰੇਜ਼ੀ ਸਰਕਾਰ ਵਲੋਂ ਵਲਾਇਤ ਤੋਂ ਤੁਹਫ਼ੇ ਲੈ ਕੇ ਲਾਹੌਰ ਵਲ ਆਉਂਦਾ ਹੈ, ਉਸ ਨੂੰ ਸਿੰਧ ਦੇ ਅਮੀਰ ਆਪਣੇ ਇਲਾਕੇ ਵਿਚੋਂ ਲੰਘਣ ਨਹੀਂ ਦੇਂਦੇ; ਇਸ ਲਈ ਮਹਾਰਾਜਾ ਇਸ ਬਾਰੇ ਕੋਈ ਉਪਾਉ ਕਰੇ। ਮਹਾਰਾਜਾ ਰਣਜੀਤ ਸਿੰਘ ਨੇ ਉਸੇ ਵੇਲੇ ਜਰਨੈਲ ਵੈਨਤੂਰਾ ਨੂੰ ਹੁਕਮ ਦਿੱਤਾ ਕਿ ਉਹ ਆਪਣੀਆਂ ਪਲਟਨਾਂ ਤੇ ਤੋਪਖ਼ਾਨੇ ਲੈ ਕੇ ਸਿੰਧ ਵਲ ਜਾਵੇ ਅਤੇ ਜੇਕਰ ਸਿੰਧ ਦੇ ਅਮੀਰ ਕੋਈ ਸ਼ਰਾਰਤ ਨ ਕਰਨ ਤੇ ਅੰਗ੍ਰੇਜ਼ੀ ਰਾਜਦੂਤ ਦੇ ਆਉਣ ਵਿਚ ਕੋਈ ਵਿਘਨ ਨ ਪਾਉਣ ਤਾਂ ਉਨ੍ਹਾਂ ਨੂੰ ਕਝ ਨ ਕਹੇ, ਨਹੀਂ ਤਾਂ ਉਨ੍ਹਾਂ ਦੇ ਇਲਾਕੇ ਵਿਚ ਦਾਖ਼ਿਲ ਹੋ ਕੇ ਤਲਵਾਰ ਦੇ ਜ਼ੋਰ ਨਾਲ ਉਨ੍ਹਾਂ ਨੂੰ ਸਿੱਧਾ ਕਰ ਦੇਵੇ, ਇਸ ਪੁਰ ਉਹ ਸੂਰਮਾ ਆਪਣੀ ਫ਼ੌਜ ਲੈ ਕੇ ਸਿੰਧ ਵਲ ਚਲ ਪਇਆ।

ਇਸ ਪ੍ਰਬੰਧ ਪਿੱਛੋਂ ਮਹਾਰਾਜਾ ਨੇ ਦੀਨਾ-ਨਗਰ ਵਲ ਕੂਚ ਕੀਤਾ। ਉਸ ਅਸਥਾਨ ਤੇ ਅੰਗ੍ਰੇਜ਼ੀ ਸਰਕਾਰ ਏਜੰਟ ਵੇਡ ਸਾਹਿਬ ਬਹਾਦਰ ਗਵਰਨਰ ਜਨਰਲ ਵਲੋਂ ਰਾਜਦੂਤ

ਬਣ ਕੇ ਮਹਾਰਾਜਾ ਦੀ ਸੇਵਾ ਵਿਚ ਆਇਆ ਤੇ ਉਸ ਨੇ ਦੋਬਾਰਾ ਪੱਕੀ ਕੀਤੀ ਕਿ ਮਹਾਰਾਜਾ ਨੂੰ ਸਿੰਧ ਦਾ ਰਾਹ ਖੋਲ੍ਹਣ ਲਈ ਯੋਗ ਪ੍ਰਬੰਧ ਕਰਨਾ ਚਾਹੀਦਾ ਹੈ; ਤਾਂ ਜੋ ਕਿਧਰੇ ਅਜੇਹਾ ਨ ਹੋਵੇ ਕਿ ਸਿੰਧ ਦੇ ਅਮੀਰ ਇੰਗਲੈਂਡ ਦੇ ਬਾਦਸ਼ਾਹ ਵਲੋਂ ਭੇਜੇ ਹੋਏ ਕੀਮਤੀ ਤੁਹਫ਼ੇ ਰਾਹ ਵਿਚ ਹੀ ਨ ਲੁੱਟ ਲੈਣ ਤੇ ਅੰਗ੍ਰੇਜ਼ੀ ਦੂਤ ਨੂੰ ਕੋਈ ਹਾਨੀ ਪਹੁੰਚਾਉਣ। ਮਹਾਰਾਜਾ ਹਾਲੀ ਇਸ ਬਾਰੇ ਸੋਚ ਵਿਚਾਰ ਕਰ ਹੀ ਰਹਿਆ ਸੀ, ਕਿ ਜਰਨੈਲ ਵੈਨਤੂਰਾ ਸਾਹਿਬ ਦਾ ਇਸ ਭਾਵ ਦਾ ਪਤ੍ਰ ਆ ਗਇਆ ਕਿ 'ਜਦ ਮੈਂ ਸਿੰਧ ਦੀ ਹੱਦ ਵਿਚ ਦਾਖ਼ਿਲ ਹੋਇਆ ਤਾਂ ਸਿੰਧ ਦੇ ਅਮੀਰ ਬੜੀ ਨਿਮ੍ਰਤਾ ਨਾਲ ਪੇਸ਼ ਆਏ ਤੇ ਸਭ ਨੇ ਅਧੀਨਗੀ ਪ੍ਰਵਾਨ ਕਰ ਲਈ ਅਤੇ ਉਨ੍ਹਾਂ ਨੇ ਅੰਗ੍ਰੇਜ਼ੀ ਰਾਜਦੂਤ ਨੂੰ ਲਾਹੌਰ ਜਾਣ ਦੀ ਆਗਿਆ ਦੇ ਦਿੱਤੀ ਹੈ ਅਤੇ ਰਾਜਦੂਤ ਛੇਤੀ ਹੀ ਮੁਲਤਾਨ ਵਿਚ ਦਾਖ਼ਿਲ ਹੋਣ ਵਾਲਾ ਹੈ'। ਇਹ ਖ਼ਬਰ ਸੁਣ ਕੇ ਮਹਾਰਾਜਾ ਬਹੁਤ ਪ੍ਰਸੰਨ ਹੋਇਆ ਅਤੇ ਵੇਡ ਸਾਹਿਬ ਨੂੰ ਇਸ ਗੱਲ ਦੀ ਸੂਚਨਾ ਦੇ ਕੇ ਉਸ ਨੂੰ ਬੜੇ ਮਾਣ-ਸਤਿਕਾਰ ਨਾਲ ਵਿਦਾ ਕੀਤਾ।

ਉਥੋਂ ਮਹਾਰਾਜਾ ਕੋਹਿਸਤਾਨ ਦੇ ਇਲਾਕੇ ਵਿਚ ਦਾਖ਼ਿਲ ਹੋਇਆ ਅਤੇ ਠੇਗ੍ਹੀ ਤੇ ਸੁਜਾਨਪੁਰ ਵਲ ਜਾ ਕੇ ਕੁਝ ਦਿਨ ਉਸ ਨੇ ਸੈਰ-ਸ਼ਿਕਾਰ ਵਿਚ ਬਿਤਾਏ। ਫੇਰ ਸ਼ਾਹਪੁਰ ਦੇ ਪੱਤਣ ਤੋਂ ਰਾਵੀ ਦਰਿਆ ਪਾਰ ਕਰ ਕੇ ਉਹ ਬਸੋਹਲੀ ਚਲਾ ਗਇਆ ਤੇ ਬਸੋਹਲੀ ਤੋਂ ਅੰਮ੍ਰਿਤਸਰ ਆ ਕੇ ਠਹਰ ਗਇਆ। ਉਥੋਂ ਜਰਨੈਲ ਵੈਨਤੂਰਾ ਦਾ ਦੂਜਾ ਪੱਤ੍ਰ ਇਸ ਭਾਵ ਦਾ ਮਿਲਿਆ, ਕਿ ਅੰਗ੍ਰੇਜ਼ੀ ਰਾਜਦੂਤ ਲੈਫ਼ਟੀਨੈਂਟ ਅਲੈਗਜ਼ਾਂਡਰ ਬਰਨਜ਼ ਸਾਹਿਬ ਸਿੰਧ ਪਾਰ ਕਰ ਕੇ ਉੱਚ ਵਿਖੇ ਆ ਕੇ ਠਹਰਿਆ ਹੋਇਆ ਹੈ, ਜਿਥੇ ਨਵਾਬ ਬਹਾਵਲਪੁਰ ਵਲੋਂ ਰਾਜਦੂਤ ਨੂੰ ਦਾਅਵਤ ਕੀਤੀ ਗਈ ਅਤੇ ਨਵਾਬ ਆਪ ਵੀ ਬਰਨਜ਼ ਸਾਹਿਬ ਦੀ ਮੁਲਾਕਾਤ ਲਈ ਆਇਆ ਸੀ ਅਤੇ ਸਿੰਧ ਇਲਾਕੇ ਨਾਲ ਸੰਬੰਧਿਤ ਕਿਲ੍ਹਾ ਕੋਟ ਮਿੱਠਣ, ਅਮਰਕੋਟ ਤੇ ਨੌਸ਼ਹਰਾ ਵਿਖੇ ਸਰਕਾਰੀ ਥਾਣੇ ਬੈਠ ਗਏ ਹਨ ਤੇ ਮਹਾਰਾਜਾ ਦਾ ਰਾਜ ਸਿੰਧ ਦੇ ਇਲਾਕੇ ਵਿਚ ਵੀ ਸਥਾਪਿਤ ਹੋ ਗਇਆ ਹੈ। ਮਹਾਰਾਜਾ ਇਹ ਖ਼ਬਰ ਸੁਣ ਕੇ ਬਹੁਤ ਖ਼ੁਸ਼ ਹੋਇਆ ਅਤੇ ਜਰਨੈਲ ਵੈਨਤੂਰਾ ਦੇ ਨਾਮ ਪ੍ਰਸ਼ੰਸਾ-ਪੱਤ੍ਰ ਜਾਰੀ ਕੀਤਾ।

ਨਵਾਬ ਬਹਾਵਲਪੁਰ ਮਹਾਰਾਜਾ ਦੀ ਘੜੀ ਮੁੜੀ ਦੀ ਮੰਗ ਤੋਂ ਤੰਗ ਆਇਆ ਹੋਇਆ ਸੀ, ਇਸ ਲਈ ਜਦ ਅੰਗ੍ਰੇਜ਼ੀ ਵਕੀਲ ਬਰਨਜ਼ ਸਾਹਿਬ ਉੱਚ ਵਿਖੇ ਪੁੱਜਾ ਤੇ ਨਵਾਬ ਬਹਾਵਲਪੁਰ ਉਸ ਦੀ ਮੁਲਾਕਾਤ ਲਈ ਹਾਜ਼ਿਰ ਹੋਇਆ ਤਾਂ ਉਸ ਨੇ ਸਾਹਿਬ ਦੇ ਸਾਮ੍ਹਣੇ ਮਹਾਰਾਜਾ ਰਣਜੀਤ ਸਿੰਘ ਦੀ ਸ਼ਿਕਾਇਤ ਕੀਤੀ ਤੇ ਬੇਨਤੀ ਕੀਤੀ ਕਿ ਅੱਗੋਂ ਤੋਂ ਸਾਹਿਬ ਕੋਈ ਅਜੇਹਾ ਉਪਾਉ ਕਰੇ, ਕਿ ਰਿਆਸਤ ਬਹਾਵਲਪੁਰ ਤੇ ਸਿੰਧ ਦਾ ਇਲਾਕਾ ਅੰਗ੍ਰੇਜ਼ੀ ਸਰਕਾਰ ਅਧੀਨ ਆ ਜਾਵੇ। ਸਾਹਿਬ ਇਹ ਗੱਲ ਸੁਣ ਕੇ ਬਹੁਤ ਖ਼ੁਸ਼ ਹੋਇਆ ਤੇ ਉਸ ਨੇ ਉੱਤਰ ਦਿੱਤਾ ਕਿ ਉਹ ਇਸ ਬਾਰੇ ਕੁਝ ਨਹੀਂ ਕਰ ਸਕਦਾ, ਪਰ ਜਦ ਗਵਰਨਰ ਜਨਰਲ ਨਾਲ ਉਸ ਦੀ ਭੇਂਟ ਹੋਵੇਗੀ ਤਾਂ ਉਸ ਦੀ ਸੇਵਾ ਵਿਚ ਨਵਾਬ ਦੀ ਇਹ ਬੇਨਤੀ ਰੱਖ ਦਿੱਤੀ ਜਾਵੇਗੀ। ਇਸ ਸਲਾਹ ਮਸ਼ਵਰੇ ਦੀ ਸੂਚਨਾ ਭਾਵੇਂ ਮਹਾਰਾਜਾ ਨੂੰ ਵੀ ਆਪਣੇ ਅਖ਼ਬਾਰ-ਨਵੀਸ ਰਾਹੀਂ ਪਹੁੰਚ ਗਈ ਸੀ, ਪਰ ਉਸ ਨੇ ਇਸ ਤੇ ਵਿਸ਼ਵਾਸ ਨ ਕੀਤਾ। ਜਦ ਅੰਗ੍ਰੇਜ਼ੀ ਰਾਜਦੂਤ ਲੈਫ਼ਟੀਨੈਂਟ ਅਲੈਗਜ਼ਾਂਡਰ ਬਰਨਜ਼ ਲਾਹੌਰ

ਆਇਆ ਤਾਂ ਮਹਾਰਾਜਾ ਨੇ ਰਾਜਾ ਧਿਆਨ ਸਿੰਘ, ਜਮਾਂਦਾਰ ਖ਼ੁਸ਼ਹਾਲ ਸਿੰਘ ਤੇ ਸ਼ਾਹਜ਼ਾਦਾ ਖੜਕ ਸਿੰਘ ਨੂੰ ਉਸ ਦੇ ਸੁਾਗਤ ਲਈ ਤਿੰਨ ਮੀਲ ਅਗਾਂਹ ਭੇਜਿਆ ਅਤੇ ਉਹ ਬੜੇ ਮਾਣ-ਸਤਿਕਾਰ ਨਾਲ ਸਾਹਿਬ ਨੂੰ ਲਾਹੌਰ ਲੈ ਆਏ ਅਤੇ ਉਸ ਰਾਜਦੂਤ ਦੀ ਜ਼ਰੂਰਤ ਦਾ ਲੋੜੀਂਦਾ ਸਾਮਾਨ ਉਸ ਦੇ ਡੇਰੇ ਭੇਜ ਦਿੱਤਾ ਗਇਆ। ਦੋ ਦਿਨਾਂ ਪਿਛੋਂ ਅੰਗਰੇਜ਼ੀ ਏਜੰਟ ਵੇਡ ਸਾਹਿਬ ਵੀ ਗਵਰਨਰ ਜਨਰਲ ਦੇ ਹੁਕਮ ਅਨੁਸਾਰ ਲਾਹੌਰ ਆ ਗਇਆ ਅਤੇ ਬਿਕ੍ਰਮੀ ਸਾਲ ਦੇ ਸੱਤਵੇਂ ਮਹੀਨੇ ਸਾਵਣ ਵਿਚ ਬਾਰਾਦਰੀ ਦੇ ਹਜ਼ੂਰੀ ਬਾਗ਼ ਵਿਚ ਜਿਸ ਨੂੰ ਮਹਾਰਾਜਾ ਨੇ ਆਪ ਬਣਵਾਇਆ ਸੀ, ਦਰਬਾਰ ਸਜਾਇਆ ਗਇਆ। ਪਹਿਲਾਂ ਕਪਤਾਨ ਵੇਡ ਸਾਹਿਬ ਮਹਾਰਾਜਾ ਪਾਸ ਆਇਆ ਤੇ ਰਾਜਦੂਤ ਬਰਨਜ਼ ਸਾਹਿਬ ਦੇ ਆਉਣ ਦੀ ਸੂਚਨਾ ਦਿੱਤੀ। ਉਸ ਤੋਂ ਪਿੱਛੋਂ ਬਰਨਜ਼ ਸਾਹਿਬ ਵੀ ਦਰਬਾਰ ਵਿਚ ਸ਼ਸ਼ੋਭਿਤ ਹੋਇਆ। ਮਹਾਰਾਜਾ ਨੇ ਪ੍ਰਾਹੁਣੇ ਦੇ ਸਤਿਕਾਰ ਵਜੋਂ ਗਲੀਚੇ ਦੀ ਹੱਦ ਤਕ ਜਾ ਕੇ ਉਸ ਦਾ ਸੁਾਗਤ ਕੀਤਾ ਤੇ ਆਪਣੇ ਕੋਲ ਨਾਲ ਦੀ ਕੁਰਸੀ ਤੇ ਉਸ ਨੂੰ ਬਿਠਾਇਆ ਅਤੇ ਇੰਗਲਿਸਤਾਨ ਦੇ ਸ਼ਹਨਸ਼ਾਹ ਦੀ ਸੁਖ-ਸਾਂਦ ਪੁੱਛੀ। ਰਾਜਦੂਤ ਨੇ ਵੀ ਰਾਜਦੂਤਾਂ ਦੀ ਰਹੁ-ਰੀਤੀ ਅਨੁਸਾਰ ਸ਼ਹਨਸ਼ਾਹ ਇੰਗਲਿਸਤਾਨ ਵਲੋਂ ਮਹਾਰਾਜਾ ਦੀ ਖ਼ਬਰ-ਸੁਰਤ ਪੁੱਛੀ। ਉਸ ਦੇ ਪਿੱਛੋਂ ਉਪਰੋਕਤ ਰਾਜਦੂਤ ਨੇ ਇਕ ਫ਼ਿਟਨ ਤੇ ਚਾਰ ਸੁੰਦਰ ਘੋੜੀਆਂ ਮਹਾਰਾਜਾ ਦੀ ਸੇਵਾ ਵਿਚ ਭੇਟਾ ਕੀਤੀਆਂ ਤੇ ਦਸਿਆ ਕਿ ਇਹ ਘੋੜੀਆਂ ਤੇ ਘੋੜਾ ਇੰਗਲਿਸਤਾਨ ਦੇ ਬਾਦਸ਼ਾਹ ਵਲੋਂ ਤੁਹਫ਼ੇ ਦੇ ਤੌਰ ਤੇ ਮਹਾਰਾਜਾ ਨੂੰ ਭੇਟਾ ਕੀਤੇ ਗਏ ਹਨ ਅਤੇ ਇਹ ਬੱਘੀ ਇੰਗਲਿਸਤਾਨ ਦੇ ਵਜ਼ੀਰ ਸਰ ਜਾਹਨ ਮੈਲਕਮ ਵਲੋਂ ਪੇਸ਼ ਕੀਤੀ ਗਈ ਹੈ। ਮਹਾਰਾਜਾ ਨੇ ਉਹ ਤੁਹਫ਼ੇ ਬੜੇ ਸਤਿਕਾਰ ਨਾਲ ਪ੍ਰਵਾਨ ਕੀਤੇ। ਹੁਣ ਇਥੇ ਉਨ੍ਹਾਂ ਤੁਹਫ਼ਿਆਂ ਬਾਰੇ ਦਸਿਆ ਜਾਂਦਾ ਹੈ ਕਿ ਕਿਵੇਂ ਉਹ ਇੰਗਲਿਸਤਾਨ ਤੋਂ ਇਥੇ ਭੇਜੇ ਗਏ। ਜਦ ਗਵਰਨਰ ਜਨਰਲ ਬਹਾਦਰ ਲਾਰਡ ਐਮਰੈਸਟ ਹਿੰਦੁਸਤਾਨ ਤੋਂ ਇੰਗਲਿਸਤਾਨ ਗਇਆ ਤੇ ਉਸ ਨੇ ਮਹਾਰਾਜਾ ਵਲੋਂ ਭੇਜੇ ਹੋਏ ਤੁਹਫ਼ੇ ਅਰਥਾਤ ਪਸ਼ਮੀਨੇ ਦਾ ਡੇਰਾ, ਕਨਾਤਾਂ ਤੇ ਚੋਬਾਂ ਆਦਿ ਇੰਗਲਿਸਤਾਨ ਦੇ ਬਾਦਸ਼ਾਹ ਦੀ ਸੇਵਾ ਵਿਚ ਭੇਟਾ ਕੀਤੇ ਤਾਂ ਉਸ ਸਮੇਂ ਸ਼ਾਹੀ ਦਰਬਾਰ ਦੇ ਸਲਾਹਕਾਰਾਂ ਨੇ ਇਹ ਵਿਚਾਰ ਪੇਸ਼ ਕੀਤੀ ਕਿ ਸ਼ਹਨਸ਼ਾਹ ਵਲੋਂ ਵੀ ਕੋਈ ਅਜਬ ਤੁਹਫ਼ਾ ਮਹਾਰਾਜਾ ਵਲ ਭੇਜਿਆ ਜਾਵੇ। ਅਖ਼ੀਰ ਇਹ ਫ਼ੈਸਲਾ ਹੋਇਆ ਕਿ ਮਹਾਰਾਜਾ ਨੂੰ ਘੋੜਿਆਂ ਦਾ ਬਹੁਤ ਸ਼ੌਕ ਹੈ ਇਸ ਲਈ ਘੋੜੇ ਹੀ ਭੇਜੇ ਜਾਣ। ਜਿਸ ਪੁਰ ਚਾਰ ਘੋੜੀਆਂ ਅਤਿ ਸੁੰਦਰ ਤੇ ਸ੍ਰੇਸ਼ਟ ਅਤੇ ਇਕ ਵਚਿੱਤ੍ਰ ਕੀਮਤੀ ਘੋੜਾ, ਉਨ੍ਹਾਂ ਘੋੜੀਆਂ ਦੇ ਅੱਗੇ ਜੋੜਨ ਲਈ ਭੇਜੇ ਗਏ। ਇਹ ਤੁਹਫ਼ੇ ਸਿੰਧ ਦਰਿਆ ਰਾਹੀਂ ਭੇਜਣ ਦਾ ਨਿਸ਼ਚਾ ਹੋਇਆ ਇਸ ਦਾ ਮੰਤਵ ਇਹ ਸੀ, ਕਿ ਇਸ ਤਰ੍ਹਾਂ ਸਿੰਧ ਦਰਿਆ ਦਾ ਹਾਲ ਵੀ ਸਾਰਾ ਖੁਲ੍ਹ ਜਾਵੇ ਅਤੇ ਪਤਾ ਲਗ ਜਾਵੇ ਕਿ ਇਸ ਦਰਿਆ ਰਾਹੀਂ ਪੰਜਾਬ ਦੇ ਇਲਾਕੇ ਵਿਚ ਵਣਜ ਵਿਉਪਾਰ ਕਿਵੇਂ ਜਾਰੀ ਹੋ ਸਕਦਾ ਹੈ। ਪਹਿਲਾਂ ਇਹ ਘੋੜੀਆਂ ਤੇ ਘੋੜਾ ਵਲਾਇਤ ਤੋਂ ਬੰਬਈ ਦੇ ਗਵਰਨਰ ਸਰ ਜਾਨ ਮੈਲਕਮ ਕੋਲ ਆਏ ਤੇ ਉਸ ਨੂੰ ਲਿਖਿਆ ਗਇਆ ਕਿ ਉਹ ਕਿਸੇ ਸਿਆਣੇ ਤੇ ਚਾਤੁਰ ਰਾਜਦੂਤ ਦੇ ਰਾਹੀਂ ਇਨ੍ਹਾਂ ਤੁਹਫ਼ਿਆਂ ਨੂੰ ਸਿੰਧ ਦੇ ਰਸਤੇ ਲਾਹੌਰ ਭੇਜ ਦੇਵੇ। ਇਸ ਪੁਰ ਸਰ ਜਾਨ ਮੈਲਕਮ ਨੇ ਇਸ ਕੰਮ ਲਈ ਲੈਫ਼ਟੀਨੈਂਟ ਬਰਨਜ਼ ਨੂੰ ਚੁਣਿਆ, ਜਿਹੜਾ ਕਰਨਲ ਪੋਲਿੰਜਰ ਸਾਹਿਬ ਦਾ

ਨਾਇਬ ਸੀ ਤੇ ਇਸ ਕੰਮ ਦੇ ਯੋਗ ਸੀ, ਅਤੇ ਆਪਣੇ ਵਲੋਂ ਇਕ ਕੀਮਤੀ ਫ਼ਿਟਨ ਵੀ ਇਨ੍ਹਾਂ ਘੋੜੀਆਂ ਤੇ ਘੋੜੇ ਦੇ ਨਾਲ ਭੇਜ ਦਿੱਤੀ। ਪਹਲਾਂ ਇਹ ਤੁਹਫ਼ੇ ਕੱਛ ਵਿਖੇ ਭੇਜੇ ਗਏ ਅਤੇ ਕੱਛ ਤੋਂ ਬੇੜੀਆਂ ਵਿਚ ਚੜ੍ਹਾ ਕੇ ਸਿੰਧ ਵਲ ਭੇਜੇ। ਭੇਜਣ ਲਗਿਆਂ ਸਰ ਜਾਨ ਮੈਲਕਮ ਨੂੰ ਵੀ ਇਹੀ ਖ਼ਿਆਲ ਸੀ, ਕਿ ਸ਼ਾਇਦ ਸਿੰਧ ਦੇ ਅਮੀਰ ਇਨ੍ਹਾਂ ਤੁਹਫ਼ਿਆਂ ਨੂੰ ਆਪਣੇ ਇਲਾਕੇ ਵਿਚੋਂ ਨ ਲੰਘਣ ਦੇਣ; ਪਰ ਫ਼ੇਰ ਇਸ ਖ਼ਿਆਲ ਨਾਲ ਕਿ ਉਹ ਲੋਕ ਜਿਹੜੇ ਮਹਾਰਾਜਾ ਰਣਜੀਤ ਸਿੰਘ ਦੇ ਗਵਾਂਢੀ ਹਨ ਅਤੇ ਅੰਗ੍ਰੇਜ਼ੀ ਸਰਕਾਰ ਦੇ ਦਬੇਲ ਹਨ, ਅਜੇਹੀ ਦਲੇਰੀ ਨਹੀਂ ਕਰਨਗੇ। ਇਸੇ ਖ਼ਿਆਲ ਨਾਲ ਬਿਨਾਂ ਕਿਸੇ ਪ੍ਰਬੰਧ ਦੇ ਇਹ ਤੁਹਫ਼ੇ ਬੰਬਈ ਤੋਂ ਭੇਜ ਦਿੱਤੇ ਗਏ ਸਨ।

ਮਿੱਤ੍ਰਤਾ ਦੀ ਮਹਫ਼ਲ ਤੇ ਭਾਰੀ ਜਸ਼ਨ ਪਿੱਛੋਂ ਦੂਜੀ ਭਾਦਰੋਂ, ਮੁਤਾਬਕ ੧੫ ਅਗਸਤ, ੧੯੩੨ ਈ. ਨੂੰ ਮਹਾਰਾਜਾ ਨੇ ਅੰਗ੍ਰੇਜ਼ੀ ਰਾਜਦੂਤ ਲੈਫ਼ਟੀਨੈਂਟ ਬਰਨਜ਼ ਸਾਹਿਬ ਨੂੰ ਬੜੇ ਮਾਣ ਸਤਿਕਾਰ ਸਹਿਤ ਤੇ ਕੀਮਤੀ ਸਿਰੋਪਾ ਦੇ ਕੇ ਲਾਹੌਰ ਤੋਂ ਵਿਦਾ ਕੀਤਾ ਤੇ ਉਹ ਸਮੇਤ ਏਜੰਟ ਬਹਾਦਰ ਵੇਡ ਸਾਹਿਬ ਦੇ ਲਾਹੌਰ ਤੋਂ ਲੁਧਿਆਣਾ ਨੂੰ ਚਲ ਪਇਆ। ਜਦ ਉਹ ਕਪੂਰਥਲਾ ਦੀ ਹੱਦ ਵਿਚ ਪੁੱਜਾ ਤਾਂ ਸਰਦਾਰ ਫ਼ਤਹ ਸਿੰਘ ਨੇ ਬੜੀ ਧੂਮ-ਧਾਮ ਨਾਲ ਦੋਹਾਂ ਅੰਗ੍ਰੇਜ਼ਾਂ ਨੂੰ ਬੜੀ ਭਾਰੀ ਦਾਅਵਤ ਦਿੱਤੀ। ਉਥੋਂ ਵਿਦਾ ਹੋ ਕੇ ਅੰਗ੍ਰੇਜ਼ੀ ਰਾਜਦੂਤ ਸ਼ਿਮਲੇ ਗਵਰਨਰ ਜਨਰਲ ਦੀ ਸੇਵਾ ਵਿਚ ਪੁੱਜਾ ਅਤੇ ਇਹ ਖ਼ੁਸ਼ਖ਼ਬਰੀ ਸੁਣਾਈ ਕਿ ਨਵਾਬ ਬਹਾਵਲਪੁਰ ਅੰਗ੍ਰੇਜ਼ੀ ਸਰਕਾਰ ਦੀ ਤਾਬਿਆ ਆਉਣਾ ਚਾਹੁੰਦਾ ਹੈ। ਇਸ ਲਈ ਜੇਕਰ ਉਹ ਤਾਬਿਆ ਵਿਚ ਆ ਗਇਆ ਤਾਂ ਸਿੰਧ ਦੇ ਸਾਰੇ ਅਮੀਰ ਵੀ ਅੰਗ੍ਰੇਜ਼ੀ ਸਰਕਾਰ ਦੇ ਤਾਬਿਆਦਾਰ ਤੇ ਬਾਜਗੁਜ਼ਾਰ ਹੋ ਜਾਣਗੇ।

## ਰੋਪੜ ਵਿਖੇ ਗਵਰਨਰ ਜਨਰਲ ਬਹਾਦਰ ਲਾਰਡ ਬੈਂਟਿੰਗ ਸਾਹਿਬ ਨਾਲ ਮਹਾਰਾਜਾ ਰਣਜੀਤ ਸਿੰਘ ਦੀ ਮੁਲਾਕਾਤ ਅਤੇ ਸ਼ਹਜ਼ਾਦਾ ਸ਼ੇਰ ਸਿੰਘ ਦਾ ਕਸ਼ਮੀਰ ਦੀ ਨਜ਼ਾਮਤ ਲਈ ਨਿਯੁਕਤ ਕੀਤਾ ਜਾਣਾ ਅਤੇ ਏਜੈਂਟ ਬਹਾਦਰ ਵੇਡ ਸਾਹਿਬ ਦਾ ਗੱਲ-ਬਾਤ ਲਈ ਕਾਬਲ ਦੇ ਰਸਤਿਉਂ ਲਾਹੌਰ ਆਉਣਾ ਅਤੇ ਸ਼ਹਜ਼ਾਦਾ ਖੜਕ ਸਿੰਘ ਦਾ ਸੱਖਰ ਦੇ ਇਲਾਕੇ ਨੂੰ ਫ਼ਤਹ ਕਰਨਾ ਅਤੇ ਰਿਆਸਤ ਬਹਾਵਲਪੁਰ ਦਾ ਮਹਾਰਾਜਾ ਰਣਜੀਤ ਸਿੰਘ ਦੀ ਸਰਕਾਰ ਵਿਚੋਂ ਨਿਕਲ ਜਾਣਾ ਤੇ ਅੰਗ੍ਰੇਜ਼ਾਂ ਦੀ ਸੁਰੱਖਿਆ ਵਿਚ ਚਲੇ ਜਾਣਾ ਸਮੇਤ ਵਿਚਕਾਰਲੇ ਸਮੇਂ ਦੇ ਹਾਲ ਦੇ ਅਤੇ ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਦਾ ਹਾਲ ਅਤੇ ਹਰੀ ਸਿੰਘ ਨਲੂਆ ਦਾ ਪਿਸ਼ਾਵਰ ਦੀ ਜੰਗ ਵਿਚ ਕਤਲ ਹੋਣਾ

ਰਿਆਸਤ ਲਾਹੌਰ ਨਿੱਤ ਵਧਦੀ ਜਾ ਰਹੀ ਸੀ; ਇਸ ਦਾ ਲਸ਼ਕਰ ਸ਼ਕਤੀਸ਼ਾਲੀ ਤੇ ਖ਼ਜ਼ਾਨਾ ਭਰਪੂਰ ਹੁੰਦਾ ਜਾ ਰਹਿਆ ਸੀ ਅਤੇ ਸਵਾਰ ਤੇ ਪਿਆਦਾ ਫ਼ੌਜ ਤੇ ਤੋਪਖਾਨੇ

ਇੱਨੇ ਤਕੜੇ ਹੋ ਗਏ, ਕਿ ਵੱਡੇ ਵੱਡੇ ਰਾਜੇ ਵੀ ਬਰਾਬਰੀ ਨਹੀਂ ਕਰ ਸਕਦੇ ਸਨ। ਇਸ ਲਈ ਅੰਗ੍ਰੇਜ਼ਾਂ ਨੂੰ ਇਸ ਪਾਸੇ ਵਧੇਰੀ ਚਿੰਤਾ ਹੋਈ ਤੇ ਉਹ ਚਾਹੁੰਦੇ ਸਨ, ਕਿ ਕਿਸੇ ਤਰ੍ਹਾਂ ਦੋਹਾਂ ਰਾਜਾਂ ਦਾ ਪਰਸਪਰ ਪਿਆਰ ਤੇ ਏਕਤਾ ਦਾ ਸੰਬੰਧ ਇੱਨਾ ਪੱਕਾ ਹੋ ਜਾਵੇ ਕਿ ਭਵਿੱਖ ਵਿਚ ਉਸ ਦੇ ਟੁੱਟਣ ਦੀ ਸੰਭਾਵਨਾ ਤੇ ਚਿੰਤਾ ਨ ਰਹੇ। ਇਸ ਕੰਮ ਲਈ ਗਵਰਨਰ ਜਨਰਲ ਲਾਰਡ ਬੈਂਟਿੰਗ ਸਾਹਿਬ ਬਹਾਦਰ ਨੇ ਵਿਸ਼ੇਸ਼ ਕਰ ਕੇ ਦ੍ਰਿੜ੍ਹ ਨਿਸ਼ਚਾ ਕੀਤਾ, ਕਿ ਉਹ ਮਹਾਰਾਜਾ ਰਣਜੀਤ ਸਿੰਘ ਨਾਲ ਉਚੇਚੀ ਮੁਲਾਕਾਤ ਕਰੇ, ਪਰ ਉਹ ਚਾਹੁੰਦਾ ਸੀ, ਕਿ ਇਸ ਮੁਲਾਕਾਤ ਲਈ ਬੇਨਤੀ ਮਹਾਰਾਜਾ ਰਣਜੀਤ ਸਿੰਘ ਵਲੋਂ ਪਹਲਾਂ ਹੋਵੇ ਤਾਂ ਜੋ ਅੰਗ੍ਰੇਜ਼ੀ ਸਰਕਾਰ ਦਾ ਸਿਰ ਇਸ ਵਿਚ ਵੀ ਉੱਚਾ ਰਹੇ। ਇਸ ਮੰਤਵ ਲਈ ਸਰ ਕਲਾਡ ਵੇਡ ਸਾਹਿਬ, ਏਜੰਟ ਰੈਜ਼ੀਡੈਂਟ, ਲੁਧਿਆਣਾ ਤੋਂ ਲਾਹੌਰ ਆਇਆ ਅਤੇ ਮਹਾਰਾਜਾ ਦੀ ਸੇਵਾ ਵਿਚ ਗਵਰਨਰ ਜਨਰਲ ਸਾਹਿਬ ਦਾ ਸ਼ੌਕ ਪ੍ਰਗਟ ਕੀਤਾ ਅਤੇ ਦਸਿਆ ਕਿ ਗਵਰਨਰ ਜਨਰਲ ਸਾਹਿਬ ਨੂੰ ਮਹਾਰਾਜਾ ਦੇ ਮਿਲਣ ਦੀ ਬੜੀ ਇੱਛਾ ਤੇ ਚਾਹਨਾ ਹੈ, ਪਰ ਸਾਹਿਬ ਬਹਾਦਰ ਅਜੇਹੀ ਇੱਛਾ ਆਪ ਦੇ ਸਾਮ੍ਹਣੇ ਇਸ ਲਈ ਪ੍ਰਗਟ ਨਹੀਂ ਕਰਦੇ, ਕਿ ਮਤਾਂ ਆਪ ਨੂੰ ਕਿਸੇ ਕਿਸਮ ਦੀ ਤਕਲੀਫ਼ ਜਾਂ ਖੇਚਲ ਹੋਵੇ। ਮਹਾਰਾਜਾ ਨੇ ਉੱਤਰ ਦਿੱਤਾ ਕਿ 'ਸਾਡਾ ਅੰਗ੍ਰੇਜ਼ੀ ਸਰਕਾਰ ਨਾਲ ਦਿਲੋਂ ਵਜੋਂ ਪਿਆਰ ਮੁਹੱਬਤ ਹੈ ਅਤੇ ਜੇਕਰ ਗਵਰਨਰ ਜਨਰਲ ਦੀ ਇੱਛਾ ਪੂਰੀ ਕਰਨ ਵਿਚ ਕੋਈ ਤਕਲੀਫ ਵੀ ਹੋਵੇ ਤਾਂ ਵੀ ਸਾਨੂੰ ਪ੍ਰਵਾਨ ਹੈ'। ਇਸ ਲਈ ਗੱਲ-ਬਾਤ ਪਿਛੋਂ ਇਹ ਹੀ ਯੋਗ ਸਮਝਿਆ ਗਇਆ ਕਿ ਮਹਾਰਾਜਾ ਆਪਣੇ ਵਕੀਲ ਗਵਰਨਰ ਜਨਰਲ ਦੀ ਸੇਵਾ ਵਿਚ ਭੇਜੇ ਤੇ ਉਸ ਨਾਲ ਮਿਲਣ ਦੀ ਇੱਛਾ ਪ੍ਰਗਟ ਕਰੇ। ਇਸ ਲਈ ਦੀਵਾਨ ਮੋਤੀ ਰਾਮ ਫ਼ਕੀਰ ਅਜ਼ੀਜ਼ੁੱਦੀਨ, ਤੇ ਸਰਦਾਰ ਹਰੀ ਸਿੰਘ ਨਲੂਆ ਜੇਹੇ ਤਿੰਨ ਸਰਦਾਰਾਂ ਨੂੰ ਬਹੁਮੁੱਲੀਆਂ ਸੁਗਾਤਾਂ ਦੇ ਕੇ ਸ਼ਿਮਲਾ ਭੇਜ ਗਏ। ਇਹ ਤਿੰਨੇ ਬਜ਼ੁਰਗ ਗਵਰਨਰ ਜਨਰਲ ਦੀ ਸੇਵਾ ਵਿਚ ਹਾਜ਼ਿਰ ਹੋਏ ਅਤੇ ਉਨ੍ਹਾਂ ਨੇ ਸੁਗਾਤਾਂ ਭੇਟ ਕਰਨ ਉਪਰੰਤ ਮਹਾਰਾਜਾ ਵਲੋਂ ਗਵਰਨਰ ਜਨਰਲ ਨੂੰ ਮਿਲਣ ਦੀ ਤੀਬਰ ਇੱਛਾ ਪ੍ਰਗਟ ਕੀਤੀ। ਗਵਰਨਰ ਜਨਰਲ ਤਾਂ ਆਪ ਇਹ ਹੀ ਚਾਹੁੰਦਾ ਸੀ; ਉਸ ਨੇ ਬੜੀ ਖ਼ੁਸ਼ੀ ਨਾਲ ਮਹਾਰਾਜਾ ਨਾਲ ਮੁਲਾਕਾਤ ਕਰਨੀ ਪ੍ਰਵਾਨ ਕਰ ਲਈ ਅਤੇ ਮਹਾਰਾਜਾ ਦੇ ਵਕੀਲਾਂ ਦਾ ਬੜਾ ਮਾਣ-ਸਤਿਕਾਰ ਕੀਤਾ ਤੇ ਕੀਮਤੀ ਤੁਹਫ਼ੇ ਦੇ ਕੇ ਉਨ੍ਹਾਂ ਨੂੰ ਵਿਦਾ ਕੀਤਾ। ਨਿਸ਼ਚਿਤ ਇਹ ਹੋਇਆ ਕਿ ਮਹਾਰਾਜਾ ਦੀ ਗਵਰਨਰ ਜਨਰਲ ਨਾਲ ਮੁਲਾਕਾਤ ਸਤਲੁਜ ਦੇ ਪੂਰਬੀ ਕੰਢੇ ਤੇ ਰੋਪੜ ਵਿਖੇ ਹੋਵੇਗੀ। ਗਵਰਨਰ ਜਨਰਲ ਸ਼ਿਮਲਾ ਤੋਂ ਚਲ ਕੇ ਰੋਪੜ ਆਵੇ ਅਤੇ ਮਹਾਰਾਜਾ ਰਣਜੀਤ ਸਿੰਘ ਲਾਹੌਰ ਤੋਂ ਰੋਪੜ ਆ ਜਾਵੇ ਤੇ ਉਥੇ ਦੋਵੇਂ ਰਿਆਸਤਾਂ ਦੇ ਮਾਲਿਕ ਪਰਸਪਰ ਮਿਲਣ।

ਜਦ ਇਹ ਗੱਲ ਨਿਸ਼ਚਿਤ ਹੋ ਚੁੱਕੀ ਅਤੇ ਮਹਾਰਾਜਾ ਦੇ ਵਕੀਲ ਵਾਪਸ ਆ ਗਏ ਤਾਂ ਮਹਾਰਾਜਾ ਨੇ ਫ਼ੌਜ ਨੂੰ ਤਿਆਰੀ ਦਾ ਹੁਕਮ ਦਿੱਤਾ ਨਾਲ ਜਾਣ ਵਾਲੀ ਸਾਰੀ ਫ਼ੌਜ ਨੂੰ ਖ਼ੂਬ ਸਜਾਇਆ ਗਇਆ ਉਸ ਨੂੰ ਨਵੇਂ ਸ਼ਸਤ੍ਰ ਤੇ ਬਸਤ੍ਰ ਪਵਾਏ ਗਏ। ਦਰਬਾਰ ਦੇ ਦੂਜੇ ਅਮੀਰਾਂ ਤੇ ਸਰਦਾਰਾਂ ਨੂੰ ਵੀ ਇਸ ਭਾਵ ਦੇ ਪਰਵਾਨੇ ਜਾਰੀ ਕੀਤੇ ਗਏ ਕਿ ਉਹ ਵੀ ਆਪਣੀਆਂ ਆਪਣੀਆਂ ਫ਼ੌਜਾਂ ਨੂੰ ਚੰਗੀ ਤਰ੍ਹਾਂ ਸਜਾਉਣ ਤੇ ਸੰਵਾਰਨ ਤੇ ਚੰਗੇ ਚੰਗੇ

ਬਸਤ੍ਰ ਤਿਆਰ ਕਰਾਉਣ ਅਤੇ ਚਲਣ ਲਈ ਤਿਆਰ ਹੋ ਜਾਣ।

ਉਧਰ ਗਵਰਨਰ ਜਨਰਲ ਸਾਹਿਬ ਨੇ ਹੁਕਮ ਜਾਰੀ ਕੀਤਾ ਕਿ ਦੋ ਦਸਤੇ ਅੰਗ੍ਰੇਜ਼ੀ ਨੇਜ਼ਾਬਰਦਾਰਾਂ ਦੇ, ਸੋਲ੍ਹਵਾਂ ਸ਼ਾਹੀ ਰਸਾਲਾ, ਇਕ ਗੋਰਾ ਪਲਟਨ, ਦੋ ਹਿੰਦੁਸਤਾਨੀ ਪਲਟਨਾਂ ਅਤੇ ਅੱਠ ਘੋੜ-ਤੋਪਾਂ ਸਭ ਆਪਣੇ ਆਪਣੇ ਥਾਵਾਂ ਨੂੰ ਚੱਲ ਕੇ ਰੋਪੜ ਇਕੱਠੇ ਹੋ ਜਾਣ ਅਤੇ ਗਵਰਨਰ ਜਨਰਲ ਸਾਹਿਬ ਦਾ ਤੰਬੂ ਰੋਪੜ ਗੱਡਿਆ ਜਾਵੇ। ਇਸ ਹੁਕਮ ਦੀ ਪਾਲਣਾ ਉਸੇ ਵੇਲੇ ਹੋ ਗਈ।

ਜਦ ਸਜਾਵਟ ਆਦਿ ਦਾ ਸਾਰਾ ਸਾਮਾਨ ਰੋਪੜ ਜਮ੍ਹਾ ਹੋ ਗਇਆ ਤਾਂ ੧੯ ਅਕਤੂਬਰ ਨੂੰ ਲਾਰਡ ਗਵਰਨਰ ਜਨਰਲ ਨੇ ਸ਼ਿਮਲਾ ਤੋਂ ਕੂਚ ਕੀਤਾ ਤੇ ੨੨ ਅਕਤੂਬਰ ਨੂੰ ਰੋਪੜ ਆ ਗਇਆ। ਅਤੇ ਮਹਾਰਾਜਾ ਰਣਜੀਤ ਸਿੰਘ ੨੨ ਭਾਦਰੋਂ ਨੂੰ ਕੂਚ ਕਰ ਕੇ ਦੋ ਦਿਨਾਂ ਵਿਚ ਅੰਮ੍ਰਿਤਸਰ ਪੁੱਜਾ। ਉਥੇ ਗਵਰਨਰ ਜਨਰਲ ਦਾ ਏਜੰਟ ਸਰ ਕਲਾਰਡ ਵੇਡ ਸਾਹਿਬ ਅਤੇ ਪੇਨ ਸਾਹਿਬ ਗਵਰਨਰ ਜਨਰਲ ਵਲੋਂ ਸੁਆਗਤ ਲਈ ਪਹੁੰਚ ਗਏ। ਮਹਾਰਾਜਾ ਨੇ ਉਨ੍ਹਾਂ ਦੀ ਬੜੀ ਆਉ-ਭਗਤ ਕੀਤੀ ਤੇ ਦਿਨ ਰਾਤ ਉਨ੍ਹਾਂ ਨੂੰ ਰੰਗ-ਤਮਾਸ਼ੇ ਵਿਚ ਮਸਤ ਰਖਿਆ। ਦੁਸਹਿਰੇ ਦੇ ਦਿਨ ਸਨ, ਇਸ ਲਈ ਮਹਾਰਾਜਾ ਦੁਸਹਿਰੇ ਵਾਲੇ ਦਿਨ ਤਕ ਅੰਮ੍ਰਿਤਸਰ ਹੀ ਰਹਿਆ ਤੇ ਉਥੇ ਹੀ ਦੁਸਹਰੇ ਦਾ ਭਾਰੀ ਜਸ਼ਨ ਮਨਾਇਆ। ਅੱਸੂ ਦਾ ਸਾਰਾ ਮਹੀਨਾ ਮਹਾਰਾਜਾ ਨੇ ਅੰਮ੍ਰਿਤਸਰ ਹੀ ਬਤੀਤ ਕੀਤਾ। ਦੋਹਾਂ ਅੰਗ੍ਰੇਜ਼ ਪ੍ਰਾਹੁਣਿਆਂ ਦੀ ਨਿਤ ਨਵੀਂ ਖ਼ਾਤਿਰ ਹੁੰਦੀ ਰਹੀ। ਅਖ਼ੀਰ ਕੱਤਕ ਮਹੀਨੇ ਦੀ ਤੀਜੀ ਤਾਰੀਖ਼ ਨੂੰ ਅੰਮ੍ਰਿਤਸਰ ਤੋਂ ਕੂਚ ਕੀਤਾ ਅਤੇ ਉਹ ਬੜੀ ਸੱਜ-ਧਜ ਤੇ ਸ਼ਾਨ-ਸ਼ੌਕਤ ਨਾਲ ਪਿੰਡ ਕਾਠਗੜ੍ਹ ਜਾ ਕੇ ਉਤਰਿਆ। ਇਹ ਪਿੰਡ ਰੋਪੜ ਦੇ ਸਾਮ੍ਹਣੇ ਸਤਲੁਜ ਦਰਿਆ ਦੇ ਪੱਛਮੀ ਕੰਢੇ ਤੇ ਹੈ। ਉਸ ਵੇਲੇ ਮਹਾਰਾਜਾ ਦੇ ਨਾਲ ਦਸ ਹਜ਼ਾਰ ਸਵਾਰ, ਛੇ ਹਜ਼ਾਰ ਪਿਆਦਾ ਫ਼ੌਜ ਤੇ ਦੋ ਤੋਪਖ਼ਾਨੇ ਸਨ।

ਜਦ ਮਹਾਰਾਜਾ ਉਥੇ ਪਹੁੰਚ ਕੇ ਆਪਣੇ ਤੰਬੂ ਵਿਚ ਦਾਖ਼ਿਲ ਹੋਇਆ, ਤਾਂ ਉਸੇ ਵੇਲੇ ਗਵਰਨਰ ਜਨਰਲ ਵਲੋਂ ਸੈਨਾਪਤੀ ਮੇਜਰ ਜਨਰਲ ਰਾਮਜ਼ੇ ਸਾਹਿਬ, ਅਤੇ ਇਕ ਮੁਖ ਸਕੱਤਰ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਏ ਅਤੇ ਸਫ਼ਰ ਦੀ ਖੇਚਲ ਤਕਲੀਫ਼ ਬਾਰੇ ਖ਼ਿਮਾ ਚਾਹੀ। ਉਹ ਗਵਰਨਰ ਜਨਰਲ ਵਲੋਂ ਮਹਾਰਾਜਾ ਦੀ ਸੁਖ-ਸਾਂਦ ਪੁੱਛ ਕੇ ਵਾਪਸ ਚਲੇ ਗਏ। ਫੇਰ ਮਹਾਰਾਜਾ ਨੇ ਸ਼ਹਜ਼ਾਦਾ ਖੜਕ ਸਿੰਘ ਨੂੰ ਗਵਰਨਰ ਜਨਰਲ ਬਹਾਦਰ ਦੀ ਸੁਖ-ਸਾਂਦ ਪੁੱਛਣ ਲਈ ਭੇਜਿਆ। ਸ਼ਹਜ਼ਾਦਾ ਦੇ ਨਾਲ ਛੇ ਮੁਖੀਏ ਸਰਦਾਰ ਰਾਜਾ ਗੁਲਾਬ ਸਿੰਘ, ਸਰਦਾਰ ਹਰੀ ਸਿੰਘ ਨਲੂਆ, ਰਾਜਾ ਸੰਗਤ ਸਿੰਘ, ਸਰਦਾਰ ਅਤਰ ਸਿੰਘ ਸੰਧਾਂਵਾਲੀਆ ਤੇ ਸਰਦਾਰ ਸ਼ਾਮ ਸਿੰਘ ਅਟਾਰੀਵਾਲਾ ਵੀ ਭੇਜੇ। ਸ਼ਹਜ਼ਾਦਾ ਜਦ ਗਵਰਨਲ ਜਨਰਲ ਸਾਹਿਬ ਵਲ ਗਇਆ ਤਾਂ ਗਵਰਨਰ ਜਨਰਲ ਸ਼ਾਮਿਆਨੇ ਦੇ ਬਾਹਰ ਤਕ ਉਸ ਦੇ ਸੁਆਗਤ ਲਈ ਆਇਆ ਤੇ ਬੜੇ ਮਾਣ-ਸਤਿਕਾਰ ਸਹਿਤ ਅੰਦਰ ਲੈ ਜਾ ਕੇ ਉਸ ਨੂੰ ਆਪਣੇ ਸੱਜੇ ਹੱਥ ਬਿਠਾਇਆ। ਸ਼ਹਜ਼ਾਦਾ ਨੇ ਪੰਜਾਬੀ ਵਿਚ ਸਾਹਿਬ ਦੀ ਸੁਖ-ਸਾਂਦ ਪੁੱਛੀ ਤਾਂ ਗਵਰਨਰ ਜਨਰਲ ਸ਼ਾਹਜ਼ਾਦਾ ਦੇ ਸੁੰਦਰ ਬਚਨਾਂ ਤੇ ਬੋਲਾਂ ਤੋਂ ਬਹੁਤ ਪ੍ਰਸੰਨ ਹੋਇਆ ਤੇ ਉਸ ਨੂੰ ਬੜੀ ਇਜ਼ਤ ਤੇ ਮਿਹਰ ਨਾਲ ਵਿਦਾ ਕੀਤਾ।

ਇਨ੍ਹਾਂ ਜ਼ਰੂਰੀ ਰਸਮਾਂ ਦੇ ਪੂਰਾ ਹੋ ਜਾਣ ਪਿੱਛੋਂ ੨੯ ਅਕਤੂਬਰ ਨੂੰ ਦੋਵਾਂ ਰਿਆਸਤਾਂ ਦੇ ਮਾਲਿਕਾਂ ਦੀ ਮੁਲਾਕਾਤ ਨਿਸ਼ਚਿਤ ਹੋਈ। ਜਦ ਮੁਲਾਕਾਤ ਵਿਚ ਇਕ ਦਿਨ ਰਹ ਗਇਆ ਤਾ ਕਿੰਤੂ ਕਰਨ ਵਾਲੇ ਤੇ ਭਾਨੀ ਮਾਰਨ ਵਾਲੇ ਸ਼ਰਾਰਤੀ ਲੋਕਾਂ ਨੇ ਮਹਾਰਾਜਾ ਦੇ ਦਿਲ ਵਿਚ ਇਹ ਸ਼ੱਕ ਪਾ ਦਿੱਤਾ ਕਿ ਅੰਗ੍ਰੇਜ਼ ਜ਼ਰੂਰ ਮਹਾਰਾਜਾ ਨਾਲ ਕੀਤੇ ਬਚਨਾਂ ਨੂੰ ਭੰਗ ਕਰਨਗੇ ਅਤੇ ਹੁਣ ਜੇਕਰ ਮਹਾਰਾਜਾ ਆਪਣੀ ਸਰਹੱਦ ਪਾਰ ਕਰ ਕੇ ਅੰਗੇਜ਼ਾਂ ਦੀ ਹੱਦ ਵਿਚ ਗਇਆ ਤਾਂ ਹੋ ਸਕਦਾ ਹੈ ਕਿ ਅੰਗ੍ਰੇਜ਼ ਉਸ ਨੂੰ ਨਜ਼ਰਬੰਦ ਹੀ ਕਰ ਲੈਣ; ਅਜੇਹਾ ਹੋਣਾ ਕੋਈ ਵਚਿੱਤ੍ਰ ਗੱਲ ਨਹੀਂ ਹੋਵੇਗੀ। ਉਨ੍ਹਾਂ ਇਹ ਵੀ ਕਹਿਆ ਕਿ ਮਹਾਰਾਜਾ ਨੇ ਆਪਣੀ ਰਾਜਧਾਨੀ ਤੋਂ ਚੱਲ ਕੇ ਇਥੇ ਅੰਗ੍ਰੇਜ਼ਾਂ ਦੇ ਘਰ ਆ ਕੇ ਮਿਲਣ ਵਿਚ ਵੀ ਬੜੀ ਭੁੱਲ ਤੇ ਮੂਰਖਤਾ ਕੀਤੀ ਹੈ ਸਗੋਂ ਅਜੇਹੀ ਮੁਲਾਕਾਤ ਹੋਣੀ ਅਤਿ ਉਚਿਤ ਸੀ। ਹੁਣ ਵੀ ਜੇਕਰ ਗਵਰਨਰ ਜਨਰਲ ਸਾਹਿਬ ਨੂੰ ਅੰਮ੍ਰਿਤਸਰ ਚਲਣਾ ਪ੍ਰਵਾਨ ਹੋਵੇ ਤਾਂ ਮਹਾਰਾਜਾ ਉਸ ਨੂੰ ਉਥੇ ਚੱਲ ਕੇ ਮਿਲੇ, ਨਹੀਂ ਤਾਂ ਮੁਲਾਕਾਤ ਰੱਦ ਕਰ ਦਿੱਤੀ ਜਾਵੇ। ਇਨ੍ਹਾਂ ਗੱਲਾਂ ਨੂੰ ਸੁਣ ਕੇ ਮਹਾਰਾਜਾ ਦੇ ਦਿਲ ਵਿਚ ਬੜਾ ਭਰਮ ਤੇ ਵਸਵਸਾ ਪੈਦਾ ਹੋ ਗਇਆ ਤੇ ਝੱਟ ਤਬੀਅਤ ਮੁਲਾਕਾਤ ਤੋਂ ਘ੍ਰਿਣਾ ਕਰਨ ਲੱਗੀ। ਜਦ ਇਹ ਖ਼ਬਰ ਗਵਰਨਰ ਜਨਰਲ ਸਾਹਿਬ ਨੂੰ ਮਿਲੀ ਤਾਂ ਉਸ ਨੇ ਮਹਾਰਾਜਾ ਦੀ ਫ਼ੌਜ ਦੇ ਜਰਨੈਲ ਮਿਸਟਰ ਅਲਾਰਡ ਨੂੰ ਆਪਣੇ ਕੋਲ ਸੱਦ ਭੇਜਿਆ ਤੇ ਉਸ ਨੂੰ ਕਹਿਆ ਕਿ ਉਹ ਕਿਸੇ ਤਰ੍ਹਾਂ ਜਾ ਕੇ ਮਹਾਰਾਜਾ ਦੇ ਦਿਲ ਵਿਚੋਂ ਅਜੇਹਾ ਭਰਮ ਤੇ ਵਹਮ ਕੱਢ ਦੇਵੇ। ਇਸ ਪੁਰ ਮਿਸਟਰ ਅਲਾਰਡ ਨੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋ ਕੇ ਉਸ ਦੀ ਭਲੀ ਪ੍ਰਕਾਰ ਤਸੱਲੀ ਕਰਾਈ ਤੇ ਬੇਨਤੀ ਕੀਤੀ ਕਿ ਮਹਾਰਾਜਾ ਨੂੰ ਕਿਸੇ ਕਿਸਮ ਦੀ ਚਿੰਤਾ ਨਹੀਂ ਕਰਨੀ ਚਾਹੀਦੀ, ਕਿਉਂਕਿ ਅੰਗ੍ਰੇਜ਼ਾਂ ਦੀ ਕੌਮ ਕਦੀ ਕੀਤੇ ਹੋਏ ਬਚਨਾਂ ਨੂੰ ਨਹੀਂ ਤੋੜਦੀ। ਮਿਸਟਰ ਅਲਾਰਡ ਦੇ ਕਹਣ ਪਰ ਮਹਾਰਾਜਾ ਦੇ ਦਿਲ ਦੀ ਚੰਗੀ ਤਰ੍ਹਾਂ ਤਸੱਲੀ ਹੋ ਗਈ। ਫੇਰ ਉਸ ਨੇ ਨਜੂਮੀਆਂ ਨੂੰ ਬੁਲਾਇਆ ਤੇ ਨਜੂਮ ਰਾਹੀਂ ਆਪਣੀ ਤਸੱਲੀ ਕਰਨੀ ਚਾਹੀ। ਨਜੂਮੀਆਂ ਤੇ ਜੋਤਸ਼ੀਆਂ ਨੇ ਆਪਣੀ ਵਿਦਿਆ ਦੁਆਰਾ ਮਹਾਰਾਜਾ ਦੀ ਖ਼ੂਬ ਤਸੱਲੀ ਕਰ ਦਿੱਤੀ ਤੇ ਕਹਿਆ ਕਿ ਅੰਗ੍ਰੇਜ਼ ਆਪ ਦੇ ਦਿਲੋਂ ਵਜੋਂ ਮਿੱਤਰ ਹਨ, ਉਹ ਕਦੀ ਬੇਮੁਖ ਜਾਂ ਬੇਵਫ਼ਾ ਨਹੀਂ ਹੋ ਸਕਦੇ, ਪਰੰਤੂ ਸਿਤਾਰੇ ਅਨੁਸਾਰ ਮਹਾਰਾਜਾ ਨੂੰ ਇੰਨਾ ਕੁ ਉਪਾਉ ਜ਼ਰੂਰ ਕਰਨਾ ਚਾਹੀਦਾ ਹੈ ਕਿ ਮਹਾਰਾਜਾ ਮਿਲਣ ਸਮੇਂ ਆਪਣੇ ਹੱਥ ਵਿਚ ਦੋ ਸਿਉ ਰੱਖੇ ਅਤੇ ਜਦ ਗਵਰਨਰ ਜਨਰਲ ਨਾਲ ਮੁਲਾਕਾਤ ਹੋਵੇ ਤਾਂ ਉਨ੍ਹਾਂ ਵਿਚੋਂ ਇਕ ਸਿਉ ਗਵਰਨਰ ਜਨਰਲ ਨੂੰ ਦੇ ਦੇਵੇ ਤੇ ਇਕ ਆਪ ਖਾ ਲਵੇ। ਜਦ ਹਰ ਤਰ੍ਹਾਂ ਅੰਗ੍ਰੇਜ਼ਾਂ ਵਲੋਂ ਮਹਾਰਾਜਾ ਦੀ ਤਸੱਲੀ ਹੋ ਗਈ ਤਾਂ ਸੋਮਵਾਰ ੨੯ ਅਕਤੂਬਰ ਨੂੰ ਸਵੇਰਸਾਰ ਗਵਰਨਰ ਜਨਰਲ ਦੀ ਆਗਿਆ ਨਾਲ ਇਧਰੋਂ ਦਰਿਆ ਦੇ ਪਾਰ ਜਾਣ ਵਾਲੇ ਅੱਠ ਸੌ ਸਵਾਰ ਹਰ ਤਰ੍ਹਾਂ ਸਜਾਏ ਸ਼ਿੰਗਾਰੇ ਗਏ। ਉਨ੍ਹਾਂ ਨੂੰ ਖ਼ੂਬ ਰੰਗਬਰੰਗੀ ਤੇ ਚਮਕਦੀਆਂ ਲਿਸ਼ਕਦੀਆਂ ਵਰਦੀਆਂ ਪਵਾਈਆਂ ਗਈਆਂ ਤੇ ਸੁੰਦਰ ਬਸਤ੍ਰ ਪਹਨਾਏ ਗਏ। ਫੇਰ ਦਰਬਾਰ ਦੇ ਸਾਰੇ ਸਰਦਾਰ ਅਮੀਰ ਤੇ ਅਧਿਕਾਰੀ ਭਾਂਤ-ਭਾਂਤ ਦੇ ਸੁੰਦਰ ਪੁਸ਼ਾਕੇ ਤੇ ਤਰ੍ਹਾਂ ਤਰ੍ਹਾਂ ਦੇ ਗਹਣੇ ਭੋਛਣ ਪਾ ਕੇ ਮਹਾਰਾਜਾ ਦੇ ਨਾਲ ਜਾਣ ਲਈ ਤਿਆਰ ਹੋ ਗਏ। ਮਹਾਰਾਜਾ ਨੇ

ਵੀ ਸ਼ਾਹੀ ਪੁਸ਼ਾਕੇ ਪਾਏ । ਪਹਿਲੋਂ ਅੱਠ ਸੌ ਸਵਾਰਾਂ ਨੂੰ ਦਰਿਆ ਪਾਰ ਲਾਹਿਆ ਗਇਆ । ਫੇਰ ਮਹਾਰਾਜਾ ਸਾਹਿਬ ਸਮੇਤ ਆਪਣੇ ਰਾਜ ਦੇ ਸਰਦਾਰਾਂ ਤੇ ਅਧਿਕਾਰੀਆਂ ਦੇ ਬੜੇ ਮਾਣ ਤੇ ਗੌਰਵ ਨਾਲ ਉੱਚੇ ਲੰਮੇ ਹਾਥੀਆਂ ਉੱਪਰ ਸਵਾਰ ਹੋ ਕੇ ਆਪਣੇ ਬਿਸਰਾਮ ਅਸਥਾਨ ਤੋਂ ਚਲਿਆ ਕਿ ਹੁਣ ਮਹਾਰਾਜਾ ਦੀ ਫ਼ੌਜ ਦਾ ਹੋਰ ਕੋਈ ਆਦਮੀ ਦਰਿਆ ਪਾਰ ਨ ਕਰੇ । ਦਰਿਆ ਪਾਰ ਕਰ ਕੇ ਮਹਾਰਾਜਾ ਦੋ ਪਾਸੀ ਖਲੋਤੀ ਫ਼ੌਜ ਦੀ ਸਲਾਮੀ ਲੈਂਦਾ ਹੋਇਆ ਹੌਲੀ ਹੌਲੀ ਗਵਰਨਰ ਜਨਰਲ ਦੇ ਤੰਬੂ ਵਲ ਵਧਿਆ । ਜਦ ਨੇੜੇ ਪੁੱਜਾ ਤਾਂ ਗਵਰਨਰ ਜਨਰਲ ਪਹਾੜ ਜੇਡੇ ਹਾਥੀ ਤੇ ਸਵਾਰ ਮਹਾਰਾਜਾ ਦੇ ਸੁਾਗਤ ਲਈ ਅਗਾਂਹ ਆਇਆ । ਜਦ ਗਵਰਨਰ ਜਨਰਲ ਦਾ ਹਾਥੀ ਮਹਾਰਾਜਾ ਦੇ ਹਾਥੀ ਦੇ ਬਰਾਬਰ ਆ ਕੇ ਖਲੋਤਾ, ਤਾਂ ਮਹਾਰਾਜਾ ਨੇ ਉਨ੍ਹਾਂ ਦੋ ਸਿਉਆਂ ਵਿਚੋਂ ਇਕ ਸਿਉ ਗਵਰਨਰ ਜਨਰਲ ਨੂੰ ਦਿੱਤਾ ਤੇ ਉਸ ਨੇ ਬੜੇ ਸਤਿਕਾਰ ਨਾਲ ਉਹ ਲੈ ਲਇਆ । ਫੇਰ ਦੋਹਾਂ ਹੱਥਾਂ ਨਾਲ ਹੱਥ ਮਿਲਾਇਆ ਤੇ ਇਕ ਦੂਜੇ ਦੀ ਸੁਖ-ਸਾਂਦ ਪੁੱਛੀ ਅਤੇ ਮਹਾਰਾਜਾ ਆਪਣੇ ਹੋਦੇ 'ਚੋਂ ਉਠ ਕੇ ਗਵਰਨਰ ਜਨਰਲ ਦੇ ਹੌਦੇ ਵਿਚ ਚਲਾ ਗਇਆ ਤੇ ਇਉਂ ਪ੍ਰਤੀਤ ਹੁੰਦਾ ਜਿਵੇਂ ਚੰਨ ਸੂਰਜ ਇੱਕੋ ਬੁਰਜ ਵਿਚ ਇਕੱਠੇ ਹੋ ਗਏ ਹਨ । ਜਦ ਸਵਾਰੀ ਸ਼ਾਮਿਆਨੇ ਦੇ ਦਰਵਾਜ਼ੇ ਅੱਗੇ ਪੁੱਜੀ ਤਾਂ ਦੋਵੇਂ ਹਾਕਿਮ ਹਾਥੀ ਤੋਂ ਉਤਰ ਕੇ ਖਲੋ ਗਏ ਤਾਂ ਮਹਾਰਾਜਾ ਨੇ ਹੁਕਮ ਦਿੱਤਾ ਕਿ ਨਾਲ ਆਏ ਰਾਜ ਦਰਬਾਰ ਦੇ ਸਾਰੇ ਸਰਦਾਰ ਤੇ ਅਧਿਕਾਰੀ ਪਹਿਲਾਂ ਸ਼ਾਮਿਆਨੇ ਵਿਚ ਜਾ ਕੇ ਕੁਰਸੀਆਂ ਤੇ ਬੈਠ ਜਾਣ । ਇਸ ਪੁਰ ਦਰਬਾਰ ਦੇ ਸਾਰੇ ਸਰਦਾਰ ਤੇ ਅਧਿਕਾਰੀ ਮਹਾਰਾਜਾ ਤੋਂ ਪਹਿਲਾਂ ਸ਼ਾਮਿਆਨੇ ਅੰਦਰ ਦਾਖ਼ਿਲ ਹੋ ਗਏ ਅਤੇ ਸਭ ਤੋਂ ਪਿੱਛੋਂ ਮਹਾਰਾਜਾ ਤੇ ਗਵਰਨਰ ਜਨਰਲ ਹੱਥ ਵਿਚ ਹੱਥ ਪਾਈ ਤੰਬੂ ਅੰਦਰ ਪਧਾਰੇ ਤੇ ਸੋਨਾ-ਜੜਤ ਕੁਰਸੀਆਂ ਉਤੇ ਸਜ ਗਏ । ਇਕ ਪਾਸੇ ਸੈਂਕੜੇ ਪਤਵੰਤੇ ਅੰਗ੍ਰੇਜ਼ ਅਧਿਕਾਰੀਆਂ ਦੀਆਂ ਕੁਰਸੀਆਂ ਦੀ ਕਤਾਰ ਸੀ ਤੇ ਦੂਜੇ ਪਾਸੇ ਮਹਾਰਾਜਾ ਦੇ ਅਮੀਰ ਵਜ਼ੀਰ ਸਰਦਾਰ ਤੇ ਅਧਿਕਾਰੀ ਆਪਣੀ ਪਦਵੀ ਅਨੁਸਾਰ ਬੜੇ ਮਾਣ-ਸਤਿਕਾਰ ਨਾਲ ਕੁਰਸੀਆਂ ਤੇ ਸਜੇ ਹੋਏ ਸਨ । ਗਵਰਨਰ ਜਨਰਲ ਨੇ ਮਹਾਰਾਜਾ ਦੇ ਉਥੇ ਉਚੇਚਾ ਪਧਾਰਣ ਤੇ ਕਸ਼ਟ ਉਠਾਉਣ ਲਈ ਬੜੇ ਮਿਠੇ ਸ਼ਬਦਾਂ ਵਿਚ ਧੰਨਵਾਦ ਕੀਤਾ ਤੇ ਮਹਾਰਾਜਾ ਨੇ ਵੀ ਉਸ ਦੇ ਉੱਤਰ ਵਿਚ ਬੜੇ ਵਿਦਵਤਾ ਭਰਪੂਰ ਸ਼ਬਦ ਕਹੇ ਤੇ ਇਸ ਤਰ੍ਹਾਂ ਦੋਹਾਂ ਮਹਾਨ ਰਿਆਸਤਾਂ ਦੇ ਬਾਦਸ਼ਾਹਾਂ ਦੀ ਪਰਸਪਰ ਬੜੀ ਨਿੱਘੀ ਤੇ ਚਾਉ-ਭਰੀ ਮਿਲਣੀ ਹੋਈ । ਪਿਆਰ ਮੁਹੱਬਤ ਤੇ ਏਕਤਾ ਇਤਫ਼ਾਕ ਦੇ ਭਾਵਾਂ ਦੇ ਪ੍ਰਗਟਾਉਣ ਦੀ ਰਸਮ ਪਿੱਛੋਂ ਗਵਰਨਰ ਜਨਰਲ ਨੇ ਭੇਟਾ ਤੇ ਮਿੱਤ੍ਰਤਾ ਭਰੇ ਤੁਹਫ਼ਿਆਂ ਵਜੋਂ ਬਾਬੂਗੜ੍ਹ ਦੀ ਨਸਲ ਦੇ ਦੋ ਸੋਹਣੇ ਜਵਾਨ ਵਛੇਰੇ, ਇਕ ਬ੍ਰਹਮਾ ਦਾ ਹਾਥੀ, ਅਤੇ ਗਹਿਣਿਆਂ, ਹੀਰੇ-ਜਵਾਹਰਾਤ, ਬਸਤਰਾਂ, ਆਦਿ ਨਾਲ ਭਰੀਆਂ ਹੋਈਆਂ ਇਕਵੰਜਾ ਕਿਸ਼ਤੀਆਂ ਮਹਾਰਾਜਾ ਦੀ ਸੇਵਾ ਵਿਚ ਪੇਸ਼ ਕੀਤੀਆਂ । ਮਹਾਰਾਜਾ ਨੇ ਇਹ ਸਾਰੀਆਂ ਵਸਤੂਆਂ ਬੜੀ ਪ੍ਰਸੰਨਤਾ ਸਹਿਤ ਪ੍ਰਵਾਨ ਕਰ ਲਈਆਂ ਤੇ ਇਸ ਉਪਰੰਤ ਵਿਦਾਇਗੀ ਹੋਈ । ਗਵਰਨਰ ਜਨਰਲ ਸ਼ਾਮਿਆਨੇ ਤੋਂ ਬਾਹਰ ਤਕ ਮਹਾਰਾਜਾ ਨੂੰ ਛੱਡਣ ਆਇਆ ਅਤੇ ਮਹਾਰਾਜਾ ਦੀ ਸਵਾਰੀ ਦੇ ਕੋਤਲ ਘੋੜਿਆਂ ਨੂੰ ਵੇਖ ਕੇ ਬੜਾ ਖ਼ੁਸ਼ ਹੋਇਆ । ਉਹ ਮਹਾਰਾਜਾ

ਨੂੰ ਵਿਦਾ ਕਰ ਕੇ ਵਾਪਸ ਆਪਣੇ ਸ਼ਾਮਿਆਨੇ ਅੰਦਰ ਚਲਾ ਗਇਆ ਅਤੇ ਮਹਾਰਾਜਾ ਆਪਣੇ ਠਿਕਾਣੇ ਵਲ ਪਰਤ ਆਇਆ । ਦੂਜੇ ਦਿਨ ਇਹ ਨਿਸ਼ਚਿਤ ਹੋਇਆ ਕਿ ਗਵਰਨਰ ਜਨਰਲ ਮਹਾਰਾਜਾ ਦੇ ਸ਼ਾਮਿਆਨੇ ਵਿਚ ਆਏ ਤੇ ਦੋਵਾਂ ਮੁਲਕਾਂ ਦੇ ਮਾਲਿਕਾਂ ਦੀ ਦੂਜੀ ਮਿਲਣੀ ਪੰਜਾਬ ਦੇ ਰਾਜ ਅੰਦਰ ਹੋਵੇ । ਇਸ ਪੁਰ ਉਸੇ ਦਿਨ ਸ਼ਾਮ ਨੂੰ ਸ਼ਹਜ਼ਾਦਾ ਸ਼ੇਰ ਸਿੰਘ ਸਮੇਤ ਰਾਜ ਦਰਬਾਰ ਦੇ ਚਹੁੰ ਸਰਦਾਰਾਂ ਦੇ ਗਵਰਨਰ ਜਨਰਲ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਮਹਾਰਾਜਾ ਵਲੋਂ ਗਵਰਨਰ ਜਨਰਲ ਨੂੰ ਉਸ ਪਾਰ ਪਧਾਰਣ ਲਈ ਬੇਨਤੀ ਕੀਤੀ, ਜਿਹੜੀ ਗਵਰਨਰ ਜਨਰਲ ਨੇ ਪ੍ਰਵਾਨ ਕਰ ਲਈ। ਦੂਜੇ ਦਿਨ ਸਵੇਰ ਸਾਰ ਦਰਬਾਰ ਸਜਾਇਆ ਗਇਆ ਅਤੇ ਵੱਡਾ (ਸ਼ਾਮਿਆਨਾ) ਪਸ਼ਮੀਨੇ ਦਾ ਡੇਰਾ ਕਸ਼ਮੀਰੀ ਕਾਰ ਚੋਬੀ ਵਾਲਾ ਖੜਾ ਕੀਤਾ ਗਇਆ ਤੇ ਦਰਿਆ ਦੇ ਕੰਢੇ ਤੋਂ ਲੈ ਕੇ ਡੇਰੇ ਤਕ ਦੋ ਪਾਸੀਂ ਫ਼ੌਜ ਖੜੀ ਕੀਤੀ ਗਈ ਤੇ ਸਲਾਮੀ ਵਾਸਤੇ ਤੋਪਖ਼ਾਨਾ ਖਲੋ ਗਇਆ । ਜਦ ਜਲੂਸ ਦਾ ਸਾਮਾਨ ਆਦਿ ਹਰ ਪ੍ਰਕਾਰ ਤਿਆਰ ਹੋ ਗਇਆ ਤਾਂ ਦੋਵੇਂ ਸ਼ਹਜ਼ਾਦੇ ਖੜਕ ਸਿੰਘ ਤੇ ਸ਼ੇਰ ਸਿੰਘ ਗਵਰਨਰ ਜਨਰਲ ਦੀ ਅਗਵਾਈ ਤੇ ਸ੍ਵਾਗਤ ਲਈ ਦਰਿਆ ਪਾਰ ਗਏ । ਉਸ ਵੇਲੇ ਗਵਰਨਰ ਜਨਰਲ ਸਵਾਰ ਹੋ ਚੁੱਕਾ ਸੀ ਤੇ ਸਵਾਰੀ ਵੀ ਤਿਆਰ ਸੀ । ਗਵਰਨਰ ਜਨਰਲ ਦੇ ਨਾਲ ਉਸ ਸਮੇਂ ਬਾਦਸ਼ਾਹੀ ਰੈਜਮੈਂਟ ਕਤਾਰ ਬੰਨ੍ਹੀ ਸਵਾਰ ਸੀ ਤੇ ਸਵਾਰੀ ਬੜੀ ਸਜਧਜ ਨਾਲ ਜਾ ਰਹੀ ਸੀ, ਜਿਸ ਦੇ ਅੱਗੇ ਅੱਗੇ ਅੰਗ੍ਰੇਜ਼ੀ ਬੈਂਡ ਵਜਦਾ ਜਾ ਰਹਿਆ ਸੀ । ਦੋਵੇਂ ਸ਼ਹਜ਼ਾਦੇ ਵੀ ਸਵਾਰੀ ਦੇ ਨਾਲ ਹੋ ਗਏ । ਜਦ ਸਵਾਰੀ ਦਰਿਆ ਤਕ ਆਈ ਤਾਂ ਮਹਾਰਾਜਾ ਰਣਜੀਤ ਸਿੰਘ ਵੀ ਉਥੇ ਸ੍ਵਾਗਤ ਲਈ ਪਹੁੰਚ ਗਇਆ ਅਤੇ ਗਵਰਨਰ ਜਨਰਲ ਆਪਣੇ ਹਾਥੀ ਤੋਂ ਉਤਰ ਕੇ ਮਹਾਰਾਜਾ ਦੇ ਹਾਥੀ ਤੇ ਆ ਕੇ ਸਵਾਰ ਹੋ ਗਇਆ । ਉਸ ਵੇਲੇ ਦਰਿਆ ਦੇ ਕੰਢੇ ਤੋਂ ਲੈ ਕੇ ਸ਼ਾਮਿਆਨੇ ਤਕ ਦੋ ਪਾਸੀਂ ਖਲੋਤੀ ਸਾਰੀ ਸਿੱਖ ਫ਼ੌਜ ਨੇ ਸਲਾਮੀ ਦਿੱਤੀ ਤੇ ਤੋਪਾਂ ਦਾਗਣ ਦੀ ਆਵਾਜ਼ ਉੱਚੀ ਉੱਠੀ । ਇਸ ਤਰ੍ਹਾਂ ਗਵਰਨਰ ਜਨਰਲ ਮਹਾਰਾਜਾ ਦੀ ਫ਼ੌਜ ਨੂੰ ਅਰਥ ਭਰੀਆਂ ਨਜ਼ਰਾਂ ਨਾਲ ਵੇਖਦਾ ਹੋਇਆ ਹੌਲੀ ਹੌਲੀ ਸ਼ਮਿਆਨੇ ਅੰਦਰ ਦਾਖ਼ਿਲ ਹੋਇਆ । ਦਰਬਾਰ ਅਸਥਾਨ ਬੜਾ ਸੁੰਦਰ ਸਜਿਆ ਹੋਇਆ ਸੀ ਤੇ ਥਾਂ ਥਾਂ ਕਾਰਚੋਬੀ ਸ਼ਾਮਿਆਨੇ ਲੱਗੇ ਹੋਏ ਸਨ, ਜਿਨ੍ਹਾਂ ਦੀਆਂ ਜ਼ਰੀ ਨਾਲ ਕੱਢੀਆਂ ਕਨਾਤਾਂ ਸਨ ਅਤੇ ਹੇਠਾਂ ਸੁਨਹਰੀ ਚਾਨਣੀਆਂ ਤੇ ਕਲਾਬਤੂਨੀ ਪਸ਼ਮੀਨੇ ਦਾ ਫ਼ਰਸ਼ ਵਿਛਿਆ ਹੋਇਆ ਸੀ, ਇਕ ਪਾਸੇ ਜੜਾਊ ਜੰਗਲਾ ਚਮਕਦਾ ਪਇਆ ਸੀ । ਤੇ ਉਨ੍ਹਾਂ ਦੋਹਾਂ ਵਿਚ ਦੋ ਪਾਸੀ ਜੜਾਊ ਕੁਰਸੀਆਂ ਲਗੀਆਂ ਹੋਈਆਂ ਸਨ ਤੇ ਸੁਨਹਰੀ ਚਾਨਣੀ ਵਿਛੀ ਹੋਈ ਸੀ । ਜਦ ਗਵਰਨਰ ਜਨਰਲ ਸ਼ਾਮਿਆਨੇ ਵਿਚ ਦਾਖ਼ਿਲ ਹੋਇਆ ਤਾਂ ਮਹਾਰਾਜਾ ਨੇ ਉਸ ਨੂੰ ਤਖ਼ਤ ਉਤੇ ਬਿਠਾਇਆ ਅਤੇ ਆਪ ਸੋਨੇ ਦੀ ਕੁਰਸੀ ਤੇ ਸਜ ਗਇਆ ਅਤੇ ਅੰਗ੍ਰੇਜ਼ੀ ਏਜੈਂਟ ਮਿਸਟਰ ਵੇਡ ਸਾਹਿਬ ਦੀ ਨੇਕ ਸਲਾਹ ਪੁਰ ਮਹਾਰਾਜਾ ਨੇ ਆਪਣੇ ਦਰਬਾਰੀਆਂ ਤੇ ਅਧਿਕਾਰੀਆਂ ਨੂੰ ਹੁਕਮ ਦਿੱਤਾ ਕਿ ਉਹ ਗਵਰਨਰ ਜਨਰਲ ਦੇ ਸਨਮੁਖ ਨਜ਼ਰਾਂ ਭੇਟਾ ਕਰਨ । ਜਿਸ ਪੁਰ ਹਰ ਇਕ ਨੇ ਨਜ਼ਰ ਦੀਆਂ ਮੋਹਰਾਂ ਵਿਖਾਈਆਂ, ਜਿਹੜੀਆਂ ਹੱਥ ਲਾ ਕੇ ਮੁਆਫ਼ ਕਰ ਦਿੱਤੀਆਂ ਗਈਆਂ, ਭਾਵ ਗਵਰਨਰ ਜਨਰਲ ਦਾ ਹੱਥ ਛੁਹਾ ਕੇ ਮੋੜ ਦਿੱਤੀਆਂ ਗਈਆਂ ।

ਇਸ ਕੰਮ ਤੋਂ ਵਿਹਲਿਆਂ ਹੋਣ ਪਿਛੋਂ ਦੋਹਾਂ ਮੁਲਕਾਂ ਦੇ ਹਾਕਿਮਾਂ ਦੇ ਪਰਸਪਰ ਮਿੱਠੇ ਤੇ ਪਿਆਰ ਭਰੇ ਬਚਨ ਬਿਲਾਸ ਹੁੰਦੇ ਰਹੇ। ਫੇਰ ਮਹਾਰਾਜਾ ਨੇ ਹੁਕਮ ਦਿੱਤਾ ਕਿ ਨੱਚਣ ਗਾਉਣ ਵਾਲੇ ਲੋਕ, ਜਿਹੜੇ ਇਕ ਤੰਬੂ ਵਿਚ ਜਮ੍ਹਾਂ ਸਨ, ਆਪਣੇ ਆਪਣੇ ਸਾਜ਼ ਲੈ ਕੇ ਹਾਜ਼ਿਰ ਹੋਣ। ਇਸ ਪੁਰ ਸਾਰੇ ਤਾਇਫ਼ੇ ਸਲਾਮ ਕਰਨ ਲਈ ਹਾਜ਼ਿਰ ਹੋ ਗਏ। ਉਨ੍ਹਾਂ ਤਵਾਇਫ਼ਾਂ ਨੇ ਬੜੇ ਭੜਕੀਲੇ ਤੇ ਚਮਕ-ਦਮਕ ਵਾਲੇ ਕਪੜੇ ਪਾਏ ਹੋਏ ਸਨ; ਉਨ੍ਹਾਂ ਦੇ ਹਾਜ਼ਿਰ ਹੋਣ ਨਾਲ ਦਰਬਾਰ ਮਾਨੋ ਪਰਿਸਤਾਨ ਬਣ ਗਇਆ। ਗਵਰਨਰ ਜਨਰਲ ਦੀ ਆਗਿਆ ਉਪਰੰਤ ਉਹ ਲੋਕ ਵੀ ਇਕ ਪਾਸੇ ਫ਼ਰਸ਼ ਤੇ ਬਹ ਗਏ। ਮਿੱਤ੍ਰਤਾ ਭਰੇ ਬਚਨਾਂ ਤੇ ਪਿਆਰ ਭਾਵ ਦੇ ਬੋਲਾਂ ਤੋਂ ਪਿੱਛੋਂ ਬਸਤ੍ਰਾਂ, ਭੋਛਣਾ, ਹੀਰੇ ਜਵਾਹਰਾਤ ਤੇ ਭਾਂਤ ਭਾਂਤ ਦੇ ਤੁਹਫ਼ਿਆਂ ਨਾਲ ਭਰੀਆਂ ਇਕ ਸੋ ਇਕ ਕਿਸ਼ਤੀਆਂ ਗਵਰਨਰ ਜਨਰਲ ਦੀ ਸੇਵਾ ਵਿਚ ਭੇਟਾ ਕੀਤੀਆਂ ਗਈਆਂ। ਇਨ੍ਹਾਂ ਤੋਂ ਛੁਟ ਚਾਰ ਘੋੜੇ ਸਮੇਤ ਸੋਨੇ ਦੀਆਂ ਕਾਠੀਆਂ ਦੇ ਤੇ ਦੋ ਪਹਾੜ ਜੇਡੇ ਹਾਥੀ ਸਮੇਤ ਸੋਨੇ ਦੇ ਹੋਦਿਆਂ ਦੇ, ਭੇਟਾ ਕੀਤੇ ਗਏ ਜਿਹੜੇ ਗਵਰਨਰ ਜਨਰਲ ਨੇ ਬੜੇ ਪ੍ਰਸੰਨਚਿਤ ਹੋ ਕੇ ਪ੍ਰਵਾਨ ਕਰ ਲਏ। ਇਸ ਸਮਾਗਮ ਵਿਚ ਮਹਾਰਾਜਾ ਨੇ ਜਿੰਨਾ ਕੀਮਤੀ ਸਾਮਾਨ ਤੇ ਬਹੁਮੁੱਲੇ ਤੁਹਫ਼ੇ ਗਵਰਨਰ ਜਨਰਲ ਦੀ ਸੇਵਾ ਵਿਚ ਭੇਟਾ ਕੀਤੇ ਸਨ, ਉਹ ਮਾਤ੍ਰਾ ਤੇ ਮੁੱਲ ਵਿਚ ਗਵਰਨਰ ਦੇ ਤੁਹਫ਼ਿਆਂ ਨਾਲੋਂ ਦੂਣੇ ਸਨ। ਇਸ ਤਰ੍ਹਾਂ ਮਹਾਰਾਜਾ ਨੇ ਆਪਣੇ ਉੱਚ ਆਸ਼ੇ ਤੇ ਭਾਰੀ ਅਮੀਰੀ ਦਾ ਪ੍ਰਦਰਸ਼ਨ ਕੀਤਾ।

ਤੀਜੇ ਦਿਨ ਮਹਾਰਾਜਾ ਰਣਜੀਤ ਸਿੰਘ ਨੇ ਗਵਰਨਰ ਜਨਰਲ ਦੀ ਦਾਅਵਤ ਦੀ ਤਿਆਰੀ ਕੀਤੀ ਤੇ ਹਜ਼ਾਰਾਂ ਕਿਸਮਾਂ ਦੇ ਸਵਾਦਲੇ ਪਕਵਾਨ ਪਕਵਾਏ ਤੇ ਭਾਂਤ ਭਾਂਤ ਦੀ ਅੰਗੂਰੀ ਸ਼ਰਾਬ ਲਿਆਂਦੀ ਅਤੇ ਆਪਣੇ ਪ੍ਰਾਹੁਣੇ ਦੇ ਪਦ ਅਨੁਸਾਰ ਜਸ਼ਨ ਦੇ ਸਾਮਾਨ, ਆਦਿ ਦਾ ਪ੍ਰਬੰਧ ਕੀਤਾ। ਲਾਹੌਰ, ਅੰਮ੍ਰਿਤਸਰ ਤੇ ਮੁਲਤਾਨ ਦੀਆਂ ਨੱਚਣ ਵਾਲੀਆਂ ਤਵਾਇਫ਼ਾਂ ਤੇ ਗਾਉਣ ਵਜਾਉਣ ਵਾਲੇ ਲੋਕ ਮਜਲਿਸ ਵਿਚ ਹਾਜ਼ਿਰ ਕੀਤੇ। ਇਸ ਤਰ੍ਹਾਂ ਜਸ਼ਨ ਦੇ ਸਾਮਾਨ ਆਦਿ ਦੀ ਤਿਆਰੀ ਵਿਚ ਸਾਰਾ ਦਿਨ ਲੰਘ ਗਇਆ। ਜਦ ਸ਼ਾਮ ਹੋਈ ਤਾਂ ਰਾਜਾ ਗੁਲਾਬ ਸਿੰਘ, ਜਮਾਦਾਰ ਖ਼ੁਸ਼ਹਾਲ ਸਿੰਘ ਤੇ ਸਰਦਾਰ ਹਰੀ ਸਿੰਘ ਨਲੂਆ ਗਵਰਨਰ ਜਨਰਲ ਦੀ ਸੇਵਾ ਵਿਚ ਹਾਜ਼ਿਰ ਹੋਏ ਤੇ ਉਸ ਨੂੰ ਜਾ ਕੇ ਨਾਲ ਲੈ ਆਏ। ਜਦ ਗਵਰਨਰ ਜਨਰਲ ਨੇੜੇ ਪਹੁੰਚ ਗਇਆ ਤਾਂ ਮਹਾਰਾਜਾ ਉਸ ਦਾ ਸ੍ਵਾਗਤ ਕਰ ਕੇ ਉਸ ਨੂੰ ਸ਼ਾਮਿਆਨੇ ਅੰਦਰ ਲੈ ਆਇਆ। ਤੇ ਲਿਆ ਕੇ ਜੜਾਊ ਤਖ਼ਤ ਉਤੇ ਬਿਠਾਇਆ; ਗਵਰਨਰ ਜਨਰਲ ਦੇ ਨਾਲ ਜਿੰਨੀਆਂ ਵੀ ਅੰਗ੍ਰੇਜ਼ ਇਸਤ੍ਰੀਆਂ (ਮੇਮਾਂ) ਜਾਂ ਸਾਹਿਬ ਸਨ, ਉਨ੍ਹਾਂ ਸਾਰਿਆਂ ਨੂੰ ਬੜੇ ਮਾਣ ਸਤਿਕਾਰ ਨਾਲ ਸੋਨੇ ਤੇ ਚਾਂਦੀ ਦੀਆਂ ਕੁਰਸੀਆਂ ਤੇ ਬਿਠਾਇਆ ਅਤੇ ਨਾਚ-ਰੰਗ ਸ਼ੁਰੂ ਹੋਇਆ। ਪਹਲਾਂ ਦੋ ਘੰਟੇ ਤਕ ਨਾਚ ਤੇ ਰਾਗ-ਰੰਗ ਹੁੰਦਾ ਰਹਿਆ ਫੇਰ ਖਾਣਾ ਖਵਾਇਆ ਗਇਆ ਤੇ ਸ਼ਰਾਬ ਦਾ ਦੌਰ ਸ਼ੁਰੂ ਹੋਇਆ। ਮਹਾਰਾਜਾ ਨੇ ਸਭ ਤੋਂ ਪਹਲਾਂ ਇਕ ਸ਼ਰਾਬ ਦਾ ਪਿਆਲਾ ਗਵਰਨਰ ਜਨਰਲ ਨੂੰ ਆਪਣੇ ਹੱਥਾਂ ਨਾਲ ਭਰ ਕੇ ਦਿੱਤਾ ਜਿਹੜਾ ਉਸ ਨੇ ਬੜੇ ਮਾਣ ਨਾਲ ਲੈ ਕੇ ਪੀ ਲਇਆ। ਫੇਰ ਗਵਰਨਰ ਜਨਰਲ ਨੇ ਮਹਾਰਾਜਾ ਨੂੰ ਭਰ ਕੇ ਜਾਮ ਦਿੱਤਾ ਤੇ

ਮਹਾਰਾਜਾ ਨੇ ਪੀਤਾ। ਫੇਰ ਤਾਂ ਸ਼ਰਾਬ ਦਾ ਆਮ ਦੌਰ ਚਲ ਪਇਆ ਅਤੇ ਮਹਫ਼ਲ ਦੇ ਸਾਰੇ ਲੋਕ ਖੁਲ੍ਹ ਕੇ ਸ਼ਰਾਬ ਪੀਣ ਲਗ ਗਏ। ਜਦ ਚੰਗਾ ਸਰੂਰ ਆ ਗਇਆ ਤਾਂ ਗਵਰਨਰ ਨੇ ਅੰਗ੍ਰੇਜ਼ੀ ਵਾਜਾ ਵਜਾਉਣ ਦਾ ਹੁਕਮ ਦਿੱਤਾ। ਵਾਜਾ ਵਜਾਉਣ ਵਾਲਿਆਂ ਇੱਨੀਆਂ ਸੋਹਣੀਆਂ ਸੁਰਾਂ ਵਜਾਈਆਂ ਕਿ ਮਹਫ਼ਲ ਦੇ ਸਾਰੇ ਲੋਕ 'ਵਾਹ' 'ਵਾਹ' ਕਰ ਉਠੇ। ਜਦ ਇਸ ਰੰਗ-ਤਮਾਸ਼ੇ ਵਿਚ ਅੱਧੀ ਰਾਤ ਬੀਤ ਗਈ ਤਾਂ ਗਵਰਨਰ ਜਨਰਲ ਨੇ ਜਾਣ ਲਈ ਆਗਿਆ ਮੰਗੀ ਅਤੇ ਮਹਾਰਾਜਾ ਨੇ ਬੜੇ ਕੀਮਤੀ ਤੁਹਫ਼ੇ ਭੇਟਾ ਕੀਤੇ ਅਤੇ ਇਕ ਬਹੁਮੁੱਲਾ ਸਿਰੋਪਾ, ਸਮੇਤ ਹਾਥੀ ਤੇ ਸੋਨੇ-ਜੜਤ ਹੌਦੇ ਦੇ, ਆਪਣੇ ਵਲੋਂ ਗਵਰਨਰ ਜਨਰਲ ਨੂੰ ਪੇਸ਼ ਕੀਤਾ ਤੇ ਇਸ ਤਰ੍ਹਾਂ ਉਸ ਨੂੰ ਵਿਦਾ ਕੀਤਾ।

ਚੌਥੇ ਦਿਨ ਗਵਰਨਰ ਜਨਰਲ ਨੇ ਮਹਾਰਾਜਾ ਦੀ ਦਾਅਵਤ ਦੀ ਤਿਆਰੀ ਕੀਤੀ ਤੇ ਉਹ ਸਾਰਾ ਦਿਨ ਤਿਆਰੀਆਂ ਵਿਚ ਲੱਗਾ ਰਹਿਆ। ਸ਼ਾਮ ਵੇਲ ਗਵਰਨਰ ਜਨਰਲ ਦਾ ਸਕੱਤਰ ਸਾਹਿਬ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਅਤੇ ਬੇਨਤੀ ਕੀਤੀ ਕਿ ਮਹਾਰਾਜਾ ਆਪਣੇ ਆਪਣੇ ਅਮੀਰਾਂ ਤੇ ਅਧਿਕਾਰੀਆਂ ਸਮੇਤ ਗਵਰਨਰ ਜਨਰਲ ਦੇ ਡੇਰੇ ਦਰਸ਼ਨ ਦੇਵੇ। ਇਸ ਤੇ ਮਹਾਰਾਜਾ ਆਪਣੇ ਦਰਬਾਰੀਆਂ ਨੂੰ ਨਾਲ ਲੈ ਕੇ ਬੜੀ ਸਜ-ਧਜ ਨਾਲ ਹਾਥੀਆਂ ਤੇ ਸਵਾਰ ਹੋ ਕੇ ਦਰਿਆ ਪਾਰ ਗਇਆ। ਰਸਤੇ ਵਿਚ ਹੀ ਗਵਰਨਰ ਜਨਰਲ ਸ੍ਵਾਗਤ ਲਈ ਪਹੁੰਚ ਗਇਆ ਅਤੇ ਦੋਵੇਂ ਹਾਕਿਮ ਬੜੀ ਇੱਜ਼ਤ ਤੇ ਸ਼ਾਨ ਨਾਲ ਸ਼ਾਮਿਆਨੇ ਅੰਦਰ ਦਾਖ਼ਿਲ ਹੋਏ। ਉਸ ਵੇਲੇ ਸ਼ਾਹੀ ਸ਼ਾਮਿਆਨਾ ਖ਼ੂਬ ਸਜਿਆ ਹੋਇਆ ਸੀ। ਸੈਂਕੜੇ ਅੰਗ੍ਰੇਜ਼ ਇਸਤ੍ਰੀਆਂ ਜਿਨ੍ਹਾਂ ਦੇ ਮੁਖੜੇ ਚੰਨ ਵਰਗੇ ਸਨ, ਬੜੀ ਸ਼ਾਨ ਤੇ ਸ਼ੋਭਾ ਨਾਲ ਕੁਰਸੀਆਂ ਉਤੇ ਸਜੀਆਂ ਹੋਈਆਂ ਸਨ। ਮਹਾਰਾਜਾ ਵੀ ਉਥੇ ਜਾ ਕੇ ਜੜਾਊ ਕੁਰਸੀ ਤੇ ਸਜ ਗਇਆ। ਗਵਰਨਰ ਜਨਰਲ ਨੇ ਸੁਖ-ਸਾਂਦ ਪੁੱਛਣ ਪਿੱਛੋਂ ਵਾਜਾ ਵਜਾਉਣ ਵਾਲਿਆਂ ਨੂੰ ਵਾਜਾ ਵਜਾਉਣ ਦਾ ਹੁਕਮ ਦਿੱਤਾ ਜਿਹੜਾ ਗੋਰਿਆਂ ਨੇ ਬੜੀਆਂ ਮਿੱਠੀਆਂ ਤੇ ਸੁਰੀਲੀਆਂ ਸੁਰਾਂ ਵਿਚ ਵਜਾਇਆ। ਇਸ ਨਾਲ ਮਹਫ਼ਲ ਦੇ ਸਾਰੇ ਲੋਕ ਬੜੇ ਪ੍ਰਸੰਨ ਹੋਏ। ਫੇਰ ਸਭ ਨੇ ਖਾਣਾ ਆਰੰਭ ਕੀਤਾ ਤੇ ਸ਼ਰਾਬ ਦਾ ਦੌਰ ਸ਼ੁਰੂ ਹੋਇਆ। ਜਦ ਸਾਰੇ ਮਹਫ਼ਲ ਦੇ ਲੋਕ ਮਦਹੋਸ਼ ਤੇ ਮਦਮਸਤ ਹੋ ਗਏ ਤਾਂ ਪਰੀਆਂ ਵਰਗੀਆਂ ਮੇਮਾਂ ਨੇ ਨੱਚਣਾ ਸ਼ੁਰੂ ਕੀਤਾ ਤੇ ਅੱਧੀ ਰਾਤ ਤਕ ਇਸ ਰਾਗ-ਰੰਗ ਦੀ ਮਹਫ਼ਲ ਨੂੰ ਗਰਮ ਰਖਿਆ। ਇਹ ਮਹਫਲ ਇਸ ਤਰ੍ਹਾਂ ਅੱਧੀ ਰਾਤ ਤਕ ਜਮੀ ਰਹੀ; ਫੇਰ ਆਗਿਆ ਮੰਗੀ ਜਾਣ ਲੱਗੀ। ਗਵਰਨਰ ਜਨਰਲ ਨੇ ਮਹਾਰਾਜਾ ਨੂੰ ਬੜੇ ਵਡਮੁੱਲੇ ਤੁਹਫ਼ੇ ਦੇ ਕੇ ਵਿਦਾ ਕੀਤਾ। ਮਹਾਰਾਜਾ ਰਣਜੀਤ ਸਿੰਘ ਇਸ ਸਭਾ ਵਿਚ ਜਾ ਕੇ ਬਹੁਤ ਖ਼ੁਸ਼ ਹੋਇਆ ਅਤੇ ਅੰਗ੍ਰੇਜ਼ਾਂ ਦੀ ਖੁਲ੍ਹ-ਦਿਲੀ ਤੇ ਪ੍ਰਾਹੁਣਾਚਾਰੀ ਤੇ ਉਸ ਨੇ ਬੜੀ ਪ੍ਰਸੰਨਤਾ ਪ੍ਰਗਟ ਕੀਤੀ। ਪੰਜਵੇਂ ਦਿਨ ਮਹਾਰਾਜਾ ਨੂੰ ਅੰਗ੍ਰੇਜ਼ੀ ਫ਼ੌਜ ਦੀ ਕਵਾਇਦ ਵੇਖਣ ਦੀ ਇੱਛਾ ਹੋਈ। ਉਸ ਨੇ ਸਰਦਾਰ ਹਰੀ ਸਿੰਘ ਨਲੂਆ ਨੂੰ ਹੁਕਮ ਦਿੱਤਾ ਕਿ ਉਹ ਗਵਰਨਰ ਜਨਰਲ ਦੀ ਸੇਵਾ ਵਿਚ ਹਾਜ਼ਿਰ ਹੋ ਕੇ ਇਸ ਗੱਲ ਦੀ ਉਸ ਨੂੰ ਸੂਚਨਾ ਦੇਵੇ ਕਿ ਮਹਾਰਾਜਾ ਅੰਗ੍ਰੇਜ਼ੀ ਫ਼ੌਜ ਦੀ ਕਵਾਇਦ ਵੇਖਣ ਲਈ ਪਧਾਰ ਰਹਿਆ ਹੈ। ਜਦ ਸਰਦਾਰ ਹਰੀ ਸਿੰਘ ਨੇ ਗਵਰਨਰ ਜਨਰਲ ਕੋਲ ਪੁੱਜ ਕੇ ਇਸ ਗੱਲ ਦੀ ਸੂਚਨਾ ਦਿੱਤੀ

ਤਾਂ ਗਵਰਨਲ ਜਨਰਲ ਝੱਟਪਟ ਸਵਾਰ ਹੋ ਕੇ ਫ਼ੌਜ ਵਿਹ ਗਇਆ ਤੇ ਉਸ ਨੂੰ ਤਿਆਰ ਰਹਣ ਦਾ ਹੁਕਮ ਦਿੱਤਾ। ਇੱਨੇ ਵਿਚ ਖ਼ਬਰ ਪੁੱਜ ਗਈ ਕਿ ਮਹਾਰਾਜਾ ਆਪਣੇ ਡੇਰੇ ਤੋਂ ਸਵਾਰ ਹੋ ਕੇ ਦਰਿਆ ਤਕ ਆ ਗਇਆ ਹੈ। ਉਸੇ ਵੇਲੇ ਗਵਰਨਰ ਜਨਰਲ ਅਗਵਾਈ ਲਈ ਵਧਿਆ ਅਤੇ ਮਹਾਰਾਜਾ ਨੂੰ ਨਾਲ ਲੈ ਕੇ ਫ਼ੌਜ ਵਿਚ ਆਇਆ। ਪਹਲਾਂ ਤੋਪਖ਼ਾਨੇ ਦੀ ਜੰਗੀ ਕਵਾਇਦ ਸ਼ੁਰੂ ਹੋਈ ਅਤੇ ਤੋਪਾਂ ਦੀ ਆਵਾਜ਼ ਅਸਮਾਨ ਤਕ ਜਾ ਪਹੁੰਚੀ। ਫੇਰ ਪਲਟਨ ਦੀ ਕਵਾਇਦ ਸ਼ੁਰੂ ਹੋਈ ਤੇ ਫੇਰ ਸਵਾਰ ਫ਼ੌਜ ਨੇ ਆਪਣੇ ਹੁਨਰ ਤੇ ਕਰਤੱਬ ਵਿਖਾਏ। ਮਹਾਰਾਜਾ ਇਹ ਕਵਾਇਦ ਵੇਖ ਕੇ ਅਤਿ ਪ੍ਰਸੰਨ ਹੋਇਆ। ਫੇਰ ਹਰ ਇਕ ਫ਼ੌਜ ਦੇ ਅੰਗ੍ਰੇਜ਼ ਅਧਿਕਾਰੀ ਮੈਦਾਨ ਵਿਚ ਆਏ ਅਤੇ ਉਨ੍ਹਾਂ ਨੇ ਬੜੇ ਸੋਹਣੇ ਕਰਤੱਬ ਵਿਖਾਏ। ਇਸ ਤੋਂ ਪਿੱਛੋਂ ਮਹਾਰਾਜਾ ਦੇ ਦਰਬਾਰੀ ਅਮੀਰ ਤੇ ਅਧਿਕਾਰੀ ਅਜ਼ਮਾਇਸ਼ ਲਈ ਨਿਕਲੇ। ਸਭ ਤੋਂ ਪਹਲਾਂ ਰਾਜਾ ਧਿਆਨ ਸਿੰਘ ਨੇ ਤੋਪ ਦੇ ਗੋਲੇ ਦੇ ਚੰਗੇ ਚੰਗੇ ਨਿਸ਼ਾਨੇ ਲਾਏ। ਇਸ ਤੋਂ ਪਿੱਛੋਂ ਰਾਜਾ ਸੁਚੇਤ ਸਿੰਘ, ਰਾਜਾ ਗੁਲਾਬ ਸਿੰਘ ਸਰਦਾਰ ਹਰੀ ਸਿੰਘ ਨਲੂਆ, ਜਰਨੈਲ ਇਲਾਹੀ ਬਖ਼ਸ਼, ਜਰਨੈਲ ਵੈਨਤੂਰਾ ਸਾਹਿਬ ਤੇ ਜਰਨੈਲ ਅਲਾਰਡ ਸਾਹਿਬ ਨੇ ਅਜੇਹੇ ਬਹਾਦਰੀ ਦੇ ਕੰਮ ਵਿਖਾਏ ਕਿ ਅੰਗ੍ਰੇਜ਼ ਚਕ੍ਰਿਤ ਰਹ ਗਏ, ਕਿਉਂਕਿ ਉਨ੍ਹਾਂ ਦਾ ਖ਼ਿਆਲ ਸੀ, ਕਿ ਮਹਾਰਾਜਾ ਦੇ ਅਮੀਰ ਵਜ਼ੀਰ, ਤੇ ਅਧਿਕਾਰੀ ਜੰਗ ਦੇ ਕੰਮ-ਕਾਜ ਤੋਂ ਅਸਲੋਂ ਅਣਜਾਣ ਹੋਣਗੇ। ਜਦ ਸਾਰੇ ਆਪਣੇ ਆਪਣੇ ਹੁਨਰ ਤੇ ਕਰੱਤਬ ਵਿਖਾ ਚੁੱਕੇ ਤਾਂ ਮਹਾਰਾਜਾ ਰਣਜੀਤ ਸਿੰਘ ਆਪ ਮੈਦਾਨ ਵਿਚ ਆਇਆ ਅਤੇ ਇਕ ਕੈਂਹ ਦਾ ਲੋਟਾ ਮੈਦਾਨ ਵਿਚ ਰੱਖ ਕੇ ਘੋੜੇ ਨੂੰ ਅੱਡੀ ਲਾਈ ਅਤੇ ਤਿੰਨ ਵਾਰ ਤਲਵਾਰ ਦੀ ਨੋਕ ਨਾਲ ਲੋਟੇ ਤੇ ਲੀਕ ਵਾਹੀ। ਗੱਲ ਕੀ ਉਸ ਦਿਨ ਮਹਾਰਾਜਾ ਰਣਜੀਤ ਸਿੰਘ ਦੀ ਬਹਾਦਰੀ ਤੇ ਉਸ ਦੇ ਅਧਿਕਾਰੀਆਂ ਦੀ ਸੂਰਮਤਾਈ ਦਾ ਸਿੱਕਾ ਅੰਗ੍ਰੇਜ਼ਾਂ ਦੇ ਦਿਲਾਂ ਤੇ ਪੱਥਰ ਦੀ ਲੀਕ ਵਾਂਗ ਬਹ ਗਇਆ ਅਤੇ ਮਹਾਰਾਜਾ ਬੜੇ ਚਾਉ ਤੇ ਪ੍ਰਸੰਨਤਾ ਨਾਲ ਆਪਣੇ ਡੇਰੇ ਵਲ ਪਰਤਿਆ।

ਛੇਵੇਂ ਦਿਨ ਇਹ ਨਿਸ਼ਚਿਤ ਹੋਇਆ ਕਿ ਗਵਰਨਰ ਜਨਰਲ ਮਹਾਰਾਜਾ ਦੀ ਫ਼ੌਜ ਦੀ ਕਵਾਇਦ ਵੇਖਣ ਲਈ ਆਵੇ। ਸਵੇਰਸਾਰ ਹੀ ਮਹਾਰਾਜਾ ਨੇ ਸਾਰੀ ਫ਼ੌਜ ਦੇ ਨਾਮ ਹੁਕਮ ਜਾਰੀ ਕਰ ਦਿੱਤੇ ਕਿ ਖ਼ੂਬ ਲੈਸ ਹੋ ਕੇ ਤੇ ਪੂਰੀ ਸਜਧਜ ਨਾਲ ਕਵਾਇਦ ਲਈ ਤਿਆਰ ਹੋ ਜਾਣ। ਜਦ ਫ਼ੌਜ ਲੈਸ ਹੋ ਕੇ ਚੰਗੀ ਤਰ੍ਹਾਂ ਸਜ ਗਈ ਤਾਂ ਸ਼ਹਜ਼ਾਦਾ ਖੜਕ ਸਿੰਘ, ਸ਼ਹਜ਼ਾਦਾ ਸ਼ੇਰ ਸਿੰਘ ਤੇ ਰਾਜਾ ਗੁਲਾਬ ਸਿੰਘ ਗਵਰਨਰ ਜਨਰਲ ਨੂੰ ਅਗਲਵਾਂਢੀ ਜਾ ਕੇ ਲਿਆਉਣ ਲਈ ਨਿਯੁਕਤ ਕੀਤੇ ਗਏ। ਜਦ ਗਵਰਨਰ ਜਨਰਲ ਦਰਿਆ ਦੇ ਕੰਢੇ ਤੇ ਆ ਪਹੁੰਚਾ ਤਾਂ ਮਹਾਰਾਜਾ ਨੇ ਆਪ ਅਗਾਂਹ ਹੋ ਕੇ ਸ੍ਵਾਗਤ ਕੀਤਾ ਅਤੇ ਗਵਰਨਰ ਜਨਰਲ ਨੂੰ ਫ਼ੌਜ ਦੀ ਕਵਾਇਦ ਵਿਖਾਈ। ਉਸ ਸਮੇਂ ਵੀ ਸਵਾਰ ਤੇ ਪਿਆਦਾ ਫ਼ੌਜ ਅਤੇ ਤੋਪਖ਼ਾਨੇ ਦੇ ਗੋਲਾ ਸੁੱਟਣ ਵਾਲੇ ਤੋਪਚੀਆਂ ਨੇ ਅਜੇਹੇ ਹੁਨਰ ਤੇ ਕਰਤੱਬ ਵਿਖਾਏ ਕਿ ਗਵਰਠਰ ਜਨਰਲ ਬਹੁਤ ਖ਼ੁਸ਼ ਹੋਇਆ ਤੇ ਸਾਰਿਆਂ ਨੂੰ ਵਾਹ ਵਾਹ, ਸ਼ਾਬਾਸ਼ ਦਿੱਤੀ।

ਉਸੇ ਸ਼ਾਮ ਨੂੰ ਵਿਦਾਇਗੀ ਸਭਾ ਸਜਾਈ ਗਈ ਅਤੇ ਮਹਾਰਾਜਾ ਰਣਜੀਤ ਸਿੰਘ ਆਪਣੇ ਸਾਰੇ ਦਰਬਾਰੀ ਅਧਿਕਾਰੀਆਂ ਨਾਲ ਗਵਰਨਰ ਜਨਰਲ ਭਵਨ ਵਿਖੇ ਗਇਆ। ਪਿਆਰ ਤੇ ਚਾਉ ਭਰੀ ਗੱਲ-ਬਾਤ ਪਿੱਛੋਂ ਦੋਹਾਂ ਸਰਕਾਰਾਂ ਵਲੋਂ ਮੁਹੱਬਤ ਤੇ ਏਕਤਾ ਦੇ ਭਾਵਾਂ ਦੇ ਨਵੇਂ ਸਿਰਿਉਂ ਸੰਧੀ-ਪੱਤ੍ਰ ਲਿਖੇ ਗਏ ਤੇ ਉਨ੍ਹਾਂ ਪੁਰ ਦੋਹਾਂ ਮੁਲਕਾਂ ਦੇ ਹਾਕਿਮਾਂ ਦੇ ਹਸਤਾਖਰ ਹੋਏ ਤੇ ਮੋਹਰਾਂ ਲਾਈਆਂ ਗਈਆਂ। ਵਿਦਾਇਗੀ ਸਮੇਂ ਗਵਰਨਰ ਜਨਰਲ ਨੇ ਦੋ ਚੰਗੀਆਂ ਤੋਪਾਂ, ਜਿਨ੍ਹਾਂ ਦੇ ਘੋੜੇ ਵੀ ਬੜੇ ਸੁੰਦਰ ਸਨ, ਮਹਾਰਾਜਾ ਨੂੰ ਭੇਟਾ ਕੀਤੀਆਂ। ਸਮਾਗਮ ਦੀ ਸਮਾਪਤੀ ਸਮੇਂ ਮਹਾਰਾਜਾ ਨੇ ਸਕੱਤਰ ਸਾਹਿਬ ਨੂੰ ਸੰਬੋਧਨ ਕਰਦਿਆਂ ਹੋਇਆਂ ਕਹਿਆ ਕਿ ਸਿੰਧ ਦੇ ਅਮੀਰ, ਜਿਵੇਂ ਅਧੀਨਗੀ ਪ੍ਰਵਾਨ ਨਹੀਂ ਕਰਦੇ, ਇਸ ਲਈ ਉਨ੍ਹਾਂ ਨਾਲ ਮਾਮਲਾ ਇਕ ਪਾਸੇ ਕਰਨਾ ਯੋਗ ਹੈ—ਜੇਕਰ ਅੰਗ੍ਰੇਜ਼ੀ ਸਰਕਾਰ ਨੂੰ ਇਹ ਗੱਲ ਮਨਜ਼ੂਰ ਹੋਵੇ ਕਿ ਸਿੰਧ ਦਾ ਮੁਲਕ ਫ਼ਤਹ ਕੀਤਾ ਜਾਵੇ ਤਾਂ ਲਾਹੌਰ ਸਰਕਾਰ ਵੀ ਇਸ ਕੰਮ ਵਿਚ ਸਹਾਇਤਾ ਦੇਣ ਲਈ ਹਾਜ਼ਿਰ ਤੇ ਤਿਆਰ ਹੈ ਅਤੇ ਜੇਕਰ ਅੰਗ੍ਰੇਜ਼ੀ ਸਰਕਾਰ ਦੀ ਇਸ ਪਾਸੇ ਰੁਚੀ ਨ ਹੋਵੇ ਤਾਂ ਸਾਨੂੰ ਆਗਿਆ ਦਿੱਤੀ ਜਾਵੇ ਕਿ ਅਸੀਂ ਉਸ ਇਲਾਕੇ ਨੂੰ ਫ਼ਤਹ ਕਰ ਕੇ ਆਪਣੇ ਰਾਜ ਵਿਚ ਸ਼ਾਮਿਲ ਕਰ ਲਈਏ। ਅੰਗ੍ਰੇਜ਼ ਆਪ ਇਸ ਮੁਲਕ ਨੂੰ ਫ਼ਤਹ ਕਰਨਾ ਚਾਹੁੰਦੇ ਸਨ, ਇਸ ਲਈ ਮਹਾਰਾਜਾ ਨੂੰ ਕੋਈ ਉੱਤਰ ਨ ਦਿੱਤਾ ਗਇਆ। ਦੂਜੇ ਦਿਨ ਦੋਵੇਂ ਮੁਲਕਾਂ ਦੇ ਮਾਲਿਕ ਆਪਣੇ ਆਪਣੇ ਡੇਰਿਆਂ ਤੋਂ ਚੱਲ ਕੇ ਆਪਣੇ ਥਾਵਾਂ ਨੂੰ ਪਰਤ ਗਏ। ੨੨, ਮੱਘਰ ਨੂੰ ਮਹਾਰਾਜਾ ਰਣਜੀਤ ਸਿੰਘ ਕਪੂਰਥਲੇ ਦੇ ਰਸਤੇ ਲਾਹੌਰ ਦਾਖ਼ਿਲ ਹੋ ਗਇਆ। ਉਸ ਵੇਲੇ ਮਹਾਰਾਜਾ ਨੂੰ ਇਸ ਗੱਲ ਦੀ ਸੂਚਨਾ ਮਿਲੀ ਕਿ ਗਵਰਨਰ ਜਨਰਲ ਨੇ ਸਿੰਧ ਦਾ ਮੁਲਕ ਫ਼ਤਹ ਕਰਨ ਲਈ ਕਰਨਲ ਟੋਨੀਚਰ ਸਾਹਿਬ ਨੂੰ ਇਕ ਚੁਸਤ ਚਾਲਾਕ ਫ਼ੌਜ ਦੇ ਕੇ ਉਸ ਪਾਸੇ ਭੇਜ ਦਿੱਤਾ ਹੈ।

ਸੰਮਤ ੧੮੯੯ ਬਿ. ਦੇ ਆਰੰਭ ਵਿਚ ਦੀਵਾਨ ਦੀਨਾ ਨਾਥ ਨੂੰ ਬੇਨਤੀ-ਪੱਤ੍ਰ ਭੇਜਿਆ ਕਿ ਡੇਰਾ ਗ਼ਾਜ਼ੀ ਖ਼ਾਂ ਦੇ ਮਾਲਿਕ ਸਾਦਕ ਮੁਹੰਮਦ ਖ਼ਾਂ ਨੇ ਦੋ ਸਾਲ ਤੋਂ ਖਰਾਜ ਦੀ ਰਕਮ ਨਹੀਂ ਦਿੱਤੀ, ਇਸ ਲਈ ਉਸ ਦਾ ਯੋਗ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ। ਇਸ ਪੁਰ ਜਰਨੈਲ ਵੈਨਤੂਰਾ ਸਾਹਿਬ ਨੂੰ ਹੁਕਮ ਹੋਇਆ ਕਿ ਉਹ ਆਪਣੀਆਂ ਪਲਟਨਾਂ ਤੇ ਤੋਪਖ਼ਾਨਾ ਲੈ ਕੇ ਡੇਰਾ ਗਾਜ਼ੀ ਖ਼ਾਂ ਜਾਵੇ ਅਤੇ ਦੋ ਲੱਖ ਰੁਪਿਆ ਉਥੋਂ ਵਸੂਲ ਕਰਨ ਉਪਰੰਤ ਬਹਾਵਲਪੁਰ ਜਾਵੇ ਅਤੇ ਨਵਾਬ ਕੋਲੋਂ ਚਾਰ ਲੱਖ ਰੁਪਿਆ ਵਸੂਲ ਕਰ ਕੇ ਭੇਜ ਦੇਵੇ। ਇਸ ਲਈ ਜਰਨੈਲ ਵੈਨਤੂਰਾ ਸਾਹਿਬ ਲਾਹੌਰ ਤੇ ਪਹਲਾਂ ਡੇਰਾ ਗਾਜ਼ੀ ਖ਼ਾਂ ਗਇਆ। ਸਾਦਕ ਮੁਹੰਮਦ ਖ਼ਾਂ ਕੋਲੋਂ ਰੁਪਿਆ ਨ ਮਿਲਿਆ; ਇਸ ਲਈ ਜਰਨੈਲ ਵੈਨਤੂਰਾ ਨੇ ਉਹ ਮੁਲਕ ਜ਼ਬਤ ਕਰ ਕੇ ਛੇ ਲੱਖ ਰੁਪਏ ਦਾ ਮਾਲ ਨਕਦ ਤੇ ਜਿਨਸ ਆਦਿ ਕੁਰਕ ਕਰ ਲਇਆ ਤੇ ਲਾਹੌਰ ਭੇਜ ਦਿੱਤਾ। ਉਥੋਂ ਉਹ ਬਹਾਵਲਪੁਰ ਪਹੁੰਚਾ। ਨਵਾਬ ਬਹਾਵਲਪੁਰ ਅੰਗ੍ਰੇਜ਼ਾਂ ਦੀ ਸੇਵਾ ਵਿਚ ਉਨ੍ਹਾਂ ਦੀ ਸੁਰੱਖਿਆ ਤੇ ਸਹਾਇਤਾ ਪ੍ਰਾਪਤ ਕਰਨ ਲਈ ਬੇਨਤੀ ਪੱਤ੍ਰ ਭੇਜ ਚੁੱਕਾ ਸੀ, ਇਸ ਲਈ ਉਹ ਅੰਗ੍ਰੇਜ਼ਾਂ ਵਲੋਂ ਉੱਤਰ ਆਉਣ ਦੀ ਉਡੀਕ ਵਿਚ ਪੰਦਰਾਂ ਦਿਨ ਵੈਨਤੂਰਾ ਅੱਗੇ ਟਾਲਮਟੋਲੇ ਕਰਦਾ ਰਹਿਆ ਪਰ ਜਦ ਵੈਨਤੂਰਾ ਸਾਹਿਬ ਨੇ ਉਸ ਨੂੰ ਬਹੁਤ ਤੰਗ ਕੀਤਾ ਤਾਂ ਉਸ ਨੇ ਇਕ

ਲੱਖ ਰੁਪਿਆ ਦੇ ਦਿੱਤਾ ਤੇ ਬਾਕੀ ਰਕਮ ਦੇਣ ਲਈ ਦੋ ਮਹੀਨਿਆਂ ਦਾ ਇਕਰਾਰ ਕੀਤਾ। ਇਸ ਕੰਮ ਤੋਂ ਵਿਹਲਿਆਂ ਹੋ ਕੇ ਜਰਨੈਲ ਵੈਨਤੂਰਾ ਨੇ ਮਹਾਰਾਜਾ ਦੀ ਸੇਵਾ ਵਿਚ ਪੱਤ੍ਰ ਲਿਖਿਆ, ਕਿ 'ਸ਼ਿਕਾਰਪੁਰ ਸਿੰਧ ਦਾ ਸ਼ਹਰ ਉਸ ਥਾਂ ਤੋਂ ਬਹੁਤ ਨੇੜੇ ਹੈ; ਇਸ ਲਈ ਜੇਕਰ ਆਗਿਆ ਹੋਵੇ ਤਾਂ ਮੈਂ ਉਥੇ ਜਾ ਕੇ ਉਸ ਤੇ ਕਬਜ਼ਾ ਕਰ ਲਵਾਂ।' ਅੰਗ੍ਰੇਜ਼ੀ ਫ਼ੌਜ ਉਸ ਸਮੇਂ ਸਿੰਧ ਵਲ ਨਿਯੁਕਤ ਹੋ ਚੁੱਕੀ ਸੀ, ਇਸ ਲਈ ਮਹਾਰਾਜਾ ਨੇ ਦੋਹਾਂ ਵੱਡੀਆਂ ਸਰਕਾਰਾਂ ਦੀ ਪਰਸਪਰ ਏਕਤਾ ਦੇ ਖ਼ਿਆਲ ਤੋਂ ਇਸ ਗੱਲ ਦੀ ਆਗਿਆ ਨ ਦਿੱਤੀ। ਇਸ ਪੁਰ ਉਹ ਬਹਾਦਰ ਜਰਨੈਲ ਆਪਣੀ ਫ਼ੌਜ ਲੈ ਕੇ ਲਾਹੌਰ ਆ ਗਇਆ।

ਉਨ੍ਹਾਂ ਦਿਨਾਂ ਵਿਚ ਹੀ ਕਸ਼ਮੀਰ ਦੇ ਨਾਜ਼ਮ ਬਾਰੇ ਲਗਾਤਾਰ ਕਈ ਸ਼ਿਕਾਇਤਾਂ ਮਹਾਰਾਜਾ ਦੇ ਕੰਨੀਂ ਪਈਆਂ। ਇਸ ਲਈ ਸ਼ਹਜ਼ਾਦਾ ਸ਼ੇਰ ਸਿੰਘ ਨੂੰ ਕਸ਼ਮੀਰ ਦਾ ਨਾਜ਼ਮ ਨਿਯੁਕਤ ਕੀਤਾ ਗਇਆ ਤੇ ਉਹ ਕਸ਼ਮੀਰ ਵਲ ਚਲਾ ਗਇਆ। ਸ਼ਹਜ਼ਾਦਾ ਖੜਕ ਸਿੰਘ ਨੂੰ ਚਨਿਓਟ ਵਲ ਭੇਜਿਆ ਗਇਆ ਤਾਂ ਜੋ ਉਸ ਇਲਾਕੇ ਦੇ ਬਾਗ਼ੀ ਹੋ ਰਹੇ ਜ਼ਿਮੀਂਦਾਰਾਂ ਕੋਲੋਂ ਮਾਲੀਆ ਵਸੂਲ ਕਰੇ। ਸਰਦਾਰ ਹਰੀ ਸਿੰਘ ਨਲੂਆ ਦੇ ਨਾਮ ਹੁਕਮ ਜਾਰੀ ਹੋਇਆ ਕਿ ਉਹ ਰਾਵਲਪਿੰਡੀ ਤੇ ਅਟਕ ਵਲ ਜਾ ਕੇ ਬਾਗ਼ੀ ਤੇ ਸਿਰਫਿਰੇ ਅਫ਼ਗਾਨਾਂ ਦਾ ਯੋਗ ਪ੍ਰਬੰਧ ਕਰੇ।

ਉਨ੍ਹਾਂ ਦਿਨਾਂ ਵਿਚ ਇਕ ਹੋਰ ਖ਼ਬਰ ਆਈ ਕਿ ਇਕ ਅੰਗ੍ਰੇਜ਼ ਸੈਲਾਨੀ ਜਿਸ ਦਾ ਨਾਮ ਸਕੰਦਰ ਬਰਨਜ਼ ਸੀ, ਸਮੇਤ ਪੰਡਿਤ ਮੋਤੀ ਲਾਲ ਦਿੱਲੀ ਵਾਲੇ ਦੇ ਖ਼ੁਰਾਸਾਨ ਤੇ ਈਰਾਨ ਦੇ ਮੁਲਕ ਦੀ ਯਾਤ੍ਰਾ ਲਈ ਫ਼ੀਰੋਜ਼ਪੁਰ ਆਇਆ ਹੈ, ਪਰ ਸਿੱਖਾਂ ਦੀ ਅਕਾਲੀ ਫ਼ੌਜ ਨੇ ਜਿਹੜੀ ਦਰਿਆ ਦੇ ਪੱਤਣ ਤੇ ਨਿਯੁਕਤ ਹੈ, ਉਸ ਨੂੰ ਦਰਿਆ ਪਾਰ ਨਹੀਂ ਕਰਨ ਦਿੱਤਾ। ਇਹ ਖ਼ਬਰ ਸੁਣ ਕੇ ਮਹਾਰਾਜਾ ਨੇ ਜਮਾਦਾਰ ਖ਼ੁਸ਼ਹਾਲ ਸਿੰਘ ਨੂੰ ਉਸ ਪਾਸ ਨਿਯੁਕਤ ਕੀਤਾ ਕਿ ਉਹ ਜਾ ਕੇ ਪੂਰੀ ਸੁਰੱਖਿਆ ਨਾਲ ਉਪਰੋਕਤ ਅੰਗ੍ਰੇਜ਼ ਸੈਲਾਨੀ ਨੂੰ ਫ਼ੀਰੋਜ਼ਪੁਰ ਤੋਂ ਲਾਹੌਰ ਲੈ ਆਵੇ। ਇਸ ਲਈ ਜਮ੍ਹਾਦਾਰ ਖ਼ੁਸ਼ਹਾਲ ਸਿੰਘ ਸਤਲੁਜ ਦਰਿਆ ਤੇ ਜਾ ਕੇ ਅੰਗ੍ਰੇਜ਼ ਸੈਲਾਨੀ ਨੂੰ ਨਾਲ ਲਾਹੌਰ ਲੈ ਆਇਆ ਮਹਾਰਾਜਾ ਨੇ ਉਸ ਅੰਗ੍ਰੇਜ਼ ਦੀ ਬੜੀ ਆਉ-ਭਗਤ ਕੀਤੀ। ਉਹ ਅੰਗ੍ਰੇਜ਼ ਸੈਲਾਨੀ ਕੁਝ ਦਿਨ ਲਾਹੌਰ ਰਹ ਕੇ ਅਖ਼ੀਰ ਖ਼ੁਰਾਸਾਨ ਵਲ ਚਲਾ ਗਇਆ। ਫੇਰ ਸਰ ਕਲਾਡ ਵੇਡ ਸਾਹਿਬ ਕਾਬਲ ਬਾਰੇ ਗੱਲ-ਬਾਤ ਕਰਨ ਅਤੇ ਦਰਿਆ ਸਿੰਧ ਦੇ ਰਸਤੇ ਦੇ ਯੋਗ ਪ੍ਰਬੰਧ ਲਈ ਲੁਧਿਆਣਾ ਤੋਂ ਲਾਹੌਰ ਆਇਆ ਤੇ ਇਹ ਇੱਛਾ ਪ੍ਰਗਟ ਕੀਤੀ ਕਿ ਜੇਕਰ ਮਹਾਰਾਜਾ ਇਸ ਗੱਲ ਦੀ ਆਗਿਆ ਦੇ ਦੇਵੇ ਤਾਂ ਵਿਉਪਾਰ ਦੇ ਮਾਲ-ਅਸਬਾਬ ਦੀਆਂ ਬੇੜੀਆਂ ਸਿੰਧ ਦਰਿਆ ਦੇ ਰਸਤੇ ਪਿਸ਼ਾਵਰ ਤੇ ਕਾਬਲ ਚਲੀਆਂ ਜਾਇਆ ਕਰਨ। ਮਹਾਰਾਜਾ ਦੇ ਦਿਲ ਵਿਚ ਅੰਗ੍ਰੇਜ਼ਾਂ ਵਲੋਂ ਪਹਲਾਂ ਵੀ ਇਸ ਗੱਲ ਕਾਰਣ ਰੰਜਿਸ਼ ਸੀ, ਕਿ ਮਾਲਟਜਰ ਸਾਹਿਬ ਦੀ ਕਮਾਨ ਹੇਠ ਅੰਗ੍ਰੇਜ਼ੀ ਫ਼ੌਜ ਬਿਨਾਂ ਮਹਾਰਾਜਾ ਦੀ ਆਗਿਆ ਦੇ ਸਿੰਧ ਦੇ ਇਲਾਕੇ ਵਿਚ ਨਿਯੁਕਤ ਕਰ ਦਿੱਤੀ ਗਈ ਸੀ। ਹੁਣ ਜਦ ਵੇਡ ਸਾਹਿਬ ਨੇ ਇਸ ਗੱਲ ਲਈ ਬੇਨਤੀ ਕੀਤੀ ਕਿ ਮਹਾਰਾਜਾ ਤਿਜਾਰਤ ਦਾ ਮਾਲ-ਅਸਬਾਬ ਦਰਿਆ ਸਿੰਧ ਰਾਹੀਂ ਲੈ ਜਾਣ ਦੀ

ਆਗਿਆ ਦੇ ਦੇਵੇ, ਤਾਂ ਮਹਾਰਾਜਾ ਹੋਰ ਵੀ ਨਾਰਾਜ਼ ਹੋ ਗਇਆ । ਜਿਸ ਪੁਰ ਗਵਰਨਰ ਜਨਰਲ ਨੇ ਇਸ ਭਾਵ ਦਾ ਸ਼ਿਕਾਇਤੀ ਪੱਤ੍ਰ ਲਿਖ ਭੇਜਿਆ ਕਿ ਜੇਕਰ ਮਹਾਰਾਜਾ ਸਿੰਧ ਵਲ ਨਿਯੁਕਤ ਕੀਤੀ ਗਈ ਫ਼ੌਜ ਬਾਰੇ ਨਾਰਾਜ਼ ਹੈ ਤਾਂ ਫ਼ੌਜ ਵਾਪਸ ਬੁਲਵਾ ਲਈ ਜਾਵੇਗੀ ਅਤੇ ਜਿਹੜੀ ਬੇਨਤੀ ਵੇਡ ਸਾਹਿਬ ਨੇ ਸਿੰਧ ਦਰਿਆ ਤੇ ਰਸਤਾ ਖੋਲ੍ਹਣ ਬਾਰੇ ਕੀਤੀ ਹੈ, ਜੇਕਰ ਉਹ ਮਹਾਰਾਜਾ ਦੀ ਮਰਜ਼ੀ ਦੇ ਵਿਰੁੱਧ ਹੋਵੇ ਤਾਂ ਉਹ ਵੀ ਹਾਲੀ ਅਗਾਂਹ ਤੇ ਪਾ ਦਿੱਤੀ ਜਾਵੇ ।

ਉਨ੍ਹਾਂ ਦਿਨਾਂ ਵਿਚ ਸ਼ਿਕਾਰਪੁਰ ਸਿੰਧ ਤੋਂ ਸੁਜਾਉਲੱਮੁਲਕ ਦਾ ਇਕ ਪੱਤ੍ਰ ਮਹਾਰਾਜਾ ਰਣਜੀਤ ਸਿੰਘ ਦੇ ਨਾਮ ਆਇਆ, ਜਿਸ ਦਾ ਭਾਵ ਇਹ ਸੀ, ਕਿ 'ਅੱਜ ਰੂਸ ਦੇ ਬਾਦਸ਼ਾਹ ਨੇ ਬੜੀ ਭਾਰੀ ਸ਼ਕਤੀ ਪ੍ਰਾਪਤ ਕਰ ਲਈ ਹੈ ਤੇ ਹੋਰ ਵੀ ਬਹੁਤ ਸਾਰੇ ਮੁਲਕ ਰੂਸ ਦੀ ਉੱਨਤੀ ਤੇ ਪ੍ਰਗਤੀ ਕਾਰਣ ਅਤੇ ਉਸ ਦੀਆਂ ਮਾਰਾਂ ਤੇ ਜਿੱਤਾਂ ਵਜੋਂ ਲਿਤਾੜੇ ਗਏ ਹਨ; ਹੁਣ ਉਸ ਦੀ ਨੀਅਤ ਖ਼ੁਰਾਸਾਨ ਦੇ ਇਲਾਕੇ ਤੇ ਚੜ੍ਹਾਈ ਕਰਨ ਦੀ ਹੈ ਅਤੇ ਜੇ ਉਸ ਨੇ ਖ਼ੁਰਾਸਾਨ ਦਾ ਇਲਾਕਾ ਵੀ ਲੈ ਲਇਆ ਤਾਂ ਮਹਾਰਾਜਾ ਅਤੇ ਵੱਡੀ ਸ਼ਾਨ ਵਾਲੇ ਅੰਗ੍ਰੇਜ਼ਾਂ ਨੂੰ ਖਾਸੀ ਮੁਸ਼ਕਿਲ ਬਣੇਗੀ ਅਤੇ ਹੁਣ ਜੇਕਰ ਮਹਾਰਾਜਾ ਉਸ ਦੀ ਸਹਾਇਤਾ ਕਰੇ ਤਾਂ ਉਹ ਖ਼ੁਰਾਸਾਨ ਦਾ ਮੁਲਕ ਫ਼ਤਹ ਕਰ ਲਵੇ । ਇਸ ਪੱਤ੍ਰ ਦੇ ਪਹੁੰਚਣ ਉੱਪਰ ਮਹਾਰਾਜਾ ਨੇ ਅਸਲ ਹਾਲ ਬਾਰੇ ਪੁੱਛ ਪੜਤਾਲ ਕੀਤੀ ਤਾਂ ਪਤਾ ਲੱਗਾ ਕਿ ਵਾਸਤਵ ਵਿਚ ਸ਼ਾਹ ਸੁਜਾਹ ਨੂੰ ਸਹਾਇਤਾ ਦੀ ਪੂਰੀ ਆਸ ਦਿਵਾਈ ਤੇ ਇਸ ਗੱਲ ਦੀ ਆਗਿਆ ਦੇ ਦਿੱਤੀ ਕਿ ਉਹ ਬੇਸ਼ੱਕ ਖ਼ੁਰਾਸਾਨ ਤੇ ਆਪਣਾ ਕਬਜ਼ਾ ਕਰ ਲਵੇ ਅਤੇ ਮਹਾਰਾਜਾ ਨੂੰ ਉਹ ਇਕ ਇਕਰਾਰਨਾਮਾ ਇਸ ਗੱਲ ਦਾ ਲਿਖ ਦੇਵੇ ਕਿ ਮੁਲਕ ਖ਼ੁਰਾਸਾਨ ਤੇ ਕਬਜ਼ਾ ਕਰ ਲੈਣ ਦੀ ਹਾਲਤ ਵਿਚ ਕਸ਼ਮੀਰ, ਮੁਲਤਾਨ, ਪਿਸ਼ਾਵਰ ਤੇ ਡੇਰਾਜਾਤ ਦੇ ਇਲਾਕਿਆਂ ਤੇ ਕਿਸੇ ਕਿਸਮ ਦੇ ਅਧਿਕਾਰ ਦਾ ਦਾਅਵਾ ਨਹੀਂ ਹੋਵੇਗਾ । ਇਸ ਪੁਰ ਸ਼ਾਹ ਸੁਜਾਹ ਨੇ ਅਜੇਹਾ ਇਕਰਾਰਨਾਮਾ ਲਿਖ ਕੇ ਆਪਣੀ ਮੋਹਰ ਨਾਲ ਮਹਾਰਾਜਾ ਦੀ ਸੇਵਾ ਵਿਚ ਭੇਜ ਦਿੱਤਾ । ਇਸੇ ਤਰ੍ਹਾਂ ਮਹਾਰਾਜਾ ਵਲੋਂ ਸ਼ਾਹ ਸੁਜਾਹ ਨਾਲ ਏਕਤਾ ਤੇ ਮਿੱਤ੍ਰਤਾ ਦੇ ਸੰਬੰਧਾਂ ਬਾਰੇ ਇਕ ਇਕਰਾਰਨਾਮਾ ਲਿਖ ਕੇ ਉਸ ਨੂੰ ਭੇਜ ਦਿੱਤਾ ਗਇਆ ਜਿਸ ਵਿਚ ਇਹ ਦਰਜ ਸੀ, ਕਿ ਜਦੋਂ ਸ਼ਾਹ ਸੁਜਾਹ ਕਾਬਲ ਦੇ ਰਾਜ ਤੇ ਕਬਜ਼ਾ ਕਰ ਲਵੇਗਾ, ਤਾਂ ਕਸ਼ਮੀਰ, ਮੁਲਤਾਨ, ਪਿਸ਼ਾਵਰ ਤੇ ਡੇਰਾਜਾਤ ਦੇ ਇਲਾਕੇ ਖਾਲਸਾ ਰਾਜ ਦੇ ਭਾਗ ਸਮਝੇ ਜਾਣਗੇ, ਅਤੇ ਸ਼ਿਕਾਰਪੁਰ ਸਿੰਧ ਆਦਿ ਦੇ ਇਲਾਕਿਆਂ ਨਾਲ ਮਹਾਰਾਜਾ ਨੂੰ ਕਿਸੇ ਕਿਸਮ ਦਾ ਸਰੋਕਾਰ ਨਹੀਂ ਹੋਵੇਗਾ । ਜਦ ਮਹਾਰਾਜਾ ਰਣਜੀਤ ਸਿੰਘ ਤੇ ਸ਼ਾਹ ਸੁਜਾਹ ਵਿਚਕਾਰ ਪਿਆਰ-ਮੁਹੱਬਤ ਤੇ ਏਕਤਾ ਦੇ ਸੰਬੰਧ ਸਥਿਰ ਹੋ ਗਏ ਤਾਂ ਦੋਵਾਂ ਦੇ ਵਕੀਲ ਇਕ ਦੂਜੇ ਦੇ ਦਰਬਾਰ ਵਿਚ ਰਹਣ ਲੱਗੇ ਅਤੇ ਥੋੜੇ ਸਮੇਂ ਵਿਚ ਹੀ ਸ਼ਾਹ ਨੇ ਸਿੰਧ ਦੇ ਅਮੀਰਾਂ ਦੀ ਸਹਾਇਤਾ ਨਾਲ ਤੀਹ ਹਜ਼ਾਰ ਆਦਮੀਆਂ ਦੀ ਫ਼ੌਜ ਜਮ੍ਹਾ ਕਰ ਲਈ ਅਤੇ ਕਾਬਲ ਤੇ ਕੰਧਾਰ ਤੇ ਚੜ੍ਹਾਈ ਕਰਨ ਲਈ ਤਿਆਰ ਹੋ ਗਇਆ ।

ਇਕ ਦਿਨ ਸ਼ਾਹ ਦੇ ਦਰਬਾਰ ਵਿਚ ਨਿਯੁਕਤ ਹੋਏ ਮਹਾਰਾਜਾ ਦੇ ਵਕੀਲ ਦੀ ਪਤ੍ਰਿਕਾ ਇਸ ਭਾਵ ਦੀ ਆਈ, ਕਿ ਸ਼ਾਹ ਸੁਜਾਹ ਨੇ ਖੁਲ੍ਹੇ ਦਰਬਾਰ ਵਿਚ ਇਹ ਗੱਲ ਕਹੀ ਹੈ

ਕਿ ਬਾਦਸ਼ਾਹਾਂ ਦਾ ਇਕਰਾਰਨਾਮਾ ਸ਼ਕਤੀ ਨਾਲ ਸੰਬੰਧ ਰਖਦਾ ਹੈ ; ਜਦ ਮੁਸਲਮਾਨ ਬਾਦਸ਼ਾਹ ਤਖ਼ਤ ਤੇ ਸਜ ਜਾਵੇਗਾ ਤਾਂ ਉਪਰੋਕਤ ਇਕਰਾਰਨਾਮਾ ਛਿੱਕੇ ਤੇ ਟੰਗ ਦਿੱਤਾ ਜਾਵੇਗਾ। ਇੰਨਾ ਹੀ ਨਹੀਂ, ਸਗੋਂ ਕੋਹਨੂਰ ਹੀਰਾ ਵੀ ਸਿੱਖ ਹਾਕਿਮ ਕੋਲੋਂ ਖੋਹ ਲਇਆ ਜਾਵੇਗਾ, ਤਾਂ ਜੋ ਉਹ ਮੁਸਲਮਾਨ ਬਾਦਸ਼ਾਹ ਦੀ ਬਾਂਹ ਦਾ ਸ਼ਿੰਗਾਰ ਬਣ ਸਕੇ।' ਇਹ ਗੱਲ ਸੁਣ ਕੇ ਮਹਾਰਾਜਾ ਬੜਾ ਨਾਰਾਜ਼ ਹੋਇਆ ਅਤੇ ਉਸ ਨੇ ਚੋਰੀ ਚੋਰੀ ਸਿੰਧ ਦੇ ਅਮੀਰਾਂ ਤੇ ਕਾਬਲ ਦੇ ਅਮੀਰ ਸਰਦਾਰ ਦੋਸਤ ਮੁਹੰਮਦ ਖ਼ਾਂ ਦੇ ਨਾਮ ਗੁਪਤ ਪਤ੍ਰ ਜਾਰੀ ਕੀਤੇ ਕਿ 'ਸ਼ਾਹ ਸ਼ੁਜਾਹ ਤੁਹਾਡੇ ਮੁਲਕ ਨੂੰ ਖੋਹਣ ਤੇ ਤੁਲਿਆ ਹੋਇਆ ਹੈ ਤੇ ਇਸ ਸੰਬੰਧੀ ਤਿਆਰੀਆਂ ਕਰ ਰਹਿਆ ਹੈ ਇਸ ਲਈ ਤੁਹਾਨੂੰ ਚੌਕਸ ਰਹਣਾ ਚਾਹੀਦਾ ਹੈ। ਮਹਾਰਾਜਾ ਨੇ ਸਰਦਾਰ ਦੋਸਤ ਮੁਹੰਮਦ ਖ਼ਾਂ ਦੇ ਪੱਤ੍ਰ ਵਿਚ ਤਾਂ ਇਥੋਂ ਤਕ ਲਿਖ ਦਿੱਤਾ ਕਿ 'ਜੇਕਰ ਤੂੰ ਸ਼ਾਹ ਸ਼ੁਜਾਹ ਨਾਲ ਜੰਗ ਕਰ ਕੇ ਉਸ ਦੇ ਲਸ਼ਕਰ ਨੂੰ ਖਿੰਡਾ ਦੇਵੇਂਗਾ ਤਾਂ ਇਸ ਸੇਵਾ ਦੇ ਬਦਲੇ ਉਹ ਨਜ਼ਰਾਨੇ ਦੀ ਰਕਮ ਜਿਹੜੀ ਤੇਰੇ ਕੋਲੋਂ ਪਿਸ਼ਾਵਰ ਦੇ ਇਲਾਕੇ ਬਾਰੇ ਲਈ ਜਾਂਦੀ ਹੈ, ਮੁਆਫ਼ ਕਰ ਦਿੱਤੀ ਜਾਵੇਗੀ, ਅਤੇ ਕਸ਼ਮੀਰ ਦੇ ਇਲਾਕੇ ਵਿਚੋਂ ਵੀ ਤੇਰੇ ਲਈ ਕੁਝ ਸਾਲਾਨਾ ਜਾਗੀਰ ਰਾਖਵੀਂ ਰਖ ਦਿੱਤੀ ਜਾਵੇਗੀ।' ਮੁੱਕਦੀ ਗੱਲ, ਸ਼ਾਹ ਸ਼ੁਜਾਹ ਆਪਣੀ ਫ਼ੌਜ ਜਮ੍ਹਾ ਕਰਕੇ ਸਿੰਧ ਦੇ ਰਾਹ ਕੰਧਾਰ ਨੂੰ ਗਇਆ ਪਰ ਕੰਧਾਰ ਦੇ ਕਿਲ੍ਹੇਦਾਰ ਦਿਲ ਖ਼ਾਂ ਨੇ ਜਦ ਉਸ ਦੇ ਆਉਣ ਦੀ ਖ਼ਬਰ ਸੁਣੀ ਤਾਂ ਉਸ ਨੇ ਦੋਸਤ ਮੁਹੰਮਦ ਖ਼ਾਂ ਨੂੰ ਕਾਬਲ ਤੋਂ ਸਦ ਭੇਜਿਆ ਭਾਵੇਂ ਪਹਲਾਂ ਅਫ਼ਗਾਨੀ ਫ਼ੌਜ ਆਪਣੇ ਉੱਤਰਾਧਿਕਾਰੀ ਸ਼ਾਹ ਸ਼ੁਜਾਹ ਨਾਲ ਲੜਨਾ ਭੈੜਾ ਸਮਝਦੀ ਸੀ, ਪਰ ਜਦ ਦੋਸਤ ਮੁਹੰਮਦ ਨੇ ਇਹ ਦਸਿਆ, ਕਿ ਸ਼ਾਹ ਸ਼ੁਜਾਹ ਅੰਗ੍ਰੇਜ਼ਾਂ ਵਲੋਂ ਇਸ ਲਈ ਭੇਜਿਆ ਗਇਆ ਹੈ ਕਿ ਉਹ ਇਸ ਇਲਾਕੇ ਨੂੰ ਫ਼ਤਹ ਕਰ ਕੇ ਸਭ ਨੂੰ ਈਸਾਈ ਬਣਾ ਲਵੇ ; ਇਸ ਲਈ ਅਜੇਹੀ ਹਾਲਤ ਵਿਚ ਸ਼ਾਹ ਨਾਲ ਲੜਨਾ ਐਨ ਜਹਾਦ ਭਾਵ ਮਜ਼ਹਬੀ ਜੰਗ ਹੈ ਅਤੇ ਅਜੇਹੀ ਲੜਾਈ ਇਸਲਾਮੀ ਦੀਨ ਦੀ ਹਮਾਇਤ ਤੇ ਸੁਰੱਖਿਆ ਵਿਚ ਸ਼ਾਮਿਲ ਹੈ, ਇਤਆਦਿ; ਜਦ ਅਫ਼ਗਾਨਾਂ ਨੇ ਅਜੇਹੀਆਂ ਗੱਲਾਂ ਸੁਣੀਆਂ ਤਾਂ ਉਨ੍ਹਾਂ ਨੂੰ ਯਕੀਨ ਹੋ ਗਇਆ ਅਤੇ ਉਹ ਲੜਨ ਲਈ ਤਿਆਰ ਹੋ ਗਏ। ਦੋਹਾਂ ਧਿਰਾਂ ਵਿਚ ਸਖ਼ਤ ਲੜਾਈ ਹੋਈ ਤੇ ਹਜ਼ਾਰਾਂ ਆਦਮੀ ਕਤਲ ਹੋ ਗਏ। ਅਖ਼ੀਰ ਅਭਾਗੇ ਸ਼ਾਹ ਸ਼ੁਜਾਹ ਨੇ ਇਸ ਲੜਾਈ ਵਿਚ ਵੀ ਹਾਰ ਖਾਧੀ ਅਤੇ ਦੋਸਤ ਮੁਹੰਮਦ ਖ਼ਾਂ ਦੀ ਫ਼ੌਜ ਸ਼ਾਹ ਦਾ ਸਾਰਾ ਸਾਮਾਨ, ਮਾਲ ਖ਼ਜ਼ਾਨਾ, ਆਦਿ ਜਿਹੜਾ ਉਸ ਨੇ ਬੜੀ ਮੁਸ਼ਕਿਲ ਨਾਲ ਜਮ੍ਹਾ ਕੀਤਾ ਸੀ, ਲੁੱਟ ਕੇ ਲੈ ਗਈ ਅਤੇ ਸ਼ਾਹ ਇਸ ਲੜਾਈ ਦਾ ਮਾਰਿਆ ਹੁੱਟਿਆ, ਉਥੋਂ ਖਲਾਸੀ ਪਾ ਕੇ ਬੜੀ ਭੈੜੀ ਦਸ਼ਾ ਵਿਚ ਡਿਗਦਾ ਢਹਿੰਦਾ ਲੁਧਿਆਣਾ ਆ ਗਇਆ। ਮਹਾਰਾਜਾ ਇਹ ਖ਼ਬਰ ਸੁਣ ਕੇ ਬੜਾ ਪ੍ਰਸੰਨਚਿਤ ਹੋਇਆ।

ਉਨ੍ਹਾਂ ਦਿਨਾਂ ਵਿਚ ਹੀ ਸ਼ਹਜ਼ਾਦਾ ਖੜਕ ਸਿੰਘ ਸੱਖਰ ਵਲ ਨਿਯੁਕਤ ਹੋਇਆ ਕਿ ਉਹ ਜਾ ਕੇ ਸੱਖਰ ਦੇ ਇਲਾਕੇ ਦੇ ਮਾਲਿਕ ਅਸਦ ਖ਼ਾਂ ਨੂੰ ਲਾਹੌਰ ਸਰਕਾਰ ਦਾ ਬਾਜ-ਗੁਜ਼ਾਰ ਬਣਾਵੇ ਅਤੇ ਜੇਕਰ ਓਹ ਮੁਕਾਬਲੇ ਤੇ ਉਤਰੇ ਤਾਂ ਉਸ ਦਾ ਇਲਾਕਾ ਉਸ ਪਾਸੋਂ ਖੋਹ ਕੇ ਸਰਕਾਰੀ ਇਲਾਕੇ ਵਿਚ ਸ਼ਾਮਿਲ ਕਰ ਲਇਆ ਜਾਵੇ। ਜਦ ਸ਼ਹਜ਼ਾਦਾ ਫ਼ੌਜ ਲੈ

ਕੇ ਸਖਰ ਪਹੁਚਾ ਤਾਂ ਅਸਦ ਖਾਂ ਆਪਣਾ ਇਲਾਕਾ ਛੱਡ ਕੇ ਇਸ ਨੀਅਤ ਨਾਲ ਪਹਾੜ ਤੇ ਚੜ੍ਹ ਗਇਆ, ਕਿ ਉਥੇ ਸੁਲੇਮਾਨ ਪਹਾੜ ਦੇ ਪਠਾਣਾਂ ਨੂੰ ਆਪਣੇ ਨਾਲ ਮਿਲਾ ਕੇ ਮਹਾਰਾਜਾ ਦੀ ਫ਼ੌਜ ਤੇ ਚੜ੍ਹਾਈ ਕਰੇ। ਉਸ ਦੀਆਂ ਅਜੇਹੀਆਂ ਕਰਤੂਤਾਂ ਕਾਰਣ ਬੜੇ ਭਾਰੀ ਫ਼ਸਾਦ ਖੜੇ ਹੋਣ ਦੀ ਸੰਭਾਵਨਾ ਸੀ, ਇਸ ਲਈ ਸ਼ਹਜ਼ਾਦਾ ਖੜਕ ਸਿੰਘ ਦੀ ਮਦਦ ਲਈ ਹੋਰ ਫ਼ੌਜ ਨਿਯੁਕਤ ਕੀਤੀ ਗਈ ਅਤੇ ਮੁਲਤਾਨ ਦੇ ਨਾਜ਼ਮ ਦੀਵਾਨ ਸਾਵਣ ਮੱਲ ਦੇ ਨਾਮ ਹੁਕਮ ਲਿਖਿਆ ਗਇਆ ਕਿ ਉਹ ਮੁਲਤਾਨ ਵਿਖੇ ਨਿਯੁਕਤ ਹੋਈ ਫ਼ੌਜ ਵਿਚੋਂ ਥੋੜੇ ਜਿੰਨੇ ਆਦਮੀ ਕਿਲ੍ਹੇ ਦੀ ਸੁਰੱਖਿਆ ਲਈ ਆਪਣੇ ਕੋਲ ਰੱਖ ਕੇ ਬਾਕੀ ਦੀ ਸ਼ਾਹੀ ਫ਼ੌਜ ਨੂੰ ਸ਼ਹਜ਼ਾਦਾ ਖੜਕ ਸਿੰਘ ਦੀ ਮਦਦ ਲਈ ਭੇਜੇ ਦੇਵੇ। ਸ਼ਹਜ਼ਾਦਾ ਖੜਕ ਸਿੰਘ ਨੇ ਸਾਦਕ ਖ਼ਾਂ ਦੇ ਭੱਜ ਜਾਣ ਪਿਛੋਂ ਉਸ ਦੇ ਇਲਾਕੇ ਤੇ ਆਪਣਾ ਅਧਿਕਾਰ ਜਮਾ ਲਇਆ ਅਤੇ ਉਹ ਸਾਰਾ ਇਲਾਕਾ ਇਕ ਲੱਖ ਪੰਜਾਹ ਹਜ਼ਾਰ ਰੁਪਏ ਸਾਲਾਨਾ ਦੇ ਬਦਲੇ ਜਰਨੈਲ ਵੈਨਤੂਰਾ ਸਾਹਿਬ ਨੂੰ ਦੇ ਦਿੱਤਾ। ਇਸ ਰਕਮ ਤੋਂ ਛੁੱਟ ਜਰਨੈਲ ਵੈਨਤੂਰਾ ਦੇ ਜ਼ਿੰਮੇਂ ਹਰ ਸਾਲ ਦੋ ਘੋੜੇ ਦੇਣੇ ਵੀ ਨਿਸ਼ਚਿਤ ਕੀਤੇ ਗਏ।

ਸੰਮਤ ੧੮੯੦ ਬਿ. ਦੇ ਆਰੰਭ ਵਿਚ ਸੈਲਾਨੀ ਪਾਦਰੀ ਐਲਫ ਸਾਹਿਬ ਲਾਹੌਰ ਵਿਖੇ ਆਇਆ। ਮਹਾਰਾਜਾ ਨੇ ਉਸ ਦੀ ਬੜੀ ਇੱਜ਼ਤ ਕੀਤੀ ਤੇ ਉਸ ਦੀ ਦਾਅਵਤ ਦਾ ਸਾਮਾਨ ਆਦਿ ਰੋਜ਼ ਸਰਕਾਰੋਂ ਮਿਲਦਾ ਰਹਿਆ। ਮਹਾਰਾਜਾ ਉਸ ਦੀਆਂ ਗੱਲਾਂ ਨੂੰ ਆਮ ਤੌਰ ਤੇ ਬੜੇ ਗਹੁ ਨਾਲ ਸੁਣਦਾ ਸੀ। ਇਕ ਦਿਨ ਉਸ ਨੇ ਮਹਾਰਾਜਾ ਦੇ ਸਨਮੁਖ ਇਸ ਗੱਲ ਦਾ ਦਾਅਵਾ ਬੰਨ੍ਹਿਆ ਕਿ ੧੮੬੨ ਈ. ਵਿਚ ਹਜ਼ਰਤ ਈਸਾ (ਰੱਬ ਦੀ ਮਿਹਰ ਉਸ ਤੇ ਹੋਵੇ) ਪ੍ਰਗਟ ਹੋਵੇਗਾ ਅਤੇ ਵੱਡੇ ਵੱਡੇ ਪ੍ਰਸਿੱਧ ਬਾਦਸ਼ਾਹ ਤੇ ਸ਼ਕਤੀਸ਼ਾਲੀ ਤਾਜ ਤਖ਼ਤਾਂ ਦੇ ਮਾਲਿਕ ਉਸ ਦੀ ਤਾਬਿਆਦਾਰੀ ਕਰਨਗੇ ਤੇ ਸਾਰੀ ਦੁਨੀਆ ਉਸ ਦੇ ਹੱਥੋਂ ਈਸਾਈ ਧਰਮ ਗ੍ਰਹਣ ਕਰ ਲਵੇਗੀ। ਮਹਾਰਾਜਾ ਨੇ ਉੱਤਰ ਵਿਚ ਕਹਿਆ, ਕਿ ਅਜੇਹੇ ਕੰਮਾਂ ਵਿਚ ਨ ਕਰਾਮਾਤੀ ਲੋਕ ਤੇ ਨ ਨਜੂਮੀ ਜੋਤਸ਼ੀ ਕੋਈ ਵਿਸ਼ੇਸ਼ ਥਿਤ-ਵਾਰ ਨਿਸ਼ਚਿਤ ਕਰ ਸਕਦੇ ਹਨ, ਇਸ ਲਈ ਪਾਦਰੀ ਦੀ ਇਹ ਗੱਲ ਸੱਚੀ ਨਹੀਂ ਹੋ ਸਕਦੀ।

ਜੇਠ ਮਹੀਨੇ ਵਿਚ ਮਹਾਰਾਜਾ ਨੇ ਆਪਣੇ ਮੁਲਕ ਦਾ ਦੌਰਾ ਸ਼ੁਰੂ ਕੀਤਾ। ਉਹ ਲਾਹੌਰ ਤੋਂ ਕੂਚ ਕਰ ਕੇ ਵਜ਼ੀਰਾਬਾਦ ਆਇਆ। ਉਥੋਂ ਮਹਾਰਾਜਾ ਵਹੀਰਪੁਰ ਵਲ ਹੁੰਦਾ ਹੋਇਆ ਰੋਹਤਾਸ ਪਹੁੰਚ ਗਇਆ। ਉਸ ਅਸਥਾਨ ਤੇ ਗਵਰਨਰ ਜਨਰਲ ਦਾ ਏਜੰਟ ਸਰ ਕਲਾਰਡ ਵੇਡ ਸਾਹਿਬ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਅਤੇ ਉਥੋਂ ਉਹ ਪਿੰਡ ਦਾਦਨ ਖਾਂ ਤੇ ਡੇਰਾ ਇਸਮਾਈਲ ਖ਼ਾਂ ਦੇ ਸਫ਼ਰ ਵਿਚ ਮਹਾਰਾਜਾ ਦੇ ਨਾਲ ਹੀ ਰਹਿਆ। ਮਹਾਰਾਜਾ ਨੇ ਵੇਡ ਸਾਹਿਬ ਦੇ ਨਾਲ ਇਸ ਸਫ਼ਰ ਵਿਚ ਬੜਾ ਸ਼ਿਕਾਰ ਖੇਡਿਆ ਤ ਰਾਗ-ਰੰਗ ਦੀਆਂ ਮਜਲਸਾਂ ਗਰਮ ਹੁੰਦੀਆਂ ਰਹੀਆਂ। ਮਹਾਰਾਜਾ ਦੀ ਵੇਡ ਸਾਹਿਬ ਨਾਲ ਇੰਨੀ ਪ੍ਰੀਤ ਮੁਹੱਬਤ ਹੋ ਗਈ ਕਿ ਮਹਾਰਾਜਾ ਉਸ ਨੂੰ ਹਮੇਸ਼ਾ ਆਪਣੇ ਪਿਆਰੇ ਪੁੱਤਰਾਂ ਵਾਂਗ ਸੰਬੋਧਨ ਕਰਦਾ। ਮਹੀਨਾ ਮੱਘਰ ਦੀ ਸਤਾਈ ਤਾਰੀਖ਼ ਨੂੰ ਮਹਾਰਾਜਾ ਲਾਹੌਰ ਪਹੁੰਚ ਗਇਆ। ਸਰ ਕਲਾਰਡ ਵੇਡ ਸਾਹਿਬ ਮਹਾਰਾਜਾ ਦੀ ਸੇਵਾ ਵਿਚ ਇਸ ਮੰਤਵ ਲਈ ਹਾਜ਼ਿਰ ਹੋਇਆ ਸੀ, ਕਿ ਸਿੰਧ ਦਰਿਆ ਦੇ ਰਸਤੇ ਅੰਗ੍ਰੇਜ਼ੀ

ਵਿਉਪਾਰੀਆਂ ਦਾ ਆਉਣਾ-ਜਾਣਾ ਜਾਰੀ ਹੋ ਜਾਵੇ। ਮਹਾਰਾਜਾ ਨੇ ਇਹ ਗੱਲ ਪ੍ਰਵਾਨ ਕਰ ਲਈ ਅਤੇ ਇਸ ਸੰਬੰਧ ਵਿਚ ਅਮਲ ਯੋਗ ਇਕ ਵਿਸ਼ੇਸ਼ ਨੇਮ ਲਿਖ ਦਿੱਤਾ ਗਇਆ। ਸਤਾਰ੍ਹਵੀਂ ਪੋਹ ਨੂੰ ਵੇਡ ਸਾਹਿਬ ਲੁਧਿਆਣਾ ਚਲਾ ਗਇਆ ਉਸੇ ਮਹੀਨੇ ਵਿਚ ਮੰਗੇਰਾ ਵਾਲਾ ਅੱਸਦ ਖ਼ਾਂ, ਜਿਹੜਾ ਆਪਣੇ ਇਲਾਕੇ ਤੋਂ ਨੱਸ ਕੇ ਪਹਾੜ ਤੇ ਜਾ ਚੜ੍ਹਿਆ ਸੀ, ਜਰਨੈਲ ਵੈਨਤੂਰਾ ਸਾਹਿਬ ਦੇ ਰਾਹੀਂ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ। ਜਰਨੈਲ ਵੈਨਤੂਰਾ ਦੀ ਸਿਫ਼ਾਰਸ਼ ਅਨੁਸਾਰ ਮਹਾਰਾਜਾ ਨੇ ਅਸਦ ਖ਼ਾਂ ਦੇ ਨਾਮ ਉਸ ਦੇ ਇਲਾਕੇ ਵਿਚੋਂ ਤੇਰਾ ਹਜ਼ਾਰ ਰੁਪਏ ਦੀ ਸਾਲਾਨਾ ਜਾਗੀਰ ਕਰ ਦਿੱਤੀ ਅਤੇ ਉਸ ਨੂੰ ਸਿਰੋਪਾ ਦੇ ਕੇ ਵਿਦਾ ਕੀਤਾ। ਉਸੇ ਸਾਲ ਮਹਾਰਾਜਾ ਦੇ ਨੌਕਰ ਜਰਨੈਲ ਅਲਾਰਡ ਸਾਹਿਬ ਨੇ ਵਲਾਇਤ ਜਾਣ ਦਾ ਨਿਸ਼ਚਾ ਕੀਤਾ। ਮਹਾਰਾਜਾ ਨੇ ਉਸ ਨੂੰ ਛੁੱਟੀ ਦੇ ਦਿੱਤੀ ਅਤੇ ਤੋਸ਼ੇਖ਼ਾਨੇ ਵਿਚੋਂ ਪੰਜ ਹਜ਼ਾਰ ਰੁਪਿਆ ਤੇ ਪੰਝੀ ਹਜ਼ਾਰ ਰੁਪਏ ਦਾ ਪਸ਼ਮੀਨਾ ਬਖ਼ਸ਼ਿਆ। ਇਸ ਤੋਂ ਛੁੱਟ ਰਾਹ ਦੇ ਖ਼ਰਚ ਆਦਿ ਲਈ ਪੰਜ ਹਜ਼ਾਰ ਰੁਪਿਆ ਦੇ ਕੇ ਉਸ ਨੂੰ ਧੰਨਵਾਦੀ ਤੇ ਰਿਣੀ ਬਣਾਇਆ।

ਫੱਗਣ ਮਹੀਨੇ ਵਿਚ ਬਹਾਵਲਪੁਰ ਦੇ ਅਖ਼ਬਾਰ ਨਵੀਸ ਵਲੋਂ ਇਕ ਬੇਨਤੀ ਪੱਤ੍ਰ ਮਹਾਰਾਜਾ ਦੀ ਸੇਵਾ ਵਿਚ ਪੁੱਜਾ, ਕਿ ਬਹਾਵਲਪੁਰ ਦਾ ਇਲਾਕਾ ਮਹਾਰਾਜਾ ਦੀ ਰਿਆਸਤ ਵਿਚੋਂ ਨਿਕਲ ਗਇਆ ਹੈ ਕਿਉਂਕਿ ਬਹਾਵਲਪੁਰ ਦੇ ਮਾਲਿਕ ਨਵਾਬ ਨੇ ਗਵਰਨਰ ਜਨਰਲ ਦੀ ਸੇਵਾ ਵਿਚ ਇਕ ਬੇਨਤੀ-ਪੱਤ੍ਰ ਇਸ ਭਾਵ ਦਾ ਪੇਸ਼ ਕੀਤਾ ਹੈ ਕਿ ਅੱਗੋਂ ਤੋਂ ਅੰਗ੍ਰੇਜ਼ੀ ਸਰਕਾਰ ਉਸ ਨੂੰ ਆਪਣੀ ਛਤਰ-ਛਾਇਆ ਤੇ ਸੁਰੱਖਿਆ ਹੇਠ ਲੈ ਲਵੇ ਤੇ ਲਾਹੌਰ ਸਰਕਾਰ ਨਾਲੋਂ ਉਸ ਦਾ ਸੰਬੰਧ ਅਸਲੋਂ ਛੁੜਵਾ ਲਵੇ ਅਤੇ ਜੋ ਵੀ ਸਾਲਾਨਾ ਖਰਾਜ ਨਿਸ਼ਚਿਤ ਹੋਵੇ, ਉਹ ਅੰਗ੍ਰੇਜ਼ ਸਰਕਾਰ ਉਸ ਪਾਸੋਂ ਲੈ ਲਇਆ ਕਰੇ।' ਉਸ ਦੀ ਇਹ ਬੇਨਤੀ ਪ੍ਰਵਾਨ ਹੋ ਗਈ ਅਤੇ ਗਵਰਨਰ ਜਨਰਲ ਦਾ ਏਜੰਟ ਸਰ ਕਲਾਰਡ ਵੇਡ ਲਾਰਡ ਗਵਰਨਰ ਜਨਰਲ ਦੇ ਹੁਕਮ ਅਨੁਸਾਰ ਬਹਾਵਲਪੁਰ ਆਇਆ ਅਤੇ ਨਵਾਬ ਪਾਸੋਂ ਅੰਗ੍ਰੇਜ਼ੀ ਸਰਕਾਰ ਦੇ ਅਧੀਨ ਰਹਣ ਬਾਰੇ ਇਕਰਾਰਨਾਮਾ ਲਿਖਵਾ ਲਇਆ। ਇਹ ਖ਼ਬਰ ਸੁਣ ਕੇ ਮਹਾਰਾਜਾ ਬੜਾ ਹੈਰਾਨ ਹੋਇਆ ਕਿਉਂਕਿ ਉਸ ਨੂੰ ਅੰਗ੍ਰੇਜ਼ਾਂ ਦੀ ਮਿੱਤ੍ਰਤਾ ਤੋਂ ਅਜੇਹੀ ਆਸ ਨਹੀਂ ਸੀ; ਭਾਵੇਂ ਉਹ ਰਿਆਸਤ ਫ਼ਰੀਦਕੋਟ ਨਾਭਾ ਤੇ ਪਟਿਆਲਾ ਦੀਆਂ ਰਿਆਸਤਾਂ ਵਾਂਗ ਮਹਾਰਾਜਾ ਦੀ ਸੀਮਾ ਤੋਂ ਬਾਹਰ ਸੀ, ਪਰੰਤੂ ਬਹਾਵਲਪੁਰ ਦਾ ਰਈਸ ਚਿਰਾਂ ਤੋਂ ਲਾਹੌਰ ਸਰਕਾਰ ਨੂੰ ਖ਼ਰਾਜ ਦੇ ਰਹਿਆ ਸੀ। ਦੋ ਦਿਨਾਂ ਪਿੱਛੋਂ ਵੇਡ ਸਾਹਿਬ ਦਾ ਅੰਗ੍ਰੇਜ਼ੀ ਵਿਚ ਲਿਖਿਆ ਇਕ ਪੱਤ੍ਰ ਇਸ ਭਾਵ ਦਾ ਪੁੱਜਾ ਕਿ 'ਬਹਾਵਲਪੁਰ ਦੇ ਰਈਸ ਨੇ ਆਪਣੀ ਮਰਜ਼ੀ ਤੇ ਖ਼ੁਸ਼ੀ ਨਾਲ ਅੰਗ੍ਰੇਜ਼ੀ ਸਰਕਾਰ ਦੀ ਅਧੀਨਗੀ ਪ੍ਰਵਾਨ ਕਰ ਲਈ ਅਤੇ ਗਵਰਨਰ ਨੇ ਉਸ ਦੀ ਬੇਨਤੀ ਪ੍ਰਵਾਨ ਕਰ ਕੇ ਉਸ ਨੂੰ ਅੰਗ੍ਰੇਜ਼ੀ ਸਰਕਾਰ ਦੀ ਛਤਰ-ਛਾਇਆ ਹੇਠ ਲੈ ਲਇਆ ਹੈ; ਇਸ ਲਈ ਆਸ ਹੈ ਕਿ ਮਹਾਰਾਜਾ ਅੰਗ੍ਰੇਜ਼ੀ ਸਰਕਾਰ ਨਾਲ ਏਕਤਾ ਤੇ ਮੁਹੱਬਤ ਦੇ ਸੰਬੰਧ ਕਾਰਣ ਇਸ ਰਿਆਸਤ ਵਿਚ ਦਖ਼ਲ ਦੇਣ ਤੋਂ ਸੰਕੋਚ ਕਰੇਗਾ ਅਤੇ ਉਪਰੋਕਤ ਰਈਸ ਪਾਸੋਂ ਕਿਸੇ ਕਿਸਮ ਦਾ ਨਜ਼ਰਾਨਾ ਜਾਂ ਖ਼ਰਾਜ ਆਦਿ ਦੀ ਅਯੋਗ ਮੰਗ ਨਹੀਂ ਕਰੇਗਾ'। ਇਹ ਪੱਤ੍ਰ

ਸੁਣ ਕੇ ਮਹਾਰਾਜਾ ਦਿਲੋਂ ਖਾਸਾ ਔਖਾ ਹੋਇਆ, ਪਰ ਉਸ ਨੇ ਇਹ ਯੋਗ ਨ ਸਮਝਿਆ ਕਿ ਛੋਟੀ ਜੇਹੀ ਗੱਲ ਕਾਰਣ ਅੰਗ੍ਰੇਜ਼ਾਂ ਦਾ ਵਿਰੋਧੀ ਹੋ ਜਾਵੇ ।

ਸ਼ਹਜ਼ਾਦਾ ਸ਼ੇਰ ਸਿੰਘ ਕੋਲੋਂ ਰੰਗ-ਰਲੀਆਂ ਤੇ ਰੰਗ ਤਮਾਸ਼ਿਆਂ ਕਾਰਣ ਕਸ਼ਮੀਰ ਦੇ ਇਲਾਕੇ ਦਾ ਭਲੀ ਪ੍ਰਕਾਰ ਪ੍ਰਬੰਧ ਨ ਹੋ ਸਕਿਆ ਤੇ ਉਸ ਦੇ ਕਾਰਮੁਖ਼ਤਾਰਾਂ ਕਾਰਣ ਉਸ ਮੁਲਕ ਦੀ ਅਜੇਹੀ ਭੈੜੀ ਦਸ਼ਾ ਹੋਈ ਕਿ ਸ੍ਰੀਨਗਰ ਵਿਚ ਜਿਨ੍ਹਾਂ ਸ਼ਾਲ ਉਣਨ ਵਾਲਿਆਂ ਦੀਆਂ ਦੁਕਾਨਾਂ ਦੀ ਗਿਣਤੀ ਦੀਵਾਨ ਮੋਤੀ ਰਾਮ ਤੇ ਕਿਰਪਾ ਰਾਮ ਦੇ ਰਾਜ-ਪ੍ਰਬੰਧ ਸਮੇਂ ਅੱਠ ਹਜ਼ਾਰ ਜਾਂ ਪਹੁੰਚੀ ਸੀ, ਸ਼ਹਜ਼ਾਦਾ ਸ਼ੇਰ ਸਿੰਘ ਦੇ ਰਾਜ-ਪ੍ਰਬੰਧ ਸਮੇਂ ਉਹ ਦੁਕਾਨਾਂ ਕੇਵਲ ਇਕ ਹਜ਼ਾਰ ਪੰਜ ਸੌ ਰਹ ਗਈਆਂ, ਬਾਕੀ ਸਭ ਦੇ ਦੀਵਾਲੇ ਨਿਕਲ ਗਏ ਤੇ ਦੁਕਾਨਾਂ ਉੱਜੜ ਗਈਆਂ । ਮਹਾਰਾਜਾ ਨੇ ਇਹ ਸੁਣ ਕੇ ਸ਼ਹਜ਼ਾਦਾ ਸ਼ੇਰ ਸਿੰਘ ਨੂੰ ਨਜ਼ਾਮਤ ਦੇ ਪਦ ਤੋਂ ਹਟਾ ਕੇ ਜਮਾਦਾਰ ਖ਼ੁਸ਼ਹਾਲ ਸਿੰਘ ਨੂੰ ਇਸ ਸੇਵਾ ਪੁਰ ਨਿਯੁਕਤ ਕਰ ਕੇ ਕਸ਼ਮੀਰ ਭੇਜ ਦਿੱਤਾ । ਪਰ ਜਮਾਦਾਰ ਖ਼ੁਸ਼ਹਾਲ ਸਿੰਘ ਨੇ ਕਸ਼ਮੀਰ ਪਹੁੰਚ ਕੇ ਹੋਰ ਹੀ ਚੰਨ ਚੜ੍ਹਾ ਦਿੱਤੇ ਜਿਸ ਨਾਲ ਸਾਰਾ ਕਸ਼ਮੀਰ ਦਾ ਮੁਲਕ ਹੀ ਉਜੜ ਗਇਆ । ਉਸ ਨੇ ਸਾਰੇ ਕਾਰਖਾਨੇਦਾਰਾਂ ਨੂੰ ਬੰਨ੍ਹ ਕੇ ਲੁੱਟ ਲਇਆ । ਸ੍ਰੀਨਗਰ ਸ਼ਹਰ ਦੀ ਪ੍ਰਜਾ ਲਈ ਘਰੋਂ ਨਿਕਲਣਾ ਤੇ ਮੌਤ ਦੀ ਭੇਟ ਹੋ ਜਾਣਾ ਇਕ ਬਰਾਬਰ ਸੀ; ਇਸ ਲਈ ਲੋਕ ਆਪਣੇ ਘਰਾਂ ਨੂੰ ਛੱਡ ਛੱਡ ਕੇ ਭੱਜ ਨਿਕਲੇ । ਹਜ਼ਾਰਾਂ ਕਸ਼ਮੀਰੀ ਉਥੋਂ ਨਿਕਲ ਕੇ ਭੁੱਖੇ, ਨੰਗੇ ਤੇ ਭੈੜੀ ਹਾਲਤ ਵਿਚ ਲਾਹੌਰ, ਅੰਮ੍ਰਿਤਸਰ ਆਦਿ ਆਬਾਦੀਆਂ ਵਿਚ ਆ ਗਏ ਤੇ ਗਲੀ ਗਲੀ ਤੇ ਮਹੱਲੇ ਮਹੱਲੇ ਉਹ ਵਿਚਾਰੇ ਭੀਖ ਮੰਗਦੇ ਫਿਰਦੇ ਸਨ । ਹਰ ਬਾਜ਼ਾਰ ਵਿਚ 'ਖ਼ੁਦਾ ਦੇ ਨਾਮ ਤੇ' ਜੇਹੀਆਂ ਆਵਾਜ਼ਾਂ ਸੁਣਾਈ ਦੇਣ ਲੱਗੀਆਂ । ਸੈਂਕੜੇ ਲੋਕ ਭੁੱਖ ਦੇ ਦੁੱਖ ਹੱਥੋਂ ਗਲੀਆਂ ਬਾਜ਼ਾਰਾਂ ਵਿਚ ਹੀ ਮਾਰੇ ਪਏ ਦਿਸਦੇ ਸਨ । ਗਲੀ ਮਹੱਲੇ ਵਾਲਿਆਂ ਲਈ ਮੁਰਦਿਆਂ ਨੂੰ ਚੁੱਕਣਾ ਤੇ ਦਬਾਉਣਾ ਔਖਾ ਹੋ ਗਇਆ । ਅੱਜ ਕੱਲ੍ਹ ਵੀ ਜਿਹੜੇ ਕਸ਼ਮੀਰੀ ਲਾਹੌਰ, ਅੰਮ੍ਰਿਤਸਰ, ਲੁਧਿਆਣਾ, ਨੂਰਪੁਰ, ਆਦਿ ਸ਼ਹਰਾਂ ਵਿਚ ਦਿਸਦੇ ਹਨ, ਇਹ ਉਸ ਸਮੇਂ ਦੇ ਆਏ ਹੋਏ ਕਸ਼ਮੀਰੀਆਂ ਵਿਚੋਂ ਹੀ ਹਨ । ਕਸ਼ਮੀਰ ਜਾ ਕੇ ਜਮਾਂਦਾਰ ਖ਼ੁਸ਼ਹਾਲ ਸਿੰਘ ਦੇ ਦਿਲ ਵਿਚ ਕੋਈ ਅਜੇਹੀ ਪ੍ਰਚੰਡ ਅਗਨੀ ਬਲ ਉੱਠੀ, ਕਿ ਉਸ ਨੇ ਪਿੰਡਾਂ ਦੇ ਪਿੰਡ ਤੇ ਕਸਬਿਆਂ ਦੇ ਕਸਬੇ ਇਸ ਤਰ੍ਹਾਂ ਲੁੱਟ ਲਏ, ਜਿਵੇਂ ਕੋਈ ਵੈਰੀ ਦੇ ਮੁਲਕ ਨੂੰ ਲੁੱਟਦਾ ਹੈ । ਖ਼ੁਦਾਬਖ਼ਸ਼ ਕੋਤਵਾਲ ਮਰਨ ਵਾਲੇ ਕਸ਼ਮੀਰੀਆਂ ਦੀ ਰੋਜ਼ ਦੀ ਸੂਚਨਾ ਮਹਾਰਾਜਾ ਦੀ ਸੇਵਾ ਵਿਚ ਦੇਂਦਾ ਸੀ । ਉਸ ਦੀ ਸੂਚਨਾ ਅਨੁਸਾਰ ਕੇਵਲ ਲਾਹੌਰ ਸ਼ਹਰ ਵਿਚ ਮਰਨ ਵਾਲੇ ਕਸ਼ਮੀਰੀਆਂ ਦੀ ਰੋਜ਼ ਦੀ ਸੰਖਿਆ ਦੋ ਸੌ, ਢਾਈ ਸੌ ਤੋਂ ਘੱਟ ਨਹੀਂ ਹੁੰਦੀ ਸੀ । ਜਿਸ ਨੂੰ ਸੁਣ ਕੇ ਮਹਾਰਾਜਾ ਨੂੰ ਬੜਾ ਸ਼ੋਕ ਹੁੰਦਾ ਸੀ । ਗੱਲ ਕੀ, ਇਸ ਬਿਪਤਾ ਵਿਚ ਫਸ ਕੇ ਕਸ਼ਮੀਰੀਆਂ ਦੀ ਉਹ ਦੁਰਦਸ਼ਾ ਹੋਈ, ਜਿਸ ਦੀ ਮਿਸਾਲ ਕਿਸੇ ਇਤਿਹਾਸ ਵਿਚ ਨਹੀਂ ਮਿਲਦੀ, ਕਿਸੇ ਬਾਦਸ਼ਾਹ ਦੇ ਨਾਜ਼ਮ ਨੇ ਆਪਣੇ ਹੀ ਮੁਲਕ ਦੀ ਪ੍ਰਜਾ ਨੂੰ ਇਸ ਤਰ੍ਹਾਂ ਲੁੱਟ-ਪੁਟ ਕੇ ਦੇਸ਼ੋਂ ਕੱਢ ਦਿੱਤਾ ਹੋਵੇ । ਲਾਹੌਰ ਵਿਚ ਉਨ੍ਹਾਂ ਦਿਨਾਂ ਵਿਚ, ਜਦ ਮਹਾਰਾਜਾ ਦੀ ਸਵਾਰੀ ਨਿਕਲੀ ਤਾਂ ਸੈਂਕੜੇ ਕਸ਼ਮੀਰੀ ਨੰਗਮਨੰਗੇ ਮਹਾਰਾਜਾ ਦੀ ਸਵਾਰੀ ਦੇ ਚਵ੍ਹਾਂ ਪਾਸੇ 'ਬਰਾਏ ਖ਼ੁਦਾ',

'ਬਰਾਏ ਖ਼ੁਦਾ' (ਰੱਬ ਦੇ ਨਾਮ ਤੇ) ਕਰਦੇ ਜਾਂਦੇ ਦਿਸਦੇ ਸਨ। ਮਣਾਂਮੂੰਹੀਂ ਆਟਾ ਰੋਜ਼ ਉਨ੍ਹਾਂ ਵਿਚ ਵੰਡਿਆ ਜਾਂਦਾ ਸੀ। ਜਦ ਸੁਰਗ ਵਰਗੇ ਕਸ਼ਮੀਰ ਦੀ ਪ੍ਰਜਾ ਅਜੇਹੇ ਨਰਕ ਵਿਚ ਫਸ ਗਈ ਤੇ ਸਾਰਾ ਇਲਾਕਾ ਉੱਜੜ ਗਇਆ ਤਾਂ ਮਹਾਰਾਜਾ ਨੇ ਬੜੇ ਕ੍ਰੋਧ ਤੇ ਰੋਹ ਵਿਚ ਆ ਕੇ ਜਮਾਦਾਰ ਖ਼ੁਸ਼ਹਾਲ ਸਿੰਘ ਨੂੰ ਕਸ਼ਮੀਰ ਦੀ ਨਜ਼ਾਮਤ ਤੋਂ ਹਟਾ ਦਿੱਤਾ ਅਤੇ ਇਸ ਦੋਸ਼ ਦੀ ਸਫ਼ਾਈ ਲਈ ਉਸ ਨੂੰ ਹਾਜ਼ਿਰੀ ਵਿਚ ਸੱਦ ਭੇਜਿਆ। ਜਰਨੈਲ ਮੀਹਾਂ ਸਿੰਘ ਨੂੰ ਉਸ ਦੀ ਥਾਂ ਨਿਯੁਕਤ ਕੀਤਾ ਗਇਆ ਤੇ ਜਿੰਨੇ ਵੀ ਕਸ਼ਮੀਰੀ ਇਕੱਤ੍ਰ ਕੀਤੇ ਜਾ ਸਕੇ, ਉਨ੍ਹਾਂ ਨੂੰ ਇਕੱਠਿਆਂ ਕਰਕੇ ਤੇ ਰਾਹ ਦਾ ਖ਼ਰਚਾ ਆਦਿ ਦੇ ਕੇ ਜਰਨੈਲ ਮੀਹਾਂ ਸਿੰਘ ਨਾਲ ਕਸ਼ਮੀਰ ਭੇਜ ਦਿੱਤਾ ਤਾਂ ਜੋ ਉਹ ਆਪਣੇ ਮੁਲਕ ਵਿਚ ਜਾ ਕੇ ਫੇਰ ਆਬਾਦ ਹੋਣ। ਇਹ ਖ਼ਬਰ ਸੁਣ ਕੇ ਹਜ਼ਾਰਾਂ ਕਸ਼ਮੀਰੀ ਵਾਪਸ ਚਲੇ ਗਏ। ਫੇਰ ਵੀ ਹਜ਼ਾਰਾਂ ਲੋਕ, ਜਿਹੜੇ ਅਸਲੋਂ ਤਬਾਹ ਤੇ ਬਰਬਾਦ ਹੋ ਕੇ ਆਏ ਸਨ, ਕਲਕੱਤਾ, ਬੰਬਈ ਅੰਮ੍ਰਿਤਸਰ, ਲਾਹੌਰ, ਆਦਿ ਜੇਹੇ ਥਾਂਵਾਂ ਤੇ ਰਹ ਗਏ।

ਜਦ ਜਰਨੈਲ ਮੀਹਾਂ ਸਿੰਘ ਕਸ਼ਮੀਰ ਗਇਆ ਤਾਂ ਉਸ ਨੇ ਆਪਣੇ ਸੁਹਣੇ ਤੇ ਸੁਚੱਜੇ ਪ੍ਰਬੰਧ ਤੇ ਢੰਗ ਨਾਲ ਪ੍ਰਜਾ ਨੂੰ ਪੁਨਰ ਆਬਾਦ ਕਰ ਦਿੱਤਾ ਤੇ ਆਬਾਦ ਹੋਣ ਦੇ ਬਦਲੇ ਸਾਰੇ ਜ਼ਿਮੀਦਾਰਾਂ ਦਾ ਇਕ ਇਕ ਸਾਲ ਦਾ ਖਰਚ ਮੁਆਫ਼ ਕਰ ਦਿੱਤਾ ਅਤੇ ਵਿਉਪਾਰੀਆਂ ਤੇ ਕਾਰੀਗਰਾਂ ਦੇ ਮਹਸੂਲ ਵਿਚ ਵੀ ਭਾਰੀ ਕਟੌਤੀ ਕਰ ਦਿੱਤੀ ਤੇ ਸਾਰੇ ਕਾਰਖ਼ਾਨੇ ਫੇਰ ਜਾਰੀ ਕਰ ਦਿੱਤੇ। ਇਸ ਤਰ੍ਹਾਂ ਕਸ਼ਮੀਰ ਦੇ ਇਲਾਕੇ ਵਿਚ ਪੁਨਰ ਆਬਾਦੀ ਦੇ ਨਿਸ਼ਾਨ ਫੇਰ ਦਿਸਣ ਲਗ ਪਏ। ਜਮਾਦਾਰ ਖ਼ੁਸ਼ਹਾਲ ਸਿੰਘ ਜਦ ਲਾਹੌਰ ਆਇਆ ਤਾਂ ਮਹਾਰਾਜਾ ਉਸ ਤੇ ਸਖ਼ਤ ਗੁੱਸੇ ਹੋਇਆ ਅਤੇ ਉਸ ਨੂੰ ਇਕ ਮਹੀਨੇ ਤਕ ਦਰਬਾਰ ਵਿਚ ਹਾਜ਼ਿਰ ਹੋਣ ਦੀ ਮਨਾਹੀ ਕਰ ਦਿੱਤੀ। ਇਕ ਮਹੀਨੇ ਪਿੱਛੋਂ ਰਾਜਾ ਧਿਆਨ ਸਿੰਘ ਤੇ ਗੁਲਾਬ ਸਿੰਘ ਦੀ ਸਿਫ਼ਾਰਸ਼ ਤੇ ਉਸ ਦਾ ਦੋਸ਼ ਮੁਆਫ਼ ਕੀਤਾ ਗਇਆ ਅਤੇ ਹੁਕਮ ਹੋਇਆ, ਕਿ ਜਮਾਦਾਰ ਖ਼ੁਸ਼ਹਾਲ ਸਿੰਘ ਤੇ ਰਾਜਾ ਗੁਲਾਬ ਸਿੰਘ ਦੋਵੇਂ ਡੇਰਾ ਇਸਮਾਈਲ ਖਾਂ ਜਾਣ ਤੇ ਨਵਾਬ ਸ਼ਾਹ ਨਿਵਾਜ਼ ਖਾਂ ਕੋਲੋਂ ਉਹ ਇਲਾਕਾ ਲੈ ਲੈਣ ਤੇ ਉਸ ਦੇ ਬਦਲੇ ਨਵਾਬ ਨੂੰ ਇਲਾਕਾ ਬੰਨੂ ਟਾਂਕ ਦੇ ਕੇ ਉਥੇ ਉਸ ਦਾ ਦਖ਼ਲ ਤੇ ਅਧਿਕਾਰ ਕਰਵਾ ਦੇਣ।

ਉਸ ਸਾਲ ਮਹਾਰਾਜਾ ਬਹੁਤ ਬੀਮਾਰ ਹੋ ਗਇਆ ਤੇ ਹਜ਼ਾਰਾਂ ਰੁਪਏ ਗ਼ਰੀਬਾਂ ਤੇ ਫ਼ਕੀਰਾਂ ਵਿਚ ਖ਼ੈਰ ਖ਼ਰਾਇਤ ਵਜੋਂ ਵੰਡੇ ਗਏ। ਹਾਲੀ ਮਹਾਰਾਜਾ ਕੁਝ ਬੀਮਾਰ ਹੀ ਸੀ, ਕਿ ਦੁਸਹਰੇ ਦਾ ਜਸ਼ਨ ਆ ਗਇਆ। ਮਹਾਰਾਜਾ ਨੇ ਉਸੇ ਬੀਮਾਰੀ ਦੀ ਹਾਲਤ ਵਿਚ ਦਰਬਾਰ ਸਜਾਇਆ ਅਤੇ ਨਜ਼ਰਾਂ ਲੈ ਕੇ ਸਰੋਪਾ ਬਖ਼ਸ਼ੇ ਅਤੇ ਭਾਰੀ ਜਸ਼ਨ ਕੀਤਾ। ਦੁਸਹਰੇ ਦੇ ਜਸ਼ਨ ਪਿੱਛੋਂ ਪਿਸ਼ਾਵਰ ਤੋਂ ਖ਼ਬਰ ਆਈ ਕਿ ਯੂਸਫ਼ਜ਼ਈ ਪਠਾਣਾਂ ਬੜਾ ਫ਼ਤੂਰ ਮਚਾਇਆ ਹੋਇਆ ਸੀ ਤੇ ਸਰਕਾਰ ਦੀ ਪ੍ਰਜਾ ਨੂੰ ਬਹੁਤ ਤੰਗ ਕਰ ਰਖਿਆ ਹੈ। ਇਹ ਖ਼ਬਰ ਸੁਣ ਕੇ ਮਹਾਰਾਜਾ ਨੇ ਸਰਦਾਰ ਹਰੀ ਸਿੰਘ ਨਲੂਆ ਨੂੰ ਇਕ ਸ਼ਕਤੀਸ਼ਾਲੀ ਫ਼ੌਜ ਦੇਕੇ ਉਧਰ ਭੇਜਿਆ ਅਤੇ ਉਸ ਨੂੰ ਪੱਕੀ ਕੀਤੀ ਕਿ ਬਾਗ਼ੀਆਂ ਨੂੰ ਅਜੇਹਾ ਕਰੜਾ ਡੰਡ ਦੇਵੇ ਕਿ ਫੇਰ ਉਹ ਕਦੀ ਸਿਰ ਚੁੱਕਣ ਯੋਗ ਨ ਰਹਣ। ਇਸ ਪੁਰ ਉਹ ਸੂਰਮਾ ਯੂਸਫ਼ਜ਼ਈਆਂ ਵਿਚ ਗ਼ਇਆ ਅਤੇ ਫ਼ਸਾਦ ਤੇ ਸ਼ੋਰ-ਸ਼ਰਾਬਾ ਕਰਨ ਵਾਲੇ ਜ਼ਿਮੀਂਦਾਰਾਂ ਨੂੰ ਬੜੀਆਂ ਕਰੜੀਆਂ

ਸਜ਼ਾਵਾਂ ਦਿੱਤੀਆਂ ਉਸ ਸਮੇਂ ਤਕ ਪਿਸ਼ਾਵਰ ਦਾ ਪ੍ਰਬੰਧ, ਜਿਵੇਂ ਕਿ ਚਾਹੀਦਾ ਹੈ, ਅਮਲ ਵਿਚ ਨਹੀਂ ਆਇਆ ਸੀ, ਸਗੋਂ ਉਹ ਇਲਾਕਾ ਕਾਬਲ ਦੇ ਬਾਦਸ਼ਾਹਾਂ ਦੇ ਅਧਿਕਾਰ ਹੇਠ ਹੀ ਰਹਿਆ, ਜਿਨ੍ਹਾਂ ਤੋਂ ਮਹਾਰਾਜਾ ਸਲਾਨਾ ਖ਼ਰਾਜ ਵਸੂਲ ਕਰਦਾ ਰਹਿਆ। ਭਾਵੇਂ ਮਹਾਰਾਜਾ ਨੇ ਕਈ ਵਾਰ ਚੜ੍ਹਾਈ ਵੀ ਕੀਤੀ ਤੇ ਅਟਕ ਪਾਰ ਦਾ ਬਹੁਤ ਸਾਰਾ ਇਲਾਕਾ ਰਾਜ ਖਾਲਸਾ ਵਿਚ ਸ਼ਾਮਿਲ ਵੀ ਕਰ ਲਇਆ, ਪਰੰਤੂ ਸ਼ਹਰ ਪਿਸ਼ਾਵਰ ਤੇ ਉਸ ਨਾਲ ਸੰਬੰਧਿਤ ਇਲਾਕਾ ਸਲਾਨਾ ਨਜ਼ਰਾਨੇ ਦੀ ਰਕਮ ਬਦਲੇ ਕਾਬਲ ਦੇ ਵਜ਼ੀਰ ਦੇ ਖ਼ਾਨਦਾਨ ਦੇ ਅਧਿਕਾਰ ਹੇਠ ਹੀ ਦਿੱਤੀ ਰਖਿਆ।

ਵਰਤਮਾਨ ਹਾਕਿਮ ਸਰਦਾਰ ਸੁਲਤਾਨ ਮੁਹੰਮਦ ਖ਼ਾਂ ਨੇ ਡੇਢ ਸਾਲ ਤੋਂ ਪਿਸ਼ਾਵਰ ਦੇ ਖ਼ਰਾਜ ਵਜੋਂ ਮਹਾਰਾਜਾ ਦੇ ਖ਼ਜ਼ਾਨੇ ਵਿਚ ਕਾਣੀ ਕੌਡੀ ਵੀ ਦਾਖ਼ਿਲ ਨਹੀਂ ਕਰਾਈ ਸੀ। ਪਹਲਾਂ ਵੀ ਬਿਨਾਂ ਫ਼ੌਜ ਦੀ ਚੜ੍ਹਾਈ ਦੇ ਪਿਸ਼ਾਵਰ ਦਾ ਖ਼ਰਾਜ ਕਦੀ ਵਸੂਲ ਨਹੀਂ ਹੋਇਆ ਸੀ। ਇਸ ਲਈ ਮਹਾਰਾਜਾ ਨੇ ਇਹੀ ਉਚਿਤ ਸਮਝਿਆ ਕਿ ਪਿਸ਼ਾਵਰ ਦਾ ਇਲਾਕਾ ਅਫ਼ਗਾਨੀ ਖ਼ਾਨਦਾਨ ਕੋਲੋਂ ਲੈ ਲਇਆ ਜਾਵੇ; ਇਸ ਪੁਰ ਮਹਾਰਾਜਾ ਨੇ ਆਪਣੇ ਪੋਤਰੇ ਕੰਵਰ ਨੌਨਿਹਾਲ ਸਿੰਘ ਨੂੰ ਪਿਸ਼ਾਵਰ ਰਾਜ ਲਈ ਨਿਯੁਕਤ ਕੀਤਾ ਅਤੇ ਇਕ ਪਰਵਾਨਾ ਸਰਦਾਰ ਹਰੀ ਸਿੰਘ ਨਲੂਆ ਦੇ ਨਾਮ ਜਾਰੀ ਕੀਤਾ ਕਿ ਉਹ ਯੂਸਫ਼ਜ਼ੱਈਆਂ ਦੇ ਇਲਾਕੇ ਵਿਚੋਂ ਫ਼ੌਜ ਲੈ ਕੇ ਪਿਸ਼ਾਵਰ ਆ ਜਾਵੇ ਤੇ ਕੰਵਰ ਨੌਨਿਹਾਲ ਸਿੰਘ ਦੀ ਨਿਆਬਤ ਹੇਠ ਕੰਮ ਕਰੇ ਅਤੇ ਸਰਦਾਰ ਸੁਲਤਾਨ ਮੁਹੰਮਦ ਖ਼ਾਂ ਨੂੰ ਬੇਦਖ਼ਲ ਕਰ ਕੇ ਪਿਸ਼ਾਵਰ ਉਤੇ ਆਪਣਾ ਕਬਜ਼ਾ ਕਰ ਲਵੇ। ਲਾਹੌਰੋਂ ਜਰਨੈਲ ਵੈਨਤੂਰਾ ਸਾਹਿਬ ਨੂੰ ਸਮੇਤ ਉਸ ਦੀਆਂ ਪਲਟਨਾਂ ਤੇ ਤੋਪਖ਼ਾਨੇ ਦੇ ਪਿਸ਼ਾਵਰ ਭੇਜਿਆ ਗਇਆ। ਸੰਮਤ ੧੮੯੧ ਬਿ. ਦੇ ਚੇਤਰ ਮਹੀਨੇ ਵਿਚ ਇਹ ਸਾਰੀਆਂ ਫ਼ੌਜਾਂ ਪਿਸ਼ਾਵਰ ਵਿਖੇ ਜਮ੍ਹਾਂ ਹੋ ਗਈਆਂ। ਇਸ ਸਫ਼ਰ ਵਿਚ ਅੰਗ੍ਰੇਜ਼ ਕਰਨੈਲ ਕੁਰਤ ਸਾਹਿਬ ਆਪਣੀ ਫ਼ੌਜ ਸਮੇਤ ਕੰਵਰ ਨੌਨਿਹਾਲ ਸਿੰਘ ਦੇ ਨਾਲ ਸੀ, ਇਸ ਲਈ ਉਸ ਨੇ ਸਭ ਤੋਂ ਪਹਲਾਂ ਅਟਕ ਦਰਿਆ ਪਾਰ ਕੀਤਾ ਤੇ ਜਾਂਦਿਆਂ ਹੀ ਕਿਲ੍ਹਾ 'ਬਾਲਾ ਹਿਸਾਰ' ਉਤੇ ਸੌਖੇ ਹੀ ਕਬਜ਼ਾ ਕਰ ਲਇਆ। ਕੰਵਰ ਨੌਨਿਹਾਲ ਸਿੰਘ ਦੇ ਪ੍ਰਬੰਧ ਨਾਲ ਕਿਸੇ ਕਿਸਮ ਦੀ ਗੜਬੜ ਨ ਹੋਈ, ਨਹੀਂ ਤਾਂ ਫ਼ੌਜਾਂ ਦੇ ਪਹੁੰਚਣ ਸਮੇਂ ਪਿੰਡਾਂ ਦੇ ਪਿੰਡ ਲੁੱਟੇ ਜਾਂਦੇ ਸਨ ਤੇ ਪ੍ਰਜਾ ਕਤਲ ਤੇ ਬਰਬਾਦ ਕਰ ਦਿੱਤੀ ਜਾਂਦੀ ਸੀ। ਮਹਾਰਾਜਾ ਨੂੰ ਇਸ ਗੱਲ ਦਾ ਪੂਰਾ ਵਿਸ਼ਵਾਸ ਸੀ, ਕਿ ਪਿਸ਼ਾਵਰ ਦੇ ਅਧਿਕਾਰੀ ਕਦੀ ਵੀ ਬਿਨਾ ਜੰਗ ਯੁੱਧ ਦੇ ਆਪਣੇ ਸ਼ਹਰ ਦਾ ਕਬਜ਼ਾ ਨਹੀਂ ਦੇਣਗੇ, ਇਸ ਲਈ ਲਾਹੌਰ ਤੇ ਫ਼ੌਜ ਲਗਾਤਾਰ ਪਿਸ਼ਾਵਰ ਵਲ ਭੇਜੀ ਜਾਂਦੀ ਰਹੀ। ਇਸ ਸੰਬੰਧ ਵਿਚ ਕੰਵਰ ਕਸ਼ਮੀਰਾ ਸਿੰਘ ਨੂੰ ਵੀ ਇਕ ਰੈਜਮੈਂਟ ਤੇ ਦੋ ਪਲਟਨਾਂ ਤੇ ਤੋਪਖ਼ਾਨਾ ਦੇ ਕੇ ਅਟਕ ਵਲ ਭੇਜਿਆ ਗਇਆ। ਫੇਰ ਸਰਦਾਰ ਤੇਜ ਸਿੰਘ ਨੂੰ ਉਸ ਕੰਪੂ ਦੇ ਨਾਲ ਪਿਸ਼ਾਵਰ ਨਿਯੁਕਤ ਕੀਤਾ ਗਇਆ ਅਤੇ ਇਹ ਸਾਰੇ ਅਧਿਕਾਰੀ ਕੂਚ ਤੇ ਕੂਚ ਕਰਦੇ ਪਿਸ਼ਾਵਰ ਵਿਖੇ ਇਕੱਤਰ ਹੋ ਗਏ। ਮਹਾਰਾਜਾ ਦੀ ਫੇਰ ਵੀ ਤਸੱਲੀ ਨ ਹੋਈ ਤੇ ਉਸ ਨੇ ਆਪ ਵੀ ਪਿਸ਼ਾਵਰ ਜਾਣ ਦਾ ਪੱਕਾ ਨਿਸ਼ਚਾ ਕਰ ਲਇਆ। ਇਸ ਪੁਰ ਮਹਾਰਾਜਾ ਲਾਹੌਰ ਤੋਂ ਚਲ ਕੇ ਰੋਹਤਾਸ ਪਹੁੰਚਾ ਅਤੇ ਰਾਜਾ

ਗੁਲਾਬ ਸਿੰਘ ਨੂੰ ਹੁਕਮ ਦਿੱਤਾ ਕਿ ਉਹ ਸਰਕਾਰ ਤੋਂ ਪਹਲਾਂ ਫ਼ੌਜੀ ਕੂਚ ਕਰਦਾ ਹੋਇਆ ਪਿਸ਼ਾਵਰ ਪਹੁੰਚ ਜਾਵੇ । ਹਾਲੀ ਮਹਾਰਾਜਾ ਰੋਹਤਾਸ ਵਿਖੇ ਹੀ ਸੀ, ਕਿ ਖ਼ਬਰ ਆ ਗਈ, ਕਿ ਕੰਵਰ ਨੌਨਿਹਾਲ ਸਿੰਘ ਨੇ ਪਿਸ਼ਾਵਰ ਉਤੇ ਬਿਨਾਂ ਜੰਗ ਯੁੱਧ ਦੇ ਆਪਣਾ ਕਬਜ਼ਾ ਕਰ ਲਇਆ ਹੈ ਅਤੇ ਸਰਦਾਰ ਸੁਲਤਾਨ ਮੁਹੰਮਦ ਖ਼ਾਂ ਨੇ ਅਧੀਨਗੀ ਪ੍ਰਵਾਨ ਕਰ ਕੇ ਸ਼ਹਰ ਸ਼ਹਜ਼ਾਦਾ ਦੇ ਹਵਾਲੇ ਕਰ ਦਿੱਤਾ ਹੈ।' ਮਹਾਰਾਜਾ ਇਹ ਖ਼ਬਰ ਸੁਣ ਕੇ ਬੜਾ ਪ੍ਰਸੰਨ ਹੋਇਆ ਅਤੇ ਇਕ ਮਹੀਨੇ ਤਕ ਰੋਹਤਾਸ ਦੇ ਇਲਾਕੇ ਵਿਚ ਸੈਰ ਸ਼ਿਕਾਰ ਵਿਚ ਲੱਗਾ ਰਹਿਆ । ਉਥੇ ਇਸ ਤਰ੍ਹਾਂ ਠਹਰਨ ਦਾ ਇਹ ਮੰਤਵ ਸੀ, ਕਿ ਭਾਵੇਂ ਸਰਦਾਰ ਸੁਲਤਾਨ ਮੁਹੰਮਦ ਖ਼ਾਂ ਨੇ ਸ਼ਹਰ ਦੀ ਹਕੂਮਤ ਸ਼ਹਜ਼ਾਦਾ ਨੂੰ ਦੇ ਦਿੱਤੀ ਹੈ, ਫਿਰ ਵੀ ਸਰਦਾਰ ਦੋਸਤ ਮੁਹੰਮਦ ਖ਼ਾਂ ਆਦਿ ਜੇਹੇ ਉਸ ਦੇ ਭਾਈਬੰਦਾਂ ਨੂੰ ਇਹ ਗੱਲ ਚੰਗੀ ਨਹੀਂ ਲਗਣੀ ਤੇ ਉਹ ਜ਼ਰੂਰ ਫ਼ਸਾਦ ਖੜਾ ਕਰਨਗੇ । ਇਸੇ ਲਈ ਸਰਦਾਰ ਦੋਸਤ ਮੁਹੰਮਦ ਖ਼ਾਂ ਦਾ ਇਕ ਖ਼ਤ ਕੰਵਰ ਨੌਨਿਹਾਲ ਸਿੰਘ ਦੇ ਨਾਮ ਆਇਆ, ਕਿ ਪਿਸ਼ਾਵਰ ਸ਼ਹਰ ਕਾਬਲ ਦਾ ਦੱਰਾ ਸਮਝਿਆ ਜਾਂਦਾ ਹੈ ਤੇ ਹਮੇਸ਼ਾ ਕਾਬਲ ਰਾਜ ਦੇ ਅਧੀਨ ਰਹਿਆ ਹੈ । ਇਸ ਲਈ ਹੁਣ ਵੀ ਜੇਕਰ ਮਹਾਰਾਜਾ ਰਣਜੀਤ ਸਿੰਘ ਇਹ ਸ਼ਹਰ ਉਸ ਨੂੰ ਦੇ ਦੇਵੇ ਤਾਂ ਇਕ ਲੱਖ ਰੁਪਿਆ ਪਿਸ਼ਾਵਰ ਦੇ ਇਲਾਕੇ ਦਾ ਸਾਲਾਨਾ ਖ਼ਰਾਜ ਵਜੋਂ ਮਹਾਰਾਜਾ ਦੇ ਖ਼ਜ਼ਾਨੇ ਵਿਚ ਦਾਖ਼ਿਲ ਹੁੰਦਾ ਰਹੇਗਾ ਅਤੇ ਜੇਕਰ ਉਸ ਦੀ ਇਹ ਬੇਨਤੀ ਪ੍ਰਵਾਨ ਨ ਕੀਤੀ ਗਈ ਤਾਂ ਉਹ ਬੇਸ਼ੁਮਾਰ ਗ਼ਾਜ਼ੀ ਇਕੱਤਰ ਕਰ ਕੇ ਮਹਾਰਾਜਾ ਨਾਲ ਜੰਗ ਕਰੇਗਾ ।' ਸ਼ਹਜ਼ਾਦਾ ਨੌਨਿਹਾਲ ਸਿੰਘ ਨੇ ਉਹ ਖ਼ਤ ਮੂਲ ਰੂਪ ਵਿਚ ਮਹਾਰਾਜਾ ਦੀ ਸੇਵਾ ਵਿਚ ਭੇਜ ਦਿੱਤਾ ਅਤੇ ਆਪਣੇ ਵਲੋਂ ਸਰਦਾਰ ਦੋਸਤ ਮੁਹੰਮਦ ਖ਼ਾਂ ਨੂੰ ਉੱਤਰ ਲਿਖਿਆ ਕਿ 'ਮੈਂ ਤਾਂ ਮਹਾਰਾਜਾ ਦੇ ਹੁਕਮ ਅਨੁਸਾਰ ਪਿਸ਼ਾਵਰ ਤੇ ਆ ਕੇ ਕਬਜ਼ਾ ਕੀਤਾ ਹੈ, ਤੁਸਾਂ ਜੋ ਕੁਝ ਲਿਖਣਾ ਹੋਵੇ, ਮਹਾਰਾਜਾ ਦੀ ਸੇਵਾ ਵਿਚ ਲਿਖੋ' । ਇਸ ਖ਼ਤ ਦੇ ਪਹੁਚਣ ਪਿਛੋਂ ਮਹਾਰਾਜਾ ਨੂੰ ਇਹ ਖ਼ਬਰ ਵੀ ਪੁੱਜ ਗਈ, ਕਿ ਸਰਦਾਰ ਦੋਸਤ ਮੁਹੰਮਦ ਖ਼ਾਂ ਆਪਣੀ ਫ਼ੌਜ ਲੈ ਕੇ ਕਾਬਲ ਤੋਂ ਜਲਾਲਾਬਾਦ ਆ ਗਇਆ ਹੈ ਅਤੇ ਹੁਣ ਉਹ ਲਗਾਤਾਰ ਕੂਚ ਕਰਦਾ ਹੋਇਆ ਪਿਸ਼ਾਵਰ ਆਵੇਗਾ । ਇਹ ਖ਼ਬਰ ਸੁਣਦਿਆਂ ਹੀ ਮਹਾਰਾਜਾ ਨੇ ਰੋਹਤਾਸ ਤੋਂ ਪਿਸ਼ਾਵਰ ਵਲ ਕੂਚ ਕਰ ਦਿੱਤਾ ਅਤੇ ਉਹ ੨੫ ਵੈਸਾਖ ਸੰਮਤ ੧੮੯੨ ਈ. ਨੂੰ ਚਮਕੱਟੀ ਵਿਖੇ ਜਾ ਲੱਥਾ । ਅਫ਼ਗਾਨੀ ਫ਼ੌਜ ਨੇ ਵੀ ਖ਼ੈਬਰ ਦੱਰੇ ਤੋਂ ਨਿਕਲ ਕੇ ਮੈਦਾਨ ਵਿਚ ਆ ਡੇਰੇ ਲਾਏ ਤੇ ਉਸ ਨੇ ਇੱਨੀ ਛੇਤੀ ਕੀਤੀ ਕਿ ਉਸੇ ਦਿਨ ਪੰਜ ਛੇ ਹਜ਼ਾਰ ਮੁਸਲਮਾਨੀ ਫ਼ੌਜ ਦਾ ਦਸਤਾ ਬਾੜਾ ਦਰਿਆ ਦੇ ਕੰਢੇ ਉਤਰੀ ਹੋਈ ਮਿਸਰ ਸੁਖਰਾਜ ਦੀ ਫ਼ੌਜ ਦੇ ਐਨ ਸਾਮ੍ਹਣੇ ਆ ਕੇ ਡਟ ਗਇਆ ਤੇ ਦੁਪਹਰ ਤੋਂ ਲੈ ਕੇ ਸ਼ਾਮ ਤਕ ਮੁਕਾਬਲਾ ਹੁੰਦਾ ਰਹਿਆ । ਇਸ ਮੈਦਾਨ ਵਿਚ ਅਫ਼ਗ਼ਾਨਾਂ ਦਾ ਪੱਲਾ ਭਾਰੀ ਰਹਿਆ ਤੇ ਸਿੱਖ ਦਬੇ ਰਹੇ, ਕਿਉਂਕਿ ਸਿੱਖੀ ਫ਼ੌਜ ਨੂੰ ਮਹਾਰਾਜਾ ਵਲੋਂ ਹਾਲੀ ਲੜਾਈ ਦਾ ਹੁਕਮ ਨਹੀਂ ਪੁੱਜਾ ਸੀ ; ਇਸ ਲਈ ਸਿੱਖ ਫ਼ੌਜ ਇਸ ਲੜਾਈ ਵਿਚ ਆਪਣਾ ਬਚਾਉ ਹੀ ਕਰਦੀ ਰਹੀ ਤੇ ਉਹ ਖੁਲ੍ਹ ਕੇ ਨ ਲੜੀ । ਸ਼ਾਮ ਨੂੰ ਅਫ਼ਗਾਨ ਆਪਣੇ ਡੇਰੇ ਵਲ ਵਾਪਸ ਚਲੇ ਗਏ । ੨੭ ਵੈਸਾਖ ਨੂੰ ਮਹਾਰਾਜਾ ਨੇ ਚਮਕੱਟੀ ਤੋਂ ਕੂਚ ਕਰ ਕੇ ਸ਼ਹਰ ਵਿਚ ਦਾਖ਼ਿਲ ਹੋਣ ਦਾ ਨਿਸ਼ਚਾ ਕੀਤਾ ਅਤੇ ਕੰਵਰ ਨੌਨਿਹਾਲ ਸਿੰਘ ਸ੍ਵਾਗਤ ਦੀ ਰਸਮ

ਵਜੋਂ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ। ਮਹਾਰਾਜਾ ਨੇ ਬੜੇ ਸ਼ੌਕ ਤੇ ਚਾਉ ਨਾਲ ਉਸ ਸਿੱਖ ਰਾਜ ਦੇ ਬਾਗ਼ ਦੇ ਹਰੇ ਭਰੇ ਬੂਟੇ ਨੂੰ ਆਪਣੀ ਗੋਦੀ ਵਿਚ ਬਿਠਾਇਆ। ਉਥੇ ਹੀ ਸਰਦਾਰ ਸੁਲਤਾਨ ਮੁਹੰਮਦ ਖ਼ਾਂ ਨੇ ਵੀ ਸੇਵਾ ਵਿਚ ਹਾਜ਼ਿਰ ਹੋਣਾ ਚਾਹਿਆ, ਪਰ ਮਹਾਰਾਜਾ ਉਸ ਤੇ ਬਹੁਤ ਗੁੱਸੇ ਸੀ, ਤੇ ਇਸ ਲਈ ਉਸ ਨੂੰ ਹਾਜ਼ਿਰ ਹੋਣ ਦੀ ਆਗਿਆ ਨ ਦਿੱਤੀ। ਪਰ ਕੰਵਰ ਨੌਨਿਹਾਲ ਸਿੰਘ ਨੇ ਉਸ ਦੀ ਬਹੁਤ ਉਪਮਾ ਤੇ ਸਿਫ਼ਾਰਸ਼ ਕੀਤੀ ਤੇ ਬੇਨਤੀ ਕੀਤੀ ਕਿ ਸਰਦਾਰ ਸੁਲਤਾਨ ਮੁਹੰਮਦ ਖ਼ਾਂ ਨੇ ਆਪਣੇ ਸੱਕੇ ਭਰਾ ਸਰਦਾਰ ਦੋਸਤ ਮੁਹੰਮਦ ਖ਼ਾਂ ਦੇ ਬਿਲਕੁਲ ਉਲਟ ਸਾਡਾ ਕਬਜ਼ਾ ਪਿਸ਼ਾਵਰ ਸ਼ਹਰ ਉਤੇ ਕਰਵਾ ਦਿੱਤਾ ਹੈ; ਇਸ ਕਰਕੇ ਉਸ ਦਾ ਭਰਾ ਇਸ ਦਾ ਜਾਨੀ ਦੁਸ਼ਮਨ ਹੋ ਗਇਆ ਹੈ; ਇਸ ਲਈ ਜੇਕਰ ਹੁਣ ਮਹਾਰਾਜਾ ਨੇ ਵੀ ਉਸ ਦੀ ਪਾਲਣਾ ਜਾਂ ਰੱਖਿਆ ਨ ਕੀਤੀ ਤਾਂ ਇਹ ਵਿਚਾਰਾ ਕਿਥੇ ਜਾਵੇਗਾ? ਉਸ ਦੀ ਪ੍ਰਿਤਪਾਲਣਾ ਹਰ ਤਰ੍ਹਾਂ ਯੋਗ ਤੇ ਉਚਿਤ ਹੈ। ਮਹਾਰਾਜਾ ਨੂੰ ਕੰਵਰ ਨੌਨਿਹਾਲ ਸਿੰਘ ਦੀ ਇਹ ਗੱਲ ਬੜੀ ਚੰਗੀ ਲੱਗੀ ਤੇ ਉਸ ਨੇ ਸਰਦਾਰ ਸੁਲਤਾਨ ਮੁਹੰਮਦ ਖ਼ਾ ਨੂੰ ਸੇਵਾ ਵਿਚ ਹਾਜ਼ਿਰ ਹੋਣ ਦੀ ਆਗਿਆ ਦੇ ਦਿੱਤੀ। ਇਸ ਪਿਛੋਂ ਰਾਜਾ ਗੁਲਾਬ ਸਿੰਘ ਨੂੰ ਹੁਕਮ ਦਿੱਤਾ ਕਿ ਉਹ ਸਰਦਾਰ ਦੋਸਤ ਮੁਹੰਮਦ ਖ਼ਾਂ ਤੋਂ ਡੇਢ ਕੋਹ ਦੀ ਵਿੱਥ ਤੇ ਡੇਰਾ ਘੱਤ ਲਵੇ।

ਦੂਜੇ ਦਿਨ ਮਹਾਰਾਜਾ ਨੇ ਫ਼ਕੀਰ ਅਜ਼ੀਜ਼ੁੱਦੀਨ ਨੂੰ ਸਰਦਾਰ ਦੋਸਤ ਮੁਹੰਮਦ ਖ਼ਾਂ ਕੋਲ ਇਸ ਭਾਵ ਲਈ ਭੇਜਿਆ ਕਿ ਸਰਦਾਰ ਉਹ ਦੋਸਤ ਮੁਹੰਮਦ ਖ਼ਾਂ ਨੂੰ ਸਮਝਾ ਬੁਝਾ ਕੇ ਲੜਾਈ ਤੋਂ ਬਾਜ਼ ਰੱਖੇ। ਇਸ ਪੁਰ ਫ਼ਕੀਰ ਅਜ਼ੀਜ਼ੁੱਦੀਨ ਦੂਤ ਬਣ ਕੇ ਦੋਸਤ ਮੁਹੰਮਦ ਖ਼ਾਂ ਕੋਲ ਗਇਆ ਤੇ ਉਸ ਨੂੰ ਬਹੁਤ ਸਮਝਾਇਆ ਕਿ ਅੱਜ ਰੱਬ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਮੁਲਕ, ਮਾਲ, ਦੌਲਤ, ਖ਼ਜ਼ਾਨਾ, ਲਸ਼ਕਰ, ਸ਼ਾਹੀ ਸਾਜ਼-ਸਾਮਾਨ ਆਦਿ ਬਖ਼ਸ਼ਿਆ ਹੋਇਆ ਹੈ ਤੇ ਪੰਜਾਬ ਵਿਚ ਕੋਈ ਵਿਅਕਤੀ ਵੀ ਉਸ ਦਾ ਮੁਕਾਬਲਾ ਨਹੀਂ ਕਰ ਸਕਦਾ; ਇਸ ਲਈ ਮੈਨੂੰ ਸਮਝ ਨਹੀਂ ਆਉਂਦੀ ਕਿ ਆਪ ਜੇਹੇ ਸਿਆਣੇ-ਬਿਆਣੇ ਤੇ ਸਯੋਗ ਪੁਰਸ਼ ਅਜੇਹੇ ਸ਼ਕਤੀਸ਼ਾਲੀ ਮਹਾਰਾਜਾ ਦਾ ਮੁਕਾਬਲਾ ਕਰਨ ਲਈ ਕਿਉਂ ਤਿਆਰ ਹੁੰਦੇ ਹਨ? ਕਿਉਂਕਿ ਇਸ ਤਰ੍ਹਾਂ ਫ਼ਤਹ ਪ੍ਰਾਪਤ ਕਰਨ ਦੀ ਤਾਂ ਕੋਈ ਦੂਰ ਦੀ ਸੰਭਾਵਨਾ ਵੀ ਨਹੀਂ। ਇਸ ਵੇਲੇ ਮਹਾਰਾਜਾ ਅਣਗਿਣਤ ਫ਼ੌਜ, ਤੇ ਤੋਪਖ਼ਾਨੇ ਨਾਲ ਆਪ ਦੇ ਮੁਕਾਬਲੇ ਲਈ ਇਥੇ ਉਤਰਿਆ ਹੋਇਆ ਹੈ ਤੇ ਫ਼ੌਜ ਵੀ ਲੜਨ ਲਈ ਤਿਆਰ ਬੈਠੀ ਹੈ ਪਰ ਮਹਾਰਾਜਾ ਨਹੀਂ ਚਾਹੁੰਦਾ, ਕਿ ਕਤਲ ਖ਼ੂਨ ਹੋਵੇ ਤੇ ਰੱਬ ਦੇ ਬੰਦੇ ਨਹੱਕ ਕਤਲ ਹੋਣ; ਇਸ ਲਈ ਉਸ ਨੇ ਮੈਨੂੰ ਆਪ ਦੀ ਸੇਵਾ ਵਿਚ ਇਸ ਲਈ ਭੇਜਿਆ ਹੈ ਕਿ ਮੈਂ ਇਨ੍ਹਾਂ ਸਾਰੀਆਂ ਗੱਲਾਂ ਤੇ ਵਿਸ਼ੇਸ਼ਤਾਈਆਂ ਨੂੰ ਆਪਦੇ ਸਾਮ੍ਹਣੇ ਪ੍ਰਗਟ ਕਰਾਂ। ਫ਼ਕੀਰ ਅਜ਼ੀਜ਼ੁੱਦੀਨ ਦਾ ਇਹ ਭਾਸ਼ਨ ਸੁਣ ਕੇ ਸਰਦਾਰ ਦੋਸਤ ਮੁਹੰਮਦ ਖ਼ਾਂ ਬੜੇ ਰੋਹ ਵਿਚ ਆਇਆ ਅਤੇ ਉਸ ਨੇ ਫ਼ਕੀਰ ਅਜ਼ੀਜ਼ੁੱਦੀਨ ਨੂੰ ਨਜ਼ਰਬੰਦ ਕਰ ਲਇਆ ਪਰ ਦਿਲ ਵਿਚ ਇੰਨਾ ਡਰਿਆ ਕਿ ਉਸ ਨੇ ਲੜਨਾ ਯੋਗ ਨ ਸਮਝਿਆ। ਕਿਉਂਕਿ ਮਲਕੀਆ ਫ਼ੌਜ ਉਸ ਸਮੇਂ ਉਸ ਦੇ ਨਾਲ ਨਹੀਂ ਸੀ। ਸ਼ਾਮ ਪਿਛੋਂ ਸਰਦਾਰ ਦੋਸਤ ਮੁਹੰਮਦ ਖ਼ਾਂ ਨੇ ਫ਼ਕੀਰ ਨੂੰ ਆਪਣੇ ਸਾਮ੍ਹਣੇ ਬੁਲਾਇਆ ਤੇ ਕਹਿਆ ਕਿ 'ਕੀ ਤੂੰ ਇਹ ਕੰਮ ਕਰ ਸਕਦਾ ਹੈਂ ਕਿ ਮਹਾਰਾਜਾ

ਕਿਸੇ ਤਰ੍ਹਾਂ ਪਿਸ਼ਾਵਰ ਸਾਨੂੰ ਦੇ ਦੇਵੇ ਤੇ ਖ਼ਰਾਜ ਦੀ ਰਕਮ ਲੈ ਲਇਆ ਕਰੇ। ਫ਼ਕੀਰ ਨੇ ਜਵਾਬ ਦਿੱਤਾ ਕਿ 'ਤੁਸੀ ਪਹਲਾਂ ਝਗੜਾ ਫਸਾਦ ਬੰਦ ਕਰ ਕੇ ਮਹਾਰਾਜਾ ਨਾਲ ਮਿਤ੍ਰਾਂ ਵਾਂਗ ਮਿਲ ਕੇ ਜੋ ਆਪਣੀ ਜ਼ਬਾਨੀ ਇਹ ਗੱਲ ਕਰੋਗੇ, ਤਾਂ ਨਿਰਸੰਦੇਹ ਮਹਾਰਾਜਾ ਤੁਹਾਡੀ ਗੱਲ ਮੰਨ ਲਵੇਗਾ।' ਇਸ ਗੱਲ ਨੂੰ ਸੁਣ ਕੇ ਸਰਦਾਰ ਦੋਸਤ ਮੁਹੰਮਦ ਖ਼ਾਂ ਨੇ ਫ਼ੌਜ ਨੂੰ ਵਾਪਸੀ ਦਾ ਹੁਕਮ ਦੇ ਦਿੱਤਾ ਤੇ ਸਾਰੀ ਫ਼ੌਜ ਦੱਰੇ ਵਿਚ ਚਲੀ ਗਈ। ਜਦ ਸਰਦਾਰ ਦੋਸਤ ਮੁਹੰਮਦ ਖ਼ਾਂ ਆਪ ਸਵਾਰ ਹੋਇਆ ਤਾਂ ਉਸ ਨੇ ਫ਼ਕੀਰ ਅਜ਼ੀਜ਼ੁੱਦੀਨ ਨੂੰ ਛੱਡ ਦਿੱਤਾ। ਜਦ ਫ਼ਕੀਰ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ ਤਾਂ ਉਸ ਨੇ ਦੋਸਤ ਮੁਹੰਮਦ ਖ਼ਾਂ ਦੇ ਨੱਸ ਜਾਣ ਦੀ ਖ਼ਬਰ ਦਿੱਤੀ। ਇਹ ਖ਼ਬਰ ਸੁਣ ਕੇ ਮਹਾਰਾਜਾ ਨੂੰ ਬਹੁਤ ਅਫ਼ਸੋਸ ਹੋਇਆ ਤੇ ਉਸ ਨੇ ਰਾਜਾ ਗੁਲਾਬ ਸਿੰਘ ਨੂੰ ਹੁਕਮ ਦਿੱਤਾ ਕਿ ਉਹ ਝੱਟਪਟ ਤਿਆਰ ਹੋ ਕੇ ਆਪਣੀ ਫ਼ੌਜ ਨਾਲ ਦੁਸ਼ਮਨ ਦਾ ਪਿੱਛਾ ਕਰੇ। ਇਸ ਪੁਰ ਉਹ ਯੋਧਾ ਝੱਟਪਟ ਤਿਆਰ ਹੋ ਗਇਆ ਅਤੇ ਅੱਧੀ ਰਾਤ ਤਕ ਅੰਨ੍ਹੇਰੇ ਵਿਚ ਦੁਸ਼ਮਨ ਨੂੰ ਢੂੰਡ ਕੇ ਆ ਗਇਆ ਪਰ ਉਸ ਸਰਦਾਰ ਦੋਸਤ ਮੁਹੰਮਦ ਖ਼ਾਂ ਦੀ ਕੋਈ ਸੂਹ ਨ ਮਿਲੀ।

ਇਸ ਪ੍ਰਬੰਧ ਪਿਛੋਂ ਕੋਹਾਟ ਦਾ ਇਲਾਕਾ ਸਰਦਾਰ ਸੁਲਤਾਨ ਮੁਹੰਮਦ ਖ਼ਾਂ ਨੂੰ ਜਾਗੀਰ ਵਿਚ ਦੇ ਦਿੱਤਾ। ਇਹ ਤਿੰਨ ਲੱਖ ਰੁਪਏ ਦੀ ਮਾਲੀਅਤ ਤੇ ਆਮਦਨ ਦਾ ਇਲਾਕਾ ਸੀ। ਮਹਾਰਾਜਾ ਨੇ ਕੰਵਰ ਨੌਨਿਹਾਲ ਸਿੰਘ ਨੂੰ ਉਸ ਦੀ ਛੋਟੀ ਉਮਰ ਕਾਰਣ ਪਿਸ਼ਾਵਰ ਰੱਖਣਾ ਉਚਿਤ ਨ ਸਮਝਿਆ, ਇਸ ਲਈ ਉਸ ਨੂੰ ਲਾਹੌਰ ਪਰਤਣ ਦਾ ਹੁਕਮ ਦੇ ਦਿੱਤਾ ਅਤੇ ਪਿਸ਼ਾਵਰ ਦਾ ਇਹ ਪ੍ਰਬੰਧ ਕੀਤਾ ਕਿ ਪਿਸ਼ਾਵਰ ਦਾ ਮਾਲੀ ਪ੍ਰਬੰਧ ਤਾਂ ਰਾਜਾ ਗੁਲਾਬ ਸਿੰਘ ਨੂੰ ਸੌਂਪ ਦਿੱਤਾ ਅਤੇ ਫ਼ੌਜੀ ਤੇ ਜੰਗੀ ਪ੍ਰਬੰਧ ਫ਼੍ਰਾਂਸੀਸੀ ਸਾਹਿਬਾਂ ਅਧੀਨ ਹੀ ਰਖਿਆ। ਪਰੰਤੂ ਜਰਨੈਲ ਵੈਨਤੂਰਾ ਸਾਹਿਬ ਨੇ ਪਿਸ਼ਾਵਰ ਰਹਣ ਤੋਂ ਇਨਕਾਰ ਕਰ ਦਿੱਤਾ ਅਤੇ ਅਨੇਕਾਂ ਉਜ਼ਰ ਬਹਾਨੇ ਪੇਸ਼ ਕੀਤੇ ਐਪਰ ਮਹਾਰਾਜਾ ਨੂੰ ਦਿਲੋਂ ਇਹ ਗੱਲ ਮਨਜ਼ੂਰ ਸੀ ਕਿ ਜਰਨੈਲ ਵੈਨਤੂਰਾ ਸਾਹਿਬ ਹੀ ਪਿਸ਼ਾਵਰ ਵਿਖੇ ਰਹੇ। ਇਸ ਲਈ ਉਹ ਸੈਰ ਸ਼ਿਕਾਰ ਦੇ ਬਹਾਨੇ ਪਿਸ਼ਾਵਰ ਤੋਂ ਸਵਾਰ ਹੋਇਆ ਤੇ ਸਭ ਨੂੰ ਉਥੇ ਹੀ ਛੱਡ ਕੇ ਆਪ ਚਮਕੱਟੀ ਚਲਾ ਗਇਆ। ਉਥੇ ਆ ਕੇ ਆਪਣੇ ਨਾਲ ਰਹਣ ਵਾਲੀ ਫ਼ੌਜ ਵੀ ਬੁਲਵਾ ਭੇਜੀ ਤੇ ਉਥੋਂ ਲਾਹੌਰ ਨੂੰ ਚੱਲ ਪਇਆ। ਜਦ ਮਹਾਰਾਜਾ ਪਿਸ਼ਾਵਰ ਤੋਂ ਤਿੰਨ ਮੰਜ਼ਲਾਂ ਆ ਗਇਆ ਤਾਂ ਰਾਜਾ ਗੁਲਾਬ ਸਿੰਘ ਪਿਸ਼ਾਵਰ ਵਿਖੇ ਅਧਰੰਗ ਨਾਲ ਬੀਮਾਰ ਪੈ ਗਇਆ ਇਸ ਲਈ ਰਾਜਾ ਗੁਲਾਬ ਸਿੰਘ ਨੂੰ ਪਿਸ਼ਾਵਰ ਤੋਂ ਬੁਲਵਾ ਲਇਆ ਗਇਆ ਅਤੇ ਉਸ ਦੀ ਥਾਂ ਜਰਨੈਲ ਅਵੀਤੁਵੇਲਾ ਨੂੰ ਪਿਸ਼ਾਵਰ ਦੀ ਫ਼੍ਰਾਂਸੀਸੀ ਫ਼ੌਜ ਦਾ ਅਧਿਕਾਰੀ ਨਿਯੁਕਤ ਕੀਤਾ ਗਇਆ ਅਤੇ ਮਹਾਰਾਜਾ ਹਾੜ ਮਹੀਨੇ ਦੀ ਪਹਲੀ ਤਾਰੀਖ਼ ਨੂੰ ਲਾਹੌਰ ਦਾਖ਼ਿਲ ਹੋਇਆ ਅਤੇ ਕੰਵਰ ਨੌਨਿਹਾਲ ਸਿੰਘ ਦੀ ਸਾਵਧਾਨੀ ਤੇ ਸੇਵਾ ਤੋਂ ਪ੍ਰਸੰਨ ਹੋ ਕੇ ਇਕ ਲੱਖ ਰੁਪਏ ਦੀ ਜਾਗੀਰ ਉਸ ਨੂੰ ਬਖ਼ਸ਼ੀ। ਉਸੇ ਸਾਲ ਭਾਦਰੋਂ ਮਹੀਨੇ ਵਿਚ ਮਹਾਰਾਜਾ ਆਪ ਵੀ ਅਧਰੰਗ ਨਾਲ ਬੀਮਾਰ ਹੋ ਗਇਆ ਤੇ ਉਸ ਦੀ ਜੀਭ ਬੰਦ ਹੋ ਗਈ। ਲਾਹੌਰ ਦੇ ਹਕੀਮ ਦਿਲੋ-ਜਾਨ ਨਾਲ ਇਲਾਜ ਕਰਦੇ ਰਹੇ। ਗਵਰਨਰ ਜਨਰਲ ਦੇ ਹੁਕਮ ਨਾਲ ਵੀ ਇਕ ਅੰਗ੍ਰੇਜ਼ ਡਾਕਟਰ ਮਹਾਰਾਜਾ ਦੇ ਇਲਾਜ ਲਈ ਲਾਹੌਰ ਆਇਆ

ਭਾਵੇਂ ਮਹਾਰਾਜਾ ਨੇ ਉਸ ਨੂੰ ਆਪਣੇ ਇਲਾਜ ਵਿਚ ਦਖ਼ਲ ਨ ਦੇਣ ਦਿੱਤਾ, ਪਰ ਉਸ ਦੀ ਪ੍ਰਾਹੁਣਾਚਾਰੀ ਤੇ ਆਉ-ਭਗਤ ਹੱਦੋਂ ਵੱਧ ਕੀਤੀ। ਮਹਾਰਾਜਾ ਦੀ ਜ਼ਬਾਨ ਪੰਦਰਾਂ ਦਿਨਾਂ ਤਕ ਬੰਦ ਰਹੀ। ਫੇਰ ਸਿਹਤ ਦੇ ਨਿਸ਼ਾਨ ਪ੍ਰਗਟ ਹੋਣ ਲੱਗੇ ਤੇ ਜ਼ਬਾਨ ਵੀ ਖੁਲ੍ਹ ਗਈ। ਉਸੇ ਹਾਲਤ ਵਿਚ ਦੁਸਹਰੇ ਦਾ ਜਸ਼ਨ ਆ ਗਇਆ। ਮਹਾਰਾਜਾ ਨੇ ਆਪ ਦਰਬਾਰ ਨ ਸਜਾਇਆ, ਸਗੋਂ ਰਾਜਾ ਧਿਆਨ ਸਿੰਘ ਨੇ ਚਾਂਦੀ ਦੇ ਬੰਗਲੇ ਵਿਚ ਦਰਬਾਰ ਸਜਾ ਕੇ ਨਜ਼ਰਾਨਾ ਲਇਆ ਤੇ ਸਿਰੋਪਾਉ ਬਖ਼ਸ਼ੇ।

ਅੱਸੂ ਮਹੀਨੇ ਵਿਚ ਫ਼ੀਰੋਜ਼ਪੁਰ ਦੀ ਹਾਕਿਮ ਰਾਣੀ ਕਾਲਵਸ ਹੋ ਗਈ ਅਤੇ ਅੰਗੇਜ਼ਾਂ ਨੇ ਉਸ ਦੇ ਮੁਲਕ ਨੂੰ ਜ਼ਬਤ ਕਰ ਕੇ ਉਥੇ ਇਕ ਛਾਉਣੀ ਬਣਾ ਲਈ। ਇਸ ਛਾਉਣੀ ਦੇ ਬਣਾਉਣ ਦਾ ਭਾਵ ਇਹ ਸੀ, ਕਿ ਕਾਬਲ ਦੀ ਮੁਹਿਮ ਲਈ ਇਥੇ ਫ਼ੌਜ ਜਮ੍ਹਾ ਰਹੇ।

ਭਾਵੇਂ ਇਹ ਗੱਲ ਸੰਧੀ ਦੀਆਂ ਸ਼ਰਤਾਂ ਦੇ ਵਿਰੁੱਧ ਸੀ, ਪਰ ਮਹਾਰਾਜਾ ਏਕਤਾ ਤੇ ਪਿਆਰ ਦੇ ਭਾਵਾਂ ਕਾਰਣ ਚੁੱਪ ਰਹਿਆ ਅਤੇ ਆਮ ਦਰਬਾਰ ਵਿਚ ਇਹ ਬਚਨ ਕੀਤੇ, ਕਿ ਏਕਤਾ ਤੇ ਪਿਆਰ ਦੇ ਮਾਮਲਿਆਂ ਵਿਚ ਅਜੇਹੀਆਂ ਗੱਲਾਂ ਹੋ ਜਾਣ ਤਾਂ ਕੋਈ ਹਰਜ ਨਹੀਂ, ਪਰ ਸਾਰੇ ਪੰਜਾਬ ਵਿਚ ਇਹ ਗੱਲ ਮਸ਼ਹੂਰ ਹੋ ਗਈ ਸੀ, ਕਿ ਅੰਗ੍ਰੇਜ਼ਾਂ ਨੇ ਪੰਜਾਬ ਨੂੰ ਫ਼ਤਹ ਕਰਨ ਲਈ ਫ਼ੀਰੋਜ਼ਪੁਰ ਵਿਚ ਫ਼ੌਜ ਜਮ੍ਹਾ ਕਰ ਲਈ ਹੈ।

ਉਸੇ ਸਾਲ ਮਹਾਰਾਜਾ ਨੇ ਦਾਗ਼ ਦੇਣ ਦੀ ਰਸਮ ਜਾਰੀ ਕੀਤੀ ਤੇ ਹੁਕਮ ਦਿੱਤਾ ਕਿ ਸਰਕਾਰੀ ਘੋੜਿਆਂ ਤੇ ਊਠਾਂ ਲਈ ਇਕ ਇਕ ਲੋਹੇ ਦਾ ਸੰਦ ਨਿਸ਼ਚਿਤ ਕੀਤਾ ਜਾਵੇ। ਜਿਹੜਾ ਹਰ ਇਕ ਤੇ ਲਾਇਆ ਜਾਵੇ ਅਤੇ ਦਰਬਾਰ ਦੇ ਅਧਿਕਾਰੀ ਆਪਣੇ ਆਪਣੇ ਘੋੜਿਆਂ ਊਠਾਂ ਤੇ ਬਲਦਾਂ ਦੇ ਦਾਗ਼ ਅੱਡਰੇ ਅੱਡਰੇ ਨਿਯਤ ਕਰਨ। ਇਸ ਆਗਿਆ ਦੀ ਝੱਟਪਟ ਪਾਲਣਾ ਕੀਤੀ ਗਈ, ਤੇ ਹਰ ਇਕ ਸਰਕਾਰੀ ਰੈਜਮੈਂਟ ਦੇ ਘੋੜਿਆਂ ਤੇ ਦਾਗ਼ ਲਾ ਦਿੱਤੇ ਗਏ।

ਸੰਮਤ ੧੮੯੩ ਬਿ. ਦੇ ਮਹੀਨਾ ਚੇਤਰ ਵਿਚ ਪਹਾੜ ਤੋਂ ਖ਼ਬਰ ਆਈ ਕਿ ਰਾਜਾ ਗੁਲਾਬ ਸਿੰਘ ਦੇ ਦਰਬਾਰੀ ਵਜ਼ੀਰ ਜ਼ੋਰਾਵਰ ਸਿੰਘ ਨੇ ਤਿੱਬਤ ਤੇ ਲੱਦਾਖ਼ ਦੇ ਮੁਲਕ ਵਿਚ ਬਹੁਤ ਸਾਰੀਆਂ ਜਿੱਤਾਂ ਪ੍ਰਾਪਤ ਕੀਤੀਆਂ ਹਨ। ਮਹਾਰਾਜਾ ਉਸ ਦੀ ਸੇਵਾ ਤੋਂ ਬਹੁਤ ਪ੍ਰਸੰਨ ਹੋਇਆ ਤੇ ਉਸ ਨੂੰ ਸਿਰੋਪਾਉ ਦੇਣ ਲਈ ਆਪਣੀ ਸੇਵਾ ਵਿਚ ਬੁਲਵਾਇਆ। ਜਦ ਉਹ ਹਾਜ਼ਿਰ ਹੋਇਆ ਤਾਂ ਉਸ ਨੇ ਪਸ਼ਮੀਨੇ ਤੇ ਖੱਲ ਦੇ ਬਹੁਤ ਸਾਰੇ ਤੁਹਫ਼ੇ ਮਹਾਰਾਜਾ ਦੀ ਭੇਟਾ ਕੀਤੇ। ਮਹਾਰਾਜਾ ਨੇ ਉਸ ਨੂੰ ਇਕ ਬਹੁ-ਮੁੱਲਾ ਸਿਰੋਪਾਉ ਬਖ਼ਸ਼ਿਆ ਤੇ ਉਸ ਨੂੰ ਬੜੀ ਸ਼ਾਬਾਸ਼ ਦਿੱਤਾ। ਉਸ ਨੇ ਬੇਨਤੀ ਕੀਤੀ, ਕਿ ਜੇਕਰ ਮਹਾਰਾਜਾ ਆਗਿਆ ਦੇਵੇ ਤਾਂ ਉਹ ਚੀਨ ਉਤੇ ਚੜ੍ਹਾਈ ਕਰ ਕੇ ਮਹਾਰਾਜਾ ਦਾ ਰਾਜ ਚੀਨ ਦੀਆਂ ਹੱਦਾਂ ਤਕ ਸਥਾਪਿਤ ਕਰ ਦੇਵੇ। ਇਹ ਗੱਲ ਸੁਣ ਕੇ ਮਹਾਰਾਜਾ ਹੱਸ ਪਇਆ ਤੇ ਕਹਿਆ ਕਿ 'ਸਾਨੂੰ ਤੁਹਾਡੇ ਜੇਹੇ ਲੋਕਾਂ ਦੀ ਹਿੰਮਤ ਤੇ ਬਹਾਦਰੀ ਤੋਂ ਇਸੇ ਤਰ੍ਹਾਂ ਦੀਆਂ ਆਸਾਂ ਹਨ ਅਤੇ ਜਦ ਅਜੇਹਾ ਕੋਈ ਮੌਕਾ ਆਵੇਗਾ, ਤਾਂ ਇਸ ਪਾਸੇ ਵੀ ਕਦਮ ਚੁਕਿਆ ਜਾਵੇਗਾ। ਇਸ ਪੁਰ ਸਿਰੋਪਾਉ ਲੈ ਕੇ ਉਹ ਲੱਦਾਖ ਵਲ ਚਲਾ ਗਇਆ।

ਉਨ੍ਹਾਂ ਦਿਨਾਂ ਵਿਚ ਜਰਨੈਲ ਆਵੀਤੁਵੇਲਾਂ ਨੇ ਬੁਢਾਪੇ ਤੇ ਕਮਜ਼ੋਰੀ ਕਾਰਣ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ। ਇਹ ਵਿਅਕਤੀ ਬੜਾ ਸਿਆਣਾ ਤੇ ਸ਼ਕਤੀਸ਼ਾਲੀ ਸਰਦਾਰ ਸੀ। ਪਿਸ਼ਾਵਰ ਦੇ ਪਠਾਣ ਉਸ ਤੋਂ ਕੰਬਦੇ ਸਨ। ਉਸ ਸਾਲ ਸਰਦਾਰ ਹਰੀ ਸਿੰਘ ਨਲੂਆ ਨੇ ਸਰਦਾਰ ਪਾਇੰਦਾ ਖ਼ਾਂ ਬਾਰਕਜ਼ੱਈ ਨਾਲ ਬੜੀਆਂ ਲੜਾਈਆਂ ਲੜੀਆਂ ਤੇ ਕਈ ਵਾਰ ਉਸ ਨੂੰ ਹਾਰ ਦਿੱਤੀ ਤੇ ਉਸ ਦੀ ਤਾਕਤ ਨੂੰ ਤੋੜ ਦਿੱਤਾ। ਬੰਨੂ ਟਾਂਕ ਦੇ ਇਲਾਕੇ ਦੇ ਪਠਾਣ ਮਜ਼ਹਬੀ ਜੰਗ ਲਈ ਤਿਆਰ ਹੋ ਕੇ ਲਗ ਪਗ ਇਕ ਹਜ਼ਾਰ ਦੀ ਸੰਖਿਆ ਦੇ ਜਮ੍ਹਾ ਹੋ ਗਏ। ਉਸ ਪਾਸੇ ਕੰਵਰ ਨੌਨਿਹਾਲ ਸਿੰਘ ਦੀ ਨਿਯੁਕਤੀ ਕੀਤੀ ਗਈ। ਜਦ ਉਹ ਫ਼ੌਜ ਉਥੇ ਗਈ ਤਾਂ ਥੋੜੀ ਜੇਹੀ ਲੜਾਈ ਵਿਚ ਹੀ ਜ਼ਿਮੀਂਦਾਰ ਤਿੱਤਰ-ਬਿੱਤਰ ਹੋ ਗਏ। ਉਸੇ ਸਾਲ ਸਰਦਾਰ ਫ਼ਤਹ ਸਿੰਘ ਆਹਲੂਵਾਲੀਆ ਬੀਮਾਰ ਪੈ ਕੇ ਅਖ਼ੀਰ ਮਰ ਗਇਆ ਤੇ ਉਸ ਦੀ ਥਾਂ ਉਸ ਦਾ ਪੁੱਤਰ ਸਰਦਾਰ ਨਿਹਾਲ ਸਿੰਘ ਰਾਜ-ਗੱਦੀ ਤੇ ਬੈਠਾ। ਮਹਾਰਾਜਾ ਨੇ ਉਸ ਕੋਲੋਂ ਗੱਦੀ ਬਹਣ ਦਾ ਨਜ਼ਰਾਨਾ ਮੰਗਿਆ, ਜਿਹੜਾ ਉਸ ਨੇ ਦੇ ਦਿੱਤਾ ਤੇ ਸਿਰੋਪਾ ਪ੍ਰਾਪਤ ਕੀਤਾ।

ਜਰਨੈਲ ਵੈਨਤੂਰਾ ਨੇ ਪਿਸ਼ਾਵਰ ਦੇ ਇਲਾਕੇ ਵਿਚ ਬੜੀ ਯੋਗ ਸੇਵਾ ਕੀਤੀ ਸੀ; ਇਸ ਲਈ ਮਹਾਰਾਜਾ ਉਸ ਤੇ ਬੜਾ ਖ਼ੁਸ਼ ਸੀ; ਇਸ ਲਈ ਮਹਾਰਾਜਾ ਨੇ ਉਸ ਨੂੰ 'ਮਤੀਉਲੱਮੁਲਕ, ਹੱਕਗੁਜ਼ਾਰ ਵਫ਼ਾਦਾਰ ਜਰਨੈਲ' ਦਾ ਖ਼ਿਤਾਬ ਦੇ ਕੇ ਬਹੁਮੁੱਲਾ ਸਿਰੋਪਾ ਬਖ਼ਸ਼ਿਆ। ਉਸੇ ਸਾਲ ਵਿਚ ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਹੋਈ। ਮਹਾਰਾਜਾ ਚਾਹੁੰਦਾ ਸੀ, ਕਿ ਉਹ ਸ਼ਾਦੀ ਇੰਨੀ ਧੂਮ-ਧਾਮ ਤੇ ਸੱਜ-ਧਜ ਨਾਲ ਕੀਤੀ ਜਾਵੇ ਕਿ ਰਹਿੰਦੀ ਦੁਨੀਆ ਤਕ ਉਸ ਦੀ ਯਾਦ ਬਾਕੀ ਰਹੇ। ਇਸ ਲਈ ਸ਼ਾਦੀ ਦੀ ਖ਼ੂਬ ਤਿਆਰੀ ਹੋਣ ਲੱਗੀ ਅਤੇ ਸਰ ਹੈਨਰੀ ਫੇਨ ਸਾਹਿਬ, ਸੈਨਾਪਤੀ ਹਿੰਦ ਨੂੰ, ਜਿਹੜਾ ਉਸ ਵੇਲੇ ਫ਼ੀਰੋਜ਼ਪੁਰ ਸੀ, ਸ਼ਾਦੀ ਵਿਚ ਬੁਲਾਇਆ ਗਇਆ ਅਤੇ ਸਰ ਕਲਾਰਡ ਵੇਡ ਸਾਹਿਬ ਏਜੈਂਟ ਗਵਰਨਰ ਜਨਰਲ ਲੁਧਿਆਣਾ ਤੋਂ ਆਇਆ। ਜਦ ਸੈਨਾਪਤੀ, ਹਿੰਦ ਦੀ ਆਮਦ ਹੋਈ ਤਾਂ ਵੱਡੇ ਵੱਡੇ ਉੱਚੀ ਸ਼ਾਨ ਵਾਲੇ ਅਮੀਰ ਵਜ਼ੀਰ ਉਸ ਦੇ ਸੁਆਗਤ ਲਈ ਨਿਯੁਕਤ ਹੋਏ ਅਤੇ ਉਸ ਦਿਨ ਤੋਂ ਲੈ ਕੇ ਜਦ ਕਿ ਲਾਰਡ ਫੇਨ ਸਾਹਿਬ ਨੇ ਸਿੱਖ ਰਾਜ ਦੀ ਹੱਦ ਵਿਚ ਪੈਰ ਰਖਿਆ, ਉਸ ਦਿਨ ਤਕ, ਜਦ ਕਿ ਉਹ ਫੇਰ ਅੰਗ੍ਰੇਜ਼ੀ ਇਲਾਕੇ ਵਿਚ ਸ਼ਾਦੀ ਵਿਚ ਭਾਗ ਲੈਣ ਪਿਛੋਂ ਚਲਾ ਗਇਆ, ਉਸ ਦਾ ਕੁਲ ਖ਼ਰਚ ਸਮੇਤ ਉਸ ਦੇ ਹਾਥੀ, ਘੋੜਿਆਂ ਤੇ ਲਸ਼ਕਰ ਆਦਿ ਦੇ, ਰੋਜ਼ਾਨਾ ਮਹਾਰਾਜਾ ਦੀ ਸਰਕਾਰ ਵਲੋਂ ਮਿਲਦਾ ਰਹਿਆ। ਉਸ ਤੋਂ ਛੁੱਟ ਪੰਜਾਬ ਦੇ ਸਾਰੇ ਜਾਗੀਰਦਾਰ, ਰਾਜੇ, ਸਰਦਾਰ, ਆਦਿ ਇਸ ਸ਼ਾਦੀ ਵਿਚ ਸੱਦੇ ਗਏ ਨਾਭਾ, ਪਟਿਆਲਾ, ਜੀਂਦ ਤੇ ਫ਼ਰੀਦਕੋਟ ਦੇ ਰਾਜੇ, ਮਾਲੇਰਕੋਟਲੇ ਦਾ ਨਵਾਬ, ਕਪੂਰਥਲਾ, ਕਲਸੀਆ ਤੇ ਨਾਰਾਇਣਗੜ੍ਹ ਦੇ ਸਰਦਾਰ, ਮੰਗੇਰਾ ਤੇ ਸੰਘਰ, ਆਦਿ ਦੇ ਨਵਾਬ ਅਤੇ ਹੋਰ ਦੂਜੇ ਵੱਡੇ ਵੱਡੇ ਰਈਸ ਇਸ ਸ਼ਾਦੀ ਵਿਚ ਸ਼ਾਮਿਲ ਹੋਏ। ਮੰਡੀ, ਸਕੇਤ ਤੇ ਚੰਬੇ ਦੇ ਪਹਾੜੀ ਰਾਜੇ ਵੀ ਬੁਲਾਏ ਗਏ। ਇਸ ਸ਼ਾਦੀ ਵਿਚ ਲਗ ਪਗ ਪੰਜ ਲੱਖ ਪ੍ਰਾਹੁਣੇ ਜਮ੍ਹਾ ਹੋਏ। ਇਨ੍ਹਾਂ ਸਾਰਿਆਂ ਨੂੰ ਰੋਜ਼ ਮਹਾਰਾਜਾ ਦੀ ਸਰਕਾਰ ਵਲੋਂ ਰਸਦ ਪਾਣੀ ਮਿਲਦਾ ਰਹਿਆ। ਇਸ ਸ਼ਾਦੀ ਦਾ ਸਾਰਾ ਪ੍ਰਬੰਧ ਅੰਮ੍ਰਿਤਸਰ ਵਿਖੇ ਹੋਇਆ

ਤੇ ਜੰਞ ਅੰਮ੍ਰਿਤਸਰ ਤੋਂ ਬੜੀ ਧੂਮ-ਧਾਮ ਨਾਲ ਚੜ੍ਹੀ। ਸਾਰੇ ਮਹਮਾਨ ਹਾਥੀਆਂ ਤੇ ਸਵਾਰ ਹੋਏ। ਮਹਾਰਾਜਾ ਨੇ ਵੱਡੇ ਵਡੇ ਰਾਜਿਆਂ, ਸਰਦਾਰਾਂ ਤੇ ਵਿਸ਼ੇਸ਼ ਕਰ ਕੇ ਅੰਗ੍ਰੇਜ਼ ਅਧਿਕਾਰੀਆਂ ਦੇ ਹਾਥੀਆਂ ਉਤੇ ਦੋ ਦੋ ਹਜ਼ਾਰ ਰੁਪਏ ਨਕਦ ਤੇ ਪੰਜ ਸੌ ਦੀਆਂ ਚਾਂਦੀ ਦੀਆਂ ਬੁਤਕੀਆਂ ਰਖਵਾ ਦਿੱਤੀਆਂ ਤੇ ਆਗਿਆ ਦਿੱਤੀ ਕਿ ਉਹ ਖੁਲ੍ਹੇ ਹੱਥੀਂ ਸੋਟ ਕਰਨ ਤੇ ਉਹ ਰੁਪਿਆ ਗ਼ਰੀਬ ਗੁਰਬੇ ਤੇ ਮੁਥਾਜਾਂ ਵਿਚ ਖਿਡਾਉਣ। ਇਸ ਤਰ੍ਹਾਂ ਲੱਖਾਂ ਰੁਪਏ ਦੀ ਸੋਟ ਕਰਦਿਆਂ ਜੰਞ ਲੜਕੀ ਵਾਲਿਆਂ ਦੇ ਘਰ ਕਸਬਾ ਫ਼ਤਹ ਗੜ੍ਹ ਪਹੁੰਚੀ ਅਤੇ ਦੂਜੇ ਦਿਨ ਮਹਾਰਾਜਾ ਨੇ ਆਪ ਸਵਾਰ ਹੋ ਕੇ ਗ਼ਰੀਬਾਂ ਤੇ ਫ਼ਕੀਰਾਂ ਦੇ ਸਮੂਹ ਨੂੰ ਐਨ ਮੈਦਾਨ ਵਿਚ ਰੁਪਏ ਦੀ ਸੋਟ ਕੀਤੀ ਤੇ ਸਵਾਰਾਂ ਨੂੰ ਹੁਕਮ ਦਿੱਤਾ ਕਿ ਮਸਕੀਨਾਂ ਫ਼ਕੀਰਾਂ ਨੂੰ ਚਵ੍ਹਾਂ ਪਾਸਿਉਂ ਇਸ ਤਰ੍ਹਾਂ ਘੇਰੀ ਰੱਖਣ ਕਿ ਕੋਈ ਵੀ ਘੇਰੇ ਤੋਂ ਬਾਹਰ ਨ ਨਿਕਲ ਸਕੇ। ਉਸ ਬਾੜੇ ਦੇ ਚਾਰ ਦਰਵਾਜ਼ੇ ਨਿਸ਼ਚਿਤ ਕੀਤੇ ਗਏ ਅਤੇ ਹਰ ਇਕ ਆਦਮੀ ਨੂੰ ਉਸ ਦੀ ਹੈਸੀਅਤ ਅਨੁਸਾਰ ਦੋ ਰੁਪਏ, ਚਾਰ ਰੁਪਏ ਪੰਜ ਰੁਪਏ ਦਿੱਤੇ ਜਾਂਦੇ ਸਨ। ਰੁਪਏ ਦੇਣ ਪਿਛੋਂ ਉਸ ( ਬਾੜੇ ਤੋਂ ਬਾਹਰ ਕੱਢ ਦੇਂਦੇ ਸਨ। ਇਸ ਪ੍ਰਬੰਧ ਨਾਲ ਕਿਸੇ ਆਦਮੀ ਦਾ ਵੀ ਨੁਕਸਾਨ ਨ ਹੋਇਆ ਨਹੀਂ ਤਾਂ ਬਹੁਤ ਸਾਰੇ ਅਾਦਮੀ ਸਵਾਰਾਂ ਹੇਠ ਹੀ ਦੱਬ ਕੇ ਮਰ ਜਾਂਦੇ। ਉਸ ਦਿਨ ਬਾਈ ਲੱਖ ਰੁਪਿਆ ਗਰੀਬਾਂ ਮੁਥਾਜਾਂ ਵਿਚ ਇਸ ਤਰ੍ਹਾਂ ਵੰਡਿਆ ਗਇਆ। ਇਸੇ ਹਿਸਾਬ ਨਾਲ ਸਾਮਾਨ, ਰੋਸ਼ਨੀ ਤੇ ਆਤਸ਼ਬਾਜ਼ੀ ਉੱਪਰ ਕੀਤੇ ਗਏ ਖ਼ਰਚ ਦਾ ਵੀ ਅਨੁਮਾਨ ਲਾ ਲੈਣਾ ਚਾਹੀਦਾ ਹੈ, ਕਿ ਕੁੱਲ ਕਿੰਨਾ ਕੁ ਰੁਪਿਆ ਖ਼ਰਚ ਕੀਤਾ ਗਇਆ, ਭਾਵੇਂ ਇਸ ਵਿਆਹ ਤੇ ਮਹਾਰਾਜਾ ਦਾ ਅਣਗਿਣਤ ਰੁਪਿਆ ਖ਼ਰਚ ਹੋ ਗਇਆ ਪਰੰਤੂ ਤੰਬੋਲ ਦੀ ਆਮਦਨੀ ਦੀ ਰਕਮ ਵੀ ਖ਼ਰਚ ਨਾਲੋਂ ਘੱਟ ਨਹੀਂ ਸੀ। ਸੈਨਾਪਤੀ, ਹਿੰਦ ਨੇ ਪੰਦਰਾਂ ਹਜ਼ਾਰ ਰੁਪਏ, ਰਾਜਾ ਧਿਆਨ ਸਿੰਘ ਨੇ ਇਕ ਲੱਖ ਪੰਜੀ ਹਜ਼ਾਰ ਰੁਪਿਆ, ਰਾਜਾ ਗੁਲਾਬ ਸਿੰਘ, ਸੁਚੇਤ ਸਿੰਘ, ਮਿਸਰ ਰੂਪ ਲਾਲ, ਆਦਿ ਜੇਹੇ ਇਕ ਇਕ ਸਵਾਰ ਨੇ ਇਕਵੰਜਾ ਇਕਵੰਜਾ ਹਜ਼ਾਰ ਰੁਪਏ ਦਿੱਤੇ। ਤੰਬੋਲ ਦੀ ਰਕਮ ਦਾ ਅਨੁਮਾਨ ਪੰਜਾਹ ਲੱਖ ਰੁਪਏ ਦੇ ਲਗ ਪਗ ਲਾਇਆ ਗਇਆ। ਹਰ ਇਕ ਸਰਦਾਰ, ਜਾਗੀਰਦਾਰ ਤੇ ਛੋਟੇ ਵੱਡੇ ਰਈਸ ਨੇ ਆਪਣੀ ਵਿਤੋਂ ਵੱਧ ਕੇ ਮਾਣ ਵਡਿਆਈ ਲਈ ਤੰਬੋਲ ਦੀ ਰਕਮ ਦਿੱਤੀ ਸੀ; ਅਤੇ ਜਿਹੜੀ ਰਕਮ ਮਹਾਰਾਜਾ ਨੇ ਸਵਾਰ ਤੇ ਪਿਆਦਾ ਫ਼ੌਜ ਤੇ ਤੋਪਖ਼ਾਨੇ ਦੇ ਹਰ ਆਦਮੀ ਦੀ ਇਕ ਇਕ ਮਹੀਨੇ ਦੀ ਤਨਖ਼ਾਹ ਤੰਬੋਲ ਵਿਚ ਕੱਟ ਲਈ ਸੀ, ਉਹ ਉਪਰੋਕਤ ਰਕਮ ਤੋਂ ਵੱਖਰੀ ਸੀ। ਇਸ ਵਿਆਹ ਵਿਚ ਹਰ ਇਕ ਸਿਪਾਹੀ ਤੇ ਸਵਾਰ ਨੂੰ ਸ਼ੀਰਨੀ ਦਿੱਤੀ ਗਈ ਅਤੇ ਇਕ ਇਕ ਜ਼ਰੀ ਦੀ ਕੱਢੀ ਹੋਈ ਸ਼ਾਲ ਹਰ ਇਕ ਨੂੰ ਬਖ਼ਸ਼ੀ ਗਈ। ਅਧਿਕਾਰੀਆਂ ਨੂੰ ਬਹੁਮੁੱਲੇ ਸਿਰੋਪਾ ਬਖ਼ਸ਼ੇ ਗਏ; ਇਸੇ ਤਰ੍ਹਾਂ ਸਰਦਾਰਾਂ ਤੇ ਅਮੀਰਾਂ ਨੂੰ ਉਨ੍ਹਾਂ ਦੀ ਇੱਜ਼ਤ ਤੇ ਪਦਵੀ ਅਨੁਸਾਰ ਪੋਸ਼ਾਕੇ ਬਖ਼ਸ਼ੇ ਗਏ। ਸ਼ਾਦੀ ਹੋਣ ਪਿੱਛੋਂ ਸਾਰੇ ਪ੍ਰਾਹੁਣਿਆਂ ਨੂੰ ਵੀ ਅਣਗਿਣਤ ਬਹੁਮੁੱਲੀਆਂ ਸੁਗਾਤਾਂ ਨਾਲ ਪ੍ਰਸੰਨ ਕੀਤਾ ਗਇਆ ਤਾਂ ਜੋ ਉਹ ਖ਼ੁਸ਼ੀ ਖ਼ੁਸ਼ੀ ਆਪਣੇ ਆਪਣੇ ਘਰਾਂ ਨੂੰ ਜਾਣ। ਜਦ ਵਿਆਹ ਹੋ ਗਇਆ ਤਾਂ ਮਹਾਰਾਜਾ ਸੈਨਾਪਤੀ, ਹਿੰਦ ਨੂੰ ਨਾਲ ਲੈ ਕੇ ਲਾਹੌਰ ਆਇਆ ਅਤੇ ਸ਼ਾਲਾਮਾਰ ਬਾਗ਼ ਵਿਚ ਉਸ ਦੀ ਦਾਅਵਤ ਸ਼ਾਦੀ ਦੇ ਜਸ਼ਨ ਤੋਂ

ਅੱਡਰੀ ਕੀਤੀ ਗਈ ਅਤੇ ਸਾਰੇ ਬਾਗ ਵਿਚ ਇੱਨੀ ਰੋਸ਼ਨੀ ਕੀਤੀ ਗਈ ਕਿ ਰਾਤ ਨੂੰ ਦਿਨ ਬਣਾ ਦਿੱਤਾ ਗਇਆ। ਹਰ ਇਕ ਬ੍ਰਿਛ ਨਾਲ ਪੰਜਾਹ ਪੰਜਾਹ ਹਾਂਡੀਆਂ ਲਟਕਾਈਆਂ ਗਈਆਂ ਜਿਨ੍ਹਾਂ ਵਿਚ ਦੀਵੇ ਜਗਦੇ ਪਏ ਸਨ। ਸਾਰੀਆਂ ਕੰਧਾਂ ਨੂੰ ਰੋਸ਼ਨੀ ਨਾਲ ਲਾਲ ਕਰ ਦਿੱਤਾ ਗਇਆ ਅਤੇ ਸਾਰੀ ਰਾਤ ਆਤਸ਼ਬਾਜ਼ੀ ਛੁਟਦੀ ਰਹੀ। ਇਹ ਜਸ਼ਨ ਤਿੰਨ ਰਾਤਾਂ ਬਰਾਬਰ ਇਕ ਸਮਾਨ ਹੁੰਦਾ ਰਹਿਆ। ਦੂਰੋਂ ਦੂਰੋਂ ਗਾਉਣ ਨੱਚਣ ਵਾਲੀਆਂ ਤਵਾਇਫ਼ਾਂ ਨੂੰ ਬੁਲਾਇਆ ਗਇਆ ਸੀ, ਜਿਨ੍ਹਾਂ ਨੇ ਸੈਨਾਪਤੀ, ਹਿੰਦ ਨੂੰ ਆਪਣੀਆਂ ਸੇਵਾਵਾਂ ਨਾਲ ਖ਼ੁਸ਼ ਕੀਤਾ। ਜਿਨ੍ਹਾਂ ਨੇ ਇਹ ਜਸ਼ਨ ਵੇਖਿਆ ਸੀ, ਤੇ ਅੱਜ ਕੱਲ ਹਾਲੀ ਜਿਉਂਦੇ ਹਨ, ਉਹ ਕਹਿੰਦੇ ਹਨ, ਕਿ ਉਨ੍ਹਾਂ ਅਜੇਹਾ ਜਸ਼ਨ ਨ ਕਦੀ ਪਹਲਾਂ ਤੇ ਨ ਕਦੀ ਉਸ ਤੋਂ ਪਿਛੋਂ ਹੀ ਵੇਖਿਆ ਸੀ, ਜੇਹਾ ਕਿ ਮਹਾਰਾਜਾ ਰਣਜੀਤ ਸਿੰਘ ਨੇ ਸੈਨਾਪਤੀ, ਹਿੰਦ ਦੀ ਖ਼ਾਤਿਰ ਸ਼ਾਲਾਮਾਰ ਬਾਗ਼ ਵਿਚ ਕੀਤਾ ਸੀ। ਜਸ਼ਨ ਦੇ ਪਿਛੋਂ ਸੈਨਾਪਤੀ ਦੀ ਮੇਮ ਨੇ ਇੱਛਾ ਪ੍ਰਗਟ ਕੀਤੀ ਕਿ ਉਹ ਮਹਾਰਾਜਾ ਦੇ ਮਹਲਾਂ ਵਿਚ ਜਾ ਕੇ ਮਹਾਰਾਣੀਆਂ ਨਾਲ ਮਿਲਣਾ ਚਾਹੁੰਦੀ ਹੈ। ਮਹਾਰਾਜਾ ਨੇ ਇਹ ਗੱਲ ਬੜੀ ਖ਼ੁਸ਼ੀ ਨਾਲ ਪ੍ਰਵਾਨ ਕਰ ਲਈ ਅਤੇ ਕਿਲ੍ਹੇ ਦੇ ਅੰਦਰ ਜ਼ਨਾਨਾ ਮਹਫ਼ਲ ਦੀਆਂ ਤਿਆਰੀਆਂ ਹੋਣ ਲੱਗੀਆਂ। ਮੇਮ ਸਾਹਿਬ ਨੂੰ ਵੀ ਰਾਤ ਦੇ ਵੇਲੇ ਹੀ ਬੁਲਾਇਆ ਗਇਆ ਤੇ ਸਾਰੇ ਕਿਲ੍ਹੇ ਵਿਚ ਇੱਨੀ ਰੋਸ਼ਨੀ ਕੀਤੀ ਗਈ ਕਿ ਕਿੱਲ੍ਹਾ ਚਾਨਣ ਨਾਲ ਭਰ ਗਇਆ ਸੰਮਨ ਬੁਰਜ ਵਿਚੋਂ ਆਦਮੀਆਂ ਨੂੰ ਬਾਹਰ ਕੱਢ ਦਿਤਾ ਗਇਆ ਅਤੇ ਸ਼ਹਜ਼ਾਦਾ ਖੜਕ ਸਿੰਘ ਦੀ ਮਾਤਾ ਮਹਾਰਾਣੀ ਨਕਾਇਣ ਨੇ ਦੂਜੀਆਂ ਰਾਣੀਆਂ ਤੇ ਅਨੇਕਾਂ ਗੋਲੀਆਂ ਨਾਲ ਸੰਮਨ ਬੁਰਜ ਦੇ ਦਰਵਾਜ਼ੇ ਤਕ ਮੇਮ ਸਾਹਿਬ ਦਾ ਸੁਾਗਤ ਕੀਤਾ ਤੇ ਉਸ ਨੂੰ ਬੜੇ ਮਾਣ ਸਤਿਕਾਰ ਨਾਲ ਸੰਮਨ ਬੁਰਜ ਵਿਚ ਲੈ ਜਾ ਕੇ ਬਿਠਾਇਆ ਗਇਆ ਤੇ ਆਪਸ ਵਿਚ ਬੜੇ ਚਾਉ ਮਲ੍ਹਾਰ ਨਾਲ ਗੱਲਾਂ-ਬਾਤਾਂ ਹੋਈਆਂ ਅਤੇ ਮੇਮ ਸਾਹਿਬ ਨੂੰ ਬੜੇ ਜੜਾਊ ਗਹਣੇ ਭੇਟਾ ਕੀਤੇ ਗਏ ਅਤੇ ਉਸ ਨੂੰ ਸੁੰਦਰ ਪੁਸ਼ਾਕੀ ਪਵਾ ਕੇ ਵਿਦਾ ਕੀਤਾ ਗਇਆ ਜਦ ਇਸ ਮਿਲਣੀ ਤੋਂ ਵਿਹਲ ਹੋਈ ਤਾਂ ਸੈਨਾਪਤੀ, ਹਿੰਦ ਨੇ ਜਾਣ ਦੀ ਆਗਿਆ ਮੰਗੀ ਤੇ ਮਹਾਰਾਜਾ ਨੇ ਬੜੇ ਮਾਣ-ਸਤਿਕਾਰ ਨਾਲ ਉਸ ਨੂੰ ਵਿਦਾ ਕੀਤਾ। ਵਿਦਾਇਗੀ ਸਮੇਂ ਸੈਨਾਪਤੀ ਨੇ ਮਹਾਰਾਜਾ ਦੀ ਕ੍ਰਿਪਾ ਤੇ ਖੇਚਲ ਲਈ ਬਹੁਤ ਧੰਨਵਾਦ ਕੀਤਾ ਅਤੇ ਕਹਿਆ ਕਿ 'ਅਸੀਂ ਮਹਾਰਾਜਾ ਵਲੋਂ ਕੀਤੀ ਗਈ ਆਉ-ਭਗਤ ਤੇ ਉਪਕਾਰਾਂ ਲਈ ਅਤਿ ਰਿਣੀ ਹਾਂ; ਅਤੇ ਨ ਕੇਵਲ ਅਸੀਂ ਹੀ ਸਗੋਂ ਆਮ ਸੈਲਾਨੀ ਤੇ ਵਿਸ਼ੇਸ਼ ਕਰਕੇ ਅੰਗ੍ਰੇਜ਼ ਯਾਤਰੂ ਮਹਾਰਾਜਾ ਦੀ ਪ੍ਰਾਹੁਣਾਚਾਰੀ ਤੇ ਅਤਿਥੀ-ਪਾਲਣਾ ਲਈ ਧੰਨਵਾਦ ਕਰਦੇ ਹਨ ਅਤੇ ਦਿਲ-ਜਾਨ ਨਾਲ ਮਹਾਰਾਜਾ ਦੇ ਇਨ੍ਹਾਂ ਅਹਸਾਨਾਂ ਨੂੰ ਯਾਦ ਕਰਦੇ ਹਨ। ਮਹਾਰਾਜਾ ਨੇ ਉੱਤਰ ਦਿੱਤਾ ਕਿ 'ਇਹ ਆਪ ਲੋਕਾਂ ਦੀ ਅਤਿ ਕ੍ਰਿਪਾਲਤਾ ਹੈ ਕਿ ਆਪ ਆਪਣਾ ਕੰਮ ਹਰਜ ਕਰ ਕੇ ਵੀ ਮੇਰੀ ਬੇਨਤੀ ਪ੍ਰਵਾਨ ਕਰਦੇ ਹੋ ਤੇ ਮੇਰੀ ਖ਼ੁਸ਼ੀ-ਗ਼ਮੀ ਵਿਚ ਸ਼ਰੀਕ ਹੋ ਕੇ ਮੈਨੂੰ ਇਜ਼ੱਤ ਤੇ ਮਾਣ ਬਖ਼ਸ਼ਦੇ ਹੋ।' ਵਿਦਾ ਕਰਨ ਪਿਛੋਂ ਮਹਾਰਾਜਾ ਨੇ ਰਾਜਾ ਗੁਲਾਬ ਸਿੰਘ ਨੂੰ ਸੈਨਾਪਤੀ ਸਾਹਿਬ ਆਦਿ ਨਾਲ ਸਤਲੁਜ ਦਰਿਆ ਤਕ ਜਾਣ ਲਈ ਨਿਯੁਕਤ ਕੀਤਾ ਅਤੇ ਉਹ ਉਨ੍ਹਾਂ ਨੂੰ ਦਰਿਆ ਤਕ ਪਹੁੰਚਾ ਕੇ ਵਾਪਸ ਆ ਗਇਆ।

ਜਦ ਮਹਾਰਾਜਾ ਸ਼ਾਲਾਮਾਰ ਬਾਗ਼ ਦੇ ਜਸ਼ਨ ਵਿਚ ਰੁੱਝਾ ਹੋਇਆ ਸੀ, ਤਾਂ ਸਰਦਾਰ ਹਰੀ ਸਿੰਘ ਨਲੂਆ ਦਾ ਬੇਨਤੀ-ਪੱਤ੍ਰ ਪਿਸ਼ਾਵਰ ਤੋਂ ਇਸ ਭਾਵ ਦਾ ਆਇਆ ਸੀ, ਕਿ ਅਮੀਰ ਦੋਸਤ ਮੁਹੰਮਦ ਖ਼ਾਂ ਜਹਾਦ ਦੀ ਨੀਅਤ ਨਾਲ ਮਲਕੀਆ ਫ਼ੌਜ ਨੂੰ ਇਕੱਠਾ ਕਰ ਰਹਿਆ ਹੈ। ਉਸ ਨੇ ਸਾਰੇ ਅਫ਼ਗਾਨਿਸਤਾਨ ਵਿਚ ਇਸ਼ਤਿਹਾਰ ਕੱਢ ਦਿੱਤਾ ਹੈ ਕਿ ਹੁਣ ਅਮੀਰ ਮੁਸਲਮਾਨੀ ਧਰਮ ਲਈ ਸਿੱਖਾਂ ਨਾਲ ਲੜਾਈ ਕਰਨ ਲੱਗਾ ਹੈ। ਇਸ ਲਈ ਜਿਸ ਕਿਸੇ ਨੇ ਇਸ ਨੇਕ ਤੇ ਭਲੇ ਕੰਮ ਵਿਚ ਭਾਗ ਲੈਣਾ ਹੋਵੇ, ਉਹ ਇਸ ਵਿਚ ਸ਼ਾਮਿਲ ਹੋ ਜਾਵੇ ਤੇ ਇਸ ਤਰ੍ਹਾਂ ਸੈਂਕੜੇ ਆਦਮੀ ਜਮ੍ਹਾ ਹੋ ਗਏ ਹਨ।' ਉਸ ਵੇਲੇ ਮਹਾਰਾਜਾ ਸੈਨਾਪਤੀ ਹਿੰਦ ਦੀ ਪ੍ਰਾਹੁਣਾਚਾਰੀ ਵਿਚ ਲੱਗਾ ਹੋਇਆ ਸੀ, ਜਿਸ ਕਾਰਣ ਪਿਸ਼ਾਵਰ ਵਲ ਫ਼ੌਜ ਨੂੰ ਭੇਜਿਆ ਨ ਜਾ ਸਕਿਆ। ਕਿਉਂਕਿ ਮਹਾਰਾਜਾ ਦੀ ਆਪ ਵੀ ਪਿਸ਼ਾਵਰ ਵਲ ਜਾਣ ਦੀ ਨੀਅਤ ਸੀ। ਸੈਨਾਪਤੀ ਦੇ ਵਿਦਾ ਹੋਣ ਪਿੱਛੋਂ ਪਿਸ਼ਾਵਰ ਦੇ ਅਖ਼ਬਾਰ ਨਵੀਸ ਵਲੋਂ ਆਈ ਦੂਜੀ ਲਿਖਤ ਮਹਾਰਾਜਾ ਦੇ ਧਿਆਨ ਗੋਚਰ ਹੋਈ, ਕਿ ਅਫ਼ਗਾਨੀ ਫ਼ੌਜ ਦਾ ਇਕ ਅਧਿਕਾਰੀ ਹਾਜੀ ਖ਼ਾਂ ਕਾਕੜ ਦਸ ਹਜ਼ਾਰ ਦੀ ਮਲਕੀਆ ਫ਼ੌਜ ਨਾਲ ਦੱਰਾ ਖ਼ੈਬਰ ਤੋਂ ਨਿਕਲ ਕੇ ਜਮਰੌਦ ਦੇ ਕਿਲ੍ਹੇ ਕੋਲ ਆ ਉਤਰਿਆ ਹੈ। ਇਹ ਖ਼ਬਰ ਸੁਣ ਕੇ ਸਰਦਾਰ ਹਰੀ ਸਿੰਘ ਨਲੂਆ ਸਰਕਾਰੀ ਫ਼ੌਜ ਲੈ ਕੇ ਉਸ ਨਾਲ ਜਾ ਲੜਿਆ, ਜਿਸ ਨਾਲ ਅਫ਼ਗਾਨਾਂ ਦਾ ਬੜਾ ਨੁਕਸਾਨ ਹੋਇਆ ਤੇ ਬਹੁਤ ਸਾਰੇ ਮਾਰੇ ਗਏ। ਦੂਜੇ ਦਿਨ ਸਰਦਾਰ ਦੀ ਅਫ਼ਗਾਨਾਂ ਨਾਲ ਦੂਜੀ ਲੜਾਈ ਹੋਈ ਜਿਸ ਵਿਚ ਉਨ੍ਹਾਂ ਨੇ ਸਖ਼ਤ ਹਾਰ ਖਾਧੀ ਤੇ ਉਹ ਪਿਛਾਂਹ ਹਟ ਗਏ। ਇਸ ਖ਼ਬਰ ਦੇ ਸੁਣਦਿਆਂ ਸਾਰ ਮਹਾਰਾਜਾ ਨੇ ਫ਼ੌਜ ਨੂੰ ਪਿਸ਼ਾਵਰ ਵਲ ਕੂਚ ਕਰਨ ਦਾ ਹੁਕਮ ਦੇ ਦਿੱਤਾ ਅਤੇ ਆਪ ਵੀ ਵੱਡੇ ਵੱਡੇ ਸਰਦਾਰਾਂ ਨਾਲ ਪਿਸ਼ਾਵਰ ਵਲ ਕੂਚ ਕੀਤਾ। ਜਦ ਬੜੀ ਤੇਜ਼ੀ ਤੇ ਫੁਰਤੀ ਨਾਲ ਸਵਾਰੀ ਗੁਜਰਾਤ ਪਹੁੰਚੀ ਤਾਂ ਪਿਸ਼ਾਵਰ ਤੋਂ ਇਹ ਭਿਆਨਕ ਖ਼ਬਰ ਮਹਾਰਾਜਾ ਦੇ ਕੰਨਾਂ ਪਈ ਕਿ ਹਾਜੀ ਖਾਂ ਕਾਕੜ ਦੇ ਹਾਰ ਖਾ ਜਾਣ ਪਿੱਛੋਂ ਦੋਸਤ ਮੁਹੰਮਦ ਖਾਂ ਦੀ ਬਹੁਤ ਭਾਰੀ ਫ਼ੌਜ ਉਸ ਦੇ ਦੋ ਪੁੱਤਰਾਂ ਹੈਦਰ ਖ਼ਾਂ ਤੇ ਅਕਬਰ ਖ਼ਾਂ ਦੀ ਕਮਾਨ ਹੇਠ ਦੱਰਾ ਖ਼ੈਬਰ ਵਿਚੋਂ ਨਿਕਲੀ ਤੇ ਉਸ ਨੇ ਆ ਕੇ ਕਿਲ੍ਹਾ ਜਮਰੌਦ ਨੂੰ ਘੇਰ ਲਇਆ। ਕਿਲ੍ਹੇ ਵਿਚ ਸਰਦਾਰ ਹਰੀ ਸਿੰਘ ਨਲੂਆ ਦਾ ਗੋਦ ਲਇਆ ਪੁੱਤਰ ਮਹਾਂ ਸਿੰਘ ਥੋੜੀ ਜੇਹੀ ਫ਼ੌਜ ਨਾਲ ਕਿਲ੍ਹਾਦਾਰੀ ਦੇ ਕੰਮ ਤੇ ਨਿਯੁਕਤ ਸੀ। ਉਹ ਜਿਥੋਂ ਤਕ ਸੰਭਵ ਸੀ, ਪਠਾਣਾਂ ਨਾਲ ਲੜਦਾ ਰਹਿਆ। ਅਫ਼ਗਾਨਾਂ ਨੇ ਬੜੀਆਂ ਚੰਗੀਆਂ ਥਾਵਾਂ ਤੇ ਮੋਰਚੇ ਲਾਏ ਤੇ ਕਿਲ੍ਹੇ ਉਤੇ ਗੋਲੇ ਵਰ੍ਹਾਉਣ ਲੱਗੇ। ਜਿਸ ਨਾਲ ਖ਼ਾਲਸਾ ਫ਼ੌਜ ਤੰਗ ਆ ਗਈ। ਇਸ ਤੋਂ ਛੁੱਟ ਕਿਲ੍ਹੇ ਵਿਚ ਪਾਣੀ ਦੀ ਅਤਿ ਘਾਟ ਹੋਣ ਕਾਰਣ ਸਿਪਾਹੀ ਤ੍ਰੇਹ ਨਾਲ ਮਰਨ ਲੱਗੇ ; ਉਧਰੋਂ ਇਕ ਪਾਸਿਉਂ ਕਿਲ੍ਹੇ ਦੀ ਦੀਵਾਰ ਵੀ ਢਹ ਪਈ, ਜਿਸ ਕਾਰਣ ਉਸ ਪਾਸੇ ਕਿਲ੍ਹੇ ਦੀ ਸਾਰੀ ਫ਼ੌਜ ਸੁਰੱਖਿਆ ਕਰ ਰਹੀ ਸੀ ਤਾਂ ਜੋ ਕਿਧਰੇ ਦੁਸ਼ਮਨ ਕਿਲ੍ਹੇ ਅੰਦਰ ਨ ਆ ਜਾਣ; ਪਰ ਅਫ਼ਗਾਨਾਂ ਨੂੰ ਕਿਲ੍ਹੇ ਉਤੇ ਹਮਲਾ ਕਰਨ ਦੀ ਹਿੰਮਤ ਨ ਪਈ। ਕੇਵਲ ਇਕ ਵਾਰ ਅਫ਼ਗਾਨਾਂ ਨੇ ਕਿਲ੍ਹੇ ਉਤੇ ਹਮਲਾ ਕੀਤਾ, ਜਿਸ ਵਿਚ ਕਿਲ੍ਹੇ ਦੀ ਫ਼ੌਜ ਨੇ ਬੜੀ ਬਹਾਦਰੀ ਤੇ ਸੂਰਮਤਾਈ ਨਾਲ ਉਨ੍ਹਾਂ ਦਾ ਹਮਲਾ ਰੋਕਿਆ ਤੇ

ਆਪਣੀਆਂ ਬੰਦੂਕਾਂ ਤੇ ਤੋਪਾਂ ਇਕਦਮ ਦੁਸ਼ਮਨ ਤੇ ਸਰ ਕਰ ਦਿੱਤੀਆਂ ਜਿਸ ਨਾਲ ਪੰਜ ਸੌ ਪਠਾਣ ਥਾਂ ਤੇ ਹੀ ਢੇਰੀ ਹੋ ਗਏ ਅਤੇ ਬਾਕੀ ਦੇ ਸਾਰੇ ਪਿਛਾਂਹ ਹੱਟ ਗਏ। ਜਦ ਇਸ ਗੱਲ ਦੀ ਖ਼ਬਰ ਸਰਦਾਰ ਹਰੀ ਸਿੰਘ ਨਲੂਆ ਨੂੰ ਪਿਸ਼ਾਵਰ ਵਿਖੇ ਪਹੁੰਚੀ ਤਾਂ ਲਾਹੌਰ ਦੀ ਫ਼ੌਜ ਦੀ ਆਉਣ ਦੀ ਉਡੀਕ ਵਿਚ ਹਫ਼ਤਾ ਭਰ ਤਾਂ ਕਿਲ੍ਹੇ ਵਾਲਿਆਂ ਦੀ ਮਦਦ ਨੂੰ ਨ ਪੁੱਜ ਸਕਿਆ, ਪਰ ਜਦ ਅਸਲੋਂ ਨਿਰਾਸ ਹੋ ਗਇਆ ਤਾਂ ਉਹ ਪਿਸ਼ਾਵਰ ਵਿਚ ਜਿੰਨੀ ਵੀ ਫ਼ੌਜ ਹੈ ਸੀ,. ਉਸ ਨੂੰ ਜਮ੍ਹਾ ਕਰ ਕੇ ਬੜੀ ਤੇਜ਼ੀ ਤੇ ਫੁਰਤੀ ਨਾਲ ਅਫ਼ਗ਼ਾਨਾਂ ਤੇ ਜਾ ਟੁੱਟਾ। ਦੋ ਘੰਟੇ ਸਖ਼ਤ ਲੜਾਈ ਹੁੰਦੀ ਰਹੀ, ਜਿਸ ਦੇ ਪਿਛੋਂ ਸਿੱਖ ਅਗਾਂਹ ਵਧਣ ਲੱਗੇ ਤੇ ਪਠਾਣਾਂ ਦੇ ਪੈਰ ਉਖੜਨ ਲੱਗੇ। ਅਖ਼ੀਰ ਅਫ਼ਗ਼ਾਨ ਭੱਜ ਉੱਠੇ ਅਤੇ ਸਰਦਾਰ ਹਰੀ ਸਿੰਘ ਨੇ ਉਨ੍ਹਾਂ ਦਾ ਪਿੱਛਾ ਕੀਤਾ। ਪਿੱਛਾ ਕਰਦਾ ਕਰਦਾ ਉਹ ਅਲੀ ਮਸਜਿਦ ਕੋਲ ਜਾ ਪਹੁੰਚਾ ਤੇ ਉਸ ਨੇ ਦੁਸ਼ਮਨਾਂ ਨੂੰ ਜਾ ਫੜਿਆ। ਉਸ ਵੇਲੇ ਸ਼ਾਮ ਦਾ ਵਕਤ ਸੀ ; ਸੂਰਜ ਡੁੱਬ ਚੁੱਕਾ ਸੀ; ਅਤੇ ਚਵ੍ਹਾਂ ਪਾਸੇ ਅੰਨ੍ਹੇਰਾ ਹੋ ਗਇਆ ਸੀ। ਸਿੱਖਾਂ ਨੂੰ ਵੇਖ ਕੇ ਪਠਾਣ ਬੇਮੁਹਾਰੇ ਹੋ ਕੇ ਨੱਠ ਪਏ ਤੇ ਆਪਣੇ ਡੇਰੇ ਦਾ ਅਸਬਾਬ ਤੇ ਮਾਲ ਸਾਮਾਨ ਉਥੇ ਹੀ ਛੱਡ ਗਏ। ਸਿੱਖ ਆਪਣੀ ਆਦਤ ਅਨੁਸਾਰ ਉਸ ਮਾਲ-ਅਸਬਾਬ ਨੂੰ ਲੁੱਟਣ ਵਿਚ ਲਗ ਗਏ ਅਤੇ ਸਰਦਾਰ ਹਰੀ ਸਿੰਘ ਦੋ ਚਾਰ ਖ਼ਾਸ ਨੌਕਰਾਂ ਨਾਲ ਮੈਦਾਨ ਵਿਚ ਖਲੋਤਾ ਰਹ ਗਇਆ। ਜਦ ਭਜਦੇ ਜਾਂਦੇ ਅਫ਼ਗ਼ਾਨਾਂ ਨੇ ਵੇਖਿਆ ਕਿ ਫ਼ੌਜ ਲੁੱਟਣ ਵਿਚ ਰੁੱਝ ਗਈ ਹੈ ਤੇ ਉਹ ਪਿੱਛਾਂਹ ਨੂੰ ਪਰਤੇ। ਉਨ੍ਹਾਂ ਪਹਲੋਂ ਸਰਦਾਰ ਹਰੀ ਸਿੰਘ ਤੇ ਹਮਲਾ ਕੀਤਾ ਤੇ ਪਹਲੀ ਵਾਰ ਵਿਚ ਹੀ ਸਰਦਾਰ ਹਰੀ ਸਿੰਘ ਦੀ ਛਾਤੀ ਵਿਚ ਗੋਲੀ ਲੱਗੀ ਤੇ ਉਹ ਫੱਟੜ ਹੋ ਕੇ ਡਿੱਗ ਪਇਆ; ਫੇਰ ਦੁਸ਼ਮਨ ਨੇ ਸਿੱਖਾਂ ਵਲ ਰੁਖ ਕੀਤਾ ਤੇ ਉਨ੍ਹਾਂ ਨੂੰ ਆਪਣੇ ਡੇਰੇ ਵਿਚੋਂ ਬਾਹਰ ਕੱਢ ਦਿੱਤਾ। ਜਦ ਸਿੱਖ ਉਸ ਥਾਂ ਪਹੁੰਚੇ, ਜਿਥੇ ਸਰਦਾਰ ਹਰੀ ਸਿੰਘ ਫੱਟੜ ਹੋਇਆ ਸੀ ਤਾਂ ਸਰਦਾਰ ਨੂੰ ਉਹ ਹਾਥੀ ਤੇ ਪਾ ਕੇ ਜਮਰੌਦ ਦੇ ਕਿਲ੍ਹੇ ਵਿਚ ਲੈ ਆਏ। ਕਿਲ੍ਹੇ ਦੇ ਅੰਦਰ ਆਉਂਦਿਆਂ ਹੀ ਸਰਦਾਰ ਹਰੀ ਸਿੰਘ ਪਰਲੋਕ ਸੁਧਾਰ ਗਇਆ ਅਤੇ ਕਿਲ੍ਹੇ ਦਾ ਪ੍ਰਬੰਧ ਵਿਗੜਨ ਵਾਲਾ ਹੀ ਸੀ ਕਿ ਕਿਲ੍ਹਾਦਾਰ ਮਹਾਂ ਸਿੰਘ ਨੇ ਵੱਡੀ ਸਿਆਣਪ ਨਾਲ ਇਹ ਭੇਤ ਖੁਲ੍ਹਣ ਨ ਦਿੱਤਾ ਅਤੇ ਚੁੱਪ-ਚੁਪੀਤੇ ਸਰਦਾਰ ਦਾ ਸੰਸਕਾਰ ਕਰ ਦਿੱਤਾ; ਉਹ ਲੋਕਾਂ ਨੂੰ ਇਹੀ ਦਸਦਾ ਰਹਿਆ ਕਿ ਸਰਦਾਰ ਫੱਟੜ ਹੈ। ਅਜੇਹੇ ਸੰਕਟ-ਕਾਲ ਵਿਚ ਜਦ ਕਿ ਕੋਈ ਵੀ ਮਦਦਗਾਰ ਤੇ ਸਹਾਇਕ ਨਜ਼ਰ ਨਹੀਂ ਆਉਂਦਾ ਸੀ, ਉਸ ਸੂਝਵਾਨ ਤੇ ਸਾਵਧਾਨ ਕਿਲ੍ਹਾਦਾਰ ਨੇ ਅਜੇਹੀਆਂ ਵਿਉਂਤਾਂ ਕੀਤੀਆਂ ਕਿ ਫੇਰ ਦੂਜੀ ਵਾਰ ਪਠਾਣ ਦੱਰਾ ਖ਼ੈਬਰ 'ਚੋਂ ਨ ਨਿਕਲੇ ਅਤੇ ਨ ਹੀ ਅੱਗੋਂ ਕਦੀ ਉਨ੍ਹਾਂ ਦੇ ਨਿਕਲਣ ਦੀ ਆਸ ਹੀ ਹੈ।

ਜਦ ਇਹ ਖ਼ਬਰ ਮਹਾਰਾਜਾ ਨੇ ਸੁਣੀ, ਤਾਂ ਉਹ ਬਹੁਤ ਚਕ੍ਰਿਤ ਹੋਇਆ। ਭਾਵੇਂ ਫ਼ੌਜ ਪਹਲਾਂ ਵੀ ਪਿਸ਼ਾਵਰ ਵਲ ਚਲੀ ਗਈ ਹੋਈ ਸੀ, ਪਰ ਉਸ ਵੇਲੇ ਬੜੀ ਘਬਰਾਹਟ ਦਾ ਸਮਾਂ ਸੀ; ਇਕ ਤਾਂ ਇੱਡਾ ਵੱਡਾ ਸੂਰਮਾ ਤੇ ਯੋਧਾ ਸਰਦਾਰ ਮਾਰਿਆ ਗਇਆ ਸੀ, ਦੂਜੇ ਪਿਸ਼ਾਵਰ ਵਿਚ ਕੋਈ ਹੋਰ ਦ੍ਰਿੜ੍ਹ ਨਿਸ਼ਚੇ ਵਾਲਾ ਰਾਜ ਪ੍ਰਬੰਧਿਕ ਤੇ ਨਾਜ਼ਿਮ ਨਹੀਂ ਸੀ। ਮਹਾਰਾਜਾ ਨੂੰ ਇਸ ਗੱਲ ਦੀ ਵੀ ਚਿੰਤਾ ਸੀ, ਕਿ ਕਿਧਰੇ ਅਜੇਹਾ ਨ ਹੋਵੇ ਕਿ

ਦੁਸ਼ਮਨ ਖ਼ੈਬਰ 'ਚੋਂ ਨਿਕਲ ਕੇ ਪਿਸ਼ਾਵਰ ਹੀ ਲੈ ਲੈਣ ਤੇ ਸਾਰੀ ਕੀਤੀ ਕਰਾਈ ਘਾਲਣਾ ਅੰਜਾਈ ਚਲੀ ਜਾਵੇ । ਇਸ ਲਈ ਫ਼ੌਜ ਨੂੰ ਬੜੀ ਤੇਜ਼ੀ ਨਾਲ ਪਿਸ਼ਾਵਰ ਪੁੱਜਣ ਦਾ ਹੁਕਮ ਦਿੱਤਾ ਅਤੇ ਰਾਜਾ ਧਿਆਨ ਸਿੰਘ ਤੇ ਸੁਚੇਤ ਸਿੰਘ ਨੂੰ ਕਹਿਆ ਕਿ ਉਹ ਮਹਾਰਾਜਾ ਦੇ ਪੁੱਜਣ ਤੋਂ ਪਹਲਾਂ ਹੀ ਕੂਚ ਦਰ ਕੂਚ ਕਰਦੇ ਹੋਏ ਪਿਸ਼ਾਵਰ ਅਪੜ ਜਾਣ । ਜਿਸ ਸਮੇਂ ਪਿਸ਼ਾਵਰ ਦਾ ਅਜੇਹਾ ਹਾਲ ਸੀ, 'ਬਣਜਹਾਰ' ਦੇ ਮਾਲਿਕ ਪਠਾਣ ਫ਼ਤਹ ਖ਼ਾਂ ਨੇ ਜਹਾਦ ਦੀ ਨੀਅਤ ਨਾਲ ਮਲਕੀਆ ਫ਼ੌਜ ਜਮ੍ਹਾ ਕੀਤੀ ਅਤੇ ਰਾਜਾ ਧਿਆਨ ਸਿੰਘ ਦਾ ਰਾਹ ਰੋਕ ਲਇਆ । ਰਾਜਾ ਧਿਆਨ ਸਿੰਘ ਨੇ ਬੜੀ ਸਖ਼ਤੀ ਨਾਲ ਉਸ ਤੇ ਹਮਲਾ ਕੀਤਾ ਤੇ ਥੋੜੀ ਜੇਹੀ ਲੜਾਈ ਵਿਚ ਹੀ ਮਲਕੀਆ ਰਾਹ ਵਿਚੋਂ ਭੱਜ ਗਏ । ਰਾਜਾ ਧਿਆਨ ਸਿੰਘ ਨੇ ਉਨ੍ਹਾਂ ਦਾ ਪਿੱਛਾ ਕਰ ਕੇ ਕਿਲ੍ਹਾ ਗੀਲਾਸ ਗੜ੍ਹ ਦਾ ਘੇਰਾ ਜਾ ਪਾਇਆ ਅਤੇ ਉਨ੍ਹਾਂ ਨੂੰ ਅਧੀਨ ਕਰ ਕੇ ਪਿਸ਼ਾਵਰ ਵਲ ਕੂਚ ਕੀਤਾ । ਜਦ ਇਹ ਨਿਯੁਕਤ ਕੀਤੀ ਫ਼ੌਜ ਪਿਸ਼ਾਵਰ ਪੁੱਜੀ ਤਾਂ ਪਿਸ਼ਾਵਰ ਵਾਲਿਆਂ ਨੂੰ ਸ਼ਾਂਤੀ ਤੇ ਸ਼ਰਨ ਪ੍ਰਾਪਤ ਹੋਈ ਅਤੇ ਕਿਲ੍ਹਾ ਜਮਰੋਦ ਦੀ ਫ਼ੌਜ, ਜਿਹੜੀ ਅਫ਼ਗਾਨਾਂ ਦੇ ਡਰ ਤੋਂ ਕਿਲ੍ਹੇ ਤੋਂ ਬਾਹਰ ਨਹੀਂ ਨਿਕਲਦੀ ਸੀ, ਕਿਲ੍ਹੇ ਵਿਚੋਂ ਨਿਕਲ ਕੇ ਸੌਖੀ ਹੋਈ । ਜਰਨੈਲ ਗਰਟ ਸਾਹਿਬ ਦੱਰਾ ਖ਼ੈਬਰ ਦੇ ਅੰਦਰ ਤਕ ਵਧਦਾ ਚਲਾ ਗਇਆ; ਉਥੇ ਪਠਾਣਾਂ ਨਾਲ ਉਸ ਦਾ ਟਾਕਰਾ ਹੋਇਆ ਤੇ ਖ਼ੂਬ ਲੜਾਈ ਹੋਈ । ਅਖ਼ੀਰ ਅਫ਼ਗ਼ਾਨ ਪਹਾੜਾਂ ਵਿਚ ਵੜ ਗਏ । ਰਾਜਾ ਧਿਆਨ ਸਿੰਘ ਨੇ ਸਰਹੱਦਾਂ ਦੀ ਮਜ਼ਬੂਤੀ ਤੇ ਸੁਰੱਖਿਆ ਦੀ ਨਜ਼ਰ ਤੋਂ ਕਿਲ੍ਹਾ ਜਮਰੋਦ ਦੇ ਕੋਲ ਇਕ ਹੋਰ ਕਿਲ੍ਹੇ ਦੀ ਨੀਂਹ ਰੱਖੀ ਤੇ ਉਸ ਦਾ ਨਾਮ 'ਫ਼ਤਿਹ ਗੜ੍ਹ' ਰਖਿਆ । ਉਸ ਵੇਲੇ ਮਹਾਰਾਜਾ ਨੇ ਪਿਸ਼ਾਵਰ ਦਾ ਪ੍ਰਬੰਧ ਜਰਨੈਲ ਅਵੇਤੁਵੇਲਾ ਸਾਹਿਬ ਨੂੰ ਸੌਂਪਿਆ । ਪਹਲਾਂ ਵੀ ਇਹ ਸਯੋਗ ਤੇ ਸਿਆਣਾ ਅਧਿਕਾਰੀ ਪਿਸ਼ਾਵਰ ਦਾ ਹਾਕਿਮ ਰਹਿਆ ਸੀ, ਪਰ ਉਸ ਨੇ ਇਸ ਸੇਵਾ ਤੋਂ ਇਸ ਕਾਰਣ ਅਸਤੀਫ਼ਾ ਦਿੱਤਾ ਸੀ ਕਿ ਉਹ ਪਰਦੇਸੀ ਸਿਪਾਹੀ ਹੈ, ਉਸ ਦਾ ਮੁਲਕਾਂ ਦੇ ਪ੍ਰਬੰਧ ਨਾਲ ਕੀ ਵਾਸਤਾ ? ਮਹਾਰਾਜਾ ਦੀ ਸਰਕਾਰ ਵਿਚ ਵੱਡੇ ਵੱਡੇ ਅਮੀਰ ਜਾਗੀਰਦਾਰ ਤੇ ਅਸਰ ਰਸੂਖ਼ ਵਾਲੇ ਸਰਦਾਰ ਮੌਜੂਦ ਹਨ, ਉਨ੍ਹਾਂ ਕੋਲੋਂ ਪਿਸ਼ਾਵਰ ਦਾ ਪ੍ਰਬੰਧ ਕਰਵਾਇਆ ਜਾਵੇ । ਇਸ ਪੁਰ ਉਸ ਦਾ ਅਸਤੀਫ਼ਾ ਪ੍ਰਵਾਨ ਹੋ ਗਇਆ ਸੀ; ਪਰ ਉਸ ਦੇ ਜਾਣ ਪਿੱਛੋਂ ਪਿਸ਼ਾਵਰ ਦਾ ਪ੍ਰਬੰਧ ਬਹੁਤ ਵਿਗੜ ਗਇਆ ਸੀ, ਇਸ ਲਈ ਮਹਾਰਾਜਾ ਨੇ ਇਹ ਸੇਵਾ ਫੇਰ ਉਸੇ ਨੂੰ ਹੀ ਸੌਂਪ ਦਿੱਤੀ । ਪਿਸ਼ਾਵਰ ਤੋਂ ਰਾਜਾ ਗੁਲਾਬ ਸਿੰਘ ਨੂੰ ਯੂਸਫ਼ਜ਼ੱਈ ਕੌਮ ਦੇ ਫ਼ਸਾਦੀਆਂ ਨੂੰ ਦਬਾਉਣ ਲਈ ਨਿਯੁਕਤ ਕੀਤਾ ਗਇਆ; ਕਿਉਂਕਿ ਯੂਸਫ਼ਜ਼ੱਈਆਂ ਨੇ ਮੌਕਾ ਵੇਖ ਕੇ ਬੜੀਆਂ ਵਧੀਕੀਆਂ ਤੇ ਅਯੋਗ ਗੱਲਾਂ ਕੀਤੀਆਂ ਸਨ; ਇਥੋਂ ਤਕ ਕਿ ਉਨ੍ਹਾਂ ਨੇ 'ਕਿਲ੍ਹਾ ਸ਼ਬਕਦਰ' ਵੀ ਘੇਰ-ਲਇਆ ਸੀ । ਰਾਜਾ ਗੁਲਾਬ ਸਿੰਘ ਨੇ ਉਥੇ ਜਾ ਕੇ ਉਨ੍ਹਾਂ ਨੂੰ ਖ਼ੂਬ ਦਬਾਇਆ ਤੇ ਉਨ੍ਹਾਂ ਦੇ ਬਹੁਤ ਸਾਰੇ ਪਿੰਡ ਸਾੜ ਫੂਕ ਦਿੱਤੇ ਤੇ ਬਹੁਤ ਸਾਰੇ ਆਦਮੀ ਕਤਲ ਕਰ ਦਿੱਤੇ ।

੧੭ ਹਾੜ ਨੂੰ ਮਹਾਰਾਜਾ ਪਿਸ਼ਾਵਰ ਤੋਂ ਪਰਤ ਕੇ ਲਾਹੌਰ ਅੰਦਰ ਦਾਖ਼ਿਲ ਹੋਇਆ। ਉਥੇ ਖ਼ਬਰ ਪਹੁੰਚੀ ਕਿ ਸਰਦਾਰ ਨਿਹਾਲ ਸਿੰਘ ਆਹਲੂਵਾਲੀਆ ਅੱਜ ਕੱਲ ਬੜੀ

ਮੁਸ਼ਕਿਲ ਵਿਚ ਫਸਿਆ ਹੋਇਆ ਹੈ ਕਿਉਂਕਿ ਉਸ ਦੇ ਛੋਟੇ ਭਰਾ ਨੇ ਉਸ ਨਾਲ ਵਿਗਾੜ ਕੇ ਉਸ ਨੂੰ ਕਤਲ ਕਰਨਾ ਚਾਹਿਆ ਸੀ, ਪਰ ਸਰਦਾਰ ਨਿਹਾਲ ਸਿੰਘ ਦੀਵਾਨ ਸ਼ੇਰ ਅਲੀ ਦੀ ਜੁਗਤ ਤੇ ਸਿਆਣਪ ਕਾਰਣ ਬਚ ਗਇਆ ਸੀ। ਮਹਾਰਾਜਾ ਨੇ ਇਹ ਹਾਲ ਸੁਣ ਕੇ ਸਰਦਾਰ ਨਿਹਾਲ ਸਿੰਘ ਨੂੰ ਪੱਤਰ ਰਾਹੀਂ ਸਮਝਾਇਆ ਕਿ ਉਹ ਅਮਰ ਸਿੰਘ ਨੂੰ ਸਮੁੱਚੀ ਰਿਆਸਤ ਵਿਚੋਂ ਕੋਈ ਜਾਗੀਰ ਦਿਵਾ ਦੇਵੇ।

ਉਨ੍ਹਾਂ ਦਿਨਾਂ ਵਿਚ ਮਹਾਰਾਜਾ ਨੇਪਾਲ ਦੇ ਪ੍ਰਤਿਸ਼ਠ-ਅਧਿਕਾਰੀ ਕਾਲੂਕਾ ਜੀ ਤੇ ਜਰਨੈਲ ਗੁਰਬੀਰ ਸਿੰਘ ਬੜੇ ਕੀਮਤੀ ਤੁਹਫ਼ੇ ਲੈ ਕੇ ਪਿਆਰ ਤੇ ਏਕਤਾ ਦੇ ਭਾਵਾਂ ਨੂੰ ਪਕੇਰਿਆਂ ਕਰਨ ਹਿਤ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਏ। ਮਹਾਰਾਜਾ ਨੇ ਉਨ੍ਹਾਂ ਦੀ ਬੜੀ ਖ਼ਾਤਿਰ ਕੀਤੀ ਤੇ ਕੁਝ ਦਿਨ ਉਨ੍ਹਾਂ ਨੂੰ ਆਪਣੇ ਪਾਸ ਠਹਰਾ ਕੇ ਆਪਣੀ ਪ੍ਰਾਹੁਣਾਚਾਰੀ ਤੇ ਬਖ਼ਸ਼ਿਸ਼ ਨਾਲ ਪ੍ਰਸੰਨ ਕੀਤਾ। ਫੇਰ ਉਨ੍ਹਾਂ ਨੂੰ ਵਚਿੱਤਰ ਤੁਹਫ਼ੇ ਦੇ ਕੇ ਵਿਦਾ ਕੀਤਾ।

ਉਸੇ ਸਾਲ ਦੇ ਭਾਦਰੋਂ ਮਹੀਨੇ ਵਿਚ ਮੁਲਤਾਨ ਤੋਂ ਖ਼ਬਰ ਆਈ ਕਿ ਮੁਲਤਾਨ ਦੇ ਆਸ ਪਾਸ ਦੇ ਮੁਸਲਮਾਨਾਂ ਨੇ ਜਹਾਦ ਕਰਨ ਦੀ ਨੀਅਤ ਨਾਲ ਪਿੰਡ 'ਰਜੀਆਂ' ਵਿਖੇ ਇਕ ਬੜਾ ਭਾਰੀ ਇਕੱਠ ਕੀਤਾ ਹੈ ਤੇ ਉਨ੍ਹਾਂ ਦਾ ਮੁਖੀਆ ਬਹਰਾਮ ਖ਼ਾਂ ਮਰਾਰੀ ਬਣਿਆ ਹੈ ਅਤੇ ਮੀਰ ਰੁਸਤਮ ਖ਼ਾਂ ਸਿੰਧੀ ਨੇ ਵੀ ਕੁਝ ਰੁਪਏ ਪੈਸੇ ਦੀ ਮਦਦ ਉਨ੍ਹਾਂ ਦੀ ਕੀਤੀ ਹੈ। ਹੁਣ ਉਨ੍ਹਾਂ ਦੀ ਨੀਅਤ ਮੁਲਤਾਨ ਉਤੇ ਚੜ੍ਹਾਈ ਕਰਨ ਦੀ ਹੈ। ਇਸ ਖ਼ਬਰ ਦੇ ਮਿਲਣ ਪੁਰ ਮਹਾਰਾਜਾ ਨੇ ਇਕ ਪਰਵਾਨਾ ਮੁਲਤਾਨ ਦੇ ਨਾਜ਼ਮ ਦੀਵਾਨ ਸਾਵਣ ਮੱਲ ਦੇ ਨਾਮ ਜਾਰੀ ਕੀਤਾ, ਕਿ "ਤੂੰ ਅਜੇਹਾ ਇਕੱਠ ਆਪਣੇ ਇਲਾਕੇ ਵਿਚ ਕਿਉਂ ਹੋਣ ਦਿੱਤਾ ? ਜੇਕਰ ਤੂੰ ਪਹਲਾਂ ਤੋਂ ਹੀ ਇਸ ਦਾ ਯੋਗ ਪ੍ਰਬੰਧ ਕਰਦਾ ਤਾਂ ਇਹ ਲੋਕ ਇੰਨਾ ਇਕੱਠ ਨ ਕਰ ਸਕਦੇ। ਹੁਣ ਅਸੀਂ ਤੈਨੂੰ ਇਸ ਕੰਮ ਵਿਚ ਕੋਈ ਸਹਾਇਤਾ ਨਹੀਂ ਦਿਆਂਗੇ; ਤੂੰ ਆਪ ਇਨ੍ਹਾਂ ਜਹਾਦੀਆਂ ਦਾ ਬੰਦੋਬਸਤ ਕਰ"।

ਇਸ ਹੁਕਮ ਦੇ ਪਹੁੰਚਦਿਆਂ ਹੀ ਦੀਵਾਨ ਸਾਵਣ ਮੱਲ ਨੇ ਤੋਪਖ਼ਾਨਾ ਤੇ ਫ਼ੌਜ ਲੈ ਕੇ ਜਹਾਦੀਆਂ ਉਤੇ ਹਮਲਾ ਕਰ ਦਿੱਤਾ ਤੇ ਸਾਰੇ ਮਜਮੇਂ ਨੂੰ ਤੋਪਾਂ ਅੱਗੇ ਧਰ ਲਇਆ। ਬਹੁਤ ਸਾਰੇ ਕਤਲ ਕਰ ਦਿੱਤੇ ਤੇ ਬਾਕੀ ਦੇ ਨੱਸ ਭੱਜ ਗਏ। ਇਹ ਖ਼ਬਰ ਸੁਣ ਕੇ ਮਹਾਰਾਜਾ ਬਹੁਤ ਖ਼ੁਸ਼ ਹੋਇਆ। ਉਸ ਨੇ ਦੀਵਾਨ ਸਾਵਣ ਮੱਲ ਦੇ ਨਾਮ ਇਕ ਵਿਸ਼ੇਸ਼ ਪ੍ਰਸ਼ੰਸਾ-ਪੱਤ੍ਰ ਜਾਰੀ ਕੀਤਾ। ਦੀਵਾਨ ਸਾਵਣ ਮੱਲ ਖੱਤਰੀ ਅਕਾਲਗੜ੍ਹ ਦੇ ਰਹਣ ਵਾਲਾ ਸੀ। ਮਹਾਰਾਜਾ ਦੇ ਦਰਬਾਰ ਵਿਚ ਉਸ ਨੇ ਬੜਾ ਮਾਣ-ਸਤਿਕਾਰ ਪ੍ਰਾਪਤ ਕੀਤਾ ਅਤੇ ਮੁਲਤਾਨ ਦਾ ਨਾਜ਼ਮ ਨਿਯੁਕਤ ਹੋਇਆ। ਉਸ ਦੀ ਨਜ਼ਾਮਤ ਦੇ ਸਮੇਂ ਮੁਲਤਾਨ ਦੀ ਪ੍ਰਜਾ ਬੜੀ ਖ਼ੁਸ਼ ਸੀ ਤੇ ਉਸ ਦਾ ਨਿਆਇ ਤੇ ਇਨਸਾਫ਼ ਦੂਰ ਦੂਰ ਤਕ ਮਸ਼ਹੂਰ ਸੀ। ਇਥੋਂ ਤਕ, ਕਿ ਲੋਕਾਂ ਨੇ ਉਸ ਦੇ ਨਿਆਇ ਬਾਰੇ ਗੀਤ ਬਣਾਏ ਹੋਏ ਸਨ, ਜਿਹੜੇ ਥਾਂ ਥਾਂ ਗਾਏ ਜਾਂਦੇ ਸਨ। ਉਹ ਮਹਾਰਾਜਾ ਦਾ ਵੀ ਬੜਾ ਆਗਿਆਕਾਰ ਨਾਜ਼ਮ ਸੀ ਅਤੇ ਮਾਮਲੇ ਦੀ ਕਿਸ਼ਤ ਸਮੇਂ ਸਿਰ ਭੇਜ ਦਿਆ ਕਰਦਾ ਸੀ। ਉਸ ਦੇ ਪ੍ਰਬੰਧ ਸਮੇਂ ਸਿਵਾਇ ਇਕ ਜਹਾਦੀਆਂ ਦੀ ਸ਼ੋਰਸ਼ ਦੇ, ਪ੍ਰਜਾ ਨੇ ਕਦੀ ਕੋਈ ਗੜਬੜ ਨਹੀਂ ਕੀਤੀ ਸੀ। ਉਸ ਦੇ

ਇਲਾਕੇ ਵਿਚ ਚੋਰ ਤੇ ਡਾਕੂ ਵੀ ਬਹੁਤ ਘੱਟ ਚੋਰੀ ਜਾਂ ਲੁੱਟ-ਮਾਰ ਕਰਦੇ ਸਨ, ਕਿਉਂਕਿ ਉਹ ਚੋਰ ਨੂੰ ਮੌਤ ਤੋਂ ਘੱਟ ਕੋਈ ਦੰਡ ਦੇਂਦਾ ਹੀ ਨਹੀਂ ਸੀ। ਪਰ ਅਫ਼ਸੋਸ ਕਿ ਅਜੇਹੇ ਨੇਕ ਨਾਮ ਨਾਜ਼ਮ ਦਾ ਪੁੱਤਰ ਮੂਲ ਰਾਜ ਜਿਹੜਾ ਪਹਲਾਂ ਆਪਣੇ ਪਿਤਾ ਵਾਂਗ ਬੜਾ ਨੇਕ ਸੀ, ਪਰ ਪਿਛੋਂ ਅਜੇਹਾ ਬਦਨਾਮ ਸ਼ੋਰਸ਼ੀ ਬਣਿਆ ਕਿ ਉਸ ਨੇ ਆਪਣੇ ਹੀ ਮਾਲਿਕ ਤੇ ਹਾਕਿਮ ਦਾ ਮੁਕਾਬਲਾ ਕੀਤਾ ਤੇ ਕਈ ਮਹੀਨੇ ਮੁਲਤਾਨ ਵਿਚ ਲੜਦਾ ਰਹਿਆ, ਅਖ਼ੀਰ ਆਪਣੀਆਂ ਭੈੜੀਆਂ ਕਰਤੂਤਾਂ ਕਾਰਣ ਕੈਦ ਹੋਇਆ ਤੇ ਦੇਸ਼-ਬਦਰ ਹੋਇਆ। ਅਖ਼ੀਰ ਇਸੇ ਦੇਸ਼-ਬਦਰੀ ਦੀ ਹਾਲਤ ਵਿਚ ਹੀ ਮਰ ਗਇਆ।

## ਮਹਾਰਾਜਾ ਰਣਜੀਤ ਸਿੰਘ ਦਾ ਜੰਮੂ ਵਲ ਜਾਣਾ ਅਤੇ ਪਰਮੰਡਲ ਵਿਖੇ ਇਸ਼ਨਾਨ ਕਰਨਾ ਅਤੇ ਅੰਗ੍ਰੇਜ਼ ਰਾਜਦੂਤ ਮੈਗਨਾਟਨ ਸਾਹਿਬ ਦਾ ਕਾਬਲ ਦੀ ਮੁਹਿੰਮ ਸੰਬੰਧੀ ਗੱਲ-ਬਾਤ ਕਰਨ ਲਈ ਆਉਣਾ ਅਤੇ ਮਹਾਰਾਜਾ ਦਾ ਗਵਰਨਰ ਜਨਰਲ ਲਾਰਡ ਆਕਲੈਂਡ ਨਾਲ ਫ਼ੀਰੋਜ਼ਪੁਰ, ਅੰਮ੍ਰਿਤਸਰ ਤੇ ਲਾਹੌਰ ਵਿਖੇ ਮੁਲਾਕਾਤ ਕਰਨਾ ਅਤੇ ਖਾਲਸਾ ਫ਼ੌਜ ਦਾ ਕਾਬਲ ਵਲ ਨੂੰ ਕੂਚ ਕਰਨਾ ਅਤੇ ਮਹਾਰਾਜਾ ਦਾ ਬੀਮਾਰ ਪੈਣਾ ਤੇ ਪਰਲੋਕ ਸਿਧਾਰਨਾ

ਸੰਮਤ ੧੮੯੬ ਬਿ. ਦੇ ਮਹੀਨਾ ਚੇਤਰ ਵਿਚ ਮਹਾਰਾਜਾ ਦੀ ਇੱਛਾ ਹੋਈ ਕਿ ਇਸ ਸਾਲ ਵੈਸਾਖੀ ਵਾਲੇ ਦਿਨ ਪਰਮੰਡਲ ਵਿਖੇ ਇਸ਼ਨਾਨ ਕਰੇ, ਜਿਹੜਾ ਜੰਮੂ ਦੀਆਂ ਪਹਾੜੀਆਂ ਵਿਚ ਹੈ। ਇਸ ਲਈ ਉਹ ਆਪਣੇ ਦਰਬਾਰੀ ਅਮੀਰਾਂ ਤੇ ਸਰਦਾਰਾਂ ਸਮੇਤ ਲਾਹੌਰ ਤੋਂ ਪਹਲਾਂ ਵਜ਼ੀਰਾਬਾਦ ਪੁੱਜਾ ਅਤੇ ਇਕ ਹਫ਼ਤਾ ਉਥੇ ਠਹਰਨ ਪਿਛੋਂ ਜੰਮੂ ਦੇ ਇਲਾਕੇ ਵਿਚ ਦਾਖ਼ਿਲ ਹੋਇਆ। ਰਾਜਾ ਗੁਲਾਬ ਸਿੰਘ ਤੇ ਧਿਆਨ ਸਿੰਘ ਨੇ ਮਹਾਰਾਜਾ ਦੀ ਬੜੀ ਸੇਵਾ ਕੀਤੀ ਤੇ ਬੜੀਆਂ ਦਾਅਵਤਾਂ ਕੀਤੀਆਂ। ਜਦ ਤਕ ਮਹਾਰਾਜਾ ਜੰਮੂ ਦੇ ਇਲਾਕੇ ਵਿਚ ਰਹਿਆ ਹਰ ਰੋਜ਼ ਜੰਮੂ ਦੇ ਰਾਜਿਆਂ ਵਲੋਂ ਦਾਅਵਤ ਦਾ ਸਾਮਾਨ ਪਹੁੰਚਦਾ ਰਹਿਆ। ਪਹਲੀ ਵੈਸਾਖ ਨੂੰ ਮਹਾਰਾਜਾ ਨੇ ਪਰਮੰਡਲ ਵਿਚ ਇਸ਼ਨਾਨ ਕੀਤਾ ਤੇ ਉਹ ਲਾਹੌਰ ਵਲ ਪਰਤਿਆ। ਉਸ ਸਮੇਂ ਖ਼ਬਰ ਪਹੁੰਚੀ ਕਿ ਲਾਰਡ ਆਕਲੈਂਡ ਨਵਾਂ ਗਵਰਨਰ ਜਨਰਲ ਨਿਯੁਕਤ ਹੋ ਕੇ ਆਇਆ ਹੈ ਅਤੇ ਸ਼ਿਮਲਾ ਵਿਖੇ ਠਹਰਿਆ ਹੋਇਆ ਹੈ। ਮਹਾਰਾਜਾ ਨੇ ਯੋਗ ਸਮਝਿਆ ਕਿ ਨਵੇਂ ਗਵਰਨਰ ਜਨਰਲ ਦੀ ਸੇਵਾ ਵਿਚ ਵੀ ਬਹੁਮੁੱਲੇ ਤੋਹਫ਼ੇ ਭੇਜੇ ਜਾਣ। ਇਸ ਲਈ ਸਰਦਾਰ ਚੇਤ ਸਿੰਘ ਤੇ ਕਰਮ ਸਿੰਘ ਨੂੰ ਰਾਜਦੂਤਾਂ ਦੇ ਤੌਰ ਤੇ ਗਵਰਨਰ ਜਨਰਲ ਦੀ ਸੇਵਾ ਵਿਚ ਭੇਜਿਆ ਗਇਆ ਤੇ ਬਹੁਤ ਸਾਰੇ ਵਚਿਤ੍ਰ ਤੋਹਫ਼ੇ ਉਨ੍ਹਾਂ ਦੇ ਹੱਥ ਭੇਜੇ ਗਏ। ਜਦ ਲਾਹੌਰ ਦੇ ਇਹ ਰਾਜਦੂਤ ਸ਼ਿਮਲਾ ਪੁੱਜੇ ਤਾਂ ਅੰਗ੍ਰੇਜ਼ੀ ਸਰਕਾਰ ਵਲੋਂ ਉਨ੍ਹਾਂ ਦੀ ਬੜੀ ਖ਼ਾਤਿਰ ਕੀਤੀ ਗਈ ਅਤੇ ਗਵਰਨਰ ਜਨਰਲ ਬਹਾਦਰ ਨੇ ਬਚਨ ਕੀਤਾ ਕਿ ਅੰਗ੍ਰੇਜ਼ੀ ਸਰਕਾਰ ਵਲੋਂ ਵੀ ਵਿਸ਼ਵਾਸੀ ਵਕੀਲ ਮਹਾਰਾਜਾ ਦੀ ਸੇਵਾ ਵਿਚ ਭੇਜੇ ਜਾਣਗੇ, ਜਦ

ਉਹ ਵਾਪਸ ਆਏ ਤਾਂ ਨੈਪਾਲ ਫ਼ੌਜ ਦਾ ਸੈਨਾਪਤੀ ਜਰਨੈਲ ਮੁਅਤਬਰ ਸਿੰਘ ਥਾਪਾ ਮਹਾਰਾਜਾ ਨੈਪਾਲ ਨਾਲ ਰੁੱਸ ਕੇ ਪੰਜਾਬ ਆ ਗਇਆ। ਉਹ ਬਹੁਤ ਸਾਰੀਆਂ ਲੜਾਈਆਂ ਅੰਗ੍ਰੇਜ਼ਾਂ ਨਾਲ ਲੜ ਚੁੱਕਾ ਸੀ ਅਤੇ ਬੜਾ ਦਲੇਰ ਤੇ ਚਾਤੁਰ ਸੀ, ਇਸ ਲਈ ਅੰਗੇਜ਼ਾਂ ਦੇ ਇਸ਼ਾਰੇ ਤੇ ਮਹਾਰਾਜਾ ਨੇ ਉਸ ਨੂੰ ਆਪਣੇ ਕੋਲ ਰੱਖਣਾ ਪ੍ਰਵਾਨ ਨ ਕੀਤਾ। ਜੇਠ ਮਹੀਨੇ ਵਿਚ ਮਹਾਰਾਜਾ ਲਾਹੌਰ ਤੋਂ ਚੱਲ ਕੇ ਪਹਲਾਂ ਅੰਮ੍ਰਿਤਸਰ ਪੁੱਜਾ; ਉਥੋਂ ਡੇਰਾ ਬਾਬਾ ਨਾਨਕ ਗਇਆ ਤੇ ਉਥੇ ਉਸ ਨੇ ਪੂਜਾ ਪਾਠ ਦੀ ਰਸਮ ਪੂਰੀ ਕੀਤੀ ਅਤੇ ਹੁਕਮ ਦਿੱਤਾ ਕਿ ਡੇਰਾ ਬਾਬਾ ਨਾਨਕ ਦਾ ਨਵਾਂ ਗੁੰਬਦ ਤਿਆਰ ਕੀਤਾ ਜਾਵੇ ਅਤੇ ਪੱਥਰ ਦਾ ਗੁਰਦਵਾਰਾ ਬਣਾ ਕੇ ਉੱਪਰ ਸੁਨਹਰੀ ਕਲਸ ਉਸਾਰਿਆ ਜਾਵੇ। ਇਸ ਲਈ ਆਗਿਆ ਅਨੁਸਾਰ ਉਸਾਰੀ ਸ਼ੁਰੂ ਹੋਈ। ਉਥੋਂ ਚੱਲ ਕੇ ਮਹਾਰਾਜਾ ਨੇ ਦੀਨਾਨਗਰ ਜਾ ਕੇ ਡੇਰਾ ਕੀਤਾ ਤੇ ਤੰਬੂ ਗੱਡੇ। ਉਥੇ ਅੰਗ੍ਰੇਜ਼ੀ ਦੂਤ ਮੈਗਨਾਟਨ ਸਾਹਿਬ ਅਤੇ ਗਵਰਨਰ ਜਨਰਲ ਦਾ ਏਜੈਂਟ ਵੇਡ ਸਾਹਿਬ ਸਮੇਤ ਛੇ ਅੰਗ੍ਰੇਜ਼ ਅਧਿਕਾਰੀਆਂ ਦੇ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਏ। ਮਹਾਰਾਜਾ ਨੇ ਉਨ੍ਹਾਂ ਦੀ ਪ੍ਰਹੁਣਾਚਾਰੀ ਵਲ ਵਿਸ਼ੇਸ਼ ਧਿਆਨ ਦਿੱਤਾ। ਉਨ੍ਹਾਂ ਨੇ ਪ੍ਰਗਟ ਕੀਤਾ ਕਿ ਅੰਗ੍ਰੇਜ਼ੀ ਸਰਕਾਰ ਨੇ ਸ਼ਾਹ ਸ਼ੁਜਾਉਲੱਮੁਲਕ ਦੀ ਬੇਨਤੀ ਮੰਨ ਲਈ ਹੈ ਅਤੇ ਉਹ ਚਾਹੁੰਦੀ ਹੈ ਕਿ ਸ਼ਾਹ ਦੀ ਸਹਾਇਤਾ ਤੇ ਸੁਰੱਖਿਆ ਲਈ ਕਾਬਲ ਤੇ ਚੜ੍ਹਾਈ ਕੀਤੀ ਜਾਵੇ ਅਤੇ ਕਾਬਲ ਦੇ ਵਜ਼ੀਰ ਖ਼ਾਨਦਾਨ ਨੂੰ ਬੇਦਖ਼ਲ ਕਰ ਕੇ ਸ਼ਾਹ ਸ਼ੁਜਾਹ ਨੂੰ ਰਾਜ ਦਿਵਾਇਆ ਜਾਵੇ, ਕਿਉਂਕਿ ਉਹ ਕਾਬਲ ਦੇ ਤਖ਼ਤ ਦਾ ਅਸਲ ਹੱਕਦਾਰ ਤੇ ਸਹੀ ਵਾਰਸ ਹੈ, ਪਰ ਇਹ ਕੰਮ ਤਾਂ ਹੀ ਨੇਪਰੇ ਚੜ੍ਹ ਸਕਦਾ ਹੈ ਜੇਕਰ ਮਹਾਰਾਜਾ ਵੀ ਅੰਗ੍ਰੇਜ਼ੀ ਸਰਕਾਰ ਦੀ ਇਸ ਵਿਚ ਸਹਾਇਤਾ ਤੇ ਮਦਦ ਕਰੇ. ਗੱਲ-ਬਾਤ ਪਿੱਛੋਂ ਇਹ ਨਿਸ਼ਚਿਤ ਹੋਇਆ ਕਿ ਪਹਲਾਂ ਅੰਗ੍ਰੇਜ਼ੀ ਸਰਕਾਰ ਦਾ ਇਕ ਵਕੀਲ ਦੋਸਤ ਮੁਹੰਮਦ ਖ਼ਾਂ ਕੋਲ ਕਾਬਲ ਜਾਵੇ ਅਤੇ ਉਸ ਨੂੰ ਅੰਗ੍ਰੇਜ਼ੀ ਸਰਕਾਰ ਦਾ ਨਿਸ਼ਚਾ ਤੇ ਮੰਤਵ ਸਪਸ਼ਟ ਸ਼ਬਦਾਂ ਵਿਚ ਪ੍ਰਗਟ ਕਰ ਦੇਵੇ, ਕਿ ਉਸ ਲਈ ਚੰਗਾ ਹੈ ਕਿ ਉਹ ਆਪਣੇ ਆਪ ਕਾਬਲ ਦੇ ਰਾਜ ਨੂੰ ਛੱਡ ਦੇਵੇ, ਨਹੀਂ ਤਾਂ ਫ਼ੌਜ ਨਾਲ ਚੜ੍ਹਾਈ ਕੀਤੀ ਜਾਵੇਗੀ। ਇਸ ਪੁਰ ਅੰਗ੍ਰੇਜ਼ੀ ਰਾਜਦੂਤ ਕਪਤਾਨ ਅਲੈਗਜ਼ਾਂਡਰ ਬਰਨਜ਼ ਕਾਬਲ ਵਲ ਚਲਾ ਗਇਆ ਜਦ ਉਹ ਉਥੇ ਪੁੱਜਾ ਤਾਂ ਅਮੀਰ ਦੋਸਤ ਮੁਹੰਮਦ ਖ਼ਾਂ ਨੇ ਉਸ ਵਲ ਗਹੁ ਤਕ ਨ ਕੀਤਾ ਤੇ ਇੱਨੀ ਬੇਪ੍ਰਵਾਹੀ ਤੇ ਬੇਧਿਆਨੀ ਨਾਲ ਪੇਸ਼ ਆਇਆ, ਕਿ ਉਪਰੋਕਤ ਸਾਹਿਬ ਨੂੰ ਉਸ ਨੇ ਦਾਖ਼ਿਲ ਨ ਹੋਣ ਦਿੱਤਾ। ਉਹ ਰਾਜਦੂਤ ਕੁਝ ਦਿਨ ਕਾਬਲ ਠਹਰਿਆ; ਅਖ਼ੀਰ ਨਿਰਾਸ਼ ਤੇ ਬਿਨਾਂ ਕਿਸੇ ਮਨੋਰਥ-ਪ੍ਰਾਪਤੀ ਦੇ ਵਾਪਸ ਆ ਗਇਆ। ਮਹਾਰਾਜਾ ਉਨ੍ਹਾਂ ਵਕੀਲਾਂ ਨੂੰ ਲੈ ਕੇ ਦੀਨਾਨਗਰ ਤੋਂ ਲਾਹੌਰ ਆ ਗਇਆ ਅਤੇ ਸਾਰੇ ਅੰਗ੍ਰੇਜ਼ ਕਾਬਲ ਤੋਂ ਅੰਗ੍ਰੇਜ਼ੀ ਰਾਜਦੂਤ ਦੇ ਵਾਪਸ ਆਉਣ ਦੀ ਉਡੀਕ ਵਿਚ ਲਾਹੌਰ ਹੀ ਠਹਰੇ ਰਹੇ। ਜਦ ਰਾਜਦੂਤ ਬਰਨਜ਼ ਸਾਹਿਬ ਕਾਬਲ ਤੋਂ ਆ ਗਇਆ ਤਾਂ ਗਵਰਨਰ ਜਨਰਲ ਦੀ ਆਗਿਆ ਅਨੁਸਾਰ ਅੰਗ੍ਰੇਜ਼ੀ ਵਕੀਲਾਂ ਨੇ ਮਹਾਰਾਜਾ ਦੇ ਸਨਮੁਖ ਆਪਣਾ ਮੰਤਵ ਇਸ ਤਰ੍ਹਾਂ ਪ੍ਰਗਟ ਕੀਤਾ ਕਿ ਹੁਣ ਅੰਗ੍ਰੇਜ਼ੀ ਸਰਕਾਰ ਦਾ ਲਸ਼ਕਰ ਸ਼ਿਕਾਰਪੁਰ ਸਿੰਧ ਦੇ ਰਸਤੇ ਕਾਬਲ ਵਲ ਜਾਵੇਗਾ, ਇਸ ਲਈ ਮਹਾਰਾਜਾ ਦਾ ਜਿਹੜਾ ਵੀ ਸੰਬੰਧ ਸ਼ਿਕਾਰਪੁਰ ਦੇ

ਇਲਾਕੇ ਨਾਲ ਹੈ, ਉਹ ਤੋੜ ਲਵੇ ਅਤੇ ਉਹ ਸਾਰਾ ਮੁਲਕ ਅੰਗ੍ਰੇਜ਼ੀ ਸਰਕਾਰ ਦੇ ਹਵਾਲੇ ਕਰ ਦੇਵੇ, ਤੇ ਇਸ ਬਾਰੇ ਇਕ ਸੰਧੀ-ਪਤ੍ਰ ਵੀ ਲਿਖ ਦੇਵੇ। ਦੂਜਾ ਇਹ ਕਿ ਮਹਾਰਾਜਾ ਏਕਤਾ, ਪਿਆਰ ਤੇ ਮੁਹੱਬਤ ਦੇ ਦ੍ਰਿਸ਼ਟੀਕੋਣ ਤੋਂ ਸਹਾਇਤਾ ਵਜੋਂ ਆਪਣੀ ਫ਼ੌਜ ਵੀ ਅੰਗ੍ਰੇਜ਼ੀ ਫ਼ੌਜ ਦੇ ਨਾਲ ਕਾਬਲ ਭੇਜੇ ਅਤੇ ਉਸ ਫ਼ੌਜ ਦੇ ਰਸਤੇ ਵਿਚ ਕੋਈ ਰੋਕ ਰੁਕਾਵਟ ਨ ਪਾਵੇ, ਜਿਹੜੀ ਲਾਹੌਰ ਦੇ ਰਸਤੇ ਕਾਬਲ ਨੂੰ ਜਾਵੇ। ਜਦ ਮਹਾਰਾਜਾ ਨੇ ਅੰਗ੍ਰੇਜ਼ ਵਕੀਲਾਂ ਦੀਆਂ ਇਹ ਬੇਨਤੀਆਂ ਸੁਣੀਆਂ ਤਾਂ ਸਿੰਧ ਦਾ ਇਲਾਕਾ ਛੱਡਣ ਤੇ ਉਹ ਬਹੁਤ ਨਾਰਾਜ਼ ਹੋਇਆ ਅਤੇ ਹੈਰਾਨ ਸੀ, ਕਿ ਇਸ ਸੰਬੰਧ ਵਿਚ ਕੀ ਕੀਤਾ ਜਾਵੇ, ਜੇਕਰ ਉਹ ਬੇਨਤੀ ਪ੍ਰਵਾਨ ਨਹੀਂ ਕਰਦਾ ਤਾਂ ਪਰਸਪਰ ਪਿਆਰ ਮੁਹੱਬਤ ਤੇ ਏਕਤਾ ਦੇ ਭਾਵਾਂ ਵਿਚ ਫ਼ਰਕ ਪੈਂਦਾ ਹੈ ਅਤੇ ਜੇ ਪ੍ਰਵਾਨ ਕਰਦਾ ਹੈ ਤਾਂ ਉਹ ਇਲਾਕਾ ਹੱਥੋਂ ਦੇਣਾ ਪੈਂਦਾ ਹੈ, ਜਿਹੜਾ ਉਸ ਨੇ ਤਲਵਾਰ ਦੇ ਜ਼ੋਰ ਤੇ ਫ਼ਤਹ ਕੀਤਾ ਸੀ। ਕੁਝ ਦਿਨ ਤਾਂ ਇਨ੍ਹਾਂ ਪ੍ਰਸ਼ਨਾਂ ਦਾ ਉਸ ਨੇ ਕੋਈ ਉੱਤਰ ਨ ਦਿੱਤਾ ਅਤੇ ਮਹਾਰਾਜਾ ਤੇ ਦਰਬਾਰੀ ਅਮੀਰਾਂ ਵਜ਼ੀਰਾਂ ਵਿਚ ਪਰਸਪਰ ਕਈ ਇਕ ਸਲਾਹ-ਮਸ਼ਵਰੇ ਹੁੰਦੇ ਰਹੇ। ਭਾਵੇਂ ਦਰਬਾਰੀ ਅਮੀਰ ਸਿੰਧ ਦੇ ਇਲਾਕੇ ਨੂੰ ਛੱਡ ਦੇਣ ਬਾਰੇ ਮਹਾਰਾਜਾ ਦੀ ਰਾਇ ਦੇ ਉਲਟ ਸਨ, ਪਰ ਮਹਾਰਾਜਾ ਨੇ ਲਾਚਾਰ ਤੇ ਮਜਬੂਰ ਹੋ ਕੇ ਅੰਗ੍ਰੇਜ਼ਾਂ ਦੀ ਇਹ ਬੇਨਤੀ ਪ੍ਰਵਾਨ ਕਰ ਲਈ ਅਤੇ ਫ਼ੈਸਲਾ ਇਹ ਹੋਇਆ ਕਿ ਨਜ਼ਰਾਨੇ ਦੀ ਯਾਰਾਂ ਲੱਖ ਰੁਪਏ ਨਕਦ ਦੀ ਰਕਮ ਜਿਹੜੀ ਸਿੰਧ ਦੇ ਇਲਾਕੇ ਵਲੋਂ ਬਕਾਇਆ ਹੈ ਲਾਹੌਰ, ਖ਼ਜ਼ਾਨੇ ਵਿਚ ਦਾਖ਼ਿਲ ਕਰਵਾ ਦਿੱਤੀ ਜਾਵੇਗੀ ਅਤੇ ਅੱਗੇਂ ਤੋਂ ਉਸ ਇਲਾਕੇ ਦੇ ਹਾਕਿਮ ਤੇ ਪ੍ਰਬੰਧਿਕ ਅੰਗ੍ਰੇਜ਼ ਹੋਣਗੇ। ਜਦ ਅੰਗ੍ਰੇਜ਼ੀ ਰਾਜਦੂਤਾਂ ਨੂੰ ਮਹਾਰਾਜਾ ਰਣਜੀਤ ਸਿੰਘ ਵਲੋਂ ਪੂਰੀ ਤਸੱਲੀ ਤੇ ਨਿਸ਼ਚਾ ਹੋ ਗਈ ਤਾਂ ਪਰਸਪਰ ਸੰਧੀ-ਪੱਤ੍ਰ ਲਿਖੇ ਜਾ ਚੁੱਕੇ ਤਾਂ ਅੰਗ੍ਰੇਜ਼ ਦੂਤ ਲਾਹੌਰ ਤੋਂ ਚਲੇ ਗਏ ਅਤੇ ਇਕ ਲੜਾਕੀ ਫ਼ੌਜ ਮੈਗਨਾਟਨ ਸਾਹਿਬ ਤੇ ਸ਼ਾਹ ਸੁਜਾਹ ਨਾਲ ਸ਼ਿਕਾਰਪੁਰ ਸਿੰਧ ਦੇ ਰਸਤੇ ਚੱਲ ਪਈ ਅਤੇ ਇਕ ਫ਼ੌਜ ਸਰ ਕਲਾਰਡ ਵੇਡ ਦੀ ਕਮਾਂਡ ਹੇਠ ਖਾਲਸਾ ਫ਼ੌਜ ਦੇ ਹਮਾਇਤ ਤੇ ਸਹਾਇਤਾ ਨਾਲ ਲਾਹੌਰੋਂ ਪਿਸ਼ਾਵਰ ਜਾਣ ਲਈ ਫ਼ੀਰੋਜ਼ਪੁਰ ਜਮ੍ਹਾ ਹੋ ਗਈ ਅਤੇ ਵੇਡ ਸਾਹਿਬ ਦੀ ਥਾਂ ਗਵਰਨਰ ਜਨਰਲ ਦਾ ਏਜੇਂਟ ਸਰ ਕਲਾਰਕ ਲਾਹੌਰ ਦਰਬਾਰ ਵਿਖੇ ਰਾਜਦੂਤ ਨਿਯੁਕਤ ਕੀਤਾ ਗਇਆ।

ਉਨ੍ਹਾਂ ਦਿਨਾਂ ਵਿਚ ਸ਼ਹਜ਼ਾਦਾ ਖੜਕ ਸਿੰਘ ਦੀ ਮਾਤਾ ਮਹਾਰਾਣੀ ਨਕਾਇਣ ਮਾਈ ਰਾਜਕੌਰਾਂ ਕਾਲਵਸ ਹੋ ਗਈ ਅਤੇ ਗਵਰਨਰ ਜਨਰਲ ਦਾ ਏਜੇਂਟ ਲੁਧਿਆਣਾ ਤੋਂ ਲਾਹੌਰ ਮਾਤਮ-ਪੁਰਸੀ ਦੀ ਰਸਮ ਪੂਰੀ ਕਰਨ ਲਈ ਆਇਆ। ਲਾਰਡ ਆਕਲੈਂਡ ਚਾਹੁੰਦਾ ਸੀ ਕਿ ਉਹ ਆਪਣੇ ਸਾਮ੍ਹਣੇ ਮਹਾਰਾਜਾ ਦੀ ਜ਼ਬਾਨੀ ਸਿੰਧ ਛੱਡਣ ਦਾ ਫ਼ੈਸਲਾ ਸੁਣ ਕੇ ਪੂਰੀ ਤਸੱਲੀ ਕਰ ਲਵੇ, ਇਸ ਲਈ ਉਸ ਨੇ ਆਪਣੇ ਏਜੇਂਟ ਰਾਹੀਂ ਮਹਾਰਾਜਾ ਨੂੰ ਮਿਲਣ ਦੀ ਤੀਬਰ ਇੱਛਾ ਪ੍ਰਗਟ ਕੀਤੀ। ਮਹਾਰਾਜਾ ਨੇ ਉਹ ਬੇਨਤੀ ਪ੍ਰਵਾਨ ਕਰ ਲਈ। ਲਾਰਡ ਕਲਾਰਕ ਦੇ ਜਾਣ ਪਿੱਛੋਂ ਮਿਸਟਰ ਵੇਡ ਸਾਹਿਬ ਲਾਹੌਰ ਇਸ ਭਾਵ ਲਈ ਆਇਆ, ਕਿ ਮਹਾਰਾਜਾ ਨਾਲ ਮੁਲਾਕਾਤ ਦਾ ਅਸਥਾਨ ਤੇ ਸਮਾਂ ਨਿਸ਼ਚਿਤ ਕਰ ਲਵੇ। ਇਸ ਪੁਰ ਫ਼ੀਰੋਜ਼ਪੁਰ ਮੁਲਾਕਾਤ ਦਾ ਅਸਥਾਨ ਨਿਸ਼ਚਿਤ ਕੀਤਾ ਗਇਆ।

ਮਹਾਰਾਜਾ ਨੇ ਰੋਪੜ ਵਾਲੀ ਮੁਲਾਕਾਤ ਦੇ ਮੁਕਾਬਲੇ ਤੇ ਇਸ ਮੁਲਾਕਾਤ ਲਈ ਹੋਰ ਵੀ ਵਧੇਰੀ ਖੇਚਲ ਨਾਲ ਤਿਆਰੀਆਂ ਸ਼ੁਰੂ ਕੀਤੀਆਂ ਅਤੇ ਇਸ ਖ਼ਿਆਲ ਨਾਲ ਕਿ ਫ਼ੀਰੋਜ਼ਪੁਰ ਵਿਖੇ ਅੰਗ੍ਰੇਜ਼ਾਂ ਦੀ ਖਾਸੀ ਫ਼ੌਜ ਜਮ੍ਹਾ ਹੈ, ਤੇ ਕਿਧਰੇ ਮੁਲਾਕਾਤ ਸਮੇਂ ਅੰਗ੍ਰੇਜ਼ਾਂ ਵਲੋਂ ਕੋਈ ਧੋਖਾ ਜਾਂ ਫ਼ਰੇਬ ਨ ਹੋ ਜਾਵੇ, ਮਹਾਰਜਾ ਨੇ ਹੁਕਮ ਦਿੱਤਾ ਕਿ ਫ਼ੌਜ ਦਾ ਇਕ ਕੈਂਪ ਅੰਮ੍ਰਿਤਸਰ ਹੀ ਟਿਕਿਆ ਰਹੇ। ਇਸ ਤਰ੍ਹਾਂ ਮਹਾਰਾਜਾ ਦੇ ਹਰ ਇਕ ਹੁਕਮ ਦੀ ਯੋਗ ਪਾਲਣਾ ਕੀਤੀ ਗਈ ਅਤੇ ਸਾਰੀ ਫ਼ੌਜ ਤਿਆਰ ਬਰਤਿਆਰ ਹੋ ਗਈ। ਦਸਵੀਂ ਪੋਹ ਮੁਤਾਬਕ ੨੨, ਦਸੰਬਰ ਨੂੰ ਮਹਾਰਾਜਾ ਨੇ ਲਾਹੌਰ ਤੋਂ ਕਸੂਰ ਵਲ ਕੂਚ ਕੀਤਾ। ਜਦ ਕਸੂਰ ਦੇ ਕਸਬੇ ਵਿਖੇ ਲਸ਼ਕਰ ਉਤਰਿਆ ਤਾਂ ਵੇਡ ਸਾਹਿਬ ਉਥੋਂ ਵਿਦਾ ਹੋ ਕੇ ਅਗਾਂਹ ਚਲਾ ਗਇਆ ਤੇ ਇਹ ਕਹ ਗਇਆ ਕਿ ਕੱਲ ਜਦ ਮੈਗਨਾਟਨ ਸਾਹਿਬ ਸ੍ਵਾਗਤ ਵਜੋਂ ਇਥੋਂ ਆਵੇਗਾ ਤਾਂ ਕਸੂਰ ਤੋਂ ਕੂਚ ਕੀਤਾ ਜਾਵੇਗਾ। ਅਗਲੇ ਦਿਨ ਦੁਪਹਰ ਤਕ ਉਡੀਕ ਕੀਤੀ ਗਈ ਪਰ ਕੋਈ ਅੰਗ੍ਰੇਜ਼ ਨ ਆਇਆ ਇਸ ਲਈ ਰਾਜਾ ਧਿਆਨ ਸਿੰਘ ਨੂੰ ਹੁਕਮ ਦਿੱਤਾ ਗਇਆ ਕਿ ਉਹ ਮਹਾਰਾਜਾ ਤੋਂ ਪਹਲਾਂ ਡੇਰੇ ਪਹੁੰਚ ਕੇ ਫ਼ੌਜ ਦਾ ਤਰਤੀਬ ਤੇ ਢੰਗ ਸਿਰ ਉਤਾਰਾ ਕਰੇ ਅਤੇ ਮਹਾਰਾਜਾ ਆਪ ਵੀ ਉਡੀਕ ਕਰਨ ਪਿੱਛੋਂ ਤੀਜੇ ਦਿਨ ਕਸੂਰ ਤੋਂ ਚੱਲ ਪਇਆ ਤੇ ਸ਼ਾਮ ਨੂੰ ਡੇਰੇ ਤੇ ਪਹੁਚ ਗਇਆ। ਉਥੇ ਪਹੁੰਚ ਕੇ ਸ਼ਹਜ਼ਾਦਾ ਖੜਕ ਸਿੰਘ ਨੂੰ ਦੂਜੇ ਯੋਗ ਦਰਬਾਰੀਆਂ ਨਾਲ ਗਵਰਨਰ ਜਨਰਲ ਦੀ ਸੁਖ-ਸਾਂਦ ਪੁੱਛਣ ਲਈ ਲਾਰਡ ਦੀ ਸੇਵਾ ਵਿਚ ਭੇਜਿਆ ਗਇਆ। ਉਧਰੋਂ ਮੈਗਨਾਟਨ ਸਾਹਿਬ ਮਹਾਰਾਜਾ ਦੀ ਸੇਵਾ ਵਿਚ ਹਾਜ਼ਿਰ ਹੋਇਆ। ਦੋਵਾਂ ਰਿਆਸਤਾਂ ਦੇ ਮਾਲਿਕਾਂ ਦੀ ਮੁਲਾਕਾਤ ਅਗਲੇ ਦਿਨ ਪੁਰ ਨਿਸ਼ਚਿਤ ਕੀਤੀ ਗਈ। ਅਗਲੇ ਭਲਕ ਸਵੇਰਸਾਰ ਹੀ ਮਹਾਰਾਜਾ ਰਣਜੀਤ ਸਿੰਘ ਬੜੀ ਸਜ-ਧਜ ਤੇ ਸ਼ਾਨ ਬਾਨ ਨਾਲ ਆਪਣੇ ਡੇਰੇ ਤੋਂ ਸਵਾਰ ਹੋਇਆ। ਅੰਗ੍ਰੇਜ਼ ਸਾਹਿਬ ਸ੍ਵਾਗਤ ਲਈ ਦਰਿਆ ਦੇ ਪੁੱਲ ਤੇ ਖਲੋਤੇ ਹੋਏ ਸਨ, ਉਨ੍ਹਾਂ ਵਿਚੋਂ ਸਰ ਕਲਾਰਕ ਅਗਾਂਹ ਵਧਿਆ ਅਤੇ ਮਹਾਰਾਜਾ ਨੂੰ ਨਾਲ ਲੈ ਗਇਆ। ਜਦ ਮਹਾਰਾਜਾ ਦੀ ਸਵਾਰੀ ਅੰਗ੍ਰੇਜ਼ੀ ਲਸ਼ਕਰ ਦੇ ਨੇੜੇ ਪੁੱਜੀ ਤਾਂ ਸੈਨਾਪਤੀ, ਹਿੰਦ ਲਾਰਡ ਫੇਨ ਸਾਹਿਬ ਸ੍ਵਾਗਤ ਵਜੋਂ ਅਗਾਂਹ ਆਇਆ ਤੇ ਉਸ ਨੇ ਬੜੇ ਚਾਉ ਤੇ ਨਿੱਘ ਨਾਲ ਮੁਲਾਕਾਤ ਕੀਤੀ। ਤੰਬੂ ਤੋਂ ਬਾਹਰ ਗਵਰਨਰ ਜਨਰਲ ਨੇ ਸ੍ਵਾਗਤ ਕੀਤਾ ਅਤੇ ਮਹਾਰਾਜਾ ਗਵਰਨਰ ਜਨਰਲ ਦੇ ਤੰਬੂ ਅੰਦਰ ਦਾਖ਼ਿਲ ਹੋਇਆ ਅਤੇ ਪਿਆਰ-ਮੁਹੱਬਤ ਤੇ ਏਕਤਾ ਦੇ ਭਾਵ ਦੇ ਵਟਾਂਦਰੇ ਦੀ ਰਸਮ ਅਦਾ ਹੋਈ। ਗਵਰਨਰ ਜਨਰਲ ਨੇ ਨਫ਼ੀਸ ਤੇ ਕੀਮਤੀ ਤੁਹਫ਼ਿਆਂ ਨਾਲ ਭਰੀਆਂ ਬਹੁਤ ਸਾਰੀਆਂ ਕਿਸ਼ਤੀਆਂ ਪੇਸ਼ ਕੀਤੀਆਂ ਅਤੇ ਦੋ ਵਧੀਆ ਘੋੜੇ ਤੋਪਾਂ ਤੁਹਫ਼ਿਆਂ ਦੇ ਨਾਲ ਦਿੱਤੀਆਂ ਅਤੇ ਇਕ ਤਸਵੀਰ ਹਿੰਦ ਤੇ ਇੰਗਲਿਸਤਾਨ ਦੀ ਸ਼ਹਨਸ਼ਾਹ ਮਲਕਾ ਵਿਕਟੋਰੀਆ ਦੀ ਮਹਾਰਾਜਾ ਨੂੰ ਸੁਗਾਤ ਤੇ ਯਾਦ ਵਜੋਂ ਭੇਟਾ ਕੀਤੀ। ਜਦ ਉਹ ਤਸਵੀਰ ਸਭਾ ਵਿਚ ਲਿਆਂਦੀ ਗਈ ਤਾਂ ਸਾਰੇ ਅੰਗ੍ਰੇਜ਼ ਸਤਿਕਾਰ ਵਜੋਂ ਖਲੋ ਗਏ ਤੇ ਸਲਾਮੀ ਵਜੋਂ ਤੋਪਾਂ ਦਾਗ਼ੀਆਂ ਗਈਆਂ। ਮਹਾਰਾਜਾ ਨੇ ਬੜੀ ਪ੍ਰਸੰਨਤਾ ਸਹਿਤ ਉਹ ਤੁਹਫ਼ੇ ਸ੍ਵੀਕਾਰ ਕੀਤੇ ਤੇ ਵਿਦਾ ਹੋਇਆ।

ਦੂਜੇ ਦਿਨ ੧੭, ਪੋਹ ਨੂੰ ਲਾਰਡ ਗਵਰਨਰ ਜਨਰਲ ਮਹਾਰਾਜਾ ਦੇ ਤੰਬੂ ਵਿਚ ਆਇਆ ਤੇ ਬੜੀ ਧੂਮ-ਧਾਮ ਨਾਲ ਮੁਲਾਕਾਤ ਹੋਈ, ਗਵਰਨਰ ਜਨਰਲ ਦੀ ਸੇਵਾ ਵਿਚ ਉਸ ਨਾਲੋਂ ਦਸ ਗੁਣਾਂ ਵਚਿਤ੍ਰ ਤੇ ਨਫ਼ੀਸ ਤੁਹਫ਼ੇ ਭੇਟਾ ਕੀਤੇ ਗਏ। ੧੯ ਪੋਹ ਨੂੰ ਗਵਰਨਰ ਜਨਰਲ ਦੀ ਮਿਤ੍ਰਤਾ ਭਰਪੂਰ ਦਾਅਵਤ ਮਹਾਰਾਜਾ ਵਲੋਂ ਕੀਤੀ ਗਈ। ਸ਼ਾਮ ਦੇ ਵੇਲੇ ਗਵਰਨਰ ਜਨਰਲ ਆਪਣੇ ਅੰਗ੍ਰੇਜ਼ ਅਧਿਕਾਰੀਆਂ ਦੇ ਸਮੂਹ ਨਾਲ ਮਹਾਰਾਜਾ ਦੇ ਸ਼ਾਮਿਆਨੇ ਵਿਚ ਦਾਖ਼ਿਲ ਹੋਇਆ। ਕੁਝ ਚਿਰ ਪਿਛੋਂ ਗਰਵਨਰ ਜਨਰਲ ਦੀ ਭੈਣ ਬਹੁਤ ਸਾਰੀਆਂ ਮੇਮਾਂ ਨਾਲ ਪਧਾਰੀ। ਉਸ ਵੇਲੇ ਰਾਗ ਰੰਗ ਦਾ ਸਾਮਾਨ ਕੀਤਾ ਗਇਆ ਅਤੇ ਅੱਧੀ ਰਾਤ ਤਕ ਕਸ਼ਮੀਰੀ, ਕਾਬਲੀ ਤੇ ਅੰਗੂਰੀ ਸ਼ਰਾਬ ਉਡਦੀ ਰਹੀ ਤੇ ਲਾਹੌਰ ਅੰਮ੍ਰਿਤਸਰ ਦੀਆਂ ਤਵਾਇਫ਼ਾਂ ਖ਼ੂਬ ਨਚਦੀਆਂ ਗਾਉਂਦੀਆਂ ਰਹੀਆਂ। ਇਸ ਮਹਫ਼ਲ ਵਿਚ ਮਹਾਰਾਜਾ ਨੇ ਪ੍ਰਾਹੁਣਾਚਾਰੀ ਦਾ ਪੂਰਾ ਪੂਰਾ ਹੱਕ ਅਦਾ ਕੀਤਾ; ਇਕ ਵਜੇ ਦੇ ਨੇੜੇ-ਤੇੜੇ ਗਵਰਨਰ ਜਨਰਲ ਆਪਣੇ ਤੰਬੂ ਵਲ ਗਇਆ। ਅਗਲੇ ਦਿਨ ਮਹਾਰਾਜਾ ਰਣਜੀਤ ਸਿੰਘ ਅਪਣੇ ਦਰਬਾਰੀਆਂ ਤੇ ਪ੍ਰਸਿੱਧ ਸ਼ਹਜ਼ਾਦਿਆਂ ਸਮੇਤ ਸਵਾਰ ਹੋ ਕੇ ਅੰਗ੍ਰੇਜ਼ੀ ਛਾਉਣੀ ਵਲ ਗਇਆ ਅਤੇ ਫ਼ੌਜਾਂ ਦੀ ਕਵਾਇਦ ਵੇਖ ਕੇ ਉਸ ਨੇ ਯਾਰਾਂ ਹਜ਼ਾਰ ਰੁਪਿਆ ਇਨਾਮ ਵਜੋਂ ਦਿੱਤਾ। ਉਸੇ ਦਿਨ ਸ਼ਾਮ ਨੂੰ ਫ਼ੇਰ ਮਹਾਰਾਜ਼ਾ ਅੰਗ੍ਰੇਜ਼ਾਂ ਦੀ ਦਾਅਵਤ ਵਿਚ ਸ਼ਰੀਕ ਹੋਣ ਲਈ ਤੰਬੂ ਤੋਂ ਸਵਾਰ ਹੋ ਕੇ ਜਦ ਪੁੱਲ ਤੋਂ ਪਾਰ ਹੋਇਆ ਤਾਂ ਉਥੇ ਬਹੁਤ ਸਾਰੇ ਅੰਗ੍ਰੇਜ਼ ਸ੍ਵਾਗਤ ਲਈ ਮੌਜੂਦ ਵੇਖੇ। ਅੱਠਾਂ ਘੋੜਿਆਂ ਵਾਲੀ ਬੱਘੀ, ਜਿਹੜੀ ਤਿਆਰ ਖਲੋਤੀ ਸੀ, ਅਗਾਂਹ ਕੀਤੀ ਗਈ। ਮਹਾਰਾਜਾ ਹਾਥੀ ਤੋਂ ਉਤਰ ਕੇ ਸਮੇਤ ਰਾਜਾ ਧਿਆਨ ਸਿੰਘ ਦੇ ਪੁੱਤਰ ਰਾਜਾ ਹੀਰਾ ਸਿੰਘ ਦੇ ਬੱਘੀ ਵਿਚ ਸਵਾਰ ਹੋ ਗਇਆ, ਅਤੇ ਦੋ ਅੰਗ੍ਰੇਜ਼ ਮਹਾਰਾਜਾ ਦੇ ਆਮੁਣੇ-ਸਾਮੁਣੇ ਬਹ ਗਏ। ਉਥੋਂ ਬੱਘੀ ਬਿਜਲੀ ਵਾਂਗ ਇੰਨੀ ਤੇਜ਼ੀ ਨਾਲ ਚੱਲ ਪਈ, ਕਿ ਮਹਾਰਾਜਾ ਦੇ ਸਾਥੀਆਂ ਵਿਚੋਂ ਕੋਈ ਵੀ ਨਾਲ ਨ ਰਲ ਸਕਿਆ, ਉਥੋਂ ਮਹਾਰਾਜਾ ਅੰਗ੍ਰੇਜ਼ੀ ਤੋਪਖ਼ਾਨਾ ਵੇਖਣ ਲਈ ਇਕੱਲਾ ਹੀ ਅੰਗ੍ਰੇਜ਼ਾਂ ਨਾਲ ਚਲਾ ਗਇਆ। ਤੋਪਖ਼ਾਨਾ ਦਰਬਾਰ ਦੇ ਅਸਥਾਨ ਤੋਂ ਦੋ ਮੀਲ ਤੇ ਸੀ, ਇਸ ਲਈ ਵਾਪਸ ਆਉਣ ਵਿਚ ਦੇਰ ਹੋ ਗਈ; ਸ਼ਾਮ ਦਾ ਕੁਵੇਲਾ ਹੋ ਗਇਆ ਸੀ, ਇਸ ਲਈ ਸ਼ਹਜ਼ਾਦਾ ਖੜਕ ਸਿੰਘ, ਰਾਜਾ ਧਿਆਨ ਸਿੰਘ ਤੇ ਹੋਰ ਦਰਬਾਰੀ ਸਰਦਾਰ ਬਹੁਤ ਘਾਬਰ ਗਏ ਤੇ ਮਹਾਰਾਜਾ ਦੀ ਭਾਲ ਵਿਚ ਇੱਧਰ ਉੱਧਰ ਫਿਰਨ ਲੱਗੇ, ਪਰ ਕਿਧਰੇ ਪਤਾ ਨ ਲੱਗਾ। ਉਸ ਵੇਲੇ ਸਾਰੀ ਸਿੱਖੀ ਫ਼ੌਜ ਨੂੰ ਬੜੀ ਚਿੰਤਾ ਹੋਈ ਅਤੇ ਸਿਪਾਹੀਆਂ ਨੇ ਕਮਰ-ਕੱਸੇ ਕਰ ਲਏ ਸਨ ਤੇ ਇਸ ਗੱਲ ਲਈ ਤਿਆਰ ਹੋ ਗਏ ਸਨ, ਕਿ ਜੇਕਰ ਮਹਾਰਾਜਾ ਨਾਲ ਅੰਗ੍ਰੇਜ਼ਾਂ ਨੇ ਰੰਤਾ ਵੀ ਧੋਖਾ ਫ਼ਰੇਬ ਕੀਤਾ ਹੋਇਆ ਤਾਂ ਜੰਗ ਕੀਤੀ ਜਾਵੇਗੀ। ਇੰਨੇ ਵਿਚ ਉਨ੍ਹਾਂ ਮਹਾਰਾਜਾ ਨੂੰ ਦੂਰੋਂ ਆਉਂਦਾ ਵੇਖਿਆ ਤਾਂ ਜਾ ਕੇ ਸੁੱਖ ਨਾਲ ਸਭਦੀ ਜਾਨ ਵਿਚ ਜਾਨ ਪਈ ਤੇ ਤਸੱਲੀ ਹੋਈ। ਉਥੋਂ ਆ ਕੇ ਮਹਾਰਾਜਾ ਗਵਰਨਰ ਜਨਰਲ ਦੇ ਦਰਬਾਰ ਵਿਚ ਦਾਖ਼ਿਲ ਹੋਇਆ ਤੇ ਮਿਤ੍ਰਤਾ ਦੀ ਮਹਫ਼ਲ ਗਰਮ ਹੋਈ ਤੇ ਬਿਨਾਂ ਕਿਸੇ ਸੰਕੋਚ ਦੇ ਦੋਵੇਂ ਧਿਰਾਂ ਖੁਲ੍ਹਮ-ਖੁਲ੍ਹਾ ਰਾਗ-ਰੰਗ ਵਿਚ ਰੁੱਝ ਗਈਆਂ, ਇਥੋਂ ਤਕ ਕਿ ਉਸ ਦਿਨ ਮਹਾਰਾਜਾ ਨੇ ਸਿੱਖੀ ਰਹੁਰੀਤੀ ਤੇ ਮਰਿਆਦਾ ਦੇ ਵਿਰੁੱਧ

ਅੰਗ੍ਰੇਜ਼ ਖਾਨਸਾਮਿਆਂ ਪਾਸੋਂ ਮੇਵੇ ਆਦਿ ਖਾਧੇ ਤੇ ਬਚਨ ਕੀਤਾ ਕਿ 'ਸਾਡੇ ਸਾਰੇ ਅਮੀਰ ਵਜ਼ੀਰ ਤੇ ਅਧਿਕਾਰੀ ਇਸ ਦਾਅਵਤ ਨੂੰ ਪ੍ਰਵਾਨ ਕਰਨ ਦੇ ਵਿਰੁੱਧ ਸਨ ਅਤੇ ਸਾਨੂੰ ਇਥੇ ਆਉਣ ਤੋਂ ਵਰਜਦੇ ਸਨ, ਪਰ ਅਸਾਂ ਕਿਸੇ ਦੀ ਕੋਈ ਗੱਲ ਨਹੀਂ ਮੰਨੀ ਅਤੇ ਅੰਗ੍ਰੇਜ਼ਾਂ ਦੀ ਦੋਸਤੀ ਤੇ ਭਰੋਸਾ ਕਰ ਕੇ ਇਥੇ ਆ ਗਏ, ਕਿਉਂਕਿ ਅੰਗੇਜ਼ ਇਕਰਾਰ ਦੇ ਪੂਰੇ ਤੇ ਬਚਨਾਂ ਦੇ ਸੱਚੇ ਹਨ।' ਰਾਤ ਦੇ ਬਾਰਾਂ ਵਜੇ ਮਹਫ਼ਲ ਬਰਖ਼ਾਸਤ ਹੋਈ ਅਤੇ ਮਹਾਰਾਜਾ ਆਪਣੇ ਡੇਰੇ ਤੇ ਵਾਪਸ ਆ ਗਇਆ। ਦੂਜੇ ਦਿਨ ਫੇਰ ਲਾਰਡ ਗਵਰਨਰ ਜਨਰਲ ਅੰਗ੍ਰੇਜ਼ ਅਧਿਕਾਰੀਆਂ ਨੂੰ ਨਾਲ ਲੈ ਕੇ ਮਹਾਰਾਜਾ ਦੀ ਫ਼ੋਜ ਵੇਖਣ ਆਇਆ। ਉਸ ਵੇਲੇ ਸਾਰੀ ਸਿੱਖੀ ਫ਼ੋਜ ਖ਼ੂਬ ਸਜੀ ਹੋਈ ਸੀ ਤੇ ਸਿਪਾਹੀਆਂ ਦੀਆਂ ਸੁਨਹਰੀ ਤੇ ਰੁਪਹਲੀ ਵਰਦੀਆਂ ਦੂਰੋਂ ਹੀ ਚਮਕਦੀਆਂ ਦਿਸਦੀਆਂ ਸਨ। ਗਵਰਨਰ ਜਨਰਲ ਨੇ ਤਿੰਨ ਘੰਟੇ ਤਕ ਸਿੱਖ ਫ਼ੋਜ ਦੀ ਕਵਾਇਦ ਵੇਖੀ ਤੇ ਉਹ ਬਹੁਤ ਖ਼ੁਸ਼ ਹੋਇਆ ਤੇ ਉਸ ਨੇ ਬਚਨ ਕੀਤਾ ਕਿ ਜਿੰਨੀ ਸਾਨੂੰ ਆਸ ਸੀ, ਮਹਾਰਾਜਾ ਦੀ ਫ਼ੋਜ ਉਸ ਤੋਂ ਕਿਧਰੇ ਵਧੇਰੇ ਸੁਚੱਜੀ ਤੇ ਸੁਯੋਗ ਨਿਕਲੀ ਹੈ ਅਤੇ ਇਹ ਕਿਸੇ ਤਰ੍ਹਾਂ ਵੀ ਅੰਗ੍ਰੇਜ਼ੀ ਫ਼ੋਜ ਨਾਲੋਂ ਘੱਟ ਨਹੀਂ। ਉਸੇ ਦਿਨ ਸ਼ਾਮ ਨੂੰ ਅੰਤਿਮ ਮੁਲਾਕਾਤ ਹੋਈ ਅਤੇ ਕਾਬਲ ਦੀ ਮੁਹਿੰਮ ਦੇ ਪ੍ਰਬੰਧ ਸੰਬੰਧੀ ਗੱਲ-ਬਾਤ ਹੋਈ। ਮਹਾਰਾਜਾ ਨੇ ਬੜੀ ਉਦਾਰਤਾ ਸਹਿਤ ਅੰਗ੍ਰੇਜ਼ਾਂ ਦੀ ਹਰ ਇਕ ਬੇਨਤੀ ਪ੍ਰਵਾਨ ਕਰ ਲਈ, ਕਿਸੇ ਗੱਲੋਂ ਵੀ ਨਾਂਹ ਨ ਕੀਤੀ। ਵਿਦਾਇਗੀ ਸਮੇਂ ਮਹਾਰਾਜਾ ਨੇ ਗਵਰਨਰ ਜਨਰਲ ਨੂੰ ਇਹ ਗੱਲ ਕਹੀ ਕਿ 'ਜੇਕਰ ਆਪ 'ਖੇਚਲ ਜਾਂ ਤਕਲੀਫ਼ ਨ ਸਮਝੋ; ਤਾਂ ਜਿਵੇਂ ਅਸੀਂ ਇਕ ਵਾਰ ਰੋਪੜ ਤੇ ਦੂਜੀ ਵਾਰ ਇਥੇ ਫ਼ੀਰੋਜ਼ਪੁਰ ਆਪ ਲੋਕਾਂ ਨੂੰ ਮਿਲਣ ਲਈ ਲਾਹੌਰੋਂ ਚੱਲ ਕੇ ਆਏ ਹਾਂ, ਉਸੇ ਤਰ੍ਹਾਂ ਆਪ ਵੀ ਸਾਡੇ ਨਾਲ ਚੱਲ ਕੇ ਲਾਹੌਰ ਤੇ ਅੰਮ੍ਰਿਤਸਰ ਦੀ ਸੈਰ ਕਰੋ, ਅਤੇ ਕੁਝ ਦਿਨ ਲਾਹੌਰ ਠਹਰ ਕੇ ਸਾਡੀ ਮਿਤ੍ਰਤਾ ਭਰੀ ਦਾਅਵਤ ਪ੍ਰਵਾਨ ਕਰੋ' ਗਵਰਨਰ ਜਨਰਲ ਨੇ ਮਹਾਰਾਜਾ ਦੀ ਇਹ ਬੇਨਤੀ ਪ੍ਰਵਾਨ ਕਰ ਲਈ ਅਤੇ ਦੋਵੇਂ ਮੁਲਕਾਂ ਦੇ ਮਾਲਿਕ ਇਕ ਦੂਜੇ ਪਿੱਛੋਂ ਫ਼ੀਰੋਜ਼ਪੁਰੋਂ ਚੱਲ ਪਏ। ਮਹਾਰਾਜਾ ਤਾਂ ਅੰਮ੍ਰਿਤਸਰ ਆ ਗਇਆ ਅਤੇ ਤਿੰਨਾਂ ਦਿਨਾਂ ਪਿੱਛੋਂ ਗਵਰਨਰ ਜਨਰਲ ਵੀ ਉਥੇ ਪਹੁੰਚ ਗਇਆ। ਮਹਾਰਾਜਾ ਨੇ ਬੜੇ ਉਤਸਾਹ ਤੇ ਜੋਸ਼ ਨਾਲ ਗਵਰਨਰ ਜਨਰਲ ਦੀ ਦਾਅਵਤ ਕੀਤੀ ਅਤੇ ਤਿੰਨ ਦਿਨ ਲਗਾਤਾਰ ਅੰਮ੍ਰਿਤਸਰ ਸ਼ਹਰ ਵਿਚ ਆਮ ਕਰਕੇ ਤੇ ਸ੍ਰੀ ਦਰਬਾਰ ਸਾਹਿਬ ਵਿਖੇ ਵਿਸ਼ੇਸ਼ ਕਰਕੇ ਅਜੇਹੀ ਰੋਸ਼ਨੀ ਤੇ ਦੀਪਮਾਲਾ ਕੀਤੀ ਗਈ ਕਿ ਸਮੇਂ ਦੀ ਅੱਖ ਨੇ ਅਜੇਹੀ ਰੋਸ਼ਨੀ ਪਹਲਾਂ ਕਦੀ ਵੇਖੀ ਨਹੀਂ ਹੋਵੇਗੀ। ਹਾਲੀ ਮਹਾਰਾਜਾ ਅੰਮ੍ਰਿਤਸਰ ਹੀ ਠਹਰਿਆ ਹੋਇਆ ਸੀ, ਕਿ ਕੰਵਰ ਨੌਨਿਹਾਲ ਸਿੰਘ ਨੂੰ ਹੈਜ਼ਾ ਹੋ ਗਇਆ ਤੇ ਬਚਣ ਦੀ ਆਸ ਉਮੀਦ ਨ ਰਹੀ। ਗਵਰਨਰ ਜਨਰਲ ਵੀ ਕੰਵਰ ਨੌਨਿਹਾਲ ਸਿੰਘ ਦਾ ਹਾਲ ਪੁੱਛਣ ਆਇਆ ਤੇ ਉਸੇ ਦਿਨ ਤੋਂ ਬੀਮਾਰੀ ਨੇ ਮੋੜਾ ਖਾਧਾ ਤੇ ਰੋਗ ਘਟਨ ਲੱਗਾ। ਸੱਤਾਂ ਦਿਨਾਂ ਪਿੱਛੋਂ ਸਿਹਤ ਦਾ ਇਸ਼ਨਾਨ ਕੀਤਾ ਗਇਆ। ਅੰਮ੍ਰਿਤਸਰ ਦੀ ਸੈਰ ਪਿੱਛੋਂ ਗਵਰਨਰ ਜਨਰਲ ਤੇ ਮਹਾਰਾਜਾ ਦੋਵੇਂ ਇੱਕੋ ਸਵਾਰੀ ਵਿਚ ਲਾਹੌਰ ਆਏ ਅਤੇ ਸ਼ਾਲਾਮਾਰ ਬਾਗ਼ ਵਿਚ ਜਸ਼ਨ ਦੀਆਂ ਤਿਆਰੀਆਂ ਹੋਣ ਲੱਗੀਆਂ। ਇਕ ਰਾਤ ਦਾ ਜਸ਼ਨ

ਤਾਂ ਵਾਹ ਵਾਹ ਸੰਪੂਰਣ ਹੋ ਗਇਆ, ਪਰ ਜਦ ਜਸ਼ਨ ਦੀ ਦੂਜੀ ਰਾਤ ਆਈ ਤਾਂ ਉਸ ਰਾਤ ਮਹਾਰਾਜਾ ਲਕਵਾ ਤੇ ਅਧਰੰਗ ਨਾਲ ਬੀਮਾਰ ਹੋ ਗਇਆ ਅਤੇ ਬੋਲਣ ਦੀ ਸ਼ਕਤੀ ਬਿਲਕੁਲ ਜਾਂਦੀ ਰਹੀ। ਮੂੰਹ ਤੋਂ ਪਾਣੀ ਚਲਣ ਲਗ ਪਇਆ। ਭਾਵੇਂ ਮਹਾਰਾਜਾ ਦੀ ਬੀਮਾਰੀ ਦੇ ਦਿਨਾਂ ਵਿਚ ਵੀ ਗਵਰਨਰ ਜਨਰਲ ਦੀ ਖ਼ਾਤਿਰ ਤਵਾਜ਼ਹ ਤੇ ਆਉਭਗਤ ਅਥਵਾ ਮਾਣ ਸਤਿਕ੍ਰਾਰ ਵਿਚ ਕਿਸੇ ਕਿਸਮ ਦਾ ਫ਼ਰਕ ਨ ਪਇਆ, ਪਰ ਉਹ ਚਾਉ, ਉਤਸਾਹ ਤੇ ਖ਼ੁਸ਼ੀ ਨ ਰਹੀ। ਜ਼ਬਾਨ ਬੰਦ ਹੋਣ ਦੀ ਹਾਲਤ ਵਿਚ ਵੀ ਮਹਾਰਾਜਾ ਹਰ ਕੰਮ ਵਿਚ ਆਪ ਹੁਕਮ ਦੇਂਦਾ ਸੀ ਅਤੇ ਗੱਲ-ਬਾਤ ਦਾ ਕੰਮ ਇਸ਼ਾਰਿਆਂ ਤੇ ਸੰਕੇਤਾਂ ਤੋਂ ਲੈਂਦਾ ਸੀ। ਉਸ ਸਮੇਂ ਗਵਰਨਰ ਜਨਰਲ ਨੇ ਵੇਡ ਸਾਹਿਬ ਦੀ ਜ਼ਬਾਨੀ ਮਹਾਰਾਜਾ ਪਾਸੋਂ ਇਸ ਗੱਲ ਦੀ ਆਗਿਆ ਮੰਗੀ, ਕਿ ਅੰਗ੍ਰੇਜ਼ੀ ਫ਼ੌਜ ਲਾਹੌਰ ਦੇ ਰਸਤੇ ਪਿਸ਼ਾਵਰ ਚਲੀ ਜਾਵੇ। ਸਿੱਖੀ ਫ਼ੌਜ ਨੂੰ ਵੀ ਚਲਣ ਦਾ ਹੁਕਮ ਦੇ ਦਿਤਾ ਗਇਆ। ਮਹਾਰਾਜਾ ਨੇ ਅੰਗ੍ਰੇਜ਼ੀ ਫ਼ੌਜ ਨੂੰ ਇਸ ਸ਼ਰਤ ਤੇ ਆਪਣੇ ਇਲਾਕੇ ਵਿਚੋਂ ਲੰਘਣ ਦੀ ਆਗਿਆ ਦੇ ਦਿੱਤੀ, ਕਿ ਉਹ ਸਿੱਖ ਇਲਾਕੇ ਵਿਚ ਗਊ ਆਦਿ ਮਾਰ ਕੇ ਨਹੀਂ ਖਾਵੇਗੀ। ਇਸ ਪ੍ਰਬੰਧ ਪਿੱਛੋਂ ਗਵਰਨਰ ਜਨਰਲ ਲਾਹੌਰ ਤੋਂ ਵਿਦਾ ਹੋਇਆ ਅਤੇ ਵੇਡ ਸਾਹਿਬ ਅੰਗ੍ਰੇਜ਼ੀ ਫ਼ੌਜ ਤੇ ਤੋਪਖ਼ਾਨੇ ਦੇ ਆਉਣ ਦੀ ਉਡੀਕ ਵਿਚ ਲਾਹੌਰ ਹੀ ਠਹਰ ਗਇਆ। ਜਦ ਲਾਰਡ ਗਵਰਨਰ ਜਨਰਲ ਫ਼ੀਰੋਜ਼ਪੁਰ ਪਹੁੰਚ ਗਇਆ ਅਤੇ ਅੰਗ੍ਰੇਜ਼ੀ ਫ਼ੌਜ ਲਾਹੌਰ ਆ ਗਈ ਤਾਂ ਵੇਡ ਸਾਹਿਬ ਸ਼ਾਹਸ਼ੁਜਾਹ ਦੇ ਪੁੱਤਰ ਸ਼ਹਜ਼ਾਦਾ ਤੈਮੂਰ ਨਾਲ ਪਿਸ਼ਾਵਰ ਵਲ ਚੱਲ ਪਇਆ ਅਤੇ ਮਹਾਰਾਜਾ ਦੀ ਸਹਾਇਕ ਫ਼ੌਜ ਸ਼ਹਜ਼ਾਦਾ ਨੌਨਿਹਾਲ ਸਿੰਘ ਨਾਲ ਜਰਨੈਲ ਵੈਨਤੂਰਾ ਦੀ ਕਮਾਨ ਹੇਠ ਪਿਸ਼ਾਵਰ ਨੂੰ ਚਲੀ ਗਈ।

ਸੰਮਤ ੧੮੯੬ ਬਿ. ਦੇ ਆਰੰਭ ਵਿਚ ਗਵਰਨਰ ਦੇ ਏਜੰਟ ਕਲਾਰਕ ਸਾਹਿਬ ਦਾ ਪਤ੍ਰ ਮਹਾਰਾਜਾ ਦੇ ਨਾਮ ਇਸ ਭਾਵ ਦਾ ਪੁੱਜਾ, ਕਿ ਮਹਾਰਾਜਾ ਨੇ ਜਿਹੜੀ ੧੧ ਲੱਖ ਰੁਪਏ ਦੀ ਰਕਮ ਸਿੰਧ ਦੇ ਅਮੀਰਾਂ ਦੇ ਨਜ਼ਰਾਨੇ ਵਜੋਂ ਅੰਗ੍ਰੇਜ਼ਾਂ ਪਾਸੋਂ ਲੈਣੀ ਹੈ, ਤੇ ਜਿਸ ਦੀ ਅਦਾਇਗੀ ਬਾਰੇ ਸੰਧੀ-ਪਤ੍ਰ ਵਿਚ ਵੀ ਲਿਖਿਆ ਗਇਆ ਹੈ, ਉਸ ਸੰਬੰਧੀ ਗਵਰਨਰ ਜਨਰਲ ਦੀ ਇਹ ਰਾਇ ਹੈ ਕਿ ਉਹ ਰਕਮ ਹਾਲ ਦੀ ਘੜੀ ਮਹਾਰਾਜਾ ਨੂੰ ਨ ਦਿੱਤੀ ਜਾਵੇ ਤੇ ਅੰਗ੍ਰੇਜ਼ੀ ਖ਼ਜ਼ਾਨੇ ਵਿਚ ਅਮਾਨਤ ਰਹੇਗੀ ਅਤੇ ਜਦੋਂ ਕਾਬਲ ਦੀ ਮੁਹਿਮ ਦਾ ਫ਼ੈਸਲਾ ਹੋ ਜਾਵੇਗਾ, ਉਸ ਵੇਲੇ ਇਹ ਰਕਮ ਮਹਾਰਾਜਾ ਦੀ ਸੇਵਾ ਵਿਚ ਭੇਜ ਦਿੱਤੀ ਜਾਵੇਗੀ। ਇਹ ਪਤ੍ਰ ਸੁਣ ਕੇ ਮਹਾਰਾਜਾ ਬਹੁਤ ਨਾਰਾਜ਼ ਹੋਇਆ ਅਤੇ ਉੱਤਰ ਵਿਚ ਲਿਖਿਆ ਕਿ "ਇਹ ਰੁਪਿਆ ਉਸੇ ਵੇਲੇ ਵਸੂਲ ਕੀਤਾ ਜਾਣਾ ਸੀ; ਸੰਧੀ-ਪਤ੍ਰ ਵਿਚ ਅਜੇਹੀ ਕੋਈ ਸ਼ਰਤ ਨਹੀਂ ਹੈ ਕਿ ਕਾਬਲ ਦੀ ਮੁਹਿਮ ਦੇ ਫ਼ੈਸਲੇ ਪਿਛੋਂ ਹੀ ਇਹ ਰਕਮ ਦਿੱਤੀ ਜਾਣੀ ਹੈ; ਅੰਗ੍ਰੇਜ਼ ਆਪਣੇ ਕੀਤੇ ਹੋਏ ਬਚਨਾਂ ਦੇ ਪੱਕੇ ਹਨ ਤੇ ਉਨ੍ਹਾਂ ਨੂੰ ਅਜੇਹੀ ਗੱਲ ਕਰਨੀ ਸ਼ੋਭਾ ਨਹੀਂ ਦੇਂਦੀ'। ਇਸ ਉੱਤਰ ਦੇ ਪਹੁੰਚਣ ਪੁਰ ਪੰਜ ਲੱਖ ਰੁਪਿਆ ਉਸੇ ਵੇਲੇ ਦੇ ਦਿੱਤਾ ਗਇਆ ਅਤੇ ਛੇ ਲੱਖ ਰੁਪਏ ਸੰਬੰਧੀ ਉਸ ਵੇਲੇ ਇਹ ਨਿਸ਼ਚਿਤ ਹੋਇਆ ਕਿ ਕਾਬਲ ਦੀ ਮੁਹਿਮ ਦੇ ਫ਼ੈਸਲੇ ਪਿੱਛੋਂ ਵਸੂਲ ਕੀਤਾ ਜਾਵੇ।

ਜਦ ਅੰਗ੍ਰੇਜ਼ੀ ਤੇ ਸਿੱਖੀ ਫ਼ੌਜ ਪਿਸ਼ਾਵਰ ਪਹੁੰਚੀ ਤਾਂ ਦੋਹਾਂ ਫ਼ੌਜਾਂ ਵਿਚਕਾਰ ਕਿਸੇ ਮਜ਼੍ਹਬੀ ਵਿਰੋਧ ਕਾਰਣ ਝਗੜਾ ਹੋ ਗਇਆ ਪਰ ਕੰਵਰ ਨੌਨਿਹਾਲ ਸਿੰਘ ਨੇ ਛੇਤੀ ਹੀ ਯੋਗ ਪ੍ਰਬੰਧ ਕਰ ਲਇਆ ਤੇ ਫ਼ਸਾਦ ਵਧਣ ਨ ਦਿੱਤਾ। ਉਸ ਵੇਲੇ ਕਰਨੈਲ ਵੇਡ ਸਾਹਿਬ ਨਾਲ ਕੇਵਲ ਦੋ ਪਿਆਦਾ ਕੰਪਨੀਆਂ ਤੇ ਚਾਰ ਤੋਪਾਂ ਸਨ ਤੇ ਮਹਾਰਾਜਾ ਦੀ ਪੰਜ ਹਜ਼ਾਰ ਸਵਾਰ ਤੇ ਪਿਆਦਾ ਫ਼ੌਜ ਉਸ ਦੇ ਨਾਲ ਸੀ; ਇਸ ਤੋਂ ਛੁੱਟ ਸੋਲਾਂ ਤੋਪਾਂ ਤੇ ਸੋਲਾਂ ਸੋ ਆਦਮੀ ਹੋਰ ਸਨ, ਜਿਹੜੇ ਬਗ਼ੈਰ ਅੰਗ੍ਰੇਜ਼ਾਂ ਦੀ ਬੇਨਤੀ ਦੇ ਕੇਵਲ ਏਕਤਾ ਤੇ ਪਿਆਰ-ਮੁਹੱਬਤ ਦੇ ਸੰਬੰਧਾਂ ਕਾਰਣ ਮਹਾਰਾਜਾ ਨੇ ਨਾਲ ਭੇਜ ਦਿੱਤੇ ਸਨ। ਜਦ ਕਰਨੈਲ ਵੇਡ ਸਾਹਿਬ ਦਾ ਲਸ਼ਕਰ ਪਿਸ਼ਾਵਰ ਵਿਚ ਪੂਰੀ ਤਰ੍ਹਾਂ ਜਮ੍ਹਾ ਹੋ ਗਇਆ ਤਾਂ ਸਾਹਿਬ ਨੇ ਖ਼ੈਬਰ ਦੇ ਦੱਰੇ ਵਲ ਕੂਚ ਕੀਤਾ। ਪਹਲੇ ਸਾਥੀਆਂ ਦੇ ਸਿਪਾਹੀਆਂ ਨੇ ਖ਼ੈਬਰ ਜਾਣ ਤੋਂ ਨਾਂਹ ਕਰ ਦਿੱਤੀ ਅਤੇ ਖਿੱਚੋਤਾਣ ਹੁੰਦੀ ਦਿੱਸਣ ਲੱਗੀ, ਪਰ ਕੰਵਰ ਨੌਨਿਹਾਲ ਸਿੰਘ ਤੇ ਜਰਨੈਲ ਅਵੀਤਵੇਲਾ ਦੀ ਚੰਗੀ ਜੁਗਤ ਨਾਲ ਉਹ ਦਬਾ ਦਿੱਤੀ ਗਈ। ਇਕ ਹੋਰ ਝਗੜਾ ਖੜਾ ਹੋ ਗਇਆ ਕਿ ਗੋਰਖਿਆਂ ਦੀ ਪਲਟਨ ਨੇ ਖ਼ੈਬਰ ਵਿਚ ਜਾਣ ਤੋਂ ਸਖ਼ਤ ਨਾਂਹ ਨੁਕਰ ਕੀਤੀ ਤੇ ਜ਼ਬਾਨੀ ਤਾੜਨਾ ਦਾ ਉਨ੍ਹਾਂ ਤੇ ਕੋਈ ਅਸਰ ਨ ਹੋਇਆ ਅਤੇ ਦੱਰਾ ਖ਼ੈਬਰ ਤੋਂ ਉੱਠ ਕੇ ਉਹ ਫ਼ੌਜ ਬਿਨਾਂ ਆਗਿਆ ਪਿਸ਼ਾਵਰ ਆ ਗਈ ਕੰਵਰ ਨੌਨਿਹਾਲ ਸਿੰਘ ਨੇ ਉਨ੍ਹਾਂ ਕੋਲੋਂ ਤੋਪਾਂ ਖੋਹ ਲਈਆਂ ਤੇ ਉਨ੍ਹਾਂ ਦੀ ਥਾਂ ਦੂਜੀ ਫ਼ੌਜ ਨਿਯੁਕਤ ਕਰ ਦਿੱਤੀ ਅਤੇ ਸਾਰੀ ਪਲਟਨ ਪਾਸੋਂ ਹਥਿਆਰ ਲੈ ਲਏ। ਜਦ ਉਸ ਪਲਟਨ ਨੇ ਆਪਣੇ ਆਪ ਨੂੰ ਹੱਥਲ ਹੁੰਦਿਆਂ ਵੇਖਿਆ ਤਾਂ ਉਸ ਨੇ ਅਧੀਨਗੀ ਪ੍ਰਵਾਨ ਕਰ ਲਈ। ਕੰਵਰ ਨੌਨਿਹਾਲ ਸਿੰਘ ਨੇ ਉਸ ਪਲਟਨ ਦੇ ਅਧਿਕਾਰੀਆਂ ਨੂੰ ਬਦਲ ਦਿੱਤਾ, ਕਿਉਂਕਿ ਉਨ੍ਹਾਂ ਦੇ ਕਾਰਣ ਹੀ ਇਹ ਸਾਰੀ ਸ਼ਰਾਰਤ ਤੇ ਬਗ਼ਾਵਤ ਹੋਈ ਸੀ ਅਤੇ ਉਨ੍ਹਾਂ ਨੂੰ ਨੀਵਾਂ ਵਿਖਾ ਕੇ ਮਹਾਰਾਜਾ ਪਾਸ ਉਨ੍ਹਾਂ ਦੀ ਸ਼ਿਕਾਇਤ ਲਿਖ ਭੇਜੀ। ਮਹਾਰਾਜਾ ਨੇ ਸਰਦਾਰ ਸੁਲਤਾਨ ਮੁਹੰਮਦ ਖ਼ਾਂ ਨੂੰ ਪਿਸ਼ਾਵਰ ਭੇਜਿਆ; ਇਹ ਸਰਦਾਰ ਅਮੀਰ ਦੋਸਤ ਮੁਹੰਮਦ ਖ਼ਾਂ ਦਾ ਭਰਾ ਸੀ ਅਤੇ ਪਿਸ਼ਾਵਰ ਦੀ ਫ਼ਤਹ ਵਾਲੇ ਦਿਨ ਤੋਂ ਲਾਹੌਰ ਹੀ ਰਹਿੰਦਾ ਸੀ ਤੇ ਮਹਾਰਾਜਾ ਨੇ ਉਸ ਨੂੰ ਕੋਹਾਟ ਦਾ ਇਲਾਕਾ ਜਾਗੀਰ ਵਜੋਂ ਬਖ਼ਸ਼ ਰਖਿਆ ਸੀ। ਉਸ ਨੂੰ ਮਹਾਰਾਜਾ ਨੇ ਅੰਗ੍ਰੇਜ਼ੀ ਤੇ ਸਿੱਖੀ ਫ਼ੌਜ ਨੂੰ ਉਪਰੋਕਤ ਮੁਹਿੰਮ ਵਿਚ ਪੂਰੀ ਪੂਰੀ ਸਹਾਇਤਾ ਦੇਣ ਲਈ ਭੇਜਿਆ।

ਉਸ ਸਾਲ ਦੇ ਮਹੀਨਾ ਜੇਠ ਵਿਚ ਮਹਾਰਾਜਾ ਸਖ਼ਤ ਬੀਮਾਰ ਪੈ ਗਇਆ ਤੇ ਕਮਜ਼ੋਰੀ ਵੱਧ ਗਈ; ਇਸ ਲਈ ੯, ਜੇਠ, ੧੮੯੬ ਬਿ. ਨੂੰ ਮਹਾਰਾਜਾ ਨੇ ਸਾਰੇ ਸਰਦਾਰਾਂ ਤੇ ਫ਼ੌਜ ਦੇ ਅਧਿਕਾਰੀਆਂ ਨੂੰ ਬੁਲਾਇਆ। ਜਦ ਸਾਰੇ ਇਕੱਤਰ ਹੋ ਗਏ ਤਾਂ ਸਭ ਨੂੰ ਹੁਕਮ ਸੁਣਾਇਆ ਕਿ ਅੱਜ ਦੀ ਮਿਤੀ ਤੋਂ ਰਾਜ ਦਰਬਾਰ ਦੇ ਸਾਰੇ ਕੰਮ-ਕਾਜ ਸਹਜ਼ਾਦਾ ਖੜਕ ਸਿੰਘ ਨੂੰ ਸੌਂਪੇ ਜਾਂਦੇ ਹਨ ਅਤੇ ਮਹਾਰਾਜਾ ਨੇ ਆਪਣੀ ਹੱਥੀਂ ਸ਼ਹਜ਼ਾਦੇ ਨੂੰ ਰਾਜ-ਤਿਲਕ ਦਿੱਤਾ ਅਤੇ ਰਾਜਾ ਧਿਆਨ ਸਿੰਘ ਨੂੰ ਪ੍ਰਧਾਨ-ਮੰਤ੍ਰੀ ਦਾ ਪੋਸ਼ਾਕਾ ਪਵਾਇਆ ਅਤੇ ਉਸ ਨੂੰ ਮਹਾਨ ਰਾਜ ਦਾ ਨਾਇਬ, ਸਰਕਾਰ ਦਾ ਪੱਕਾ ਸ਼ੁਭ-ਇੱਛਕ, ਪ੍ਰਧਾਨ-ਮੰਤ੍ਰੀ, ਮੁਖ਼ਤਾਰ ਕੁਲ ਤੇ ਮੁਖ ਪ੍ਰਬੰਧਿਕ ਆਦਿ ਦੇ ਖ਼ਿਤਾਬ ਬਖ਼ਸ਼ੇ ਅਤੇ ਇਸ ਭਾਵ

ਦੇ ਇਸ਼ਤਿਹਾਰ ਲਿਖਵਾ ਕੇ ਉਨ੍ਹਾਂ ਦੀ ਇਕ ਇਕ ਨਕਲ ਮੁਲਤਾਨ, ਪਿਸ਼ਾਵਰ-ਕਸ਼ਮੀਰ, ਆਦਿ ਇਲਾਕਿਆਂ ਵਿਚ ਭੇਜੀ ਗਈ।

ਸੰਮਤ ੧੮੯੬ ਬਿ, ਦੇ ਹਾੜ ਮਹੀਨੇ ਦੀ ਇਕਾਦਸ਼ੀ ਨੂੰ ਮਹਾਰਾਜਾ ਦੀ ਤਬੀਅਤ ਬਹੁਤ ਖ਼ਰਾਬ ਹੋ ਗਈ ਤੇ ਉਹ ਸਖ਼ਤ ਬੀਮਾਰ ਹੋ ਗਇਆ। ਡੇਢ ਪਹਰ ਤਕ ਲਗਾਤਾਰ ਗ਼ਸ਼ੀ ਪੈਂਦੀ ਰਹੀ। ਉਸ ਵੇਲੇ ਰਾਜਾ ਧਿਆਨ ਸਿੰਘ ਨੇ ਜਾਨ ਹੋਮ ਸਾਹਿਬ ਅੰਗ੍ਰੇਜ਼ ਨੂੰ ਹੁਕਮ ਦਿੱਤਾ ਕਿ ਉਹ ਆਪਣੀਆਂ ਪਲਟਨਾਂ ਲੈ ਕੇ ਅੰਮ੍ਰਿਤਸਰ ਚਲਾ ਜਾਵੇ ਅਤੇ ਕਿਲ੍ਹਾ ਗੋਬਿੰਦਗੜ੍ਹ ਦੀ ਸੁਰੱਖਿਆ ਭਲੀ ਪ੍ਰਕਾਰ ਕਰੇ। ਤੀਜੇ ਪਹਰ ਮਹਾਰਾਜਾ ਨੂੰ ਫੇਰ ਹੋਸ਼ ਆਈ, ਪਰ ਜਿਊਣ ਦੀ ਆਸ ਬਿਲਕੁਲ ਜਾਂਦੀ ਦਿੱਸੀ; ਮਹਾਰਾਜਾ ਦਾ ਇਸ ਤਰ੍ਹਾਂ ਥੋੜੇ ਸਮੇਂ ਲਈ ਰਾਜ਼ੀ ਹੋਣਾ ਵਕਤੀ ਸਮਝਿਆ ਗਇਆ। ਦੋ ਦਿਨ ਬਰਾਬਰ ਇਹੀ ਹਾਲ ਰਹਿਆ; ਜਦੋਂ ਸਵੇਰ ਦੇ ਦਸ ਵਜਦੇ ਤਾਂ ਮਹਾਰਾਜਾ ਨੂੰ ਗ਼ਸ਼ੀ ਪੈ ਜਾਂਦੀ ਤੇ ਤੀਜੇ ਪਹਰ ਤਕ ਇਹੀ ਹਾਲਤ ਰਹਿੰਦੀ। ਤੀਜੇ ਦਿਨ ਕਮਜ਼ੋਰੀ ਬਹੁਤ ਵੱਧ ਗਈ ਤੇ ਚਾਰ ਦਿਨਾਂ ਤਕ ਦਿਨ ਰਾਤ ਇਹੀ ਦਸ਼ਾ ਰਹੀ; ਕਦੀ ਮਹਾਰਾਜਾ ਹੋਸ਼ ਵਿਚ ਆ ਜਾਂਦਾ ਤੇ ਕਦੀ ਫੇਰ ਬੇਹੋਸ਼ ਹੋ ਜਾਂਦਾ। ਬੀਮਾਰੀ ਦੀ ਇਸ ਹਾਲਤ ਵਿਚ ਬਾਈ ਲੱਖ ਰੁਪਿਆ ਨਕਦ ਤੇ ਪੰਜੀ ਲੱਖ ਰੁਪਏ ਦਾ ਮਾਲ-ਅਸਬਾਬ ਦਾਨ ਵਜੋਂ ਹਿੰਦੂ ਮੁਸਲਮਾਨ ਧਾਰਮਿਕ ਅਸਥਾਨਾਂ ਮੰਦਰਾਂ-ਮਸਜਿਦਾਂ ਵਿਚ ਵੰਡਿਆ ਗਇਆ ਅਤੇ ਢਾਈ ਸੌ ਮਣ ਘਿਉ ਜਵਾਲਾਮੁਖੀ ਦੇ ਮੰਦਰ ਵਿਚ ਹੋਮ ਲਈ ਭੇਜਿਆ ਗਇਆ। ਇਹ ਮਹਾਰਾਜਾ ਦਾ ਅੰਤਿਮ ਸਮਾਂ ਜਾਪਦਾ ਸੀ, ਇਸ ਲਈ ਧਿਆਨ ਸਿੰਘ ਨੇ ਦਸ ਲੱਖ ਰੁਪਏ ਦਾ ਇਕ ਥੜਾ ਬਣਵਾਇਆ ਤੇ ਉਸ ਉਤੇ ਦਸ ਹਜ਼ਾਰ ਰੁਪਏ ਦਾ ਪਸ਼ਮੀਨਾ ਵਿਛਾਇਆ ਤੇ ਇਕ ਪੰਡੀ ਤਿਆਰ ਕੀਤੀ ਤਾਂ ਜੋ ਮਹਾਰਾਜਾ ਨੂੰ ਅੰਤਿਮ ਸੰਸਕਾਰ ਸਮੇਂ ਉਸ ਤੇ ਲਿਟਾਇਆ ਜਾਵੇ। ਮਹਾਰਾਜਾ ਰਣਜੀਤ ਸਿੰਘ ਕਈ ਵਾਰ ਇਹ ਬਚਨ ਕੀਤਾ ਕਰਦਾ ਸੀ, ਕਿ ਕੋਹਨੂਰ ਹੀਰਾ ਕਿਸੇ ਬਾਦਸ਼ਾਹ ਕੋਲ ਨਹੀਂ ਰਹਿਆ, ਇਸ ਲਈ ਚੰਗਾ ਹੈ ਜੋ ਇਹ ਪੁੰਨ ਕਰ ਦਿਤਾ ਜਾਵੇ ਤੇ ਇਸ ਨੂੰ ਜਗਨਨਾਥ ਜੀ ਦੇ ਮੰਦਰ ਜਾਂ ਗੁਰੂ ਰਾਮਦਾਸ ਸਾਹਿਬ ਦੇ ਦਰਬਾਰ ਚੜ੍ਹਾ ਦਿੱਤਾ ਜਾਏ। ਉਸ ਵੇਲੇ ਜਮਾਦਾਰ ਖ਼ੁਸ਼ਹਾਲ ਸਿੰਘ ਨੇ ਵੀ ਇਹ ਗੱਲ ਮਹਾਰਾਜਾ ਨੂੰ ਯਾਦ ਕਰਾਈ ਅਤੇ ਰਾਜਾ ਧਿਆਨ ਸਿੰਘ ਦੀ ਵੀ ਇਹੀ ਰਾਇ ਪੱਕੀ ਹੋ ਗਈ, ਕਿ ਉਸੇ ਵੇਲੇ ਮਹਾਰਾਜਾ ਦੇ ਹੱਥੋਂ ਚੁਲੂ ਭਰ ਪਾਣੀ ਕੋਹਨੂਰ ਹੀਰੇ ਤੇ ਪਵਾ ਦਿੱਤਾ ਜਾਵੇ ਤਾਂ ਜੋ ਫੇਰ ਕਿਸੇ ਦਾ ਉਸ ਪੁਰ ਦਾਅਵਾ ਨ ਰਹੇ; ਪਰ ਜਦ ਉਹ ਹੀਰਾ ਤੋਪਖ਼ਾਨੇ ਵਿਚੋਂ ਮੰਗਵਾਇਆ ਗਇਆ ਤਾਂ ਤੋਪਖ਼ਾਨਾ ਦੇ ਅਧਿਕਾਰੀ ਮਿਸਰ ਬੇਲੀ ਰਾਮ ਨੇ ਉਹ ਨ ਦਿੱਤਾ ਤੇ ਕਹਿਆ ਕਿ ਇਹ ਮਾਲ-ਧਨ ਰਾਜ ਦੇ ਉੱਤਰਾਧਿਕਾਰੀ ਦਾ ਹੈ; ਉਸ ਦੀ ਆਗਿਆ ਬਿਨਾਂ ਮੈਂ ਇਹ ਨਹੀਂ ਦੇ ਸਕਦਾ। ਇਸ ਲ਼ਈ ਰਾਜਾ ਧਿਆਨ ਸਿੰਘ ਚੁੱਪ ਰਹਿਆ। ਪੰਜਵੇਂ ਦਿਨ ਅਰਥਾਤ ਸ਼ੁਕਰਵਾਰ ੧੫ ਹਾੜ, ਸੰਮਤ ੧੮੯੬ ਬਿ. ਨੂੰ ਛੇ ਘੜੀ ਦਿਨ ਰਹਿੰਦੇ ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਪਿਆਰੀ ਜਾਨ ਉਸ ਜੀਆਂ ਨੂੰ ਉਤਪੰਨ ਕਰਨ ਵਾਲੇ ਰੱਬ ਦੇ ਹਵਾਲੇ ਕਰ ਦਿੱਤੀ। ਉਸ ਵੇਲੇ ਦਿਨ ਬਾਕੀ ਕੋਈ ਨਹੀਂ ਰਹਿੰਦਾ ਸੀ। ਇਸ ਲਈ ਰਾਜਾ ਧਿਆਨ ਸਿੰਘ ਨੇ ਲਾਭ ਸਿੰਘ ਨੂੰ ਹੁਕਮ ਦਿੱਤਾ

ਕਿ ਉਹ ਆਪਣੀ ਫ਼ੌਜ ਲੈ ਕੇ ਸ਼ਹਰ ਦਾ ਪ੍ਰਬੰਧ ਕਰੇ ਤਾਂ ਜੋ ਕਿਸੇ ਪ੍ਰਕਾਰ ਦਾ ਦੰਗਾ-ਫ਼ਸਾਦ ਨ ਹੋਵੇ । ਦੂਜੇ ਦਿਨ ਰਾਜਿਆਂ ਮਹਾਰਾਜਿਆਂ ਦੀ ਰਹੁਰੀਤੀ ਅਨੁਸਾਰ ਇਸ਼ਨਾਨ ਕਰਾਉਣ ਪਿਛੋਂ ਮਹਾਰਾਜਾ ਦੇ ਸ਼ਰੀਰ ਤੇ ਸ਼ਾਹੀ ਪੋਸ਼ਾਕ ਤੇ ਭੂੱਛਣ ਗਹਣੇ ਆਦਿ ਸਜਾਏ ਗਏ ਤੇ ਸੋਨੇ ਦਾ ਬਿਵਾਨ ਤਿਆਰ ਕੀਤਾ ਗਇਆ । ਉਸ ਵੇਲੇ ਦੋਵੇਂ ਕਟੋਚਨ-ਰਾਣੀਆਂ ਅਰਥਾਤ ਰਾਣੀ ਰਾਜਦਈ ਤੇ ਰਾਣੀ ਹਰਿਦਈ, ਜਿਹੜੀਆਂ ਕਾਂਗੜਾ ਦੇ ਰਾਜਾ ਸੰਸਾਰ ਚੰਦ ਦੀਆਂ ਸੁਪੁੱਤਰੀਆਂ ਸਨ, ਮਹਾਰਾਜਾ ਨਾਲ ਸਤੀ ਹੋਣ ਲਈ ਤਿਆਰ ਹੋ ਗਈਆਂ । ਪਹਲਾਂ ਉਨ੍ਹਾਂ ਨੇ ਆਪਣੀਆਂ ਜਾਗੀਰਾਂ, ਮਾਲ-ਅਸਬਾਬ, ਧਨ ਦੌਲਤ, ਨਕਦੀ, ਗਹਣੇ ਗੱਟੇ ਤੇ ਹੀਰੇ ਮੋਤੀ ਹੱਸਦਿਆਂ ਹੱਸਦਿਆਂ ਤੇ ਆਪਣੀ ਮਰਜ਼ੀ ਨਾਲ ਦਾਨ ਵਿਚ ਦੇ ਦਿੱਤੇ ਅਤੇ ਉਹ ਸੱਚੀ ਪ੍ਰੀਤ ਵਜੋਂ ਪੂਰਣ ਸਥਿਰਤਾ ਸਹਿਤ ਖੁਲ੍ਹੇ-ਮੂੰਹ ਮਹਲਾਂ ਤੋਂ ਬਾਹਰ ਨਿਕਲ ਆਈਆਂ । ਮਰਦਾਂ ਵਿਚੋਂ ਰਾਜਾ ਧਿਆਨ ਸਿੰਘ ਮਹਾਰਾਜਾ ਦੇ ਨਾਲ ਚਲਣ ਤੇ ਮਰਨ ਲਈ ਤਿਆਰ ਹੋ ਗਇਆ ਅਤੇ ਉਸ ਨੇ ਹੁਕਮ ਦਿੱਤਾ ਕਿ ਉਸ ਦਾ ਸਾਰਾ ਧਨ ਮਾਲ ਤੇ ਰੁਪਿਆ ਪੈਸਾ ਦਾਨ ਦੇਣ ਹਿਤ ਜਮ੍ਹਾ ਕੀਤਾ ਜਾਵੇ । ਜਦ ਦਰਬਾਰੀ ਅਮੀਰਾਂ ਤੇ ਸਰਦਾਰਾਂ ਨੇ ਵੇਖਿਆ ਕਿ ਵਜ਼ੀਰ ਨੇਕ ਸਲਾਹ ਰਾਜਾ ਧਿਆਨ ਸਿੰਘ ਤਾਂ ਸੱਚੀ-ਮੁੱਚੀ ਮਰਨ ਲਈ ਤਿਆਰ ਹੋ ਗਇਆ ਹੈ ਤਾਂ ਸਾਰੇ ਉਸ ਨੂੰ ਸਮਝਾਉਣ ਲੱਗੇ ਅਤੇ ਉਨ੍ਹਾਂ ਕਹਿਆ ਕਿ 'ਮਹਾਰਾਜਾ ਨੇ ਤੁਹਾਨੂੰ ਸਯੋਗ ਤੇ ਸਿਆਣਾ ਵਜ਼ੀਰ ਸਮਝ ਕੇ ਰਿਆਸਤ ਦਾ ਸਾਰਾ ਕੰਮ-ਕਾਜ ਤੇ ਰਾਜ ਦਾ ਪ੍ਰਬੰਧ ਤੁਹਾਡੇ ਹਵਾਲੇ ਕੀਤਾ ਸੀ ਤੇ ਤੁਹਾਨੂੰ ਉੱਤਰਾਧਿਕਾਰੀ ਸ਼ਹਜ਼ਾਦੇ ਦੀ ਸੱਜੀ ਤੇ ਸ਼ਕਤੀਸ਼ਾਲੀ ਬਾਂਹ ਬਣਾਇਆ ਸੀ; ਹੁਣ ਤੁਹਾਡਾ ਇਸ ਤਰ੍ਹਾਂ ਮਰਨ ਲਈ ਤਿਆਰ ਹੋ ਜਾਣਾ ਮਾਨੋ ਮਹਾਰਾਜਾ ਤੇ ਉਸ ਦੇ ਉੱਤਰਾਧਿਕਾਰੀ ਨਾਲ ਬੇਵਫ਼ਾਈ ਕਰਨ ਸਮਾਨ ਹੈ ਅਤੇ ਤੁਹਾਡੇ ਤੋਂ ਬਿਨਾਂ ਹੋਰ ਅਜੇਹਾ ਕਿਹੜਾ ਸਿਆਣਾ ਤੇ ਸੂਝਵਾਨ ਪੁਰਸ਼ ਹੈ, ਜਿਹੜਾ ਮਹਾਰਾਜਾ ਦੇ ਪਿੱਛੋਂ ਰਾਜ-ਪਾਟ ਦਾ ਸਾਰਾ ਪ੍ਰਬੰਧ ਕਰ ਸਕੇਗਾ । ਮਹਾਰਾਜਾ ਨੇ ਤੁਹਾਨੂੰ ਪਾਲਿਆ ਪੋਸਿਆ ਤੇ ਕੇਵਲ ਇਸ ਖ਼ਿਆਲ ਨਾਲ ਵਜ਼ੀਰ ਬਣਾਇਆ ਸੀ, ਕਿ ਮਹਾਰਾਜਾ ਦੇ ਪਿੱਛੋਂ ਤੁਸੀਂ ਉਸ ਦੀ ਰਿਆਸਤ ਦਾ ਯੋਗ ਪ੍ਰਬੰਧ ਕਰ ਸਕੋ, ਨ ਕਿ ਇਸ ਲਈ ਕਿ ਤੁਸੀਂ ਵੀ ਮਹਾਰਾਜਾ ਦੇ ਨਾਲ ਹੀ ਪਰਲੋਕ ਸੁਧਾਰ ਜਾਓ' । ਅਖ਼ੀਰ ਜਦ ਰਾਜਾ ਧਿਆਨ ਸਿੰਘ ਨੇ ਕਿਸੇ ਦੀ ਗੱਲ ਵੀ ਨ ਮੰਨੀ ਤਾਂ ਉੱਤਰਾਧਿਕਾਰੀ ਸ਼ਹਜ਼ਾਦਾ ਖੜਕ ਸਿੰਘ ਨੇ ਆਪ ਉਸ ਨੂੰ ਸਮਝਾਇਆ ਤੇ ਇਸ ਤਰ੍ਹਾਂ ਮਰਨ ਤੋਂ ਵਿਵਰਜਤ ਕੀਤਾ ਅਤੇ ਕਹਿਆ, ਕਿ ਰਾਜ ਦਾ ਭਲੀ ਪ੍ਰਕਾਰ ਪ੍ਰਬੰਧ ਹੋ ਜਾਣ ਪਿੱਛੋਂ ਉਸ ਨੂੰ ਪੂਰਣ ਅਧਿਕਾਰ ਹੋਵੇਗਾ ਕਿ ਉਹ ਬੇਸ਼ੱਕ ਤੀਰਥਾਂ ਨੂੰ ਚਲਾ ਜਾਵੇ ਤੇ ਸਾਰੀ ਉਮਰ ਰੱਬ ਦੀ ਯਾਦ ਵਿਚ ਬਤੀਤ ਕਰੇ ।

ਦੋਵੇਂ ਕਟੋਚਨਾਂ ਰਾਣੀਆਂ ਖੁਲ੍ਹੇ ਮੂੰਹ ਪਰਦੇ 'ਚੋਂ ਬਾਹਰ ਆ ਗਈਆਂ ਅਤੇ ਅਰਥੀ ਨੇੜੇ ਆ ਕੇ ਉਨ੍ਹਾਂ ਹਿੰਦੂਆਂ ਦੀ ਪਵਿਤ੍ਰ ਤੇ ਧਾਰਮਿਕ ਪੁਸਤਕ ਗੀਤਾ ਨੂੰ ਮਹਾਰਾਜਾ ਦੀ ਛਾਤੀ ਤੇ ਰੱਖ ਕੇ ਰਾਜਾ ਧਿਆਨ ਸਿੰਘ ਨੂੰ ਆਖਿਆ ਕਿ ਉਹ ਉਸ ਪਵਿਤ੍ਰ ਪੁਸਤਕ ਤੇ ਮਹਾਰਾਜਾ ਦੇ ਮ੍ਰਿਤਕ ਸ਼ਰੀਰ ਨੂੰ ਹੱਥ ਲਾ ਕੇ ਸੌਗੰਦ ਖਾਵੇ ਕਿ ਅੱਗੋਂ ਤੋਂ ਰਾਜ-ਕਾਜ ਦਾ ਸਯੋਗ ਪ੍ਰਬੰਧ ਕਰੇਗਾ ਅਤੇ ਸ਼ਹਜ਼ਾਦਾ ਖੜਕ ਸਿੰਘ ਤੇ ਕੰਵਰ ਨੌਨਿਹਾਲ ਸਿੰਘ ਵਿਚਕਾਰ ਕਦੀ ਨਾਚਾਕੀ ਜਾਂ ਬੇਇਤਫ਼ਾਕੀ ਨਹੀਂ ਹੋਣ ਦੇਵੇਗਾ ਅਤੇ ਹਰ ਕੰਮ

ਵਿਚ ਰਾਜ ਦਾ ਸ਼ੁਭਚਿੰਤਕ ਵਿਸ਼ਵਾਸਪਾਤਰ ਰਹੇਗਾ ਤੇ ਰਿਆਸਤ ਦੀ ਵ੍ਰਿਧੀ ਨੂੰ ਸਦਾ ਮੁੱਖ ਰਖੇਗਾ। ਇਸ ਪੁਰ ਰਾਜਾ ਧਿਆਨ ਸਿੰਘ ਨੇ ਗੀਤਾ ਦੀ ਪੋਥੀ ਚੁੱਕ ਕੇ ਤੇ ਮਹਾਰਾਜਾ ਦੇ ਮ੍ਰਿਤਕ ਸ਼ਰੀਰ ਨੂੰ ਹੱਥ ਲਾ ਕੇ ਸੌਂਹ ਖਾਧੀ। ਫੇਰ ਦੋਵਾਂ ਨੇ ਸ਼ਹਜ਼ਾਦਾ ਖੜਕ ਸਿੰਘ ਨੂੰ ਸੰਬੋਧਨ ਕਰਦਿਆਂ ਹੋਇਆਂ ਕਹਿਆ ਕਿ "ਤੁਸੀਂ ਵੀ ਗੀਤਾ ਚੁੱਕ ਕੇ ਸੌਂਹ ਖਾਓ ਕਿ ਰਾਜਾ ਧਿਆਨ ਸਿੰਘ ਨੂੰ ਆਪਣਾ ਕੁੱਲ ਮੁਖਤਾਰ ਪ੍ਰਧਾਨ-ਮੰਤ੍ਰੀ ਤੇ ਰਾਜ ਪ੍ਰਬੰਧਕ ਮੰਨੋਗੇ ਅਤੇ ਕੋਈ ਕੰਮ ਉਸ ਦੀ ਰਾਇ ਤੋਂ ਬਿਨਾਂ ਨਹੀਂ ਕਰੋਗੇ ਅਤੇ ਉਸ ਦੇ ਬਾਰੇ ਕਦੀ ਕਿਸੇ ਸ੍ਵਾਰਥੀ ਦੀ ਈਰਖਾਭਰੀ ਗੱਲ-ਬਾਤ ਨਹੀਂ ਸੁਣੋਗੇ।' ਇਸ ਤੇ ਸ਼ਹਜ਼ਾਦਾ ਨੇ ਵੀ ਪੋਥੀ ਚੁੱਕ ਕੇ ਸੌਂਹ ਖਾਧੀ ਤੇ ਉਪਰੋਕਤ ਗੱਲਾਂ ਦਾ ਪ੍ਰਣ ਕੀਤਾ। ਇਸ ਤੋਂ ਪਿੱਛੋਂ ਮਹਾਰਾਜਾ ਦਾ ਬਿਵਾਨ ਬੜੀ ਸ਼ਾਨ-ਬਾਨ ਨਾਲ ਚੁਕਿਆ ਗਇਆ ਅਤੇ ਉਸ ਉਤੋਂ ਰੁਪਿਆਂ, ਬੁਤਕੀਆਂ ਤੇ ਮੋਤੀਆਂ ਦੀ ਸੋਟ ਹੋਣ ਲੱਗੀ। ਬੜਾ ਰੁਪਿਆ ਉਤੋਂ ਦੀ ਵਾਰ ਕੇ ਸੁਟਿਆ ਗਇਆ। ਉਸ ਵੇਲੇ ਹਜ਼ਾਰਾਂ ਨੌਕਰ ਚਾਕਰ, ਤੇ ਸ਼ਹਰ ਦੇ ਲੋਕ ਮਹਾਰਾਜਾ ਦੀ ਅਰਥੀ ਦੇ ਨਾਲ ਸਨ। ਬਿਵਾਨ ਹਜ਼ੂਰੀ ਬਾਗ਼ ਦੇ ਪੱਛਮੀ ਦਰਵਾਜ਼ੇ ਰਾਹੀਂ ਦਰਿਆ ਰਾਵੀ ਦੇ ਕੰਢੇ ਲੈ ਜਾਇਆ ਗਇਆ, ਜਿਥੇ ਚੰਦਨ ਦੀ ਚਿਤਾ ਬਣੀ ਹੋਈ ਸੀ, ਉਸ ਉੱਪਰ ਅਰਥੀ ਰੱਖ ਦਿੱਤੀ ਗਈ। ਸ਼ਹਜ਼ਾਦਾ ਖੜਕ ਸਿੰਘ ਨੇ ਚਿਤਾ ਨੂੰ ਲੰਬੂ ਲਾਇਆ; ਉਸ ਵੇਲੇ ਦੋਵੇਂ ਕਟੋਚਨ ਰਾਣੀਆ ਮਹਾਰਾਜਾ ਦਾ ਸਿਰ ਫੜ ਕੇ ਚਿਤਾ ਉੱਪਰ ਉਸ ਦੇ ਸਿਰਹਾਣੇ ਬੈਠੀਆਂ ਹੋਈਆਂ ਸਨ, ਅਤੇ ਯਾਰਾਂ ਗੋਲੀਆਂ ਮ੍ਰਿਤਕ ਸ਼ਰੀਰ ਦੇ ਦੋਵੇਂ ਪਾਸੇ ਬੈਠੀਆਂ ਮਹਾਰਾਜਾ ਨਾਲ ਅੰਤਿਮ ਯਾਤ੍ਰਾ ਲਈ ਤਿਆਰ ਸਨ। ਰਾਜਾ ਧਿਆਨ ਸਿੰਘ ਉਸ ਵੇਲੇ ਉਨ੍ਹਾਂ ਦੇ ਨੇੜੇ ਗਇਆ ਤੇ ਰਾਣੀਆਂ ਪਾਸੋਂ ਸ਼ਹਜ਼ਾਦਾ ਖੜਕ ਸਿੰਘ ਦੇ ਹੱਕ ਵਿਚ ਅਸੀਸ ਮੰਗੀ। ਸਤੀਆਂ ਨੇ ਉਸ ਵੇਲੇ ਕੋਈ ਜਵਾਬ ਨ ਦਿੱਤਾ ਤੇ ਉਹ ਅੱਖਾਂ ਮੀਟੀ ਉਸੇ ਤਰ੍ਹਾਂ ਚੁੱਪ ਬੈਠੀਆਂ ਰਹੀਆਂ। ਜਦ ਲੰਬੂ ਤੇਜ਼ ਹੋਏ ਅਤੇ ਚਿਤਾ ਉੱਪਰ ਘਿਉ, ਸੁਗੰਧੀਆਂ, ਇਤਰ ਫੁਲੇਲ ਛਿੜਕੇ ਗਏ ਤਾਂ ਅੱਗ ਦੇ ਲੰਬੂ ਅਸਮਾਨ ਨਾਲ ਗੱਲਾਂ ਕਰਨ ਲੱਗੇ। ਉਸ ਵੇਲੇ ਇਕ ਕਬੂਤਰ ਕਿਧਰੋਂ ਉਡਦਾ ਉਡਦਾ ਆਇਆ ਅਤੇ ਚਿਤਾ ਤੇ ਡਿੱਗ ਕੇ ਸੜ ਮੋਇਆ, ਮਾਨੋ ਉਹ ਵੀ ਮਹਾਰਾਜਾ ਦੀ ਚਿਤਾ ਤੇ ਸਤੀ ਹੋ ਗਇਆ ਹੋਵੇ। ਉਸ ਵੇਲੇ ਇਕ ਬੱਦਲੀ ਵੀ ਆਕਾਸ਼ ਉਤੇ ਉੱਠੀ ਅਤੇ ਪਾਣੀ ਦੀਆਂ ਬੂੰਦਾਂ ਵਸਣ ਲੱਗੀਆਂ ਇਉਂ ਜਾਪਦਾ ਸੀ, ਕਿ ਮਹਾਰਾਜਾ ਦੇ ਮ੍ਰਿਤਕ ਸ਼ਰੀਰ ਉੱਪਰ ਅਸਮਾਨ ਵੀ ਸ਼ੋਕ ਦੇ ਅਥਰੂ ਕੇਰ ਰਹਿਆ ਸੀ। ਜਦ ਅੱਗ ਮੱਠੀ ਹੋਈ ਅਤੇ ਮਹਾਰਾਜਾ ਤੇ ਸਤੀਆਂ ਦੀਆਂ ਲੋਥਾਂ ਭਸਮ ਹੋ ਚੁੱਕੀਆਂ ਤੇ ਧਾਰਮਿਕ ਰਸਮਾਂ ਸਾਰੀਆਂ ਪੂਰੀਆਂ ਹੋ ਗਈਆਂ ਤਾਂ ਸ਼ਹਜ਼ਾਦਾ ਆਪਣੇ ਦਰਬਾਰੀਆਂ ਸਮੇਤ ਇਸ਼ਨਾਨ ਕਰ ਕੇ ਕਿਲ੍ਹੇ ਵਿਚ ਵਾਪਸ ਆ ਗਇਆ। ਚੌਥੇ ਦਿਨ ਮਹਾਰਾਜਾ ਦੇ ਫੁੱਲ ਸਮੇਤ ਸਤੀ ਹੋਈਆਂ ਰਾਣੀਆਂ ਦੇ ਫੁਲਾਂ ਦੇ ਬੜੇ ਸਤਿਕਾਰ ਸਹਿਤ ਚੁਣੇ ਗਏ ਤੇ ਗੰਗਾ ਭੇਜੇ ਗਏ ਅਤੇ ਜਿਸ ਤਰ੍ਹਾਂ ਮਹਾਰਾਜਾ ਦੀ ਸਵਾਰੀ ਉਸ ਦੇ ਜਿਊਂਦੇ ਜੀ ਬੜੀ ਸ਼ਾਨ-ਬਾਨ ਨਾਲ ਨਿਕਲਿਆ ਕਰਦੀ ਸੀ ਉਸੇ ਤਰ੍ਹਾਂ ਉਸ ਦੇ ਫੁਲਾਂ ਦੀ ਸਵਾਰੀ ਵੀ ਨਿਕਲੀ। ਕੁਝ ਇਕ ਦਰਬਾਰੀ ਅਮੀਰ ਭਾਰੀ ਖ਼ਜ਼ਾਨਾ ਲੈ ਕੇ ਫੁੱਲਾਂ ਨਾਲ ਗੰਗਾ ਗਏ ਅਤੇ ਗੰਗਾ ਜਾ ਕੇ ਹਰਿਦ੍ਵਾਰ ਵਿਖੇ ਬੜਾ ਦਾਨ-ਪੁੰਨ ਕੀਤਾ।

ਰਾਹ ਵਿਚ ਰਿਆਸਤਾਂ ਦੇ ਰਾਜਿਆਂ ਤੇ ਵੱਡੀ ਸ਼ਾਨ ਵਾਲੇ ਅੰਗ੍ਰੇਜ਼ਾਂ ਨੇ ਮਹਾਰਾਜਾ ਦੇ ਫੁਲਾਂ ਦਾ ਉਸੇ ਤਰ੍ਹਾਂ ਮਾਣ ਸਤਿਕਾਰ ਕੀਤਾ, ਜਿਵੇਂ ਮਹਾਰਾਜਾ ਦਾ ਜਿਉਂਦੇ ਜੀ ਕੀਤਾ ਜਾਂਦਾ ਸੀ। ਜਿਸ ਰਿਆਸਤ ਦੇ ਇਲਾਕੇ ਵਿਚੋਂ ਮਹਾਰਾਜਾ ਦੇ ਫੁੱਲ ਲੰਘਦੇ, ਉਸ ਰਿਆਸਤ ਦਾ ਮਾਲਿਕ ਆਪ ਸ੍ਵਾਗਤ ਲਈ ਆਉਂਦਾ ਸੀ ਤੇ ਤੋਪਾਂ ਦੀ ਸਲਾਮੀ ਦਿੱਤੀ ਜਾਂਦੀ ਸੀ।

ਜਦ ਤੇਰ੍ਹਵੇਂ ਦਿਨ ਕ੍ਰਿਆ-ਕ੍ਰਮ ਹੋ ਚੁੱਕੀ ਤਾਂ ਲੱਖਾਂ ਰੁਪਿਆਂ ਦਾ ਮਾਲ-ਧਨ ਬ੍ਰਾਹਮਣਾਂ ਨੂੰ ਦਿੱਤਾ ਗਇਆ, ਜਿਸ ਨਾਲ ਉਹ ਸਾਰੇ ਦੇ ਸਾਰੇ ਧਨਵਾਨ ਤੇ ਮਾਲਦਾਰ ਬਣ ਗਏ। ਉਸ ਪਿੱਛੋਂ ਸ਼ਹਜ਼ਾਦਾ ਖੜਕ ਸਿੰਘ ਨੂੰ ਮਹਾਰਾਜਾ ਦੀ ਸਮਾਧ ਬਣਾਉਣ ਦੀ ਚਿੰਤਾ ਹੋਈ ਤੇ ਉਸ ਨੇ ਬਹੁਤ ਸਾਰਾ ਪੱਥਰ ਦੂਰੋਂ ਮੰਗਵਾਇਆ ਤੇ ਸਮਾਧ ਦੀ ਨੀਂਹ ਰੱਖੀ ਗਈ ਪਰ ਹਾਲੀ ਇਮਾਰਤ ਖ਼ਤਮ ਨਹੀਂ ਹੋਈ ਸੀ, ਕਿ ਉੱਤਰਾਧਿਕਾਰੀ ਸ਼ਹਜ਼ਾਦਾ ਖੜਕ ਸਿੰਘ ਕਾਲਵਸ ਹੋ ਗਇਆ। ਪਿੱਛੋਂ ਮਹਾਰਾਜਾ ਸ਼ੇਰ ਸਿੰਘ ਦੇ ਸਮੇਂ ਵੀ ਇਮਾਰਤ ਦਾ ਕੰਮ ਥੋੜਾ ਥੋੜਾ ਜਾਰੀ ਰਹਿਆ। ਫੇਰ ਮਹਾਰਾਜਾ ਦਲੀਪ ਸਿੰਘ ਦੇ ਸਮੇਂ, ਰਾਜ ਦੇ ਪਤਨ ਤੇ ਇਲਾਕੇ ਵਿਚ ਬੁਰਛਾਗਰਦੀ ਕਾਰਣ ਇਹ ਇਮਾਰਤ ਬੰਦ ਰਹੀ। ਜਦ ਪੰਜਾਬ ਵਿਚ ਅੰਗ੍ਰੇਜ਼ਾਂ ਦਾ ਰਾਜ ਹੋ ਗਇਆ ਤਾਂ ਸਮਾਧ ਦੀ ਇਮਾਰਤ ਸੰਪੂਰਣ ਹੋਈ। ਇਹ ਇਮਾਰਤ ਕੁਝ ਸਾਲ ਸਥਿਰ ਤੇ ਕਾਇਮ ਰਹੀ। ਸਮਾਧ ਦਾ ਗੁੰਬਦ ਬੜਾ ਭਾਰੀ ਸੀ ਤੇ ਉਸ ਦੇ ਹੇਠਾਂ ਕੇਵਲ ਅੱਠ ਥੰਮ ਸਨ, ਤੇ ਥੰਮਾਂ ਵਿਚ ਤ੍ਰੇੜਾਂ ਆ ਗਈਆਂ ਅਤੇ ਜਾਪਦਾ ਸੀ, ਕਿ ਉਹ ਭਾਰੀ ਇਮਾਰਤ ਡਿੱਗ ਪਵੇਗੀ, ਪਰ ਜਦ ਅੰਗ੍ਰੇਜ਼ਾਂ ਨੇ ਇਮਾਰਤ ਦਾ ਅਜੇਹਾ ਹਾਲ ਵੇਖਿਆ ਤਾਂ ਉਨ੍ਹਾਂ ਇਸ ਪੁਸਤਕ ਦੇ ਲੇਖਕ ਨੂੰ, ਜਿਹੜਾ ਲਾਹੌਰ ਦੀਆਂ ਇਮਾਰਤਾਂ ਦੀ ਉਸਾਰੀ ਤੇ ਮੁਰੰਮਤੀ ਤੇ ਨਿਯੁਕਤ ਸੀ, ਹੁਕਮ ਦਿੱਤਾ ਕਿ ਉਸ ਇਮਾਰਤ ਨੂੰ ਪੱਕਿਆਂ ਕਰਨ ਸੰਬੰਧੀ ਵਿਉਂਤ ਬਣਾਏ। ਇਸ ਪੁਰ ਲੇਖਕ ਇਸ ਕੰਮ ਵਿਚ ਦਿਲ ਜਾਨ ਨਾਲ ਜੁੱਟ ਗਇਆ ਤੇ ਉਨ੍ਹਾਂ ਅੱਠ ਥੰਮਾਂ ਨਾਲ ਅੱਠ ਥੰਮ ਹੋਰ ਵਧਾ ਦਿੱਤੇ ਗਏ। ਜਦ ਗੁੰਬਦ ਦੀ ਇਮਾਰਤ ਹੇਠ ਅੱਠਾਂ ਦੀ ਥਾਂ ਸੋਲ੍ਹਾਂ ਥੰਮ ਹੋ ਗਏ ਅਤੇ ਪਹਲੇ ਥੰਮਾਂ ਦੀਆਂ ਤ੍ਰੇੜਾਂ ਨੂੰ ਉਨ੍ਹਾਂ ਦੁਆਲੇ ਲੋਹੇ ਦੇ ਚੱਕਰ ਪਾ ਕੇ ਠੀਕ ਕਰ ਦਿੱਤਾ ਗਇਆ, ਤਾਂ ਇਮਾਰਤ ਦੇ ਡਿੱਗਣ ਦਾ ਡਰ ਦੂਰ ਹੋ ਗਇਆ ਤੇ ਉਹ ਆਲੀਸ਼ਾਨ ਇਮਾਰਤ ਪੱਕੀ ਤੇ ਮਜ਼ਬੂਤ ਹੋ ਗਈ।

## ਭਾਗ ਚੌਥਾ

### ਮਹਾਰਾਜਾ ਖੜਕ ਸਿੰਘ, ਕੰਵਰ ਨੌਨਿਹਾਲ ਸਿੰਘ ਤੇ ਮਹਾਰਾਜਾ ਸ਼ੇਰ ਸਿੰਘ ਦੀ ਵਿਥਿਆ ਦਾ ਵਰਣਨ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਮ੍ਰਿਤੂ ਪਿੱਛੋਂ ਮਹਾਰਾਜਾ ਖੜਕ ਸਿੰਘ ਦਾ ਰਾਜਗੱਦੀ ਪੁਰ ਬਹਣਾ ਤੇ ਕੰਵਰ ਨੌਨਿਹਾਲ ਸਿੰਘ ਦਾ ਅਧਿਕਾਰ ਪ੍ਰਾਪਤ ਕਰਨਾ ਤੇ ਸਰਦਾਰ ਚੇਤ ਸਿੰਘ ਨੂੰ ਕਤਲ ਕਰ ਦੇਣਾ ਅਤੇ ਬੀਮਾਰੀ ਕਾਰਣ ਮਹਾਰਾਜਾ ਖੜਕ ਸਿੰਘ ਦਾ ਕਾਲਵਸ ਹੋਣਾ ਤੇ ਦੀਵਾਰ ਡਿੱਗਣ ਦੀ ਦੁਰਘਟਨਾ ਕਾਰਣ ਨੌਨਿਹਾਲ ਸਿੰਘ ਦਾ ਮ੍ਰਿਤੂ ਪ੍ਰਾਪਤ ਕਰਨਾ ਅਤੇ ਰਾਣੀ ਚੰਦ ਕੌਰ ਦਾ ਰਾਜ ਸੰਘਾਸਨ ਪੁਰ ਸਜਣਾ ਤੇ ਮਹਾਰਾਜਾ ਸ਼ੇਰ ਸਿੰਘ ਦਾ ਲਾਹੌਰ ਉਤੇ ਚੜ੍ਹਾਈ ਕਰਨਾ ਤੇ ਵਿਜੈ ਪ੍ਰਾਪਤ ਕਰਨ ਉਪਰੰਤ ਰਿਆਸਤ ਦਾ ਮਾਲਿਕ ਬਣਨਾ ਅਤੇ ਉਸ ਦਾ ਸੰਧਾਂਵਾਲੀਏ ਸਰਦਾਰਾਂ ਹੱਥੋਂ ਕਤਲ ਹੋਣਾ

ਜਦ ਮਹਾਰਾਜਾ ਰਣਜੀਤ ਸਿੰਘ ਦੀ ਮ੍ਰਿਤੂ ਪਿੱਛੋਂ ਤੇਰਾਂ ਦਿਨ ਬੀਤ ਗਏ ਅਤੇ ਕ੍ਰਿਆ ਕਰਮ ਆਦਿ ਦੀ ਰਸਮ ਪੂਰੀ ਹੋ ਚੁੱਕੀ ਤਾਂ ਨਜੂਮੀਆਂ ਕੋਲੋਂ ਨੇਕ ਘੜੀ ਤੇ ਸ਼ੁਭ ਦਿਨ ਕਢਵਾ ਕੇ ਮਹਾਰਾਜਾ ਖੜਕ ਸਿੰਘ ਆਪਣੇ ਪਿਤਾ ਦੀ ਗੱਦੀ ਪੁਰ ਬਾਦਸ਼ਾਹਾਂ ਵਾਂਗ ਸ਼ਸ਼ੋਭਿਤ ਹੋਇਆ। ਸ਼ਾਹੀ ਤੋਪਾਂ ਨੇ ਸਲਾਮੀ ਦਿੱਤੀ ਅਤੇ ਦਰਬਾਰ ਦੇ ਸਾਰੇ ਅਮੀਰਾਂ, ਵਜ਼ੀਰਾਂ ਤੇ ਅਧਿਕਾਰੀਆਂ ਨੇ ਨਜ਼ਰਾਂ ਭੇਟ ਕੀਤੀਆਂ। ਰਿਆਸਤ ਦੇ ਕਾਰਦਾਰਾਂ ਅਤੇ ਕਸ਼ਮੀਰ, ਪਿਸ਼ਾਵਰ, ਮੁਲਤਾਨ, ਦੁਆਬਾ ਬਿਸਤ ਜਲੰਧਰ ਤੇ ਕੋਹਿਸਤਾਨ ਦੇ ਨਾਜ਼ਮਾਂ ਦੇ ਨਾਮ ਪਰਵਾਨੇ ਜਾਰੀ ਕੀਤੇ ਗਏ, ਅਤੇ ਇਕ ਪਤ੍ਰ ਮਹਾਰਾਜਾ ਖੜਕ ਸਿੰਘ ਦੇ ਰਾਜਗੱਦੀ ਪੁਰ ਬੈਠਣ ਸੰਬੰਧੀ ਗਵਰਨਰ ਜਨਰਲ ਦੇ ਅੰਗ੍ਰੇਜ਼ ਏਜੰਟ ਨੂੰ ਵੀ ਲਿਖਿਆ ਗਇਆ। ਰਾਜ ਦੇ ਪ੍ਰਬੰਧ ਤੇ ਨੇਕ ਸਲਾਹ ਮਸ਼ਵਰੇ ਲਈ ਰਾਜਾ ਧਿਆਨ ਸਿੰਘ ਪ੍ਰਧਾਨ-ਮੰਤ੍ਰੀ ਨਿਯੁਕਤ ਹੋਇਆ। ਕੁਝ ਮਹੀਨੇ ਤਾਂ ਰਿਆਸਤ ਦਾ ਕੰਮ-ਕਾਜ ਬੜਾ ਸੋਹਣਾ ਚਲਦਾ ਰਹਿਆ। ਅਖੀਰ ਮਹਾਰਾਜਾ ਖੜਕ ਸਿੰਘ ਦੇ ਦਿਮਾਗ ਤੇ ਇਕ ਚੇਤ ਸਿੰਘ ਨਾਮੀ ਸਰਦਾਰ ਬਹੁਤ ਸਵਾਰ ਹੋ ਗਇਆ; ਉਹ ਆਪਣੇ ਹੁਕਮ ਤੇ ਅਧਿਕਾਰ ਨਾਲ ਜੋ ਚਾਹੁੰਦਾ, ਸੋ ਕਰਦਾ; ਮਹਾਰਾਜਾ ਨੂੰ ਉਸ ਦੇ ਕਹਣ ਸੁਣਨ ਵਿਚ ਕਿਸੇ ਕਿਸਮ ਦੀ ਨਾਂਹ ਨੁਕਰ ਨਹੀਂ ਸੀ। ਇਹ ਗੱਲ ਰਾਜਾ ਧਿਆਨ ਸਿੰਘ ਨੂੰ ਬੜੀ ਮਾੜੀ ਲੱਗੀ ਤ ਉਹ ਉਸ ਦੀਆਂ ਜੜ੍ਹਾਂ ਪੁੱਟਣ ਪਿੱਛੇ

ਲਗ ਗਇਆ। ਕੰਵਰ ਨੌਨਿਹਾਲ ਸਿੰਘ ਭਾਵੇਂ ਉਸ ਸਮੇਂ ਛੋਟੀ ਉਮਰ ਦਾ ਗਭਰੂ ਸੀ ਪਰੰਤੂ ਉਸ ਨੂੰ ਰੱਬ ਵਲੋਂ ਬੜੀ ਬਿਬੇਕ ਬੁੱਧੀ ਪ੍ਰਾਪਤ ਸੀ ; ਉਸ ਨੂੰ ਵੀ ਪਿਤਾ ਦੇ ਅਜੇਹੇ ਰਾਜਪ੍ਰਬੰਧ ਉਤੇ ਇਤਰਾਜ਼ ਸੀ ; ਕਿਉਂਕਿ ਸਰਦਾਰ ਚੇਤ ਸਿੰਘ, ਜਿਸ ਨੂੰ ਮਹਾਰਾਜਾ ਖੜਕ ਸਿੰਘ ਪ੍ਰਧਾਨ-ਮੰਤ੍ਰੀ ਤੇ ਕੁਲ ਮੁਖ਼ਤਾਰ ਬਣਾਉਣਾ ਚਾਹੁੰਦਾ ਸੀ, ਕੋਈ ਬਹੁਤਾ ਸਿਆਣਾ ਜਾਂ ਸੂਝਵਾਨ ਨਹੀਂ ਸੀ। ਕੰਵਰ ਚਾਹੁੰਦਾ ਸੀ ਕਿ ਜਿਵੇਂ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਰਿਆਸਤ ਦਾ ਸਾਰਾ ਪ੍ਰਬੰਧ ਰਾਜਾ ਧਿਆਨ ਸਿੰਘ ਦੇ ਅਧਿਕਾਰ ਵਿਚ ਸੀ, ਉਸੇ ਤਰ੍ਹਾਂ ਹੁਣ ਵੀ ਉਸ ਦੇ ਹੱਥ ਹੀ ਰਹੇ। ਇਸ ਸੰਬੰਧ ਵਿਚ ਉਸ ਨੇ ਆਪਣੇ ਪਿਤਾ ਨੂੰ ਬਹੁਤ ਸਮਝਾਇਆ ਵੀ, ਪਰ ਉਹ ਨ ਮੰਨਿਆ, ਸਗੋਂ ਉਸ ਨਾਲ ਗੁੱਸੇ ਹੋ ਗਇਆ। ਅਖੀਰ ਦਰਬਾਰ ਦੇ ਸਾਰੇ ਅਧਿਕਾਰੀ ਸਰਦਾਰ ਚੇਤ ਸਿੰਘ ਨੂੰ ਕਤਲ ਕਰ ਦੇਣ ਲਈ ਸਹਮਤ ਹੋ ਗਏ ਅਤੇ ਉਸ ਨੂੰ ਕੰਵਰ ਨੌਨਿਹਾਲ ਸਿੰਘ ਨੇ ਐਨ ਮੁਸੱਮਨ ਬੁਰਜ ਵਿਚ ਕਤਲ ਕਰ ਦਿੱਤਾ। ਚੇਤ ਸਿੰਘ ਦੇ ਕਤਲ ਹੋਣ ਪੁਰ ਮਹਾਰਾਜਾ ਖੜਕ ਸਿੰਘ ਬੜਾ ਨਾਰਾਜ਼ ਤੇ ਗੁੱਸੇ ਹੋਇਆ ਅਤੇ ਹਾਲਤ ਇਥੋਂ ਤਕ ਪਹੁੰਚ ਗਈ ਕਿ ਮਹਾਰਾਜਾ ਕਿੱਲ੍ਹਾ ਛੱਡ ਕੇ ਲਾਹੌਰੀ ਦਰਵਾਜ਼ੇ ਅੰਦਰਲੀ ਪੁਰਾਨੀ ਹਵੇਲੀ ਵਿਚ ਚਲਾ ਗਇਆ ਅਤੇ ਰਿਆਸਤ ਦਾ ਪ੍ਰਬੰਧ ਕਰਨਾ ਬਿਲਕੁਲ ਛੱਡ ਦਿੱਤਾ। ਜਦ ਮਹਾਰਾਜਾ ਖੜਕ ਸਿੰਘ ਰਾਜ-ਪ੍ਰਬੰਧ ਦੇ ਕੰਮ ਕਾਜ ਤੋਂ ਬਿਲਕੁਲ ਅੱਡ ਹੋ ਗਇਆ ਤਾਂ ਕੰਵਰ ਨੌਨਿਹਾਲ ਸਿੰਘ ਨੇ ਵੀਹ ਸਾਲ ਦੀ ਆਯੂ ਵਿਚ ਰਾਜ ਦਾ ਸਾਰਾ ਕੰਮ ਕਾਜ ਆਪਣੇ ਅਧਿਕਾਰ ਵਿਚ ਲੈ ਲਇਆ ਅਤੇ ਰਾਜਾ ਧਿਆਨ ਸਿੰਘ ਨੂੰ ਕੁਲ ਮੁਖ਼ਤਾਰ ਤੇ ਪ੍ਰਧਾਨ-ਮੰਤ੍ਰੀ ਬਣਾ ਦਿੱਤਾ ਅਤੇ ਰਾਜਾ ਮੰਡੀ ਉਤੇ ਚੜ੍ਹਾਈ ਕਰ ਕੇ ਕਿਲ੍ਹਾ ਕਮਲਾਗੜ੍ਹ ਆਦਿ ਆਪਣੇ ਕਬਜ਼ੇ ਵਿਚ ਕਰ ਲਇਆ। ਉਸ ਵੇਲੇ ਰਿਆਸਤ ਦਾ ਪ੍ਰਬੰਧ ਭਾਵੇਂ ਰਾਜਾ ਧਿਆਨ ਸਿੰਘ ਦੇ ਹੱਥ ਤੇ ਅਧਿਕਾਰ ਵਿਚ ਸੀ, ਪਰ ਕੰਵਰ ਨੌਨਿਹਾਲ ਸਿੰਘ ਬਹੁਤ ਸਾਰੇ ਮਾਮਲਿਆਂ ਵਿਚ ਉਸ ਦੇ ਉਲਟ ਆਪਣੀ ਰਾਇ ਪ੍ਰਗਟ ਕਰਦਾ ਹੁੰਦਾ ਸੀ। ਇਸ ਲਈ ਦੋਹਾਂ ਦੇ ਦਿਲਾਂ ਵਿਚ ਮੈਲ ਤੇ ਈਰਖਾ ਜੰਮ ਗਈ ਸੀ। ਕਾਬਲ ਦੀ ਫ਼ਤਹ ਪਿੱਛੋਂ ਜਦ ਅੰਗ੍ਰੇਜ਼ਾਂ ਦੀ ਇਹ ਰਾਇ ਹੋਈ ਕਿ ਪਿਸ਼ਾਵਰ ਤੇ ਡੇਰਾਜਾਤ ਦੇ ਇਲਾਕੇ ਪਹਲਾਂ ਵਾਂਗ ਕਾਬਲ ਨਾਲ ਲਾ ਦੇਣੇ ਚਾਹੀਦੇ ਹਨ ਤਾਂ ਕੰਵਰ ਨੌਨਿਹਾਲ ਸਿੰਘ ਨੇ ਇਸ ਬਾਰੇ ਅਮੀਰ ਦੋਸਤ ਮੁਹੰਮਦ ਖਾਂ ਦੇ ਨਾਮ ਇਕ ਪਤ੍ਰ ਲਿਖਿਆ ਕਿ 'ਜੇਕਰ ਤੂੰ ਫ਼ੌਜ ਜਮ੍ਹਾ ਕਰ ਕੇ ਸ਼ਾਹ ਸੁਜਾਹ ਨੂੰ ਕਾਬਲ ਤੋਂ ਕੱਢ ਦੇਵੇਂ ਤਾਂ ਅਸੀਂ ਤੇਰੀ ਮਦਦ ਕਰਾਂਗੇ। ਉਹ ਪਤ੍ਰ ਮੂਲ ਰੂਪ ਵਿਚ ਫੜੇ ਗਏ ਅਤੇ ਜਦ ਅੰਗ੍ਰੇਜ਼ਾਂ ਨੇ ਇਸ ਬਾਰੇ ਕੰਵਰ ਨੌਨਿਹਾਲ ਸਿੰਘ ਨੂੰ ਪੁਛਿਆ ਤਾਂ ਉਹ ਸਾਫ਼ ਮੁਕਰ ਗਇਆ ਤੇ ਕਹਿਆ ਕਿ ਉਸ ਨੂੰ ਇਸ ਸੰਬੰਧੀ ਕੋਈ ਖ਼ਬਰ ਸੂਰਤ ਨਹੀਂ।

ਬਹੁਤ ਸਾਰੀ ਗੱਲ-ਬਾਤ ਪਿੱਛੋਂ ਕੰਵਰ ਨੌਨਿਹਾਲ ਸਿੰਘ ਦੀ ਅੰਗ੍ਰੇਜ਼ਾਂ ਨਾਲ ਸਫ਼ਾਈ ਹੋ ਗਈ, ਪਰ ਉਹ ਇਸ ਗੱਲ ਲਈ ਤਿਆਰ ਹੋ ਗਇਆ ਕਿ ਕਿਸੇ ਤਰ੍ਹਾਂ ਰਿਆਸਤ ਵਿਚੋਂ ਰਾਜਾ ਧਿਆਨ ਸਿੰਘ ਦਾ ਅਧਿਕਾਰ ਚੁਕਾ ਦੇਵੇ ਅਤੇ ਆਪ ਬਿਨਾਂ ਕਿਸੇ ਦਖ਼ਲ ਤੇ ਸ਼ਰੀਕ ਦੇ ਰਾਜ ਕਰੇ। ਇੱਨੇ ਵਿਚ ਮਹਾਰਾਜਾ ਖੜਕ ਸਿੰਘ ਅਜੇਹਾ ਬੀਮਾਰ ਪੈ ਗਇਆ ਕਿ ਉਸ ਦੇ ਬਚਣ ਦੀ ਕੋਈ ਆਸ ਨ ਰਹੀ। ਮਸ਼ਹੂਰ ਇਹ ਹੋਇਆ ਕਿ ਕੰਵਰ ਨੌਨਿਹਾਲ ਸਿੰਘ

ਨੇ ਆਪਣੇ ਪਿਤਾ ਨੂੰ ਕੋਈ ਅਜੇਹੀ ਚੀਜ਼ ਖਵਾ ਦਿੱਤੀ ਹੈ, ਜਿਸ ਨਾਲ ਉਹ ਮਰਨ ਵਾਲਾ ਹੋ ਗਇਆ ਹੈ। ਕਈ ਇਕ ਇਹ ਕਹਿੰਦੇ ਸਨ, ਕਿ ਮਹਾਰਾਜਾ ਖੜਕ ਸਿੰਘ ਦਾ ਸਰਦਾਰ ਚੇਤ ਸਿੰਘ ਨਾਲ ਅਤਿ ਦਾ ਪਿਆਰ ਸੀ ਅਤੇ ਜਦ ਉਹ ਮਾਰਿਆ ਗਇਆ ਤਾਂ ਮਹਾਰਾਜਾ ਨੂੰ ਜਿਉਣਾ ਦੂਭਰ ਹੋ ਗਇਆ ਤੇ ਇਸੇ ਦੁੱਖ ਤੇ ਚਿੰਤਾ ਵਿਚ ਉਹ ਬੀਮਾਰ ਹੋ ਗਇਆ। ਮਰਨ ਤੋਂ ਇਕ ਦਿਨ ਪਹਿਲਾਂ ਕੰਵਰ ਨੌਨਿਹਾਲ ਸਿੰਘ ਆਪਣੇ ਪਿਤਾ ਨੂੰ ਵੇਖਣ ਆਇਆ ਸੀ, ਪਰ ਮਹਾਰਾਜਾ ਖੜਕ ਸਿੰਘ ਨੇ ਹਵੇਲੀ ਦੇ ਸਾਰੇ ਦਰਵਾਜ਼ੇ ਬੰਦ ਕਰਵਾ ਦਿੱਤੇ ਸਨ ਤੇ ਉਸ ਨੂੰ ਆਪਣੇ ਕੋਲ ਨਹੀਂ ਆਉਣ ਦਿੱਤਾ ਸੀ ਅਤੇ ਕਹਿਆ ਸੀ, ਕਿ 'ਮੈਂ ਅਜੇਹੇ ਕਪੁੱਤਰ ਦਾ ਮੂੰਹ ਵੇਖਣਾ ਨਹੀਂ ਚਾਹੁੰਦਾ'। ਜਦ ਦੂਜੇ ਦਿਨ ਉਹ ਮਰ ਗਇਆ ਤਾਂ ਕੰਵਰ ਨੌਨਿਹਾਲ ਸਿੰਘ ਆਇਆ ਅਤੇ ਪਿਤਾ ਦੇ ਅੰਤਿਮ ਸਸਕਾਰ ਕਰਨ ਵਿਚ ਲਗ ਗਇਆ। ਮਹਾਰਾਜਾ ਰਣਜੀਤ ਸਿੰਘ ਵਾਂਗ ਮਹਾਰਾਜਾ ਖੜਕ ਸਿੰਘ ਦੀ ਅਰਥੀ ਵੀ ਬੜੀ ਸ਼ਾਨ ਬਾਨ ਨਾਲ ਨਿਕਲੀ ਅਤੇ ਉਸਦੇ ਨਾਲ ਦੋ ਰਾਣੀਆਂ ਤੇ ਨੌਂ ਗੋਲੀਆਂ ਸਤੀ ਹੋਈਆਂ। ਜਦ ਚਿਤਾ ਨੂੰ ਲੰਬੂ ਲਾਉਣ ਦਾ ਸਮਾਂ ਆਇਆ ਤਾਂ ਕੰਵਰ ਨੌਨਿਹਾਲ ਸਿੰਘ ਤੇ ਰਾਜਾ ਧਿਆਨ ਸਿੰਘ ਸਤੀਆਂ ਦੇ ਸਾਮ੍ਹਣੇ ਜਾ ਖਲੋਤੇ ਅਤੇ ਇੱਛਾ ਪ੍ਰਗਟ ਕੀਤੀ ਕਿ ਸਤੀਆਂ ਉਨ੍ਹਾਂ ਦੇ ਹੱਕ ਵਿਚ ਕੋਈ ਚੰਗੀ ਜੇਹੀ ਅਸੀਸ ਦੇਣ ਤੇ ਕੋਈ ਸ਼ੁਭ ਬਚਣ ਆਪਣੇ ਮੁੱਖੋਂ ਕਹਣ। ਪਰੰਤੂ ਸਤੀਆਂ ਨੇ ਇਸ ਦੇ ਵਿਰੁੱਧ ਕੀਤਾ ਤੇ ਆਖਿਆ ਕਿ 'ਹੇ ਪਰਮਾਤਮਾ; ਜਿਸ ਨੇ ਸਾਡੇ ਮਹਾਰਾਜਾ ਤੇ ਜ਼ੁਲਮ ਤੇ ਅਤਿਆਚਾਰ ਕੀਤਾ ਹੈ, ਤੇ ਪਹਿਲਾਂ ਉਸ ਨੂੰ ਰਾਜ ਅਧਿਕਾਰ ਤੋਂ ਬੇਦਖ਼ਲ ਕੀਤਾ ਤੇ ਫੇਰ ਉਸ ਦੇ ਦੋਸਤ ਨੂੰ ਕਤਲ ਕੀਤਾ ਤੇ ਫੇਰ ਉਸ ਦੀ ਪਿਆਰੀ ਜਾਨ ਗੰਵਾਈ, ਉਸ ਨੂੰ ਵੀ ਰਿਆਸਤ ਨਸੀਬ ਨ ਹੋਵੇ ਤੇ ਉਹ ਸਾਡੇ ਵਾਂਗ ਦੁਨੀਆ ਤੋਂ ਅਭਾਗਾ ਹੀ ਜਾਵੇ।' ਵਾਸਤਵ ਵਿਚ ਇਸੇ ਤਰ੍ਹਾਂ ਹੋਇਆ ਕਿ ਜਦ ਸਿਵਾ ਬਲ ਚੁਕਿਆ ਤਾਂ ਕੰਵਰ ਨੌਨਿਹਾਲ ਸਿੰਘ ਸਸਕਾਰ ਦੇ ਕੰਮ ਤੋਂ ਵਿਹਲਾ ਹੋਇਆ ਅਤੇ ਦਰਿਆ ਤੇ ਜਾ ਕੇ ਇਸ਼ਨਾਨ ਕੀਤਾ ਤਾਂ ਰਾਜਾ ਊਧਮ ਸਿੰਘ ਦੇ ਹੱਥ ਵਿਚ ਹੱਥ ਪਾਈਂ ਕਿਲ੍ਹੇ ਵਲ ਆਇਆ ਅਤੇ ਵਾਪਸੀ ਵੇਲੇ ਤੋਪਾਂ ਦੀ ਸਲਾਮੀ ਦਿੱਤੀ ਜਾਣ ਲੱਗੀ ਤੇ ਵੱਡੀਆਂ ਤੋਪਾਂ ਦੇ ਚਲਣ ਨਾਲ ਧਰਤੀ ਕੰਬ ਰਹੀ ਸੀ। ਦੇਵਨੇਤ ਅਜੇਹਾ ਹੋਇਆ ਕਿ ਜਦ ਕੰਵਰ ਨੌਨਿਹਾਲ ਸਿੰਘ ਕਿਲ੍ਹੇ ਦੇ ਬਾਹਰ ਦਰਵਾਜ਼ੇ ਕੋਲ ਪੁੱਜਾ ਅਤੇ ਦਰਵਾਜੇ ਦੀ ਦੀਵਾਰ ਥੋੜੀ ਜੇਹੀ ਡਿੱਗ ਪਈ ਅਤੇ ਇਕ ਭਾਰੀ ਪੱਥਰ ਊਧਮ ਸਿੰਘ ਤੇ ਕੰਵਰ ਨੌਨਿਹਾਲ ਸਿੰਘ ਦੇ ਸਿਰ ਤੇ ਆ ਕੇ ਅਜੇਹਾ ਲੱਗਾ ਕਿ ਦੋਵੇਂ ਅੱਧਮੋਏ ਹੋ ਗਏ। ਰਾਜਾ ਧਿਆਨ ਸਿੰਘ ਨੇ ਝੱਟਪਟ ਕੰਵਰ ਨੌਨਿਹਾਲ ਸਿੰਘ ਨੂੰ ਪਾਲਕੀ ਵਿਚ ਲਿਟਾ ਲਇਆ ਤੇ ਉਸੇ ਹਾਲਤ ਵਿਚ ਕਿਲ੍ਹੇ ਦੇ ਅੰਦਰ ਲੈ ਗਇਆ। ਕਿਲ੍ਹੇ ਅੰਦਰ ਜਾਂਦਿਆਂ ਹੀ ਕੰਵਰ ਨੌਨਿਹਾਲ ਸਿੰਘ ਪ੍ਰਾਣ ਤਿਆਗ ਗਇਆ ਤੇ ਇਸ ਤਰ੍ਹਾਂ ਇੱਕੋ ਦਿਨ ਵਿਚ ਲਾਹੌਰ ਦਰਬਾਰ ਦੇ ਦੋ ਮਾਲਿਕ ਕਾਲਵਸ ਹੋ ਗਏ। ਇਸ ਨਵਯੁਵਕ ਦੇ ਮਰਨ ਨਾਲ ਪ੍ਰਜਾ ਤੇ ਦਰਬਾਰੀਆਂ ਵਿਚ ਬੜੀ ਪ੍ਰੇਸ਼ਾਨੀ ਤੇ ਚਿੰਤਾ ਹੋਣ ਲੱਗੀ। ਲੋਕ ਭਾਵੇਂ ਇਸ ਸੰਬੰਧ ਵਿਚ ਕਈ ਕਈ ਗੱਲਾਂ ਕਰਦੇ ਸਨ ਤੇ ਕਹਿੰਦੇ ਸਨ ਕਿ ਕੰਵਰ ਨੌਨਿਹਾਲ ਸਿੰਘ ਵੀ ਰਾਜਾ ਧਿਆਨ ਸਿੰਘ ਦੀ ਸਾਜ਼ਬਾਜ਼ ਨਾਲ ਮਾਰਿਆ ਗਇਆ ਸੀ ਅਤੇ ਕਿਲ੍ਹੇ ਦੀ ਦੀਵਾਰ ਵੀ ਰਾਜਾ ਧਿਆਨ ਸਿੰਘ ਦੇ ਇਸ਼ਾਰੇ ਤੇ ਡੇਗੀ ਗਈ ਸੀ, ਪਰ ਇਹ ਗੱਲ ਸੰਭਵ ਨਹੀਂ ਕਹੀ ਜਾ ਸਕਦੀ। ਜਦ

ਇਹ ਦੋਵੇਂ ਹਾਕਿਮ ਮਰ ਗਏ ਤਾਂ ਰਾਜਗੱਦੀ ਬਾਰੇ ਬੜਾ ਝਗੜਾ ਖੜਾ ਹੋ ਗਇਆ ਭਾਵੇਂ ਰਾਜਾ ਧਿਆਨ ਸਿੰਘ ਨੇ ਕੰਵਰ ਨੌਨਿਹਾਲ ਸਿੰਘ ਦੇ ਮਰਨ ਸਾਰ ਹੀ ਇਕ ਊਠ-ਸਵਾਰ ਭੇਜ ਕੇ ਸ਼ਹਜ਼ਾਦਾ ਸ਼ੇਰ ਸਿੰਘ ਨੂੰ ਵਟਾਲੇ ਤੋਂ ਬੁਲਾ ਲਇਆ ਸੀ ਤੇ ਰਾਇ ਦਿੱਤੀ ਸੀ, ਕਿ ਉਹ ਹੀ ਇਕ ਸਯੋਗ ਤੇ ਸਿਆਣਾ ਸ਼ਹਜ਼ਾਦਾ ਰਿਆਸਤ ਦੇ ਕੰਮ ਕਾਜ ਨੂੰ ਚਲਾ ਸਕਣ ਵਾਲਾ ਹੈ ਤੇ ਉਸੇ ਨੂੰ ਹੀ ਰਾਜਗੱਦੀ ਤੇ ਬਿਠਾਇਆ ਜਾਵੇ, ਪਰ ਉਸ ਦੇ ਆਉਣ ਪੁਰ ਬੜੇ ਝਗੜੇ ਪੈਦਾ ਹੋ ਗਏ। ਸੰਧਾਵਾਲੀਏ ਸਰਦਾਰਾਂ ਨੂੰ, ਜਿਹੜੇ ਮਹਾਰਾਜਾ ਰਣਜੀਤ ਸਿੰਘ ਦੇ ਹਮਜੱਦੀ ਸਨ, ਇਹ ਗੱਲ ਪ੍ਰਵਾਨ ਨਹੀਂ ਸੀ ਕਿ ਸ਼ਹਜ਼ਾਦਾ ਸ਼ੇਰ ਸਿੰਘ ਗੱਦੀ ਤੇ ਬੈਠੇ। ਉਨ੍ਹਾਂ ਨੇ ਰਾਣੀ ਚੰਦ ਕੌਰ ਨੂੰ ਇਸ ਗੱਲ ਲਈ ਤਿਆਰ ਕਰ ਲਇਆ ਕਿ ਉਹ ਆਪਣੇ ਪੁੱਤਰ ਕੰਵਰ ਨੌਨਿਹਾਲ ਸਿੰਘ ਦੀ ਥਾਂ ਆਪ ਰਾਜਗੱਦੀ ਤੇ ਬੈਠੇ, ਜਿਸ ਪੁਰ ਉਹ ਇਸ ਦਾਅਵੇ ਤੇ ਕਾਇਮ ਹੋ ਗਈ ਅਤੇ ਉਸ ਨੇ ਰਾਜਾ ਧਿਆਨ ਸਿੰਘ ਨੂੰ ਆਪਣੇ ਸਾਮ੍ਹਣੇ ਬੁਲਾ ਕੇ ਕਹਿਆ ਕਿ 'ਕੰਵਲ ਨੌਨਿਹਾਲ ਸਿੰਘ ਦੀ ਰਾਣੀ ਗਰਭਵਤੀ ਹੈ, ਇਸ ਲਈ ਉਚਿਤ ਇਹ ਹੀ ਹੈ ਕਿ ਕੁਝ ਮਹੀਨੇ ਜਿੰਨਾ ਚਿਰ ਕਿ ਕੰਵਰ ਦੇ ਘਰ ਬੱਚਾ ਪੈਦਾ ਨਹੀਂ ਹੁੰਦਾ, ਉਹ ਉਸ ਜੰਮਣ ਵਾਲੇ ਵਾਰਿਸ ਵਲੋਂ ਨਾਇਬ ਦੇ ਤੌਰ ਤੇ ਰਾਜ ਕਰੇ ਅਤੇ ਜੇਕਰ ਰੱਬ ਨੇ ਉਸ ਦੇ ਘਰ ਪੁੱਤਰ ਬਖ਼ਸ਼ ਦਿੱਤਾ ਤਾਂ ਉਹ ਰਿਆਸਤ ਦਾ ਮਾਲਿਕ ਸਮਝਿਆ ਜਾਵੇਗਾ ਤੇ ਤੂੰ ਪਹਲਾ ਵਾਂਗ ਪ੍ਰਧਾਨ ਮੰਤ੍ਰੀ ਤੇ ਕੁਲ ਮੁਖ਼ਤਾਰ ਰਹੇਂਗਾ ਅਤੇ ਜੇਕਰ ਪੁੱਤਰ ਪੈਦਾ ਨ ਹੋਇਆ ਤਾਂ ਮੈਂ ਤੇਰੇ ਪੁੱਤਰ ਰਾਜਾ ਹੀਰਾ ਸਿੰਘ ਨੂੰ ਗੋਦ ਲੈ ਲਵਾਂਗੀ ਤੇ ਉਸ ਨੂੰ ਆਪਣਾ ਪੁੱਤਰ ਬਣਾ ਕੇ ਲਾਹੌਰ ਸਰਕਾਰ ਦਾ ਮਾਲਿਕ ਬਣਾ ਦਿਆਂਗੀ, ਕਿਉਂਕਿ ਮਹਾਰਾਜਾ ਰਣਜੀਤ ਸਿੰਘ ਵੀ ਤੇਰੇ ਪੁੱਤਰ ਨੂੰ ਆਪਣਾ ਪੁੱਤਰ ਕਹਿੰਦਾ ਹੁੰਦਾ ਸੀ ਤੇ ਉਸ ਨੇ ਪੁੱਤਰ ਹੋਣ ਦਾ ਸਿਰੋਪਾ ਵੀ ਉਸਨੂੰ ਦਿੱਤਾ ਸੀ। ਇਹ ਗੱਲ ਭਾਵੇਂ ਰਾਣੀ ਚੰਦ ਕੌਰ ਦੀ ਮਨਘੜਤ ਹੀ ਸੀ, ਕਿਉਂਕਿ ਵਾਸਤਵ ਵਿਚ ਨ ਤਾਂ ਕੰਵਰ ਨੌਨਿਹਾਲ ਸਿੰਘ ਦੀ ਰਾਣੀ ਗਰਭਵਤੀ ਹੀ ਸੀ ਤੇ ਨ ਚੰਦ ਕੌਰ ਦੀ ਇਹ ਦਿਲੀ ਮਨਸ਼ਾ ਸੀ ਕਿ ਹੀਰਾ ਸਿੰਘ ਨੂੰ ਗੋਦ ਲਵੇ, ਸਗੋਂ ਰਾਣੀ ਦਾ ਅਸਲੀ ਮਨਸ਼ਾ ਸੰਧਾਂਵਾਲੀਏ ਸਰਦਾਰਾਂ ਦੀ ਵਿਉਂਤ ਅਨੁਸਾਰ ਇਹ ਸੀ ਕਿ 'ਜਦੋਂ ਮੇਰਾ ਰਾਜ ਚੰਗੀ ਤਰ੍ਹਾਂ ਸਥਾਪਿਤ ਤੇ ਸਥਿਰ ਹੋ ਜਾਵੇਗਾ ਤਾਂ ਜਮਵਾਲ ਖ਼ਾਨਦਾਨ ਦੇ ਰਾਜਾ ਧਿਆਨ ਸਿੰਘ ਆਦਿ ਨੂੰ ਰਿਆਸਤ ਤੋਂ ਕੱਢ ਦਿਆਂਗੀ।' ਰਾਣੀ ਦੀ ਇਹ ਗੱਲ ਸੁਣ ਕੇ ਰਾਜਾ ਧਿਆਨ ਸਿੰਘ ਚੁੱਪ ਰਹਿਆ ਅਤੇ ਦਰਬਾਰ ਦੀ ਕੌਂਸਲ ਨੇ ਇਹ ਫ਼ੈਸਲਾ ਕੀਤਾ ਕਿ ਕੰਵਰ ਨੌਨਿਹਾਲ ਸਿੰਘ ਦੇ ਘਰ ਜੰਮਣ ਵਾਲੇ ਪੁੱਤਰ ਦੀ ਪ੍ਰਧਾਨ-ਮੰਤ੍ਰੀ ਤੇ ਕੁਲ ਮੁਖ਼ਤਾਰ ਰਾਣੀ ਚੰਦ ਕੌਰ ਹੋਵੇ ਅਤੇ ਰਾਜਾ ਧਿਆਨ ਸਿੰਘ ਨਾਇਬ ਵਜ਼ੀਰ; ਅਤੇ ਸ਼ਹਜ਼ਾਦਾ ਸ਼ੇਰ ਸਿੰਘ, ਸਰਦਾਰ ਲਹਣਾ ਸਿੰਘ, ਸਰਦਾਰ ਚੇਤ ਸਿੰਘ ਤੇ ਸਰਦਾਰ ਅਤਰ ਸਿੰਘ ਸੰਧਾਂਵਾਲੀਏ ਅਧਿਕਾਰ ਸਹਿਤ ਮਸ਼ੀਰ ਹੋਣਗੇ। ਰਾਜਾ ਧਿਆਨ ਸਿੰਘ ਦੇ ਦਿਲ ਵਿਚ ਉਸ ਵੇਲੇ ਇਹ ਖ਼ਿਆਲ ਸੀ, ਕਿ ਉਸ ਦੇ ਬਿਨਾਂ ਲਾਹੌਰ ਰਿਆਸਤ ਦਾ ਕੰਮ ਚਲ ਨਹੀਂ ਸਕੇਗਾ ਇਸ ਲਈ ਉਹ ਆਪਣੀ ਰਾਇ ਦੇ ਨਾਮੰਜ਼ੂਰ ਹੋ ਜਾਣ ਕਾਰਣ ਬਹੁਤ ਨਾਰਾਜ਼ ਤੇ ਗੁੱਸੇ ਸੀ। ਸ਼ਹਜ਼ਾਦਾ ਵਟਾਲਾ ਤੋਂ ਆ ਕੇ ਸ਼ਰਮਿੰਦਾ ਹੋਇਆ ਤੇ ਵਾਪਸ ਚਲਾ ਗਇਆ ਉਸ ਨੇ ਕੌਂਸਲ ਵਿਚ ਰਹਣਾ

ਪ੍ਰਵਾਨ ਨ ਕੀਤਾ। ਉਸ ਵੇਲੇ ਰਾਜਾ ਧਿਆਨ ਸਿੰਘ ਨੇ ਅੰਗ੍ਰੇਜ਼ਾਂ ਨੂੰ ਇਸ ਗੱਲ ਦੀ ਸੂਚਨਾ ਦੇ ਦਿੱਤੀ ਤੇ ਲਿਖਿਆ ਕਿ ਭਾਵੇਂ ਰਾਜ ਦੇ ਵਾਰਿਸ ਸ਼ਹਜ਼ਾਦਾ ਸ਼ੇਰ ਸਿੰਘ ਤੇ ਦਲੀਪ ਸਿੰਘ ਮੌਜੂਦ ਹਨ, ਪਰੰਤੂ ਦਰਬਾਰ ਦੇ ਅਮੀਰਾਂ ਵਜ਼ੀਰਾਂ ਨੇ ਉਸ ਜੰਮਣ ਵਾਲੇ ਬਾਲਕ ਨੂੰ ਰਾਜ ਦੇ ਯੋਗ ਸਮਝਿਆ ਹੈ, ਜਿਹੜਾ ਹਾਲੀ ਕੰਵਰ ਨੌਨਿਹਾਲ ਸਿੰਘ ਦੇ ਘਰ ਪੈਦਾ ਨਹੀਂ ਹੋਇਆ। ਉਸ ਦੇ ਜੰਮਣ ਤਕ ਰਾਣੀ ਚੰਦ ਕੌਰ ਰਿਆਸਤ ਦਾ ਕੰਮ-ਕਾਜ ਕਰੇਗੀ ਅਤੇ ਕੌਂਸਲ ਦੇ ਅਮੀਰ ਵਜ਼ੀਰ ਰਾਜ-ਪ੍ਰਬੰਧ ਦੇ ਕੰਮਾਂ ਵਿਚ ਸਹਾਇਤਾ ਕਰਨਗੇ। ਅੰਗ੍ਰੇਜ਼ਾਂ ਨੂੰ ਉਸ ਦਿਨ ਪਤਾ ਲੱਗਾ ਕਿ ਦਲੀਪ ਸਿੰਘ ਨਾਮ ਦਾ ਪੁੱਤਰ ਵੀ ਮਹਾਰਾਜਾ ਦੇ ਘਰ ਮੌਜੂਦ ਹੈ; ਨਹੀਂ ਤਾਂ ਉਨ੍ਹਾਂ ਨੂੰ ਪਹਲਾਂ ਇਸ ਗੱਲ ਦਾ ਪਤਾ ਨਹੀਂ ਸੀ, ਅੰਗ੍ਰੇਜ਼ਾਂ ਨੂੰ ਰਾਣੀ ਚੰਦ ਕੌਰ ਦਾ ਰਾਜ ਪਸੰਦ ਨਹੀਂ ਸੀ, ਪਰ ਉਨ੍ਹਾਂ ਰਾਜ ਦੇ ਕੰਮ-ਕਾਜ ਨੂੰ ਚਲਦਿਆਂ ਰੱਖਣ ਨੂੰ ਚੰਗਾ ਸਮਝਿਆ।

ਉਨ੍ਹਾਂ ਦਿਨਾਂ ਵਿਚ ਸਰਦਾਰ ਦੋਸਤ ਮੁਹੰਮਦ ਖਾਂ ਅੰਗ੍ਰੇਜ਼ੀ ਫ਼ੌਜ ਦੀ ਸੁਰੱਖਿਆ ਵਿਚ ਕੈਦੀ ਦੇ ਰੂਪ ਵਿਚ ਪੰਜਾਬ ਆਇਆ; ਇਥੋਂ ਅੰਗ੍ਰੇਜ਼ੀ ਫ਼ੌਜ ਉਸ ਨੂੰ ਹਿੰਦੁਸਤਾਨ ਲੈ ਗਈ। ਅਤੇ ਕਾਬਲ ਵਿਚ ਅੰਗ੍ਰੇਜ਼ਾਂ ਦਾ ਚੰਗੀ ਤਰ੍ਹਾਂ ਧਮਾਂ ਜਮ ਗਇਆ। ਕੁਝ ਚਿਰ ਪਿੱਛੋਂ ਰਾਜਾ ਧਿਆਨ ਸਿੰਘ ਵੀ ਲਾਹੌਰ ਦੇ ਰਾਜਸੀ ਕੰਮ-ਕਾਜ ਤੋਂ ਦਿਲੋਂ ਨਾਰਾਜ਼ ਹੋ ਕੇ ਕਿਸੇ ਬਹਾਨੇ ਜੰਮੂ ਚਲਾ ਗਇਆ; ਕਿਉਂਕਿ ਰਾਜ ਦੇ ਪ੍ਰਧਾਨ ਮੰਤ੍ਰੀ ਤੇ ਕੁਲ ਮੁਖਤਾਰ ਸੰਧਾਂਵਾਲੀਏ ਸਰਦਾਰ ਸਨ ਅਤੇ ਰਾਣੀ ਚੰਦ ਕੌਰ ਨਾਮ ਮਾਤਰ ਹੀ ਹਾਕਿਮ ਸੀ। ਹਾਂ, ਰਾਜਾ ਗੁਲਾਬ ਸਿੰਘ ਜ਼ਰੂਰ ਬੜਾ ਸਿਆਣਾ ਤੇ ਹੰਢਿਆ ਹੋਇਆ ਸਰਦਾਰ ਸੀ; ਉਸ ਨੇ ਉਸ ਵੇਲੇ ਵੀ ਸੰਧਾਂਵਾਲੀਏ ਸਰਦਾਰਾਂ ਨਾਲ ਬਣਾਈ ਰੱਖੀ ਅਤੇ ਚੰਦ ਕੌਰ ਵੀ ਕਈ ਮਾਮਲਿਆਂ ਵਿਚ ਉਸ ਨੂੰ ਸਨਮੁਖ ਬੁਲਾ ਕੇ ਉਸ ਦੀ ਸਲਾਹ ਤੇ ਰਾਇ ਲੈਂਦੀ ਸੀ; ਉਹ ਭਲੀ ਪ੍ਰਕਾਰ ਜਾਣਦਾ ਸੀ, ਕਿ ਜੇਕਰ ਉਸ ਇਸਤ੍ਰੀ ਨਾਲ ਉਨ੍ਹਾਂ ਦੀ ਬਣੀ ਰਹੀ ਤਾਂ ਉਨ੍ਹਾਂ ਨੂੰ ਬਹੁਤ ਫ਼ਾਇਦਾ ਹੋਵੇਗਾ।

ਸ਼ਹਜ਼ਾਦਾ ਸ਼ੇਰ ਸਿੰਘ ਜਦ ਵਟਾਲਾ ਪੁੱਜ ਗਇਆ ਤਾਂ ਉਸ ਨੇ ਚੋਰੀ ਚੋਰੀ ਆਪਣੇ ਸੂਹੀਏ ਭੇਜ ਕੇ ਫ਼ੌਜ ਦੇ ਅਧਿਕਾਰੀਆਂ ਨਾਲ ਸਾਜ਼-ਬਾਜ਼ ਕੀਤੀ ਅਤੇ ਸਾਰੇ ਅਧਿਕਾਰੀ ਝੱਟ ਉਸ ਨਾਲ ਹੋ ਗਏ; ਕਿਉਂਕਿ ਫ਼ੌਜ ਵਾਲਿਆਂ ਨੂੰ ਜਿਸ ਦਿਨ ਤੋਂ ਚੰਦ ਕੌਰ ਰਾਜ ਕਰਨ ਲੱਗੀ ਸੀ, ਇਨਾਮ ਜਾਂ ਬਖ਼ਸ਼ੀਸ਼ਾਂ ਮਿਲਣੀਆਂ ਬੰਦ ਹੋ ਗਇਆਂ ਸਨ। ਪਹਲਾਂ ਕੰਵਰ ਨੌਨਿਹਾਲ ਸਿੰਘ ਆਦਿ, ਜਦ ਵੀ ਫ਼ੌਜ ਵਿਚ ਆਉਂਦੇ ਅਤੇ ਫ਼ੌਜਾਂ ਦੀ ਕਵਾਇਦ ਵੇਖਦੇ ਤਾਂ ਫ਼ੌਜ ਨੂੰ ਹਜ਼ਾਰਾਂ ਰੁਪਏ ਇਨਾਮ ਦੇ ਮਿਲ ਜਾਂਦੇ ਸਨ; ਹੁਣ ਉਹ ਇਸਤ੍ਰੀ ਨ ਘਰੋਂ ਨਿਕਲਦੀ, ਨ ਫ਼ੌਜ ਵਿਚ ਆਉਂਦੀ ਸੀ, ਤੇ ਨ ਫ਼ੌਜ ਨੂੰ ਕੁਝ ਮਿਲਦਾ ਸੀ। ਇਸ ਲਈ ਸਾਰੀ ਫ਼ੌਜ ਚਾਹੁੰਦੀ ਸੀ ਕਿ ਹਾਕਿਮ ਕੋਈ ਮਰਦ ਦਾ ਪੁੱਤਰ ਹੋਵੇ। ਜਦ ਫ਼ੌਜ ਦੀ ਗੁਪਤ ਸਾਜ਼ਿਸ਼ ਹੋ ਗਈ, ਅਤੇ ਦਰਬਾਰ ਦੇ ਅਮੀਰਾਂ ਵਿਚੋਂ ਵੀ, ਜਿਹੜੇ ਸਰਦਾਰ ਸੰਧਾਂਵਾਲੀਏ ਸਰਦਾਰਾਂ ਦੇ ਵਿਰੋਧੀ ਸਨ, ਫ਼ੌਜ ਨਾਲ ਰਲ ਗਏ ਅਤੇ ਅੰਗ੍ਰੇਜ਼ਾਂ ਨੇ ਵੀ ਲਿਖਤੀ ਰੂਪ ਵਿਚ ਸ਼ਹਜ਼ਾਦਾ ਸ਼ੇਰ ਸਿੰਘ ਦੇ ਨਿਯੁਕਤ ਹੋਣ ਤੇ ਪ੍ਰਵਾਨਗੀ ਪ੍ਰਗਟ ਕੀਤੀ ਅਤੇ ਰਾਜਾ ਧਿਆਨ ਸਿੰਘ ਵੀ ਦਿਲ ਜਾਨ ਨਾਲ ਉਸ ਦਾ ਹਾਮੀ ਤੇ ਸਹਾਇਕ ਬਣ ਗਇਆ ਤਾਂ ੧੪, ਜਨਵਰੀ

੧੮੪੨ ਈ. ਨੂੰ ਦੋ ਘੜੀ ਦਿਨ ਰਹੰਦੇ ਸ਼ਹਜ਼ਾਦਾ ਸ਼ੇਰ ਸਿੰਘ ਆਪਣੇ ਘਰ ਦੀ ਫ਼ੌਜ ਦੇ ਨਾਲ ਵਟਾਲਾ ਤੋਂ ਚੱਲ ਕੇ ਲਾਹੌਰ ਦੇ ਨੇੜੇ ਬੁੱਧੂ ਦੇ ਆਵੇ ਕੋਲ ਆ ਉਤਰਿਆ। ਪਹਲਾਂ ਸੰਧਾਂਵਾਲੀਏ ਸਰਦਾਰਾਂ ਨੇ ਫ਼ੌਜ ਦੇ ਨਾਮ ਹੁਕਮ ਜਾਰੀ ਕੀਤੇ ਕਿ ਉਹ ਸ਼ੇਰ ਸਿੰਘ ਨੂੰ ਦਬਾਉਣ ਲਈ ਸਵਾਰ ਹੋ ਜਾਵੇ, ਕਿਉਂਕਿ ਉਹ ਰਾਜ ਦੇ ਦਾਅਵੇ ਦੀ ਨੀਅਤ ਨਾਲ ਆਇਆ ਹੈ। ਪਰ ਉਹ ਫ਼ੌਜ ਜਾਂਦਿਆਂ ਹੀ ਸ਼ੇਰ ਸਿੰਘ ਨਾਲ ਮਿਲ ਗਈ ਅਤੇ ਬਾਕੀ ਦੀਆਂ ਫ਼ੌਜਾਂ ਵੀ ਆਪਣੀਆਂ ਆਪਣੀਆਂ ਛਾਉਣੀਆਂ 'ਚੋਂ ਨਿਕਲ ਕੇ ਸ਼ੇਰ ਸਿੰਘ ਕੋਲ ਆ ਕੇ ਇੱਕਠੀਆਂ ਹੋ ਗਈਆਂ। ਬਹੁਤ ਸਾਰੇ ਸਰਦਾਰ ਵੀ, ਜਿਹੜੇ ਸ਼ੇਰ ਸਿੰਘ ਨਾਲ ਅੰਦਰੋਂ ਰਲੇ ਹੋਏ ਸਨ, ਉਸ ਦੀ ਸੇਵਾ ਵਿਚ ਹਾਜ਼ਿਰ ਹੋ ਗਏ ; ਹਾਂ, ਰਾਜਾ ਗੁਲਾਬ ਸਿੰਘ ਤੇ ਸੰਧਾਵਾਲੀਏ ਸਰਦਾਰ ਨ ਆਏ ; ਉਹ ਉਸੇ ਵੇਲੇ ਕਿਲ੍ਹੇ ਵਿਚ ਆ ਗਏ ਤੇ ਆ ਕੇ ਉਨ੍ਹਾਂ ਆਪਣੀਆਂ ਆਪਣੀਆਂ ਫ਼ੌਜਾਂ ਤੇ ਤੋਪਾਂ ਨਾਲ ਕਿਲ੍ਹੇ ਨੂੰ ਮਜ਼ਬੂਤ ਕਰ ਲਇਆ। ਰਾਤ ਦੇ ਅੱਠ ਵਜੇ ਮਹਾਰਾਜਾ ਸ਼ੇਰ ਸਿੰਘ ਸਿੱਖ ਫ਼ੌਜ ਨੂੰ ਲੈ ਕੇ ਦਿੱਲੀ ਦਰਵਾਜ਼ੇ ਰਾਹੀਂ ਲਾਹੌਰ ਵਿਚ ਦਾਖ਼ਿਲ ਹੋਇਆ ਤੇ ਬੱਸ ਸ਼ਹਿਰ ਲੁੱਟਣਾ ਸ਼ੁਰੂ ਹੋਇਆ; ਦਿੱਲੀ ਦਰਵਾਜ਼ੇ ਤੋਂ ਲੈ ਕੇ ਕਿਲ੍ਹੇ ਤਕ ਜਿੱਨੀਆਂ ਵੀ ਰਾਹ ਵਿਚ ਦੁਕਾਨਾਂ, ਹਵੇਲੀਆਂ ਜਾਂ ਗਲੀਆਂ ਆਈਆਂ, ਸਿੱਖਾਂ ਨੇ ਲੁੱਟ ਲਈਆਂ। ਉਨ੍ਹਾਂ ਦੁਕਾਨਾਂ ਦੇ ਜੰਦਰੇ ਭੰਨ ਦਿੱਤੇ, ਉਨ੍ਹਾਂ ਛੱਤਾਂ ਬਾਜ਼ਾਰ ਨੂੰ, ਜਿਥੇ ਜੁੱਤੀਆਂ ਵਿਕਦੀਆਂ ਹਨ; ਅੱਗ ਲਾ ਦਿੱਤੀ ; ਇਸ ਤਰ੍ਹਾਂ ਲੁੱਟ-ਮਾਰ ਕਰਦੀ ਫ਼ੌਜ ਕਿਲ੍ਹੇ ਤਕ ਪਹੁੰਚ ਗਈ ਤੇ ਕਿਲ੍ਹੇ ਦਾ ਘੇਰਾ ਪਾ ਲਇਆ। ਦੋਵਾਂ ਪਾਸਿਆਂ ਤੋਂ ਗੋਲੇ ਚਲਣ ਲੱਗੇ। ਤਿੰਨ ਦਿਨ ਦੋਪਾਸੀਂ ਸਖ਼ਤ ਲੜਾਈ ਹੁੰਦੀ ਰਹੀ। ਤੋਪਾਂ ਤੇ ਗੋਲਿਆਂ ਨਾਲ ਕਿਲ੍ਹੇ ਦੀਆਂ ਦੀਵਾਰਾਂ ਢਹ ਗਈਆਂ ; ਭਾਵੇਂ ਅੰਦਰ ਦੀ ਫ਼ੌਜ ਵੀ ਬਾਹਰ ਦੀ ਫ਼ੌਜ ਤੇ ਬਰਾਬਰ ਅੱਗ ਵਰ੍ਹਾਉਂਦੀ ਰਹੀ, ਪਰ ਮਹਾਰਾਜਾ ਸ਼ੇਰ ਸਿੰਘ ਨੇ ਜਿਹੜੀਆਂ ਜੰਬੂਰਕ ਤੋਪਾਂ ਬਾਦਸ਼ਾਹੀ ਮਸਜਿਦ ਦੇ ਮੁਨਾਰਿਆਂ ਤੇ ਗੱਡੀਆਂ ਹੋਈਆਂ ਸਨ, ਉਨ੍ਹਾਂ ਦੇ ਗੋਲੇ ਗੜਿਆਂ ਵਾਂਗ ਕਿਲ੍ਹੇ ਦੇ ਚੌਗਾਨ ਵਿਚ ਵਰ੍ਹਦੇ ਸਨ ; ਅਤੇ ਆਦਮੀਆਂ ਦਾ ਕਿਲ੍ਹੇ ਅੰਦਰ ਫਿਰਨਾ ਔਖਾ ਹੋ ਗਇਆ ਸੀ। ਤੀਜੇ ਦਿਨ ਰਾਜਾ ਧਿਆਨ ਸਿੰਘ ਜੰਮੂ ਤੋਂ ਆ ਗਇਆ ਤੇ ਆਉਂਦਿਆਂ ਹੀ ਉਸ ਨੇ ਤੋਪਾਂ ਦਾ ਚਲਨਾ ਚਲਾਉਣਾ ਬੰਦ ਕਰਵਾ ਦਿੱਤਾ ਅਤੇ ਆਪਸ ਵਿਚ ਸੁਲਾਹ ਦੀ ਵਿਉਂਤ ਪੇਸ਼ ਕੀਤੀ। ੧੮ ਜਨਵਰੀ ੧੮੪੧ ਈ. ਨੂੰ ਕਿਲ੍ਹੇ ਦੇ ਦਰਵਾਜ਼ੇ ਖੁਲ੍ਹ ਗਏ ਅਤੇ ਮਹਾਰਾਜਾ ਸ਼ੇਰ ਸਿੰਘ ਦਾ ਕਿਲ੍ਹਾ ਉਤੇ ਕਬਜ਼ਾ ਤੇ ਅਧਿਕਾਰ ਹੋ ਗਇਆ। ਸਿਖ ਫ਼ੌਜ ਨੇ ਉਸ ਵੇਲੇ ਅੰਨ੍ਹੇਰ ਮਚਾ ਰਖਿਆ ਸੀ। ਪਹਲਾਂ ਉਸ ਨੇ ਕਿਲ੍ਹੇ ਅੰਦਰ ਲੁਟਿਆ ਤੋਸ਼ਾਖਾਨਾ ਲੁੱਟ ਲਇਆ। ਫੇਰ ਸ਼ਹਰ ਵਿਚ ਮੁਨਸ਼ੀ ਤੇ ਫ਼ੌਜ ਦੇ ਅਧਿਕਾਰੀ ਲੁੱਟ ਲਏ। ਜਿਸ ਜਿਸ ਗਲੀ ਜਾਂ ਕੂਚੇ ਵਿਚ ਫ਼ੌਜ ਜਾਂ ਦਫ਼ਤਰ ਦਾ ਕੋਈ ਮੁਨਸ਼ੀ ਰਹਿੰਦਾ ਸੀ, ਉਹ ਦਿਨ ਦਿਹਾੜੇ ਲੁੱਟਿਆ ਗਇਆ। ਥਾਂ ਥਾਂ ਫ਼ੌਜ ਨੇ ਬਗ਼ਾਵਤ ਕਰ ਦਿੱਤੀ। ਕਸ਼ਮੀਰ ਵਿਚ ਫ਼ੌਜ ਨੇ ਜਰਨੈਲ ਮੀਹਾਂ ਸਿੰਘ ਨਾਜ਼ਮ ਨੂੰ ਲੁੱਟ ਲਇਆ ਤੇ ਉਸ ਨੂੰ ਜਾਨੋਂ ਮਾਰ ਦਿੱਤਾ। ਪਿਸ਼ਾਵਰ ਵਿਚ ਜਰਨੈਲ ਅਵੀਤਵੀਲਾ ਨੂੰ ਵੀ ਫ਼ੌਜ ਕਤਲ ਕਰ ਦੇਣ ਲਈ ਤਿਆਰ ਹੋ ਗਈ ਪਰ ਉਹ ਨੱਸ ਕੇ ਜਲਾਲਾਬਾਦ ਚਲਾ ਗਇਆ। ਇਸੇ ਤਰ੍ਹਾਂ ਥਾਂ ਥਾਂ ਵੱਡੇ ਅਧਿਕਾਰੀ ਲੁੱਟੇ ਤੇ ਮਾਰੇ ਗਏ ; ਕਿਸੇ ਦੀ ਬਾਤ ਨ ਪੁੱਛੀ ਗਈ। ਰਾਜ ਅਧਿਕਾਰ ਹੋ ਜਾਣ ਪੁਰ ਮਹਾਰਾਜਾ ਸ਼ੇਰ ਸਿੰਘ

ਨੇ ਸ਼ਾਹੀ ਦਰਬਾਰ ਸਜਾਇਆ ਅਤੇ ਵਜ਼ੀਰੀ ਦੀ ਪਦਵੀ ਰਾਜਾ ਧਿਆਨ ਸਿੰਘ ਨੂੰ ਦਿੱਤੀ। ਕਿਲ੍ਹਾ ਫ਼ਤਹ ਹੁੰਦਿਆਂ ਹੀ ਸਰਦਾਰ ਅਤਰ ਸਿੰਘ ਤੇ ਅਜੀਤ ਸਿੰਘ ਸੰਧਾਂ-ਵਾਲੀਏ ਸਤਲੁਜੋਂ ਪਾਰ ਨੱਸ ਗਏ। ਉਸ ਵੇਲੇ ਮਹਾਰਾਜਾ ਸ਼ੇਰ ਸਿੰਘ ਬੜਾ ਹੈਰਾਨ ਤੇ ਦੁੱਬਿਧਾ ਵਿਚ ਸੀ, ਕਿ ਉਸ ਸਿਰ ਫਿਰੀ ਫ਼ੌਜ ਦਾ ਕੀ ਪ੍ਰਬੰਧ ਕਰੇ ? ਪ੍ਰਜਾ ਵੱਖ ਚਾਹੁੰਦੀ ਸੀ, ਕਿ ਅੰਗ੍ਰੇਜ਼ ਕਬਜ਼ਾ ਕਰ ਕੇ ਮੁਲਕ ਦਾ ਪ੍ਰਬੰਧ ਕਰਨ। ਉਸ ਵੇਲੇ ਗਵਰਨਰ ਜਨਰਲ ਦੇ ਏਜੰਟ ਮਿਸਟਰ ਕਲਾਰਕ ਦਾ ਇਕ ਪਤ੍ਰ ਵੀ ਮਹਾਰਾਜਾ ਸ਼ੇਰ ਸਿੰਘ ਦੇ ਨਾਮ ਆਇਆ ਸੀ, ਕਿ ਜੇਕਰ ਮਹਾਰਾਜਾ ਦੀ ਇੱਛਾ ਹੋਵੇ ਤਾਂ ਅੰਗ੍ਰੇਜ਼ੀ ਫ਼ੌਜ ਲਾਹੌਰ ਆ ਕੇ ਉਸ ਦੇ ਪ੍ਰਬੰਧ ਸਥਿਰ ਕਰਨ ਵਿਚ ਸਹਾਇਤਾ ਕਰੇ। ਪਰ ਮਹਾਰਾਜਾ ਸ਼ੇਰ ਸਿੰਘ ਨੇ ਅਨੁਭਵ ਕੀਤਾ ਕਿ ਜੇਕਰ ਉਸ ਨੇ ਅੰਗ੍ਰੇਜ਼ੀ ਫ਼ੌਜ ਨੂੰ ਆਉਣ ਦੀ ਆਗਿਆ ਦੇ ਦਿੱਤੀ ਤਾਂ ਉਸ ਦੇ ਲਾਹੌਰ ਪਹੁੰਚਣ ਤਕ ਸਿੱਖ ਫ਼ੌਜ ਉਸ ਦੀ ਜਾਨ ਲੈ ਲਵੇਗੀ ਅਤੇ ਰਾਜ ਅੰਗ੍ਰੇਜ਼ ਲੈ ਜਾਣਗੇ। ਇਸ ਭਾਵ ਹੇਠ ਉਸ ਨੇ ਅੰਗ੍ਰੇਜ਼ਾਂ ਦੀ ਬੇਨਤੀ ਪ੍ਰਵਾਨ ਨ ਕੀਤੀ। ਚਾਰ ਮਹੀਨੇ ਫ਼ੌਜ ਦਾ ਪ੍ਰਬੰਧ ਵਿਗੜਿਆ ਰਹਿਆ ਪਿੱਛੋਂ ਕੁਝ ਯੋਗ ਪ੍ਰਬੰਧ ਹੋਣ ਲੱਗਾ। ਇੱਨੇ ਵਿਚ ਮਾਮਲਾ ਹੋਰ ਦਾ ਹੋਰ ਹੋ ਗਇਆ ਅਤੇ ਪਠਾਣਾਂ ਨੇ ਬਗਾਵਤ ਕਰ ਕੇ ਸ਼ਾਹ ਸੁਜਾਹ ਨੂੰ ਮਾਰ ਦਿੱਤਾ ਤੇ ਅੰਗ੍ਰੇਜ਼ੀ ਫ਼ੌਜ ਵਾਪਸ ਆ ਗਈ। ਸਰਦਾਰ ਦੋਸਤ ਮੁਹੰਮਦ ਖਾਂ ਅੰਗ੍ਰੇਜ਼ਾਂ ਦੀ ਕੈਦ ਤੋਂ ਛੁੱਟ ਕੇ ਕਾਬਲ ਜਾਣ ਦੀ ਨੀਅਤ ਨਾਲ ਲਾਹੌਰ ਆਇਆ। ਮਹਾਰਾਜਾ ਸ਼ੇਰ ਸਿੰਘ ਨੇ ਉਸ ਨਾਲ ਮੁਲਾਕਾਤ ਕੀਤੀ ਤੇ ਉਸ ਕੋਲੋਂ ਪਰਸਪਰ ਮਿਤ੍ਰਤਾ ਦਾ ਸੰਧੀ-ਪਤ੍ਰ ਲਿਖਵਾ ਲਇਆ। ਉਸ ਵੇਲੇ ਲਾਰਡ ਐਲਨਬਰਾ ਗਵਰਨਰ ਜਨਰਲ, ਹਿੰਦ ਨੇ ਮਹਾਰਾਜਾ ਸ਼ੇਰ ਸਿੰਘ ਨਾਲ ਮਿਲਣ ਦੀ ਇੱਛਾ ਪ੍ਰਗਟ ਕੀਤੀ। ਇਸ ਭਾਵ ਲਈ ਸਤਲੁਜ ਦਰਿਆ ਕੰਢੇ ਭਾਰੀ ਫ਼ੌਜ ਇਕੱਠੀ ਹੋ ਗਈ। ਪਰ ਰਾਜਾ ਧਿਆਨ ਸਿੰਘ ਨੇ ਮਹਾਰਾਜਾ ਸ਼ੇਰ ਸਿੰਘ ਦੇ ਦਿਲ ਵਿਚ ਇਹ ਸ਼ੱਕ ਪਾ ਦਿੱਤਾ ਤੇ ਦਸਿਆ ਕਿ ਅੰਗ੍ਰੇਜ਼ ਕਾਬਲ ਤੋਂ ਬਦਲਾ ਲੈਣਾ ਚਾਹੁੰਦੇ ਹਨ, ਇਸ ਲਈ ਉਨ੍ਹਾਂ ਦਾ ਖ਼ਿਆਲ ਹੈ ਕਿ ਪਹਿਲਾਂ ਪੰਜਾਬ ਲੈ ਲੈਣ ਤੇ ਜਦ ਰਾਹ ਖ਼ੁਲ੍ਹ ਜਾਵੇ ਤਾਂ ਕਾਬਲ ਤੇ ਚੜ੍ਹਾਈ ਕਰ ਦੇਣ ਅਤੇ ਇਹ ਭਾਰੀ ਫ਼ੌਜ ਵੀ ਉਨ੍ਹਾਂ ਇਸੇ ਮੰਤਵ ਲਈ ਇਕੱਤਰ ਕੀਤੀ ਹੈ। ਇਸ ਲਈ ਕੇਵਲ ਰਾਜਾ ਧਿਆਨ ਸਿੰਘ ਤੇ ਸ਼ਹਜ਼ਾਦਾ ਪ੍ਰਤਾਪ ਸਿੰਘ ਗਵਰਨਰ ਜਨਟਲ ਦੀ ਮੁਲਾਕਾਤ ਲਈ ਗਏ। ਅਤੇ ਜਨਵਰੀ, ੧੮੪੨ ਈ. ਨੂੰ ਮੁਲਾਕਾਤ ਪਿੱਛੋਂ ਫ਼ੌਜ ਦਾ ਲਾਮ ਤੋੜ ਦਿੱਤਾ ਗਇਆ। ਉਸ ਮੁਲਾਕਾਤ ਵੇਲੇ ਗਵਰਨਰ ਜਨਰਲ ਬਹਾਦਰ ਨੇ ਸ਼ਹਜ਼ਾਦਾ ਨਾਲ ਆਈ ਹੋਈ ਸਿੱਖ ਫ਼ੌਜ ਦੀ ਕਵਾਇਦ ਵੇਖੀ ਅਤੇ ਵੇਖਣ ਉਪਰੰਤ ਪ੍ਰਸ਼ੰਸਾ ਪ੍ਰਗਟ ਕੀਤੀ ਸੀ ਅਤੇ ਸ਼ਹਜ਼ਾਦਾ ਅੰਗ੍ਰੇਜ਼ੀ ਫ਼ੌਜ ਨੂੰ ਵੇਖ ਕੇ ਬਹੁਤ ਖ਼ੁਸ਼ ਹੋਇਆ। ਉਸ ਵੇਲੇ ਫ਼ੀਰੋਜ਼ਪੁਰ ਬੜੀ ਭਾਰੀ ਅੰਗ੍ਰੇਜ਼ੀ ਫ਼ੌਜ ਜਮ੍ਹਾ ਹੋ ਚੁੱਕੀ ਸੀ, ਇਸ ਲਈ ਪੰਜਾਬ ਦੇ ਹਰ ਇਕ ਵਾਸੀ ਨੂੰ ਯਕੀਨ ਹੋ ਗਇਆ ਸੀ, ਕਿ ਅੰਗ੍ਰੇਜ਼ ਹੁਣ ਪੰਜਾਬ ਤੇ ਚੜ੍ਹਾਈ ਕਰਨਗੇ। ਪਰ ਜਦ ਮੁਲਾਕਾਤ ਹੋ ਚੁੱਕੀ ਤੇ ਲਾਮ ਟੁੱਟਾ ਤਾਂ ਲੋਕਾਂ ਨੂੰ ਤਸੱਲੀ ਹੋਈ।

੨, ਜੂਨ, ੧੮੪੨ ਈ. ਨੂੰ ਖ਼ਬਰ ਮਸ਼ਹੂਰ ਹੋਈ ਕਿ ਰਾਣੀ ਚੰਦ ਕੌਰ ਦੀ ਮ੍ਰਿਤੂ ਹੋ ਗਈ ਹੈ ਤੇ ਉਸ ਦੀ ਅਰਥੀ ਬੜੀ ਸ਼ਾਨ-ਬਾਨ ਨਾਲ ਨਿਕਲੀ ਸੀ। ਪਰ ਮਸ਼ਹੂਰ ਇਹ

ਸੀ ਕਿ ਉਸ ਦੀਆਂ ਗੋਲੀਆਂ ਨੇ ਸ਼ੇਰ ਸਿੰਘ ਦੇ ਕਹਣ ਤੇ ਉਸ ਨੂੰ ਗਲ ਘੁੱਟ ਕੇ ਮਾਰ ਦਿੱਤਾ ਸੀ। ਉਸ ਦੇ ਮਰਨ ਨਾਲ ਮਹਾਰਾਜਾ ਸ਼ੇਰ ਸਿੰਘ ਨੂੰ ਬਹੁਤ ਤਸੱਲੀ ਹੋ ਗਈ; ਹੁਣ ਉਸ ਦੇ ਦਿਲ ਵਿਚ ਇਸ ਗੱਲ ਦੀ ਇੱਛਾ ਹੋਈ ਕਿ ਉਹ ਰਾਜਾ ਧਿਆਨ ਸਿੰਘ ਦਾ ਅਧਿਕਾਰ ਘਟਾ ਕੇ ਆਪਣੇ ਅਧਿਕਾਰਾਂ ਨੂੰ ਵਧਾਵੇ, ਕਿਉਂਕਿ ਹੁਣ ਤਕ ਉਹ ਕੋਈ ਕੰਮ ਵੀ ਰਾਜਾ ਧਿਆਨ ਸਿੰਘ ਨਾਲ ਸਲਾਹ ਮਸ਼ਵਰਾ ਕੀਤਿਆਂ ਬਿਨਾਂ ਨਹੀਂ ਕਰ ਸਕਦਾ ਸੀ ਅਤੇ ਰਾਜਾ ਧਿਆਨ ਸਿੰਘ ਉਸ ਨੂੰ ਆਪਣਾ ਲਿਆਂਦਾ ਬਣਾਇਆ ਤੇ ਰਿਣੀ ਸਮਝਦਾ ਸੀ। ਉਸ ਦੀ ਇਹ ਗਲ ਮਹਾਰਾਜਾ ਨੂੰ ਅਸਲੋਂ ਚੰਗੀ ਨਹੀਂ ਲਗਦੀ ਸੀ, ਇਸ ਤੋਂ ਛੁੱਟ ਰਾਜਾ ਧਿਆਨ ਸਿੰਘ ਨੇ ਮਹਾਰਾਜਾ ਨੂੰ ਬਹੁਤੀ ਸ਼ਰਾਬ ਪੀਣ ਤੇ ਰੰਗ-ਰਲੀਆਂ ਮਨਾਉਣ ਤੋਂ ਵੀ ਬੜੀ ਵਾਰ ਵਰਜਿਆ ਸੀ। ਉਸ ਦਾ ਇਸ ਤਰ੍ਹਾਂ ਵਰਜਣਾ ਮਹਾਰਾਜਾ ਨੂੰ ਇਉਂ ਜਾਪਿਆ, ਜਿਵੇਂ ਰਾਜਾ ਧਿਆਨ ਸਿੰਘ ਉਸ ਤੇ ਹਕੂਮਤ ਕਰਦਾ ਹੈ। ਇਸ ਖਿਆਲ ਨਾਲ ਮਹਾਰਾਜਾ ਸ਼ੇਰ ਸਿੰਘ ਨੇ ਭਾਈ ਗੁਰਮੁਖ ਸਿੰਘ ਦਾ ਮਾਣ ਮਰਤਬਾ ਵਧਾਉਣਾ ਸ਼ੁਰੂ ਕੀਤਾ। ਗੁਰਮੁਖ ਸਿੰਘ ਇਕ ਅਲ੍ਹੜ ਆਦਮੀ ਦਾ ਪੁੱਤਰ ਸੀ। ਮਹਾਰਾਜਾ ਨੇ ਉਸ ਨੂੰ ਮਸ਼ੀਰ ਖਾਸ ਬਣਾ ਲਇਆ। ਉਸ ਦੀ ਪਹਲਾਂ ਹੀ ਰਾਜਾ ਧਿਆਨ ਸਿੰਘ ਨਾਲ ਲਗਦੀ ਸੀ; ਇਸ ਲਈ ਰਾਜਾ ਧਿਆਨ ਸਿੰਘ ਨੂੰ ਉਸ ਦਾ ਵਿਸ਼ੇਸ਼ ਸਲਾਹਕਾਰ ਬਣਨਾ ਬਹੁਤ ਭੈੜਾ ਲੱਗਾ ਤੇ ਆਪਸ ਵਿਚ ਉਨ੍ਹਾਂ ਦਾ ਵੈਰ ਵਿਰੋਧ ਸ਼ੁਰੂ ਹੋ ਗਇਆ, ਕਿਉਂਕਿ ਮਹਾਰਾਜਾ ਸ਼ੇਰ ਸਿੰਘ ਦੇ ਲਾਹੌਰ ਤੇ ਕਬਜ਼ਾ ਕਰਨ ਸਮੇਂ ਸਰਦਾਰ ਲਹਣਾ ਸਿੰਘ, ਅਜੀਤ ਸਿੰਘ ਤੇ ਅੱਤਰ ਸਿੰਘ ਲਾਹੌਰੋਂ ਨੱਸ ਕੇ ਸਤਲੁਜੋਂ ਪਾਰ ਚਲੇ ਗਏ ਸਨ ਅਤੇ ਅੰਗ੍ਰੇਜ਼ੀ ਸਰਕਾਰ ਨੂੰ ਉਨ੍ਹਾਂ ਦੇ ਉਥੇ ਰਹਣ ਨਾਲ ਡਰ ਤੌਖਲਾ ਤੇ ਖੇਚਲ ਰਹਿੰਦੀ ਸੀ, ਅਤੇ ਏਜੈਂਟ ਸਾਹਿਬ ਨਹੀਂ ਚਾਹੁੰਦਾ ਸੀ ਕਿ ਉਨ੍ਹਾਂ ਦੇ ਇਲਾਕੇ ਵਿਚ ਰਹਣ, ਇਸ ਲਈ ਲਾਹੌਰ ਦਰਬਾਰ ਨੂੰ ਇਸ ਗੱਲ ਲਈ ਪ੍ਰੇਰਿਆ ਗਇਆ ਕਿ ਮਹਾਰਾਜਾ ਸੰਧਾਂਵਾਲੀਏ ਸਰਦਾਰਾਂ ਦਾ ਕਸੂਰ ਮੁਆਫ਼ ਕਰ ਕੇ ਉਨ੍ਹਾਂ ਨੂੰ ਗੁਜ਼ਾਰਾ ਦੇਵੇ। ਉਸ ਸਮੇਂ ਮਹਾਰਾਜਾ ਸ਼ੇਰ ਸਿੰਘ ਵੀ ਇਹੀ ਚਾਹੁੰਦਾ ਸੀ, ਕਿ ਰਾਜਾ ਧਿਆਨ ਸਿੰਘ ਦੇ ਮੁਕਾਬਲੇ ਤੇ ਕੋਈ ਸ਼ਕਤੀਸ਼ਾਲੀ ਧੜਾ ਤੇ ਸ਼ਰੀਕ ਖੜਾ ਕੀਤਾ ਜਾਵੇ; ਇਸ ਲਈ ਉਸ ਨੇ ਅੰਗ੍ਰੇਜ਼ਾਂ ਦੀ ਸਿਫ਼ਾਰਸ਼ ਦਾ ਬਹਾਨਾ ਕਰ ਕੇ ਸੰਧਾਂਵਾਲੀਏ ਸਰਦਾਰਾਂ ਨੂੰ ਫੇਰ ਲਾਹੌਰ ਬੁਲਾ ਲਇਆ ਅਤੇ ਉਨ੍ਹਾਂ ਦੀਆਂ ਜਾਗੀਰਾਂ, ਹਵੇਲੀਆ, ਮੁਲਕ ਤੇ ਮਕਾਨ, ਸਭ ਵਾਗੁਜ਼ਾਰ ਕਰ ਕੇ ਉਨ੍ਹਾਂ ਨੂੰ ਮੋੜ ਦਿੱਤੇ ਤੇ ਉਨ੍ਹਾਂ ਨੂੰ ਮਾਣ ਸਤਿਕਾਰ ਸਹਿਤ ਸਿਰੋਪਾਉ ਬਖ਼ਸ਼ੇ। ਉਸ ਵੇਲੇ ਭਾਵੇਂ ਰਾਜਾ ਧਿਆਨ ਸਿੰਘ ਨੂੰ ਮਹਾਰਾਜਾ ਉਤੇ ਇੰਨਾ ਅਧਿਕਾਰ ਤੇ ਕਾਬੂ ਸੀ, ਕਿ ਜੇ ਉਹ ਚਾਹੁੰਦਾ ਤਾਂ ਉਨ੍ਹਾਂ ਸਰਦਾਰਾਂ ਨੂੰ ਵਾਪਸ ਬੁਲਾਉਣ ਵਿਚ ਵਿਘਨ ਜਾਂ ਢਿੱਲ ਪਾ ਸਕਦਾ ਸੀ, ਪਰ ਉਸ ਨੇ ਵੀ ਇਸ ਖਿਆਲ ਨਾਲ ਸੰਧਾਂਵਾਲੀਏ ਸਰਦਾਰਾਂ ਦੇ ਬੁਲਾਉਣ ਦੀ ਆਗਿਆ ਦੇ ਦਿੱਤੀ, ਕਿ ਜਦ ਉਹ ਆਉਣਗੇ ਤਾਂ ਉਨ੍ਹਾਂ ਦੇ ਹੱਥੋਂ ਇਸ ਅਕ੍ਰਿਤਘਣ ਮਹਾਰਾਜਾ ਦਾ ਕੀਰਤਨ ਸੋਹਿਲਾ ਪੜ੍ਹਵਾ ਦਿਆਂਗਾ; ਕਿਉਂਕਿ ਉਹ ਮਹਾਰਾਜਾ ਦੇ ਜਾਨੀ ਦੁਸ਼ਮਨ ਤਾਂ ਪਹਲਾਂ ਹੀ ਸਨ। ਜਦ ਇਹ ਕੰਮ ਉਨ੍ਹਾਂ ਦੇ ਹੱਥੋਂ ਸਿਰੇ ਚੜ੍ਹੇਗਾ ਤਾਂ ਮੈਂ ਲਾਂਭੇ ਰਹਾਂਗਾ ਤੇ ਉਹ ਬਦਨਾਮ ਹੋਣਗੇ। ਇਸ ਲਈ ਜਦ ਸੰਧਾਂਵਾਲੀਏ ਸਰਦਾਰ ਪਹਲਾਂ ਵਾਂਗ ਅਸਰ ਰਸੂਖ ਵਾਲੇ ਹੋ ਗਏ ਤੇ ਚੰਗੀ ਤਾਕਤ

ਫੜ ਗਏ ਤੇ ਮਹਾਰਾਜਾ ਉਨ੍ਹਾਂ ਦੀ ਪਾਲਣਾ ਵਲ ਵਧੇਰੇ ਰੁਚੀ ਵਿਖਾਉਣ ਲਗ ਪਇਆ ਤੇ ਉਹ ਤਰੱਕੀ ਕਰਦੇ ਕਰਦੇ ਮਹਾਰਾਜਾ ਦੇ ਹਰ ਕੰਮ-ਕਾਜ ਵਿਚ ਸਲਾਹਕਾਰ ਤੇ ਭੇਤੀ ਹੋ ਗਏ ਤਾਂ ਰਾਜਾ ਧਿਆਨ ਸਿੰਘ ਨੂੰ ਬੜੀ ਈਰਖਾ ਹੋਈ ਤੇ ਉਸ ਨੇ ਸਮਝ ਲਇਆ ਕਿ ਮਹਾਰਾਜਾ ਹੁਣ ਉਸ ਨੂੰ ਜ਼ਲੀਲ ਕਰ ਕੇ ਉਸ ਦੀ ਮਿੱਟੀ ਖ਼ਰਾਬ ਕਰਨਾ ਚਾਹੁੰਦਾ ਹੈ ਤੇ ਉਸ ਦੀ ਜਾਨ ਬਚਣੀ ਔਖੀ ਹੈ ਤਾਂ ਉਸ ਨੇ ਸਰਦਾਰ ਅਜੀਤ ਸਿੰਘ ਤੇ ਲਹਣਾ ਸਿੰਘ ਸੰਧਾਂਵਾਲੀਆਂ ਨਾਲ ਯਰਾਨਾ ਗੰਢਣਾ ਸ਼ੁਰੂ ਕੀਤਾ, ਕਿਉਂਕਿ ਉਸ ਵੇਲੇ ਇਹ ਦੋਵੇਂ ਮਹਾਰਾਜਾ ਦੇ ਵੱਡੇ ਦਰਬਾਰੀ ਤੇ ਸਲਾਹਕਾਰ ਬਣੇ ਹੋਏ ਸਨ। ਧਿਆਨ ਸਿੰਘ ਨੇ ਉਨ੍ਹਾਂ ਨਾਲ ਮੇਲ-ਮਿਲਾਪ ਇੰਨਾ ਵਧਾ ਲਇਆ ਕਿ ਉਹ ਰੋਜ਼ ਉਨ੍ਹਾਂ ਨਾਲ ਵੱਖਰੀਆਂ ਭੇਤ ਭਰੀਆਂ ਮੁਲਾਕਾਤਾਂ ਕਰਨ ਲਗ ਪਇਆ। ਅਖ਼ੀਰ ਉਸ ਨੇ ਗੱਲਾਂ ਗੱਲਾਂ ਵਿਚ ਉਨ੍ਹਾਂ ਨੂੰ ਇਸ ਗੱਲ ਦਾ ਯਕੀਨ ਦਿਵਾ ਦਿੱਤਾ ਕਿ ਮਹਾਰਾਜਾ ਸ਼ੇਰ ਸਿੰਘ ਨੇ ਤਾਂ ਉਨ੍ਹਾਂ ਨੂੰ ਲਾਹੌਰ ਕਤਲ ਕਰਨ ਲਈ ਹੀ ਬੁਲਾਇਆ ਹੈ ਤੇ ਜਦੋਂ ਵੀ ਉਸ ਨੂੰ ਮੌਕਾ ਮਿਲਿਆ, ਉਹ ਉਨ੍ਹਾਂ ਨੂੰ ਕਤਲ ਕਰ ਦੇਵੇਗਾ। ਸੰਧਾਂਵਾਲੀਏ ਸਰਦਾਰ ਤਾਂ ਦੋਵਾਂ ਦੇ ਵੈਰੀ ਸਨ। ਉਹ ਧਿਆਨ ਸਿੰਘ ਦੀਆਂ ਸਾਰੀਆਂ ਗੱਲਾਂ ਸੁਣ ਕੇ ਆਪਣੇ ਦਿਲ ਵਿਚ ਰਖਦੇ ਸਨ; ਉਹ ਸਮਝੇ ਕਿ ਜੇਕਰ ਮਹਾਰਾਜਾ ਸ਼ੇਰ ਸਿੰਘ ਨੇ ਉਪਰੋਕਤ ਵਿਉਂਤ ਅਨੁਸਾਰ ਉਨ੍ਹਾਂ ਨੂੰ ਕਤਲ ਕਰਨ ਲਈ ਹੀ ਬੁਲਾਇਆ ਹੈ ਤਾਂ ਇਹ (ਰਾਜਾ ਧਿਆਨ ਸਿੰਘ) ਜਿਹੜਾ ਉਨ੍ਹਾਂ ਦਾ ਮਿੱਤਰ ਹੈ; ਇਹ ਵੀ ਤਾਂ ਪਹਲਾਂ ਉਨ੍ਹਾਂ ਦੀ ਜਾਨ ਲੈਣ ਪਿੱਛੇ ਪਇਆ ਹੋਇਆ ਸੀ ਇਸ ਲਈ ਹੁਣ ਮਹਾਰਾਜਾ ਸ਼ੇਰ ਸਿੰਘ ਨਾਲ ਇਸ ਨੂੰ ਵੀ ਕਤਲ ਕਰ ਦੇਣਾ ਯੋਗ ਹੋਵੇਗਾ। ਅਖ਼ੀਰ ਦੋਵੇਂ ਧਿਰਾਂ ਨੇ ਮਹਾਰਾਜਾ ਸ਼ੇਰ ਸਿੰਘ ਨੂੰ ਕਤਲ ਕਰਨ ਦਾ ਨਿਸ਼ਚਾ ਕਰ ਲਇਆ ਤੇ ਵਿਉਂਤ ਇਹ ਬਣਾਈ ਗਈ, ਕਿ ਜਿਸ ਦਿਨ ਮਹਾਰਾਜਾ ਸਰਦਾਰ ਅਜੀਤ ਸਿੰਘ ਅਧੀਨ ਸਵਾਰਾਂ ਦੀ ਹਾਜ਼ਰੀ ਲਵੇਗਾ, ਉਸ ਨੂੰ ਕਤਲ ਕਰ ਦਿੱਤਾ ਜਾਵੇਗਾ। ਇਸ ਲਈ ਜਦ ੧੫ ਦਸੰਬਰ, ੧੮੪੩ ਈ. ਨੂੰ ਮਹਾਰਾਜਾ ਸ਼ੇਰ ਸਿੰਘ ਕਿਲ੍ਹੇ ਤੋਂ ਸਵਾਰ ਹੋ ਕੇ ਸ਼ਾਹ ਬਿਲਾਵਲ ਦੇ ਬਾਗ਼ ਵਿਖੇ ਗਇਆ ਤੇ ਉਥੇ ਦਰਬਾਰ ਸਜਾਇਆ; ਪਹਲਾਂ ਉਸ ਨੇ ਪਹਲਵਾਨਾਂ ਦੀਆਂ ਕੁਸ਼ਤੀਆਂ ਵੇਖੀਆਂ ਤੇ ਫੇਰ ਸਰਦਾਰ ਅਜੀਤ ਸਿੰਘ ਸੰਧਾਂਵਲੀਏ ਦੇ ਸਵਾਰ ਹਾਜ਼ਰੀ ਲਈ ਹਾਜ਼ਰ ਹੋਏ ਤਾਂ ਉਹ ਪਰਾਂਹ ਬੰਨ ਕੇ ਖਲੋ ਗਏ; ਉਨ੍ਹਾਂ ਵਿਚੋਂ ਸਰਦਾਰ ਅਜੀਤ ਸਿੰਘ ਹੱਥ ਵਿਚ ਇਕ ਚੰਗੀ ਸੋਹਣੀ ਕਰਾਬੀਨ ਲੈ ਕੇ ਸਾਮ੍ਹਣੇ ਆਇਆ ਅਤੇ ਬੇਨਤੀ ਕੀਤੀ ਕਿ ਇਹ ਇਕ ਬੜੀ ਚੰਗੀ ਵਲਾਇਤੀ ਕਰਾਬੀਨ ਹੈ ਇਸ ਲਈ ਇਸ ਯੋਗ ਹੈ ਕਿ ਮਹਾਰਾਜਾ ਇਸ ਨੂੰ ਆਪਣੇ ਕੋਲ ਰੱਖੇ। ਮਹਾਰਾਜਾ ਨੇ ਉਸ ਨੂੰ ਲੈਣ ਲਈ ਹੱਥ ਵਧਾਇਆ, ਪਰ ਸਰਦਾਰ ਨੇ ਉਹ ਸਾਮ੍ਹਣੇ ਕਰ ਕੇ ਉਸ ਦੀ ਕਲ ਦਬਾ ਦਿੱਤੀ; ਕਰਾਬੀਨ ਵਿਚ ਕਈ ਗੋਲੀਆਂ ਭਰੀਆਂ ਹੋਈਆਂ ਸਨ, ਜਿਨ੍ਹਾਂ ਦੇ ਲਗਣ ਨਾਲ ਮਹਾਰਾਜਾ ਖ਼ੂਨ ਵਿਚ ਲੇਟਣ ਲੱਗਾ। ਇਹ ਹਾਲ ਵੇਖ ਕੇ ਦਰਬਾਰ ਦੇ ਸਾਰੇ ਅਧਿਕਾਰੀ ਆਦਿ ਨੱਸ ਗਏ ਅਤੇ ਮਹਾਰਾਜਾ ਸ਼ੇਰ ਸਿੰਘ ਦੀ ਲੋਥ ਉਥੇ ਹੀ ਪਈ ਰਹੀ। ਜਦ ਮਹਾਰਾਜਾ ਸ਼ੇਰ ਸਿੰਘ ਦੇ ਕਤਲ ਤੋਂ ਸੰਧਾਂਵਾਲੀਏ ਸਰਦਾਰ ਵਿਹਲੇ ਹੋਏ ਤਾਂ ਉਸ ਵੇਲੇ ਸਰਦਾਰ ਲਹਣਾ ਸਿੰਘ ਸੰਧਾਂਵਾਲੀਏ ਨੇ ਬਾਗ਼ ਵਿਚ ਜਾ ਕੇ ਸਹਜ਼ਾਦਾ ਪ੍ਰਤਾਪ ਸਿੰਘ

ਨੂੰ ਬੜੀ ਬੇਦਰਦੀ ਨਾਲ ਕਤਲ ਕਰ ਦਿੱਤਾ ਤੇ ਉਸ ਨਿਰਦੋਸ਼ ਤੇ ਭੋਲੇ ਬਾਲਕ ਦਾ ਖ਼ੂਨ ਆਪਣੇ ਸਿਰ ਲੈ ਲਇਆ, ਕਿਉਂਕਿ ਉਸ ਦਿਨ ਪ੍ਰਤਾਪ ਸਿੰਘ ਆਪਣੇ ਆਪ ਨੂੰ ਅਨਾਜ ਤੇ ਸੋਨਾ-ਚਾਂਦੀ ਨਾਲ ਤੋਲ ਰਹਿਆ ਸੀ ਤੇ ਦਾਨ ਲੈਣ ਵਾਲੇ ਲੋਕ ਹਾਜ਼ਿਰ ਸਨ, ਜਦ ਕਿ ਅਚਾਨਕ ਲਹਣਾ ਸਿੰਘ ਤਲਵਾਰ ਸੂਤੀ ਉਸ ਦੇ ਸਿਰ ਤੇ ਆ ਧਮਕਿਆ। ਬਾਲਕ ਇਹ ਦਸ਼ਾ ਵੇਖ ਕੇ ਘਬਰਾ ਗਇਆ ਤੇ ਦਰਸ਼ਕ ਆਦਿ ਸਾਰੇ ਭੱਜ ਗਏ। ਭੋਲੇ ਬਾਲਕ ਨੇ ਬੜੇ ਤਰਲੇ ਕੀਤੇ, ਹਾੜ੍ਹੇ ਕੱਢੇ ਤੇ ਪੈਰਾਂ ਤੇ ਸਿਰ ਰੱਖ ਕੇ ਕਹਿਆ, ਕਿ 'ਚਾਚਾ ! ਮੈਂ ਤੇਰੇ ਘੋੜਿਆਂ ਦੀ ਲਿੱਦ ਚੁੱਕ ਲਇਆ ਕਰਾਂਗਾ, ਤੂੰ ਮੈਨੂੰ ਕਤਲ ਨ ਕਰ। ਪਰ ਉਸ ਅਨਿਆਈ ਤੇ ਦੁਸ਼ਟ ਨੇ ਇਕ ਨ ਮੰਨੀ ਤੇ ਇੱਕੋ ਹੱਥ ਤਲਵਾਰ ਦਾ ਮਾਰ ਕੇ ਸ਼ਹਜ਼ਾਦੇ ਦਾ ਸਿਰ ਧੜ ਤੋਂ ਅੱਡ ਕਰ ਦਿੱਤਾ। ਜਦ ਇਹ ਕੰਮ ਕਰ ਚੁੱਕੇ ਤਾਂ ਸੰਧਾਂਵਾਲੀਏ ਸਰਦਾਰ ਬੜੀ ਸਜ-ਧਜ, ਖ਼ੁਸ਼ੀ ਤੇ ਸ਼ਾਨ ਨਾਲ ਕਿਲ੍ਹੇ ਵਿਚ ਆਏ। ਸ਼ਹਰ ਦੇ ਦਰਵਾਜ਼ੇ ਬੰਦ ਹੋ ਗਏ ਤੇ ਬਾਜ਼ਾਰਾਂ ਵਿਚ ਹੜਤਾਲ ਹੋ ਗਈ। ਪ੍ਰਜਾ ਅਸ਼ਾਂਤ ਤੇ ਲੋਕ ਬੇਆਰਾਮ ਸਨ; ਉਹ ਇਧਰ ਉਧਰ ਭੱਜਣ ਲੱਗੇ। ਰਾਜਾ ਧਿਆਨ ਸਿੰਘ ਨੂੰ ਇਸ ਵਿਉਂਤ ਦਾ ਪਹਲਾਂ ਹੀ ਪਤਾ ਸੀ, ਇਸ ਲਈ ਉਹ ਜਾਣ ਬੁੱਝ ਕੇ ਉਸ ਦਿਨ ਦਰਬਾਰ ਵਿਚ ਨਹੀਂ ਗਇਆ ਸੀ; ਸਗੋਂ ਕਿਲ੍ਹੇ ਵਿਚ ਆ ਕੇ ਤੋਸ਼ੇਖਾਨੇ ਦੀ ਪੜਤਾਲ ਕਰਦਾ ਰਹਿਆ। ਉਥੋਂ ਵਿਹਲਾ ਹੋ ਕੇ ਉਹ ਆਪਣੀ ਹਵੇਲੀ ਨੂੰ ਜਾਣ ਲੱਗਾ ਤੇ ਘੋੜੇ ਤੇ ਸਵਾਰ ਹੋ ਕੇ ਨਿਕਲਣ ਲੱਗਾ, ਕਿ ਕਿਲ੍ਹੇ ਦੇ ਦਰਵਾਜੇ ਤੇ ਸੰਧਾਂਵਾਲੀਏ ਸਰਦਾਰ ਉਸ ਨੂੰ ਟੱਕਰ ਗਏ ਤੇ ਉਨ੍ਹਾਂ ਉੱਚੀ ਸਾਰੀ ਕਹਿਆ ਕਿ ਦੁਸ਼ਮਨ ਨੂੰ ਕਤਲ ਕਰ ਦਿੱਤਾ ਗਇਆ ਹੈ, ਹੁਣ ਤੁਸੀਂ ਵਾਪਸ ਚੱਲੋ ਤਾਂ ਜੋ ਫ਼ੈਸਲਾ ਕਰ ਕੇ ਦਲੀਪ ਸਿੰਘ ਨੂੰ ਰਾਜ-ਗੱਦੀ ਤੇ ਬਿਠਾ ਦੇਈਏ; ਅਤੇ ਮੁਲਕ ਦੇ ਨਾਜ਼ਿਮਾਂ ਤੇ ਫ਼ੌਜ ਦੇ ਅਧਿਕਾਰੀਆਂ ਨੂੰ ਇਸ ਭਾਵ ਦੇ ਪਰਵਾਨੇ ਜਾਰੀ ਕਰੀਏ ਕਿ ਹੁਣ ਰਾਜ ਮਹਾਰਾਜਾ ਦਲੀਪ ਸਿੰਘ ਦਾ ਹੋ ਗਇਆ ਹੈ, ਇਸ ਲਈ ਹਰ ਕੋਈ ਆਪਣੇ ਆਪ ਨੂੰ ਮਹਾਰਾਜਾ ਦਲੀਪ ਸਿੰਘ ਦਾ ਨੌਕਰ ਤੇ ਸੇਵਕ ਸਮਝੇ।' ਇਹ ਸੁਣ ਕੇ ਰਾਜਾ ਧਿਆਨ ਸਿੰਘ ਨੇ ਕੋਈ ਉੱਤਰ ਨ ਦਿੱਤਾ ਤੇ ਚੁੱਪ ਕਰ ਕੇ ਸਰਦਾਰਾਂ ਦੇ ਨਾਲ ਟੁਰ ਪਇਆ। ਦੂਜੀ ਡਿਉਢੀ ਤੇ ਜਾ ਕੇ ਪਿੱਛੇ ਆ ਰਹੇ ਸਰਦਾਰ ਲਹਣਾ ਸਿੰਘ ਨੇ ਹੁਕਮ ਦਿੱਤਾ, ਕਿ ਕੋਈ ਡੋਗਰਾ ਸਿਪਾਹੀ ਅੰਦਰ ਨ ਆਵੇ; ਇਸ ਤਰ੍ਹਾਂ ਜਿਹੜੀ ਥੋੜੀ ਬਹੁਤ ਫ਼ੌਜ ਰਾਜਾ ਧਿਆਨ ਸਿੰਘ ਦੇ ਨਾਲ ਵੀ ਸੀ, ਉਹ ਸਾਰੀ ਦੀ ਸਾਰੀ ਪਿੱਛੇ ਰਹ ਗਈ ਤੇ ਰਾਜਾ 'ਕਲਮ-ਕੱਲਾ' ਵੈਰੀਆਂ ਦੇ ਘੇਰੇ ਵਿਚ ਆ ਫਸਿਆ। ਉਸ ਵੇਲੇ ਸਰਦਾਰ ਅਜੀਤ ਸਿੰਘ ਨੇ ਰਾਜਾ ਧਿਆਨ ਸਿੰਘ ਕੋਲੋਂ ਪੁਛਿਆ ਕਿ ਸ਼ੇਰ ਸਿੰਘ ਨੇ ਰਾਣੀ ਚੰਦ ਕੌਰ ਨੂੰ ਕਿਸ ਥਾਂ ਤੇ ਮਾਰਿਆ ਸੀ ? ਉਸ ਵੇਲੇ ਰਾਜਾ ਧਿਆਨ ਸਿੰਘ ਨੂੰ ਖੁੜਗ ਗਈ, ਕਿ ਹੁਣ ਇਹ ਸਰਦਾਰ ਉਸ ਨੂੰ ਵੀ ਕਤਲ ਕਰਨ ਦੀ ਫ਼ਿਕਰ ਵਿਚ ਹਨ; ਜਦ ਉਸ ਨੇ ਪਿਛਾਂਹ ਵਲ ਤਕਿਆ ਤਾਂ ਆਪਣੇ ਸਾਥੀਆਂ ਵਿਚੋਂ ਕਿਸੇ ਨੂੰ ਵੀ ਆਉਂਦਾ ਨ ਵੇਖਿਆ; ਲਾਚਾਰ ਹੋ ਕੇ ਉਹ ਜ਼ਿੰਦਗੀ ਤੋਂ ਮਾਨੋਂ ਹੱਥ ਧੋ ਬੈਠਾ ਤੇ ਨਿਰਾਸ਼ ਹੋ ਗਇਆ। ਇੱਨੇ ਵਿਚ ਸਰਦਾਰ ਅਜੀਤ ਸਿੰਘ ਨੇ ਨੇੜੇ ਆ ਕੇ ਰਾਜਾ ਧਿਆਨ ਸਿੰਘ ਉਤੇ ਕਰਾਬੀਨ ਸਰ ਕਰ ਦਿੱਤੀ, ਜਿਸ ਨਾਲ ਉਹ ਯੋਗ ਤੇ ਸਿਆਣਾ ਵਜ਼ੀਰ ਥਾਂ ਤੇ ਹੀ ਮਰ ਗਇਆ ਤੇ ਘੋੜੇ ਤੋਂ ਹੇਠਾਂ ਡਿੱਗ ਪਇਆ। ਰਾਜਾ

ਧਿਆਨ ਸਿੰਘ ਦੀ ਲੋਥ ਉਥੇ ਹੀ ਛੱਡ ਕੇ ਸੰਧਾਂਵਾਲੀਏ ਸਰਦਾਰ ਸੰਮਨ ਬੁਰਜ ਵਿਚ ਗਏ ਅਤੇ ਨਾਬਾਲਿਗ਼ ਮਹਾਰਾਜਾ ਦਲੀਪ ਸਿੰਘ ਨੂੰ ਉਸ ਦੀ ਮਾਂ ਕੋਲੋਂ ਲੈ ਕੇ ਗੱਦੀ ਤੇ ਬਿਠਾ ਦਿੱਤਾ ਅਤੇ ਪੰਡਿਤ ਮਧੂਸੂਦਨ ਦੇ ਹੱਥੋਂ ਉਸ ਨੂੰ ਰਾਜ-ਤਿਲਕ ਦਿਵਾ ਦਿੱਤਾ ਤੇ ਹੁਕਮ ਦਿੱਤਾ ਕਿ ਸ਼ਹਰ ਵਿਚ ਮੁਨਾਦੀ ਕਰ ਦਿੱਤੀ ਜਾਵੇ ਕਿ ਮਹਾਰਾਜਾ ਦਲੀਪ ਸਿੰਘ ਰਾਜਗੱਦੀ ਤੇ ਬਹ ਗਇਆ ਹੈ। ਇਹ ਕੰਮ ਵੀ ਉਹ ਕਰ ਚੁੱਕੇ, ਪਰ ਉਨ੍ਹਾਂ ਫ਼ੌਜੀ ਜਾਂ ਮੁਲਕੀ ਪ੍ਰਬੰਧ ਕੁਝ ਨ ਕੀਤਾ ਤੇ ਨ ਉਨ੍ਹਾਂ ਨੂੰ ਇਹ ਖ਼ਿਆਲ ਹੀ ਆਇਆ, ਕਿ ਰਾਜਾ ਧਿਆਨ ਸਿੰਘ ਨੂੰ ਤਾਂ ਕਤਲ ਕਰ ਦਿੱਤਾ ਹੈ ਪਰ ਉਸ ਦੇ ਪੁੱਤਰ ਰਾਜਾ ਹੀਰਾ ਸਿੰਘ ਦਾ ਕੀ ਇਲਾਜ ਕੀਤਾ ਜਾਵੇ ? ਆਪਣੇ ਵਲੋਂ ਤਾਂ ਉਨ੍ਹਾਂ ਸਮਝਿਆ, ਕਿ ਸਭ ਪ੍ਰਬੰਧ ਠੀਕ ਠਾਕ ਹੋ ਗਇਆ ਹੈ; ਇਸ ਲਈ ਉਨ੍ਹਾਂ ਤਵਾਇਫ਼ਾਂ ਤੇ ਕਸਬੀ ਨੱਚਣ ਵਾਲੀਆਂ ਕੰਚਣੀਆਂ ਨੂੰ ਹਾਜ਼ਿਰ ਹੋਣ ਦਾ ਹੁਕਮ ਦਿੱਤਾ। ਉਨ੍ਹਾਂ ਦੇ ਆਉਣ ਪੁਰ ਨਾਚ ਤੇ ਰਾਗ-ਰੰਗ ਸ਼ੁਰੂ ਹੋਇਆ ਤੇ ਸ਼ਰਾਬ ਦਾ ਦੌਰ ਚੱਲਣ ਲੱਗਾ। ਤਿੰਨ ਘੰਟੇ ਇਹ ਸਮਾਂ ਬੱਝਾ; ਫੇਰ ਨਸ਼ੇ ਵਿਚ ਉਹ ਆਰਾਮ ਕਰਨ ਲੱਗੇ।

ਦੂਜੇ ਪਾਸੇ ਇਸ ਤਰ੍ਹਾਂ ਹੋਇਆ ਕਿ ਜਦ ਰਾਜਾ ਧਿਆਨ ਸਿੰਘ ਦੇ ਪੁੱਤਰ ਰਾਜਾ ਹੀਰਾ ਸਿੰਘ ਨੂੰ ਪਿਤਾ ਦੇ ਮਰਨ ਦੀ ਖ਼ਬਰ ਮਿਲੀ ਤੇ ਉਹ ਬਹੁਤ ਘਬਰਾਇਆ ਤੇ ਉਸ ਨੇ ਬੁੱਧੂ ਦੇ ਆਵੇ ਤੇ ਜਾ ਕੇ ਫ਼ੌਜ ਦੇ ਸਾਰੇ ਅਧਿਕਾਰੀਆਂ ਨੂੰ ਬੁਲਾਇਆ। ਜਦ ਉਹ ਸਾਰੇ ਆ ਗਏ ਤਾਂ ਉਨ੍ਹਾਂ ਸੰਧਾਂਵਾਲੀਏ ਸਰਦਾਰਾਂ ਦੇ ਅਤਿਆਚਾਰਾਂ ਦੀ ਕਹਾਣੀ ਫ਼ੌਜ ਨੂੰ ਸੁਣਾਈ ਅਤੇ ਫ਼ੌਜ ਅੱਗੇ ਫ਼ਰਿਆਦ ਕੀਤੀ ਤੇ ਨਿਆਇ ਚਾਹਿਆ ਅਤੇ ਬਚਨ ਦਿੱਤਾ, ਕਿ ਜੇਕਰ ਖ਼ਾਲਸਾ ਜੀ ਸੰਧਾਂਵਾਲੀਏ ਸਰਦਾਰਾਂ ਕੋਲੋਂ ਮਹਾਰਾਜੇ, ਸ਼ਹਜ਼ਾਦੇ ਤੇ ਮੇਰੇ ਪਿਤਾ ਦੇ ਖ਼ੂਨ ਦਾ ਬਦਲਾ ਲੈ ਲੈਣ ਤਾਂ ਮੈਂ ਹਰ ਇਕ ਪਿਆਦਾ ਸਿਪਾਹੀ ਦੀ ਮਾਸਿਕ ਤਨਖ਼ਾਹ ਬਾਰਾਂ ਰੁਪਏ ਅਤੇ ਹਰ ਇਕ ਸਵਾਰ ਦੀ ਇਕ ਰੁਪਿਆ ਪ੍ਰਤਿ ਦਿਨ ਤਲਬ ਕਰ ਦਿਆਂਗਾ ਅਤੇ ਖ਼ਾਲਸਾ ਜੀ ਦੇ ਅਹਸਾਨਾਂ ਦਾ ਸਾਰੀ ਉਮਰ ਰਿਣੀ ਰਹਾਂਗਾ। ਜਦ ਸਿੱਖਾਂ ਨੇ ਤਨਖ਼ਾਹ ਵਧਣ ਦੀ ਖ਼ੁਸ਼ਖ਼ਬਰੀ, ਸੁਣੀ ਤਾਂ ਉਹ ਬਹੁਤ ਪ੍ਰਸੰਨ ਹੋਏ; ਉਂਜ ਭਾਵੇਂ ਪਹਲਾਂ ਉਹ ਇਹ ਅਸਲੋਂ ਨਹੀਂ ਚਾਹੁੰਦੇ ਸਨ, ਕਿ ਸਿੱਖ ਤੋਂ ਬਿਨਾਂ ਕੋਈ ਰਾਜ ਦਾ ਕਾਰਮੁਖ਼ਤਾਰ ਬਣੇ ਪਰੰਤੂ :

'ਲਾਲਚ ਸਿਆਣੇ ਨੂੰ ਵੀ ਅੰਨ੍ਹਾ ਕਰ ਦੇਂਦਾ ਹੈ
ਲਾਲਚ ਪੰਛੀ ਤੇ ਮੱਛੀ ਨੂੰ ਜਾਲ ਵਿਚ ਫਸਾ ਦੇਂਦਾ ਹੈ'

ਇਸ ਲਈ ਲਾਲਚ ਵਿਚ ਆ ਕੇ ਸਾਰੇ ਸਿੱਖ ਸੰਧਾਂਵਾਲੀਏ ਸਰਦਾਰਾਂ ਨੂੰ ਦੰਡ ਦੇਣ ਤੇ ਨਾਸ਼ ਕਰਨ ਲਈ ਤਿਆਰ ਹੋ ਗਏ। ਤੋਪਖ਼ਾਨੇ ਤੇ ਪਲਟਨਾਂ ਨੇ ਆ ਕੇ ਕਿਲ੍ਹਾ ਘੇਰ ਲਇਆ। ਜਦ ਰਾਤ ਨੂੰ ਕਿਲ੍ਹੇ ਦਾ ਘੇਰਾ ਪੈ ਗਇਆ ਤੇ ਗੋਲੇ ਚਲਣ ਲੱਗੇ ਤਾਂ ਸੰਧਾਂਵਾਲੀਏ ਸਰਦਾਰਾਂ ਦੀ ਅੱਖ ਖੁਲ੍ਹੀ ਤੇ ਉਨ੍ਹਾਂ ਅਨੁਭਵ ਕੀਤਾ, ਕਿ ਉਨ੍ਹਾਂ ਦੀ ਸੋਚੀ ਸਮਝੀ ਵਿਉਂਤ ਉਲਟ ਪੈ ਗਈ ਹੈ। ਉਸ ਵੇਲੇ ਕਿਲ੍ਹੇ ਵਿਚ ਕੋਈ ਖ਼ਾਸ ਫ਼ੌਜ ਨਹੀਂ ਸੀ। ਕੇਵਲ ਖ਼ਜ਼ਾਨੇ, ਤੋਸ਼ੇਖ਼ਾਨੇ, ਆਦਿ ਉੱਪਰ ਮਾਮੂਲੀ ਪਹਰਾ ਸੀ। ਜੇਕਰ ਸੰਧਾਂ-ਵਾਲੀਏ ਸਰਦਾਰ ਦਰ ਦੀ ਸੋਚਣ ਵਾਲੇ ਹੁੰਦੇ ਤਾਂ ਮਹਾਰਾਜਾ ਤੇ ਵਜ਼ੀਰ ਦੇ ਕਤਲ ਪਿੱਛੋਂ

ਫ਼ੌਜਾਂ ਵਿਚ ਜਾਂਦੇ, ਤੇ ਜਿਹੜਾ ਚਕਮਾ ਜਾਂ ਲਾਲਚ ਰਾਜਾ ਧਿਆਨ ਸਿੰਘ ਦੇ ਪੁੱਤਰ ਨੇ ਸਿੱਖਾਂ ਨੂੰ ਦੇਣਾ ਕਰ ਕੇ ਆਪਣੇ ਨਾਲ ਮਿਲਾ ਲਇਆ ਸੀ, ਉਹੀ ਉਹ ਵੀ ਦੇ ਸਕਦੇ ਸਨ, ਜਿਸ ਨਾਲ ਸਾਰੇ ਸਿੱਖ ਉਨ੍ਹਾਂ ਨਾਲ ਹੋ ਜਾਂਦੇ ਅਤੇ ਰਾਜਾ ਹੀਰਾ ਸਿੰਘ ਨੂੰ ਜਾਨ ਬਚਾ ਕੇ ਉਥੋਂ ਨੱਸਣਾ ਪੈਂਦਾ।

ਸਾਰੀ ਰਾਤ ਤੇ ਅਗਲਾ ਦਿਨ ਤੋਪ ਚਲਦੀ ਰਹੀ; ਅਤੇ ਕਿਲ੍ਹੇ ਦੀਆਂ ਬਹੁਤ ਸਾਰੀਆਂ ਦੀਵਾਰਾਂ ਟੁੱਟ ਗਈਆਂ। ਉਸ ਵੇਲੇ ਸਰਦਾਰ ਲਹਣਾ ਸਿੰਘ ਫੱਟੜ ਹੋ ਚੁੱਕਾ ਸੀ; ਅਤੇ ਸਰਦਾਰ ਅਜੀਤ ਸਿੰਘ ਸੰਧਾਂਵਾਲੀਆ ਆਪਣੇ ਵਿਸ਼ੇਸ਼ ਅਧਿਕਾਰੀ ਮਹਿਰ ਘਸੀਟਾ ਨਾਲ ਕਿਲ੍ਹੇ ਤੋਂ ਭੱਜ ਨਿਕਲਣ ਲਈ ਤਿਆਰ ਹੋ ਗਏ। ਸਰਦਾਰ ਲਹਣਾ ਸਿੰਘ ਕਿਲ੍ਹੇ ਅੰਦਰੋਂ ਭੱਜਦਾ ਹੋਇਆ ਕਤਲ ਕਰ ਦਿੱਤਾ ਗਇਆ ਅਤੇ ਸਰਦਾਰ ਅਜੀਤ ਸਿੰਘ ਕੰਧ ਟੱਪਦਾ ਹੋਇਆ ਫੜ ਲਇਆ ਗਇਆ ਅਤੇ ਮਾਰ ਦਿੱਤਾ ਗਇਆ। ਘਸੀਟਾ ਵੀ ਉਨ੍ਹਾਂ ਦੇ ਨਾਲ ਹੀ ਕਤਲ ਹੋ ਗਇਆ। ਉਨ੍ਹਾਂ ਦੇ ਮਾਰੇ ਜਾਣ ਪਿੱਛੋਂ ਕਿਲ੍ਹਾ ਫ਼ਤਹ ਹੋ ਗਇਆ। ਸਿੱਖਾਂ ਨੇ ਆਪਣੇ ਮਾਲਿਕ ਦਾ ਹੀ ਖ਼ਜ਼ਾਨਾ ਤੇ ਤੋਸ਼ਾਖ਼ਾਨਾ ਖ਼ੂਬ ਦਿਲ ਖੋਲ੍ਹ ਕੇ ਲੁੱਟਿਆ ਤੇ ਲੱਖਾਂ ਰੁਪਏ ਨਕਦ, ਜਿਨਸ, ਆਦਿ ਲੁੱਟੇ ਗਏ। ਸ਼ਹਰ ਵਿਚ ਵੀ ਬੜੀਆਂ ਲੁੱਟਾਂ-ਮਾਰਾਂ ਹੋਈਆਂ। ਉਸ ਸਮੇਂ ਸੰਧਾਂਵਾਲੀਏ ਸਰਦਾਰਾਂ ਦੇ ਖ਼ਾਨਦਾਨ ਤੇ ਇਕ ਪ੍ਰਕਾਰ ਦੀ ਆਫ਼ਤ ਆਈ ਹੋਈ ਸੀ। ਇਉਂ ਜਾਪਦਾ ਸੀ ਸਾਰੀ ਲੋਕਾਈ ਉਨ੍ਹਾਂ ਦੀ ਜਾਨੀ ਦੁਸ਼ਮਨ ਬਣ ਗਈ ਸੀ। ਉਨ੍ਹਾਂ ਦੇ ਸਾਰੇ ਨੌਕਰ ਚਾਕਰ ਆਪਣੇ ਆਪਣੇ ਘਰ-ਘਾਟ ਛੱਡ ਕੇ ਨੱਸ ਗਏ। ਸਰਦਾਰ ਅਤਰ ਸਿੰਘ ਤੇ ਉਸ ਦਾ ਪੁੱਤਰ ਸਰਦਾਰ ਰਘਬਰ ਰੱਖੜ ਸਿੰਘ ਅੰਗ੍ਰੇਜ਼ੀ ਇਲਾਕੇ ਵਿਚ ਚਲੇ ਗਏ। ਰਾਜਾ ਹੀਰਾ ਸਿੰਘ ਨੇ ਥਾਂ ਥਾਂ ਸਵਾਰ ਇਸ ਭਾਵ ਲਈ ਨਿਯੁਕਤ ਕਰ ਦਿੱਤੇ, ਕਿ ਕਸਬਾ ਰਾਜਾ ਸਾਂਹਸੀ, ਜਾਂ ਜਿਥੇ ਜਿਥੇ ਵੀ ਸਰਦਾਰ ਸੰਧਾਂਵਾਲੀਆਂ ਦੀ ਜਾਇਦਾਦ ਹੋਵੇ ਜ਼ਬਤ ਕਰ ਲੈਣ ਅਤੇ ਉਨ੍ਹਾਂ ਦੀਆਂ ਜਾਗੀਰਾਂ ਕੁਰਕ ਕਰ ਕੇ ਸਰਕਾਰੀ ਇਲਾਕੇ ਵਿਚ ਸ਼ਾਮਿਲ ਕਰ ਲੈਣ ਤੇ ਉਨ੍ਹਾਂ ਦੇ ਜਿੱਨੇ ਵੀ ਮਕਾਨ ਆਦਿ ਹੋਣ, ਸਭ ਢਾਹ ਢੇਰੀ ਕਰ ਦੇਣ ਤੇ ਹਵੇਲੀਆਂ ਦੀਆਂ ਜੜ੍ਹਾਂ ਪੁੱਟ ਦੇਣ। ਇਸ ਹੁਕਮ ਦੀ ਝੱਟਪਟ ਪਾਲਣਾ ਕੀਤੀ ਗਈ। ਸੰਧਾਂਵਾਲੀਏ ਖ਼ਾਨਦਾਨ ਵਿਚੋਂ ਕੇਵਲ ਸਰਦਾਰ ਸ਼ਮਸ਼ੇਰ ਸਿੰਘ ਸੰਧਾਂਵਾਲੀਆ ਬਚਿਆ ਰਹਿਆ, ਕਿਉਂਕਿ ਉਸ ਦੀ ਪਹਲਾਂ ਤੋਂ ਹੀ ਸਰਦਾਰ ਲਹਣਾ ਸਿੰਘ ਤੇ ਅਜੀਤ ਸਿੰਘ ਨਾਲ ਦੁਸ਼ਮਨੀ ਸੀ; ਇਸ ਲਈ ਰਾਜਾ ਹੀਰਾ ਸਿੰਘ ਨੇ ਉਸ ਦੀ ਜਾਨ ਬਖ਼ਸ਼ ਦਿੱਤੀ ਪਰ ਦੂਜੇ ਸਰਦਾਰਾਂ ਦੀ, ਜਿਵੇਂ ਕਿ ਉਚਿਤ ਸੀ, ਬੜੀ ਦੁਰਦਸ਼ਾ ਹੋਈ। ਭਾਈ ਗੁਰਮੁਖ ਸਿੰਘ ਤੇ ਮਹਾਰਾਜਾ ਦਾ ਖ਼ਜ਼ਾਨਚੀ ਮਿਸਰ ਬੇਲੀ ਰਾਮ ਵੀ ਫੜੇ ਗਏ, ਤੇ ਗੁਪਤ ਤੌਰ ਤੇ ਕਤਲ ਕਰਵਾ ਦਿੱਤੇ ਗਏ; ਪਤਾ ਨਹੀਂ, ਕਿ ਉਹ ਕਦੋਂ, ਕਿਹੜੇ ਵੇਲੇ ਜਾਂ ਕਿਥੇ ਮਾਰੇ ਗਏ? ਮਿਸਰ ਬੇਲੀ ਰਾਮ ਉਸ ਵੇਲੇ ਫੜਿਆ ਗਇਆ ਸੀ ਤੇ ਉਸ ਨੂੰ ਸ਼ੇਖ਼ ਅਮਾਮਦੀਨ ਦੇ ਹਵਾਲੇ ਕਰ ਦਿੱਤਾ ਗਇਆ ਸੀ; ਸ਼ਾਇਦ ਉਸੇ ਦੇ ਰਾਹੀਂ ਉਸ ਨੂੰ ਕਤਲ ਕਰਵਾ ਦਿੱਤਾ ਗਇਆ ਹੋਵੇ। ਭਾਈ ਗੁਰਮੁਖ ਸਿੰਘ ਕਿਉਂਜੋ ਗ੍ਰੰਥੀ ਸੀ ਤੇ ਬੇਦੀ ਸਿੱਖਾਂ ਦਾ ਗੁਰੂ ਸੀ, ਇਸ ਲਈ ਉਸ ਨੂੰ ਜ਼ਾਹਰਾ ਤੌਰ ਤੇ ਕਤਲ ਕਰਵਾਉਣ ਵਿਚ ਡਰ ਸੀ, ਜਿਸ ਕਾਰਣ ਉਹ ਵੀ ਗੁਪਤ ਤੌਰ ਤੇ ਹੀ ਕਤਲ

ਕਰਵਾਇਆ ਗਇਆ । ਸਰਦਾਰ ਅਤਰ ਸਿੰਘ ਪਹਲਾਂ ਭੱਜ ਕੇ ਭਾਈ ਬੀਰ ਸਿੰਘ ਕੋਲ ਗਇਆ, ਜਿਹੜਾ ਸਿੱਖਾਂ ਦਾ ਮਸ਼ਹੂਰ ਗੁਰੂ ਸੀ; ਪਰ ਜਦ ਉਸ ਨੇ ਉਥੇ ਵੀ ਠਿਕਾਣਾ ਨ ਵੇਖਿਆ ਤਾਂ ਉਹ ਸਤਲੁਜ ਦਰਿਆ ਪਾਰ ਕਰ ਕੇ ਅੰਗ੍ਰੇਜ਼ੀ ਇਲਾਕੇ ਵਿਚ ਚਲਾ ਗਇਆ । ਜਦ ਇਹ ਸਾਰੇ ਕੰਮ ਤਹ ਹੋ ਚੁੱਕੇ ਤਾਂ ਰਾਜਾ ਹੀਰਾ ਸਿੰਘ ਨੇ ਦੂਜੀ ਵਾਰ ਮਹਾਰਾਜਾ ਦਲੀਪ ਸਿੰਘ ਨੂੰ ਗੱਦੀ ਤੇ ਬਿਠਾਇਆ ਅਤੇ ਵੱਡੀ ਵਜ਼ੀਰੀ ਦੀ ਪਦਵੀ ਆਪ ਪ੍ਰਾਪਤ ਕੀਤੀ ਅਤੇ ਕਾਰਮੁਖ਼ਤਾਰੀ ਤੇ ਪ੍ਰਬੰਧਕੀ ਪਦਵੀ ਆਪਣੇ ਨਿਕਟਵਰਤੀ ਅਧਿਕਾਰੀ ਪੰਡਿਤ ਜੱਲ੍ਹਾ ਨੂੰ ਦਿੱਤੀ । ਇਸ ਤਰ੍ਹਾਂ ਇਹ ਦੋਵੇਂ ਰਾਜ ਦੇ ਮਾਲਿਕ ਤੇ ਮੁਖ਼ਤਾਰਕੁਲ ਬਣ ਗਏ ।

## ਭਾਗ ਪੰਜਵਾਂ

### ਮਹਾਰਾਜਾ ਦਲੀਪ ਸਿੰਘ ਦੇ ਰਾਜ ਦਾ ਹਾਲ ਅਤੇ ਰਾਜਾ ਹੀਰਾ ਸਿੰਘ ਦੇ ਹੱਥੋਂ ਰਾਜਾ ਸੁਚੇਤ ਸਿੰਘ ਦਾ ਕਤਲ ਹੋਣਾ ਤੇ ਭਾਈ ਬੀਰ ਸਿੰਘ ਤੇ ਸਰਦਾਰ ਅਤਰ ਸਿੰਘ ਸੰਧਾਂਵਾਲੀਏ ਦਾ ਫ਼ੌਜ ਦੇ ਹੱਥੋਂ ਕਤਲ ਹੋਣਾ ਅਤੇ ਰਾਜਾ ਹੀਰਾ ਸਿੰਘ, ਸੋਹਣ ਸਿੰਘ ਤੇ ਪੰਡਿਤ ਜੱਲ੍ਹਾ ਦਾ ਬਲਵੇ ਵਿਚ ਕਤਲ ਹੋਣਾ ਅਤੇ ਸਰਦਾਰ ਜਵਾਹਰ ਸਿੰਘ ਦਾ ਵਜ਼ੀਰ ਬਣਨਾ ਤੇ ਫ਼ੌਜ ਵਿਚ ਜਾ ਕੇ ਕਤਲ ਹੋ ਜਾਣਾ ਅਤੇ ਸਿੱਖਾਂ ਦੀ ਫ਼ੌਜ ਦਾ ਅੰਗ੍ਰੇਜ਼ੀ ਇਲਾਕੇ ਉਤੇ ਚੜ੍ਹਾਈ ਕਰਨਾ ਅਤੇ ਜੰਗਾਂ ਯੁੱਧਾਂ ਪਿੱਛੋਂ ਪੰਜਾਬ ਵਿਚ ਅੰਗ੍ਰੇਜ਼ੀ ਰਾਜ ਦਾ ਸਥਾਪਿਤ ਹੋਣਾ ਅਤੇ ਮਹਾਰਾਜਾ ਦਲੀਪ ਸਿੰਘ ਦਾ ਗੱਦੀਉਂ ਲਾਹੇ ਜਾਣਾ ਤੇ ਪੰਜਾਬ ਤੋਂ ਦੇਸ਼ ਬਦਰ ਕੀਤੇ ਜਾਣਾ

ਜਦ ਹੀਰਾ ਸਿੰਘ ਤੇ ਪੰਡਿਤ ਜੱਲ੍ਹਾ ਨੇ ਮਹਾਰਾਜਾ ਦਲੀਪ ਸਿੰਘ ਦੇ ਵਜ਼ੀਰ ਤੇ ਮੁਖ਼ਤਾਰ ਕੁਲ ਬਣ ਕੇ ਅਧਿਕਾਰ ਪ੍ਰਾਪਤ ਕਰ ਲਇਆ ਤਾਂ ਉਨ੍ਹਾਂ ਦੀ ਅਜੇਹੀ ਅਧਿਕਾਰ-ਪ੍ਰਾਪਤੀ ਦਲੀਪ ਸਿੰਘ ਦੀ ਮਾਤਾ ਰਾਣੀ ਚੰਦਾਂ (ਜਿੰਦਾਂ) ਤੇ ਮਹਾਰਾਜਾ ਦੇ ਮਾਮੇ ਸਰਦਾਰ ਜਵਾਹਰ ਸਿੰਘ ਨੂੰ ਚੰਗੀ ਨ ਲੱਗੀ ਕਿਉਂਕਿ ਉਹ ਇਹ ਨਹੀਂ ਚਾਹੁੰਦੇ ਸਨ, ਕਿ ਜਮਵਾਲ (ਜੰਮੂ) ਦੇ ਰਾਜੇ ਉਨ੍ਹਾਂ ਦੇ ਰਾਜ ਵਿਚ ਹੁਕਮ ਚਲਾਉਣ। ਸਰਦਾਰ ਜਵਾਹਰ ਸਿੰਘ, ਇਸ ਤੋਂ ਪਹਲਾਂ ਇਕ ਅਸਲੋਂ ਗੁਮਨਾਮ ਆਦਮੀ ਸੀ ਤੇ ਉਸ ਨੂੰ ਕੋਈ ਵੀ ਨਹੀਂ ਜਾਣਦਾ ਸੀ ਤੇ ਕਿਸੇ ਨੂੰ ਪਤਾ ਨਹੀਂ ਸੀ, ਕਿ ਉਹ ਕੌਣ ਹੈ? ਜਦ ਉਸ ਦਾ ਭਣੇਵਾ ਲਾਹੌਰ ਦਰਬਾਰ ਦਾ ਮਹਾਰਾਜਾ ਬਣ ਗਇਆ ਤਾਂ ਉਹ ਵੀ ਸਰਦਾਰਾਂ ਵਿਚ ਗਿਣਿਆ ਜਾਣ ਲੱਗਾ। ਉਸ ਨੂੰ ਹੁਣ ਇਸ ਗੱਲ ਦੀ ਲਿਲ ਲੱਗੀ, ਕਿ ਰਾਜ ਦੀ ਵਜ਼ੀਰੀ ਤੇ ਕੁਲ ਮੁਖਤਾਰੀ ਤੇ ਉਸ ਦਾ ਹੱਕ ਹੈ ਤੇ ਇਸ ਲਈ ਇਹ ਉਸ ਨੂੰ ਮਿਲਣੀ ਚਾਹੀਦੀ ਹੈ। ਉਹ ਹੁਣ ਦਿਨ ਰਾਤ ਇਸ ਚਿੰਤਾ ਵਿਚ ਰਹਣ ਲੱਗਾ, ਕਿ ਕਿਸੇ ਤਰ੍ਹਾਂ ਰਾਜਾ ਹੀਰਾ ਸਿੰਘ ਤੇ ਪੰਡਿਤ ਜੱਲ੍ਹਾ ਨੂੰ ਕੱਢ ਕੇ ਆਪ ਵਜ਼ੀਰ ਬਣ ਜਾਵੇ। ਉਧਰ ਰਾਜਾ ਧਿਆਨ ਸਿੰਘ ਦਾ ਭਰਾ ਤੇ ਰਾਜਾ ਹੀਰਾ ਸਿੰਘ ਦਾ ਚਾਚਾ ਰਾਜਾ ਸੁਚੇਤ ਸਿੰਘ ਆਪਣੇ ਭਤੀਜੇ ਦਾ ਵਧਦਾ ਅਧਿਕਾਰ ਵੇਖ ਕੇ ਗੁੱਸੇ ਸੀ ਤੇ ਉਹ ਨਹੀਂ ਚਾਹੁੰਦਾ ਸੀ, ਕਿ ਵੱਡਾ ਵਡੇਰਾ ਤੇ ਚਾਚਾ ਹੁੰਦਾ ਹੋਇਆ ਆਪਣੇ ਪਾਲੇ ਪੋਸੇ ਤੇ ਬਣਾਏ ਹੋਏ ਮੁੰਡੇ ਦੀ ਅਧੀਨਗੀ ਕਰੇ ਅਤੇ ਪੰਡਿਤ ਜੱਲ੍ਹਾ ਜੇਹੇ ਇਕ ਤੁੱਛ ਬ੍ਰਾਹਮਣ ਦੀ ਤਾਬਿਆਦਾਰੀ ਕਰੇ। ਇਸ ਲਈ ਉਹ ਬਿਨਾਂ ਆਗਿਆ ਲਾਹੌਰ ਤੋਂ ਉੱਠ ਕੇ ਜੰਮੂ ਚਲਾ ਗਇਆ। ਰਾਜਾ ਹੀਰਾ ਸਿੰਘ ਨੇ ਵਜ਼ੀਰ ਬਣ ਕੇ ਫ਼ੌਜ ਦੀ ਪਿਛਲੀ ਬਕਾਇਆ ਤਨਖ਼ਾਹ ਵੀ ਦੇ ਦਿੱਤੀ ਅਤੇ ਅੱਗੋਂ ਲਈ ਉਨ੍ਹਾਂ ਦੀ ਤਨਖ਼ਾਹ

ਵਿਚ ਇਕਰਾਰ ਅਨੁਸਾਰ ਵਾਧਾ ਕਰ ਕੇ ਫ਼ੌਜ ਨੂੰ ਖ਼ੁਸ਼ ਕਰ ਲਇਆ। ਉਸ ਵੇਲੇ ਸਰਦਾਰ ਜਵਾਹਰ ਸਿੰਘ ਨੂੰ ਬੜੀ ਈਰਖਾ ਹੋਈ ਤੇ ਉਹ ਆਪਣੇ ਛੋਟੀ ਉਮਰ ਦੇ ਨਾਬਾਲਿਗ ਭਣੇਵੇਂ ਮਹਾਰਾਜਾ ਦਲੀਪ ਸਿੰਘ ਨੂੰ ਗੋਦੀ ਵਿਚ ਲੈ ਕੇ ਸਿੱਖਾਂ ਦੀ ਫ਼ੌਜ ਵਿਚ ਚਲਾ ਗਇਆ ਤੇ ਜਾ ਕੇ ਕਹਿਆ, ਕਿ 'ਤੁਸੀਂ ਪਹਾੜੀਆਂ ਨੂੰ ਰਾਜ-ਦਰਬਾਰ ਵਿਚੋਂ ਕੱਢ ਦਿਓ, ਤਾਂ ਚੰਗਾ ਹੈ, ਨਹੀਂ ਤਾਂ ਮੈਂ ਆਪਣੇ ਭਣੇਵੇਂ ਨੂੰ ਲੈ ਕੇ ਸਰਕਾਰ ਅੰਗ੍ਰੇਜ਼ੀ ਦੇ ਇਲਾਕੇ ਵਿਚ ਚਲਾ ਜਾਵਾਂਗਾ। ਕਿਉਂਕਿ ਸਿੱਖ ਅੰਗ੍ਰੇਜ਼ਾਂ ਦੇ ਨਾਮ ਤੋਂ ਬੜੀ ਖਾਰ ਖਾਂਦੇ ਸਨ, ਇਸ ਲਈ ਜਵਾਹਰ ਸਿੰਘ ਦੀ ਇਹ ਗੱਲ ਉਨ੍ਹਾਂ ਨੂੰ ਚੰਗੀ ਨ ਲੱਗੀ। ਉਨ੍ਹਾਂ ਉਸ ਨੂੰ ਫੜ ਕੇ ਰਾਜਾ ਹੀਰਾ ਸਿੰਘ ਦੇ ਹਵਾਲੇ ਕਰ ਦਿੱਤਾ। ਰਾਜਾ ਹੀਰਾ ਸਿੰਘ ਨੇ ਉਸ ਨੂੰ ਮਹਾਰਾਜਾ ਖੜਕ ਸਿੰਘ ਦੀ ਹਵੇਲੀ ਵਿਚ ਕੈਦ ਕਰ ਕੇ ਉਸ ਤੇ ਕਰੜਾ ਪਹਰਾ ਲਾ ਦਿੱਤਾ। ਕੁਝ ਦਿਨ ਉਹ ਕੈਦ ਰਹਿਆ, ਫੇਰ ਰਾਣੀ ਜਿੰਦਾਂ ਦੇ ਕਹਣ ਪੁਰ ਉਸ ਨੂੰ ਛੱਡ ਦਿੱਤਾ ਗਇਆ। ਫ਼ੌਜ ਦਾ ਖ਼ਰਚ ਬਹੁਤ ਵਧ ਗਇਆ ਸੀ, ਅਤੇ ਰਾਜ ਵਿਚ ਕਈ ਪਲਟੇ ਆਉਣ ਕਾਰਣ ਵੱਖ ਵੱਖ ਇਲਾਕਿਆਂ ਵਿਚੋਂ ਪ੍ਰਾਪਤ ਹੋਣ ਵਾਲੀ ਆਮਦਨੀ ਘਟ ਗਈ ਸੀ; ਰਾਜਾ ਹੀਰਾ ਸਿੰਘ ਦਿਨ ਰਾਤ ਇਸਿ ਫਿਕਰ ਵਿਚ ਰਹੰਦਾ ਸੀ; ਇਸ ਲਈ ਇਹ ਯੋਗ ਸਮਝਿਆ ਗਇਆ ਕਿ ਸਾਰੇ ਕਾਰਦਾਰਾਂ, ਜਾਗੀਰਦਾਰਾਂ, ਹਵਾਲਦਾਰਾਂ, ਠੇਕੇਦਾਰਾਂ ਤੇ ਸੂਬਿਆਂ ਦੇ ਨਾਜ਼ਮਾਂ ਦਾ ਹਿਸਾਬ ਕਰ ਕੇ ਉਨ੍ਹਾਂ ਵਲ ਜਿੰਨੇ ਵੀ ਬਕਾਏ ਹਨ, ਵਸੂਲ ਕੀਤੇ ਜਾਣ। ਇਸ ਕੰਮ ਤੇ ਪੰਡਿਤ ਜੱਲ੍ਹਾ ਨਿਯੁਕਤ ਹੋਇਆ; ਉਸ ਨੇ ਹਿਸਾਬ ਕਰ ਕੇ ਹਰ ਇਕ ਦੇ ਨਾਮ ਵੱਡੀਆਂ ਵੱਡੀਆਂ ਰਕਮਾਂ ਬਕਾਏ ਦੀਆਂ ਕੱਢ ਦਿੱਤੀਆਂ ਤੇ ਬਕਾਏ ਦੀ ਰਕਮ ਦੇਣ ਲਈ ਹਰ ਇਕ ਅਮੀਰ ਤੇ ਸਰਦਾਰ ਨੂੰ ਤੰਗ ਕਰਨਾ ਸ਼ੁਰੂ ਕੀਤਾ। ਇਹ ਮਾਨੋ ਫ਼ਸਾਦ ਤੇ ਸ਼ੋਰਸ਼ ਦੀ ਇਕ ਹੋਰ ਜੜ੍ਹ ਪੈਦਾ ਹੋ ਗਈ; ਇਸ ਕਾਰਣ ਸਾਰੇ ਅਮੀਰ; ਸਰਦਾਰ ਤੇ ਅਧਿਕਾਰੀ ਦਿਲੋਂ ਰਾਜਾ ਹੀਰਾ ਸਿੰਘ ਤੇ ਪੰਡਿਤ ਜੱਲ੍ਹਾ ਦੇ ਦੁਸ਼ਮਨ ਹੋ ਗਏ। ਇਸ ਹਿਸਾਬ ਨਾਲ ਰਾਜਾ ਗੁਲਾਬ ਸਿੰਘ ਤੇ ਰਾਜਾ ਸੁਚੇਤ ਸਿੰਘ ਦੇ ਜ਼ਿੰਮੇ ਵੀ ਲੱਖਾਂ ਰੁਪਏ ਬਕਾਇਆ ਦੇ ਨਿਕਲੇ; ਇਸ ਲਈ ਰਾਜਾ ਹੀਰਾ ਸਿੰਘ ਨੇ ਇਹ ਉਚਿਤ ਸਮਝਿਆ ਕਿ ਪਹਲਾਂ ਪਹਲ ਰਾਜਾ ਗੁਲਾਬ ਸਿੰਘ ਤੇ ਰਾਜਾ ਸੁਚੇਤ ਸਿੰਘ ਪਾਸੋਂ ਹੀ ਬਕਾਏ ਦੀਆਂ ਰਕਮਾਂ ਉਗਰਾਹੀਆਂ ਜਾਣ; ਤਾਂ ਜੋ ਦੂਜੇ ਲੋਕ ਈਰਖਾ ਨ ਕਰਨ ਤੇ ਇਹ ਨ ਕਹਣ ਰਾਜਾ ਆਪਣੇ ਸਾਕਾਂ-ਸੰਬੰਧੀਆਂ ਤੋਂ ਤਾਂ ਬਕਾਇਆ ਨਹੀਂ ਮੰਗਦਾ ਨਹੀਂ ਤੇ ਸਾਡੇ ਕੋਲੋਂ ਰੁਪਿਆ ਤਲਬ ਕਰਦਾ ਹੈ। ਇਸ ਨਾਲ ਰਾਜਾ ਸੁਚੇਤ ਸਿੰਘ ਹੀਰਾ ਸਿੰਘ ਦਾ ਹੋਰ ਵੀ ਜ਼ਿਆਦਾ ਦੁਸ਼ਮਨ ਹੋ ਗਇਆ ਤੇ ਉਸ ਨੇ ਦੂਜੇ ਦਰਬਾਰੀਆਂ ਤੇ ਸਰਦਾਰਾਂ ਨਾਲ ਮਿਲ ਕੇ ਵਜ਼ੀਰੀ ਪ੍ਰਾਪਤ ਕਰਨ ਦੀ ਸਾਜ਼-ਬਾਜ਼ ਸ਼ੁਰੂ ਕੀਤੀ। ਇਸ ਪੁਰ ਦਰਬਾਰ ਦੇ ਬਹੁਤ ਸਾਰੇ ਸਰਦਾਰ ਤੇ ਅਮੀਰ ਉਸ ਦੀ ਇਸ ਸਲਾਹ ਨਾਲ ਸਹਮਤ ਹੋ ਗਏ ਤੇ ਸਾਜ਼ਿਸ਼ ਵਿਚ ਸ਼ਾਮਿਲ ਹੋ ਗਏ। ਘੋੜ-ਚੜ੍ਹਾ ਫ਼ੌਜ ਵੀ ਇਹੀ ਚਾਹੁੰਦੀ ਸੀ ਕਿ ਰਾਜਾ ਸੁਚੇਤ ਸਿੰਘ ਵਜ਼ੀਰ ਬਣੇ ਕਿਉਂਕਿ ਰਾਜਾ ਹੀਰਾ ਸਿੰਘ ਪਿਆਦਾ ਫ਼ੌਜ ਨੂੰ ਹੀ ਆਪਣਾ ਸਹਾਈ ਤੇ ਮਦਦਗਾਰ ਸਮਝਦਾ ਸੀ; ਤੇ ਹਰ ਗੱਲ ਦੀ ਸਲਾਹ ਲਈ ਪਿਆਦਾ ਫ਼ੌਜ ਦੇ ਪੰਚਾਂ ਨੂੰ ਹੀ ਸਦਿਆ ਬੁਲਾਇਆ ਜਾਂਦਾ ਸੀ ਅਤੇ ਜਦੋਂ ਉਹ ਕਿਲ੍ਹੇ ਵਿਚ ਜਾਂਦੇ ਸਨ, ਤਾਂ ਉਨ੍ਹਾਂ ਲਈ ਕੜਾਹ-ਪ੍ਰਸ਼ਾਦਿ, ਮਿੱਠੇ ਸ਼ਰਬਤ ਤੇ

ਮਹਾਂ-ਪ੍ਰਸ਼ਾਦਿ ਤਿਆਰ ਕੀਤੇ ਜਾਂਦੇ ਸਨ; ਪਰ ਸਵਾਰ-ਫ਼ੌਜ ਨੂੰ ਇਸ ਵਿਚ ਸ਼ਾਮਿਲ ਨਹੀਂ ਕੀਤਾ ਜਾਂਦਾ, ਸਗੋਂ ਉਸ ਨੂੰ ਪਿਆਦਾ ਫ਼ੌਜ ਦੇ ਹਰ ਇਕ ਇਨਾਮ ਤੇ ਬਖ਼ਸ਼ੀਸ਼ ਵਿਚ ਮਫ਼ਤਖੋਰੀ ਸਮਝਿਆ ਜਾਂਦਾ ਸੀ।

ਉਸ ਵੇਲੇ ਰਾਜਾ ਹੀਰਾ ਸਿੰਘ ਦੇ ਵਿਰੁੱਧ ਫ਼ਤਹ ਖਾਂ ਟਿਵਾਨਾ ਨਾਮ ਦਾ ਇਕ ਵਿਅਕਤੀ ਸੀ, ਜਿਹੜਾ ਰਾਜਾ ਧਿਆਨ ਸਿੰਘ ਦਾ ਪਾਲਿਆ ਤੇ ਬਣਾਇਆ ਹੋਇਆ ਸੀ ਤੇ ਜਿਸ ਨੇ ਉਸ ਦਾ ਲੂਣ ਖਾਧਾ ਸੀ, ਪਰ ਉਹ ਸੰਧਾਂਵਾਲੀਏ ਸਰਦਾਰਾਂ ਦਾ ਅਜੇਹਾ ਦੋਸਤ ਬਣ ਗਇਆ ਹੋਇਆ ਸੀ, ਕਿ ਉਸ ਨੇ ਆਪਣੇ ਮਾਲਿਕ ਰਾਜਾ ਧਿਆਨ ਸਿੰਘ ਦੇ ਕਤਲ ਵਿਚ ਵੀ ਬੜੀ ਕੋਸ਼ਿਸ਼ ਕੀਤੀ ਸੀ ਤੇ ਜਦ ਸਰਦਾਰ ਅਜੀਤ ਸਿੰਘ ਸੰਧਾਂਵਾਲੀਆ ਰਾਜਾ ਧਿਆਨ ਸਿੰਘ ਨੂੰ ਕਤਲ ਕਰਨ ਦੀ ਨੀਅਤ ਨਾਲ ਕਿਲ੍ਹੇ ਵਿਚ ਆਇਆ ਸੀ, ਤਾਂ ਇਹ ਉਸ ਦੇ ਨਾਲ ਸੀ ਤੇ ਉਸ ਵੇਲੇ ਉਸ ਨੇ ਰਾਜਾ ਧਿਆਨ ਸਿੰਘ ਦੀ ਕੋਈ ਸਹਾਇਤਾ ਨ ਕੀਤੀ। ਸੰਧਾਂਵਾਲੀਏ ਸਰਦਾਰਾਂ ਦੇ ਕਤਲ ਹੋ ਜਾਣ ਪਿੱਛੋਂ ਉਹ ਲਾਹੌਰੋਂ ਨੱਸ ਗਇਆ ਸੀ ਅਤੇ ਡੇਰਾ ਇਸਮਾਈਲ ਖਾਂ ਦੇ ਆਸ ਪਾਸ ਜਾ ਕੇ ਰਾਜਾ ਸੁਚੇਤ ਸਿੰਘ ਦੀ ਸ਼ਹ ਤੇ ਉਸ ਨੇ ਚੰਗਾ ਫ਼ਸਾਦ ਸ਼ੁਰੂ ਕਰ ਦਿੱਤਾ ਸੀ। ਇਸ ਫ਼ਸਾਦ ਵਿਚ ਮੁਲਤਾਨ ਦੇ ਨਾਜ਼ਮ ਦੀਵਾਨ ਸਾਵਣ ਮੱਲ ਦਾ ਪੁੱਤਰ ਵੀ ਸ਼ਾਮਿਲ ਹੋ ਗਇਆ ਸੀ, ਕਿਉਂਕਿ ਉਸ ਦੇ ਜ਼ਿੱਮੇ ਵੀ ਖਰਾਜ ਦੀ ਬਹੁਤ ਸਾਰੀ ਰਕਮ ਬਕਾਇਆ ਨਿਕਲਦੀ ਸੀ। ਉਸ ਵੇਲੇ ਮਹਾਰਾਜਾ ਰਣਜੀਤ ਸਿੰਘ ਦੇ ਪ੍ਰਸਿੱਧ ਪੁੱਤਰ ਕਸ਼ਮੀਰਾ ਸਿੰਘ ਤੇ ਪਿਸ਼ੌਰਾ ਸਿੰਘ ਵੀ ਰਾਜਗੱਦੀ ਦੇ ਦਾਅਵੇਦਾਰ ਹੋ ਗਏ ਅਤੇ ਰਾਜਾ ਸੁਚੇਤ ਸਿੰਘ ਤੇ ਫ਼ਤਹ ਖਾਂ ਦੀ ਸ਼ਹ ਤੇ ਪ੍ਰੇਰਨਾ ਤੇ ਉਨ੍ਹਾਂ ਸਿਆਲਕੋਟ ਵਿਚ ਫ਼ਸਾਦ ਖੜਾ ਕਰ ਦਿੱਤਾ। ਉਨ੍ਹਾਂ ਬਹੁਤ ਸਾਰੇ ਲੋਕ ਆਪਣੇ ਕੋਲ ਜਮ੍ਹਾ ਕਰ ਲਏ। ਲਾਹੌਰ ਤੋਂ ਪਿਸ਼ਾਵਰ ਜਾਣ ਵਾਲੀਆਂ ਚਾਰ ਰੈਜਮੈਂਟਾਂ ਵੀ ਪਿਸ਼ੌਰਾ ਸਿੰਘ ਨਾਲ ਰਲ ਗਈਆਂ। ਉਨ੍ਹਾਂ ਨੂੰ ਦਬਾਉਣ ਲਈ ਮੁਸਲਮਾਨ ਪਲਟਨਾਂ ਨੂੰ ਸਿਆਲਕੋਟ ਜਾਣ ਲਈ ਹੁਕਮ ਦਿੱਤਾ ਗਇਆ, ਪਰ ਉਨ੍ਹਾਂ ਨਾਂਹ ਕਰ ਦਿੱਤੀ ਤੇ ਉੱਤਰ ਦਿੱਤਾ ਕਿ ਜੇਕਰ ਸਿੱਖ ਫ਼ੌਜ ਉਨ੍ਹਾਂ ਨਾਲ ਜਾਵੇ ਤਾਂ ਉਹ ਵੀ ਜਾਣ ਲਈ ਤਿਆਰ ਹਨ। ਅਖ਼ੀਰ ਰਾਜਾ ਗੁਲਾਬ ਸਿੰਘ ਦੇ ਨਾਮ ਪਰਵਾਨਾ ਜਾਰੀ ਹੋਇਆ ਕਿ ਉਹ ਜੰਮੂ ਤੋਂ ਆ ਕੇ ਸਿਆਲਕੋਟ ਦੇ ਫ਼ਸਾਦ ਨੂੰ ਦਬਾਏ। ਜਦ ਉਹ ਸੂਰਮਾ ਬਹਾਦਰ ਰਾਜਾ ਆਪਣੀ ਫ਼ੌਜ ਲੈ ਕੇ ਸਿਆਲਕੋਟ ਪੁੱਜਾ ਤਾਂ ਫ਼ਸਾਦੀਆਂ ਦਾ ਇਕੱਠ ਤਿਤਰ-ਬਿਤਰ ਹੋ ਗਇਆ ਅਤੇ ਰਾਜਾ ਹੀਰਾ ਸਿੰਘ ਨੇ ਫੇਰ ਪਿਸ਼ੌਰਾ ਸਿੰਘ ਤੇ ਕਸ਼ਮੀਰਾ ਸਿੰਘ ਦਾ ਪਿੱਛਾ ਨ ਕੀਤਾ, ਕਿਉਂਕਿ ਉਸ ਨਾਲ ਫ਼ਸਾਦ ਤੇ ਸ਼ੋਰ-ਸ਼ਰਾਬੇ ਦੇ ਹੋਰ ਵਧਣ ਦਾ ਡਰ ਸੀ।

ਜਦ ਰਾਜਾ ਸੁਚੇਤ ਸਿੰਘ ਨੇ ਸਵਾਰ ਫ਼ੌਜ ਨਾਲ ਤੇ ਬਹੁਤ ਸਾਰੇ ਦਰਬਾਰੀ ਅਮੀਰਾਂ ਤੇ ਸਰਦਾਰਾਂ ਨਾਲ ਅੰਦਰੋਂ ਅੰਦਰ ਸਾਜ਼ਿਸ਼ ਕਰ ਲਈ; ਤਾਂ ਉਹ ਅਚਾਨਕ ੨੬ ਮਾਰਚ, ੧੮੪੩ ਈ. ਨੂੰ ਆਪਣੀ ਫ਼ੌਜ ਸਮੇਤ ਸ਼ਾਹਦਰੇ ਆ ਗਇਆ। ਫ਼ੌਜ ਨੂੰ ਤਾਂ ਰਾਵੀ ਦਰਿਆ ਦੇ ਪਾਰ ਛੱਡ ਦਿੱਤਾ ਤੇ ਆਪ ਇਕ ਸੌ ਸਵਾਰ ਤੇ ਰਾਏ ਕੇਸਰੀ ਸਿੰਘ, ਆਦਿ ਦਰਬਾਰੀ ਅਮੀਰਾਂ ਨਾਲ ਲਾਹੌਰ ਤੋਂ ਬਾਹਰ ਮੀਆਂ ਵੱਡਾ ਦੀ ਖ਼ਾਨਕਾਹ ਵਿਖੇ ਆ ਕੇ ਡੇਰਾ ਕੀਤਾ

ਉਸ ਨੂੰ ਪੱਕੀ ਆਸ ਸੀ, ਕਿ ਜਦ ਉਹ ਲਾਹੌਰ ਜਾਵੇਗਾ ਤਾਂ ਸਾਰੀ ਸਵਾਰ ਫ਼ੌਜ ਉਸ ਕੋਲ ਆ ਜਮ੍ਹਾ ਹੋਵੇਗੀ ਤੇ ਉਸ ਦੇ ਸਾਰੇ ਯਾਰ ਦੋਸਤ ਅਧਿਕਾਰੀ ਉਸ ਨਾਲ ਆ ਰਲਣਗੇ ਤੇ ਉਹ ਉਨ੍ਹਾਂ ਦੇ ਸਮੂਹ ਨਾਲ ਰਾਜਾ ਹੀਰਾ ਸਿੰਘ ਨੂੰ ਦਰਬਾਰ 'ਚੋਂ ਕੱਢ ਦੇਵੇਗਾ, ਪਰ ਉਸ ਦੀ ਇਹ ਵਿਉਂਤ ਉਲਟੀ ਪਈ। ਜਦ ਇਹ ਖ਼ਬਰ ਰਾਜਾ ਹੀਰਾ ਸਿੰਘ ਨੂੰ ਪਹੁੰਚੀ ਕਿ ਉਸ ਦਾ ਸੱਕਾ ਚਾਚਾ ਉਸ ਦਾ ਜਾਨ-ਲੇਵਾ ਬਣ ਕੇ ਲਾਹੌਰ ਆ ਪਹੁੰਚਾ ਹੈ, ਤਾਂ ਉਸ ਨੇ ਪਿਆਦਾ ਫ਼ੌਜ ਦੀ ਇਕ ਇਕ ਕੰਪਨੀ ਦੇ ਪੰਚ ਨੂੰ ਆਪਣੇ ਸਾਮ੍ਹਣੇ ਬੁਲਾ ਕੇ ਬੜੀ ਨਿਮ੍ਰਤਾ ਨਾਲ ਖਲੋ ਕੇ ਅਰਜ਼ ਕੀਤੀ ਕਿ 'ਖਾਲਸਾ ਜੀ! ਮੇਰੇ ਕੋਲੋਂ ਕਿਹੜੀ ਅਜੇਹੀ ਅਵੱਗਿਆ ਹੋਈ ਹੈ ਤੇ ਲਾਹੌਰ ਸਰਕਾਰ ਵਿਰੁੱਧ ਕਿਹੜੀ ਅਯੋਗ ਕਾਰਵਾਈ ਹੋਈ ਹੈ, ਜਿਸ ਦੇ ਬਦਲੇ ਉਨ੍ਹਾਂ ਮੇਰੇ ਨਾਲ ਗੁੱਸੇ ਹੋ ਕੇ ਮੇਰੇ ਚਾਚੇ ਨੂੰ ਜੰਮੂ ਤੋਂ ਵਜ਼ੀਰੀ ਲਈ ਬੁਲਵਾ ਭੇਜਿਆ ਹੈ ਤੇ ਉਹ ਇੰਨੀ ਦਲੇਰੀ ਤੇ ਜੁਰੱਅਤ ਕਰ ਕੇ ਲਾਹੌਰ ਦੇ ਬਾਹਰ ਆ ਧਮਕਿਆ ਹੈ; ਇਸ ਲਈ ਜੇਕਰ ਤੁਸਾਂ ਉਸ ਨਾਲ ਮਿਲ ਕੇ ਮੈਨੂੰ ਕਤਲ ਹੀ ਕਰਨਾ ਹੈ ਤਾਂ ਮੈਨੂੰ ਹੁਣੇ ਹੀ ਮਾਰ ਦਿਓ, ਤਾਂ ਜੋ ਮੈਂ ਬੇਪੱਤੀ ਦੀ ਮੌਤ ਨ ਮਰਾਂ; ਅਤੇ ਜੇਕਰ ਤੁਸਾਂ ਉਸ ਨੂੰ ਨਹੀਂ ਬੁਲਾਇਆ ਤੇ ਉਹ ਆਪਣੇ ਆਪ ਆਇਆ ਹੈ ਤਾਂ ਉਸ ਨੂੰ ਕਰੜਾ ਦੰਡ ਮਿਲਣਾ ਚਾਹੀਦਾ ਹੈ ਤਾਂ ਜੋ ਅੱਗੋਂ ਤੋਂ ਕਿਸੇ ਨੂੰ ਅਜੇਹਾ ਹੀਆ ਨ ਪਵੇ।'' ਪਿਆਦਾ ਫ਼ੌਜ ਨੂੰ ਸੁਚੇਤ ਸਿੰਘ ਦੀ ਸਾਜ਼ਿਸ਼ ਦਾ ਪਤਾ ਨਹੀਂ ਸੀ; ਇਸ ਲਈ ਸਭ ਨੂੰ ਇਹੀ ਕਹਿਆ, ਕਿ 'ਸਾਨੂੰ ਪਤਾ ਨਹੀਂ' ਤੇ ਅਸੀਂ ਤੇਰੇ ਹੁਕਮ ਦੀ ਉਡੀਕ ਵਿਚ ਹਾਂ; ਜਦ ਵੀ ਤੂੰ ਸਾਨੂੰ ਹੁਕਮ ਦੇਵੇਂਗਾ, ਅਸੀਂ ਝੱਟ ਉਸ ਨੂੰ ਕਤਲ ਕਰ ਦੇਵਾਂਗੇ'। ਇਸ ਪੁਰ ਫ਼ੌਜ ਦੇ ਨਾਮ ਹੁਕਮ ਜਾਰੀ ਹੋ ਗਏ, ਕਿ ਸਵੇਰ ਸਾਰ ਉਹ ਤੋਪਖ਼ਾਨਾ ਲੈ ਜਾਕੇ ਰਾਜਾ ਸੁਚੇਤ ਸਿੰਘ ਨੂੰ ਦੰਡ ਦੇਣ। ਫੇਰ ਰਾਜਾ ਹੀਰਾ ਸਿੰਘ ਨੇ ਸਵਾਰ ਫ਼ੌਜ ਦੇ ਅਧਿਕਾਰੀਆਂ ਨੂੰ ਬੁਲਾਇਆ ਤੇ ਉਪਰੋਕਤ ਭਾਸ਼ਨ ਉਨ੍ਹਾਂ ਸਾਮ੍ਹਣੇ ਵੀ ਦਿੱਤਾ। ਭਾਵੇਂ ਉਹ ਸਾਰੇ ਰਾਜਾ ਹੀਰਾ ਸਿੰਘ ਨਾਲ ਗੁੱਸੇ ਸਨ ਤੇ ਰਾਜਾ ਸੁਚੇਤ ਸਿੰਘ ਉਨ੍ਹਾਂ ਦੀ ਸਲਾਹ ਤੇ ਸਾਜ਼ਿਸ਼ ਨਾਲ ਆਇਆ ਸੀ, ਪਰ ਜਦ ਉਨ੍ਹਾਂ ਵੇਖਿਆ, ਕਿ ਸਾਰੇ ਤੋਪਖ਼ਾਨੇ ਪਿਆਦਾ ਫ਼ੌਜ ਕੋਲ ਸਨ ਤੇ ਪਿਆਦਾ ਫ਼ੌਜ ਰਾਜਾ ਹੀਰਾ ਸਿੰਘ ਦੀ ਹਮਾਇਤ ਤੇ ਹੋ ਗਈ ਸੀ ਤਾਂ ਉਨ੍ਹਾਂ ਨੂੰ ਬਿਨਾਂ ਇਹ ਗੱਲ ਪ੍ਰਗਟ ਕੀਤੇ ਉਹੀ ਉੱਤਰ ਦਿੱਤਾ, ਜਿਹੜਾ ਪਿਆਦਾ ਫ਼ੌਜ ਨੇ ਦਿੱਤਾ ਸੀ। ਇਸ ਲਈ ਚਵ੍ਹਾਂ ਸਵਾਰ ਫ਼ੌਜਾਂ ਦੇ ਸਵਾਰਾਂ ਨੂੰ ਹੁਕਮ ਹੋ ਗਇਆ ਕਿ ਉਹ ਸਵੇਰੇ ਆਪਣੀਆਂ ਛਾਉਣੀਆਂ 'ਚੋਂ ਨਿਕਲ ਕੇ ਰਾਜਾ ਸੁਚੇਤ ਸਿੰਘ ਨੂੰ ਘੇਰਾ ਪਾ ਲੈਣ। ਇਸ ਸੇਵਾ ਬਦਲੇ ਰਾਜਾ ਹੀਰਾ ਸਿੰਘ ਨੇ ਇਹ ਗੱਲ ਪ੍ਰਵਾਨ ਕੀਤੀ, ਕਿ ਜਦ ਫ਼ੌਜ ਉਸ ਦੇ ਦੁਸ਼ਮਨ ਰਾਜਾ ਸੁਚੇਤ ਸਿੰਘ ਦਾ ਸਫ਼ਾਇਆ ਕਰ ਦੇਵੇਗੀ ਤਾਂ ਪਿਆਦਾ ਤੇ ਸਵਾਰ ਫ਼ੌਜ ਦੇ ਹਰ ਇਕ ਸਿਪਾਹੀ ਤੇ ਸਵਾਰ ਨੂੰ ਸੋਨੇ ਦੀ ਇਕ ਇਕ ਬੁਤਕੀ ਇਨਾਮ ਵਜੋਂ ਦਿੱਤੀ ਜਾਵੇਗੀ ਤੇ ਫੌਜ ਦੇ ਅਧਿਕਾਰੀਆਂ ਨੂੰ ਇਕ ਇਕ ਸੋਨੇ ਦਾ ਕੰਠਾ ਤੇ ਮੋਤੀਆਂ ਦੀ ਮਾਲਾ ਬਖ਼ਸ਼ੇ ਜਾਣਗੇ। ਫੇਰ ਤਾਂ ਲਾਲਚ ਤੇ ਤਮ੍ਹਾਂ ਦੇ ਜਾਲ ਵਿਚ ਫਸ ਕੇ ਸਾਰੀ ਦੀ ਸਾਰੀ ਫ਼ੌਜ ਰਾਜਾ ਸੁਚੇਤ ਸਿੰਘ ਦੀ ਜਾਨ-ਲੇਵਾ ਬਣ ਗਈ। ਰਾਜਾ ਸੁਚੇਤ ਸਿੰਘ ਅੱਧੀ ਰਾਤ ਤਕ ਆਜ਼ਾਦ ਤੇ ਸੁਤੰਤਰ ਰਹਿਆ ਤੇ ਜੇ ਉਹ ਚਾਹੁੰਦਾ ਤਾਂ ਦਰਿਆ ਪਾਰ ਉਤਰੀ ਹੋਈ ਆਪਣੀ ਫ਼ੌਜ ਵਿਚ ਪਰਤ ਜਾਂਦਾ ਤੇ ਮੁਫ਼ਤ ਵਿਚ ਨ ਮਾਰਿਆ ਜਾਂਦਾ, ਪਰ ਉਹ ਇਸੇ ਉਡੀਕ

ਵਿਚ ਰਹਿਆ ਕਿ ਜਿਸ ਫੌਜ ਨੇ ਉਸ ਨੂੰ ਬੁਲਾਇਆ ਸੀ, ਉਹ ਜ਼ਰੂਰ ਉਸ ਦੀ ਸਹਾਇਤਾ ਤੇ ਮਦਦ ਲਈ ਆਵੇਗੀ। ਪਰ ਇਥੇ ਤਾਂ ਮਾਮਲਾ ਚੌਪਟ ਹੋ ਚੁੱਕਾ ਸੀ। ਪਹਰ ਰਾਤ ਰਹਿੰਦੀ ਫੌਜ ਚਲਣੀ ਸ਼ੁਰੂ ਹੋ ਗਈ ਤਾਂ ਜਾਂਦਿਆਂ ਹੀ ਫੌਜ ਨੇ ਮੀਆਂ ਵੱਡਾ ਦੀ ਖਾਨਕਾਹ ਨੂੰ ਘੇਰ ਲਇਆ। ਉਸ ਖਾਨਕਾਹ ਵਿਚ ਅੰਨ੍ਹੇ ਦਰਵੇਸ਼ਾਂ ਦਾ ਮਦਰੱਸਾ ਸੀ ਤੇ ਲਗ ਪਗ ਇਕ ਸੌ ਦਰਵੇਸ਼ ਉਸ ਵੇਲੇ ਮੌਜੂਦ ਸਨ। ਮੀਆਂ ਸ਼ਰਫ਼ਦੀਨ ਉਸ ਖ਼ਾਨਕਾਹ ਦੀ ਗੱਦੀ ਦਾ ਮਾਲਿਕ ਸੀ। ਉਸ ਨੇ ਰਾਜਾ ਸੁਚੇਤ ਸਿੰਘ ਨੂੰ ਜਾ ਕੇ ਬਹੁਤ ਸਮਝਾਇਆ ਕਿ ਉਹ ਉਨ੍ਹਾਂ ਫ਼ਕੀਰਾਂ ਦੇ ਅਸਥਾਨ ਨੂੰ ਛੱਡ ਦੇਵੇ ਤਾਂ ਚੰਗਾ ਹੈ, ਕਿਉਂਕਿ ਉਸ ਖ਼ਾਨਕਾਹ ਦੀ ਚਾਰਦੀਵਾਰੀ ਕੋਈ ਖ਼ਾਸ ਪੱਕੀ ਜਾਂ ਮਜ਼ਬੂਤ ਨਹੀਂ, ਤੇ ਜੇਕਰ ਉਹ ਸੁਰੱਖਿਆ ਚਾਹੁੰਦਾ ਹੈ ਤਾਂ ਸ਼ਾਲਾਮਾਰ ਬਾਗ਼ ਵਿਚ ਜਾ ਕੇ ਉਤਰੇ, ਕਿਉਂਕਿ ਬਾਗ ਦੀਆਂ ਦੀਵਾਰਾਂ ਪੱਥਰ ਦੀਆਂ ਹਨ ਤੇ ਬੜੀਆਂ ਪੱਕੀਆਂ ਹਨ। ਪਰ ਰਾਜਾ ਸੁਚੇਤ ਸਿੰਘ ਦੀ ਮੌਤ ਆਵਾਜ਼ਾਂ ਮਾਰ ਰਹੀ ਸੀ; ਉਸ ਨੇ ਸਰਫ਼ਦੀਨ ਦੇ ਕਹਣ ਤੇ ਕੋਈ ਅਮਲ ਨ ਕੀਤਾ ਤੇ ਉਥੇ ਖ਼ਾਨਕਾਹ ਵਿਖੇ ਹੀ ਟਿਕਿਆ ਰਹਿਆ। ਜਦ ਫੌਜ ਨੇ ਘੇਰਾ ਘੱਤ ਲਇਆ ਤਾਂ ਰਾਜਾ ਹੀਰਾ ਸਿੰਘ ਵੀ ਸਵੇਰੇ ਉਥੇ ਪਹੁੰਚ ਗਇਆ ਤੇ ਤੋਪ ਚਲਣੀ ਸ਼ੁਰੂ ਹੋ ਗਈ। ਅੱਧ ਘੰਟੇ ਵਿਚ ਹੀ ਖ਼ਾਨਕਾਹ ਦੀ ਚਾਰਦੀਵਾਰੀ ਢਹ ਢੇਰੀ ਹੋ ਗਈ ਤੇ ਮਿੱਟੀ ਨਾਲ ਰਲ ਗਈ। ਜਿੱਨੇ (ਅੰਨ੍ਹੇ) ਦਰਵੇਸ਼ ਅੰਦਰ ਸਨ, ਸਾਰੇ ਦੇ ਸਾਰੇ ਮਾਰੇ ਗਏ, ਤੇ ਜਿਹੜੇ ਸੁਜਾਖੇ ਸਨ, ਉਹ ਭੱਜ ਗਏ। ਰਾਜਾ ਸੁਚੇਤ ਸਿੰਘ ਦੇ ਵੀ ਬਹੁਤ ਸਾਰੇ ਸਾਥੀ ਮਾਰੇ ਗਏ; ਜਦ ਥੋੜੇ ਜੇਹੇ ਆਦਮੀ ਰਹ ਗਏ ਤਾਂ ਰਾਜਾ ਸੁਚੇਤ ਸਿੰਘ ਬੜੀ ਦਲੇਰੀ ਤੇ ਬਹਾਦਰੀ ਨਾਲ ਰਾਏ ਕੇਸਰੀ ਸਿੰਘ ਆਦਿ ਸਾਥੀਆਂ ਨਾਲ ਹੱਥ ਵਿਚ ਨੰਗੀ ਤਲਵਾਰ ਫੜੀ ਖ਼ਾਨਕਾਹ ਤੋਂ ਬਾਹਰ ਨਿਕਲਿਆ ਤੇ ਫੌਜ ਨੂੰ ਉਚੀ ਆਵਾਜ਼ ਵਿਚ ਲਲਕਾਰ ਕੇ ਕਹਿਆ, ਕਿ 'ਮੈਂ ਤੁਹਾਡੇ ਬੁਲਾਉਣ ਤੇ ਇਥੇ ਲਾਹੌਰ ਆਇਆ ਸਾਂ, ਪਰ ਤੁਸਾਂ ਮੇਰੇ ਨਾਲ ਧੋਖਾ ਕੀਤਾ ਹੈ ਤੇ ਮੇਰੇ ਕਤਲ ਲਈ ਇਨਾਂ ਲਸ਼ਕਰ ਲੈ ਕੇ ਆਏ ਹੋ; ਹੁਣ ਮੇਰੀ ਇਹ ਬੇਨਤੀ ਹੈ, ਕਿ ਤੁਹਾਡੇ ਵਿਚੋਂ ਇਕ ਇਕ ਆਦਮੀ ਆ ਕੇ ਮੇਰੇ ਨਾਲ ਜੰਗ ਕਰੇ ਤੇ ਵੇਖੋ ਕਿ ਰਾਜਪੂਤ ਕਿੱਨੇ ਬਹਾਦਰ ਤੇ ਸੂਰਮੇ ਹੁੰਦੇ ਹਨ। ਗੋਲਿਆਂ ਜਾਂ ਗੋਲੀਆਂ ਨਾਲ ਲੜਨਾ ਨਾਮਰਦਾਂ ਦਾ ਕੰਮ ਹੈ। ਸੂਰਮਿਆਂ ਦੀ ਲੜਾਈ ਤਾਂ ਤਲਵਾਰ ਨਾਲ ਹੁੰਦੀ ਹੈ।' ਸੁਚੇਤ ਸਿੰਘ ਦੀ ਇਹ ਗੱਲ ਸੁਣ ਕੇ ਖਾਲਸਾ ਜੀ ਦੇ ਲਸ਼ਕਰ ਵਿਚੋਂ ਕੋਈ ਸੂਰਮਾ ਵੀ ਉਸ ਦੇ ਨੇੜੇ ਨ ਗਇਆ। ਅਖ਼ੀਰ ਉਹ ਤੇ ਉਸ ਦੇ ਸਾਥੀ ਤਲਵਾਰਾਂ ਲੈ ਕੇ ਸਿੱਖਾਂ ਤੇ ਟੁੱਟ ਪਏ ਤੇ ਉਨ੍ਹਾਂ ਕਈ ਇਕ ਸਿੱਖ ਮਾਰ ਦਿੱਤੇ। ਫੇਰ ਤਾਂ ਸਿੱਖਾਂ ਨੇ ਉਨ੍ਹਾਂ ਤੇ ਅੱਗ ਵਰ੍ਹਾਉਣੀ ਸ਼ੁਰੂ ਕੀਤੀ ਤੇ ਉਹ ਸਾਰੇ ਦੇ ਸਾਰੇ ਮਾਰੇ ਗਏ। ਜਦ ਇਹ ਕੰਮ ਮੁਕ ਗਇਆ ਤਾਂ ਰਾਜਾ ਹੀਰਾ ਸਿੰਘ ਫ਼ਤਹ ਦਾ ਨਗਾਰਾ ਵਜਾਉਂਦਾ ਹੋਇਆ ਸ਼ਹਰ ਵਿਚ ਦਾਖ਼ਿਲ ਹੋਇਆ, ਪਰ ਦਿਲੋਂ ਉਸ ਨੂੰ ਅਫ਼ਸੋਸ ਸੀ ਕਿਉਂਕਿ ਰਾਜਾ ਸੁਚੇਤ ਸਿੰਘ ਉਸ ਦਾ ਸਕਾ ਚਾਚਾ ਸੀ ਤੇ ਉਸ ਦੇ ਕਤਲ ਹੋਣ ਨਾਲ ਖ਼ਾਨਦਾਨ ਦੀ ਤਬਾਹੀ ਤੇ ਬਰਬਾਦੀ ਹੋਈ ਸੀ। ਰਾਜਾ ਸੁਚੇਤ ਸਿੰਘ ਦੀ ਲੋਥ ਦਾ ਲਾਹੌਰ ਵਿਚ ਸੰਸਕਾਰ ਕਰ ਦਿੱਤਾ ਗਇਆ ਅਤੇ ਉਸ ਦੀਆਂ ਰਾਣੀਆਂ ਜੰਮੂ ਦੇ ਇਲਾਕੇ ਵਿਚ ਉਸ ਦੇ ਪੱਟਕੇ ਨੂੰ ਕੋਲ ਰੱਖ ਕੇ ਤੇ ਚਿਤਾ ਬਣਾ ਕੇ ਉਸ ਵਿਚ ਸਤੀ ਹੋ ਗਈਆਂ।

ਜਦ ਇਸ ਘੱਟਨਾ ਨੂੰ ਬੀਤਿਆਂ ਦੋ ਮਹੀਨੇ ਹੋ ਗਏ ਅਤੇ ਸਿੱਖ ਫ਼ੌਜ ਰਾਜਾ ਹੀਰਾ ਸਿੰਘ ਕੋਲੋਂ ਇਕ ਇਕ ਬੁਤਕੀ ਸੋਨੇ ਦੀ ਇਨਾਮ ਵਜੋਂ ਲੈ ਚੁੱਕੀ ਤਾਂ ਇਹ ਨਵਾਂ ਅਸ਼ਟੰਟ ਖੜਾ ਹੋ ਗਇਆ ਖ਼ਬਰ ਪਹੁੰਚੀ ਕਿ 'ਸਰਦਾਰ ਅਤਰ ਸਿੰਘ ਸੰਧਾਂਵਾਲੀਆ ਜਿਹੜਾ ਲਾਹੌਰ ਤੋਂ ਨੱਸ ਕੇ ਥਾਨੇਸਰ ਅਰਥਾਤ ਗੁਰਛਤਰ ਵਿਖੇ ਚਲਾ ਗਇਆ ਸੀ ਤੇ ਉਥੇ ਹੀ ਗੁਜ਼ਾਰਾ ਕਰਦਾ ਸੀ, ਉਹ ਹੁਣ ਸਤਲੁਜ ਪਾਰ ਕਰ ਕੇ ਭਾਈ ਬੀਰ ਸਿੰਘ ਦੇ ਡੇਰੇ ਆ ਗਇਆ ਹੈ ਅਤੇ ਉਸ ਦੀ ਨੀਅਤ ਹੈ ਕਿ ਭਾਈ ਬੀਰ ਸਿੰਘ ਦੀ ਮਦਦ ਨਾਲ ਖਾਲਸਾ ਜੀ ਨਾਲ ਗੱਠਜੋੜ ਤੇ ਸਾਜ਼ਿਸ਼ ਕਰ ਕੇ ਮਹਾਰਾਜਾ ਦੇ ਦਰਬਾਰ ਵਿਚ ਵਜ਼ੀਰੀ ਦੀ ਪੱਦਵੀ ਪ੍ਰਾਪਤ ਕਰ ਲਵੇ ਅਤੇ ਇਸ ਸੰਬੰਧ ਵਿਚ ਭਾਈ ਬੀਰ ਸਿੰਘ ਵਲੋਂ ਲਿਖਤੀ ਰੂਪ ਵਿਚ ਸਿੱਖ ਫ਼ੌਜਾਂ ਦੇ ਨਾਮ ਪਤ੍ਰ ਜਾਰੀ ਵੀ ਹੋ ਗਏ ਹਨ ਅਤੇ ਭਾਈ ਬੀਰ ਸਿੰਘ ਨੇ ਇਨ੍ਹਾਂ ਲਿਖਤਾਂ ਵਿਚ ਇਹ ਗਲ ਸਪੱਸ਼ਟ ਸ਼ਬਦਾਂ ਵਿਚ ਪ੍ਰਗਟ ਕੀਤੀ ਹੈ ਕਿ ਲਾਹੌਰ ਰਾਜ ਗੁਰੂ ਗੋਬਿੰਦ ਸਿੰਘ ਦੀ ਪਾਤਸ਼ਾਹੀ ਹੈ ਅਤੇ ਮਹਾਰਾਜਾ ਦਲੀਪ ਸਿੰਘ ਹਾਲੀ ਛੋਟੀ ਉਮਰ ਦਾ ਹੈ, ਤੇ ਨਾਬਾਲਿਗ ਹੈ। ਇਸ ਲਈ ਉਚਿਤ ਇਹ ਹੈ ਕਿ ਉਸ ਦਾ ਪ੍ਰਧਾਨ-ਮੰਤ੍ਰੀ ਤੇ ਮੁਖ਼ਤਾਰ ਕੁਲ ਕੋਈ ਸਿੱਖ ਸਰਦਾਰ ਹੋਵੇ, ਰਾਜਾ ਹੀਰਾ ਸਿੰਘ ਸਿੱਖ ਨਹੀਂ; ਇਸ ਲਈ ਉਸ ਨੂੰ ਕੱਢ ਦੇਣਾ ਚਾਹੀਦਾ ਹੈ ਤੇ ਉਸ ਦੀ ਥਾਂ ਸਰਦਾਰ ਅਤਰ ਸਿੰਘ ਨੂੰ ਸਥਾਪਿਤ ਕਰਨਾ ਚਾਹੀਦਾ ਹੈ, ਜਿਹੜਾ ਮਹਾਰਾਜਾ ਦਾ ਹਮਜੱਦੀ ਹੈ ਭਾਵ ਉਸ ਦੀ ਜੱਦ ਦਾ ਹੈ ਅਤੇ ਇਸ ਕੰਮ ਦੇ ਸਯੋਗ ਹੈ; ਖਾਲਸਾ ਜੀ ਨੂੰ ਚਾਹੀਦਾ ਹੈ ਕਿ ਸਰਦਾਰ ਅਤਰ ਸਿੰਘ ਨੂੰ ਇਸ ਪੱਦਵੀ ਤੇ ਸਥਾਪਿਤ ਕਰ ਕੇ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ।

ਇਹ ਖ਼ਬਰ ਸੁਣ ਕੇ ਰਾਜਾ ਹੀਰਾ ਸਿੰਘ ਨੂੰ ਬੜੀ ਚਿੰਤਾ ਹੋਈ; ਅਤੇ ਉਸ ਨੇ ਜਾਣਿਆ ਕਿ ਇਹ ਇਕ ਹੋਰ ਨਵੀਂ ਮੁਸ਼ਕਿਲ ਖੜੀ ਹੋ ਗਈ ਹੈ ਕਿਉਂਕਿ ਭਾਈ ਬੀਰ ਸਿੰਘ ਦਾ ਮਾਣ-ਸਤਿਕਾਰ ਸਾਰੇ ਸਿੱਖ ਦਿਲ ਜਾਨ ਨਾਲ ਕਰਦੇ ਸਨ ਤੇ ਸਾਰੇ ਉਸ ਦੀ ਖ਼ੁਸ਼ੀ ਵਿਚ ਖ਼ੁਸ਼ ਸਨ; ਉਸ ਦੀ ਖ਼ੁਸ਼ੀ ਹਰ ਸਿੱਖ ਨੂੰ ਮਨਜ਼ੂਰ ਸੀ। ਰਾਜਾ ਹੀਰਾ ਸਿੰਘ ਨੂੰ ਇਹ ਵੀ ਖ਼ਬਰ ਪਹੁੰਚ ਚੁੱਕੀ ਸੀ, ਕਿ ਭਾਈ ਬੀਰ ਸਿੰਘ ਨੇ ਪੇਂਡੂ ਸਿੱਖ ਵੀ ਜਮ੍ਹਾ ਕਰ ਲਏ ਹਨ ਤੇ ਉਹ ਤਨੋਂ ਮਨੋਂ ਅਤਰ ਸਿੰਘ ਦਾ ਸਹਾਈ ਤੇ ਹਮਾਇਤੀ ਬਣ ਚੁੱਕਾ ਹੈ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਪੁੱਤਰ ਸਰਦਾਰ ਕਸ਼ਮੀਰਾ ਸਿੰਘ ਵੀ ਉਥੇ ਹਾਜ਼ਿਰ ਹੈ; ਇਸ ਲਈ ਰਾਜਾ ਹੀਰਾ ਸਿੰਘ ਨੇ ਫੇਰ ਫ਼ੌਜ ਦੇ ਪੰਚਾਂ ਨੂੰ ਬੁਲਾਇਆ ਤੇ ਹੱਥ ਜੋੜ ਕੇ ਉਨ੍ਹਾਂ ਦੇ ਸਾਮ੍ਹਣੇ ਖਲੋ ਗਇਆ ਤੇ ਬੇਨਤੀ ਕੀਤੀ ਕਿ 'ਖਾਲਸਾ ਜੀ' ਤੁਸਾਂ ਸੁਣਿਆ ਹੋਵੇਗਾ, ਕਿ ਸਰਦਾਰ ਅਤਰ ਸਿੰਘ ਸੰਧਾਂਵਾਲੀਆ ਦਰਬਾਰ ਖਾਲਸਾ ਦੀ ਵਜ਼ੀਰੀ ਦੀ ਨੀਅਤ ਨਾਲ ਭਾਈ ਬੀਰ ਸਿੰਘ ਕੋਲ ਪਹੁੰਚ ਗਇਆ ਹੈ। ਕਸ਼ਮੀਰਾ ਸਿੰਘ ਵੀ ਉਥੇ ਮੌਜੂਦ ਹੈ ਤੇ ਹੁਣ ਉਨ੍ਹਾਂ ਦਾ ਮਨਸ਼ਾ ਇਹ ਹੈ ਕਿ ਖਾਲਸਾ ਜੀ (ਸਿੱਖ ਫ਼ੌਜ) ਮੈਨੂੰ ਬੇਦੋਸ਼ੇ ਨੂੰ ਕਤਲ ਕਰ ਦੇਵੇ ਤੇ ਉਸ ਨੂੰ ਵਜ਼ੀਰ ਬਣਾ ਲਵੇ; ਉਸ ਨੇ ਅੰਗ੍ਰੇਜ਼ਾਂ ਨਾਲ ਵੀ ਇਸ ਬਾਰੇ ਗੱਲ-ਬਾਤ ਕਰ ਲਈ ਹੈ ਤੇ ਉਨ੍ਹਾਂ ਨਾਲ ਉਸ ਨੇ ਇਕਰਾਰ ਕੀਤਾ ਹੈ, ਕਿ ਜੇਕਰ ਉਹ ਲਾਹੌਰ ਰਿਆਸਤ ਦਾ ਵਜ਼ੀਰ ਬਣ ਗਇਆ ਤਾਂ ਬੜੀ ਸੌਖੀ ਤਰ੍ਹਾਂ ਉਨ੍ਹਾਂ ਦਾ ਕਬਜ਼ਾ ਪੰਜਾਬ ਉਤੇ ਕਰਵਾ ਦਿਆਂਗਾ; ਇਹ ਗੱਲ ਸਰਕਾਰੀ ਅਖ਼ਬਾਰ ਨਵੀਸ ਰਾਹੀਂ ਤਸਦੀਕ, ਕਰ ਲਈ ਗਈ ਹੈ,

ਕਿ ਅੰਗ੍ਰੇਜ਼ਾਂ ਨੇ ਸਰਦਾਰ ਅਤਰ ਸਿੰਘ ਨਾਲ ਇਸ ਗੱਲ ਦਾ ਬਚਨ ਕੀਤਾ ਹੈ ਕਿ ਜੇਕਰ ਭਾਈ ਬੀਰ ਸਿੰਘ ਦੇ ਕਹਣ ਤੇ ਖਾਲਸਾ ਜੀ ਨੇ ਤੈਨੂੰ ਵਜ਼ੀਰੀ ਦੇ ਦਿੱਤੀ ਤਾਂ ਵਾਹ ਵਾਹ, ਨਹੀਂ ਤਾਂ ਅੰਗ੍ਰੇਜ਼ੀ ਫ਼ੌਜ ਮਦਦ ਲਈ ਤੇਰੇ ਨਾਲ ਭੇਜੀ ਜਾਵੇਗੀ ਜਿਹੜੀ ਖਾਲਸਾ ਫ਼ੌਜ ਨੂੰ ਹਰਾ ਕੇ ਤੈਨੂੰ ਵਜ਼ੀਰੀ ਦਵਾ ਦੇਵੇਗੀ ਤੇਰੀ ਰੱਖਿਆ ਲਈ ਅੰਗ੍ਰੇਜ਼ੀ ਫ਼ੌਜ ਹਮੇਸ਼ਾ ਲਾਹੌਰ ਰਹਿਆ ਕਰੇਗੀ; ਤਾਂ ਤੇ ਖਾਲਸਾ ਜੀ ! ਜੇਕਰ ਤਾਂ ਤੁਸਾਂ ਭਾਈ ਬੀਰ ਸਿੰਘ ਦੀ ਖ਼ਾਤਿਰ ਮੈਨੂੰ ਕਤਲ ਕਰਨਾ ਹੈ ਤਾਂ ਖਾਲਸਾ ਜੀ ਮੇਰੀ ਜਾਨ ਬਖਸ਼ੀ ਕਰੇ ਤੇ ਮੈਨੂੰ ਹੁਕਮ ਦੇਵੇ ਕਿ ਦਰਬਾਰ ਛੱਡ ਕੇ ਆਪਣੇ ਘਰ ਚਲਾ ਜਾਵਾਂ ਅਤੇ ਖਾਲਸਾ ਜੀ ਜੇ ਖ ਣ ਨੂੰ ਮੈਨੂੰ ਟੁਕੜਾ ਦੇਂਦੇ ਰਹਣਗੇ ਤਾਂ ਉਨ੍ਹਾਂ ਦੀ ਬੜੀ ਭਾਰੀ ਮਿਹਰ ਹੋਵੇਗੀ ਜੇ ਨਹੀਂ, ਤਾਂ ਵੀ ਮੈਂ ਰਾਜ਼ੀ ਹਾਂ, ਮੈਨੂੰ ਫੇਰ ਵੀ ਖ਼ੁਸ਼ੀ ਹੋਵੇਗੀ । ਅਜੇਹੀਆਂ ਗੱਲਾਂ ਜਦ ਰਾਜਾ ਹੀਰਾ ਸਿੰਘ ਨੇ ਆਪਣੇ ਮਤਲਬ ਲਈ ਕੀਤੀਆਂ ਤਾਂ ਸਿੱਖ ਫੌਜਾਂ ਜੋਸ਼ ਵਿਚ ਆ ਗਈਆਂ ਅਤੇ ਅੰਗ੍ਰੇਜ਼ਾਂ ਦਾ ਨਾਮ ਸੁਣ ਕੇ ਤਾਂ ਉਨ੍ਹਾਂ ਨੂੰ ਹੋਰ ਵੀ ਰੋਹ ਚੜ੍ਹਿਆ ਤੇ ਉਨ੍ਹਾਂ ਹੀਰਾ ਸਿੰਘ ਨੂੰ ਕਹਿਆ ਕਿ ਭਾਈ ਬੀਰ ਸਿੰਘ ਫ਼ਕੀਰ ਹੈ, ਉਸ ਨੂੰ ਸਲਤਨਤ ਦੇ ਕੰਮ-ਕਾਜ ਦੀ ਕੀ ਖ਼ਬਰ ਹੈ ? ਖਾਲਸਾ ਜੀ ਅਜੇਹੇ ਮੂਰਖ ਨਹੀਂ, ਕਿ ਉਸ ਦੇ ਕਹਣ ਤੇ ਸਰਦਾਰ ਅਤਰ ਸਿੰਘ ਨੂੰ, ਜਿਸ ਦੀ ਸਾਜ਼ਿਸ਼ ਅੰਗ੍ਰੇਜ਼ਾਂ ਨਾਲ ਸਾਬਿਤ ਹੋ ਚੁੱਕੀ ਹੈ, ਰਾਜ ਦਾ ਵਜ਼ੀਰ ਬਣਾਉਣ ਤੇ ਇਸ ਤਰ੍ਹਾਂ ਆਪਣੇ ਹੱਥੀਂ ਹੀ ਆਪਣੇ ਗਲ ਛੁਰੀ ਫੇਰ ਲੈਣ, ਖਾਲਸਾ ਜੀ ਤੇਰੇ (ਰਾਜਾ ਹੀਰਾ ਸਿੰਘ ਦੇ) ਹੁਕਮ ਵਿਚ ਹੈ ਜੇਕਰ ਤੂੰ ਅੱਧੀ ਰਾਤ ਨੂੰ ਵੀ ਕਹੇਂ ਤਾਂ ਅਸੀਂ ਸਰਦਾਰ ਅਤਰ ਸਿੰਘ ਨੂੰ ਸੋਧਣ ਚੱਲ ਪਈਏ, ਲੜਾਈ ਵੇਲੇ ਅਸੀਂ ਭਾਈ ਬੀਰ ਸਿੰਘ ਨੂੰ ਵੱਖਰਾ ਕਰ ਦਿਆਂਗੇ ਤੇ ਦੁਸ਼ਮਨਾਂ ਦੇ ਸਿਰ ਵੱਢ ਕੇ ਤੇਰੇ ਸਾਮ੍ਹਣੇ ਲੈ ਆਵਾਂਗੇ'। ਖਾਲਸਾ ਜੀ ਦਾ ਇਹ ਉੱਤਰ ਸੁਣ ਕੇ ਰਾਜਾ ਹੀਰਾ ਸਿੰਘ ਬੜਾ ਪ੍ਰਸੰਨ ਹੋਇਆ ਤੇ ਬਹੁਤ ਸਾਰਾ ਰੁਪਿਆ ਇਨਾਮ ਦੇ ਕੇ ਖਾਲਸਾ ਜੀ ਦੇ ਪੰਚਾਂ ਨੂੰ ਵਿਦਾ ਕੀਤਾ, ਤੇ ਹੁਕਮ ਦਿੱਤਾ ਕਿ ਖਾਲਸਾ ਜੀ ਹੁਣ ਇਸ ਕੰਮ ਵਿਚ ਢਿਲ ਨ ਕਰਨ, ਹੁਣੇ ਹੀ ਉਥੇ ਪੁੱਜ ਕੇ ਅਤਰ ਸਿੰਘ ਵਾਲਾ ਕੰਮ ਪਾਰ ਕਰ ਦੇਣ; ਕਿਧਰੇ ਇਹ ਨ ਹੋਵੇ, ਕਿ ਅੰਗ੍ਰੇਜ਼ ਉਸ ਦੀ ਮਦਦ ਨੂੰ ਆ ਪਹੁੰਚਣ ਤੇ ਖਾਲਸਾ ਜੀ ਨੂੰ ਉਨ੍ਹਾਂ ਨਾਲ ਲੜਨਾ ਪਵੇ ।

ਦੂਜੇ ਦਿਨ ਅੱਠ ਪਲਟਨਾਂ, ਦੋ ਰੈਜਮੈਂਟਾਂ ਤੇ ਤਿੰਨ ਤੋਪਖ਼ਾਨੇ ਸਤਲੁਜ ਦਰਿਆ ਵਲ ਚੱਲ ਪਏ । ਭਾਈ ਬੀਰ ਸਿੰਘ ਦਾ ਡੇਰਾ ਕਸਬਾ ਫ਼ੀਰੋਜ਼ਪੁਰ ਦੇ ਸਾਮ੍ਹਣੇ ਦਰਿਆ ਤੋਂ ਇਸ ਪਾਰ ਲਾਹੌਰ ਤੋਂ ਚਾਲ੍ਹੀ ਮੀਲ ਤੇ ਸੀ । ਪੰਜਾਂ ਦਿਨਾਂ ਵਿਚ ਸਾਰੀ ਫੌਜ ਉਥੇ ਜਾ ਪਹੁੰਚੀ ਤੇ ਭਾਈ ਬੀਰ ਸਿੰਘ ਨੂੰ ਸੁਨੇਹਾ ਭੇਜਿਆ ਕਿ "ਉਹ ਸਰਦਾਰ ਅਤਰ ਸਿੰਘ ਨੂੰ ਕੈਦ ਕਰ ਕੇ ਸਾਡੇ ਕੋਲ ਭੇਜ ਦੇਵੇ ਤੇ ਜੇ ਇਹ ਨਹੀਂ ਕਰ ਸਕਦਾ ਤਾਂ ਉਸ ਨੂੰ ਆਪਣੇ ਡੇਰੇ ਵਿਚੋਂ ਕੱਢ ਦੇਵੇ ਅਤੇ ਜੇ ਉਹ ਉਸ ਨੂੰ ਡੇਰੇ ਵਿਚੋਂ ਨਹੀਂ ਕੱਢ ਸਕਦਾ ਤਾਂ ਆਪ ਆਪਣਿਆਂ ਚੇਲਿਆਂ ਸਮੇਤ ਡੇਰੇ ਤੋਂ ਅੱਡ ਹੋ ਜਾਵੇ ਕਿਉਂਕਿ ਖਾਲਸਾ ਜੀ ਨੂੰ ਇਕ ਫ਼ਕੀਰ ਤੇ ਹੱਥ ਚੁੱਕਣਾ ਪ੍ਰਵਾਨ ਨਹੀਂ ।

ਜਦ ਇਹ ਸੁਨੇਹਾ ਭਾਈ ਬੀਰ ਸਿੰਘ ਨੂੰ ਮਿਲਿਆ ਤਾਂ ਉਸ ਨੇ ਉਪਰੋਕਤ ਤਿੰਨਾਂ ਗੱਲਾਂ ਵਿਚੋਂ ਇਕ ਵੀ ਮਨਜ਼ੂਰ ਨ ਕੀਤੀ ਤੇ ਸਰਦਾਰ ਅਤਰ ਸਿੰਘ ਦੀ ਦੋਸਤੀ ਨੂੰ

ਛੱਡਣਾ ਪ੍ਰਵਾਨ ਨ ਕੀਤਾ; ਕਿਉਂਕਿ ਉਸ ਨੂੰ ਪੱਕਾ ਵਿਸ਼ਵਾਸ ਸੀ ਕਿ ਜਦ ਤਕ ਉਹ ਤੇ ਸਰਦਾਰ ਅਤਰ ਸਿੰਘ ਇਕ ਥਾਂ ਹਨ, ਸਿੱਖ ਕਦੀ ਵੀ ਲੜਨ ਲਈ ਹੱਥ ਨਹੀਂ ਚੁੱਕਣਗੇ। ਦੂਜੇ ਦਿਨ ਉਸ ਨੇ ਮਣਾ-ਮੂੰਹ ਆਟਾ ਤੇ ਬੱਕਰੇ ਖਾਲਸਾ ਜੀ ਦੇ ਛਕਣ ਛਕਾਉਣ ਲਈ ਭੇਜੇ ਤੇ ਬਹੁਤ ਸਾਰਾ ਸੁੱਖਾ ਵੀ ਭੇਜਿਆ ਤਾਂ ਜੋ ਖਾਲਸਾ ਜੀ ਦੇਗਾਂ ਸਜਾ ਲੈਣ। ਖਾਲਸਾ ਜੀ ਨੇ ਉਹ ਦਾਅਵਤ ਦਾ ਸਾਮਾਨ ਪ੍ਰਵਾਨ ਕਰ ਲਇਆ ਤੇ ਸਭ ਛਕ ਛਕਾ ਗਏ। ਇਸ ਤਰ੍ਹਾਂ ਛਕਣ ਛਕਾਉਣ ਦਾ ਸਾਮਾਨ ਆਦਿ ਪ੍ਰਵਾਨ ਕਰ ਲੈਣ ਕਾਰਣ ਭਾਈ ਬੀਰ ਸਿੰਘ ਨੂੰ ਪੂਰਣ ਆਸ ਹੋ ਗਈ ਕਿ ਹੁਣ ਖਾਲਸਾ ਜੀ ਉਸ ਦੀ ਗੱਲ ਮੰਨ ਲੈਣਗੇ ਤੇ ਉਸ ਦੇ ਕਹਣ ਵਿਚ ਆ ਜਾਣਗੇ। ਤੀਜੇ ਦਿਨ ਸਿੱਖਾਂ ਨੇ ਫੇਰ ਉਹੀ ਉਪਰੋਕਤ ਤਿੰਨੇ ਗੱਲਾਂ ਪੁਛੀਆਂ ਜਿਸ ਦਾ ਜਵਾਬ ਭਾਈ ਬੀਰ ਸਿੰਘ ਨੇ ਪਹਲਾਂ ਵਾਲਾ ਹੀ ਦਿੱਤਾ। ਚੌਥੇ ਦਿਨ ਜਦ ਕੋਈ ਫ਼ੈਸਲਾ ਨ ਹੋਇਆ ਤਾਂ ਸਿੱਖਾਂ ਨੇ ਡੇਰੇ ਦਾ ਘੇਰਾ ਪਾ ਲਇਆ ਤੇ ਤੋਪਾਂ ਬੀੜ ਦਿੱਤੀਆਂ। ਇਨ੍ਹਾਂ ਦਿਨਾਂ ਵਿਚ ਭਾਈ ਬੀਰ ਸਿੰਘ ਸਰਦਾਰ ਅਤਰ ਸਿੰਘ ਨੂੰ ਇਹ ਵੀ ਕਹੰਦਾ ਰਹਿਆ, ਕਿ ਉਹ ਦਰਿਆ ਪਾਰ ਕਰ ਕੇ ਅੰਗ੍ਰੇਜ਼ੀ ਇਲਾਕੇ ਵਿਚ ਚਲਾ ਜਾਵੇ, ਕਿਉਂਕਿ ਮਾਮਲਾ ਵਿਗੜ ਗਇਆ ਹੈ ਤੇ ਸਿੱਖਾਂ ਕੋਲੋਂ ਹੁਣ ਕਿਸੇ ਕਿਸਮ ਦੇ ਭਲੇ ਦੀ ਆਸ ਨਹੀਂ ਰਹੀ ਤੇ ਉਹ ਆਪਣੀ ਜਾਨ ਨ ਗੰਵਾਏ। ਪਰ ਸਰਦਾਰ ਅਤਰ ਸਿੰਘ ਨੇ ਭਾਈ ਬੀਰ ਸਿੰਘ ਦੀ ਗੱਲ ਨ ਮੰਨੀ; ਉਸ ਨੂੰ ਇਸ ਗੱਲ ਦਾ ਮਾਣ ਸੀ, ਕਿ ਸਿੱਖ ਗੁਰੂ ਬੀਰ ਸਿੰਘ ਦੇ ਕਹਣ ਤੋਂ ਬਾਹਰ ਨਹੀਂ ਹੋਣਗੇ ਤੇ ਇਸ ਤਰ੍ਹਾਂ ਉਸ ਦੀ ਇੱਛਾ ਪੂਰੀ ਹੋ ਜਾਵੇਗੀ।

ਜਦ ਸਿੱਖਾਂ ਨੇ ਡੇਰੇ ਦਾ ਘੇਰਾ ਪਾ ਲਇਆ ਤਾਂ ਸਰਦਾਰ ਅਤਰ ਸਿੰਘ ਨੂੰ ਯਕੀਨ ਹੋ ਗਇਆ ਕਿ ਹੁਣ ਮੌਤ ਸਿਰ ਤੇ ਆ ਗਈ। ਬੱਸ, ਸਿੱਖਾਂ ਨੇ ਪਹਲਾਂ ਤੋਪ ਦਾਗ਼ ਦਿੱਤੀ ਅਤੇ ਤੋਪਖ਼ਾਨੇ ਦੇ ਗੋਲਿਆਂ ਨਾਲ ਡੇਰੇ ਦੀ ਕੱਚੀ ਚਾਰ ਦੀਵਾਰੀ ਢਹ ਢੇਰੀ ਹੋ ਗਈ ਅਤੇ ਭਾਈ ਬੀਰ ਸਿੰਘ ਦੇ ਚੇਲੇ ਮਾਰੇ ਜਾਣ ਲੱਗੇ। ਉਸ ਵੇਲੇ ਭਾਈ ਬੀਰ ਸਿੰਘ ਨਿੰਮੋਝੂਣ ਹੋਇਆ ਧੌਣ ਸੁੱਟੀ ਬੈਠਾ ਸੀ। ਉਹ ਰੱਬ ਦੇ ਹੁਕਮ ਵਿਚ ਰਾਜ਼ੀ ਤੇ ਕਿਸਮਤ ਤੇ ਭਰੋਸਾ ਰੱਖੀ ਰੱਬ ਦੀ ਯਾਦ ਵਿਚ ਮਸਤ ਸੀ ਕਿ ਅਚਾਨਕ ਇਕ ਗੋਲਾ ਉਸ ਦੇ ਸਿਰ ਵਿਚ ਆ ਕੇ ਵੱਜਾ ਤੇ ਉਹ ਰੱਬ ਦਾ ਭਗਤ ਤੇ ਪਿਆਰਾ ਫ਼ਕੀਰ ਮਾਰਿਆ ਗਇਆ। ਉਸ ਦਾ ਮਾਲ, ਡੰਗਰ, ਗਾਈਆਂ, ਬੱਕਰੀਆਂ, ਆਦਿ ਸਭ ਗੋਲਿਆਂ ਦੀ ਮਾਰ ਨਾਲ ਮਾਰਿਆ ਗਇਆ। ਅਖ਼ੀਰ ਜਦ ਅਤਰ ਸਿੰਘ ਨੇ ਵੇਖਿਆ ਕਿ ਹੁਣ ਕੋਈ ਯਾਰ, ਦੋਸਤ ਮਦਦਗਾਰ ਜਾਂ ਹਾਮੀ ਬਾਕੀ ਨਹੀਂ ਰਹਿਆ ਤਾਂ ਉਹ ਆਪ ਨੰਗੀ ਤਲਵਾਰ ਲੈ ਕੇ ਮੈਦਾਨ ਵਿਚ ਨਿਕਲ ਆਇਆ; ਉਸ ਦੇ ਬਾਹਰ ਨਿਕਲਦਿਆਂ ਹੀ ਸਿੱਖਾਂ ਨੇ ਉਸ ਨੂੰ ਚਵ੍ਹਾਂ ਪਾਸਿਆਂ ਤੋਂ ਘੇਰ ਲਇਆ; ਸਿੱਖ ਚਾਹੁੰਦੇ ਸਨ ਕਿ ਉਸ ਨੂੰ ਜਿਊਂਦਾ ਫੜ ਕੇ ਲਾਹੌਰ ਲੈ ਜਾਣ ਤੇ ਰਾਜਾ ਹੀਰਾ ਸਿੰਘ ਤੋਂ ਇਨਾਮ ਹਾਸਿਲ ਕਰਨ; ਪਰ ਉਹ ਸੂਰਮਾ ਪਹਲਵਾਨ ਜਿਊਂਦਾ ਕਦੋਂ ਉਨ੍ਹਾਂ ਦੇ ਹੱਥ ਆਉਂਦਾ ਸੀ; ਉਹ ਅੱਧਾ ਘੰਟਾ ਲੜਦਾ ਰਹਿਆ ਪਰ ਅਖ਼ੀਰ ਮਾਰਿਆ ਗਇਆ।

ਜਦ ਖਾਲਸਾ ਜੀ ਨੇ ਇਹ ਵਿਸ਼ੇਸ਼ ਵਿਜੈ ਪ੍ਰਾਪਤ ਕੀਤੀ ਤਾਂ ਖ਼ੁਸ਼ੀ ਖ਼ੁਸ਼ੀ ਲਾਹੌਰ ਨੂੰ ਵਾਪਸ ਆਏ ਇਸ ਮੁਹਿਮ ਤੇ ਆਉਣ ਜਾਣ ਲਗਿਆਂ ਸਿੱਖਾਂ ਨੇ ਸਰਕਾਰੀ ਪਿੰਡਾਂ ਨਾਲ ਵੀ ਵਧੀਕੀ ਕੀਤੀ ਤੇ ਆਪਣੇ ਹੀ ਮਾਲਿਕ ਦੇ ਮੁਲਕ ਨੂੰ ਲੁਟਿਆ। ਮਹਾਰਾਜਾ ਰਣਜੀਤ ਸਿੰਘ ਦਾ ਪ੍ਰਸਿੱਧ ਪੁੱਤਰ ਕਸ਼ਮੀਰਾ ਸਿੰਘ ਵੀ ਇਸੇ ਲੜਾਈ ਵਿਚ ਮਾਰਿਆ ਗਇਆ। ਸਿੱਖ ਫੌਜਾਂ ਦੀ ਇਹ ਅਸਲੋਂ ਇੱਛਾ ਨਹੀਂ ਸੀ, ਕਿ ਭਾਈ ਬੀਰ ਸਿੰਘ ਦਾ ਕੋਈ ਵਿਗਾੜ ਕਰਨ ਜਾਂ ਉਸ ਨੂੰ ਕੋਈ ਹਾਨੀ ਪਹੁੰਚਾਉਣ, ਪਰ ਦੇਵਨੇਤ ਹੀ ਇਕ ਅਜੇਹੀ ਦੁਰਘਟਨਾ ਵਾਪਰੀ ਕਿ ਜਿਸ ਨਾਲ ਜੋਸ਼ ਵਿਚ ਆ ਕੇ ਫ਼ੌਜ ਦੇ ਸਿੱਖਾਂ ਨੇ ਗੋਲਾਬਾਰੀ ਸ਼ੁਰੂ ਕਰ ਦਿੱਤੀ। ਘਟਨਾ ਇਸ ਤਰ੍ਹਾਂ ਹੋਈ ਕਿ ਖਾਲਸਾ ਜੀ ਨੇ ਆਪਣਾ ਦੂਤ ਵਾਰ ਵਾਰ ਭਾਈ ਬੀਰ ਸਿੰਘ ਕੋਲ ਭੇਜਿਆ ਕਿ ਉਹ ਆਪਣੇ ਡੇਰੇ ਵਿਚੋਂ ਚਲਾ ਜਾਵੇ ਜਾਂ ਅਤਰ ਸਿੰਘ ਨੂੰ ਉਥੋਂ ਕੱਢ ਦੇਵੇ, ਜਾਂ ਉਸ ਨੂੰ ਕੈਦ ਕਰ ਕੇ ਉਨ੍ਹਾਂ ਕੋਲ ਭੇਜ ਦੇਵੇ। ਤੀਜੀ ਵਾਰ ਜਦ ਫੌਜਾਂ ਦਾ ਵਕੀਲ ਭਾਈ ਬੀਰ ਸਿੰਘ ਕੋਲ ਗਇਆ ਤਾਂ ਵਕੀਲ ਨੇ ਖਾਲਸਾ ਜੀ ਵਲੋਂ ਭਾਈ ਬੀਰ ਸਿੰਘ ਤੇ ਅਤਰ ਸਿੰਘ ਬਾਰੇ ਕਰੜੇ ਤੇ ਅਪਮਾਨ ਭਰੇ ਸ਼ਬਦ ਕਹੇ ਜਿਨ੍ਹਾਂ ਨੂੰ ਸੁਣ ਕੇ ਸਰਦਾਰ ਅਤਰ ਸਿੰਘ ਤੈਸ਼ ਵਿਚ ਆ ਗਇਆ। ਵਕੀਲ ਨੇ ਤਲਵਾਰ ਖਿੱਚ ਕੇ ਸਰਦਾਰ ਅਤਰ ਸਿੰਘ ਤੇ ਵਾਰ ਕਰਨਾ ਚਾਹਿਆ ਪਰ ਸਰਦਾਰ ਅਤਰ ਸਿੰਘ ਨੇ ਆਪਣਾ ਬਚਾਉ ਕਰਦਿਆਂ ਉਸ ਤੇ ਵੀ ਵਾਰ ਕਰ ਦਿੱਤਾ ਤੇ ਵਕੀਲ ਮਾਰਿਆ ਗਇਆ। ਜਦ ਇਹ ਖ਼ਬਰ ਸਿੱਖਾਂ ਨੂੰ ਪੁੱਜੀ ਤਾਂ ਉਨ੍ਹਾਂ ਨੂੰ ਅਤਿ ਦਾ ਰੋਹ ਚੜ੍ਹਿਆ ਤੇ ਉਨ੍ਹਾਂ ਤੋਪਾਂ ਬੀੜ ਕੇ ਗੋਲੇ ਚਲਾਉਣੇ ਸ਼ੁਰੂ ਕਰ ਦਿੱਤੇ। ਇਸ ਫ਼ੌਜ ਦਾ ਕਮਾਨਦਾਰ ਮੀਆਂ ਲਾਭ ਸਿੰਘ ਰਾਜਪੂਤ ਜੰਮੂ ਦਾ ਰਹਣ ਵਾਲਾ ਸੀ। ਫੈਸਲਾ ਹੋਣ ਪਿੱਛੋਂ ਉਸ ਨੇ ਕਸ਼ਮੀਰਾ ਸਿੰਘ ਦੀ ਇਸਤ੍ਰੀ ਨੂੰ ਉਸ ਦੇ ਮਾਲ-ਅਸਬਾਬ ਸਮੇਤ ਆਪਣੇ ਕਬਜ਼ੇ ਵਿਚ ਕਰ ਲਇਆ ਪਰ ਫੌਜ ਦੇ ਸਿੱਖ, ਸਿੱਖ ਇਸਤ੍ਰੀ ਦੇ ਇਸ ਤਰ੍ਹਾਂ ਫੜੇ ਜਾਣ ਤੇ ਬਹੁਤ ਗੁੱਸੇ ਹੋਏ ਤੇ ਲਾਭ ਸਿੰਘ ਨੂੰ ਤਾੜਨਾ ਕਰ ਕੇ ਇਸਤ੍ਰੀ ਨੂੰ ਛੁਡਵਾ ਦਿੱਤਾ।

ਜਦ ਚਵ੍ਹਾਂ ਪਾਸਿਆਂ ਦੇ ਪਿੰਡਾਂ ਦੇ ਲੋਕਾਂ ਨੂੰ ਭਾਈ ਬੀਰ ਸਿੰਘ ਦੇ ਮਾਰੇ ਜਾਣ ਦਾ ਪਤਾ ਲੱਗਾ ਤਾਂ ਸੈਂਕੜੇ ਲੋਕ ਉਸ ਦੀ ਅਰਥੀ ਨਾਲ ਇਕੱਠੇ ਹੋ ਗਏ, ਤੇ ਬੜਾ ਵਾਵੇਲਾ ਤੇ ਰੋਣਾ ਪਿੱਟਣਾ ਸ਼ੁਰੂ ਹੋਇਆ; ਤੇ ਉਨ੍ਹਾਂ ਸਭ ਨੇ ਉਸ ਦੇ ਮਰਨ ਦਾ ਇਉਂ ਮਾਤਮ ਤੇ ਸੋਕ ਪ੍ਰਗਟ ਕੀਤਾ ਜਿਵੇਂ ਕੋਈ ਆਪਣੇ ਨਿਕਟਵਰਤੀ ਸਾਕ-ਸੰਬੰਧੀ ਦਾ ਕਰਦਾ ਹੈ। ਇਹ ਵੇਖ ਕੇ ਫ਼ੌਜ ਦੇ ਸਿੱਖ ਆਪਣੇ ਕੀਤੇ ਕਰਮਾਂ ਕਰਕੇ ਪਛਤਾਉਣ ਲੱਗੇ ਤੇ ਬੜੇ ਸ਼ਰਮਿੰਦੇ ਹੋਏ। ਜਦ ਮੀਆਂ ਲਾਭ ਸਿੰਘ ਨੇ ਇਹ ਹਾਲਤ ਵੇਖੀ ਤਾਂ ਉਹ ਡਰ ਗਇਆ ਕਿ ਕਿਧਰੇ ਸ਼ਰਮਸਾਰੀ ਤੇ ਪਛਤਾਵੇ ਕਾਰਣ ਫ਼ੌਜ ਉਸ ਨੂੰ ਹੀ ਨ ਕੋਈ ਹਾਨੀ ਪਹੁੰਚਾਏ; ਇਸ ਲਈ ਉਹ ਸਿਆਣਾ ਤੇ ਸੂਝਵਾਨ ਅਧਿਕਾਰੀ ਫ਼ੌਜ ਤੋਂ ਪਹਲਾਂ ਹੀ ਕੂਚ ਕਰਕੇ ਲਾਹੌਰ ਆ ਗਇਆ ਤੇ ਫੌਜ ਉਸ ਦੇ ਮਗਰੋਂ ਹੌਲੀ ਹੌਲੀ ਟੁਰਨ ਲੱਗੀ। ਜਦ ਉਹ ਫ਼ੌਜ ਆ ਗਈ ਤੇ ਰਾਜਾ ਹੀਰਾ ਸਿੰਘ ਫੌਜ ਪਾਸ ਉਸ ਦਾ ਧੰਨਵਾਦ ਕਰਨ ਗਇਆ ਤੇ ਉਸ ਦੀ ਪ੍ਰਸ਼ੰਸਾ ਕੀਤੀ, ਤਾਂ ਫ਼ੌਜ ਸ਼ਰਮਿੰਦਗੀ ਤੇ ਪਛਤਾਵੇ ਦੇ ਮਾਰੇ ਕੁਝ ਨ ਬੋਲੀ; ਤੇ ਜਿਹੜਾ ਇਨਾਮ ਉਸ ਨੇ ਫੌਜ ਦੇ ਸਿੱਖਾਂ ਨੂੰ ਦਿੱਤਾ, ਫ਼ੌਜ ਨੇ ਮੋੜ ਦਿੱਤਾ।

ਇਸ ਕੰਮ ਦੇ ਭਲੀ ਪ੍ਰਕਾਰ ਸਿਰੇ ਚੜ੍ਹਨ ਨਾਲ ਮਾਨੋ ਰਾਜਾ ਹੀਰਾ ਸਿੰਘ ਨੇ ਰਾਜਾ ਸੁਚੇਤ ਸਿੰਘ ਤੇ ਸਰਦਾਰ ਅਤਰ ਸਿੰਘ ਜੇਹੇ ਦੋ ਭਾਰੀ ਦੁਸ਼ਮਨਾਂ ਦੇ ਪੰਜੇ ਤੋਂ ਮੁਕਤੀ ਪ੍ਰਾਪਤ ਕਰ ਲਈ ਤੇ ਉਨ੍ਹਾਂ ਨੂੰ ਦੂਰ ਕਰਨ ਵਿਚ ਸਫ਼ਲ ਹੋ ਗਇਆ। ਤੀਜੇ ਮੁਲਤਾਨ ਦੇ ਨਾਜ਼ਮ ਨਾਲ ਵੀ ਮਾਮਲਾ ਨਿਬੜ ਗਇਆ। ਉਸ ਨੇ ਖ਼ਰਾਜ ਦੀ ਬਾਕੀ ਰਹਿੰਦੀ ਰਕਮ ਕਿਸ਼ਤਾਂ ਨਾਲ ਦੇਣੀ ਪ੍ਰਵਾਨ ਕਰ ਲਈ। ਹੁਣ ਫ਼ਤਹ ਖ਼ਾਂ ਟਿਵਾਨਾ ਦੀ ਸ਼ੋਰਸ਼ ਦਾ ਡਰ ਵੀ ਘਟ ਗਇਆ। ਰਾਜ ਖਾਲਸਾ ਦਾ ਦਾਹਵੇਦਾਰ ਕਸ਼ਮੀਰਾ ਸਿੰਘ ਵੀ ਮਾਰਿਆ ਗਇਆ ਸੀ। ਪਰ ਰਾਜਾ ਹੀਰਾ ਸਿੰਘ ਨੂੰ ਫ਼ੌਜ ਵਲੋਂ ਹਰ ਵੇਲੇ ਡਰ ਤੇ ਤੇਖ਼ਲਾ ਰਹਿੰਦਾ ਸੀ ਕਿਉਂਕਿ ਉਸ ਸਮੇਂ ਫ਼ੌਜ ਆਪਣੇ ਆਪ ਨੂੰ ਬਾਦਸ਼ਾਹ ਤੇ ਹਾਕਿਮ ਸਮਝਦੀ ਸੀ; ਅਤੇ ਫ਼ੌਜ ਦਾ ਇਕ ਇਕ ਸਿੱਖ ਆਪਣੇ ਆਪ ਨੂੰ ਸ਼ਕਤੀਸ਼ਾਲੀ ਅਧਿਕਾਰੀ ਸ਼ਾਸਕ ਸਮਝਦਾ ਸੀ। ਫੌਜ ਦੇ ਸਿੱਖਾਂ ਨੂੰ ਨ ਕਿਸੇ ਦਾ ਡਰ ਸੀ, ਨ ਕਿਸੇ ਦੀ ਚਿੰਤਾ ਜਾਂ ਫ਼ਿਕਰ। ਸਮੇਂ ਤੇ ਰਾਜ ਦੇ ਹਾਕਿਮ ਫੌਜਾਂ ਕੋਲੋਂ ਡਰਦੇ ਤੇ ਕੰਬਦੇ ਸਨ ਤੇ ਸਿੱਖਾਂ ਦੇ ਹੱਥ ਲੁੱਟ-ਮਾਰ ਲਈ ਇੱਨੇ ਖੁਲ੍ਹੇ ਹੋਏ ਸਨ, ਕਿ ਚਿੱਟੇ ਦਿਨ ਉਹ ਬਾਜ਼ਾਰਾਂ ਵਿਚ ਫਿਰਦੇ ਫਿਰਦੇ ਜਿਹੜੀ ਚੀਜ਼, ਨਕਦੀ ਜਾਂ ਜਿਨਸ ਆਦਿ ਉਹ ਚਾਹੁੰਦੇ, ਬਿਨਾਂ ਕਿਸੇ ਡਰ ਖ਼ਤਰੇ ਦੇ ਚੁੱਕ ਲੈਂਦੇ ਤੇ ਫੇਰ ਨ ਦੇਂਦੇ। ਹਾਂ, ਚੀਜ਼ ਵਾਲੇ ਮਾਲਿਕ ਦੇ ਤਰਲਿਆਂ ਹਾੜ੍ਹਿਆਂ ਤੇ ਜੇਕਰ ਉਨ੍ਹਾਂ ਨੂੰ ਤਰਸ ਆ ਗਇਆ ਤਾਂ ਉਸ ਦਾ ਲੁੱਟਿਆ ਮਾਲ ਮੋੜ ਦਿਤਾ, ਨਹੀਂ ਤਾਂ ਹਰੀ ਹਰਿ; ਮਾਲ ਉਨ੍ਹਾਂ ਦਾ ਹੋ ਗਇਆ। ਮਠਿਆਈ ਬਣਾਉਣ ਵਾਲਿਆਂ ਨੇ ਮਠਿਆਈ ਬਣਾਉਣੀ ਛੱਡ ਦਿੱਤੀ; ਕਿਉਂਕਿ ਖਾਲਸਾ ਜੀ ਝੱਟਪਟ ਲੁਟ ਲੈਂਦੇ ਸਨ। ਫ਼ੌਜ ਦੇ ਸਿੱਖ ਨਿੱਤ ਨਵੇਂ ਨਵੇਂ ਇਨਾਮ ਮੰਗਦੇ ਤੇ ਰੋਜ਼ ਨਵੇਂ ਨਵੇਂ ਸਵਾਲ ਪਾਉਂਦੇ। ਇਸ ਦਾ ਯੋਗ-ਪ੍ਰਬੰਧ ਕਰਨ ਲਈ ਰਾਜਾ ਹੀਰਾ ਸਿੰਘ ਦੀ ਇੱਛਾ ਹੋਈ ਕਿ ਫ਼ੌਜ ਦੇ ਸਿੱਖਾਂ ਨੂੰ ਦੇਸ਼ ਵਿਚ ਦੂਰ ਦੂਰ ਖਿੰਡਾ ਪੁੰਡਾ ਦੇਵੇ, ਕਿਉਂਕਿ ਉਨ੍ਹਾਂ ਦੇ ਇਕ ਥਾਂ ਰਹਣ ਨਾਲ ਬੜੇ ਰੌਲੇ ਤੇ ਫ਼ਸਾਦ ਹੁੰਦੇ ਰਹਿੰਦੇ ਸਨ। ਜਦ ਇਕ ਦੋ ਪਲਟਨਾਂ ਨੂੰ ਪਿਸ਼ਾਵਰ ਤੇ ਕਸ਼ਮੀਰ ਜਾਣ ਦਾ ਹੁਕਮ ਮਿਲਿਆ ਤਾਂ ਉਨ੍ਹਾਂ ਉੱਤਰ ਦਿੱਤਾ ਕਿ ਉਥੇ ਕੋਈ ਬਗ਼ਾਵਤ ਜਾਂ ਫ਼ਸਾਦ ਨਹੀਂ, ਉਨ੍ਹਾਂ ਦੀ ਨਿਯੁਕਤੀ ਉਥੇ ਕਿਉਂ ਕੀਤੀ ਜਾਂਦੀ ਹੈ। ਖਾਲਸਾ ਜੀ ਨੂੰ ਅੰਞਾਈਂ ਸਫ਼ਰ ਝਾਗਣ ਦੀ ਕੀ ਲੋੜ ਹੈ ਤੇ ਮੁਫ਼ਤ ਵਿਚ ਉਨ੍ਹਾਂ ਨੂੰ ਕਸ਼ਟ ਦੇਣ ਦੇ ਕੀ ਭਾਵ ਹਨ ? ਫੇਰ ਸਰਹੱਦਾਂ ਨੂੰ ਪਕਿਆਂ ਤੇ ਸੁਰੱਖਿਅਤ ਕਰਨ ਲਈ ਜਦ ਕਸੂਰ ਵਲ ਫੌਜਾਂ ਭੇਜਣ ਦੀ ਲੋੜ ਨੂੰ ਅਨੁਭਵ ਕੀਤਾ ਗਇਆ ਤੇ ਖਾਲਸਾ ਜੀ ਨੂੰ ਇਸ ਬਾਰੇ ਹੁਕਮ ਸੁਣਾਇਆ ਗਇਆ ਤੇ ਕੁਝ ਕੁ ਫੌਜ ਬਿਨਾਂ ਕਿਸੇ ਹੀਲ-ਹੁੱਜਤ ਦੇ ਉਧਰ ਚਲੀ ਗਈ ਕਿਉਂਕਿ ਉਸ ਪਾਸੇ ਅੰਗ੍ਰੇਜ਼ੀ ਸਰਹੱਦਾਂ ਦਾ ਮਾਮਲਾ ਸੀ ਅਤੇ ਅੰਗ੍ਰੇਜ਼ੀ ਫੌਜ ਨੇ ਅੰਗ੍ਰੇਜ਼ਾਂ ਦੀ ਮਰਜ਼ੀ ਦੇ ਵਿਰੁੱਧ ਫ਼ੀਰੋਜ਼ਪੁਰ ਤੋਂ ਸਿੰਧ ਵਲ ਜਾਣ ਤੋਂ ਨਾਂਹ ਕਰ ਦਿੱਤੀ ਸੀ ਤੇ ਅੰਗ੍ਰੇਜ਼ ਦੀ ਨੀਅਤ ਸੀ, ਕਿ ਉਸ ਬਾਗ਼ੀ ਤੇ ਸਿਰ ਫਿਰੀ ਫੌਜ ਨੂੰ ਦੰਡ ਦਿੱਤਾ ਜਾਵੇ। ਇਹ ਖ਼ਬਰ ਸੁਣ ਕੇ ਰਾਜਾ ਹੀਰਾ ਸਿੰਘ ਨੇ ਸਰਹੱਦਾਂ ਦੀ ਸੁਰੱਖਿਆ ਤੇ ਪੱਕਿਆਈ ਲਈ ਆਪਣੀ ਫੌਜ ਕਸੂਰ ਵਲ ਭੇਜ ਦਿੱਤੀ। ਫੇਰ ਜਦ ਇਹ ਖ਼ਬਰ ਪਹੁੰਚੀ, ਕਿ ਅੰਗ੍ਰੇਜ਼ਾਂ ਦੀ ਬਾਗ਼ੀ ਫੌਜ ਤਾਬਿਆ ਆ ਗਈ ਹੈ ਤੇ ਉਸ ਨੇ ਅਧੀਨਗੀ ਪ੍ਰਵਾਨ ਕਰ

ਲਈ ਹੈ ਤੇ ਅੰਗ੍ਰੇਜ਼ਾਂ ਨੇ ਉਸ ਦਾ ਕਸੂਰ ਮੁਆਫ਼ ਕਰ ਦਿੱਤਾ ਹੈ ਤਾਂ ਸਿੱਖਾਂ ਦੀ ਫ਼ੌਜ ਵੀ ਵਾਪਸ ਆ ਗਈ ।

ਉਨ੍ਹਾਂ ਦਿਨਾਂ ਵਿਚ ਜਦ ਕਿ ਲਾਹੌਰ ਦਰਬਾਰ ਵਿਚ ਅਜੇਹੀ ਹਾਲਤ ਸੀ, ਤਾਂ ਅੰਗ੍ਰੇਜ਼ੀ ਸਰਕਾਰ ਨਾਲ ਵੀ ਲਾਹੌਰ ਸਰਕਾਰ ਦੇ ਦੋ ਇਕ ਅਜੇਹੇ ਮਾਮਲੇ ਹੋ ਗਏ ਕਿ ਰਾਜਾ ਹੀਰਾ ਸਿੰਘ ਅੰਗ੍ਰੇਜ਼ੀ ਸਰਕਾਰ ਨਾਲ ਵੀ ਨਾਰਾਜ਼ ਤੇ ਗੁੱਸੇ ਹ ਗਇਆ । ਇਕ ਮਾਮਲਾ ਤਾਂ ਇਹ ਹੋਇਆ, ਕਿ 'ਮੌੜ' ਜਾਂ 'ਮੌੜਾਂ' ਨਾਮ ਦਾ ਇਕ ਪਿੰਡ ਨਾਭਾ ਰਿਆਸਤ ਵਿਚ ਸੀ; ਰਾਜਾ ਨਾਭਾ ਦਾ ਇਕ ਨਿਕਟਵਰਤੀ ਸੰਬੰਧੀ ਧੰਨਾ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਚੰਗੀ ਪਦਵੀ ਤੇ ਨੌਕਰ ਸੀ । ਰਾਜਾ ਨਾਭਾ ਨੇ ਉਹ ਪਿੰਡ ਉਸ ਨੂੰ ਜਾਗੀਰ ਵਿਚ ਦਿੱਤਾ ਹੋਇਆ ਸੀ ਉਸ ਵੇਲੇ ਉਹ ਸਾਰਾ ਇਲਾਕਾ ਭਾਵੇਂ ਅੰਗ੍ਰੇਜ਼ੀ ਸਰਕਾਰ ਦੀ ਸੁਰੱਖਿਆ ਤੇ ਹੱਦਬੰਦੀ ਵਿਚ ਸੀ, ਪਰ ਉਸ ਦੀ ਸੂਚਨਾ ਅੰਗ੍ਰੇਜ਼ਾਂ ਨੂੰ ਨਹੀਂ ਸੀ । ਬਾਰਾਂ ਤੇਰਾਂ ਸਾਲਾਂ ਪਿੱਛੋਂ ਮਹਾਰਾਜਾ ਨਾਭਾ ਕਿਸੇ ਗੱਲੋਂ ਧੰਨਾ ਸਿੰਘ ਨਾਲ ਗੁੱਸੇ ਹੋ ਗਇਆ । ਤੇ ਉਸ ਨੇ ਧੰਨਾ ਸਿੰਘ ਦਾ ਉਹ ਪਿੰਡ ਜ਼ਬਤ ਕਰ ਕੇ ਉਸ ਦਾ ਸਾਰਾ ਮਾਲ-ਅਸਬਾਬ ਲੁੱਟ ਲਇਆ ।

ਧੰਨਾ ਸਿੰਘ ਨੇ ਇਸ ਵਧੀਕੀ ਵਿਰੁੱਧ ਲਾਹੌਰ ਸਰਕਾਰ ਪਾਸ ਦਾਅਵਾ ਕੀਤਾ । ਲਾਹੌਰ ਦਰਬਾਰ ਵਲੋਂ ਇਕ ਵਕੀਲ ਦੀ ਰਾਹੀਂ ਏਜੈਂਟ ਸਾਹਿਬ ਦੀ ਸੇਵਾ ਵਿਚ ਇਹ ਸੁਨੇਹਾ ਭੇਜਿਆ ਗਇਆ, ਕਿ ਜਿਵੇਂ ਲਾਹੌਰ ਸਰਕਾਰ ਦਾ ਕੁਝ ਇਕ ਹੋਰ ਇਲਾਕਾ ਵੀ ਸੁਤਲੁਜੋਂ ਪਾਰ ਮੌਜੂਦ ਹੈ, ਇਸੇ ਤਰ੍ਹਾਂ 'ਮੌੜਾਂ' ਦਾ ਪਿੰਡ ਵੀ ਲਾਹੌਰ ਸਰਕਾਰ ਦੇ ਨੌਕਰ ਧੰਨਾ ਸਿੰਘ ਕੋਲ ਹੈ; ਜਿਹੜਾ ਹੁਣ ਰਾਜਾ ਨਾਭਾ ਨੇ ਜ਼ਬਤ ਕਰ ਲਇਆ ਹੈ, ਇਸ ਲਈ ਅੰਗ੍ਰੇਜ਼ਾਂ ਨੂੰ ਰਾਜਾ ਨਾਭਾ ਨੂੰ ਹਦਾਇਤ ਕਰਨੀ ਚਾਹੀਦੀ ਹੈ ਕਿ ਉਹ ਧੰਨਾ ਸਿੰਘ ਦਾ ਪਿੰਡ ਛੱਡ ਦੇਵੇ ਤੇ ਜਿਹੜਾ ਉਸ ਦਾ ਮਾਲ-ਅਸਬਾਬ ਰਾਜੇ ਨੇ ਜ਼ਬਤ ਕੀਤਾ ਹੈ, ਉਹ ਵਾਪਸ ਦੇ ਦੇਵੇ । ਇਸ ਗੱਲ ਦੀ ਸੂਚਨਾ ਪਹਲਾਂ ਅੰਗ੍ਰੇਜ਼ੀ ਸਰਕਾਰ ਕੋਲ ਨਹੀਂ ਸੀ ਤੇ ਧੰਨਾ ਸਿੰਘ ਦਾ ਨਾਮ ਸਤਲੁਜੋਂ ਪਾਰਲੇ ਜਾਗੀਰਦਾਰਾਂ ਦੀ ਸੂਚੀ ਵਿਚ ਨਹੀਂ ਸੀ; ਇਸ ਲਈ ਅੰਗ੍ਰੇਜ਼ੀ ਸਰਕਾਰ ਨੇ ਉਸ ਮਾਮਲੇ ਵਿਚ ਕੋਈ ਦਖ਼ਲ ਨ ਦਿੱਤਾ ਤੇ ਲਿਖ ਭੇਜਿਆ, ਕਿ ਇਹ ਧੰਨਾ ਸਿੰਘ ਤੇ ਰਾਜਾ ਨਾਭਾ ਦਾ ਨਿੱਜੀ ਮਾਮਲਾ ਹੈ । ਇਸ ਬਾਰੇ ਲਾਹੌਰ ਦਰਬਾਰ ਦੇ ਅਧਿ-ਕਾਰੀਆਂ ਨੂੰ ਅੰਗ੍ਰੇਜ਼ਾਂ ਵਿਰੁੱਧ ਸ਼ਿਕਾਇਤ ਸੀ ।

ਦੂਜੀ ਗੱਲ ਇਹ ਸੀ, ਕਿ ਰਾਜਾ ਸੁਚੇਤ ਸਿੰਘ ਦਾ ਪੰਦਰਾਂ ਲੱਖ ਰੁਪਿਆ ਫ਼ੀਰੋਜ਼ਪੁਰ ਦੇ ਇਕ ਵਿਅਕਤੀ ਕੋਲ ਸੀ ਅਤੇ ਉਹ ਇਹ ਰੁਪਿਆ ਇਸ ਲਈ ਉਥੇ ਲੈ ਗਇਆ ਸੀ, ਕਿ ਕਾਬਲ ਦੀ ਪਹਲੀ ਮੁਹਿਮ ਸਮੇਂ ਗਵਰਨਰ ਜਨਰਲ ਨੇ ਸਤਲੁਜੋਂ ਪਾਰ ਦੇ ਰਈਸਾਂ ਕੋਲੋਂ ਸੂਦ ਤੇ ਰੁਪਿਆ ਉਧਾਰ ਲਇਆ ਸੀ ਤੇ ਉਸ ਨੇ ਵੀ ਅੰਗ੍ਰੇਜ਼ਾਂ ਨਾਲ ਮਿਤ੍ਰਤਾ ਸਥਾਪਿਤ ਕਰਨ ਦੀ ਨੀਅਤ ਨਾਲ ਇਹ ਰੁਪਿਆ ਉਨ੍ਹਾਂ ਨੂੰ ਕਰਜ਼ ਦੇਣਾ ਚਾਹਿਆ ਸੀ ਪਰ ਫੇਰ ਰੁਪਿਆ ਦੇਣ ਦਾ ਮੌਕਾ ਹੀ ਨ ਬਣਿਆ ਤੇ ਉਹ ਰੁਪਿਆ ਉਸ ਨੇ ਉਥੇ ਹੀ ਰਹਣ ਦਿੱਤਾ । ਜਦ ਰਾਜਾ ਸੁਚੇਤ ਸਿੰਘ ਲਾਹੌਰ ਵਿਖੇ ਮਾਰਿਆ ਗਇਆ ਤਾਂ ਉਸ ਦੇ ਨੌਕਰ, ਜਿਨ੍ਹਾਂ ਨੂੰ ਇਸ ਗੱਲ ਦਾ ਭੇਤ ਮਲੂਮ ਸੀ, ਤੇ ਉਨ੍ਹਾਂ ਕੋਲ ਇਸ ਰੁਪਏ ਦੀ ਲਿਖਤ ਵੀ ਮੌਜੂਦ ਸੀ,

ਉਥੇ ਜਾ ਪਹੁੰਚੇ ਤੇ ਰੁਪਿਆ ਲਇਆ ਦਿੱਤਾ। ਸਰਕਾਰ ਅੰਗ੍ਰੇਜ਼ੀ ਨੂੰ ਕਿਸੇ ਐਨ ਵੇਲੇ ਸਿਰ ਦੱਸ ਦਿੱਤਾ ਤੇ ਉਹ ਖ਼ਜ਼ਾਨਾ ਰੋਕ ਲਇਆ ਗਇਆ, ਤੇ ਨੌਕਰ ਵਾਪਸ ਆ ਗਏ। ਜਦ ਇਸ ਗੱਲ ਦੀ ਖ਼ਬਰ ਰਾਜਾ ਹੀਰਾ ਸਿੰਘ ਨੂੰ ਮਿਲੀ, ਤਾਂ ਰਾਜਾ ਨੇ ਇਸ ਗੱਲ ਦਾ ਦਾਅਵਾ ਪੇਸ਼ ਕੀਤਾ ਕਿ ਉਹ ਖ਼ਜ਼ਾਨਾ ਹਰ ਤਰ੍ਹਾਂ ਲਾਹੌਰ ਸਰਕਾਰ ਦੀ ਮਲਕੀਅਤ ਹੈ; ਕਾਰਣ ਇਹ, ਕਿ ਇਕ ਤਾਂ ਰਾਜਾ ਸੁਚੇਤ ਸਿੰਘ, ਔਤਰਾ ਮਰਿਆ ਹੈ ਤੇ ਔਤਰੇ ਤੇ ਲਾਵਾਰਸ ਦਾ ਮਾਲ-ਧਨ ਹਮੇਸ਼ਾ ਸਰਕਾਰ ਦਾ ਹੁੰਦਾ ਹੈ, ਤੇ ਦੂਜਾ ਇਹ ਕਿ ਉਸ ਨੇ ਬਗ਼ਾਵਤ ਕੀਤੀ ਸੀ ਤੇ ਲਾਹੌਰ ਸਰਕਾਰ ਦੇ ਵਿਰੁੱਧ ਉਹ ਜੰਗ ਕਰਨ ਦੀ ਨੀਅਤ ਨਾਲ ਆਇਆ ਸੀ ਤੇ ਆਪਣੇ ਭੈੜੇ ਕਰਮਾਂ ਕਰ ਕੇ ਦੰਡ ਪ੍ਰਾਪਤ ਕਰ ਕੇ ਮਾਰਿਆ ਗਇਆ। ਇਸ ਲਈ ਇਕ ਬਾਗ਼ੀ ਨੌਕਰ ਦਾ ਮਾਲ-ਧਨ ਉਸ ਦੇ ਮਾਰੇ ਜਾਣ ਪਿੱਛੋਂ ਜ਼ਬਤੀ ਯੋਗ ਹੁੰਦਾ ਹੈ। ਅੰਗ੍ਰੇਜ਼ੀ ਸਰਕਾਰ ਨੇ ਇਸ ਗੱਲ ਵਲ ਕੋਈ ਧਿਆਨ ਨ ਦਿੱਤਾ ਤੇ ਰਾਜਾ ਸੁਚੇਤ ਸਿੰਘ ਦੀ ਬਗ਼ਾਵਤ ਨੂੰ ਸਰਕਾਰ ਵਿਰੁੱਧ ਬਗ਼ਾਵਤ ਨ ਮੰਨਿਆ, ਸਗੋਂ ਉਸ ਨੂੰ ਚਾਚਾ-ਭਤੀਜੇ ਦੀ ਨਿੱਜੀ ਦੁਸ਼ਮਨੀ ਸਮਾਨ ਸਮਝਿਆ ਅਤੇ ਹੁਕਮ ਦਿੱਤਾ ਕਿ ਇਹ ਮਾਲ ਹਰ ਤਰ੍ਹਾਂ ਉਸ ਦਾ ਨਿੱਜੀ ਮਾਲ ਸੀ ਤੇ ਜਿਹੜਾ ਵੀ ਰਾਜਾ ਸੁਚੇਤ ਸਿੰਘ ਦੇ ਮਰਨ ਪਿਛੋਂ ਉਸ ਦੇ ਮਾਲ ਤੇ ਮੁਲਕ ਦਾ ਮਾਲਿਕ ਹੋਵੇਗਾ, ਇਹ ਮਾਲ ਵੀ ਉਸੇ ਦਾ ਸਮਝਿਆ ਜਾਵੇਗਾ। ਅਤੇ ਜਿਹੜਾ ਵੀ ਉਸ ਦਾ ਮਾਲਿਕ ਹੈ, ਉਹ ਅੰਗ੍ਰੇਜ਼ੀ ਸਰਕਾਰ ਦੀ ਨਿਯਮਾਵਲੀ ਅਨੁਸਾਰ ਸਰਕਾਰ ਦੀ ਸੇਵਾ ਵਿਚ ਹਾਜ਼ਿਰ ਹੋ ਕੇ ਆਪਣਾ ਦਾਅਵਾ ਪੇਸ਼ ਕਰੇ। ਲਾਹੌਰ ਸਰਕਾਰ ਨੇ ਆਪਣੇ ਹੱਕ ਵਿਚ ਇਹ ਗੱਲ ਪੇਸ਼ ਕੀਤੀ ਕਿ ਕੋਈ ਵੀ ਆਦਮੀ ਅੰਗ੍ਰੇਜ਼ੀ ਸਰਕਾਰ ਦੀ ਪ੍ਰਜਾ ਵਿਚੋਂ ਅਜੇਹਾ ਨਹੀਂ, ਜਿਹੜਾ ਉਸ ਰੁਪਏ ਦਾ ਦਾਅਵੇਦਾਰ ਬਣੇ। ਇਸ ਲਈ ਇਹ ਰੁਪਿਆ ਹਰ ਹਾਲਤ ਵਿਚ ਲਾਹੌਰ ਸਰਕਾਰ ਦੇ ਹਵਾਲੇ ਕੀਤਾ ਜਾਣਾ ਚਾਹੀਦਾ ਹੈ ਕਿਉਂਕਿ ਮਰਨ ਵਾਲੇ ਸਰਦਾਰ ਦੇ ਵਾਰਿਸ ਤੇ ਸਾਰੇ ਲਾਹੌਰ ਸਰਕਾਰ ਦੇ ਇਲਾਕੇ ਵਿਚ ਹਨ ਅਤੇ ਲਾਹੌਰ ਸਰਕਾਰ ਰਾਹੀਂ ਹੀ ਉਨ੍ਹਾਂ ਨੂੰ ਇਹ ਰਕਮ ਮਿਲਣੀ ਚਾਹੀਦੀ ਹੈ। ਜਦ ਇਹ ਰੁਪਿਆ ਲਾਹੌਰ ਸਰਕਾਰ ਦੇ ਕਬਜ਼ੇ ਵਿਚ ਆ ਜਾਵੇਗਾ ਤਾਂ ਸਰਕਾਰ ਜਿਸ ਨੂੰ ਹੱਕਦਾਰ ਸਮਝੇਗੀ, ਇਹ ਉਸ ਨੂੰ ਦੇ ਦੇਵੇਗੀ। ਅੰਗ੍ਰੇਜ਼ੀ ਸਰਕਾਰ ਨੇ ਲਾਹੌਰ ਦਰਬਾਰ ਦੇ ਅਧਿਕਾਰੀਆਂ ਨੂੰ ਇਸ ਦੇ ਉੱਤਰ ਵਿਚ ਲਿਖਿਆ, ਕਿ "ਰਾਜਾ ਗੁਲਾਬ ਸਿੰਘ ਤੇ ਰਾਜਾ ਹੀਰਾ ਸਿੰਘ ਇਸ ਰੁਪਏ ਦੀ ਵਿਰਾਸਤ ਤੋਂ ਅੱਡਰੇ ਹੋ ਕੇ ਇਹ ਲਿਖ ਦੇਣ ਕਿ ਸਾਨੂੰ ਇਸ ਰੁਪਏ ਦੀ ਵਿਰਾਸਤ ਨਾਲ ਕੋਈ ਮਤਲਬ ਨਹੀਂ, ਸਗੋਂ ਇਸ ਰੁਪਏ ਦਾ ਹੱਕਦਾਰ ਅਮਕਾ ਆਦਮੀ ਹੈ ਅਤੇ ਮਹਾਰਾਜਾ ਦਲੀਪ ਸਿੰਘ, ਇਸ ਗੱਲ ਦੀ ਤਸਦੀਕ ਕਰੇ, ਤਾਂ ਇਹ ਰੁਪਿਆ ਅਸਲ ਵਾਰਿਸ ਨੂੰ ਦੇਣ ਹਿਤ ਲਾਹੌਰ ਦਰਬਾਰ ਨੂੰ ਭੇਜ ਦਿੱਤਾ ਜਾਵੇਗਾ।" ਰਾਜਾ ਹੀਰਾ ਸਿੰਘ ਨੇ ਇਸ ਗੱਲ ਦਾ ਕੋਈ ਉੱਤਰ ਨ ਦਿੱਤਾ ਤੇ ਦਿਲੋਂ ਅੰਗ੍ਰੇਜ਼ਾਂ ਨਾਲ ਗੁੱਸੇ ਹੋ ਗਇਆ। ਕੁਝ ਚਿਰ ਪਿੱਛੋਂ ਜਦ ਅੰਗ੍ਰੇਜ਼ੀ ਸਰਕਾਰ ਪੰਜਾਬ ਦੀ ਮਾਲਿਕ ਬਣ ਗਈ ਅਤੇ ਉਸ ਨੇ ਰਾਜਾ ਗੁਲਾਬ ਸਿੰਘ ਕੋਲ ਕਸ਼ਮੀਰ ਤੇ ਕੋਹਿਸਤਾਨ ਦਾ ਇਲਾਕਾ ਵੇਚ ਦਿੱਤਾ ਤਾਂ ਉਹ ਪੰਦਰਾਂ ਲੱਖ ਰੁਪਿਆ ਉਸ ਹਿਸਾਬ ਵਿਚ ਮੁਜਰੇ ਕਰ ਲਇਆ ਗਇਆ, ਜਿਹੜਾ

ਰਾਜਾ ਗੁਲਾਬ ਸਿੰਘ ਨੇ ਅੰਗ੍ਰੇਜ਼ੀ ਸਰਕਾਰ ਨੂੰ ਕਸ਼ਮੀਰ ਤੇ ਕੋਹਿਸਤਾਨ ਦੇ ਇਲਾਕੇ ਦ ਬਦਲੇ ਦਿੱਤਾ ਸੀ। ਰਾਜ-ਮੁਖ਼ਤਾਰ ਪੰਡਿਤ ਜੱਲ੍ਹਾ ਉਸ ਵੇਲੇ ਰੁਪਿਆ ਜਮ੍ਹਾ ਕਰਨ ਤੇ ਲੋਕਾਂ ਦੇ ਹਿਸਾਬ ਸਾਫ਼ ਕਰਨ ਵਿਚ ਲੱਗਾ ਹੋਇਆ ਸੀ, ਇਸ ਲਈ ਜਿਨ੍ਹਾਂ ਲੋਕਾਂ ਤੇ ਇਹ ਸ਼ੱਕ ਸੀ, ਕਿ ਉਨ੍ਹਾਂ ਰਾਜਾ ਸੁਚੇਤ ਸਿੰਘ ਨਾਲ ਸਾਜ਼ਿਸ਼ ਤੇ ਗੱਠਜੋੜ ਕੀਤਾ ਹੋਇਆ ਸੀ, ਉਨ੍ਹਾਂ ਤੇ ਬਹੁਤ ਸਖ਼ਤੀ ਕੀਤੀ ਗਈ। ਪੰਡਿਤ ਜੱਲ੍ਹਾ ਦੇ ਸੁਭਾਉ ਵਿਚ ਬੜਾ ਅਭਿਮਾਨ ਤੇ ਹੰਕਾਰ ਆ ਗਇਆ ਸੀ। ਉਹ ਕਿਸੇ ਨੂੰ ਨਿਗਾਹ ਹੇਠ ਨਹੀਂ ਲਿਆਉਂਦਾ ਸੀ ਤੇ ਹਰ ਕਿਸੇ ਦੇ ਸੰਬੰਧ ਵਿਚ ਅਸ਼ਲੀਲ ਸ਼ਬਦ ਕਹਣੋਂ ਸੰਕੋਚ ਨ ਕਰਦਾ। ਉਸ ਨੇ ਸਾਰੇ ਸਰਦਾਰਾਂ ਤੇ ਅਧਿਕਾਰੀਆਂ ਦੇ ਅਧਿਕਾਰ ਘਟਾ ਦਿੱਤੇ ਤੇ ਉਨ੍ਹਾਂ ਦੀਆਂ ਜਾਗੀਰਾਂ ਵੀ ਘਟਾ ਦਿੱਤੀਆਂ; ਸਗੋਂ ਉਹ ਰਾਜਾ ਗੁਲਾਬ ਸਿੰਘ ਕੋਲੋਂ ਵੀ ਬਕਾਇਆ ਰਕਮ ਦੇ ਵਸੂਲ ਕਰਨ ਪਿੱਛੇ ਪੈ ਗਇਆ, ਉਹ ਇਹ ਵੀ ਚਾਹੁੰਦਾ ਸੀ, ਕਿ ਰਾਜਾ ਸੁਚੇਤ ਸਿੰਘ ਦਾ ਲੱਖਾਂ ਰੁਪਿਆ ਦਾ ਜਿਹੜਾ ਮਾਲ-ਧਨ ਤੇ ਜਾਗੀਰ ਆਦਿ ਰਾਜਾ ਗੁਲਾਬ ਸਿੰਘ ਨੇ ਆਪਣੇ ਅਧਿਕਾਰ ਵਿਚ ਕਰ ਰੱਖੇ ਹਨ, ਉਹ ਵੀ ਉਸ ਪਾਸੋਂ ਲੈ ਲੈਣੇ ਚਾਹੀਦੇ ਹਨ। ਜਦ ਰਾਜਾ ਗੁਲਾਬ ਸਿੰਘ ਨੂੰ ਪੰਡਿਤ ਜੱਲ੍ਹਾ ਦੀ ਇਸ ਨੀਅਤ ਦਾ ਪਤਾ ਲੱਗਾ, ਤਾਂ ਦੋਹਾਂ ਵਿਚ ਪਰਸਪਰ ਵਿਗਾੜ ਤੇ ਪਾੜ ਵਧ ਗਇਆ। ਉਧਰ ਫ਼ਤਹ ਖ਼ਾਂ ਟਿਵਾਨਾ ਨੇ ਡੇਰਾਜਾਤ ਦੇ ਇਲਾਕੇ ਵਿਚ ਫੇਰ ਫ਼ਸਾਦ ਖੜਾ ਕਰ ਦਿੱਤਾ ਤੇ ਚਤਰ ਸਿੰਘ ਅਟਾਰੀ ਵਾਲੇ ਨੇ ਰਾਵਲਪਿੰਡੀ ਵਲ ਸਿਰ ਚੁੱਕ ਲਇਆ, ਇਸੇ ਤਰ੍ਹਾਂ ਕਸ਼ਮੀਰ ਦੇ ਦੱਖਣ ਤੇ ਪੱਛਮ ਵਲ ਜਿੰਨੀ ਵੀ ਮੁਸਲਮਾਨੀ ਕੌਮ ਰਹਿੰਦੀ ਸੀ, ਉਹ ਵੀ ਸਾਰੀ ਆਕੀ ਹੋ ਗਈ ਤੇ ਉਸ ਨੇ ਸਰਕਾਰੀ ਇਲਾਕਿਆਂ ਵਿਚ ਲੁੱਟ-ਮਾਰ ਦਾ ਬਾਜ਼ਾਰ ਗਰਮ ਕੀਤਾ ਹੋਇਆ ਸੀ। ਮਹਾਰਾਜਾ ਰਣਜੀਤ ਸਿੰਘ ਦਾ ਪੁੱਤਰ ਪਿਸ਼ੌਰਾ ਸਿੰਘ ਵੀ ਰਾਜ ਦਾ ਫੇਰ ਦਾਅਵੇਦਾਰ ਹੋ ਗਇਆ ਤੇ ਉਸ ਨੇ ਵਡਾ ਲਸ਼ਕਰ ਜਮ੍ਹਾ ਕਰ ਲਇਆ। ਇਹ ਸਾਰੀ ਬਗ਼ਾਵਤ ਰਾਜਾ ਗੁਲਾਬ ਸਿੰਘ ਦੀ ਨਾਰਾਜ਼ਗੀ ਦਾ ਸਿਟਾ ਜਾਂ ਫਲ ਸਰੂਪ ਸੀ।

ਜਦ ਇਹ ਘਟਨਾ ਵਾਪਰੀ ਤਾਂ ਰਾਜਾ ਹੀਰਾ ਸਿੰਘ ਤੇ ਪੰਡਿਤ ਜੱਲ੍ਹਾ ਨੂੰ ਰਾਜਾ ਗੁਲਾਬ ਸਿੰਘ ਨਾਲ ਔਖੇ ਸੌਖੇ ਸੁਲਹ ਕਰਨੀ ਪਈ। ਪਰ ਸੁਲਹ ਇਸ ਸ਼ਰਤ ਤੇ ਹੋਈ ਕਿ ਰਾਜਾ ਗੁਲਾਬ ਸਿੰਘ ਆਪਣਾ ਇਕ ਪੁੱਤਰ ਲਾਹੌਰ ਦਰਬਾਰ ਵਿਚ ਨਿਯੁਕਤ ਰੱਖੇ। ਇਹ ਗੱਲ ਰਾਜਾ ਗੁਲਾਬ ਸਿੰਘ ਨੇ ਪ੍ਰਵਾਨ ਕਰ ਲਈ ਤੇ ਆਪਣੇ ਪੁੱਤਰ ਸੋਹਣ ਸਿੰਘ ਨੂੰ ਉਸੇ ਵੇਲੇ ਲਾਹੌਰ ਭੇਜ ਦਿੱਤਾ। ਇਸ ਗੱਲ ਦਾ ਭਾਵੇਂ ਇਸ ਤਰ੍ਹਾਂ ਫ਼ੈਸਲਾ ਹੋ ਗਇਆ, ਪਰੰਤੂ ਲਾਹੌਰ ਦਰਬਾਰ ਵਿਚ ਆਮ ਨਾਰਾਜ਼ਗੀ ਫੈਲੀ ਹੋਈ ਸੀ। ਕੋਈ ਆਦਮੀ ਵਿਚੋਂ ਪੰਡਿਤ ਜੱਲ੍ਹਾ ਤੋਂ ਖ਼ੁਸ਼ ਨਹੀਂ ਸੀ। ਹਰ ਇਕ ਸਿੱਖ ਸਰਦਾਰ ਪੰਡਿਤ ਜੱਲ੍ਹਾ ਦਾ ਜਾਨੀ ਦੁਸ਼ਮਨ ਬਣਿਆ ਹੋਇਆ ਸੀ, ਸਰਦਾਰ ਲਹਣਾ ਸਿੰਘ ਮਜੀਠੀਆ ਲਾਹੌਰ ਦਰਬਾਰ ਦਾ ਇਕ ਪਤਵੰਤਾ ਤੇ ਮਾਣ ਸਤਿਕਾਰ ਵਾਲਾ ਅਧਿਕਾਰੀ ਸੀ। ਉਹ ਵੀ ਤੀਰਥਾਂ ਤੇ ਜਾਣ ਦੇ ਬਹਾਨੇ ਲਾਹੌਰ ਦਰਬਾਰ ਨਾਲੋਂ ਅੱਡ ਹੋ ਗਇਆ ਅਤੇ ਮਾਰਚ, ੧੮੪੪ ਈ. ਵਿਚ ਉਹ ਤੀਰਥਾਂ ਨੂੰ ਚਲਾ ਗਇਆ। ਮਿਸਰ ਲਾਲ ਸਿੰਘ ਜੰਮੂ ਦੇ ਰਾਜਿਆਂ ਦਾ ਪਾਲਿਆ-ਪੋਸਿਆ ਤੇ ਵੱਡਾ ਕੀਤਾ ਹੋਇਆ ਸੀ। ਉਹ ਵੀ ਉਸ ਖ਼ਾਨਦਾਨ

ਨਾਲੋਂ ਵੱਖਰਾ ਹੋ ਗਇਆ ਅਤੇ ਉਸ ਨੇ ਮਹਾਰਾਜਾ ਦਲੀਪ ਸਿੰਘ ਦੀ ਮਾਤਾ ਰਾਣੀ ਜਿੰਦਾਂ ਨਾਲ ਸਦਭਾਵਨਾ ਦੇ ਸੰਬੰਧ ਪੈਦਾ ਕਰ ਲਏ ਅਤੇ ਰਾਣੀ ਉਸ ਦੇ ਕਹਣ ਵਿਚ ਹੋ ਗਈ, ਭਾਵ ਜਿਵੇਂ ਉਹ ਕਹੰਦਾ, ਰਾਣੀ ਉਸੇ ਤਰ੍ਹਾਂ ਕਰਦੀ। ਉਹ ਵੀ ਹਰ ਵੇਲੇ ਪੰਡਿਤ ਜੱਲ੍ਹਾ ਬਾਰੇ ਅਜੇਹੀਆਂ ਗੱਲਾਂ ਰਾਣੀ ਤਕ ਪਹੁੰਚਾਉਂਦਾ, ਕਿ ਜਿਸ ਨਾਲ ਉਹ ਪੰਡਿਤ ਜੱਲ੍ਹਾ ਦੀ ਸਖਤ ਵੈਰਨ ਬਣ ਗਈ, ਵਾਸਤਵ ਵਿਚ ਪੰਡਿਤ ਜੱਲ੍ਹਾ ਬੜਾ ਬੜਬੋਲਾ ਤੇ ਕੱਬਾ ਸੀ, ਕਈ ਵਾਰ ਉਹ ਮਹਾਰਾਣੀ ਬਾਬਤ ਵੀ ਅਜੇਹੇ ਅਯੋਗ ਤੇ ਭੈੜੇ ਸ਼ਬਦ ਕਹ ਦੇਂਦਾ ਸੀ, ਜਿਨ੍ਹਾਂ ਨਾਲ ਦਰਬਾਰ ਦੇ ਸਾਰੇ ਅਧਿਕਾਰੀ ਤੇ ਅਮੀਰ ਨਾਰਾਜ਼ ਹੋ ਜਾਂਦੇ ਸਨ। ਉਹ ਮਹਾਰਾਣੀ ਦੇ ਭਰਾ ਸਰਦਾਰ ਜਵਾਹਰ ਸਿੰਘ ਨੂੰ ਤਾਂ ਭਰੇ ਦਰਬਾਰ ਵਿਚ ਬੇਪੱਤ ਕਰ ਦੇਂਦਾ ਸੀ। ਜਦ ਇਸ ਤਰ੍ਹਾਂ ਹੋਣ ਲੱਗਾ ਤੇ ਮਹਾਰਾਣੀ ਦੇ ਭਰਾ ਦੀ ਬੇਪੱਤੀ ਤੇ ਬੇਇੱਜ਼ਤੀ ਹੋਣ ਲੱਗੀ ਤਾਂ ਮਹਾਰਾਣੀ ਤੇ ਸਰਦਾਰ ਜਵਾਹਰ ਸਿੰਘ ਨੇ ਫੇਰ ਸਿੰਘ ਫ਼ੌਜਾਂ ਨੂੰ ਭੜਕਾ ਦਿੱਤਾ ਤੇ ਸਾਰੀ ਫ਼ੌਜ ਇਸ ਗੱਲ ਲਈ ਤਿਆਰ ਹੋ ਗਈ ਕਿ ਰਾਜਾ ਹੀਰਾ ਸਿੰਘ ਨੂੰ ਕਹੇ ਕਿ ਉਹ ਪੰਡਿਤ ਜੱਲ੍ਹਾ ਨੂੰ ਆਪਣੇ ਪੱਦ ਤੋਂ ਹਟਾ ਕੇ ਦਰਬਾਰ 'ਚੋਂ ਕੱਢ ਦੇਵੇ। ਇਸ ਗੱਲ ਵਿਚ ਦਰਬਾਰ ਦੇ ਸਾਰੇ ਅਮੀਰ ਤੇ ਅਧਿਕਾਰੀ ਵੀ ਸਹਾਈ ਸਨ। ਪਰ ਰਾਜਾ ਹੀਰਾ ਸਿੰਘ ਪੰਡਿਤ ਜੱਲ੍ਹਾ ਤੋਂ ਵੱਖ ਹੋਣ ਲਈ ਤਿਆਰ ਨਹੀਂ ਸੀ; ਉਹ ਉਸ ਤੋਂ ਅੱਡ ਹੋਣਾ ਨਹੀਂ ਚਾਹੁੰਦਾ ਸੀ। ਫ਼ੌਜ ਲਗਾਤਾਰ ਪੰਡਿਤ ਜੱਲ੍ਹਾ ਨੂੰ ਕੱਢਣ ਲਈ ਸੁਨੇਹੇ ਭੇਜ ਰਹੀ ਸੀ। ਇਸ ਤੋਂ ਰਾਜਾ ਹੀਰਾ ਸਿੰਘ ਨੂੰ ਵਿਸ਼ਵਾਸ ਹੋ ਗਇਆ, ਕਿ ਜੇਕਰ ਉਸ ਨੇ ਪੰਡਿਤ ਜੱਲ੍ਹਾ ਨੂੰ ਨ ਕੱਢਿਆ ਤਾਂ ਫ਼ੌਜ ਉਸ ਦੀ ਵੀ ਜਾਨ-ਲੇਵਾ ਹੋ ਜਾਵੇਗੀ ਤੇ ਉਸ ਨੂੰ (ਰਾਜਾ ਹੀਰਾ ਸਿੰਘ ਨੂੰ) ਜਿਊਂਦਾ ਨਹੀਂ ਛੱਡੇਗੀ। ਅਖ਼ੀਰ ੨੧ ਦਸੰਬਰ, ੧੮੪੪ ਈ. ਨੂੰ ਉਹ ਲਾਹੌਰੋਂ ਨੱਸ ਜਾਣ ਲਈ ਤਿਆਰ ਹੋ ਗਇਆ ਅਤੇ ਸਾਰਿਆਂ ਨਾਲੋਂ ਚੋਰੀ ਚੋਰੀ, ਕਿਸੇ ਨੂੰ ਦੱਸੇ ਬਿਨਾਂ ਹੀਰੇ ਜਵਾਹਰ, ਅਸ਼ਰਫ਼ੀਆਂ, ਆਦਿ ਹਾਥੀਆਂ ਦੇ ਹੌਦਿਆਂ ਵਿਚ ਰੱਖ ਕੇ ਆਪਣੀ ਹਵੇਲੀ ਤੋਂ ਸਵਾਰ ਹੋ ਕੇ ਨਿਕਲਿਆ। ਰਾਜਾ ਗੁਲਾਬ ਸਿੰਘ ਦਾ ਪੁੱਤਰ ਮੀਆਂ ਸੋਹਣ ਸਿੰਘ ਤੇ ਖ਼ਾਨਦਾਨ ਜੰਮੂ ਦੇ ਸੰਬੰਧੀ ਪੰਡਿਤ ਜੱਲ੍ਹਾ, ਮੀਆਂ ਲਾਭ ਸਿੰਘ ਆਦਿ, ਰਾਜਾ ਹੀਰਾ ਸਿੰਘ ਦੇ ਨਾਲ ਸਵਾਰ ਹੋ ਗਏ। ਜਦ ਸਵਾਰੀ ਰਾਵੀ ਦਰਿਆ ਦੇ ਨੇੜੇ ਪਹੁੰਚੀ ਤਾਂ ਸਿੱਖਾਂ ਦੀ ਫ਼ੌਜ ਨੂੰ ਪਤਾ ਲਗ ਗਇਆ, ਕਿ ਪਹਾੜੀ ਖ਼ਾਨਦਾਨ ਲਾਹੌਰ ਤੋਂ ਨੱਸ ਕੇ ਜਾ ਰਹਿਆ ਹੈ। ਇਹ ਸੁਣਦੇ ਹੀ ਸਵਾਰ ਤੇ ਪਿਆਦਾ ਫ਼ੌਜ ਤੋਪਖ਼ਾਨਾ ਲੈ ਕੇ ਉਸ ਦਾ ਪਿੱਛਾ ਕਰਨ ਲਈ ਦੌੜੀ ਤੇ ਉਨ੍ਹਾਂ ਨੂੰ ਪੰਜਾਂ ਮੀਲਾਂ ਦੀ ਵਿੱਥ ਤੇ ਜਾ ਘੇਰਿਆ। ਜਦ ਸਿੱਖਾਂ ਦੀ ਫ਼ੌਜ ਨੇੜੇ ਆਉਂਦੀ, ਤਾਂ ਰਾਜਾ ਹੀਰਾ ਸਿੰਘ ਰੁਪਿਆਂ ਤੇ ਮੋਹਰਾਂ ਦਾ ਇਕ ਬਦਰਾ (ਥੈਲਾ) ਖਿੰਡਾ ਦੇਂਦਾ ਸੀ ਤੇ ਸਿੱਖ ਲੁੱਟਣ ਵਿਚ ਰੁੱਝ ਜਾਂਦੇ ਸਨ ਤੇ ਉਹ ਅਗਾਂਹ ਵਧ ਜਾਂਦਾ ਸੀ, ਇਸ ਤਰ੍ਹਾਂ ਉਸ ਨੇ ਪੰਜ ਮੀਲ ਦਾ ਪੈਂਡਾ ਹੋਰ ਨਿਬੇੜ ਲਇਆ, ਪਰ ਅਖ਼ੀਰ ਉਹ ਮਾਲ-ਧਨ ਕਿਨਾ ਕੁ ਸਾਥ ਦੇਂਦਾ। ਸਿੱਖਾਂ ਨੇ ਰਾਜਾ ਹੀਰਾ ਸਿੰਘ ਦੇ ਸਾਥੀਆਂ ਨੂੰ ਚਵ੍ਹਾਂ ਪਾਸਿਆਂ ਤੋਂ ਘੇਰ ਲਇਆ ਅਤੇ ਉਹ ਬਹਾਦਰ ਸੂਰਮੇ ਹਾਥੀਆਂ ਤੋਂ ਉਤਰ ਕੇ ਪਿਆਦਾ ਹੋ ਗਏ ਤੇ ਤਲਵਾਰਾਂ ਸੂਤ ਕੇ ਸਿੱਖਾਂ ਤੇ ਟੁੱਟ ਪਏ। ਉਹ ਜਿਧਰ ਵੀ ਜਾਂਦੇ, ਸਿੱਖਾਂ ਨੂੰ ਭਜਾ ਦੇਂਦੇ ਸਨ, ਪਰ ਚਾਰ

ਪੰਜ ਆਦਮੀ ਆਖ਼ਿਰ ਕਰ ਵੀ ਕੀ ਸਕਦੇ ਸਨ, ਉਹ ਕਿਹੜੀ ਗਿਣਤੀ ਵਿਚ ਸਨ ? ਸਭ ਤੋਂ ਪਹਲਾਂ ਪੰਡਿਤ ਜੱਲ੍ਹਾ ਨੇ ਅਗਾਂਹ ਵਧ ਕੇ ਜਾਨ ਦਿੱਤੀ; ਫੇਰ ਮੀਆਂ ਸੋਹਣ ਸਿੰਘ ਤੇ ਲਾਭ ਸਿੰਘ ਮਾਰੇ ਗਏ ਤੇ ਅਖ਼ੀਰ ਰਾਜਾ ਹੀਰਾ ਸਿੰਘ ਦੀ ਵਾਰੀ ਆਈ। ਉਹ ਬਹਾਦਰ ਤੇ ਸੂਰਮਾ ਵਜ਼ੀਰ ਬੜੀ ਦਲੇਰੀ ਨਾਲ ਲੜਿਆ, ਪਰ ਮਾਰਿਆ ਗਇਆ। ਸਿੱਖਾਂ ਨੇ ਉਨ੍ਹਾਂ ਦਾ ਮਾਲ-ਅਸਬਾਬ ਤੇ ਰਹੰਦਾ ਸਾਮਾਨ ਵੀ ਲੁੱਟ ਲਇਆ। ਉਨ੍ਹਾਂ ਦੇ ਬਹੁਤ ਸਾਰੇ ਸਾਥੀ ਤਾਂ ਭੱਜ ਗਏ ਤੇ ਬਾਕੀ ਦੇ ਮੈਦਾਨ ਵਿਚ ਮਾਰੇ ਗਏ। ਲੁੱਟ-ਮਾਰ ਪਿੱਛੋਂ ਸਿੱਖਾਂ ਨੇ ਚਵ੍ਹਾਂ ਦੇ ਸਿਰ ਵੱਢ ਲਏ ਤੇ ਫ਼ਤਹ ਦੇ ਡੰਕੇ ਵਜਾਉਂਦੇ ਹੋਏ ਲਾਹੌਰ, ਦਾਖ਼ਿਲ ਹੋਏ। ਮੀਆਂ ਸੋਹਣ ਸਿੰਘ ਤੇ ਲਾਭ ਸਿੰਘ ਦੇ ਸਿਰਾਂ ਦਾ ਤਾਂ ਫੇਰ ਕੁਝ ਪਤਾ ਨ ਲੱਗਾ; ਕਿ ਕਿੱਧਰ ਗਏ ਜਾਂ ਕੌਣ ਲੈ ਗਇਆ, ਪਰ ਰਾਜਾ ਹੀਰਾ ਸਿੰਘ ਤੇ ਪੰਡਿਤ ਜੱਲ੍ਹਾ ਦੇ ਸਿਰ ਕਈ ਮਹੀਨਿਆਂ ਤਕ ਬਾਜ਼ਾਰਾਂ ਦੇ ਕੂੜਿਆਂ ਦੇ ਢੇਰਾਂ ਉਤੇ ਮੋਰੀਆਂ ਵਿਚ ਤੇ ਗੰਦ-ਖ਼ਾਨਿਆਂ ਵਿਚ ਰੁਲਦੇ ਵੇਖੇ ਗਏ। ਲੋਕ ਉਨ੍ਹਾਂ ਪੂਰਣ ਅਧਿਕਾਰੀਆਂ ਦੇ ਸਿਰ ਇਸ ਤਰ੍ਹਾਂ ਰੁਲਦੇ ਵੇਖ ਕੇ ਸ਼ੋਕ ਦੇ ਅਥਰੂ ਕੇਰਦੇ ਸਨ ਅਤੇ ਬੇਤਰਸ ਸਿੱਖਾਂ ਦੀ ਇਹ ਹਾਲਤ ਸੀ, ਕਿ ਜਦ ਵੀ ਕੋਈ ਉਨ੍ਹਾਂ ਸਿਰਾਂ ਨੂੰ ਵੇਖਦਾ, ਉਹ ਨਾਲਾ ਖੋਲ੍ਹ ਕੇ ਖਲੋਤੇ ਖਲੋਤੇ ਉਨ੍ਹਾਂ ਤੇ ਪਿਸ਼ਾਬ ਕਰਨ ਲਗ ਜਾਂਦਾ ਸੀ, ਗੱਲ ਕੀ ਉਨ੍ਹਾਂ ਸਿਰਾਂ ਦੀ ਉਹ ਦੁਰਦਸ਼ਾ ਹੋਈ ਕਿ ਰਹੇ ਰੱਬ ਦਾ ਨਾਮ। ਰੱਬ ਅਜੇਹੀ ਭੈੜੀ ਹਾਲਤ ਕਿਸੇ ਦੀ ਨ ਕਰੇ। ਅਖ਼ੀਰ ਲਾਹੌਰ ਦੀ ਪ੍ਰਜਾ ਵਿਚੋਂ ਕੁਝ ਇਕ ਆਦਮੀਆਂ ਨੇ ਮਿਲ ਕੇ ਰਾਤ ਵੇਲੇ ਉਨ੍ਹਾਂ ਸਿਰਾਂ ਨੂੰ ਕਿਸੇ ਗੁਪਤ ਥਾਂ ਤੇ ਦੱਬ ਦਿੱਤਾ। ਉਨ੍ਹਾਂ ਬਹਾਦਰ ਸੂਰਮਿਆਂ ਦੇ ਧੜ ਉਥੇ ਹੀ ਕਿੰਨੇ ਦਿਨ ਪਏ ਰਹੇ, ਜਿਥੇ ਉਨ੍ਹਾਂ ਨੂੰ ਕਤਲ ਕੀਤਾ ਗਇਆ ਸੀ; ਸਿੱਖਾਂ ਦੇ ਡਰ ਦੇ ਮਾਰਿਆਂ, ਨ ਤਾਂ ਕੋਈ ਉਨ੍ਹਾਂ ਧੜਾਂ ਨੂੰ ਦੱਬਦਾ ਤੇ ਨ ਸੰਸਕਾਰ ਕਰਦਾ। ਅਖ਼ੀਰ ਕਾਂ, ਕੁੱਤੇ ਤੇ ਇੱਲਾਂ-ਗਿਰਝਾਂ ਦਾ ਖਾਜਾ ਬਣ ਗਏ। ਇਸ ਦੁਰਘਟਨਾ ਤੋਂ ਪ੍ਰਜਾ ਨੂੰ ਬਹੁਤ ਸ਼ੋਕ ਹੋਇਆ, ਕਿਉਂਕਿ ਰਾਜਾ ਹੀਰਾ ਸਿੰਘ ਇਕ ਨਿਆਂਇਕਾਰ ਯੁਵਕ ਸੀ, ਉਸ ਨੂੰ ਹਰ ਵੇਲੇ ਪ੍ਰਜਾ ਦੀ ਭਲਾਈ ਤੇ ਪਾਲਣਾ ਦਾ ਧਿਆਨ ਰਹੰਦਾ ਸੀ। ਜੇਕਰ ਉਹ ਪੰਡਿਤ ਜੱਲ੍ਹਾ ਦੀ ਦੋਸਤੀ ਛੱਡ ਦੇਂਦਾ, ਤਾਂ ਸਿੱਖ ਵੀ ਉਸ ਨੂੰ ਕਦਾਚਿਤ ਨ ਮਾਰਦੇ, ਪਰ ਉਸ ਨੇ ਜਾਨ ਤਾਂ ਦੇ ਦਿੱਤੀ ਪਰ ਰਾਜਪੂਤੀ ਆਣ ਨੂੰ ਦਾਗ਼ ਨ ਲਗਣ ਦਿੱਤਾ ਤੇ ਪੰਡਿਤ ਜੱਲ੍ਹਾ ਦੀ ਦੋਸਤੀ ਮੂਲੋਂ ਨ ਛੱਡੀ।

ਰਾਜਾ ਹੀਰਾ ਸਿੰਘ ਦੇ ਕਤਲ ਪਿਛੋਂ ਸਰਦਾਰ ਜਵਾਹਰ ਸਿੰਘ ਰਾਜ-ਦਰਬਾਰ ਦਾ ਵਜ਼ੀਰ ਤੇ ਮੁਖ਼ਤਾਰ-ਕੁਲ ਸਥਾਪਿਤ ਹੋਇਆ। ਉਸ ਨੇ ਬੜੀ ਸ਼ਾਨ-ਬਾਨ ਨਾਲ ਤੇ ਖ਼ੂਬ ਸਜਧਜ ਨਾਲ ਵਜ਼ੀਰੀ ਦਾ ਜੋੜਾ ਪਹਨਿਆ ਅਤੇ ਮਿਸਰ ਲਾਲ ਸਿੰਘ ਨੂੰ ਰਾਜਾ ਦਾ ਖ਼ਿਤਾਬ ਦੇ ਕੇ ਉਸ ਨੂੰ ਰਾਜ-ਪ੍ਰਬੰਧ ਵਿਚ ਆਪਣੇ ਨਾਲ ਮਿਲਾ ਲਇਆ। ਫ਼ੌਜ ਦੇ ਸਿੱਖਾਂ ਨੇ ਉਸ ਕੋਲੋਂ ਰਾਜਾ ਹੀਰਾ ਸਿੰਘ ਦੇ ਕਤਲ ਦਾ ਇਕ ਇਕ ਸੋਨੇ ਦਾ ਕੰਠਾ ਇਨਾਮ ਵਜੋਂ ਮੰਗਿਆ ਤੇ ਉਸ ਨੇ ਪ੍ਰਵਾਨ ਕਰ ਲਇਆ ਅਤੇ ਹੁਕਮ ਦਿੱਤਾ ਕਿ ਸਰਕਾਰੀ ਤੋਸ਼ਾਖ਼ਾਨੇ ਵਿਚ ਜਿੰਨੇ ਵੀ ਸੋਨੇ ਦੇ ਬਰਤਨ ਹੋਣ, ਸਾਰੇ ਦੇ ਸਾਰੇ ਭੰਨਵਾ ਕੇ

ਉਨ੍ਹਾਂ ਦੇ ਸੋਨੇ ਦੇ ਕੰਠੇ ਬਣਵਾ ਦਿੱਤੇ ਜਾਣ। ਇਸ ਕੰਮ ਤੇ ਕਈ ਹਜ਼ਾਰ ਸੁਨਿਆਰੇ ਲਗ ਗਏ ਤੇ ਕੰਠੇ ਝੱਟਪਟ ਤਿਆਰ ਹੋ ਗਏ। ਉਨ੍ਹਾਂ ਕੰਠਿਆਂ ਵਿਚ ਫੇਰ ਰੇਸ਼ਮੀ ਲੱਛੇ ਪਵਾਏ ਗਏ ਤੇ ਹਰ ਇਕ ਸਿੱਖ ਨੂੰ ਇਕ ਇਕ ਕੰਠਾ ਵੰਡ ਦਿੱਤਾ ਗਇਆ। ਇਹ ਕੰਮ ਦੋ ਮਹੀਨਿਆਂ ਵਿਚ ਪੂਰਾ ਹੋਇਆ। ਰਾਜਾ ਹੀਰਾ ਸਿੰਘ ਦੇ ਮਰਨ ਸਮੇਂ ਸ਼ਹਜ਼ਾਦਾ ਪਿਸ਼ੌਰਾ ਸਿੰਘ ਪੰਜਾਬ ਤੋਂ ਨੱਸ ਕੇ ਅੰਗ੍ਰੇਜ਼ੀ ਇਲਾਕੇ ਵਿਚ ਚਲਾ ਗਇਆ ਸੀ। ਅੰਗ੍ਰੇਜ਼ ਉਸ ਦੀ ਦੇਖ-ਭਾਲ ਕਰਦੇ ਰਹੇ ਤੇ ਉਨ੍ਹਾਂ ਉਸ ਨੂੰ ਨਜ਼ਰਬੰਦੀ ਦੀ ਹਾਲਤ ਵਿਚ ਰਖਿਆ। ਜਦ ਉਸ ਨੇ ਉਥੇ ਵੀ ਆਪਣੇ ਆਪ ਨੂੰ ਆਜ਼ਾਦ ਤੇ ਖ਼ੁਦ-ਮੁਖ਼ਤਿਆਰ ਨ ਵੇਖਿਆ ਤਾਂ ਉਹ ਬਹੁਤ ਘਾਬਰਿਆ ਤੇ ਚੋਰੀ ਛੁਪੇ ਨੱਸ ਕੇ ਫੇਰ ਪੰਜਾਬ ਵਿਚ ਆ ਗਇਆ ਅਤੇ ਸਿੰਧ ਦਰਿਆ ਦੇ ਇੱਧਰ ਉੱਧਰ ਫਿਰਦਾ ਰਹਿਆ। ਉਸ ਵੇਲੇ ਲਾਹੌਰ ਦਰਬਾਰ ਦੇ ਸਾਰੇ ਅਧਿਕਾਰੀਆਂ ਦੀਆਂ ਨਜ਼ਰਾਂ ਰਾਜਾ ਗੁਲਾਬ ਸਿੰਘ ਦੇ ਮਾਲ-ਧਨ ਤੇ ਲੱਗੀਆਂ ਹੋਈਆਂ ਸਨ। ਉਹ ਉਸ ਕੋਲੋਂ ਵੱਡੀ ਭਾਰੀ ਰਕਮ ਵਸੂਲ ਕਰਨਾ ਚਾਹੁੰਦੇ ਸਨ। ਇਸ ਲਈ ਫ਼ੌਜ ਦੇ ਸਿੱਖਾਂ ਨੂੰ ਇਸ ਕੰਮ ਲਈ ਤਿਆਰ ਕੀਤਾ ਗਇਆ ਕਿ ਉਹ ਜੰਮੂ ਤੇ ਚੜ੍ਹਾਈ ਕਰ ਕੇ ਰਾਜਾ ਗੁਲਾਬ ਸਿੰਘ ਪਾਸੋਂ ਰੁਪਿਆ ਵਸੂਲ ਕਰਨ। ਇਸ ਪੁਰ ਫ਼ੌਜ ਪਿਆਦਾ ਤੇ ਸਵਾਰ ਅੱਗ ਵਰ੍ਹਾਉਂਦਾ ਹੋਇਆ ਤੇ ਤੋਪਖ਼ਾਨਾ ਲੈ ਕੇ ਜੰਮੂ ਵਲ ਚੱਲ ਪਈ। ਜਦ ਫ਼ੌਜ ਜੰਮੂ ਦੇ ਇਲਾਕੇ ਵਿਚ ਦਾਖ਼ਿਲ ਹੋਈ ਤਾਂ ਰਾਜਾ ਗੁਲਾਬ ਸਿੰਘ ਦੀ ਫ਼ੌਜ ਨਾਲ ਇਕ ਸਖ਼ਤ ਲੜਾਈ ਹੋਈ। ਜਿਸ ਵਿਚ ਲਾਹੌਰ ਸਰਕਾਰ ਦੇ ਨੌਕਰਾਂ ਵਿਚੋਂ ਸਰਦਾਰ ਫ਼ਤਹ ਸਿੰਘ ਮਾਰਿਆ ਗਇਆ ਪਰ ਅਖ਼ੀਰ ਰਾਜਾ ਗੁਲਾਬ ਸਿੰਘ ਨੇ ਸਿੱਖਾਂ ਨੂੰ ਦਾਅਵਤ ਦੇ ਕੇ ਤੇ ਇਨਾਮ ਪੁਰਸਕਾਰ ਆਦਿ ਭੇਟਾ ਕਰ ਕੇ ਰਾਜ਼ੀ ਕਰ ਲਇਆ ਤੇ ਬਹਾਨਾ ਕੀਤਾ ਕਿ ਉਹ ਲੜਾਈ (ਜਿਸ ਵਿਚ ਫ਼ਤਹ ਸਿੰਘ ਮਾਰਿਆ ਗਇਆ ਸੀ) ਉਸ ਦੀ ਮਰਜ਼ੀ ਨਾਲ ਨਹੀਂ ਕੀਤੀ ਗਈ ਸੀ। ਸਿੱਖਾਂ ਨੇ ਲਾਹੌਰ ਦਰਬਾਰ ਦੇ ਜਿਹੜੇ ਹੁਕਮ ਉਸ ਨੂੰ ਪਹੁੰਚਾਏ, ਉਹ ਉਸ ਨੇ ਮੰਨ ਲਏ। ਇਕ ਤਾਂ ਇਹ ਕਿ ਉਹ ਰਾਜਾ ਸੁਚੇਤ ਸਿੰਘ ਦੀ ਸਾਰੀ ਜਾਇਦਾਦ ਲਾਹੌਰ ਸਰਕਾਰ ਦੇ ਹਵਾਲੇ ਕਰ ਦੇਵੇਗਾ; ਦੂਜਾ ਇਹ, ਕਿ ਰਾਜਾ ਧਿਆਨ ਸਿੰਘ ਤੇ ਰਾਜਾ ਹੀਰਾ ਸਿੰਘ ਦੀ ਜਿੰਨੀ ਵੀ ਜਾਇਦਾਦ ਜੰਮੂ ਵਿਚ ਹੈ ਉਸ ਸਾਰੀ ਦੀ ਸਾਰੀ ਉੱਪਰ ਲਾਹੌਰ ਸਰਕਾਰ ਦਾ ਅਧਿਕਾਰ ਹੋਵੇਗਾ। ਤੀਜੀ ਇਹ ਕਿ ਹੁਣ ਜਿੰਨੀ ਰਕਮ ਉਸ ਦੇ ਜ਼ਿੰਮੇ ਬਕਾਇਆ ਨਿਕਲਦੀ ਹੈ, ਉਹ ਅਦਾ ਕਰਕੇ ਅੱਗੋਂ ਲਈ ਹਰ ਸਾਲ ਪੈਂਤੀ ਲੱਖ ਰੁਪਿਆ ਕੋਹਿਸਤਾਨ ਦੇ ਇਲਾਕੇ ਦੇ ਖ਼ਰਾਜ ਵਜੋਂ ਲਾਹੌਰ ਸਰਕਾਰ ਨੂੰ ਦਿਆ ਕਰੇਗਾ। ਬਕਾਇਆ ਰਕਮ ਦਾ ਫ਼ੈਸਲਾ ਰਾਜਾ ਗੁਲਾਬ ਸਿੰਘ ਦੀ ਲਾਹੌਰ ਵਿਖੇ ਨਿੱਜੀ ਹਾਜ਼ਿਰੀ ਤੋਂ ਬਿਨਾਂ ਹੋਣਾ ਮੁਸ਼ਕਿਲ ਸੀ, ਇਸ ਲਈ ਉਹ ਸੂਰਮਾ ਬਿਨਾਂ ਕਿਸੇ ਸੰਕੋਚ ਜਾਂ ਢਿੱਲ ਦੇ ਸਿੱਖਾਂ ਦੇ ਨਾਲ ਟੁਰ ਪਇਆ। ਜਦ ਉਹ ਲਾਹੌਰ ਆਇਆ ਤਾਂ ਦਰਬਾਰ ਦੇ ਅਧਿਕਾਰੀਆਂ ਨੇ ਉਸ ਨੂੰ ਕੰਵਰ ਨੌਨਿਹਾਲ ਸਿੰਘ ਦੀ ਹਵੇਲੀ ਵਿਚ ਨਜ਼ਰਬੰਦ ਰਖਿਆ, ਕਿਉਂਕਿ ਉਸ ਦੇ ਲਾਹੌਰ ਪਹੁੰਚਣ ਉੱਪਰ ਸਿੱਖਾਂ ਦੇ ਖ਼ਿਆਲ ਬਦਲ ਗਏ। ਉਨ੍ਹਾਂ ਦਾ ਖ਼ਿਆਲ ਸੀ, ਕਿ ਰਾਜਾ ਗੁਲਾਬ ਸਿੰਘ ਪੁਰਾਣਾ ਅਧਿਕਾਰੀ ਤੇ ਅਮੀਰ ਸਰਦਾਰ ਹੈ, ਜੇਕਰ ਇਹ ਵਜ਼ੀਰ ਬਣ ਜਾਵੇ ਤਾਂ ਚੰਗਾ ਹੀ ਹੋਵੇਗਾ, ਕਿਉਂਕਿ

ਉਸ ਦੀ ਨਿਯੁਕਤੀ ਨਾਲ ਖ਼ਾਲਸਾ ਜੀ ਨੂੰ ਖੁਲ੍ਹੇ ਗੱਫੇ ਮਿਲਣ ਦੀ ਆਸ ਸੀ। ਜਦ ਇਹ ਖ਼ਬਰ ਸਰਦਾਰ ਜਵਾਹਰ ਸਿੰਘ ਤੇ ਰਾਜਾ ਲਾਲ ਸਿੰਘ ਨੂੰ ਹੋਈ ਤਾਂ ਉਨ੍ਹਾਂ ਦੀ ਨੀਅਤ ਹੋਈ ਕਿ ਉਸ ਨੂੰ ਲਾਹੌਰੋਂ ਛੇਤੀ ਕੱਢ ਦੇਣ, ਇਸ ਲਈ ਅਠਾਹਠ ਲੱਖ ਰੁਪਿਆ ਉਸ ਦੇ ਜ਼ਿੰਮੇ ਬਕਾਇਆ ਕੱਢ ਕੇ ਉਸ ਕੋਲੋਂ ਇਹ ਰਕਮ ਕਿਸ਼ਤਾਂ ਵਿਚ ਦੇਣ ਦਾ ਤਮੱਸਕ ਲਿਖਵਾ ਲਇਆ ਅਤੇ ਉਸ ਪਾਸੋਂ ਰਾਜਾ ਸੁਚੇਤ ਸਿੰਘ ਤੇ ਰਾਜਾ ਹੀਰਾ ਸਿੰਘ ਦੇ ਮੁਲਕ ਤੇ ਮਾਲ ਜਾਗੀਰ ਆਦਿ ਦੇ ਵਾਪਸ ਦੇਣ ਦੀ ਇਕਰਾਰੀ ਲਿਖਤ ਲੈ ਕੇ ਉਸ ਨੂੰ ਲਾਹੌਰੋਂ ਵਿਦਾ ਕਰ ਦਿੱਤਾ। ਰਾਜਾ ਗੁਲਾਬ ਸਿੰਘ ਨੇ ਵੀ ਉਸ ਸਮੇਂ ਲਾਹੌਰੋਂ ਚਲੇ ਜਾਣਾ ਹੀ ਉਚਿਤ ਸਮਝਿਆ, ਕਿਉਂਕਿ ਲਾਹੌਰ ਦਰਬਾਰ ਦੀ ਰੱਤ-ਪੀਣੀ ਵਜ਼ੀਰੀ ਵਾਲੀ ਪਦਵੀ ਤੇ ਸਥਾਪਿਤ ਹੋਣਾ ਉਸ ਨੂੰ ਪ੍ਰਵਾਨ ਨਹੀਂ ਸੀ। ਅਗਸਤ, ੧੮੪੪ ਈ. ਵਿਚ ਉਹ ਸ਼ੁਕਰ ਸ਼ੁਕਰ ਕਰ ਕੇ ਜੰਮੂ ਵਲ ਜਾਨ ਬਚਾ ਕੇ ਵਾਪਸ ਚਲਾ ਗਇਆ। ਸਤੰਬਰ, ੧੮੪੪ ਈ. ਵਿਚ ਮੁਲਤਾਨ ਦਾ ਨਾਜ਼ਮ ਦੀਵਾਨ ਸਾਵਣ ਮੱਲ ਇਕ ਬੇਦਰਦੀ ਤੇ ਜ਼ਾਲਮ ਆਦਮੀ ਹੱਥੋਂ ਮਾਰਿਆ ਗਇਆ ਅਤੇ ਉਸ ਦਾ ਪੁੱਤਰ ਮੂਲ ਰਾਜ ਲਾਹੌਰ ਦਰਬਾਰ ਨੂੰ ਚੰਗਾ ਚੋਖਾ ਨਜ਼ਰਾਨਾ ਦੇਣਾ ਪ੍ਰਵਾਨ ਕਰ ਕੇ ਆਪਣੇ ਪਿਤਾ ਦੀ ਥਾਂ ਮੁਲਤਾਨ ਦਾ ਨਾਜ਼ਮ ਨਿਯੁਕਤ ਹੋ ਗਇਆ। ਉਸ ਦੇ ਛੋਟੇ ਭਰਾ ਕਰਮ ਨਾਰਾਇਣ ਨੇ ਲਾਹੌਰ ਦਰਬਾਰ ਵਿਚ ਹਾਜ਼ਿਰ ਹੋ ਕੇ ਆਪਣੇ ਪਿਤਾ ਦੀ ਅੱਧੀ ਜਾਇਦਾਦ ਦਾ ਦਾਅਵਾ ਕੀਤਾ, ਪਰ ਉਸ ਦੀ ਸੁਣਵਾਈ ਨ ਹੋਈ। ਉਸ ਸਮੇਂ ਲਾਹੌਰ ਦਰਬਾਰ ਵਲੋਂ ਮੁਲਤਾਨ ਦੇ ਠੇਕੇ ਵਿਚ ਵੀ ਵਾਧਾ ਕਰ ਦਿੱਤਾ ਗਇਆ ਤੇ ਗੱਦੀ ਤੇ ਬਹਣ ਦਾ ਨਜ਼ਰਾਨਾ ਉਸੇ ਵੇਲੇ ਮੰਗਿਆ ਗਇਆ। ਮੂਲ ਰਾਜ ਨੇ ਰੁਪਿਆ ਦੇਣ ਵਿਚ ਢਿੱਲ-ਮੱਠ ਕੀਤੀ ਤੇ ਲਾਰੇ-ਲੱਪੇ ਲਾਂਦਾ ਰਹਿਆ; ਇਸ ਲਈ ਫ਼ੈਸਲਾ ਹੋਇਆ ਕਿ ਮੁਲਤਾਨ ਉਤੇ ਚੜ੍ਹਾਈ ਕਰ ਦਿੱਤੀ ਜਾਵੇ। ਫ਼ੌਜ ਦੇ ਪੰਚਾਂ ਨੂੰ ਬੁਲਾਇਆ ਗਇਆ ਤੇ ਇਸ ਸੰਬੰਧ ਵਿਚ ਉਨ੍ਹਾਂ ਨੂੰ ਹੁਕਮ ਸੁਣਾਇਆ ਗਇਆ। ਫ਼ੌਜ ਮੁਲਤਾਨ ਵਲ ਚਾਲੇ ਪਾਉਣ ਹੀ ਵਾਲੀ ਸੀ, ਕਿ ਮੂਲ ਰਾਜ ਫੌਜ ਦੇ ਇਸ ਕੰਮ ਪੁਰ ਨਿਸ਼ਚਿਤ ਹੋਣ ਦੀ ਖ਼ਬਰ ਸੁਣ ਕੇ ਹੀ ਡਰ ਗਇਆ ਤੇ ਉਸ ਨੇ ਰੁਪਿਆ ਉਸੇ ਵੇਲੇ ਦੇ ਦਿੱਤਾ। ਪਰ ਠੇਕੇ ਵਿਚ ਵਾਧਾ ਕੀਤਾ ਜਾਣਾ ਉਸ ਨੇ ਪ੍ਰਵਾਨ ਨ ਕੀਤਾ ਫੇਰ ਉਸ ਪਾਸੋਂ ਸਾਵਣਮੱਲ ਵਲ ਰਹੰਦੀ ਅਠਾਰਾਂ ਲੱਖ ਰੁਪਏ ਦੀ ਰਕਮ ਦੀ ਮੰਗ ਕੀਤੀ ਗਈ।

ਉਸ ਵੇਲੇ ਪਿਸ਼ੌਰਾ ਸਿੰਘ ਨੇ ਫੇਰ ਹੱਥ-ਪੈਰ ਮਾਰਨੇ ਸ਼ੁਰੂ ਕੀਤੇ ਤੇ ਆਪਣੀ ਸਿਆਲਕੋਟ ਵਾਲੀ ਜਾਗੀਰ ਵਿਚ ਬਹੁਤ ਸਾਰੇ ਆਦਮੀ ਜਮ੍ਹਾ ਕਰ ਲਏ ਤੇ ਰਾਜ ਦਾ ਦਾਅਵੇਦਾਰ ਬਣ ਗਇਆ ਅਤੇ ਅਟਕ ਦੇ ਕਿਲ੍ਹੇ ਉਤੇ ਵੀ ਉਸ ਨੇ ਕਬਜ਼ਾ ਕਰ ਲਇਆ। ਕਾਬਲ ਦੇ ਅਮੀਰ ਸਰਦਾਰ ਦੋਸਤ ਮੁਹੰਮਦ ਖਾਂ ਨਾਲ ਵੀ ਉਸ ਦੀ ਚਿੱਠੀ-ਪਤ੍ਰੀ ਹੋਣ ਲੱਗੀ। ਉਸ ਨੂੰ ਦਬਾਉਣ ਲਈ ਸਰਦਾਰ ਚਤਰ ਸਿੰਘ ਅਟਾਰੀਵਾਲਾ ਜਿਸ ਦੀ ਪੁੱਤਰੀ ਮਹਾਰਾਜਾ ਦਲੀਪ ਸਿੰਘ ਨਾਲ ਮੰਗੀ ਹੋਈ ਸੀ, ਨਿਯੁਕਤ ਹੋਇਆ। ਉਸ ਨੇ ਅਟਕ ਦਾ ਕਿਲ੍ਹਾ ਘੇਰ ਲਇਆ। ਡੇਰਾ ਇਸਮਾਈਲ ਖਾਂ ਤੋਂ ਫ਼ਤਹ ਖਾਂ ਟਿਵਾਨਾ ਨੂੰ ਸਰਦਾਰ ਚਤਰ ਸਿੰਘ ਦੀ ਮਦਦ ਲਈ ਸਥਾਪਿਤ ਕੀਤਾ ਗਇਆ, ਜਿਸ ਦੀ

ਸਰਦਾਰ ਜਵਾਹਰ ਸਿੰਘ ਵਜ਼ੀਰ ਨਾਲ ਬੜੀ ਗੂੜ੍ਹੀ ਦੋਸਤੀ ਸੀ, ਉਸ ਵੇਲੇ ਖਾਲਸਾ ਜੀ ਦੀ ਫ਼ੌਜ ਨੇ ਇਸ ਗੱਲ ਨੂੰ ਮੁਖ ਰਖਦਿਆਂ ਹੋਇਆਂ ਕਿ ਪਿਸ਼ੌਰਾ ਸਿੰਘ ਮਹਾਰਾਜਾ ਰਣਜੀਤ ਸਿੰਘ ਦਾ ਪੁੱਤਰ ਸੀ, ਇਹ ਰਾਇ ਦਿੱਤੀ ਕਿ ਸਰਦਾਰ ਜਵਾਹਰ ਸਿੰਘ ਇਕ ਲੱਖ ਰੁਪਏ ਦੀ ਹੋਰ ਜਾਗੀਰ (ਪਹਲੀ ਤੋਂ ਛੁੱਟ) ਉਸ ਨੂੰ (ਪਿਸ਼ੌਰਾ ਸਿੰਘ ਨੂੰ) ਦੇ ਦੇਵੇ ਤੇ ਪਿਸ਼ੌਰਾ ਸਿੰਘ ਅੱਗੋਂ ਕਦੀ ਰਾਜ-ਅਧਿਕਾਰ ਦਾ ਦਾਅਵਾ ਨ ਕਰੇ। ਭਾਵੇਂ ਸਰਦਾਰ ਜਵਾਹਰ ਸਿੰਘ ਨੂੰ ਇਹ ਗੱਲ ਪ੍ਰਵਾਨ ਨਹੀਂ ਸੀ, ਪਰ ਫ਼ੌਜ ਦੇ ਕਹਣ ਉੱਪਰ ਉਸ ਨੇ ਮੰਨ ਲਈ। ਫ਼ੌਜ ਨੇ ਇਕ ਪਤ੍ਰ ਪਿਸ਼ੌਰਾ ਸਿੰਘ ਨੂੰ ਇਸ ਭਾਵ ਦਾ ਲਿਖਿਆ ਕਿ ਉਸ ਦੀ ਜਾਗੀਰ ਨਿਸ਼ਚਿਤ ਕਰ ਦਿੱਤੀ ਗਈ ਹੈ ਜਿਸ ਨੂੰ ਉਸ ਨੇ ਪ੍ਰਵਾਨ ਕਰ ਲਇਆ ਤੇ ਕਿਲ੍ਹਾ ਛੱਡ ਦਿੱਤਾ। ਜਦ ਉਹ ਕਿਲ੍ਹਾ ਛੱਡ ਕੇ ਫ਼ਤਹ ਖ਼ਾਂ ਟਿਵਾਨਾ ਕੋਲ ਆਇਆ ਤਾਂ ਉਸ ਨੇ ਸਰਦਾਰ ਜਵਾਹਰ ਸਿੰਘ ਦੇ ਗੁਪਤ ਇਸ਼ਾਰੇ ਤੇ ਉਸ ਨੂੰ ਕਤਲ ਕਰ ਦਿੱਤਾ। ਸਰਦਾਰ ਜਵਾਹਰ ਸਿੰਘ ਫ਼ਤਹ ਖ਼ਾਂ ਟਿਵਾਨਾ ਦੀ ਇਸ 'ਸੇਵਾ' ਜਾਂ ਕਾਰਗੁਜ਼ਾਰੀ ਉਤੇ ਬਹੁਤ ਖ਼ੁਸ਼ ਹੋਇਆ ਅਤੇ ਸਿੰਧ ਦਰਿਆ ਦਾ ਬਹੁਤ ਸਾਰਾ ਇਲਾਕਾ ਉਸ ਦੇ ਹਵਾਲੇ ਕਰ ਕੇ ਉਸ ਨੂੰ ਪੂਰਣ ਅਧਿਕਾਰੀ ਨਾਜ਼ਮ ਬਣਾ ਦਿੱਤਾ। ਇਸ ਕਾਰਵਾਈ ਨਾਲ ਸਰਦਾਰ ਜਵਾਹਰ ਸਿੰਘ ਦਾ ਮੰਤਵ ਤਾਂ ਪੂਰਾ ਹੋ ਗਇਆ ਤੇ ਉਹ ਇਕ ਵੱਡੇ ਵੈਰੀ ਦੇ ਪੰਜੇ ਤੋਂ ਮਾਨੋਂ ਮੁਕਤ ਹੋ ਗਇਆ, ਪਰ ਫ਼ੌਜ ਦੇ ਸਿੱਖਾਂ ਨੂੰ ਜਦ ਇਸ ਗੱਲ ਦਾ ਪਤਾ ਲੱਗਾ, ਤਾਂ ਉਹ ਬਹੁਤ ਰੋਹ ਵਿਚ ਆਏ, ਇਥੋਂ ਤਕ ਕਿ ਉਹ ਜਵਾਹਰ ਸਿੰਘ ਦੇ ਜਾਨ-ਲੇਵਾ ਹੋ ਗਏ। ਇਸ ਤੋਂ ਛੁੱਟ ਉਸ ਦੇ (ਸਰਦਾਰ ਜਵਾਹਰ ਸਿੰਘ) ਤੇ ਰਾਜਾ ਲਾਲ ਸਿੰਘ ਦੇ ਵਿਚਕਾਰ ਪਰਸਪਰ ਵੈਰ ਵਧ ਗਇਆ ਅਤੇ ਲਾਲ ਸਿੰਘ ਇਸ ਗੱਲ ਦੇ ਪਿੱਛੇ ਪਇਆ ਹੋਇਆ ਜੀ, ਕਿ ਕਿਸੇ ਤਰ੍ਹਾਂ ਆਪ ਵਜ਼ੀਰ ਬਣ ਜਾਵੇ। ਉਸ ਨੇ ਵੀ ਸਿੱਖਾਂ ਨੂੰ ਬਹੁਤ ਭੜਕਾਇਆ ਤੇ ਕਹਿਆ ਕਿ ਸਰਦਾਰ ਜਵਾਹਰ ਸਿੰਘ ਅੰਗ੍ਰੇਜ਼ੀ ਇਲਾਕੇ ਵਿਚ ਭੱਜਣ ਨੂੰ ਤਿਆਰ ਬੈਠਾ ਹੈ। ਇਸ ਪਰ ਸਿੱਖਾਂ ਨੇ ਸਰਦਾਰ ਜਵਾਹਰ ਸਿੰਘ ਨੂੰ ਪਿਸ਼ੌਰਾ ਸਿੰਘ ਦੇ ਕਤਲ ਸੰਬੰਧੀ ਜਵਾਬ ਦੇਣ ਲਈ ਫ਼ੌਜ ਦੀ ਛਾਉਣੀ ਵਿਚ ਬੁਲਾਇਆ। ਇਸ ਵਿਚ ਉਸ ਦੀ ਭੈਣ ਰਾਣੀ ਜਿੰਦਾਂ ਨੇ ਬਹੁਤ ਸਾਰੇ ਉਜ਼ਰ ਬਹਾਨੇ ਕੀਤੇ, ਤੇ ਭੜਕੀ ਹੋਈ ਫ਼ੌਜ ਨੂੰ ਠੰਡਾ ਕਰਨਾ ਚਾਹਿਆ ਪਰ ਇਹ ਨ ਹੋਇਆ ਅਖ਼ੀਰ ੨੧ ਸਤੰਬਰ, ੧੮੪੫ ਈ. ਨੂੰ ਦੋ ਵਜੇ ਸਰਦਾਰ ਜਵਾਹਰ ਸਿੰਘ ਮਹਾਰਾਜਾ ਦਲੀਪ ਸਿੰਘ ਨੂੰ ਝੋਲੀ ਵਿਚ ਲੈ ਕੇ ਤੇ ਆਪਣੀ ਭੈਣ ਰਾਣੀ ਜਿੰਦਾਂ ਦੇ ਨਾਲ ਸਵਾਰ ਹੋ ਕੇ ਫ਼ੌਜ ਵਿਚ ਗਇਆ। ਜਦ ਪਲਟਨ ਵਿਚ ਪੁੱਜਾ ਤਾਂ ਸਿੱਖ ਜਮਦੂਤਾਂ ਵਾਂਗ ਉਸ ਤੇ ਟੁੱਟ ਪਏ ਅਤੇ ਹਾਥੀ ਤੇ ਚੜ੍ਹ ਕੇ ਮਹਾਰਾਜਾ ਦਲੀਪ ਸਿੰਘ ਨੂੰ ਉਸ ਦੀ ਝੋਲੀ ਵਿਚੋਂ ਲੈ ਕੇ ਇਕ ਤੰਬੂ ਵਿਚ ਲੈ ਗਏ ਤੇ ਜਵਾਹਰ ਸਿੰਘ ਨੂੰ ਹਾਥੀ ਤੇ ਬੈਠੇ ਬੈਠਾਏ ਹੀ ਕਤਲ ਕਰ ਦਿੱਤਾ। ਰਾਣੀ ਜਿੰਦਾ ਨੇ ਜਦ ਆਪਣੇ ਭਰਾ ਦੀ ਇਹ ਦਸ਼ਾ ਵੇਖੀ ਤਾਂ ਬੜੀ ਰੋਈ ਪਿੱਟੀ ਤੇ ਬਹੁਤ ਵਾਵੇਲਾ ਕੀਤਾ, ਪਰ ਉਸ ਦੀ ਉਥੇ ਕੌਣ ਸੁਣਦਾ ਸੀ? ਬੇਬਸ ਤੇ ਲਾਚਾਰ ਉਹ ਭਰਾ ਦੀ ਲੋਥ ਲੈ ਕੇ ਕਿਲ੍ਹੇ ਵਿਚ ਆਈ। ਦੂਜੇ ਦਿਨ ਜਦ ਸਰਦਾਰ ਜਵਾਹਰ ਸਿੰਘ ਦੀ ਅਰਥੀ ਨਿਕਲੀ ਅਤੇ ਉਸ ਦੀਆਂ ਦੋ ਵਹੁਟੀਆਂ ਤੇ ਚਾਰ ਗੋਲੀਆਂ ਉਸ ਦੇ ਨਾਲ ਸਤੀ ਹੋਣ

ਨੂੰ ਨਿਕਲੀਆਂ ਤਾਂ ਫ਼ੌਜ ਦੇ ਸਿੱਖ ਉਥੇ ਵੀ ਆ ਧਮਕੇ ਅਤੇ ਸਤੀ ਹੋਣ ਵਾਲੀਆਂ ਇਸਤ੍ਰੀਆਂ ਨਾਲ ਵਧੀਕੀ ਕਰਨ ਲੱਗੇ। ਉਨ੍ਹਾਂ ਦੇ ਸਾਰੇ ਗਹਣੇ ਲਾਹ ਲਏ ਤੇ ਉਨ੍ਹਾਂ ਦੇ ਕੰਨਾਂ ਵਿਚੋਂ ਬਾਲੀਆਂ ਇੱਨੇ ਜ਼ੋਰ ਨਾਲ ਖਿੱਚੀਆਂ ਕਿ ਉਨ੍ਹਾਂ ਦੇ ਕੰਨਾਂ ਵਿਚੋਂ ਲਹੂ ਦੀਆਂ ਤਤੀਰੀਆਂ ਵਗ ਟੁਰੀਆਂ। ਉਸ ਵੇਲੇ ਉਹ ਇਸਤ੍ਰੀਆਂ ਸਬਰ ਸ਼ੁਕਰ ਕਰ ਕੇ ਬੈਠੀਆਂ ਰਹੀਆਂ; ਉਹ ਮੂੰਹੋਂ ਕੁਝ ਨਹੀਂ ਕਹੰਦੀਆਂ ਸਨ, ਕੇਵਲ ਇਹੀ ਆਖਦੀਆਂ ਸਨ, ਕਿ 'ਰੱਬ ਤੁਹਾਡਾ ਬੇੜਾ ਗ਼ਰਕ ਕਰੇ; ਤੁਹਾਡਾ ਸਤਿਆਨਾਸ ਹੋਵੇ। ਰੱਬ ਆਪਣੀ ਲੋਕਾਈ ਨੂੰ ਤੁਹਾਡੇ ਅਤਿਆਚਾਰਾਂ ਤੋਂ ਬਚਾਏ।'

ਸਰਦਾਰ ਜਵਾਹਰ ਸਿੰਘ ਦੇ ਕਤਲ ਪਿੱਛੋਂ ਰਾਜ ਦੇ ਕਿਸੇ ਅਧਿਕਾਰੀ ਜਾਂ ਸਰਦਾਰ ਨੇ ਵਜ਼ੀਰ ਦੀ ਪੱਦਵੀ ਪ੍ਰਵਾਨ ਨ ਕੀਤੀ ਤੇ ਨ ਕੋਈ ਫ਼ੌਜ ਦਾ ਅਧਿਕਾਰੀ (ਜਾਂ ਮੁਖ ਅਧਿਕਾਰੀ) ਬਣਨਾ ਚਾਹੁੰਦਾ ਸੀ। ਉਸ ਵੇਲੇ ਫ਼ੌਜ ਤੇ ਦਰਬਾਰ ਦੇ ਅਧਿਕਾਰੀਆਂ ਦੀ ਰਾਇ ਅਨੁਸਾਰ ਰਾਜਾ ਗੁਲਾਬ ਸਿੰਘ ਨੂੰ ਲਾਹੌਰ ਬੁਲਾਇਆ ਗਇਆ, ਪਰ ਉਹ ਅਜੇਹੇ ਸਮੇਂ ਕਦੋਂ ਆਉਣ ਵਾਲਾ ਸੀ? ਉਸ ਵੇਲੇ ਮਹਾਰਾਣੀ ਜਿੰਦਾ ਆਪ ਦਰਬਾਰ ਲਾਉਂਦੀ ਸੀ ਤੇ ਸਾਧਾਰਣ ਹੁਕਮ ਉਸ ਦੀ ਰਾਇ ਨਾਲ ਜਾਰੀ ਹੁੰਦੇ ਸਨ। ਉਸ ਵੇਲੇ ਰਾਜਾ-ਦਰਬਾਰ ਦੇ ਸਾਰੇ ਅਧਿਕਾਰੀ ਫ਼ੌਜ ਤੋਂ ਇੱਨਾ ਡਰਦੇ ਤੇ ਸਹਮੇ ਹੋਏ ਸਨ, ਕਿ ਹਰ ਇਕ ਆਪਣੇ ਨਿਕਲੇ ਹੋਏ ਸਵਾਸਾਂ ਨੂੰ ਅੰਤਲੇ ਸਵਾਸ ਸਮਝਦਾ। ਕਦੀ ਫ਼ੌਜ ਵਲੋਂ ਇਹ ਮੰਗ ਪੇਸ਼ ਹੁੰਦੀ ਸੀ, ਕਿ ਦੀਵਾਨ ਦੀਨਾ ਨਾਥ ਨੇ ਖਾਲਸੇ ਦਾ ਬੜਾ ਮਾਲ ਖਾਧਾ ਹੈ, ਉਹ ਖਾਲਸਾ ਜੀ ਨੂੰ (ਸਿੱਖ ਫ਼ੌਜ ਨੂੰ) ਇਕ ਇਕ ਸੋਨੇ ਦੀ ਅੰਗੂਠੀ ਦੇਵੇ।' ਇਸੇ ਤਰ੍ਹਾਂ ਕਦੀ ਬਖ਼ਸ਼ੀ ਭਗਤ ਰਾਮ ਤੇ ਕਦੀ ਰਾਜਾ ਨਿਹਾਲ ਸਿੰਘ ਵਲ ਲਾਲਚ ਦੀ ਅੱਖ ਉੱਠਦੀ ਸੀ, ਜਦ ਦਰਬਾਰ ਦੇ ਸਾਰੇ ਅਧਿਕਾਰੀਆਂ ਤੇ ਸਰਦਾਰਾਂ ਨੇ ਸਮਝ ਲਇਆ ਕਿ ਹੁਣ ਸਿੱਖਾਂ (ਫ਼ੌਜ) ਹੱਥੋਂ ਜਾਨ ਬਚਾਉਣੀ ਅਸੰਭਵ ਹੈ, ਅਤੇ ਅਜੇਹੀ ਸ਼ਕਤੀਸ਼ਾਲੀ ਫ਼ੌਜ ਨੂੰ ਅੰਗ੍ਰੇਜ਼ਾਂ ਤੋਂ ਬਿਨਾਂ ਹੋਰ ਕੋਈ ਸੋਧ ਜਾਂ ਦਬਾ ਨਹੀਂ ਸਕਦਾ, ਤਾਂ ਉਨ੍ਹਾਂ ਇਹੀ ਉਚਿਤ ਸਮਝਿਆ ਕਿ ਕਿਸੇ ਤਰ੍ਹਾਂ ਇਨ੍ਹਾਂ ਸਿੱਖਾਂ ਫ਼ੌਜਾਂ ਨੂੰ ਅੰਗ੍ਰੇਜ਼ਾਂ ਨਾਲ ਲੜਨ ਲਈ ਉਕਸਾਇਆ ਜਾਵੇ। ਇਸ ਲਈ ਵਿਉਂਤ ਤੇ ਮਤੇ ਅਨੁਸਾਰ ਸ਼ਾਲਾਮਾਰ ਬਾਗ਼ ਵਿਖੇ ਇਕ ਜਲਸਾ ਕੀਤਾ ਗਇਆ; ਉਸ ਜਲਸੇ ਵਿਚ ਫ਼ੌਜ ਦੇ ਸਾਰੇ ਪੰਚ ਵੀ ਸੱਦੇ ਗਏ ਤੇ ਉਨ੍ਹਾਂ ਦੇ ਸਾਮ੍ਹਣੇ ਇਉਂ ਵਰਣਨ ਕੀਤਾ ਗਇਆ ਕਿ "ਖਾਲਸਾ ਜੀ! ਅੰਗ੍ਰੇਜ਼ਾਂ ਨੇ ਉਹ ਸਾਰੇ ਪੁਰਾਣੇ ਇਕਰਾਰ ਤੇ ਬਚਨ ਜਿਹੜੇ ਉਨ੍ਹਾ ਨੇ ਮਹਾਰਾਜਾ ਰਣਜੀਤ ਸਿੰਘ ਨਾਲ ਕੀਤੇ ਸਨ, ਮੂਲੋਂ ਭੁਲਾ ਦਿੱਤੇ ਹਨ ਤੇ ਦਿਲ ਦੀ ਤਖ਼ਤੀ ਤੋਂ ਪੋਚ ਦਿੱਤੇ ਹਨ; ਇਸੇ ਕਰਕੇ ਸਤਲੁਜੋਂ ਪਾਰਲਾ ਮੌੜਾਂ ਦਾ ਇਲਾਕਾ ਜਿਹੜਾ ਲਾਹੌਰ ਸਰਕਾਰ ਵਿਚ ਸ਼ਾਮਿਲ ਸੀ ਤੇ ਜਿਸ ਪੁਰ ਦਰਬਾਰ ਦਾ ਪੂਰਾ ਪੂਰਾ ਹੱਕ ਤੇ ਅਧਿਕਾਰ ਸੀ, ਰਾਜਾ ਨਾਭਾ ਨੇ ਜ਼ਬਤ ਕਰ ਲਇਆ ਤੇ ਅੰਗ੍ਰੇਜ਼ਾਂ ਨੇ ਲਾਹੌਰ ਦਰਬਾਰ ਦੀ ਬਾਤ ਨ ਪੁੱਛੀ ਅਤੇ ਰਾਜਾ ਸੁਚੇਤ ਸਿੰਘ ਦਾ ਪੰਦਰਾਂ ਲੱਖ ਰੁਪਿਆ ਵੀ, ਜਿਹੜਾ ਉਸ ਨੇ ਫ਼ੀਰੋਜ਼ਪੁਰ ਰਖਿਆ ਹੋਇਆ ਸੀ, ਦਰਬਾਰ ਨੂੰ ਨ ਦਿੱਤਾ; ਇਸ ਲਈ ਚੰਗਾ ਇਹੀ ਹੈ ਕਿ ਖਾਲਸਾ ਜੀ ਹਿੰਮਤ ਨਾਲ ਕੰਮ ਲੈਣ, ਕਮਰਕੱਸੇ ਕਰਨ ਅਤੇ ਅੰਗ੍ਰੇਜ਼ਾਂ ਨਾਲ ਦੋ ਦੋ ਹੱਥ ਕਰ ਵਿਖਾਉਣ ਤਾਂ ਜੋ ਅੰਗ੍ਰੇਜ਼ਾਂ

ਤੇ ਵੀ ਖਾਲਸਾ ਜੀ ਦੀ ਬਹਾਦਰੀ ਤੇ ਸੂਰਮਤਾਈ ਦਾ ਸਿੱਕਾ ਬੈਠ ਜਾਵੇ ਤੇ ਅੱਗੋਂ ਫੇਰ ਕਦੀ ਖਾਲਸਾ ਜੀ ਦੇ ਕੰਮਾਂ ਵਿਚ ਦਖ਼ਲ ਨ ਦੇਣ ਤੇ ਵਧੀਕੀ ਨ ਕਰ ਸਕਣ। ਇਹ ਗੱਲ ਸੁਣਦੇ ਹੀ ਫ਼ੌਜ ਨੇ ਬੜੀ ਹੈਰਾਨੀ ਪ੍ਰਗਟ ਕੀਤੀ ਤੇ ਕਹਿਆ, ਕਿ 'ਹੈਂ' ! ਅੰਗ੍ਰੇਜ਼ਾਂ ਵਿਚ ਇੱਨੀ ਸ਼ਕਤੀ ਹੈ, ਕਿ ਖਾਲਸਾ ਜੀ ਦੇ ਮੁਲਕ ਤੇ ਮਾਲ ਵਲ ਅੱਖ ਚੁੱਕ ਕੇ ਵੇਖ ਸਕਣ ? ਇਸ ਵੇਲੇ ਜੇਕਰ ਸਕੰਦਰ, ਦਾਰਾ ਜਾਂ ਫਰੇਦੂੰ ਵੀ ਹੁੰਦਾ ਤਾਂ ਵੀ ਉਹ ਖਾਲਸਾ ਜੀ ਦਾ ਮੁਕਾਬਲਾ ਨਹੀਂ ਕਰ ਸਕਦਾ ਸੀ। ਅੰਗ੍ਰੇਜ਼ ਕੀ ਚੀਜ਼ ਹਨ ? ਬੱਸ ਫੇਰ ਕੀ ਸੀ; ਉਸੇ ਦਿਨ ਤੋਂ ਹੀ ਖਾਲਸਾ ਜੀ ਮੁਹਿਮ ਦੀਆਂ ਤਿਆਰੀਆਂ ਸ਼ੁਰੂ ਕਰ ਦਿੱਤੀਆਂ ਅਤੇ ਬੜੀ ਤੇਜ਼ੀ ਤੇ ਫ਼ੁਰਤੀ ਨਾਲ ੧੧ ਦਸੰਬਰ, ੧੮੪੫ ਈ. ਨੂੰ ਸਿੱਖ ਫ਼ੌਜ ਲੁਧਿਆਣਾ ਆਦਿ ਥਾਵਾਂ ਨੂੰ ਚੱਲ ਪਈ। ਦਸੰਬਰ ਦੇ ਸ਼ੁਰੂ ਵਿਚ ਇਹ ਖ਼ਬਰ ਅੰਗ੍ਰੇਜ਼ਾਂ ਨੂੰ ਵੀ ਪਹੁੰਚ ਗਈ ਕਿ ਲਾਹੌਰੋਂ ਸਿੱਖ ਫ਼ੌਜਾਂ ਅੰਗ੍ਰੇਜ਼ਾਂ ਨਾਲ ਲੜਨ ਲਈ ਆ ਰਹੀਆਂ ਹਨ। ਉਸ ਵੇਲੇ ਗਵਰਨਰ ਜਨਰਲ ਅੰਬਾਲਾ ਵਿਖੇ ਸੈਨਾਪਤੀ, ਹਿੰਦ (ਕਮਾਂਡਰ-ਇਨ-ਚੀਫ) ਨੂੰ ਮਿਲਿਆ ਤੇ ਰਾਇ ਦਿੱਤੀ ਕਿ ਅੰਗ੍ਰੇਜ਼ੀ ਫ਼ੌਜਾਂ ਪੱਛਮੀ ਜ਼ਿਲ੍ਹਿਆਂ ਤੋਂ ਆ ਕੇ ਫ਼ੀਰੋਜ਼ਪੁਰ ਤੇ ਲੁਧਿਆਣਾ ਜਮ੍ਹਾ ਹੋ ਜਾਣ; ਇਸ ਪੁਰ ਦਿਨਾਂ ਵਿਚ ਹੀ ਸਤਾਰਾਂ ਹਜ਼ਾਰ ਆਦਮੀ ਤੇ ਉਨੁਤਰ ਤੋਪਾਂ ਉਪਰੋਕਤ ਦੋਵਾਂ ਥਾਵਾਂ ਤੇ ਜਮ੍ਹਾ ਹੋ ਗਈਆਂ ਅਤੇ ਲਾਰਡ ਹਾਰਡਿੰਗ ਨੇ ਲੁਧਿਆਣਾ ਦੇ ਕਿਲ੍ਹੇ ਨੂੰ ਬਹੁਤ ਮਜ਼ਬੂਤ ਬਣਾ ਲਇਆ ਅਤੇ ਲਾਰਡ ਗਫ਼ ਵੀ ਚਾਲੀ ਹਜ਼ਾਰ ਦੀ ਫ਼ੌਜ ਤੇ ਤਪਖ਼ਾਨਿਆਂ ਨਾਲ ਸਿੱਖਾਂ ਦੇ ਮੁਕਾਬਲੇ ਲਈ ਤਿਆਰ ਹੋ ਗਇਆ; ਭਾਵੇਂ ਇੱਨੀ ਅੰਗ੍ਰੇਜ਼ੀ ਫ਼ੌਜ ਜਮ੍ਹਾ ਹੋ ਗਈ ਸੀ, ਜਿੱਨੀ ਕਿ ਉਤੇ ਅਸੀਂ ਦੱਸ ਆਏ ਹਾਂ ਪਰ ਫੇਰ ਵੀ ਅਨੁਮਾਨ ਇਹ ਲਾਇਆ ਗਇਆ, ਕਿ ਸਿੱਖਾਂ ਦੀ ਫ਼ੌਜ ਅੰਗ੍ਰੇਜ਼ਾਂ ਨਾਲੋਂ ਵੀ ਵੱਧ ਸੀ। ਉਸ ਦਾ ਅੰਦਾਜ਼ਾ ਸੱਠ ਹਜ਼ਾਰ ਤੋਂ ਵੀ ਵਧੇਰਾ ਸੀ। ਸਰਦਾਰ ਤੇਜ ਸਿੰਘ, ਰਾਜਾ ਲਾਲ ਸਿੰਘ ਤੇ ਸਰਦਾਰ ਸ਼ਾਮ ਸਿੰਘ ਅਟਾਰੀਵਾਲਾ ਸਿੱਖ ਫ਼ੌਜਾਂ ਦੇ ਸੈਨਾਪਤੀ ਥਾਪੇ ਗਏ ਤੇ ਸਾਰੀ ਫ਼ੌਜ ਲਾਹੌਰ ਤੋਂ ਤਿੰਨ ਲਸ਼ਕਰਾਂ ਵਿਚ ਤਿਆਰ ਹੋ ਕੇ ਚੱਲੀ। ਰਾਹ ਵਿਚ ਇਸ ਫ਼ੌਜ ਨੇ ਆਪਣੇ ਹੀ ਮੁਲਕ ਵਿਚ ਬੜੀਆਂ ਵਧੀਕਿਆਂ ਕੀਤੀਆਂ ਤੇ ਕਿਸੇ ਪਿੰਡ ਵਿਚੋਂ ਵੀ ਕੋਈ ਚੀਜ਼ ਮੁੱਲ ਨ ਲਈ, ਸਗੋਂ ਹਰ ਥਾਂ ਲੁੱਟ-ਮਾਰ ਕਰਦੀ ਹੋਈ ਇਕ ਪੜਾਉ ਤੋਂ ਦੂਜੇ ਪੜਾਉ ਪੁੱਜਦੀ ਗਈ। ਉਸ ਵੇਲੇ ਪ੍ਰਜਾ ਹੱਥ ਚੁੱਕ ਚੁੱਕ ਕੇ ਅਰਦਾਸਾਂ ਕਰਦੀ ਸੀ, ਕਿ 'ਰੱਬ ਫ਼ੌਜ ਦੇ ਸਿੱਖਾਂ ਨੂੰ ਮੁੜ ਕੇ ਜਿਉਂਦਾ ਨ ਲਿਆਵੇ।' ਸਿੱਖ ਲਾਹੌਰ ਤੋਂ ਅੰਨ, ਗੋਲਾ, ਬਾਰੂਦ ਆਦਿ ਸਾਮਾਨ ਮੈਗਜ਼ੀਨ ਤੋਂ ਚੋਖੀ ਮਾਤ੍ਰਾ ਵਿਚ ਲੈ ਗਏ ਸਨ। ਜਦ ਇਹ ਸਾਰੀ ਫ਼ੌਜ ਸਤਲੁਜ ਦਰਿਆ ਕੰਢੇ ਪਹੁੰਚੀ ਤਾਂ ਅੰਗ੍ਰੇਜ਼ਾਂ ਨੇ ਸਿੱਖ ਫ਼ੌਜਾਂ ਵਿਚ ਬਹੁਤ ਸਾਰੇ ਇਸ਼ਤਿਹਾਰ ਇਸ ਭਾਵ ਦੇ ਭੇਜੇ, ਕਿ 'ਅੰਗ੍ਰੇਜ਼ੀ ਸਰਕਾਰ ਨਾਲ ਮਿਤ੍ਰਤਾ ਤੇ ਏਕਤਾ ਦੇ ਸੰਬੰਧ ਮਹਾਰਾਜਾ ਰਣਜੀਤ ਸਿੰਘ ਨੇ ਸਥਾਪਿਤ ਕੀਤੇ ਸਨ, ਤੇ ਉਸ ਦਿਨ ਤੋਂ ਲੈ ਕੇ ਅੱਜ ਤਕ ਇਸ ਸੰਬੰਧ ਵਿਚ ਕਿਸੇ ਧਿਰ ਵਲੋਂ ਕੀਤੇ ਹੋਏ ਬਚਨ ਤੋੜੇ ਨਹੀਂ ਗਏ; ਅਤੇ ਅੰਗ੍ਰੇਜ਼ੀ ਸਰਕਾਰ ਹੁਣ ਵੀ, ਜਿਥੋਂ ਤਕ ਸੰਭਵ ਹੋਇਆ, ਉਨ੍ਹਾਂ ਬਚਨਾਂ ਦਾ ਪਾਲਣ ਕਰੇਗੀ ਤੇ ਆਪਣੇ ਇਕਰਾਰਾਂ ਨੂੰ ਨਿਭਾਏਗੀ; ਪਰ ਖਾਲਸਾ ਜੀ ਦੀ ਫ਼ੌਜ ਬਿਨਾਂ ਕਿਸੇ ਘਟਨਾ ਜਾਂ ਕਾਰਣ ਦੇ ਦੁਸ਼ਮਨੀ ਤੇ ਕਿਉਂ ਉਤਰ ਆਈ ਹੈ ਤੇ ਘਰ ਤੋਂ ਚੱਲ ਕੇ ਇਥੇ ਲੜਨ ਲਈ ਕਿਉਂ ਆਈ ਹੈ ? ਹੁਣ ਵੀ ਖਾਲਸਾ ਜੀ ਲਈ ਇਹੀ ਉਚਿਤ

ਹੈ ਕਿ ਉਹ ਦਰਿਆ ਪਾਰ ਨ ਕਰਨ ਤੇ ਲਾਹੌਰ ਵਾਪਸ ਚਲੇ ਜਾਣ, ਨਹੀਂ ਤਾਂ ਉਨ੍ਹਾਂ ਨੂੰ ਇਸ ਵਧੀਕੀ ਤੇ ਗੁਸਤਾਖ਼ੀ ਦਾ ਦੰਡ ਦਿੱਤਾ ਜਾਵੇਗਾ; ਤੇ ਉਨ੍ਹਾਂ ਦੇ ਦਰਿਆ ਪਾਰ ਕਰਨ ਪਿੱਛੋਂ, ਫੇਰ ਕੋਈ ਉਜ਼ਰ ਬਹਾਨਾ ਨਹੀਂ ਸੁਣਿਆ ਜਾਵੇਗਾ। ਇਹ ਇਸ਼ਤਿਹਾਰ ਫ਼ੌਜ ਦੇ ਬਹੁਤ ਸਾਰੇ ਅਧਿਕਾਰੀਆਂ ਨੇ ਵੇਖੇ ਤੇ ਵਾਚੇ ਪਰ ਉਹ ਤਾਂ ਫ਼ੌਜਾਂ ਨੂੰ ਮਰਵਾਉਣ ਵਾਸਤੇ ਹੀ ਲਿਆਏ ਸਨ, ਇਨ੍ਹਾਂ ਇਸ਼ਤਿਹਾਰਾਂ ਤੇ ਕਿਵੇਂ ਅਮਲ ਕਰਦੇ। ਜਦ ਸਿੱਖਾਂ ਦੀ ਫ਼ੌਜ ਦਰਿਆ ਪਾਰ ਕਰ ਗਈ ਤਾਂ ਅੰਗ੍ਰੇਜ਼ਾਂ ਨੇ ਬੜੀ ਸਖ਼ਤੀ ਨਾਲ ਸਿੱਖਾਂ ਦਾ ਮੁਕਾਬਲਾ ਕੀਤਾ ਤੇ ਦੋਹਾਂ ਧਿਰਾਂ ਦੀਆਂ ਪਰਸਪਰ ਪੰਜ ਲੜਾਈਆਂ ਹੋਈਆਂ। ਪਹਲੀ ਲੜਾਈ ਪਿੰਡ ਮੁਦਕੀ ਵਿਖੇ ਹੋਈ। ਇਸ ਲੜਾਈ ਵਿਚ ਤੋਪਖ਼ਾਨੇ ਤੋਂ ਛੁੱਟ ਸਿੱਖਾਂ ਦੀ ਤੀਹ ਹਜ਼ਾਰ ਜੰਗੀ ਫ਼ੌਜ ਸੀ, ਜਿਹੜੀ ਖ਼ੂਬ ਸਜੀ ਸਜਾਈ ਤੇ ਪੂਰੀ ਤਰ੍ਹਾਂ ਲੈਸ ਸੀ ਤੇ ਇਸ ਦਾ ਸੈਨਾਪਤੀ ਰਾਜਾ ਲਾਲ ਸਿੰਘ ਸੀ। ਤੀਹ ਹਜ਼ਾਰ ਵਿਚੋਂ ਬਾਈ ਹਜ਼ਾਰ ਤਾਂ ਪਿਆਦਾ ਫ਼ੌਜ ਸੀ; ਤੇ ਅੱਠ ਹਜ਼ਾਰ ਸਵਾਰ ਸਨ ਅਤੇ ਬੱਤੀ ਤੋਪਾਂ ਸਨ। ਇਹ ਫ਼ੌਜ ਅੰਗ੍ਰੇਜ਼ਾਂ ਦੇ ਮੁਕਾਬਲੇ ਤੇ ਬੜੀ ਚੁਸਤੀ ਤੇ ਚਲਾਕੀ ਨਾਲ ਡੱਟ ਗਈ ਤੇ ਬੜੀ ਫੁਰਤੀ ਤੇ ਤੇਜ਼ੀ ਨਾਲ ਲੜੀ। ਲੜਾਈ ਸਮੇਂ ਇਸ ਫ਼ੌਜ ਦੇ ਪੈਰ ਪਿਛਾਂਹ ਅਸਲੋਂ ਨ ਹਟੇ, ਅੰਗ੍ਰੇਜ਼ਾਂ ਵਲ ਗੋਲਿਆਂ ਦੀ ਸਖ਼ਤ ਅੱਗ ਵਰ੍ਹਾਈ ਗਈ ਅਤੇ ਪਿਆਦਾ ਫ਼ੌਜ ਨੇ ਬੜੀ ਸੂਰਮਤਾਈ ਤੇ ਦਲੇਰੀ ਨਾਲ ਜੰਗ ਕੀਤੀ ਤੇ ਜੇਕਰ ਇਕ ਅਧ ਘੜੀ ਹੋਰ ਲੜਦੀ ਰਹਿੰਦੀ ਤਾਂ ਸਿੱਖਾਂ ਨੇ ਮੈਦਾਨ ਮਾਰ ਲੈਣਾ ਸੀ; ਪਰ ਜਦ ਰਾਜਾ ਲਾਲ ਸਿੰਘ ਸੈਨਾਪਤੀ ਨੇ ਵੇਖਿਆ, ਕਿ ਉਸ ਦੀ ਫ਼ੌਜ ਵਧਦੀ ਜਾ ਰਹੀ ਹੈ ਤੇ ਉਸ ਨੂੰ ਯਕੀਨ ਹੋ ਗਇਆ ਕਿ ਇਹ ਅਵੱਸ਼ ਫ਼ਤਹ ਪ੍ਰਾਪਤ ਕਰ ਲਵੇਗੀ, ਤਾਂ ਉਸ ਨੇ ਭੱਜ ਜਾਣ ਦੀ ਨੀਅਤ ਧਾਰੀ ਤਾਂ ਜੋ ਆਪਣੀ ਫ਼ੌਜ ਨੂੰ ਹਰਾ ਦੇਵੇ; ਕਿਉਂਕਿ ਵਾਸਤਵ ਵਿਚ ਉਸ ਦਾ ਭਾਵ ਆਪਣੀ ਫ਼ੌਜ ਨੂੰ ਜਲੀਲ ਤੇ ਖ਼ਵਾਰ ਕਰਨਾ ਸੀ। ਇਹ ਸੋਚ ਕੇ ਉਹ ਅੱਠ ਹਜ਼ਾਰ ਸਵਾਰਾਂ ਨਾਲ ਮੈਦਾਨ ਤੋਂ ਭੱਜ ਨਿਕਲਿਆ ਤੇ ਉਹ ਸਵਾਰ, ਭਾਵੇਂ ਬਹਾਦਰ ਸਿੱਖ ਸਨ, ਪਰ ਭਾਰੀ ਕਾਇਰਤਾ ਨਾਲ ਰਾਜਾ ਲਾਲ ਸਿੰਘ ਦੇ ਨਾਲ ਹੋ ਗਏ ਤੇ ਅੱਠ ਹਜ਼ਾਰ ਸਵਾਰਾਂ ਵਿਚੋਂ ਕਿਸੇ ਨੇ ਵੀ ਆਪਣੀ ਬੰਦੂਕ ਸਰ ਨ ਕੀਤੀ। ਜਦ ਫ਼ੌਜ ਦਾ ਅਧਿਕਾਰੀ ਵੀ ਨੱਸ ਗਇਆ ਤੇ ਸਵਾਰ ਵੀ ਪਿੱਠ ਵਿਖਾ ਗਏ, ਤਾਂ ਲੜਨ ਵਾਲੀ ਪਿਆਦਾ ਫ਼ੌਜ ਵਿਚੋਂ ਵੀ ਬਹੁਤ ਸਾਰਾ ਹਿੱਸਾ ਭੱਜ ਗਇਆ ਤੇ ਕੇਵਲ ਯਾਰਾਂ ਹਜ਼ਾਰ ਸਿਪਾਹੀ ਤੇ ਤੋਪਖ਼ਾਨਾ ਬਰਾਬਰ ਲੜਦੇ ਰਹੇ। ਇਹ ਲੜਾਈ ਥੋੜਾ ਦਿਨ ਰਹਿੰਦਿਆਂ ਸ਼ੁਰੂ ਹੋਈ ਸੀ; ਉਂਜ ਵੀ ਉਸ ਸਮੇਂ ਕੁਵੇਲਾ ਹੋ ਗਇਆ ਸੀ; ਉਸ ਵੇਲੇ ਅੰਗ੍ਰੇਜ਼ਾਂ ਨੇ ਸਿੱਖਾਂ ਤੇ ਉੜੱਤੇ ਉੜਤੀ ਕਈ ਹਮਲੇ ਕੀਤੇ ਜਿਨ੍ਹਾਂ ਨਾਲ ਉਹ ਬੇਬਸ ਹੋ ਗਏ ਤੇ ਦਿਲ ਛਡ ਗਏ ਅਤੇ ਸਤਾਰਾਂ ਤੋਪਾਂ ਮੈਦਾਨ ਵਿਚ ਹੀ ਛੱਡ ਕੇ ਭੱਜ ਗਏ। ਅੰਗ੍ਰੇਜ਼ਾਂ ਨੇ ਪਿੱਛਾ ਕਰ ਕੇ ਉਨ੍ਹਾਂ ਨੂੰ ਅਜੇਹਾ ਭਜਾਇਆ ਤੇ ਤਿੱਤਰ-ਬਿੱਤਰ ਕਰ ਦਿੱਤਾ, ਕਿ ਕੋਈ ਕਿਸੇ ਦੀ ਬਾਤ ਨਹੀਂ ਪੁੱਛਦਾ ਸੀ। ਇਸ ਲੜਾਈ ਵਿਚ ਅੰਗ੍ਰੇਜ਼ਾਂ ਦੇ ਛੇ ਸੌ ਸਤਵੰਜਾ ਸਿਪਾਹੀ ਫੱਟੜ ਹੋਏ ਤੇ ਦੋ ਸੌ ਬਾਰਾਂ ਆਦਮੀ ਮਾਰੇ ਗਏ। ਅੰਗ੍ਰੇਜ਼ੀ ਏਜੰਟ ਮਿਸਟਰ ਬਰਾਡਫੁਟ ਵੀ ਇਸੇ ਲੜਾਈ ਵਿਚ ਮਾਰਿਆ ਗਇਆ।

ਦੂਜੀ ਲੜਾਈ ਪਿੰਡ ਭਾਈ ਫੇਰੂ ਵਿਖੇ ਹੋਈ। ਸਿੱਖਾਂ ਦੀ ਫ਼ੌਜ ਵਿਚ ਬਾਰਾਂ ਪਲਟਨਾਂ, ਦਸ ਰੈਜਮੈਂਟਾਂ ਸਵਾਰਾਂ ਦੀਆਂ ਅਤੇ ਸੌ ਤੋਪਾਂ ਸਨ। ਇਸ ਫ਼ੌਜ ਦੇ ਮੁਕਾਬਲੇ ਤੇ ਅੰਗ੍ਰੇਜ਼ਾਂ ਦਾ ਸੈਨਾਪਤੀ ਸਰ ਹੇਅਰ ਗਫ ਤੇ ਗਵਰਨਰ ਜਨਰਲ ਲਾਰਡ ਹਾਰਡਿੰਗ ਸਨ। ਦੋਹਾਂ ਧਿਰਾਂ ਵਲੋਂ ਲੜਾਈ ਦੀ ਚੰਗਿਆੜੀ ਅਸਮਾਨਾਂ ਤਕ ਉੱਚੀ ਮੱਚ ਉਠੀ ਅਤੇ ਦੋਹਾਂ ਪਾਸਿਆਂ ਤੋਂ ਬੜੀ ਗਰਮੀ ਤੇ ਤਕੜਾਈ ਨਾਲ ਗੋਲਾਬਾਰੀ ਸ਼ੁਰੂ ਹੋਈ। ਜਦੋਂ ਸਿੱਖਾਂ ਦੀਆਂ ਇਕ ਦੋ ਤੋਪਾਂ ਚਲਦੀਆਂ ਤਾਂ ਦੂਰ ਦੂਰ ਤਕ ਉਨ੍ਹਾਂ ਦੀ ਮਾਰ ਹੁੰਦੀ, ਪਰ ਫੇਰ ਵੀ ਅੰਗ੍ਰੇਜ਼ੀ ਫ਼ੌਜ ਬੜੀ ਬਹਾਦਰੀ ਨਾਲ ਅਗਾਂਹ ਵਧਦੀ ਆਈ; ਸਿੱਖਾਂ ਨੇ ਪੂਰੀ ਤਾਕਤ ਨਾਲ ਉਨ੍ਹਾਂ ਦੇ ਸਖ਼ਤ ਹਮਲੇ ਰੋਕੇ। ਇਸ ਫ਼ੌਜ ਦਾ ਸੈਨਾਪਤੀ ਸਰਦਾਰ ਤੇਜਾ ਸਿੰਘ ਵੱਖਰਾ ਖਲੋਤਾ ਲੜਾਈ ਵੇਖ ਰਹਿਆ ਸੀ; ਚਾਨਚਕ ਪਤਾ ਨਹੀਂ, ਉਸ ਦੇ ਦਿਲ ਵਿਚ ਕੀ ਆਈ, ਕਿ ਬਿਨਾਂ ਕਿਸੇ ਕਾਰਣ ਉਹ ਉਥੋਂ ਭੱਜ ਉਠਿਆ; ਤੇ ਜਿੰਨੀ ਫ਼ੌਜ ਉਸ ਦੀ ਘਰੋਗੀ ਸੀ ਤੇ ਉਸ ਦੀ ਰੱਖਿਆ ਕਰ ਰਹੀ ਸੀ, ਉਹ ਵੀ ਉਸ ਦੇ ਨਾਲ ਹੀ ਭੱਜ ਪਈ। ਜਦ ਉਸ ਦੀ ਫ਼ੌਜ ਨੇ ਵੇਖਿਆ ਸੈਨਾਪਤੀ ਤਾਂ ਭੱਜ ਗਇਆ ਹੈ ਅਤੇ ਬਹੁਤ ਸਾਰੀ ਫ਼ੌਜ ਵੀ ਨਾਲ ਭਜਾ ਲੈ ਗਇਆ ਹੈ ਤਾਂ ਉਹ ਵੀ ਦਿਲ ਛੱਡ ਗਈ ਤੇ ਸੱਤਰ ਤੋਪਾਂ ਮੈਦਾਨ ਵਿਚ ਛੱਡ ਕੇ ਭੱਜ ਗਈ। ਜਿੰਨਾ ਸਾਮਾਨ, ਤੋਪਾਂ, ਗੋਲਾ-ਬਾਰੂਦ, ਮੈਗਜ਼ੀਨ ਆਦਿ ਸਿੱਖ ਮੈਦਾਨ ਵਿਚ ਛੱਡ ਗਏ ਉਹ ਸਾਰਾ ਅੰਗ੍ਰੇਜ਼ਾਂ ਨੇ ਲੈ ਲਇਆ। ਇਸ ਲੜਾਈ ਵਿਚ ਛੇ ਸੌ ਚੁਰਾਨਵੇ (੬੯੪) ਸਿਪਾਹੀ ਤੇ ਅਧਿਕਾਰੀ ਮਾਰੇ ਗਏ ਤੇ ਇਕ ਹਜ਼ਾਰ ਸੱਤ ਸੌ (੧੭੦੦) ਫੱਟੜ ਹੋਏ।

ਤੀਜੀ ਲੜਾਈ ਲੁਧਿਆਣਾ ਦੇ ਨੇੜੇ ਹੋਈ। ਉਸ ਦਾ ਵਰਣਨ ਇਸ ਪ੍ਰਕਾਰ ਹੈ: ਕਿ ਸਿੱਖ ਫ਼ੌਜ ਦਾ ਇਕ ਦਸਤਾ ਸਰਦਾਰ ਰਣਜੋਧ ਸਿੰਘ ਮਜੀਠੀਆ ਦੇ ਅਧੀਨ, ਸਰਦਾਰ ਨਿਹਾਲ ਸਿੰਘ ਆਹਲੂਵਾਲੀਆ ਤੇ ਰਾਜਾ ਚੇਤ ਸਿੰਘ ਸਮੇਤ ਲੁਧਿਆਣਾ ਦੇ ਨੇੜੇ ਲੋਡੋਵਾਲ ਉਤਰਿਆ ਹੋਇਆ ਸੀ ਅਤੇ ਉਸ ਦਾ ਡੇਰਾ ਪਿੰਡ ਬੱਦੋਵਾਲ ਵਿਖੇ ਸੀ। ਜਦ ਜਨਰਲ ਸਮਿੱਥ ਸਾਹਿਬ ਦੇ ਅਧੀਨ ਅੰਗ੍ਰੇਜ਼ੀ ਫ਼ੌਜ ਅਚਾਨਕ ਸਿੱਖਾਂ ਦੇ ਸਾਮ੍ਹਣਿਉਂ ਉਧਰੋਂ ਲੰਘੀ, ਤਾਂ ਸਿੱਖਾਂ ਨੇ ਅੰਗ੍ਰੇਜ਼ਾਂ ਤੇ ਗੋਲਾਬਾਰੀ ਸ਼ੁਰੂ ਕਰ ਦਿੱਤੀ। ਜਨਰਲ ਸਮਿੱਥ ਨੇ ਵੀ ਝੱਟਪਟ ਆਪਣੀ ਫ਼ੌਜ ਤਿਆਰ ਕਰ ਲਈ ਤੇ ਉਨ੍ਹਾਂ ਦੀਆਂ ਕਤਾਰਾਂ ਬੰਨ੍ਹ ਲਈਆਂ ਤੇ ਮੁਕਾਬਲਾ ਸ਼ੁਰੂ ਹੋ ਗਇਆ। ਕੁਝ ਚਿਰ ਲੜਾਈ ਹੁੰਦੀ ਰਹੀ; ਅਖ਼ੀਰ ਅੰਗ੍ਰੇਜ਼ੀ ਫ਼ੌਜ ਗਿਣਤੀ ਵਿਚ ਥੋੜੀ ਹੋਣ ਕਾਰਣ, ਮੈਦਾਨ ਛੱਡ ਕੇ ਲੁਧਿਆਣਾ ਵਲ ਭੱਜ ਗਈ। ਇਸ ਲੜਾਈ ਵਿਚ ਅੰਗ੍ਰੇਜ਼ਾਂ ਦੇ ਉਨ੍ਹਤਰ (੬੯) ਆਦਮੀ ਮਾਰੇ ਗਏ ਤੇ ਅਠੱਤਰ (੭੮) ਫੱਟੜ ਹੋਏ ਤੇ ਸੱਤਰ (੭੦) ਦਾ ਕੋਈ ਪਤਾ ਨ ਲੱਗਾ; ਸ਼ਾਇਦ ਉਨ੍ਹਾਂ ਦੀਆਂ ਲੋਥਾਂ ਸਿੱਖਾਂ ਦੇ ਢੇਰ ਵਿਚ ਰਲ ਗਈਆਂ ਹੋਣ। ਇਸ ਲੜਾਈ ਵਿਚ ਜਦ ਅੰਗ੍ਰੇਜ਼ੀ ਫ਼ੌਜ ਦੇ ਪੈਰ ਉੱਖੜ ਗਏ ਤੇ ਸਿੱਖ ਉਨ੍ਹਾਂ ਤੇ ਹਾਵੀ ਹੋ ਗਏ ਤਾਂ ਸਿੱਖਾਂ ਨੇ ਉਨ੍ਹਾਂ ਦਾ ਸਹਾਇਕ ਸਾਰਜੈਂਟ ਬੈਰਨ ਸਾਹਿਬ ਤੇ ਕੁਝ ਗੋਰੇ ਫੜ ਲਏ ਤੇ ਆਪਣੀ ਫ਼ਤਹ ਦੀ ਨਿਸ਼ਾਨੀ ਲਾਹੌਰ ਭੇਜੀ। ਜਦ ਲਾਹੌਰ ਇਸ ਗੱਲ ਦੀਆਂ ਖ਼ਬਰਾਂ ਪੁੱਜੀਆਂ ਕਿ ਸਿੱਖਾਂ ਨੇ ਦੋਵਾਂ ਪਾਸਿਉਂ ਹਾਰ ਖਾਧੀ ਹੈ ਤੇ ਉਨ੍ਹਾਂ ਦਾ ਬੜਾ ਭਾਰੀ ਨੁਕਸਾਨ ਹੋਇਆ ਹੈ ਤਾਂ ਰਾਣੀ ਜਿੰਦਾਂ ਨੇ

ਜਿਹੜੀ ਉਸ ਸਮੇਂ ਲਾਹੌਰ ਦਰਬਾਰ ਦੀ ਪਰਮ-ਪ੍ਰਬੰਧਕ ਤੇ ਮੁਖਤਾਰ ਕੁਲ ਸੀ, ਊਠ-ਸਵਾਰ ਭੇਜ ਕੇ ਝੱਟਪਟ ਰਾਜਾ ਗੁਲਾਬ ਸਿੰਘ ਨੂੰ ਬੁਲਵਾ ਲਿਆ ਤੇ ਉਸ ਨੂੰ ਵਜ਼ੀਰੀ ਦੀ ਪਦਵੀ ਦੇ ਕੇ ਦਰਬਾਰ ਦਾ ਵਜ਼ੀਰ ਬਣਾ ਲਇਆ ਤੇ ਰਾਜ ਦਰਬਾਰ ਦੇ ਸਾਰੇ ਕੰਮ-ਕਾਜ ਉਸ ਦੇ ਹਵਾਲੇ ਕਰ ਦਿੱਤੇ। ਚੌਥੀ ਲੜਾਈ ਅਲੀਵਾਲ ਤੇ ਭੌਂਦੀ ਵਿਖੇ ਹੋਈ। ਇਸ ਦਾ ਵਿਸਤਾਰ ਇਸ ਪ੍ਰਕਾਰ ਹੈ, ਕਿ ਜਦ ਜਰਨੈਲ ਸਮਿੱਥ ਦੀ ਫ਼ੌਜ ਹਾਰ ਖਾ ਕੇ ਲੁਧਿਆਣਾ ਪਹੁੰਚੀ; ਤੇ ਵੱਡੇ ਕੈਂਪੂ ਨੂੰ ਉਨ੍ਹਾਂ ਨੇ ਮਦਦ ਲਈ ਮੰਗਿਆ। ਜਦ ਫ਼ੌਜ ਮਦਦ ਲਈ ਆ ਗਈ ਤਾਂ ਲੜਾਈ ਫੇਰ ਦੂਜੀ ਵਾਰ ਸ਼ੁਰੂ ਹੋ ਗਈ। ਜਦ ਲੜਾਈ ਗਰਮ ਹੋਈ ਤਾਂ ਸਰਦਾਰ ਰਣਜੋਧ ਸਿੰਘ ਜਿਹੜਾ ਸੂਰਮਾ ਕਹਲਾਉਂਦਾ ਸੀ, ਕਾਇਰਾਂ ਵਾਂਗ ਸਭ ਤੋਂ ਪਹਲਾਂ ਭੱਜ ਉੱਠਿਆ, ਪਰ ਫ਼ੌਜ ਨੇ ਉਸ ਦੇ ਭੱਜਣ ਦੀ ਕੋਈ ਪ੍ਰਵਾਹ ਨ ਕੀਤੀ ਤੇ ਪਹਲਾਂ ਵਾਂਗ ਹੀ ਲੜਾਈ ਜਾਰੀ ਰੱਖੀ। ਅਖ਼ੀਰ ਆਪਣੇ ਅਧਿਕਾਰੀ ਦੇ ਭੱਜ ਜਾਣ ਕਾਰਣ ਦਿਲ ਤਾਂ ਛੱਡੀ ਬੈਠੀ ਸੀ, ਜਦ ਅੰਗ੍ਰੇਜ਼ਾਂ ਵਲੋਂ ਬਹੁਤਾ ਦਬਾਉ ਤੇ ਸਖ਼ਤ ਜ਼ੋਰ ਪਇਆ ਤਾਂ ਸਿੱਖ ਫ਼ੌਜ ਵੀ ਭੱਜ ਨਿਕਲੀ। ਅੰਗ੍ਰੇਜ਼ੀ ਫ਼ੌਜ ਨੇ ਸਿੱਖਾਂ ਦਾ ਪਿੱਛਾ ਕੀਤਾ ਤੇ ਦਰਿਆ ਦੇ ਕੰਢੇ ਤਕ ਪਿੱਛਾ ਕਰਦੀ ਆ ਗਈ। ਸਿੱਖਾਂ ਨੇ ਬੇਬਸ ਹੋ ਦਰਿਆ ਵਿਚ ਛਾਲਾਂ ਮਾਰ ਦਿੱਤੀਆਂ ਤੇ ਸੈਂਕੜੇ ਸਿੱਖ ਦਰਿਆ ਵਿਚ ਡੁੱਬ ਗਏ। ਉਸ ਵੇਲੇ ਸਿੱਖਾਂ ਨੂੰ ਸਿਰ ਲੁਕਾਉਣ ਨੂੰ ਕੋਈ ਥਾਂ ਨਹੀਂ ਲੱਭਦੀ ਸੀ; ਪਿੱਛੋਂ ਦੁਸ਼ਮਨ ਅੱਗ ਵਰ੍ਹਾਉਂਦਾ ਆ ਰਹਿਆ ਸੀ ਤੇ ਸਾਮ੍ਹਣੇ ਦਰਿਆ ਦਾ ਠਾਠਾਂ ਮਾਰਦਾ ਪਾਣੀ ਦਿਸਦਾ ਸੀ। ਜਿੰਨੇ ਸਿੱਖ ਦਰਿਆ ਵਿਚ ਕੁੱਦੇ, ਉਨ੍ਹਾਂ ਵਿਚੋਂ ਚੌਥਾ ਹਿੱਸਾ ਵੀ ਪਾਰਲੇ ਕੰਢੇ ਤੇ ਜਿਉਂਦੇ ਨ ਅਪੜ ਸਕੇ। ਇਸ ਲੜਾਈ ਵਿਚ ਅੰਗ੍ਰੇਜ਼ਾਂ ਦੇ ਇਕ ਸੌ ਇਕਵੰਜਾ (੧੫੧) ਆਦਮੀ ਮਾਰੇ ਗਏ ਅਤੇ ਚਾਰ ਸੌ ਤੇਰਾਂ (੪੧੩) ਆਦਮੀ ਜ਼ਖ਼ਮੀ ਹੋਏ ਅਤੇ ਪੰਜਾਹ (੫੦) ਗੁੰਮ ਹੋ ਗਏ ਅਤੇ ਅੰਗ੍ਰੇਜ਼ੀ ਫ਼ੌਜ ਨੇ ਲੁੱਟ ਦਾ ਮਾਲ ਬਹੁਤ ਲੁੱਟਿਆ।

ਪੰਜਵੀਂ ਲੜਾਈ ਸਭਰਾਉਂ ਵਿਖੇ ਹੋਈ। ਇਸ ਵਿਚ ਸਿੱਖ ਫ਼ੌਜ ਦੇ ਤੀਹ ਹਜ਼ਾਰ ਜਵਾਨ, ਪਿਆਦਾ ਤੇ ਸਵਾਰ, ਅਤੇ ਅਠਾਹਠ ਤੋਪਾਂ ਸਨ। ਜਦ ਲੜਾਈ ਗਰਮ ਹੋਈ ਤੇ ਦੋਹਾਂ ਧਿਰਾਂ ਵਲੋਂ ਇਕ ਦੂਜੇ ਤੇ ਭਾਰੀ ਹਮਲੇ ਕੀਤੇ ਗਏ ਤੇ ਬਹਾਦਰ ਸੂਰਮਿਆਂ ਦੇ ਹੌਸਲਿਆਂ ਤੇ ਉਨ੍ਹਾਂ ਦੀ ਤਾਕਤ ਤੇ ਬਹਾਦਰੀ ਦੀ ਪਰੀਖਿਆ ਹੋਣ ਲੱਗੀ ਤਾਂ ਸਰਦਾਰ ਸੈਨਾਪਤੀ ਜਰਨੈਲ ਤੇਜ ਸਿੰਘ ਚਾਣਚਕ ਮੈਦਾਨ ਛੱਡ ਕੇ ਭੱਜ ਗਇਆ ਤੇ ਫ਼ੌਜਾਂ ਮੂੰਹ ਵੇਖਦੀਆਂ ਰਹ ਗਈਆਂ, ਕਿ ਸੈਨਾਪਤੀ ਨੂੰ ਕੀ ਹੋ ਗਇਆ। ਇਸ ਪੁਰ ਵੀ ਫ਼ੌਜ ਨੇ ਕਦਮ ਪਿਛਾਂਹ ਨ ਹਟਾਏ ਤੇ ਬਰਾਬਰ ਲੜਾਈ ਦਾ ਮੈਦਾਨ ਗਰਮ ਰਖਿਆ। ਜਦ ਦੂਜਾ ਸੈਨਾਪਤੀ ਸ਼ਾਮ ਸਿੰਘ ਅਟਾਰੀਵਾਲਾ ਵੀ ਮਾਰਿਆ ਗਇਆ ਤਾਂ ਫ਼ੌਜ ਦੇ ਹੌਸਲੇ ਟੁੱਟ ਗਏ ਤੇ ਸਿੱਖ ਬੇਬਸ ਹੋ ਕੇ ਭੱਜ ਉੱਠੇ; ਪਰ ਅੰਗ੍ਰੇਜ਼ਾਂ ਨੇ ਉਨ੍ਹਾਂ ਦਾ ਪਿੱਛਾ ਨ ਛੱਡਿਆ ਤੇ ਉਨ੍ਹਾਂ ਨੂੰ ਮਾਰਦੇ ਮਾਰਦੇ ਦਰਿਆ ਤਕ ਲੈ ਆਏ; ਇਸ ਤਰ੍ਹਾਂ ਬਾਕੀ ਰਹੰਦੇ ਦਰਿਆ ਵਿਚ ਡੁੱਬ ਗਏ। ਸਿੱਖਾਂ ਦਾ ਬਹੁਤ ਸਾਰਾ ਸਾਜ਼-ਸਾਮਾਨ ਸਮੇਤ ਘੋੜਿਆਂ ਆਦਿ ਦੇ ਦਰਿਆ ਵਿਚ ਰੁੜ੍ਹ ਗਇਆ ਤੇ ਜਿਹੜਾ ਬੇੜੀਆਂ ਦਾ ਪੁਲ ਪਹਲਾਂ ਉਥੇ ਬੱਝਾ ਹੋਇਆ ਸੀ, ਉਹ ਪਹਲਾਂ ਭੱਜ ਕੇ ਆਈ ਫ਼ੌਜ ਤੋੜ ਗਈ ਸੀ। ਇਸ ਲਈ ਲੜਾਈ ਪਿੱਛੋਂ ਸਿੱਖਾਂ ਦੀ ਜੰਗ ਖ਼ਤਮ ਹੋ

ਹੋ ਗਈ ਤੇ ਅੰਗ੍ਰੇਜ਼ਾਂ ਦੇ ਮੁਕਾਬਲੇ ਤੇ ਲੜਨ ਵਾਲਾ ਹੁਣ ਕੋਈ ਨ ਰਹਿਆ । ਗਵਰਨਰ ਜਨਰਲ, ਝੱਟਪਟ ਸਤਲੁਜ ਦਰਿਆ ਤੇ ਆਇਆ ਅਤੇ ਉਸ ਨੇ ਵੀਹ ਹਜ਼ਾਰ ਦੀ ਜੰਗੀ ਫ਼ੌਜ ਨਾਲ ਕਸੂਰ ਵਿਖੇ ਡੇਰਾ ਕੀਤਾ । ੧੫ ਫ਼ਰਵਰੀ, ੧੮੪੬ ਈ. ਨੂੰ ਰਾਜਾ ਗੁਲਾਬ ਸਿੰਘ ਸਮੇਤ ਦੂਜੇ ਸਿੱਖ ਸਰਦਾਰਾਂ ਦੇ ਗਵਰਨਰ ਜਨਰਲ ਦੀ ਸੇਵਾ ਵਿਚ ਹਾਜ਼ਰ ਹੋਇਆ ਅਤੇ ਉਸ ਨੇ ਬੇਨਤੀ ਕੀਤੀ ਕਿ ਮਹਾਰਾਜਾ ਦਲੀਪ ਸਿੰਘ ਹਾਲੀਂ ਬਾਲਕ ਹੈ, ਅਤੇ ਤਰਸਯੋਗ ਤੇ ਪ੍ਰਤਿਪਾਲਨਾ ਯੋਗ ਹੈ ਅਤੇ ਸਿੱਖ ਫ਼ੌਜਾਂ ਆਪਹੁਦਰੀਆਂ ਸਨ; ਉਹ ਆਪਣੀ ਮਰਜ਼ੀ ਨਾਲ ਹੀ ਅੰਗ੍ਰੇਜ਼ਾਂ ਨਾਲ ਲੜਨ ਲਈ ਗਈਆਂ ਸਨ; ਉਸ ਵੇਲੇ ਜੇ ਕੋਈ ਲਾਹੌਰ ਦਰਬਾਰ ਦਾ ਅਧਿਕਾਰੀ ਉਨ੍ਹਾਂ ਨੂੰ ਇਸ ਗੱਲੋਂ ਵਰਜਦਾ ਵੀ, ਤਾਂ ਉਸ ਦੀ ਆਪਣੀ ਜਾਨ ਤੇ ਆ ਬਣਦੀ ਤੇ ਸਿੱਖ ਉਸ ਨੂੰ ਕਦੀ ਜਿਊਂਦਿਆਂ ਨ ਛੱਡਦੇ ਅਤੇ ਲਾਹੌਰ ਦਰਬਾਰ ਨੇ ਫ਼ੌਜ ਦੀ ਜਿਹੜੀ ਵੀ ਥੋੜੀ ਬਹੁਤ ਪ੍ਰੋੜ੍ਹਤਾ ਜਾਂ ਸਹਾਇਤਾ ਕੀਤੀ ਸੀ, ਉਹ ਜਾਨ ਦੇ ਡਰ ਮਾਰਿਆਂ ਹੀ ਕੀਤੀ ਸੀ । ਅਜੇਹੀਆਂ ਗੱਲਾਂ ਸੁਣਨ ਉਪਰੰਤ ਗਵਰਨਰ ਜਰਨਲ ਨੇ ਉੱਤਰ ਦਿੱਤਾ, ਕਿ ਅੰਗ੍ਰੇਜ਼ੀ ਸਰਕਾਰ ਮਹਾਰਾਜਾ ਦਲੀਪ ਸਿੰਘ ਨਾਲ ਵੀ ਉਹ ਹੀ ਪਿਆਰ-ਮੁਹੱਬਤ ਤੇ ਏਕਤਾ ਦੇ ਭਾਵ ਰਖੇਗੀ; ਜਿਹੜੇ ਕਿ ਉਸ ਦੇ ਪਿਤਾ ਮਹਾਰਾਜਾ ਰਣਜੀਤ ਸਿੰਘ ਨਾਲ ਰੱਖੇ ਸਨ; ਤੇ ਉਸੇ ਨੂੰ ਹੀ ਪਹਲਾਂ ਵਾਂਗ ਰਾਜ ਦਾ ਮਾਲਿਕ ਸਮਝੇਗੀ; ਪਰ ਲਾਹੌਰ ਸਰਕਾਰ ਦਾ ਉਹ ਸਾਰਾ ਇਲਾਕਾ, ਜਿਹੜਾ ਸਤਲੁਜ ਦਰਿਆ ਦੇ ਪੂਰਬੀ ਤੇ ਪੱਛਮੀ ਕੰਢੇ ਦਾ ਬਿਆਸ ਦਰਿਆ ਤਕ ਹੈ, ਉਹ ਜ਼ਬਤ ਕਰ ਲਇਆ ਜਾਵੇਗਾ ਤੇ ਅੰਗ੍ਰੇਜ਼ੀ ਇਲਾਕੇ ਵਿਚ ਸ਼ਾਮਿਲ ਹੋ ਜਾਵੇਗਾ ਤੇ ਦੋਵੇਂ ਦਰਿਆ ਸਤਲੁਜ ਤੇ ਬਿਆਸ ਅੰਗ੍ਰੇਜ਼ੀ ਸਰਕਾਰ ਦੇ ਅਧਿਕਾਰ ਵਿਚ ਰਹਣਗੇ; ਅਤੇ ਲਾਹੌਰ ਦਰਬਾਰ ਕੋਲੋਂ ਜੰਗ ਦਾ ਖ਼ਰਚਾ ਅਤੇ ਇਸ ਲੜਾਈ ਵਿਚ ਮਾਰੇ ਗਏ ਫ਼ੌਜੀਆਂ ਤੇ ਅਧਿਕਾਰੀਆਂ ਦੇ ਖ਼ੂਨ ਦੇ ਇਵਜ਼ਾਨੇ ਵਜੋਂ ਡੇਢ ਕ੍ਰੋੜ ਰੁਪਿਆ ਨਕ਼ਦ ਹਰਜਾਨੇ ਦਾ ਲਇਆ ਜਾਵੇਗਾ । ਰਾਜਾ ਗੁਲਾਬ ਸਿੰਘ ਨੇ ਇਹ ਹੁਕਮ ਸੁਣ ਕੇ ਕਈ ਇਕ ਉਜ਼ਰ ਕੀਤੇ ਤੇ ਗਵਰਨਰ ਜਨਰਲ ਪਾਸੋਂ ਛੋਟੀ ਉਮਰ ਦੇ ਮਹਾਰਾਜਾ ਤੇ ਤਰਸ ਕਰਨ ਦੀ ਮੰਗ ਕੀਤੀ; ਇਸ ਪੁਰ ਡੇਢ ਕ੍ਰੋੜ ਰੁਪਏ ਦੀ ਕੁੱਲ ਰਕਮ ਵਿਚੋਂ ਪੰਜਾਹ ਲੱਖ ਰੁਪਿਆ ਮੁਆਫ਼ ਕਰ ਦਿੱਤਾ ਗਇਆ ਤੇ ਇਕ ਕ੍ਰੋੜ ਰੁਪਿਆ ਦਿੱਤਾ ਜਾਣਾ ਨਿਸ਼ਚਿਤ ਹੋਇਆ । ਇਹ ਦੰਡ ਵੀ ਗਵਰਨਰ ਜਨਰਲ ਨੇ ਕੇਵਲ ਇਸ ਲਈ ਤਜਵੀਜ਼ ਕੀਤਾ, ਤਾਂ ਜੋ ਲੋਕਾਂ ਨੂੰ ਇਹ ਗੱਲ ਸਹੀ ਹੋ ਜਾਵੇ, ਕਿ ਜਿਹੜਾ ਵੀ ਵਧੀਕੀ ਕਰਦਾ ਹੈ, ਸਰਕਾਰ ਉਸ ਨੂੰ ਅਵੱਸ਼ ਦੰਡ ਦੇਂਦੀ ਹੈ, ਅਤੇ ਜਿਹੜਾ ਅੰਗ੍ਰੇਜ਼ੀ ਸਰਕਾਰ ਨਾਲ ਸੁਲਹ ਕਰਨ ਪਿੱਛੋਂ ਅੰਞਾਈਂ ਵੈਰ ਕਮਾਉਂਦਾ ਤੇ ਦੁਸ਼ਮਨੀ ਕਰਦਾ ਹੈ ਉਹ ਆਪਣੇ ਕੀਤੇ ਦਾ ਫਲ ਭੋਗਦਾ ਹੈ । ਅਖੀਰ ਲੰਮੀ ਚੌੜੀ ਗੱਲ-ਬਾਤ ਤੇ ਬਹਸ ਮੁਬਾਹਸੇ ਪਿਛੋਂ ਮਜਬੂਰੀ ਤੇ ਲਾਚਾਰੀ ਦੀ ਹਾਲਤ ਵਿਚ ਉਪਰੋਕਤ ਸ਼ਰਤਾਂ ਪ੍ਰਵਾਨ ਹੋਈਆਂ ਅਤੇ ਮਹਾਰਾਜਾ ਦਲੀਪ ਸਿੰਘ ਲਾਹੌਰ ਤੋਂ ਕਾਹਨਾਕਾਛਾ ਵਿਖੇ ਜਾ ਕੇ ਗਵਰਨਰ ਜਨਰਲ ਨੂੰ ਮਿਲਿਆ ਤੇ ਪ੍ਰਵਾਣਿਤ ਸ਼ਰਤਾਂ ਨੂੰ ਆਪਣੀ ਜ਼ਬਾਨੀ ਮੰਨ ਲਇਆ । ੨੦ ਫਰਵਰੀ ੧੮੪੬ ਈ. ਨੂੰ ਗਵਰਨਰ ਜਨਰਲ ਤੇ ਅੰਗ੍ਰੇਜ਼ੀ ਲਸ਼ਕਰ ਲਾਹੌਰ ਦਾਖ਼ਿਲ ਹੋਇਆ ਅਤੇ ਲਾਹੌਰ ਦੇ ਹਰ ਦਰਵਾਜ਼ੇ ਤੇ, ਕਿਲ੍ਹੇ ਦੇ ਅੰਦਰ ਅੰਗ੍ਰੇਜ਼ੀ ਫ਼ੌਜ ਦੇ ਪਹਰੇ ਲਗ ਗਏ ਅਤੇ ਦੁਆਬਾ ਬਿਸਤ ਜਲੰਧਰ ਤੇ ਸਤਲੁਜੋਂ ਪਾਰਲੇ

ਇਲਾਕੇ ਵਿਚੋਂ ਲਾਹੌਰ ਸਰਕਾਰ ਦੇ ਕਾਰਦਾਰ ਤੇ ਅਧਿਕਾਰੀ ਬੁਲਾ ਲਏ ਗਏ ਅਤੇ ਉਹ ਸਾਰਾ ਮੈਦਾਨੀ ਤੇ ਪਹਾੜੀ ਇਲਾਕਾ ਅੰਗ੍ਰੇਜ਼ੀ ਸਰਕਾਰ ਦੇ ਕਬਜ਼ੇ ਵਿਚ ਆ ਗਇਆ। ਹੁਣ ਬੱਸ ਇਕ ਕ੍ਰੋੜ ਰੁਪਏ ਜੁਰਮਾਨੇ ਦੀ ਸ਼ਰਤ ਪੂਰੀ ਕਰਨੀ ਰਹਿੰਦੀ ਸੀ, ਜਿਹੜੀ ਅੰਗ੍ਰੇਜ਼ੀ ਫ਼ੌਜ ਦੇ ਖ਼ਰਚੇ ਆਦਿ ਦੀ ਰਕਮ ਲਾਹੌਰ ਸਰਕਾਰ ਦੇ ਜ਼ਿੰਮੇਂ ਸੀ। ਪਰ ਖ਼ਜ਼ਾਨੇ ਵਿਚ ਇੱਨਾ ਰੁਪਿਆ ਹੈ ਨਹੀਂ ਸੀ; ਉਸ ਦੇ ਲਈ ਇਹ ਫ਼ੈਸਲਾ ਹੋਇਆ, ਕਿ ਕਸ਼ਮੀਰ, ਤਿੱਬਤ, ਲੱਦਾਖ, ਆਦਿ ਤੋਂ ਲੈ ਕੇ ਮਾਧੋਪੁਰ ਦੀ ਹੱਦ ਤਕ ਜਿੰਨਾ ਵੀ ਇਲਾਕਾ ਲਾਹੌਰ ਸਰਕਾਰ ਦੇ ਅਧੀਨ ਹੈ, ਉਹ ਸਾਰੇ ਦਾ ਸਾਰਾ ਇਕ ਕ੍ਰੋੜ ਰੁਪਏ ਵਿਚ ਵੇਚ ਦਿੱਤਾ ਜਾਵੇ ਅਤੇ ਲੈਣ ਵਾਲੇ ਗਾਹਕ ਪਾਸੋਂ ਇਹ ਰਕਮ ਵਸੂਲ ਕਰ ਕੇ ਅੰਗ੍ਰੇਜ਼ੀ ਖ਼ਜ਼ਾਨੇ ਵਿਚ ਦਾਖ਼ਿਲ ਕਰ ਦਿੱਤੀ ਜਾਵੇ। ਇਹ ਰੁਪਿਆ ਰਾਜਾ ਗੁਲਾਬ ਸਿੰਘ ਨੇ ਦੇਣਾ ਮੰਨ ਲਇਆ, ਇਸ ਲਈ ਉਪਰੋਕਤ ਸਾਰਾ ਮੁਲਕ ਉਸ ਨੂੰ ਦੇ ਦਿੱਤਾ ਗਇਆ ਤੇ 'ਮਹਾਰਾਜਾ' ਦਾ ਖ਼ਿਤਾਬ ਰਾਜਾ ਗੁਲਾਬ ਸਿੰਘ ਨੂੰ ਗਵਰਨਰ ਜਨਰਲ ਨੇ ਦੇ ਕੇ ਸਿਰੋਪਾ ਬਖ਼ਸ਼ਿਆ ਤੇ ਉਸ ਦਾ ਇਲਾਕਾ ਲਾਹੌਰ ਸਰਕਾਰ ਤੋਂ ਅੱਡਰਾ ਕਰ ਦਿੱਤਾ ਗਇਆ। ਉਸ ਸਮੇਂ ਭਾਵੇਂ ਲਾਹੌਰ ਦਰਬਾਰ ਦੇ ਅਧਿਕਾਰੀਆਂ ਨੇ ਗਵਰਨਲ ਜਨਰਲ ਦੀ ਸੇਵਾ ਵਿਚ ਇਹ ਗੱਲ ਪ੍ਰਗਟ ਕੀਤੀ, ਕਿ ਰਾਜਾ ਗੁਲਾਬ ਸਿੰਘ ਦੇ ਜ਼ਿੰਮੇਂ ਲਾਹੌਰ ਸਰਕਾਰ ਦਾ ਅਠਾਹਠ ਲੱਖ ਰੁਪਿਆ ਪਹਲੇ ਹਿਸਾਬ 'ਚੋਂ ਬਕਾਇਆ ਵਜੋਂ ਨਿਕਲਦਾ ਹੈ; ਉਹ ਰਕਮ ਇਸ ਪਾਸੋਂ ਵਸੂਲ ਕੀਤੀ ਜਾਵੇ ਤੇ ਜੁਰਮਾਨੇ ਦੀ ਰਕਮ ਵਿਚ ਮੁਜਰਾ ਕਰ ਲਈ ਜਾਵੇ ਤੇ ਇਕ ਕ੍ਰੋੜ ਵਿਚੋਂ ਬਾਕੀ ਰਹਿੰਦੀ ਰਕਮ ਲਾਹੌਰ ਸਰਕਾਰ ਕਿਸ਼ਤਾਂ ਨਾਲ ਦੇਂਦੀ ਰਹੇਗੀ, ਪਰ ਗਵਰਨਰ ਜਨਰਲ ਨੇ ਆਪਣੇ ਕਬਜ਼ੇ ਤੋਂ ਪਹਲਾਂ ਦੇ ਚੱਲ ਰਹੇ ਝਗੜਿਆਂ ਵਿਚ ਦਖ਼ਲ ਦੇਣਾ ਉਚਿਤ ਨ ਸਮਝਿਆ ਅਤੇ ਲਾਹੌਰ ਸਰਕਾਰ ਦਾ ਇੱਡਾ ਵਿਸ਼ਾਲ ਇਲਾਕਾ ਗੁਲਾਬ ਸਿੰਘ ਦੇ ਹੱਥ ਵੇਚ ਦਿੱਤਾ ਤੇ ਇਸ ਤਰ੍ਹਾਂ ਸਿੱਖ ਰਿਆਸਤ ਦਾ ਵੱਡਾ ਹਿੱਸਾ ਉਸ ਨੂੰ ਦੇ ਕੇ ਉਸ ਇਲਾਕੇ ਦਾ ਮਾਲਿਕ ਤੇ ਪੂਰਣ ਅਧਿਕਾਰੀ ਹਾਕਿਮ ਬਣਾ ਦਿਤਾ। ਸਿੱਖਾਂ ਨੂੰ ਇਸ ਤਰ੍ਹਾਂ ਰਾਜਾ ਗੁਲਾਬ ਸਿੰਘ ਦਾ ਆਪਹੁਦਰਾ ਹੋਣਾ ਚੰਗਾ ਨ ਲੱਗਾ। ੧੫ ਮਾਰਚ, ੧੯੪੬ ਈ. ਨੂੰ ਗਵਰਨਰ ਜਨਰਲ ਨੇ ਅੰਮ੍ਰਿਤਸਰ ਵਿਖੇ ਰਾਜਾ ਗੁਲਾਬ ਸਿੰਘ ਨੂੰ ਮਹਾਰਾਜਾ ਬਣਾ ਕੇ ਜੰਮੂ ਵਲ ਭੇਜ ਦਿੱਤਾ। ਰਾਜਾ ਗੁਲਾਬ ਸਿੰਘ ਨੇ ਉਹ ਰੁਪਿਆ ਸੌਖੇ ਹੀ ਅਦਾ ਕਰ ਦਿੱਤਾ ਕਿਉਂਕਿ ਉਸ ਨੂੰ ਇਕ ਕ੍ਰੋੜ ਦੀ ਰਕਮ ਵਿਚੋਂ ਪੰਦਰਾਂ ਲੱਖ ਦੀ ਉਹ ਰਕਮ ਵੀ ਮੁਜਰੇ ਕਰ ਦਿੱਤੀ ਗਈ, ਜਿਹੜੀ ਰਾਜਾ ਸੁਚੇਤ ਸਿੰਘ ਦੇ ਮਾਲ ਵਿਚ ਫ਼ੀਰੋਜ਼ਪੁਰ ਵਿਖੇ ਅਮਾਨਤ ਪਈ ਸੀ।

ਇਸ ਪ੍ਰਬੰਧ ਪਿੱਛੋਂ ਮਹਾਰਾਜਾ ਦਲੀਪ ਸਿੰਘ ਦੀ ਮਾਤਾ ਰਾਣੀ ਜਿੰਦਾਂ ਦੀ ਨੇਕ ਸਲਾਹ ਤੇ ਮਰਜ਼ੀ ਨਾਲ ਰਾਜਾ ਲਾਲ ਸਿੰਘ ਲਾਹੌਰ ਦਰਬਾਰ ਦਾ ਵਜ਼ੀਰ ਤੇ ਮੁਖ਼ਤਾਰ ਕੁਲ ਨਿਯੁਕਤ ਹੋਇਆ ਅਤੇ ਉਸ ਨੂੰ ਦਰਬਾਰ ਵਲੋਂ ਕੀਮਤੀ ਪੋਸ਼ਾਕਾ ਤੇ ਸਿਰੋਪਾ ਪ੍ਰਾਪਤ ਹੋਏ ਅਤੇ ਮੁਲਕ ਤੇ ਮਾਲ ਦਾ ਸਾਰਾ ਪ੍ਰਬੰਧ ਉਸ ਦੇ ਹਵਾਲੇ ਕਰ ਦਿੱਤਾ ਗਇਆ ਅਤੇ ਅੰਗ੍ਰੇਜ਼ੀ ਫ਼ੌਜ ਉਥੋਂ ਚੱਲਣ ਲਈ ਤਿਆਰ ਹੋਈ; ਪਰ ਉਸ ਵੇਲੇ ਵੀ ਲਾਹੌਰ ਦਰਬਾਰ ਦੇ ਅਧਿਕਾਰੀਆਂ ਨੂੰ ਸਿੱਖ ਫ਼ੌਜਾਂ ਦਾ ਬੜਾ ਡਰ ਸੀ ਤੇ ਉਹ ਜਾਣਦੇ ਸਨ, ਕਿ ਜਦੋਂ ਅੰਗ੍ਰੇਜ਼ੀ

ਫ਼ੌਜ ਲਾਹੌਰੋਂ ਚਲੀ ਜਾਵੇਗੀ ਤਾਂ ਸਿੱਖ ਫ਼ੌਜਾਂ ਫੇਰ ਇਕੱਠੀਆਂ ਹੋ ਕੇ ਉਨ੍ਹਾਂ ਨੂੰ ਕਤਲ ਕਰ ਦੇਣਗੀਆਂ । ਇਸ ਲਈ ਇਹ ਨਿਸ਼ਚਿਤ ਹੋਇਆ, ਕਿ ਅੰਗ੍ਰੇਜ਼ੀ ਫ਼ੌਜ ਨੌ ਮਹੀਨੇ ਹੋਰ ਲਾਹੌਰ ਟਿਕੀ ਰਹੇ ਤੇ ਜਦ ੧੮੪੬ ਦਾ ਸਾਲ ਖ਼ਤਮ ਹੋਵੇ, ਅੰਗ੍ਰੇਜ਼ੀ ਫ਼ੌਜ ਨੂੰ ਉਥੋਂ ਵਿਦਾ ਕਰ ਦਿੱਤਾ ਜਾਵੇਗਾ ਤਾਂ ਜੋ ਉਨ੍ਹਾਂ ਨੌ ਮਹੀਨਿਆਂ ਵਿਚ ਲਾਹੌਰ ਦਰਬਾਰ ਦੇ ਅਧਿਕਾਰੀ ਆਪਣਾ ਯੋਗ ਪ੍ਰਬੰਧ ਕਰ ਲੈਣ । ਅੰਗ੍ਰੇਜ਼ਾਂ ਨੇ ਇਹ ਗੱਲ ਇਸ ਸ਼ਰਤ ਤੇ ਪ੍ਰਵਾਨ ਕਰ ਲਈ ਕਿ ਫ਼ੌਜ ਦਾ ਖ਼ਰਚਾ ਲਾਹੌਰ ਦਰਬਾਰ ਹੀ ਦੇਵੇਗਾ ਅਤੇ ਅਨਾਰਕਲੀ ਵਿਚ ਅੰਗ੍ਰੇਜ਼ੀ ਫ਼ੌਜ ਦੀ ਛਾਉਣੀ ਬਣਾ ਦਿੱਤੀ ਗਈ । ਉਨ੍ਹਾਂ ਦਿਨਾਂ ਵਿਚ ਕਸ਼ਮੀਰ ਦਾ ਨਾਜ਼ਮ ਸ਼ੇਖ਼ ਅਮਾਮਦੀਨ ਸੀ, ਇਸ ਲਈ ਉਸ ਦੇ ਨਾਮ ਲਾਹੌਰ ਦਰਬਾਰ ਵਲੋਂ ਰੈਜ਼ੀਡੈਂਟ ਸਾਹਿਬ ਦੇ ਹਸਤਾਖਰਾਂ ਥੱਲੇ ਇਕ ਪਰਵਾਨਾ ਜਾਰੀ ਕੀਤਾ ਗਇਆ, ਕਿ ਉਹ ਕਸ਼ਮੀਰ ਦਾ ਸਾਰਾ ਸੰਬੰਧਿਤ ਇਲਾਕਾ ਮਹਾਰਾਜਾ ਗੁਲਾਬ ਸਿੰਘ ਦੇ ਹਵਾਲੇ ਕਰ ਕੇ ਆਪ ਲਾਹੌਰ ਹਾਜ਼ਿਰ ਹੋਵੇ; ਪਰ ਸ਼ੇਖ਼ ਅਮਾਮਦੀਨ ਨੇ ਉਸ ਦੇ ਉਲਟ ਕੀਤਾ ਅਤੇ ਜਿਹੜੀ ਮਹਾਰਾਜਾ ਗੁਲਾਬ ਸਿੰਘ ਦੀ ਫ਼ੌਜ ਕਸ਼ਮੀਰ ਦੇ ਦਖ਼ਲ ਲੈਣ ਲਈ ਗਈ, ਉਸ ਨਾਲ ਜੰਗ ਕਰ ਕੇ ਸ਼ੇਖ਼ ਨੇ ਉਸ ਨੂੰ ਹਰਾ ਦਿੱਤਾ । ਇਸ ਘਟਨਾ ਦੇ ਵਾਪਰਨ ਨਾਲ ਪੰਜਾਬ ਵਿਚ ਇਕ ਨਵਾਂ ਫ਼ਸਾਦ ਖੜਾ ਹੋ ਗਇਆ ਅਤੇ ਲਾਹੌਰ ਤੋਂ ਇਕ ਚੰਗੀ ਚੋਖੀ ਫ਼ੌਜ ਸ਼ੇਖ ਅਮਾਮਦੀਨ ਨੂੰ ਦੰਡ ਦੇਣ ਲਈ ਨਿਯੁਕਤ ਕੀਤੀ ਗਈ । ਰੈਜ਼ੀਡੈਂਟ ਆਪ ਵੀ ਕਸ਼ਮੀਰ ਗਇਆ । ਅਖ਼ੀਰ ਅਕਤੂਬਰ, ੧੮੪੬ ਈ. ਵਿਚ ਸ਼ੇਖ ਅਮਾਮਦੀਨ, ਰੈਜ਼ੀਡੈਂਟ ਦੀ ਸੇਵਾ ਵਿਚ ਹਾਜ਼ਿਰ ਹੋਇਆ ਅਤੇ ਪੁੱਛ-ਗਿੱਛ ਤੇ ਉਸ ਨੇ ਉੱਤਰ ਦਿੱਤਾ, ਕਿ 'ਮੈਂ ਸਰਕਾਰ ਲਾਹੌਰ ਦਾ ਵਫ਼ਾਦਾਰ ਨੌਕਰ ਸਾਂ, ਮੈਂ ਦਰਬਾਰ ਦੇ ਹੁਕਮ ਅਨੁਸਾਰ ਅਜੇਹਾ ਵਿਰੋਧ ਕੀਤਾ ਸੀ, ਕਿਉਂਕਿ ਰਾਜਾ ਲਾਲ ਸਿੰਘ ਵਜ਼ੀਰ ਦਾ ਪਰਵਾਨਾ ਮੇਰੇ ਨਾਮ ਜਾਰੀ ਹੋ ਚੁੱਕਾ ਸੀ, ਜਿਸ ਵਿਚ ਸਾਫ਼ ਦਰਜ ਸੀ ਕਿ ਕਸ਼ਮੀਰ ਦਾ ਇਲਾਕਾ ਕਿਸੇ ਹਾਲਤ ਵਿਚ ਵੀ ਰਾਜਾ ਗੁਲਾਬ ਸਿੰਘ ਨੂੰ ਨ ਦਿੱਤਾ ਜਾਵੇ । ਇਸ ਪੁਰ ਰੈਜ਼ੀਡੈਂਟ ਸਾਹਿਬ ਸ਼ੇਖ਼ ਅਮਾਮਦੀਨ ਨੂੰ ਲੈ ਕੇ ਆਇਆ ਅਤੇ ਕਸ਼ਮੀਰ ਉਤੇ ਮਹਾਰਾਜਾ ਗੁਲਾਬ ਸਿੰਘ ਦਾ ਕਬਜ਼ਾ ਤੇ ਅਧਿਕਾਰ ਹੋ ਗਇਆ । ਲਾਹੌਰ ਪਹੁੰਚ ਕੇ ਕਸ਼ਮੀਰ ਦੇ ਮੁਕੱਦਮੇ ਦੀ ਜਾਂਚ-ਪੜਤਾਲ ਲਈ ਇਕ ਭਾਰੀ ਜਲਸਾ (ਬੈਠਕ) ਹੋਇਆ । ਰਾਜਾ ਲਾਲ ਸਿੰਘ ਨੇ ਇਸ ਗੱਲ ਤੋਂ ਸਾਫ਼ ਇਨਕਾਰ ਕੀਤਾ ਕਿ ਉਸ ਨੇ ਕੋਈ ਪਰਵਾਨਾ ਇਸ ਮਤਲਬ ਦਾ ਸ਼ੇਖ਼ ਅਮਾਮਦੀਨ ਨੂੰ ਲਿਖਿਆ, ਪਰ ਜਦ ਪਰਵਾਨਾ ਲਿਖਣ ਵਾਲੇ ਪੂਰਣ ਚੰਦ ਕਾਤਿਬ ਨੇ ਹਲਫ਼ੀਆ ਇਸ ਗੱਲ ਦੀ ਗਵਾਹੀ ਦਿੱਤੀ ਕਿ ਉਸ ਨੇ ਹੀ ਉਪਰੋਕਤ ਪਰਵਾਨਾ ਰਾਜਾ ਲਾਲ ਸਿੰਘ ਦੇ ਹੁਕਮ ਨਾਲ ਲਿਖਿਆ ਸੀ ਤਾਂ ਰਾਜਾ ਲਾਲ ਸਿੰਘ ਨਿਰੁੱਤਰ ਹੋ ਗਇਆ ਅਤੇ ਰਾਜਾ ਲਾਲ ਸਿੰਘ ਦਾ ਫਸਾਦ ਕਰਾਉਣ ਤੇ ਗੜਬੜ ਕਰਨ ਦਾ ਦੋਸ਼ ਸਾਬਤ ਹੋ ਗਇਆ, ਜਿਸ ਦੇ ਦੰਡ ਵਜੋਂ ਉਸ ਨੂੰ ਲਾਹੌਰ ਦਰਬਾਰ ਦੀ ਵਜ਼ੀਰੀ ਤੇ ਮੁਖ਼ਤਾਰੀ ਦੀ ਪਦਵੀ ਤੋਂ ਹਟਾ ਦਿੱਤਾ ਗਇਆ, ਸਗੋਂ ਇਹ ਫ਼ੈਸਲਾ ਹੋਇਆ ਕਿ ਅੱਗੋਂ ਤੋਂ ਰਾਜਾ ਲਾਲ ਸਿੰਘ ਪੰਜਾਬ ਵਿਚ ਨ ਰਹੇ; ਇਸ ਲਈ ਉਸ ਨੂੰ ਪੰਜਾਬ 'ਚੋਂ ਕੱਢ ਦਿੱਤਾ ਗਇਆ ਤੇ ਅਕਬਰਾਬਾਦ ਵਿਖੇ ਭੇਜ ਦਿੱਤਾ ਗਇਆ ਅਤੇ ਇਹ ਵੀ ਫ਼ੈਸਲਾ ਹੋਇਆ ਕਿ ਅੱਗੋਂ ਤੋਂ ਵਜ਼ੀਰੀ ਦੀ ਪਦਵੀ ਹੀ ਕਟੌਤੀ ਵਿਚ ਲੈ ਆਂਦੀ ਜਾਵੇ ਤੇ ਦਰਬਾਰ ਦੇ ਕੁਝ ਕੁ ਅਧਿਕਾਰੀਆਂ ਦੀ

ਇਕ ਕੌਂਸਲ ਰਾਜਪ੍ਰਬੰਧ ਲਈ ਸਥਾਪਿਤ ਕਰ ਦਿੱਤੀ ਜਾਵੇ। ਸਰਦਾਰ ਤੇਜਾ ਸਿੰਘ, ਦੀਵਾਨ ਦੀਨਾ ਨਾਥ ਤੇ ਸਰਦਾਰ ਸ਼ੇਰ ਸਿੰਘ ਅਟਾਰੀਵਾਲਾ – ਇਨ੍ਹਾਂ ਤਿੰਨਾਂ ਨੂੰ 'ਰਾਜਾ' ਦਾ ਖਿਤਾਬ ਦਿੱਤਾ ਗਇਆ ਤੇ ਜਾਗੀਰ ਵਧਾ ਦਿੱਤੀ ਗਈ। ਕੌਂਸਲ ਦੇ ਚੌਥੇ ਮੈਂਬਰ ਫ਼ਕੀਰ ਅਜ਼ੀਜ਼ੁੱਦੀਨ ਥਾਪੇ ਗਏ ਅਤੇ ਇਹ ਨਿਸ਼ਚਿਤ ਹੋਇਆ ਕਿ ਸਭ ਕੰਮ ਉਨ੍ਹਾਂ ਦੀ ਨੇਕ ਸਲਾਹ ਤੇ ਰੈਜ਼ੀਡੈਂਟ ਦੀ ਮਨਜ਼ੂਰੀ ਨਾਲ ਨਜਿੱਠੇ ਜਾਇਆ ਕਰਨ। ਇਸ ਤਰ੍ਹਾਂ ਦੀਵਾਨ ਦੀਨਾ ਨਾਥ ਨੂੰ ਕਲਾਨੌਰ ਦਾ ਰਾਜਾ ਤੇ ਸਰਦਾਰ ਤੇਜ ਸਿੰਘ ਨੂੰ ਸਿਆਲਕੋਟ ਦਾ ਰਾਜਾ ਥਾਪਿਆ ਗਇਆ। ਜਦ ਦਸੰਬਰ, ੧੮੪੬ ਨੂੰ ਨੌਂ ਮਹੀਨੇ ਦਾ ਸਮਾਂ ਗੁਜ਼ਰ ਗਇਆ ਤੇ ਉਹ ਸਮਾਂ ਆ ਢੁਕਾ ਜਦ ਕਿ ਅੰਗ੍ਰੇਜ਼ੀ ਫ਼ੌਜ ਨੇ ਲਾਹੌਰੋਂ ਵਿਦਾ ਹੋਣਾ ਸੀ, ਤੇ ਜਿਸ ਤੋਂ ਪਿੱਛੋਂ ਸਭ ਕੰਮ-ਕਾਜ ਲਾਹੌਰ ਦਰਬਾਰ ਦੇ ਅਧਿਕਾਰੀਆਂ ਨੇ ਨੇਪਰੇ ਚਾੜ੍ਹਿਆ ਕਰਨਾ ਸੀ; ਪਰ ਲਾਹੌਰ ਦਰਬਾਰ ਦੇ ਅਧਿਕਾਰੀਆਂ ਦੇ ਦਿਲਾਂ ਤੇ ਸਿੱਖ ਫ਼ੌਜ ਦੀ ਅਜੇਹੀ ਦਹਸ਼ਤ ਛਾਈ ਹੋਈ ਸੀ ਕਿ ਉਹ ਨਹੀਂ ਚਾਹੁੰਦੇ ਸਨ, ਜੋ ਅੰਗ੍ਰੇਜ਼ ਫ਼ੌਜਾਂ ਲਾਹੌਰ ਤੋਂ ਚਲੀਆਂ ਜਾਣ; ਇਸ ਲਈ ਲਈ ਸਾਰਿਆਂ ਨੇ ਮਿਲ ਕੇ ਰੈਜ਼ੀਡੈਂਟ ਦੀ ਸੇਵਾ ਵਿਚ ਇਹ ਬੇਨਤੀ ਕੀਤੀ ਕਿ ਮਹਾਰਾਜਾ ਦਲੀਪ ਸਿੰਘ ਦੇ ਬਾਲਿਗ ਹੋਣ ਤਕ ਅੰਗ੍ਰੇਜ਼ੀ ਫ਼ੌਜ ਲਾਹੌਰ ਹੀ ਰਹੇ। ਲਾਹੌਰ ਦਰਬਾਰ ਦੇ ਅਧਿਕਾਰੀਆਂ ਦੀ ਇਹ ਬੇਨਤੀ ਬੜੀਆਂ ਮੁਸ਼ਕਿਲਾਂ ਨਾਲ ਪ੍ਰਵਾਨ ਹੋਈ ਅਤੇ ਫ਼ੈਸਲਾ ਹੋਇਆ ਕਿ ਮਹਾਰਾਜਾ ਦਲੀਪ ਸਿੰਘ ਦੇ ਬਾਲਿਗ ਹੋਣ ਤਕ ਅੰਗ੍ਰੇਜ਼ੀ ਫ਼ੌਜ ਲਾਹੌਰ ਹੀ ਰਹੇਗੀ ਪਰ ਫ਼ੌਜ ਤੇ ਉਸ ਦੇ ਅਧਿਕਾਰੀਆਂ ਦੀ ਤਨਖ਼ਾਹ ਦਾ ਬਾਈ ਲੱਖ ਰੁਪਿਆ ਸਾਲਾਨਾ ਲਾਹੌਰ ਸਰਕਾਰ ਦੇ ਖ਼ਜ਼ਾਨੇ ਵਿਚੋਂ ਦਿੱਤਾ ਜਾਇਆ ਕਰੇਗਾ। ਇਹ ਵੀ ਫ਼ੈਸਲਾ ਹੋਇਆ ਕਿ ਸਰਦਾਰ ਰਣਜੋਧ ਸਿੰਘ, ਭਾਈ ਨਿਧਾਨ ਸਿੰਘ, ਸਰਦਾਰ ਅਤਰ ਸਿੰਘ ਕਾਲਿਆਂਵਾਲਾ ਤੇ ਸਰਦਾਰ ਸ਼ਮਸ਼ੇਰ ਸਿੰਘ ਸੰਧਾਂਵਾਲੀਆ ਲਾਹੌਰ ਦਰਬਾਰ ਦੇ ਨਾਇਬ ਨਿਯੁਕਤ ਕੀਤੇ ਜਾਣ ਤੇ ਜਿਸ ਗੱਲ ਦਾ ਵੀ ਇਹ ਸਾਰੇ ਲੋਕ ਫ਼ੈਸਲਾ ਕਰਨ, ਉਸ ਦੀ ਮਨਜ਼ੂਰੀ ਰੈਜ਼ੀਡੈਂਟ ਸਾਹਿਬ ਕੋਲੋਂ ਲੈ ਲਇਆ ਕਰਨ। ਮਹਾਰਾਜਾ ਦਲੀਪ ਸਿੰਘ ਦੀ ਮਾਤਾ, ਮਹਾਰਾਣੀ ਜਿੰਦਾਂ ਨੂੰ ਇਹ ਪ੍ਰਬੰਧ ਚੰਗਾ ਨ ਲੱਗਾ, ਕਿਉਂਕਿ ਉਹ ਤਾਂ ਚਾਹੁੰਦੀ ਸੀ, ਕਿ ਵਜ਼ੀਰ ਦੀ ਥਾਂ ਉਸ ਨੂੰ ਸਮਝਿਆ ਜਾਵੇ ਤੇ ਹਰ ਇਕ ਕੰਮ ਉਸ ਦੀ ਆਗਿਆ ਨਾਲ ਪੂਰਾ ਕੀਤਾ ਜਾਵੇ ਤੇ ਕਿਸੇ ਦੂਜੇ ਨੂੰ ਉਸ ਦੇ ਹੁਕਮ ਵਿਚ ਦਖ਼ਲ ਦੇਣ ਦਾ ਅਧਿਕਾਰ ਨ ਹੋਵੇ ਅਤੇ ਦਰਬਾਰ ਦੇ ਸਾਰੇ ਅਧਿਕਾਰ ਉਸ ਦੇ ਅਧੀਨ ਤੇ ਤਾਬਿਆ ਸਮਝੇ ਜਾਣ। ਪਰ ਉਪਰੋਕਤ ਪ੍ਰਬੰਧ ਵਿਚ ਅੰਗ੍ਰੇਜ਼ਾਂ ਨੇ ਉਸ ਦਾ ਕੋਈ ਦਖ਼ਲ ਆਦਿ ਪ੍ਰਵਾਨ ਨਹੀਂ ਕੀਤਾ ਸੀ, ਇਸ ਲਈ ਉਹ ਬਹੁਤ ਨਾਰਾਜ਼ ਤੇ ਗੁੱਸੇ ਸੀ; ਅਤੇ ਚੋਰੀ ਚੋਰੀ ਲਾਹੌਰ ਦਰਬਾਰ ਦਾ ਪ੍ਰਬੰਧ ਵਿਗਾੜਨ ਤੇ ਫ਼ਸਾਦ ਕਰਵਾਉਣ ਦੇ ਪਿੱਛੇ ਪੈ ਗਈ। ਜਦ ਇਹ ਗੱਲ ਰੈਜ਼ੀਡੈਂਟ ਸਾਹਿਬ ਤੇ ਦਰਬਾਰ ਦੇ ਅਧਿਕਾਰੀਆਂ ਨੂੰ ਪਤਾ ਲੱਗੀ ਤਾਂ ਇਹ ਫ਼ੈਸਲਾ ਹੋਇਆ ਕਿ ਰਾਣੀ ਜਿੰਦਾਂ ਨੂੰ ਮਹਾਰਾਜਾ ਦਲੀਪ ਸਿੰਘ ਤੋਂ ਅੱਡਰਾ ਕਰ ਦਿੱਤਾ ਜਾਵੇ, ਸਗੋਂ ਉਸ ਨੂੰ ਲਾਹੌਰ ਦੇ ਕਿਲ੍ਹੇ ਤੋਂ ਸ਼ੇਖ਼ੂਪੁਰੇ ਦੇ ਕਿਲ੍ਹੇ ਵਿਚ ਭੇਜ ਦਿੱਤਾ ਜਾਵੇ, ਜਿਥੇ ਉਹ ਠਹਰੇ। ਇਹ ਕੰਮ ਝੱਟਪਟ ਕਰ ਦਿੱਤਾ ਗਇਆ ਅਤੇ ਰਾਣੀ ਬੜੀ ਅਤਿ ਮਜਬੂਰੀ ਦੀ ਹਾਲਤ ਵਿਚ ਆਪਣੀ ਮਰਜ਼ੀ ਦੇ ਵਿਰੁੱਧ ਕਿਲ੍ਹਾ ਲਾਹੌਰ ਤੋਂ ਨਿਕਲ ਕੇ ਕਿਲ੍ਹਾ ਸ਼ੇਖ਼ੂਪੁਰਾ

ਵਿਚ ਜਾ ਵੱਸੀ । ਇਹ ਵੀ ਹੁਕਮ ਜਾਰੀ ਕੀਤਾ ਗਇਆ ਕਿ ਲਾਹੌਰ ਦਰਬਾਰ ਦਾ ਕੋਈ ਨੌਕਰ ਜਾਂ ਅਧਿਕਾਰੀ ਬਿਨਾਂ ਆਗਿਆ ਰੈਜ਼ੀਡੈਂਟ ਦੇ, ਮਹਾਰਾਣੀ ਕੋਲ ਨ ਜਾਵੇ ।

ਮਾਰਚ, ੧੯੪੭ ਈ. ਵਿਚ ਰੈਜ਼ੀਡੈਂਟ ਕਰਨੈਲ ਲਾਰੰਸ ਸਾਹਿਬ ਲਾਹੌਰ ਤੋਂ ਤਬਦੀਲ ਹੋ ਗਇਆ ਅਤੇ ਉਹ ਦੀ ਥਾਂ ਮਿਸਟਰ 'ਗਰੇ' ਸਾਹਿਬ ਰੈਜ਼ੀਡੈਂਟ ਨਿਯੁਕਤ ਹੋ ਕੇ ਆਇਆ, ਉਸ ਦੀ ਰੈਜ਼ੀਡੈਂਟੀ ਸਮੇਂ ਇਕ ਨਵਾਂ ਫ਼ਸਾਦ ਖੜਾ ਹੋ ਗਇਆ, ਕਿ ਰਾਣੀ ਜਿੰਦਾਂ ਨੇ ਸ਼ੇਖੂਪੁਰਾ ਵਿਚ ਬੈਠੇ ਬੈਠੇ ਇਹ ਨਿਸ਼ਚਾ ਧਾਰਿਆ, ਕਿ ਅੰਗ੍ਰੇਜ਼ੀ ਅਧਿਕਾਰੀਆਂ ਨੂੰ ਜ਼ਹਰ ਦੇ ਕੇ ਮਾਰ ਦਿੱਤਾ ਜਾਵੇ ਤਾਂ ਜੋ ਉਨ੍ਹਾਂ ਵਿਚੋਂ ਕੋਈ ਵੀ ਬਾਕੀ ਨ ਰਹੇ । ਇਸ ਪੁਰ ਰਾਣੀ ਜਿੰਦਾਂ ਦੇ ਨੌਕਰਾਂ ਕਾਹਨ ਸਿੰਘ ਤੇ ਗੰਗਾ ਰਾਮ ਨੇ ਮਸਕੋਟ ਦੇ ਖਾਨਸਾਮੇ ਨਾਲ ਮਿਲ ਕੇ ਇਹ ਵਿਉਂਤ ਪਕਾਈ, ਕਿ ਜਦ ਸਾਹਿਬ ਲੋਕ ਮਸਕੋਟ ਵਿਚ ਖਾਣਾ ਖਾਣ ਆਉਣ ਤਾਂ ਉਹ (ਖਾਨਸਾਮਾ) ਉਨ੍ਹਾਂ ਦੇ ਖਾਣੇ ਵਿਚ ਜ਼ਹਰ ਰਲਾ ਦੇਵੇ ਤੇ ਇਸ ਸੇਵਾ ਬਦਲੇ ਰਾਣੀ ਨੇ ਇਕ ਭਾਰੀ ਰਕਮ ਉਸ ਨੂੰ ਦੇਣੀ ਆਪਣੇ ਜ਼ਿੰਮੇ ਲਈ, ਪਰ ਦੇਵਨੇਤ ਇਹ ਭੇਤ ਖੁਲ੍ਹ ਗਇਆ ਤੇ ਇਸ ਜੁਰਮ ਵਿਚ ਰਾਣੀ ਜਿੰਦਾਂ ਨੂੰ ਤਾਂ ਦੇਸ਼-ਨਿਕਾਲਾ ਮਿਲਿਆ ਤੇ ਉਸ ਦੇ ਦੋਵੇਂ ਵਿਸ਼ਵਾਸੀ ਨੌਕਰ ਜਾਨ ਤੋਂ ਮਾਰੇ ਗਏ ।

ਉਨ੍ਹਾਂ ਦਿਨਾਂ ਵਿਚ ਹੀ ਮੁਲਤਾਨ ਦੇ ਨਾਜ਼ਮ ਦੀਵਾਨ ਮੂਲ ਰਾਜ ਕੋਲੋਂ ਪਿਛਲੇ ਸਾਲਾਂ ਦੇ ਬਕਾਏ ਦੀ ਰਕਮ ਮੰਗੀ ਗਈ ਅਤੇ ਉਸ ਨੇ ਅੱਗੋਂ ਲਈ ਨਜ਼ਾਮਤ ਦੀ ਸੇਵਾ ਤੋਂ ਅਸਤੀਫ਼ਾ ਲਿਖ ਕੇ ਲਾਹੌਰ ਦਰਬਾਰ ਨੂੰ ਭੇਜ ਦਿੱਤਾ, ਜਿਹੜਾ ਉਸੇ ਵੇਲੇ ਪ੍ਰਵਾਨ ਕਰ ਲਇਆ ਗਇਆ ਤੇ ਇਹ ਫ਼ੈਸਲਾ ਹੋਇਆ, ਕਿ ਸਰਦਾਰ ਕਾਹਨ ਸਿੰਘ, ਮਿਸਟਰ ਐਕਨੂਨ ਸਾਹਿਬ, ਸਹਾਇਕ ਰੈਜ਼ੀਡੈਂਟ ਤੇ ਮਿਸਟਰ ਐਂਡਰਸਨ, ਮੁਲਤਾਨ ਜਾ ਕੇ ਮੂਲ ਰਾਜ ਤੋਂ ਨਜ਼ਾਮਤ ਦਾ ਕੰਮ ਸਮਝ ਸਮਝਾ ਲੈਣ ਤੇ ਉਸ ਨੂੰ ਬਕਾਇਆ ਰਕਮ ਸਾਫ਼ ਕਰਨ ਲਈ ਲਾਹੌਰ ਭੇਜ ਦੇਣ, ਜਦ ਸਰਦਾਰ ਕਾਹਨ ਸਿੰਘ ਤੇ ਦੋਵੇਂ ਅੰਗ੍ਰੇਜ਼ ਮੁਲਤਾਨ ਪਹੁੰਚੇ ਤਾਂ ਪਹਲਾਂ ਮੂਲ ਰਾਜ ਨੇ ਉਨ੍ਹਾਂ ਦਾ ਸ੍ਵਾਗਤ ਕੀਤਾ ਤੇ ਬੜੇ ਮਾਣ ਸਤਿਕਾਰ ਨਾਲ ਉਨ੍ਹਾਂ ਨੂੰ ਕਿਲ੍ਹੇ ਅੰਦਰ ਲੈ ਗਇਆ, ਪਰ ਉਥੇ ਜਾ ਕੇ ਇਕਦਮ ਉਸ ਦੀ ਨੀਅਤ ਬਦਲ ਗਈ ਤੇ ਕਿਲ੍ਹੇ 'ਚੋਂ ਨਿਕਲਣ ਸਮੇਂ ਉਸ ਦੇ ਸਿਪਾਹੀਆਂ ਨੇ ਤਿੰਨਾਂ ਨੂੰ ਸਖ਼ਤ ਜ਼ਖ਼ਮੀ ਕਰ ਦਿੱਤਾ ਤੇ ਉਸ ਦੇ ਪਿੱਛੋਂ ਮੂਲ ਰਾਜ ਅਲਾਨੀਆ ਤੌਰ ਤੇ ਬਾਗ਼ੀ ਹੋ ਗਇਆ । ਜਦ ਇਹ ਖ਼ਬਰ ਲਾਹੌਰ ਪਹੁੰਚੀ ਤਾਂ ਲਾਹੌਰ ਤੋਂ ਰੈਜ਼ੀਡੈਂਟ ਦੇ ਹੁਕਮ ਨਾਲ ਸਰਦਾਰ ਸ਼ੇਰ ਸਿੰਘ ਸੰਧਾ-ਵਾਲੀਆ ਤੇ ਅਤਰ ਸਿੰਘ ਕਾਲਿਆਂਵਾਲਾ ਰਿਆਸਤ ਦੀ ਫ਼ੌਜ ਲੈ ਕੇ ਮੁਲਤਾਨ ਵਲ ਚੱਲ ਪਏ । ਉਨ੍ਹਾਂ ਜੰਗ ਦਾ ਸਾਰਾ ਸਾਜ਼-ਸਾਮਾਨ ਵੀ ਨਾਲ ਲੈ ਲਇਆ ਅਤੇ ਜਿਹੜੀ ਅੰਗ੍ਰੇਜ਼ੀ ਫ਼ੌਜ ਮੁਲਤਾਨ ਨੂੰ ਭੇਜੀ ਗਈ, ਉਸ ਦਾ ਅਧਿਕਾਰੀ ਕਪਤਾਨ ਓਡਰੂਸ ਥਾਪਿਆ ਗਇਆ । ਉਥੇ ਜਾ ਕੇ ਫ਼ੌਜ ਨੇ ਸ਼ਹਰ ਦਾ ਘੇਰਾ ਪਾ ਲਇਆ । ਮੂਲ ਰਾਜ ਵੀ ਬੜੀ ਦਲੇਰੀ ਤੇ ਹਿੰਮਤ ਨਾਲ ਮੁਲਤਾਨ ਤੋਂ ਨਿਕਲ ਕੇ ਲੜਦਾ ਰਹਿਆ, ਤੇ ਮੁਹਿੰਮ ਲੰਮੀ ਪੈ ਗਈ ; ਹਾਲੀ ਮੁਲਤਾਨ ਦਾ ਕੋਈ ਫ਼ੈਸਲਾ ਹੁੰਦਾ ਨਹੀਂ ਦਿਸਦਾ ਸੀ, ਕਿ ਇਕ ਦੂਜਾ ਫ਼ਸਾਦ ਸਰਦਾਰ ਚਤਰ ਸਿੰਘ ਅਟਾਰੀ ਵਾਲੇ ਨੇ ਹਜ਼ਾਰਾ ਵਲ ਖੜਾ ਕਰ ਦਿੱਤਾ । ਉਸ ਨੇ ਹਜ਼ਾਰਾ, ਪਿਸ਼ਾਵਰ ਤੇ ਅਟਕ ਦੇ ਆਸ ਪਾਸ ਦਾ ਇਲਾਕਾ ਆਪਣੇ ਕਬਜ਼ੇ ਵਿਚ ਕਰ

ਲਇਆ ਅਤੇ ਪਿਸ਼ਾਵਰ ਤੇ ਹਜ਼ਾਰਾ ਆਦਿ ਵਿਖੇ ਨਿਯੁਕਤ ਫ਼ੌਜ ਲਾਹੌਰ ਸਰਕਾਰ ਤੋਂ ਆਕੀ ਹੋ ਕੇ ਚਤਰ ਸਿੰਘ ਨਾਲ ਮਿਲ ਗਈ। ਜਾਰਜ ਲਾਰੰਸ ਜਿਹੜਾ ਪਿਸ਼ਾਵਰ ਦੀ ਨਜ਼ਾਮਤ ਤੇ ਨਿਯੁਕਤ ਸੀ, ਸਮੇਤ ਆਪਣੀ ਮੇਮ ਤੇ ਦੂਜੇ ਅੰਗ੍ਰੇਜ਼ਾਂ ਦੇ ਸਰਦਾਰ ਚਤਰ ਸਿੰਘ ਦੀ ਕੈਦ ਵਿਚ ਆ ਗਏ। ਸਰਦਾਰ ਚਤਰ ਸਿੰਘ ਨੇ ਕਾਬਲ ਦੇ ਮਾਲਿਕ ਅਮੀਰ ਦੋਸਤ ਮੁਹੰਮਦ ਖਾਂ ਨੂੰ ਵੀ ਆਪਣੀ ਸਹਾਇਤਾ ਤੇ ਇਸ ਸ਼ਰਤ ਤੇ ਬੁਲਾ ਲਇਆ, ਕਿ ਜਦ ਅੰਗ੍ਰੇਜ਼ਾਂ ਨੂੰ ਪੰਜਾਬ ਤੋਂ ਕੱਢ ਦਿੱਤਾ ਜਾਵੇਗਾ, ਤਾਂ ਪਿਸ਼ਾਵਰ ਤੇ ਡੇਰਾਜਾਤ ਦੇ ਇਲਾਕੇ ਪਹਿਲਾਂ ਵਾਂਗ ਹੀ ਕਾਬਲ ਨਾਲ ਸੰਬੰਧਿਤ ਕਰ ਦਿੱਤੇ ਜਾਣਗੇ। ਉਸ ਨੇ ਅਟਕ ਦਾ ਕਿਲ੍ਹਾ ਤੇ ਦੁਆਬਾ ਚੱਜ ਦਾ ਇਲਾਕਾ ਵੀ ਲੈ ਲਇਆ ਤੇ ਪੰਜਾਬ ਵਿਚ ਇਹ ਖ਼ਬਰ ਮਸ਼ਹੂਰ ਹੋ ਗਈ ਕਿ ਹੁਣ ਫੇਰ ਸਿੱਖਾਂ ਦਾ ਰਾਜ ਹੋਣ ਵਾਲਾ ਹੈ। ਇਹ ਖ਼ਬਰ ਸੁਣ ਕੇ ਸਾਰੀ ਕੱਢੀ ਕਢਾਈ ਫ਼ੌਜ ਵੀ ਸਰਦਾਰ ਚਤਰ ਸਿੰਘ ਕੋਲ ਜਮ੍ਹਾ ਹੋ ਗਈ। ਇਸ ਤਰ੍ਹਾਂ ਉਸ ਕੋਲ ਕੋਈ ਇਕ ਲੱਖ ਆਦਮੀ ਜਮ੍ਹਾ ਹੋ ਗਇਆ; ਪਰ ਨੰਗ ਭੁੱਖ ਜ਼ੋਰਾਂ ਤੇ ਸੀ, ਉਨ੍ਹਾਂ ਪਾਸ ਸਾਮਾਨ ਆਦਿ ਕੁਝ ਵੀ ਨਹੀਂ ਸੀ। ਉਸ ਨੇ ਭਾਵੇਂ ਪਿਸ਼ਾਵਰ, ਅਟਕ ਤੇ ਹਜ਼ਾਰਾ ਦੇ ਕਿਲ੍ਹਿਆਂ ਤੋਂ ਬਹੁਤ ਸਾਰੀਆਂ ਤੋਪਾਂ ਇਕੱਠੀਆਂ ਕਰ ਲਈਆਂ ਸਨ, ਪਰ ਉਸ ਕੋਲ ਇੱਨੇ ਹਥਿਆਰ ਜਾਂ ਸ਼ਸਤ੍ਰ ਨਹੀਂ ਸਨ, ਕਿ ਉਹ ਸਾਰੀ ਫ਼ੌਜ ਵਿਚ ਵੰਡ ਸਕਦਾ। ਚਨਾਬ ਦਰਿਆ ਤਕ ਦਾ ਸਾਰਾ ਇਲਾਕਾ ਸਰਦਾਰ ਚਤਰ ਸਿੰਘ ਦੇ ਕਬਜ਼ੇ ਵਿਚ ਆ ਗਇਆ ਤੇ ਲਾਹੌਰ ਦੀ ਰਿਆਸਤ ਵਿਚ ਬੜੀ ਗੜਬੜ ਮੱਚੀ। ਸਰਦਾਰ ਚਤਰ ਸਿੰਘ ਦਾ ਪੁੱਤਰ ਰਾਜਾ ਸ਼ੇਰ ਸਿੰਘ ਆਪਣੀ ਅਧੀਨ ਫ਼ੌਜ ਨਾਲ ਮੁਲਤਾਨ ਵਿਖੇ ਦੀਵਾਨ ਮੂਲ ਰਾਜ ਦੇ ਮੁਕਾਬਲੇ ਤੇ ਮੌਜੂਦ ਸੀ, ਉਹ ਵੀ ਆਪਣੇ ਪਿਤਾ ਦੀ ਲਿਖਤ ਅਨੁਸਾਰ ਲਾਹੌਰ ਸਰਕਾਰ ਤੋਂ ਆਕੀ ਹੋ ਗਇਆ ਤੇ ਆਪਣੀ ਫ਼ੌਜ ਲੈ ਕੇ ਮੂਲ ਰਾਜ ਬਾਗ਼ੀ ਕੋਲ ਚਲਾ ਗਇਆ ਪਰ ਮੂਲ ਰਾਜ ਨੇ ਉਸ ਦੀ ਕੋਈ ਆਉਭਗਤ ਨ ਕੀਤੀ ਤੇ ਨ ਹੀ ਉਸ ਤੇ ਵਿਸ਼ਵਾਸ ਕੀਤਾ, ਇਸ ਲਈ ਸ਼ੇਰ ਸਿੰਘ ਬੜਾ ਪਛਤਾਇਆ ਤੇ ਮੁਲਤਾਨ ਤੋਂ ਪਿੰਡ ਦਾਦਨ ਖਾਂ ਦੇ ਰਸਤੇ ਉਹ ਆਪਣੇ ਪਿਤਾ ਕੋਲ ਚਲਾ ਗਇਆ। ਹੁਣ ਅੰਗ੍ਰੇਜ਼ਾਂ ਲਈ ਦੋ ਪਾਸੇ ਮੁਹਿੰਮਾਂ ਖੜੀਆਂ ਹੋ ਗਈਆਂ। ਇਸ ਲਈ ਰੈਜ਼ੀਡੈਂਟ ਨੇ ਹਿੰਦੁਸਤਾਨ ਤੋਂ ਹੋਰ ਬਹੁਤ ਸਾਰੀ ਅੰਗ੍ਰੇਜ਼ੀ ਫ਼ੌਜ ਮੰਗ ਭੇਜੀ ਤੇ ਕਰਾਚੀ ਤੋਂ ਮੂਲ ਰਾਜ ਨੂੰ ਦਬਾਉ - ਲਈ ਫ਼ੌਜ ਮੰਗਵਾਈ। ਨਵਾਬ ਬਹਾਵਲਪੁਰ ਦੀ ਫ਼ੌਜ ਵੀ ਮੁਲਤਾਨ ਆ ਗਈ ਤੇ ਉਸ ਨੇ ਬੜੀ ਫੁਰਤੀ ਨਾਲ ਮੁਲਤਾਨ ਤੇ ਹਮਲਾ ਕੀਤਾ। ਜਦ ਮੂਲ ਰਾਜ ਹਰ ਤਰ੍ਹਾਂ ਨਿਰਾਸ਼ ਹੋ ਗਇਆ ਤਾਂ ਉਹ ਆਪ ਅੰਗ੍ਰੇਜ਼ਾਂ ਦੀ ਸੇਵਾ ਵਿਚ ਹਾਜ਼ਿਰ ਹੋ ਗਇਆ ਤੇ ਮੁਲਤਾਨ ਵਿਚ ਸਰਕਾਰ ਦਾ ਕਬਜ਼ਾ ਤੇ ਰਾਜ ਹੋ ਗਇਆ।

ਜਿਹੜੀ ਅੰਗ੍ਰੇਜ਼ੀ ਫ਼ੌਜ ਫ਼ਸਾਦੀਆਂ ਨੂੰ ਦਬਾਉਣ ਲਈ ਚਨਾਬ ਦਰਿਆ ਵਲ ਨਿਯੁਕਤ ਕੀਤੀ ਗਈ ਸੀ, ਉਸ ਨਾਲ ਬਾਗ਼ੀ ਸਿੱਖਾਂ ਦੀਆਂ ਚਾਰ ਲੜਾਈਆਂ ਹੋਈਆਂ। ਪਹਿਲੀ ਲੜਾਈ ਰਸੂਲਨਗਰ ਅਰਥਾਤ ਰਾਮਨਗਰ ਵਿਖੇ ਲੜੀ ਗਈ, ਜਿਸ ਦਾ ਵਿਸਤਾਰ ਇਸ ਪ੍ਰਕਾਰ ਹੈ: ਕਿ ਜਦ ਅੰਗ੍ਰੇਜ਼ੀ ਫ਼ੌਜ ਦਾ ਮੁਕਾਬਲਾ ਉਨ੍ਹਾਂ ਨਾਲ ਹੋਇਆ, ਤਾਂ ਸਿੱਖ ਪਹਿਲਾਂ ਤਾਂ ਸਾਮ੍ਹਣੇ ਆਉਣ ਤੋਂ ਕੰਨੀ ਕਤਰਾਉਂਦੇ ਰਹੇ, ਕਿਉਂਕਿ ਉਸ ਵੇਲੇ ਹਾਲੀ ਰਾਜਾ ਸ਼ੇਰ ਸਿੰਘ ਤੇ ਸਰਦਾਰ ਚਤਰ ਸਿੰਘ ਉਨ੍ਹਾਂ ਦੇ ਨਾਲ ਰਲੇ ਨਹੀਂ ਸਨ ਤੇ

ਉਨ੍ਹਾਂ ਨੂੰ ਇਨ੍ਹਾਂ ਦੇ ਆਉਣ ਦੀ ਉਡੀਕ ਸੀ, ਪਰ ਜਦ ਉਹ ਨ ਆਏ, ਇਧਰੋਂ ਅੰਗ੍ਰੇਜ਼ਾਂ ਵਲੋਂ ਜ਼ੋਰ ਵਧ ਗਇਆ ਤਾਂ ੨੨, ਨਵੰਬਰ, ੧੮੪੮ ਨੂੰ ਆਪਸ ਵਿਚ ਲੜਾਈ ਸ਼ੁਰੂ ਹੋਈ ਤੇ ਸਿੱਖ ਅਜੇਹੀ ਬਹਾਦਰੀ ਤੇ ਦਲੇਰੀ ਨਾਲ ਲੜੇ, ਕਿ ਉਨ੍ਹਾਂ ਸੂਰਮਿਆਂ ਵਾਲੀ ਕੋਈ ਕਸਰ ਬਾਕੀ ਨ ਛੱਡੀ। ਇਸ ਲੜਾਈ ਵਿਚ ਅੰਗ੍ਰੇਜ਼ਾਂ ਦਾ ਬਹੁਤ ਨੁਕਸਾਨ ਹੋਇਆ ਅਤੇ ਅੰਗ੍ਰੇਜ਼ੀ ਫ਼ੌਜ ਦਾ ਅਧਿਕਾਰੀ ਕਿਊਰਟਨ ਸਾਹਿਬ ਮਾਰਿਆ ਗਇਆ।

ਦੂਜੀ ਲੜਾਈ ਸਾਅਦੁੱਲਾਪੁਰ ਵਿਖੇ ਹੋਈ ਤੇ ਦੋਵੇਂ ਧਿਰਾਂ ੩ ਦਸੰਬਰ, ੧੮੪੮ ਈ. ਨੂੰ ਸਾਰਾ ਦਿਨ ਪਰਸਪਰ ਲੜਦੀਆਂ ਰਹੀਆਂ। ਦੋਹਾਂ ਪਾਸਿਆਂ ਦੇ ਸੈਂਕੜੇ ਆਦਮੀ ਮਾਰੇ ਗਏ। ਲੜਾਈ ਪਿੱਛੋਂ ਸ਼ੇਰ ਸਿੰਘ ਤੇ ਚਤਰ ਸਿੰਘ ਉਥੋਂ ਹਟ ਕੇ ਮੋਂਗਰਸੂਲ ਵਲ ਚਲੇ ਗਏ ਅਤੇ ਤੀਜੀ ਲੜਾਈ ਵਿਚ ੧੩ ਦਸੰਬਰ, ੧੮੪੮ ਈ. ਤੋਂ ੧੨ ਫਰਵਰੀ, ੧੮੪੯ ਈ. ਤਕ ਦੋਹਾਂ ਧਿਰਾਂ ਦੀਆਂ ਫ਼ੌਜਾਂ ਇਕ ਦੂਜੇ ਦੇ ਮੁਕਾਬਲੇ ਤੇ ਮੈਦਾਨ ਵਿਚ ਆਮ੍ਹਣੇ ਸਾਮ੍ਹਣੇ ਡੱਟੀਆਂ ਰਹੀਆਂ ਤੇ ਹਰ ਰੋਜ਼ ਆਪਸ ਵਿਚ ਜੰਗ ਯੁੱਧ ਹੁੰਦੇ ਰਹੇ ਤੇ ਦੋਹਾਂ ਧਿਰਾਂ ਦਾ ਨੁਕਸਾਨ ਹੁੰਦਾ ਰਹਿਆ। ਅਖ਼ੀਰ ੧੩, ਫਰਵਰੀ ਨੂੰ ਸ਼ੇਰ ਸਿੰਘ ਤੇ ਚਤਰ ਸਿੰਘ ਮੋਂਗਰਸੂਲ ਨੂੰ ਛੱਡ ਕੇ ਗੁਜਰਾਤ ਵਲ ਚਲੇ ਗਏ।

ਚੌਥੀ ਲੜਾਈ ਗੁਜਰਾਤ ਵਿਖੇ ਬੜੀ ਜ਼ੋਰ ਸ਼ੋਰ ਨਾਲ ਹੋਈ ਤੇ ਦੋਵੇਂ ਧਿਰਾਂ ਬੜੇ ਜੋਸ਼ ਨਾਲ ਲੜੀਆਂ। ਦੋਹਾਂ ਪਾਸਿਆਂ ਦੇ ਹਜ਼ਾਰਾਂ ਆਦਮੀ ਮਾਰੇ ਗਏ। ਸਿੱਖਾਂ ਨੇ ਪਹਲਾਂ ਅੰਗ੍ਰੇਜ਼ਾਂ ਤੇ ਬੜੇ ਸਖ਼ਤ ਹਮਲੇ ਕੀਤੇ ਤੇ ਅੰਗ੍ਰੇਜ਼ ਹੌਲੀ ਹੌਲੀ ਲੜਦੇ ਰਹੇ, ਪਰ ਜਦ ਸਿੱਖ ਲੜਦੇ ਲੜਦੇ ਥੱਕ ਹੁੱਟ ਗਏ ਤਾਂ ਅੰਗ੍ਰੇਜ਼ਾਂ ਨੇ ਉਨ੍ਹਾਂ ਤੇ ਜ਼ੋਰ ਪਾਇਆ ਤੇ ਅਜੇਹੀ ਅੱਗ ਵਰ੍ਹਾਈ ਕਿ ਸਿੱਖਾਂ ਨੂੰ ਸਾਰੀ ਦੁਨੀਆ ਅੰਨ੍ਹੇਰੀ ਦਿਸਣ ਲਗ ਪਈ ਤੇ ਉਨ੍ਹਾਂ ਨੂੰ ਸਿਵਾਇ ਭੱਜਣ ਦੇ ਹੋਰ ਕੋਈ ਜੁਗਤ ਜਾਂ ਉਪਾਉ ਨਜ਼ਰ ਨ ਆਇਆ ਅਤੇ ਉਹ ਆਪਣਾ ਸਾਰਾ ਸਾਮਾਨ, ਤੋਪਾਂ, ਮੈਗਜੀਨ ਆਦਿ ਛੱਡ ਕੇ ਨੱਸ ਗਏ ਤੇ ਮੈਦਾਨ ਖਾਲੀ ਰਹ ਗਇਆ। ਉਸ ਵੇਲੇ ਬਾਗੀ ਸਰਦਾਰ ਚਤਰ ਸਿੰਘ, ਸ਼ੇਰ ਸਿੰਘ ਤੇ ਦੀਵਾਨ ਹਾਕਿਮ ਰਾਇ ਬੜੀ ਭੈੜੀ ਹਾਲਤ ਵਿਚ ਅੰਗ੍ਰੇਜ਼ ਅਧਿਕਾਰੀ ਦੇ ਸਾਮ੍ਹਣੇ ਆਏ ਤੇ ਆਪਣੇ ਕਸੂਰ ਦੀ ਖਿਮਾਂ ਮੰਗੀ ਤੇ ਲਾਹੌਰ ਵਿਖੇ ਨਜ਼ਰਬੰਦ ਕਰ ਕੇ ਹਾਜ਼ਿਰ ਕੀਤੇ ਗਏ। ਰੈਜ਼ੀਡੈਂਟ ਨੇ ਗਵਰਨਰ ਜਨਰਲ ਦੀ ਮਨਜ਼ੂਰੀ ਨਾਲ ਉਨ੍ਹਾਂ ਬਾਬਤ ਇਹ ਹੁਕਮ ਦਿੱਤਾ, ਕਿ ਦੀਵਾਨ ਹਾਕਿਮ ਰਾਇ, ਸਰਦਾਰ ਚਤਰ ਸਿੰਘ, ਸ਼ੇਰ ਸਿੰਘ ਆਦਿ ਜੇਹੇ ਵੱਡੇ ਵੱਡੇ ਸਿਰਕੱਢ ਬਾਗ਼ੀਆਂ ਨੂੰ ਤਾਂ ਦੇਸ਼-ਨਿਕਾਲਾ ਦਿੱਤਾ ਜਾਵੇ ਤੇ ਉਨ੍ਹਾਂ ਨੂੰ ਪੰਜਾਬ ਤੋਂ ਬਾਹਰ ਕੱਢ ਦਿੱਤਾ ਜਾਵੇ ਅਤੇ ਛੋਟੀਆਂ ਪਦਵੀਆਂ ਵਾਲੇ ਬਾਗ਼ੀਆਂ ਨੂੰ ਆਪਣੇ ਆਪਣੇ ਪਿੰਡਾਂ ਵਿਚ ਨਜ਼ਰਬੰਦ ਕਰ ਦਿੱਤਾ ਜਾਵੇ ਤੇ ਉਹ ਅੰਗ੍ਰੇਜ਼ੀ ਸਰਕਾਰ ਦੀ ਆਗਿਆ ਬਿਨਾਂ ਨ ਕਿਧਰੇ ਆਉਣ, ਨ ਜਾਣ ਤੇ ਪੁਲੀਸ ਉਨ੍ਹਾਂ ਦੀ ਦੇਖ-ਭਾਲ ਵਿਚ ਰਹੇ। ਸਿੱਖ ਰਾਜ ਦੀਆਂ ਬੇਇੰਤਜ਼ਾਮੀਆਂ ਅਤੇ ਸਿੱਖਾਂ ਦੀ ਬਗਾਵਤ ਤੇ ਦੁਸ਼ਮਨੀ ਕਾਰਣ ਅੰਗ੍ਰੇਜ਼ ਬਹੁਤ ਤੰਗ ਆ ਗਏ ਸਨ, ਇਸ ਲਈ ਮਜ਼ਬੂਰ ਹੋ ਕੇ ਅਖ਼ੀਰ ਗਵਰਨਰ ਜਨਰਲ ਨੇ ਇਸ ਰਾਜ ਤੇ

ਰਿਆਸਤ ਦੀ ਜ਼ਬਤੀ ਦਾ ਹੁਕਮ ਜਾਰੀ ਕਰ ਦਿੱਤਾ ਤੇ ੨੯ ਮਾਰਚ, ੧੮੪੯ ਈ. ਨੂੰ ਲਾਹੌਰ ਦੇ ਕਿਲ੍ਹੇ ਵਿਚ ਚਬੂਤਰੇ ਉਤੇ ਬੜਾ ਭਾਰੀ ਦਰਬਾਰ ਸਜਾਇਆ ਗਇਆ। ਜਦ ਸਾਰੇ ਸਰਦਾਰ ਤੇ ਅਧਿਕਾਰੀ ਆ ਕੇ ਜਮ੍ਹਾ ਹੋ ਗਏ ਤਾਂ ਸੱਯਦ ਰਜਬ ਅਲੀ ਖਾਂ, ਮੀਰ ਮੁਨਸ਼ੀ, ਰੈਜ਼ੀਡੈਂਟ ਨੇ ਮਹਾਰਾਜਾ ਦਲੀਪ ਸਿੰਘ ਨੂੰ ਰਾਜਗੱਦੀ ਤੋਂ ਹਟਾਉਣ ਬਾਰੇ ਇਸ਼ਤਿਹਾਰ ਪੜ੍ਹ ਕੇ ਸੁਣਾਇਆ ਜਿਸ ਵਿਚ ਲਾਹੌਰ ਰਿਆਸਤ ਦੀ ਜ਼ਬਤੀ ਦੇ ਸਾਰੇ ਕਾਰਣ ਤੇ ਸਾਰੀਆਂ ਮੱਦਾਂ ਦਰਜ ਸਨ। ਉਸ ਵਿਚ ਲਿਖਿਆ ਸੀ, ਕਿ ਮਹਾਰਾਜਾ ਦਲੀਪ ਸਿੰਘ ਨੂੰ ਅੱਗੋਂ ਤੋਂ ਸਾਢੇ ਚਾਰ ਲੱਖ ਰੁਪਿਆ ਸਾਲਾਨਾ ਪਿਨਸ਼ਨ ਮਿਲਿਆ ਕਰੇਗੀ ਤੇ ਮਹਾਰਾਜਾ ਦਾ ਖ਼ਿਤਾਬ ਉਸ ਲਈ ਸਥਿਰ ਤੇ ਪੱਕਾ ਰਹੇਗਾ। ਉਸ ਵੇਲੇ ਲਾਹੌਰ ਦਰਬਾਰ ਦੇ ਸਰਦਾਰਾਂ ਤੇ ਅਧਿਕਾਰੀਆਂ ਦੇ ਰੰਗ ਉਡੇ ਹੋਏ ਸਨ ਤੇ ਉਨ੍ਹਾਂ ਦੇ ਮੂੰਹਾਂ ਤੇ ਨਿਰਾਸ਼ਤਾ ਤੇ ਸ਼ੋਕ ਦੇ ਭਾਵ ਪ੍ਰਗਟ ਦਿਸਦੇ ਸਨ। ਪਰੰਤੂ ਕੁਝ ਇਕ ਵੱਡੀ ਸ਼ਾਨ ਵਾਲੇ ਅਧਿਕਾਰੀ ਦਿਲੋਂ ਖ਼ੁਸ਼ ਸਨ, ਕਿਉਂਜੋ ਉਨ੍ਹਾਂ ਦੀ ਸਲਾਹ ਤੇ ਵਿਉਂਤ ਅਨੁਸਾਰ ਹੀ ਇਹ ਸਭ ਕੁਝ ਹੋਇਆ ਸੀ। ਉਨ੍ਹਾਂ ਦੇ ਨਾਵਾਂ ਨੂੰ ਪ੍ਰਗਟ ਕਰਨਾ ਇਸ ਪੁਸਤਕ ਦਾ ਲੇਖਕ ਨਿਸਫਲ ਸਮਝਦਾ ਹੈ। ਗੱਦੀ ਤੋਂ ਹਟਾਏ ਜਾਣ ਮਗਰੋਂ, ਕੁਝ ਚਿਰ ਤਕ ਮਹਾਰਾਜਾ ਦਲੀਪ ਸਿੰਘ ਲਾਹੌਰ ਵਿਖੇ ਹੀ ਠਹਰਿਆ ਰਹਿਆ; ਫੇਰ ਅੰਗ੍ਰੇਜ਼ ਉਸ ਨੂੰ ਸਮੇਤ ਮਹਾਰਾਜਾ ਸ਼ੇਰ ਸਿੰਘ ਦੇ ਨਾਬਾਲਿਗ ਪੁੱਤਰ ਸ਼ਬਦੇਵ ਸਿਘ ਦੇ ਲਾਹੌਰ ਤੋਂ ਹਿੰਦੁਸਤਾਨ ਲੈ ਗਏ। ਕੁਝ ਸਾਲ ਮਹਾਰਾਜਾ ਹਿੰਦੁਸਤਾਨ ਵਿਚ ਰਹਿਆ ਤੇ ਹੁਣ ਉਹ ਵਲਾਇਤ (ਲੰਡਨ) ਵਿਖੇ ਸ਼ਸ਼ੋਭਿਤ ਹੈ। ਮਲਿਕਾ ਵਿਕਟੋਰੀਆ ਦੇ ਆਲੀਸ਼ਾਨ ਦਰਬਾਰ ਵਿਚ ਉਸ ਦਾ ਬੜਾ ਮਾਣ ਸਤਿਕਾਰ ਹੈ ਅਤੇ ਹਿੰਦ ਦੀ ਸਮਰਾਟ ਮਲਕਾ ਉਸ ਨੂੰ 'ਫ਼ਰਜ਼ੰਦ-ਇ-ਦਿਲਬੰਦ' (ਜਿਗਰੀ ਪੁੱਤਰ) ਦੇ ਖ਼ਿਤਾਬ ਨਾਲ ਯਾਦ ਕਰਦੀ ਹੈ।

ਇਸ ਗੱਲ ਦਾ ਵੱਡਾ ਸ਼ੋਕ ਹੈ, ਕਿ ਪੰਜਾਬ ਦਾ ਰਾਜ ਜਿਹੜਾ ਮਹਾਰਾਜਾ ਰਣਜੀਤ ਸਿੰਘ ਨੇ ਬੜੀ ਮਿਹਨਤ ਤੇ ਘਾਲਣਾ ਨਾਲ ਕੁਰਬਾਨੀਆਂ ਤੇ ਜਾਨਾਂ ਵਾਰ ਕੇ ਤਲਵਾਰ ਦੇ ਜ਼ੋਰ ਨਾਲ ਸਥਾਪਿਤ ਕੀਤਾ ਸੀ, ਤੇ ਇਕ ਇਕ ਪਿੰਡ ਤੇ ਇਕ ਇਕ ਸ਼ਹਰ ਲਈ ਜੰਗ ਕਰ ਕੇ, ਇੱਡੇ ਵਿਸ਼ਾਲ ਮੁਲਕ ਨੂੰ ਆਪਣੇ ਕਬਜ਼ੇ ਤੇ ਅਧਿਕਾਰ ਹੇਠ ਲਿਆਂਦਾ ਸੀ, ਤੇ ਜਿਸ ਦਾ ਪ੍ਰਬੰਧ ਉਸ ਦੀ ਮ੍ਰਿਤੂ ਤਕ ਵਾਹ ਵਾਹ ਸੁਹਣਾ ਹੁੰਦਾ ਰਹਿਆ, ਉਹ (ਰਾਜ) ਮਹਾਰਾਜਾ ਦੇ ਮਰਨ ਪਿੱਛੋਂ ਕੁਝ ਤਾਂ ਦਰਬਾਰ ਦੇ ਅਧਿਕਾਰੀਆਂ ਦੀ ਪਰਸਪਰ ਦੁਸ਼ਮਨੀ ਕਾਰਣ ਅਤੇ ਕੁਝ ਬੇਕਦਰ ਤੇ ਮੂਰਖ਼ ਫ਼ੌਜ ਦੀ ਅਵੱਗਿਆ ਤੇ ਬਗਾਵਤ ਕਰਕੇ ਜਾਂਦਾ ਰਹਿਆ। ਠੀਕ ਹੈ, ਕਿ ਹਰ ਕਮਾਲ ਦਾ ਪਤਨ ਜ਼ਰੂਰੀ ਹੁੰਦਾ ਹੈ ਅਤੇ ਹਰ ਦਿਨ ਦੇ ਪਿੱਛੇ ਰਾਤ ਲੱਗੀ ਹੁੰਦੀ ਹੈ।

## ਭਾਗ ਛੇਵਾਂ

1857

### ਵਡੇਰੀ ਸ਼ਾਨ ਵਾਲੇ ਅੰਗ੍ਰੇਜ਼ਾਂ ਦੇ ਰਾਜ ਸਮੇਂ ਦੇ ਹਾਲਾਤ ਜਿਹੜੇ ੧੮੫੭ ਦੇ ਗ਼ਦਰ ਵਿਚ ਅੰਗ੍ਰੇਜ਼ੀ ਫ਼ੌਜ ਵਿਚ ਵਾਪਰੇ

ਇੱਜ਼ਤ-ਮਾਣ ਤੇ ਸ਼ੌਕ ਵਾਲੇ ਪਾਠਕਾਂ ਦੀ ਰਾਇ ਲਈ ਦਸਿਆ ਜਾਂਦਾ ਹੈ, ਕਿ ਪੰਜਾਬ ਰਾਜ ਦੀ ਜ਼ਬਤੀ ਤੇ ਛੋਟੀ ਉਮਰ ਦੇ ਬਾਲਕ ਮਹਾਰਾਜਾ ਦਲੀਪ ਸਿੰਘ ਦਾ ਦੇਸ਼ ਨਿਕਾਲਾ ੧੮੪੯ ਈ. ਵਿਚ ਗਵਰਨਰ ਜਨਰਲ ਲਾਰਡ ਡਲਹੌਜ਼ੀ ਦੇ ਸਮੇਂ ਹੋਏ। ਸਰਕਾਰ ਅੰਗ੍ਰੇਜ਼ੀ ਨੇ ਇਸ ਮੁਲਕ ਦਾ ਰਾਜ-ਪ੍ਰਬੰਧ ਆਪਣੇ ਅਧਿਕਾਰ ਵਿਚ ਲੈ ਕੇ ਜ਼ਿਲ੍ਹਾ-ਬੰਦੀ ਕੀਤੀ ਅਤੇ ਕਮਿਸ਼ਨਰੀਆਂ ਨਿਸ਼ਚਿਤ ਕਰ ਕੇ ਕਮਿਸ਼ਨਰ ਤੇ ਡਿਪਟੀ ਕਮਿਸ਼ਨਰ ਹਰ ਇਕ ਕਮਿਸ਼ਨਰੀ ਤੇ ਜ਼ਿਲ੍ਹੇ ਵਿਚ ਨਿਯੁਕਤ ਕੀਤੇ। ਸਿੱਖਾਂ ਦੀ ਬਗਾਵਤ ਤੇ ਫ਼ਸਾਦੀ ਤਬੀਅਤ ਸਰਕਾਰ ਦੇ ਦਿਲ ਵਿਚ ਬੈਠ ਚੁਕੀ ਸੀ ਅਤੇ ਅੱਗੋਂ ਲਈ ਵੀ ਮਹਾਰਾਜਾ ਦੀ ਬਰਤਰਫ਼ੀ ਤੇ ਜਲਾਵਤਨੀ ਕਾਰਣ ਸਰਕਾਰ ਨੂੰ ਸਿੱਖਾਂ ਵਲੋਂ ਜਿੰਨੀ ਕਿ ਚਾਹੀਦੀ ਹੈ, ਤਸਲੀ ਨਹੀਂ ਸੀ; ਇਸ ਲਈ ਇਹੀ ਉਚਿਤ ਸਮਝਿਆ ਗਇਆ ਕਿ ਪੰਜਾਬ ਦੀ ਸਾਰੀ ਪ੍ਰਜਾ ਕੋਲੋਂ ਹਥਿਆਰ ਲੈ ਲਏ ਜਾਣ, ਤਾਂ ਜੋ ਪ੍ਰਜਾ ਨਿਹੱਥੀ ਤੇ ਮਜਬੂਰ ਹੋ ਕੇ ਹੱਥ ਨ ਹਿਲਾ ਸਕੇ। ਭਾਵੇਂ ਸਰਕਾਰ ਨੂੰ ਫ਼ਸਾਦ ਕਰਨ ਵਾਲੀ ਸਿੱਖ ਕੌਮ ਤੋਂ ਬਿਨਾਂ ਹੋਰ ਕਿਸੇ ਕੋਲੋਂ ਡਰ ਜਾਂ ਚਿੰਤਾ ਨਹੀਂ ਸੀ, ਪਰ ਸਿੱਖਾਂ ਦੇ ਕਾਰਣ ਸਾਰੀ ਹਿੰਦੂ ਮੁਸਲਮਾਨ ਪ੍ਰਜਾ ਕੋਲੋਂ ਵੀ ਹਥਿਆਰ, ਆਦਿ ਖੋਹ ਲਏ ਗਏ, ਤੇ ਹਰ ਜ਼ਿਲ੍ਹੇ ਵਿਚ ਇਸ ਹੁਕਮ ਦੀ ਪਾਲਣਾ ਬੜੀ ਜਲਦੀ ਹੋ ਗਈ ਤੇ ਪ੍ਰਜਾ ਨੇ ਮਜਬੂਰ ਹੋ ਕੇ ਸਾਰੇ ਹਥਿਆਰ ਸਰਕਾਰ ਦੇ ਹਵਾਲੇ ਕਰ ਦਿੱਤੇ; ਅਤੇ ਜੇਕਰ ਕਿਸੇ ਮੂਰਖ ਜਾਂ ਮੂੜ੍ਹ ਨੇ ਹਥਿਆਰ ਛੁਪਾ ਰਖੇ ਤਾਂ ਉਸ ਨੂੰ ਆਪਣੇ ਕੀਤੇ ਦੀ ਸਜ਼ਾ ਭੁਗਤਣੀ ਪਈ। ਲਾਹੌਰ ਸਰਕਾਰ ਨਾਲ ਸੰਬੰਧਿਤ ਸਰਦਾਰਾਂ ਤੇ ਜਾਗੀਰਦਾਰਾਂ ਲਈ ਉਨ੍ਹਾਂ ਦੀ ਵਿੱਤ ਤੇ ਹੈਸੀਅਤ ਅਨੁਸਾਰ ਜਾਗੀਰਾਂ ਤੇ ਪਿਨਸ਼ਨਾਂ ਨਿਸ਼ਚਿਤ ਹੋ ਗਈਆਂ ਅਤੇ ਜਿਹੜੇ ਵੀ ਪੁਰਾਣੀ ਫ਼ੌਜ ਦੇ ਸਿਪਾਹੀ ਕੱਢੇ ਗਏ ਸਨ, ਉਨ੍ਹਾਂ ਲਈ ਤਾਂ ਪਿਨਸ਼ਨਾਂ ਦਾ ਫ਼ੈਸਲਾ ਕੀਤਾ ਗਇਆ, ਤੇ ਬਾਕੀ ਦੇ ਨਵੇਂ ਨੌਕਰਾਂ ਨੂੰ ਹਟਾਏ ਜਾਣ ਦੇ ਬਦਲੇ ਇੱਕੋ ਵਾਰ ਨਕਦ ਰੁਪਿਆ ਇਨਾਮ ਵਜੋਂ ਦੇ ਦਿੱਤਾ ਗਇਆ। ਸਰਕਾਰ ਦੀ ਇਸ ਖੁਲ੍ਹਦਿਲੀ ਤੇ ਬਖਸ਼ਿਸ਼ ਕਾਰਣ ਸਾਰੇ ਲੋਕ ਰਾਜ਼ੀ ਤੇ ਪ੍ਰਸੰਨ ਹੋ ਗਏ। ਮਹਾਰਾਜਾ ਦਲੀਪ ਸਿੰਘ ਦੇ ਰਾਜ ਦਾ ਕੁੱਲ ਸਾਮਾਨ, ਰੁਪਿਆ ਪੈਸਾ, ਨਕਦੀ, ਖਜ਼ਾਨਾ, ਹੀਰੇ ਜਵਾਹਰ, ਕਪੜੇ-ਲੱਤੇ, ਪਸ਼ਮੀਨੇ, ਰੇਸ਼ਮ ਤੇ ਜ਼ਰੀ ਦੇ ਬਸਤਰ, ਗਹਣੇ-ਗੱਟੇ, ਸੋਨੇ-ਚਾਂਦੀ ਦੇ ਭਾਂਡੇ, ਆਦਿ ਜਿਨ੍ਹਾਂ ਦਾ ਅਨੁਮਾਨ ਬੁੱਧੀ ਤੇ ਅੰਦਾਜ਼ੇ ਤੋਂ ਬਾਹਰ ਹੈ, ਜ਼ਬਤ ਕਰ ਲਇਆ ਗਇਆ ਤੇ ਨੀਲਾਮ ਕੀਤਾ ਜਾਣ ਲੱਗਾ। ਇਕ ਅੰਗ੍ਰੇਜ਼ ਵਿਸ਼ੇਸ਼ ਇਸੇ ਕੰਮ ਨੂੰ ਪੂਰਾ ਕਰਨ ਹਿਤ ਨਿਯੁਕਤ ਕੀਤਾ ਗਇਆ। ਪਹਲਾਂ ਤਾਂ ਕਿੰਨਾ ਚਿਰ ਹੀਰੇ ਜਵਾਹਰ ਤੇ ਗਹਣੇ ਆਦਿ ਨੀਲਾਮ ਹੁੰਦੇ ਰਹੇ, ਜਿਸ ਨਾਲ ਹਜ਼ਾਰਾਂ ਸ਼ਾਹੂਕਾਰ ਰੱਜ ਗਏ ਤੇ ਲੱਖਾਂ ਰੁਪਿਆਂ ਦਾ ਮਾਲ ਉਨ੍ਹਾਂ ਨੂੰ ਹਜ਼ਾਰਾਂ ਵਿਚ ਮਿਲ ਗਇਆ, ਅਜੇਹੇ ਜੜਾਊ-ਗਹਣੇ ਨੀਲਾਮ ਹੋਏ, ਜਿਨ੍ਹਾਂ ਦ

## ਜ਼ਿਲ੍ਹਾ ਜਲੰਧਰ

ਜਦ ਮਈ, ੧੮੫੭ ਈ. ਨੂੰ ਦਿੱਲੀ ਵਿਚ ਸਖ਼ਤ ਫ਼ਸਾਦ ਹੋਇਆ ਤਾਂ ਅੰਗ੍ਰੇਜ਼ਾਂ ਦਾ ਵਿਸ਼ਵਾਸ ਹਿੰਦੁਸਤਾਨੀ ਫ਼ੌਜ ਤੋਂ ਜਾਂਦਾ ਰਹਿਆ ਅਤੇ ਮਿਸਟਰ ਫਰੰਗਟਨ ਸਾਹਿਬ ਡਿਪਟੀ ਕਮਿਸ਼ਨਰ ਨੇ ਅੰਗ੍ਰੇਜ਼ਾਂ ਨੂੰ ਜਮ੍ਹਾ ਕਰ ਕੇ ਸਲਾਹ ਮਸ਼ਵਰਾ ਕੀਤਾ ਤੇ ਇਹ ਫ਼ੈਸਲਾ ਹੋਇਆ ਕਿ ਫਿਲੌਰ ਦਾ ਕਿਲ੍ਹਾ ਤਿੰਨ ਨੰਬਰ ਦੀ ਹਿੰਦੁਸਤਾਨੀ ਪਲਟਨ ਤੋਂ ਬਚਾਇਆ ਜਾਵੇ ਤੇ ਬਿਜਲੀ ਦੀ ਤਾਰ ਦਾ ਦਫ਼ਤਰ ਵੀ ਉਥੇ ਹੀ ਸਥਾਪਿਤ ਕੀਤਾ ਜਾਵੇ ਅਤੇ ਉਸ ਕਿਲ੍ਹੇ ਤੋਂ ਦੋ ਤੋਪਾਂ ਮੰਗਵਾ ਕੇ ਜਲੰਧਰ ਦੇ ਤੋਪਖ਼ਾਨੇ ਵਿਚ ਸੰਮਿਲਿਤ ਕਰ ਕੇ ਗੋਰਾ ਫ਼ੌਜ ਦੇ ਹਵਾਲੇ ਕਰ ਦਿੱਤੀਆਂ ਜਾਣ। ਇਸ ਹੁਕਮ ਦੀ ਪਾਲਣਾ ਝੱਟਪਟ ਕੀਤੀ ਗਈ; ਅਤੇ ਸ਼ਹਿਰ ਦੀ ਤਹਸੀਲ ਨੂੰ ਕਿਲ੍ਹੇ ਵਾਂਗ ਪਕਿਆਂ ਕੀਤਾ ਗਇਆ ਅਤੇ ਸ਼ੇਰ ਦਿਲ ਪੁਲਿਸ ਦੀ ਪਲਟਨ ਉਥੇ ਨਿਯੁਕਤ ਕੀਤੀ ਗਈ ਅਤੇ ਸਾਰਾ ਖ਼ਜ਼ਾਨਾ ਜ਼ਿਲ੍ਹੇ ਦੇ ਅਧੀਨ ਕਰ ਦਿੱਤਾ ਗਇਆ। ਸਾਰੇ ਅੰਗ੍ਰੇਜ਼ਾਂ ਦੇ ਰਹਣ ਲਈ ਅੱਡਰਾ ਤੇ ਪੱਕਾ ਮਕਾਨ ਨਿਸ਼ਚਿਤ ਕੀਤਾ ਗਇਆ। ਰਾਜਾ ਕਪੂਰਥਲਾ ਦੀ ਫ਼ੌਜ ਦੀਆਂ ਛੇ ਤੋਪਾਂ, ਦੋ ਸੌ ਸਵਾਰ ਤੇ ਇਕ ਹਜ਼ਾਰ ਇਕ ਸੌ ਪਿਆਦਾ ਜਲੰਧਰ ਆ ਪਹੁੰਚੇ। ਖ਼ਜ਼ਾਨਾ ਖੁੱਸ ਜਾਣ ਕਾਰਣ ਹਿੰਦੁਸਤਾਨੀ ਲਸ਼ਕਰ ਨੇ ਬੜਾ ਫਤੂਰ ਮਚਾਇਆ। ਇਸ ਪੁਰ ਲੋੜ ਅਨੁਸਾਰ ਕਿਲ੍ਹੇ ਦੇ ਅਧਿਕਾਰੀ ਨੇ ਇਹ ਪ੍ਰਬੰਧ ਕੀਤਾ ਕਿ ਖਾਸ ਜ਼ਿਲ੍ਹਾ ਦਾ ਖ਼ਜ਼ਾਨਾ ਤਾਂ ਕਿਲ੍ਹਾ ਫਿਲੌਰ ਵਿਖੇ ਭੇਜ ਦਿੱਤਾ ਤੇ ਬਾਕੀ ਸਾਰਾ ਰੁਪਿਆ ਪਲਟਨ ਵਾਲਿਆਂ ਦੇ ਅਧੀਨ ਕਰ ਦਿੱਤਾ ਪਰ ਅੱਗੋਂ ਜਿਸ ਕਿਸੇ ਨੂੰ ਵੀ ਰੁਪਿਆ ਦੇਣਾ ਹੁੰਦਾ, ਉਸ ਵਿਚੋਂ ਹੀ ਦਿਵਾ ਦਿੱਤਾ ਜਾਂਦਾ ਤੇ ਉਹ ਰੁਪਿਆ ਥੋੜੇ ਦਿਨਾਂ ਵਿਚ ਹੀ ਮੁੱਕ ਗਇਆ ਅਜੇਹੀਆਂ ਘਟਨਾਵਾਂ ਦੇ ਵਾਪਰਨ ਕਾਰਣ ਹਿੰਦੁਸਤਾਨੀ ਫ਼ੌਜ ਹੋਰ ਵੀ ਵਿਗੜ ਗਈ ਤੇ ਲੜਨ ਮਰਨ ਤੇ ਤੁਲ ਗਈ ਅਤੇ ਰਾਤ ਨੂੰ ਥਾਂ ਥਾਂ ਅੱਗਾਂ ਲਗਣੀਆਂ ਸ਼ੁਰੂ ਹੋ ਗਈਆਂ; ਆਏ ਦਿਨ ਕੋਈ ਨ ਕੋਈ ਬੰਗਲਾ ਤੇ ਗਾਰਦ ਸੜ ਜਾਂਦੀ; ਅੰਗ੍ਰੇਜ਼ ਲੋਕ ਹੈਰਾਨ ਸਨ ਕਿ ਇਹ ਕੀ ਹੋ ਰਹਿਆ ਹੈ ?

ਅਖ਼ੀਰ ੭ ਜੂਨ, ੧੮੫੭ ਈ. ਨੂੰ ਯਾਰਾਂ ਵਜੇ ਰਾਤ ਦੇ ਅੱਗ ਭੜਕ ਉੱਠੀ। ਜਦ ਅਧਿਕਾਰੀ ਬੁਝਾਉਣ ਗਇਆ, ਤਾਂ ਹਿੰਦੁਸਤਾਨੀਆਂ ਨੇ ਬੰਦੂਕਾਂ ਮਾਰ ਮਾਰ ਕੇ ਉਸ ਨੂੰ ਹਟਾ ਦਿੱਤਾ ਅਤੇ ਤੋਪਖਾਨਾ ਤੋਂ ਬਿਨਾਂ ਸਾਰੀ ਹਿੰਦੁਸਤਾਨੀ ਫ਼ੌਜ ਅਲਅਲਾਨੀਆਂ ਵਿਗੜ ਖਲੋਤੀ। ਰਾਤ ਦੇ ਇਕ ਵਜੇ ਹਿੰਦੁਸਤਾਨੀਆਂ ਦਾ ਇਕ ਹਿੱਸਾ ਹੁਸ਼ਿਆਰਪੁਰ ਵਲ ਕੂਚ ਕਰ ਗਇਆ ਤੇ ਦੂਜੇ ਵੱਡੇ ਦਸਤੇ ਨੇ ਦਿੱਲੀ ਦਾ ਰਾਹ ਫੜਿਆ। ਪਿੱਛਾ ਕਰਨ ਵਾਲੀ ਫ਼ੌਜ, ਅੱਠਵੀਂ ਗੋਰਾ ਪਲਟਨ, ਛੇ ਤੋਪਾਂ ਤੇ ਕੁਝ ਪੁਲਿਸ ਪੁਰ ਸੰਮਿਲਿਤ ਸੀ; ਪਰ ਜਨਰਲ ਸਾਹਿਬ ਨੇ ਉਨ੍ਹਾਂ ਨੂੰ ਸਵੇਰੇ ਸੱਤ ਵਜੇ ਤਕ ਕੂਚ ਦਾ ਹੁਕਮ ਨ ਦਿੱਤਾ; ਇਸ ਬੇਤਜਵੀਜ਼ੀ ਤੇ ਭੈੜੀ ਜੁਗਤੀ ਵਿਚ ਧੁੱਪ ਦੀ ਗਰਮੀ ਸਖ਼ਤ ਹੋ ਗਈ। ਇਹ ਫ਼ੌਜ ਅੱਠ ਕੁ ਵਜੇ ਚਲੀ ਅਤੇ ਡਿਪਟੀ ਕਮਿਸ਼ਨਰ ਫਰੰਗਟਨ ਸਾਹਿਬ ਨੇ ਕਪੂਰਥਲਾ ਫ਼ੌਜ ਦਾ ਡੇਢ ਸੌ ਆਦਮੀ ਲੈ ਕੇ ਫ਼ਸਾਦੀਆਂ ਦਾ ਪਿੱਛਾ ਕੀਤਾ ਅਤੇ ਉਹ ਸਵੇਰ ਦੇ ਯਾਰਾਂ ਵਜੇ ਫ਼ਗਵਾੜਾ ਪਹੁੰਚ ਗਇਆ, ਪਰ ਉਸ ਵੇਲੇ ਫ਼ਸਾਦੀ ਫਿਲੌਰ ਵਿਖੇ ਪਹੁੰਚ ਚੁੱਕੇ ਸਨ, ਜਿਥੇ ਪਹੁੰਚਣ ਤੇ ਫ਼ਿਲੌਰ ਵਿਖੇ ਨਿਯੁਕਤ ਤੀਜੀ ਹਿੰਦੁਸਤਾਨੀ ਪਲਟਨ ਵੀ ਬਾਗ਼ੀ ਹੋ ਕੇ ਫ਼ਸਾਦੀਆਂ ਨਾਲ

ਰਲ ਗਈ ਸੀ ਅਤੇ ਬੇੜੀਆਂ ਫੜ ਕੇ ਉਹ ਸਾਰੇ ਬੜੇ ਆਰਾਮ ਨਾਲ ਸ਼ਾਮ ਤਕ ਦਰਿਆ ਪਾਰ ਕਰ ਗਏ। ਉਧਰੋਂ ਡਿਪਟੀ ਕਮਿਸ਼ਨਰ, ਲੁਧਿਆਣਾ ਬੜੇ ਠਰ੍ਹੰਮੇ ਨਾਲ ਪੱਕੇ ਪੈਰੀਂ ਫ਼ਸਾਦੀਆਂ ਦੇ ਮੁਕਾਬਲੇ ਤੇ ਡਟ ਗਇਆ ਅਤੇ ਚਾਰ ਘੰਟੇ ਤਕ ਸਾਹਿਬ ਆਪ ਤੋਪ ਸਰ ਕਰਦਾ ਰਹਿਆ। ਜਨਰਲ ਸਾਹਿਬ, ਜਿਹੜਾ ਜਲੰਧਰ ਤੋਂ ਫ਼ਸਾਦੀਆਂ ਦਾ ਪਿੱਛਾ ਕਰਦਾ ਆਇਆ ਸੀ, ਸ਼ਾਮ ਨੂੰ ਫਿਲੌਰ ਪੁੱਜਾ ਅਤੇ ਲੁਧਿਆਣਾ ਦੀ ਲੜਾਈ ਦੂਰੋਂ ਵੇਖਦਾ ਰਹਿਆ। ਉਹ ਦਰਿਆ ਪਾਰ ਕਰ ਕੇ ਲੁਧਿਆਣਾ ਦੇ ਡਿਪਟੀ ਕਮਿਸ਼ਨਰ ਦੀ ਕੋਈ ਮਦਦ ਨ ਕਰ ਸਕਿਆ। ਰਾਤ ਨੂੰ ਫ਼ਸਾਦੀਆਂ ਨੇ ਲੁਧਿਆਣਾ ਦੇ ਕਿਲ੍ਹੇ ਤੇ ਕਬਜ਼ਾ ਕਰ ਲਇਆ ਤੇ ਦੂਜੇ ਦਿਨ ਉਨ੍ਹਾਂ ਜੇਲ੍ਹਖ਼ਾਨੇ ਤੋਂ ਸਾਰੇ ਕੈਦੀ ਛੱਡ ਦਿੱਤੇ। ਦਸਵੀਂ ਜੂਨ ਨੂੰ ਗੋਰਾ ਫ਼ੌਜ ਤੇ ਜਨਰਲ ਸਾਹਿਬ ਨੇ ਦਰਿਆ ਪਾਰ ਕੀਤਾ ਅਤੇ ਉਹ ਫ਼ਸਾਦੀਆਂ ਦਾ ਪਿੱਛਾ ਕਰਨ ਲਈ ਜਿਹੜੇ ਉਸ ਸਮੇਂ ਲੁਧਿਆਣਾ ਤੋਂ ਕੂਚ ਕਰ ਗਏ ਸਨ, ਟੁਰ ਪਏ। ਜਦ ਪਿੰਡ ਧਨ ਦੇ ਨੇੜੇ ਪੁੱਜੇ, ਤਾਂ ਉਨ੍ਹਾਂ ਸੁਣਿਆ ਕਿ ਫ਼ਸਾਦੀ ਮਲੇਰਕੋਟਲਾ ਤਕ ਪਹੁੰਚ ਗਏ ਹਨ। ਗੋਰਾ ਫ਼ੌਜ ਟੁਰਦੀ ਟੁਰਦੀ ਥੱਕ ਗਈ ਸੀ, ਇਸ ਲਈ ਜਨਰਲ ਸਾਹਿਬ ਵਾਪਸ ਆ ਗਇਆ ਤੇ ਫ਼ਸਾਦੀ ਬਿਨਾਂ ਕਿਸੇ ਰੋਕ-ਟੋਕ ਦੇ ਦਿੱਲੀ ਜਾ ਪਹੁੰਚੇ। ਇਸ ਬਲਵੇ ਪਿਛੋਂ ਗੋਰਾ ਫ਼ੌਜ ਦੇ ਧਮਕਾਉਣ ਉੱਪਰ ਹਿੰਦੁਸਤਾਨੀ ਪਲਟਨ ਨੰਬਰ ੩੩ ਤੇ ੩੫ ਕੋਲੋਂ ਫਿਲੌਰ ਵਿਖੇ ਹਥਿਆਰ ਲੈ ਲਏ ਗਏ। ਬਾਗ਼ੀ ਫ਼ੌਜ ਦਾ ਦੂਜਾ ਹਿੱਸਾ, ਜਿਹੜਾ ਹੁਸ਼ਿਆਰਪੁਰ ਵਲ ਗਇਆ ਸੀ, ਉਸ ਨੇ ਰਾਹ ਵਿਚ ਕਿਸੇ ਨੂੰ ਕੁਝ ਨ ਕਹਿਆ ਅਤੇ ਇਉਂ ਜਤਲਾਇਆ ਜਿਵੇਂ ਫ਼ੌਜ ਦਾ ਦਸਤਾ ਕਿਸੇ ਸਰਕਾਰੀ ਕੰਮ ਤੇ ਜਾ ਰਹਿਆ ਹੈ; ਉਸ ਫ਼ੌਜ ਨੂੰ ਕਿਸੇ ਨੇ ਰਾਹ ਵਿਚ ਨ ਰੋਕਿਆ ਨ ਕਿਸੇ ਉਸ ਦਾ ਮੁਕਾਬਲਾ ਕੀਤਾ ਤੇ ਉਹ ਪਹਾੜਾਂ ਵਿਚ ਦਾਖ਼ਿਲ ਹੋ ਕੇ ਪਹਾੜੀ ਰਸਤਿਆਂ ਤੋਂ ਦਿੱਲੀ ਪੁੱਜ ਗਈ।

## ਜ਼ਿਲ੍ਹਾ ਹੁਸ਼ਿਆਰਪੁਰ

ਦਿੱਲੀ ਦੇ ਬਲਵੇ ਸਮੇਂ ਇਸ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਮਿਸਟਰ ਐਬਟ ਸਾਹਿਬ ਨੇ ਤਹਸੀਲ ਨੂੰ ਪੱਕਾ ਕੀਤਾ ਤੇ ਦੋ ਤੋਪਾਂ ਉਸ ਵਿਚ ਰੱਖ ਦਿੱਤੀਆਂ। ਸਾਰੇ ਅੰਗ੍ਰੇਜ਼ਾਂ ਦੀਆਂ ਮੇਮਾਂ ਨੂੰ ਧਰਮਸਾਲਾ ਭੇਜ ਦਿੱਤਾ ਗਇਆ। ਅੱਠ ਸੌ ਆਦਮੀ ਨਵੇਂ ਭਰਤੀ ਕੀਤੇ ਗਏ। ਰਾਜਾ ਅਲਵਾਲੀਆ, ਰਾਜਾ ਰਜੌੜੀ, ਰਾਜਾ ਮੰਡੀ ਤੇ ਰਾਜਾ ਟਿਵਾਨਾ ਦੀਆਂ ਫ਼ੌਜਾਂ ਤੇ ਇਕ ਹਿੱਸਾ ਸ਼ੇਰ ਦਿਲ ਪੁਲਿਸ ਪਲਟਨ ਪ੍ਰਬੰਧ ਕਰਨ ਤੇ ਨਿਯੁਕਤ ਹੋਈਆਂ। ੧੨ ਜੁਲਾਈ ੧੮੫੭ ਈ. ਨੂੰ ਜੇਲ੍ਹਖ਼ਾਨਾ ਦੇ ਕੈਦੀਆਂ ਨੇ ਬਲਵਾ ਕਰ ਦਿੱਤਾ; ਉਨ੍ਹਾਂ ਵਿਚੋਂ ਪੰਜਾਂ ਨੂੰ ਫਾਂਸੀ ਚਾੜ੍ਹ ਦਿੱਤਾ ਗਇਆ ਤੇ ਦੂਜੇ ਕੈਦੀਆਂ ਦੀਆਂ ਕੈਦਾਂ ਵਧਾ ਦਿੱਤੀਆਂ ਗਈਆਂ। ਸਾਰੇ ਕੈਦੀ ਬਿਜਵਾੜਾ ਦੇ ਕਿਲ੍ਹੇ ਵਿਚ ਰੱਖੇ ਗਏ।

## ਜ਼ਿਲ੍ਹਾ ਕਾਂਗੜਾ

ਬਲਵੇ ਸਮੇਂ ਇਸ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਸਾਹਿਬ ਨੂੰ ਜ਼ਿਲ੍ਹੇ ਤੋਂ ਛੁਟ ਉਨ੍ਹਾਂ ਸਾਰੀਆਂ ਰਿਆਸਤਾਂ ਦੀ ਖ਼ਬਰ ਸੁਰਤ ਵੀ ਰਖਣੀ ਪਈ, ਜਿਹੜੀਆਂ ਇਸ ਜ਼ਿਲ੍ਹੇ ਵਿਚ ਸਨ। ਇਸ ਲਈ ਡਿਪਟੀ ਕਮਿਸ਼ਨਰ ਸਾਹਿਬ ਨੇ ਨਵੇਂ ਨੌਕਰ ਫ਼ੌਜ ਲਈ ਭਰਤੀ ਕਰ ਕੇ ਉਨਾਂ ਨੂੰ ਦਰਿਆ ਦੇ ਪੱਤਣਾਂ ਤੇ ਨਿਯੁਕਤ ਕਰ ਦਿੱਤਾ। ਸੁਣਿਆ ਗਇਆ, ਕਿ 'ਠੱਗ੍ਹਾ'

ਵਿਖੇ ਪ੍ਰਤਾਪ ਚੰਦ ਬਾਗੀ ਹੋ ਕੇ ਕੁਝ ਫ਼ੌਜ ਨੌਕਰ ਰਖਦਾ ਹੈ ; ਇਸ ਲਈ ਜਲੰਧਰ ਦੇ ਕਮਿਸ਼ਨਰ ਲੇਕ ਸਾਹਿਬ ਨੇ ਉਥੇ ਪੁੱਜ ਕੇ 'ਠੱਰ੍ਹਾ' ਦੇ ਥਾਣੇਦਾਰ ਨੂੰ, ਜਿਹੜਾ ਪ੍ਰਤਾਪ ਚੰਦ ਵਲੋਂ ਨਿਯੁਕਤ ਸੀ, ਕੱਢ ਦਿੱਤਾ ਅਤੇ ਆਪਣੇ ਵਲੋਂ ਇਕ ਮੁਸਲਮਾਨ ਥਾਣੇਦਾਰ ਨੂੰ ਉਸ ਦੀ ਥਾਂ ਲਾ ਕੇ ਹੁਕਮ ਦਿਤਾ ਕਿ ਉਹ ਪ੍ਰਤਾਪ ਚੰਦ ਦੀਆਂ ਖ਼ਬਰਾਂ ਰੋਜ਼ ਸਾਹਿਬ ਨੂੰ ਭੇਜਦਾ ਰਹੇ।

ਕੁੱਲੂ ਵਿਚ ਰਾਇ ਠਾਕਰ ਸਿੰਘ ਨੇ ਕੁੱਲੂ ਦੇ ਅਸਲ ਵਾਰਿਸ ਗਿਆਨ ਸਿੰਘ ਦੇ ਵਿਰੁੱਧ ਫ਼ਸਾਦ ਕਰਨਾ ਚਾਹਿਆ ; ਇਸ ਮੁਕੱਦਮੇ ਦੀ ਪੜਤਾਲ ਕੀਤੀ ਗਈ ਤੇ ਪ੍ਰਤਾਪ ਸਿੰਘ ਨਾਮ ਦੇ ਇਕ ਫ਼ਸਾਦੀ ਨੂੰ ਫਾਂਸੀ ਦੀ ਸਜ਼ਾ ਹੋਈ। ਉਸ ਦੇ ਨਾਲ ਸੋਲਾਂ ਆਦਮੀਆਂ ਨੂੰ ਕੈਦ ਕੀਤਾ ਗਇਆ, ਜਿਹੜੇ ਉਸ ਨਾਲ ਸਾਜ਼ਿਸ਼ ਵਿਚ ਸ਼ਰੀਕ ਸਨ। ਡਿਪਟੀ ਕਮਿਸ਼ਨਰ ਟੇਲਰ ਸਾਹਿਬ ਤੇ ਕਮਿਸ਼ਨਰ ਲੇਕ ਸਾਹਿਬ ਨੇ ਬੜੀ ਜੁਗਤੀ ਤੇ ਸਿਆਣਪ ਨਾਲ ਨੂਰਪੁਰ ਤੇ ਕਾਂਗੜਾ ਦੇ ਦੋਹਾਂ ਕਿਲ੍ਹਿਆਂ ਨੂੰ ਤੋਪਖਾਨਾ ਤੇ ਵਫ਼ਾਦਾਰ ਫ਼ੌਜ ਭੇਜ ਕੇ ਹਿੰਦੁਸਤਾਨੀ ਪਲਟਨਾਂ ਤੋਂ ਖਾਲੀ ਕਰਵਾ ਲਇਆ ਤੇ ਹਿੰਦੁਸਤਾਨੀ ਪਲਟਨ ਨੰਬਰ...ਦੇ ਹਥਿਆਰ ਪੁਲਿਸ ਦੇ ਰੋਹਬ ਤੇ ਦਬਾਉ ਨਾਲ ਲੈ ਲਏ ; ਉਸ ਪਲਟਨ ਨੇ ਬਿਨਾਂ ਕਿਸੇ ਉਜ਼ਰ ਜਾਂ ਸੰਕੋਚ ਦੇ ਹਥਿਆਰ ਦੇ ਦਿੱਤੇ ਤੇ ਅਖ਼ੀਰ ਤਕ ਉਹ ਵਫ਼ਾਦਾਰ ਰਹੀ।

## ਲਾਹੌਰ

ਬਲਵੇਂ ਸਮੇਂ ੧੩ ਮਈ, ੧੮੫੭ ਈ. ਨੂੰ ਪਹਲਾਂ ਪਹਲ ਲਾਹੌਰ ਦੇ ਅਧਿਕਾਰੀਆਂ ਨੂੰ ਖ਼ਬਰ ਮਿਲੀ ਕਿ ਹਿੰਦੁਸਤਾਨੀ ਫ਼ੌਜ ਦੀ ਨੀਅਤ ਇਹ ਹੈ ਕਿ ਉਹ ਲਾਹੌਰ ਦੇ ਕਿਲ੍ਹੇ ਤੇ ਕਬਜ਼ਾ ਕਰ ਲਵੇ, ਜਿਸ ਵਿਚ ਬੜਾ ਭਾਰੀ ਖ਼ਜ਼ਾਨਾ ਤੇ ਮੈਗਜ਼ੀਨ ਹੈ ਅਤੇ ਨਾਲ ਹੀ ਛਾਉਣੀ ਵਿਚ ਖੁਲ੍ਹਮ ਖੁਲ੍ਹਾ ਬਲਵਾ ਕਰ ਦਿੱਤਾ ਜਾਵੇ ; ਇਸ ਲਈ ਉਸੇ ਦਿਨ ੧੩ ਮਈ ਨੂੰ ੮੧ ਨੰਬਰ ਗੋਰਾ ਪਲਟਨ ਦੀਆਂ ਤਿੰਨ ਕੰਪਨੀਆਂ ਕਿਲ੍ਹੇ ਵਿਚ ਆ ਗਈਆਂ ਤੇ ਉਤੋਂ ਹਿੰਦੁਸਤਾਨੀ ਗਾਰਦ ਜਿਹੜੀ ਕਿਲ੍ਹੇ ਵਿਚ ਨਿਯੁਕਤ ਸੀ, ਕੱਢ ਦਿੱਤੀ ਗਈ। ਸਾਰੇ ਅੰਗ੍ਰੇਜ਼ਾਂ ਤੇ ਉਨ੍ਹਾਂ ਦੀਆਂ ਮੇਮਾਂ ਨੂੰ ਕਿਲ੍ਹੇ ਅੰਦਰ ਰਹਣ ਦੀ ਆਗਿਆ ਹੋ ਗਈ ਅਤੇ ਹਿੰਦੁਸਤਾਨੀ ਫ਼ੌਜ ਦੇ ਹਥਿਆਰ ਲੈਣ ਲਈ ੮੧ ਨੰਬਰ ਦੀ ਗੋਰਾ ਪਲਟਨ ਤੇ ਤੋਪਖਾਨਾ ਅਤੇ ਪੰਜਾਬੀ ਪੁਲਿਸ ਪਲਟਨ ਮੈਦਾਨ ਵਿਚ ਆਈਆਂ। ਤੋਪਖਾਨਾ ਭਰਿਆ ਗਇਆ ਅਤੇ ਤੋਪਖਾਨੇ ਵਾਲਿਆਂ ਨੂੰ ਹੁਕਮ ਮਿਲਿਆ, ਕਿ ਜੇਕਰ ਹਿੰਦੁਸਤਾਨੀ ਫ਼ੌਜ ਮੁਕਾਬਲਾ ਕਰੇ ਤਾਂ ਬੇਸ਼ੱਕ ਉਡਾ ਦਿੱਤੀ ਜਾਵੇ। ਉਸ ਵੇਲੇ ਤਿੰਨ ਪਲਟਨਾਂ ਅਤੇ ਇਕ ਹਿੰਦੁਸਤਾਨੀ ਰਸਾਲੇ ਨੂੰ ਪਰੇਡ ਵਿਚ ਬੁਲਾਇਆ ਗਇਆ ਤੇ ਉਨ੍ਹਾਂ ਨੂੰ ਹਥਿਆਰ ਦੇ ਦੇਣ ਲਈ ਹੁਕਮ ਸੁਣਾਇਆ ਗਇਆ। ਹੁਕਮ ਸੁਣਦਿਆਂ ਹੀ ਪਹਲਾਂ ਪਲਟਨ ਵਾਲਿਆਂ ਨੇ ਸਾਰੇ ਹਥਿਆਰ ਢੇਰ ਕਰ ਦਿੱਤੇ, ਫੇਰ ਸਵਾਰਾਂ ਨੇ ਆਪਣੀਆਂ ਤਲਵਾਰਾਂ ਗੁੱਸੇ ਵਿਚ ਆ ਕੇ ਸੁੱਟ ਦਿੱਤੀਆਂ ਤੇ ਆਪ ਬਾਰਕਾਂ ਵਲ ਚੱਲ ਪਏ।

੧੪ ਮਈ ਨੂੰ ਇਹ ਖ਼ਬਰ ਪਹੁੰਚੀ ਕਿ ਹਿੰਦੁਸਤਾਨੀ ਫ਼ੌਜ ਵਿਚੋਂ ਇਕ ਪਲਟਨ ਮੀਆਂ ਮੀਰ ਤੋਂ ਭੱਜ ਗਈ ਹੈ। ਇਹ ਗੱਲ ਸੁਣਦਿਆਂ ਬੜੀ ਘਬਰਾਹਟ ਪੈਦਾ ਹੋ ਗਈ ਅਤੇ ਸਾਰੇ ਅੰਗ੍ਰੇਜ਼ ਸਲਾਹ- ਮਸ਼ਵਰੇ ਲਈ ਜੇਲ੍ਹਖ਼ਾਨੇ ਜਮ੍ਹਾ ਹੋਏ। ਸਲਾਹ-ਮਸ਼ਵਰੇ ਪਿੱਛੋਂ ੮੧

ਨੰਬਰ ਦੀ ਗੋਰਾ ਪਲਟਨ ਝੱਟਪਟ ਤਿਆਰ ਕੀਤੀ ਗਈ । ਫ਼ੌਜ ਦੀ ਤਿਆਰੀ ਦਾ ਹਾਲ ਸੁਣ ਕੇ ਬਾਕੀ ਰਹਿੰਦੀ ਹਿੰਦੁਸਤਾਨੀ ਫ਼ੌਜ, ਜਿਹੜੀ ਭੱਜਣ ਲਈ ਤਿਆਰ ਖ਼ਲੋਤੀ ਸੀ, ਲਾਇਨ ਵਿਚ ਦਾਖ਼ਿਲ ਹੋ ਗਈ । ਫ਼ੌਜ ਦੇ ਜਿਹੜੇ ਆਦਮੀ ਨੱਸ ਵੀ ਗਏ ਸਨ, ਉਨ੍ਹਾਂ ਵਿਚੋਂ ਬਹੁਤ ਸਾਰਿਆਂ ਨੂੰ ਮਾਝੇ ਦੇ ਜੱਟਾਂ ਜ਼ਿਮੀਂਦਾਰਾਂ ਨੇ ਫੜ ਲਇਆ ਤੇ ਉਹ ਸਾਰੇ ਮਿਸਟਰ ਟਾਮਸਨ ਸਾਹਿਬ ਸਹਾਇਕ ਕਮਿਸ਼ਨਰ, ਕਸੂਰ ਦੇ ਰਾਹੀਂ ਮੁੜ ਕੇ ਲਾਹੌਰ ਫੜੇ ਹੋਏ ਲਿਆਂਦੇ ਗਏ ਤੇ ਤੋਪ ਨਾਲ ਉਡਾ ਦਿੱਤੇ ਗਏ । ਚਾਰ ਹਜ਼ਾਰ ਵਫ਼ਾਦਾਰ ਪੰਜਾਬੀ ਸਿਪਾਹੀ ਕਿਲ੍ਹੇ ਦੀ ਸੁਰੱਖਿਆ ਲਈ ਨਿਯੁਕਤ ਕੀਤੇ ਗਏ ਤੇ ਕਿਲ੍ਹੇ ਦੇ ਸਾਰੇ ਦਰਵਾਜ਼ੇ ਬੰਦ ਕਰ ਦਿੱਤੇ ਗਏ, ਤੇ ਕੇਵਲ ਇਕ ਦਰਵਾਜ਼ਾ ਆਉਣ ਜਾਣ ਲਈ ਖੁਲ੍ਹਾ ਰਖਿਆ ਗਇਆ ; ਡਾਕ ਦਾ ਤੇ ਚਿੱਠੀ-ਪੱਤਰ ਦੀ ਪੜਤਾਲ ਦਾ ਬੜਾ ਪੱਕਾ ਪ੍ਰਬੰਧ ਕੀਤਾ ਗਇਆ । ਪਲਟਨਾਂ ਤੋਂ ਛੁੱਟ ਜਿੰਨੇ ਵੀ ਹਿੰਦੁਸਤਾਨੀ ਨੌਕਰ, ਜਿਥੇ ਜਿਥੇ ਵੀ ਸਨ, ੨੯ ਜੂਨ, ੧੮੫੭ ਨੂੰ ਸਭ ਨੂੰ ਬਰਖ਼ਾਸਤ ਕਰ ਦਿੱਤਾ ਗਇਆ ਤੇ ਉਹ ਸਾਰੇ ਦੇ ਸਾਰੇ ਦਰਿਆ ਸਤਲੁਜ ਤੋਂ ਪਾਰ ਕਰ ਦਿੱਤੇ ਗਏ । ੨੯ ਜੁਲਾਈ ਨੂੰ ੨੯ ਨੰਬਰ ਦੀ ਹਿੰਦੁਸਤਾਨੀ ਬੇ-ਹਥਿਆਰ ਫ਼ੌਜ ਨੇ ਮੀਆਂਮੀਰ ਵਿਖੇ ਫ਼ਸਾਦ ਕਰ ਦਿੱਤਾ ਅਤੇ ਉਸ ਦੇ ਸਿਪਾਹੀ ਮੇਜਰ ਸਪੈਨਸਰ ਸਾਹਿਬ ਤੇ ਇਕ ਹੋਰ ਅੰਗ੍ਰੇਜ਼ ਅਤੇ ਦੋ ਹਿੰਦੂ ਅਧਿਕਾਰੀਆਂ ਨੂੰ ਮਾਰ ਕੇ ਭੱਜ ਗਏ । ਦੇਵਨੇਤ ਉਸ ਦਿਨ ਬੜੀ ਸਖ਼ਤ ਅੰਨ੍ਹੇਰੀ ਚੱਲ ਰਹੀ ਸੀ, ਅਤੇ ਜਿਹੜੀ ਫ਼ੌਜ ਉਨ੍ਹਾਂ ਦਾ ਪਿੱਛਾ ਕਰਨ ਗਈ ਸੀ, ਉਹ ਬਚ ਗਈ, ਪਰ ਅੰਮ੍ਰਿਤਸਰ ਦੇ ਕਮਿਸ਼ਨਰ ਕੂਪਰ ਸਾਹਿਬ ਨੇ ਉਨ੍ਹਾਂ ਨੂੰ ਰਾਵੀ ਕੰਢੇ ਕਤਲ ਕੀਤਾ ; ਉਸ ਵੇਲੇ ਲਾਹੌਰ ਦੇ ਜੇਲ੍ਹਖ਼ਾਨੇ ਵਿਚ ਦੋ ਹਜ਼ਾਰ ਤਿੰਨ ਸੌ ਉਨਾਸੀ (੨੩੭੯) ਕੈਦੀ ਸਨ ; ਉਨ੍ਹਾਂ ਵਿਚੋਂ ਬਹੁਤ ਸਾਰੇ ਕੈਦੀ ਜੁਰਮਾਨੇ ਦੇ ਇਵਜ਼ਾਨੇ ਵਿਚ ਛਡ ਦਿੱਤੇ ਗਏ । ਲਾਹੌਰ, ਅੰਮ੍ਰਿਤਸਰ, ਆਦਿ ਵੱਡੇ ਵੱਡੇ ਸ਼ਹਰਾਂ ਦੇ ਲੋਕਾਂ ਕੋਲੋਂ ਸਰਕਾਰ ਨੇ ਸੂਦ ਉੱਪਰ ਰੁਪਿਆ ਉਧਾਰ ਲਇਆ, ਜਿਹੜਾ ਇਸ ਬਲਵੇ ਦੇ ਮੱਠਾ ਪੈਣ ਪਿੱਛੋਂ ਸਮੇਤ ਸੂਦ ਦੇ ਮੋੜ ਦਿੱਤਾ ਗਇਆ ।

## ਜ਼ਿਲ੍ਹਾ ਅੰਮ੍ਰਿਤਸਰ

ਇਸ ਜਿਲ੍ਹੇ ਵਿਚ ਫ਼ੌਜ ਦੇ ਬਲਵੇ ਸਮੇਂ ਕਿਲ੍ਹਾ ਗੋਬਿੰਦਗੜ੍ਹ ਵਿਚ ਉਨਾਹਠ (੫੯) ਨੰਬਰ ਪਲਟਨ ਦੇ ਸੱਤਰ (੭੦) ਸਿਪਾਹੀ ਸਨ । ਉਹ ਉਥੋਂ ਕੱਢ ਲਏ ਗਏ ਅਤੇ ਉਨ੍ਹਾਂ ਦੀ ਥਾਂ ਗੋਰਾ ਪਲਟਨ ਨੰਬਰ ੮੧ ਦੇ ਸਿਪਾਹੀ ਨਿਯੁਕਤ ਕੀਤੇ ਗਏ ਅਤੇ ਹਿੰਦੁਸਤਾਨੀਆਂ ਕੋਲੋਂ ਹਥਿਆਰ ਲੈ ਲਏ ਗਏ । ੩੧ ਜੁਲਾਈ, ੧੮੫੭ ਈ. ਨੂੰ ਉਨ੍ਹਾਂ ਬੇਹਥਿਆਰ ਹਿੰਦੁਸਤਾਨੀ ਸਿਪਾਹੀਆਂ ਦਾ ਇਕ ਦਸਤਾ, ਜਿਹੜੇ ਲਾਹੌਰੋਂ ਭੱਜ ਗਏ ਸਨ; ਰਾਵੀ ਦੇ ਕੰਢੇ ਬਾਲ ਘਾਟ ਵਿਖੇ ਆ ਪਹੁੰਚਿਆ ਤੇ ਜ਼ਿਮੀਂਦਾਰਾਂ ਕੋਲੋਂ ਪੈਰੀਂ ਦਰਿਆ ਪਾਰ ਕਰਨ ਦਾ ਰਸਤਾ ਪੁਛਿਆ । ਜ਼ਿਮੀਦਾਰਾਂ ਨੇ ਉਨ੍ਹਾਂ ਨੂੰ ਉਥੇ ਗੱਲੀਂ ਲਾ ਲਇਆ ਅਤੇ ਇਕ ਆਦਮੀ ਨੂੰ ਅਜਨਾਲਾ ਦੇ ਤਹਸੀਲਦਾਰ ਕੋਲ ਭੇਜ ਕੇ ਇਸ ਗੱਲ ਦੀ ਸੂਚਨਾ ਦੇ ਦਿੱਤੀ । ਤਹਸੀਲਦਾਰ, ਜਿੰਨੇ ਵੀ ਤਹਸੀਲ ਤੇ ਥਾਣੇ ਵਿਚ ਸਿਪਾਹੀ ਮੌਜੂਦ ਸਨ, ਉਹ ਲੈ ਕੇ ਪਹੁੰਚ ਗਇਆ ਤੇ ਲੜਾਈ ਸ਼ੁਰੂ ਹੋ ਗਈ; ਇਕ ਸਵਾਰ ਨੂੰ ਭੇਜ ਕੇ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੂੰ ਵੀ ਸਚਨਾ ਦਿੱਤੀ ਗਈ । ਕਮਿਸ਼ਨਰ ਕੂਪਰ ਸਾਹਿਬ ਉਸੇ ਵੇਲੇ ਅੱਸੀ

ਸਵਾਰ ਲੈ ਕੇ ਸਰਦਾਰ ਜੋਧ ਸਿੰਘ ਈ. ਏ. ਸੀ. ਦੇ ਨਾਲ ਉਥੇ ਆ ਗਇਆ। ਸਾਹਿਬ ਦੇ ਆਉਣ ਤੋਂ ਪਹਲਾਂ ਜ਼ਿਮੀਂਦਾਰਾਂ ਤੇ ਤਹਸੀਲਦਾਰ ਨੇ ਮਿਲ ਕੇ ਡੇਢ ਸੌ ਫ਼ਸਾਦੀਆਂ ਨੂੰ ਮਾਰ ਮੁਕਾਇਆ ਸੀ, ਬਾਕੀ ਦੇ ਇਕ ਟਾਪੂ ਜੇਹੇ ਵਿਚ, ਜਿਸ ਦੇ ਚਵ੍ਹਾਂ ਪਾਸੇ ਦਰਿਆ ਦਾ ਪਾਣੀ ਸੀ, ਚਲੇ ਗਏ। ਦੂਜੇ ਦਿਨ ਉਹ ਵੀ ਤੋਪ ਦੇ ਗੋਲਿਆ ਨਾਲ ਉਡਾ ਦਿੱਤੇ ਗਏ; ਅਤੇ ਉਨ੍ਹਾਂ ਵਿਚੋਂ ਪੰਜਤਾਲੀ (੪੫) ਆਦਮੀ ਅੰਨ ਪਾਣੀ ਨ ਮਿਲਣ ਕਰਕੇ ਆਪਣੇ ਆਪ ਮਰ ਗਏ। ਦੋ ਸੌ ਸੈਂਤੀ (੨੩੭) ਆਦਮੀ ਫੜੇ ਗਏ ਤੇ ਤੋਪਾਂ ਨਾਲ ਉਡਾ ਦਿੱਤੇ ਗਏ। ਇਸੇ ਤਰ੍ਹਾਂ ਉਨ੍ਹਾਂ ਵਿਚੋਂ ਚਾਲੀ (੪੦) ਆਦਮੀ ਫੜ ਕੇ ਲਾਹੌਰ ਭੇਜੇ ਗਏ, ਜਿਨ੍ਹਾਂ ਨੂੰ ਲਾਹੌਰ ਦੇ ਅਧਿਕਾਰੀਆਂ ਨੇ ਤੋਪ ਨਾਲ ਉਡਾ ਦਿੱਤਾ।

## ਜ਼ਿਲ੍ਹਾ ਗੁਰਦਾਸਪੁਰ

ਬਲਵੇ ਸਮੇਂ ਉਨਾਹਠ (੫੯) ਨੰਬਰ ਦਾ ਹਿੰਦੁਸਤਾਨੀ ਪਲਟਨ ਦਾ ਕੁਝ ਹਿੱਸਾ ਇਸ ਜ਼ਿਲ੍ਹੇ ਵਿਚ ਸੀ। ਡਿਪਟੀ ਕਮਿਸ਼ਨਰ ਨੇ ਉਨ੍ਹਾਂ ਫ਼ੌਜੀਆਂ ਨੂੰ ਅੰਮ੍ਰਿਤਸਰ ਭੇਜ ਦਿੱਤਾ ਅਤੇ ਖ਼ਜ਼ਾਨੇ ਦਾ ਸੱਤ ਲੱਖ ਰੁਪਿਆ ਵੀ ਪੰਜਾਬੀ ਪੁਲਿਸ ਦੇ ਸਿਪਾਹੀਆਂ ਦੀ ਸੁਰੱਖਿਆ ਵਿਚ ਅੰਮ੍ਰਿਤਸਰ ਭੇਜ ਦਿੱਤਾ ਅਤੇ ਜਿੰਨੇ ਹਿੰਦੁਸਤਾਨੀ ਸਿਪਾਹੀਆਂ ਦੇ ਪਹਰੇ ਜਾਂ ਗਾਰਦਾਂ ਮਾਧੋਪੁਰ ਨਹਰ ਦੇ ਮੁਖ ਕਾਰਿਆਲਯ ਵਿਖੇ ਨਿਯੁਕਤ ਸਨ, ਉਹ ਸਾਰੇ ਚੁੱਕ ਲਏ ਗਏ। ੪੬ ਨੰਬਰ ਦੀ ਹਿੰਦੁਸਤਾਨੀ ਪਲਟਨ ਦੇ ਸਿਪਾਹੀ ਤੇ ੯ ਨੰਬਰ ਦੇ ਰਸਾਲੇ ਦੇ ਸਵਾਰ, ਜਿਨ੍ਹਾਂ ਨੇ ਸਿਆਲਕੋਟ ਵਿਚ ਬਲਵਾ ਕੀਤਾ ਸੀ, ਦਿੱਲੀ ਜਾਣ ਦੀ ਨੀਅਤ ਨਾਲ, ਇਸ ਜ਼ਿਲ੍ਹੇ ਦੀ ਸੀਮਾਂ ਅੰਦਰ ਦਾਖ਼ਿਲ ਹੋਏ। ਉਨ੍ਹਾਂ ਦਾ ਰਾਹ ਰੋਕਣ ਲਈ ਕਪਤਾਨ ਬਰਿਚਯਰ ਸਾਹਿਬ ਦੀ ਕਮਾਨ ਹੇਠ ਛੇ ਤੋਪਾਂ ਤੇ ੫੨ ਨੰਬਰ ਦੀ ਗੋਰਾ ਪਲਟਨ ਦੇ ਛੇ ਸੌ ਆਦਮੀ, ਕੁਝ ਨਵੀਂ ਭਰਤੀ ਕੀਤੀ ਫ਼ੌਜ ਤੇ ਨਵੇਂ ਭਰਤੀ ਕੀਤੇ ਸਿੱਖੀ ਰਸਾਲੇ ਦੇ ਸਿਪਾਹੀ ਨਿਯੁਕਤ ਕੀਤੇ ਗਏ। ਉਸ ਸਮੇਂ ਮਿਸਟਰ ਰਾਬਰਟ, ਕਮਿਸ਼ਨਰ ਲਾਹੌਰ ਅਤੇ ਪਰਕੇਨ ਸਾਹਿਬ, ਸਹਾਇਕ ਕਮਿਸ਼ਨਰ ਵੀ ਨਾਲ ਸਨ, ਤੇ ਐਨ ਉਸ ਵੇਲੇ ਜਦ ਫ਼ਸਾਦੀ ਫ਼ੌਜੀ ਤਹਸੀਲ ਸ਼ੰਕਰਗੜ੍ਹ ਦੇ ਇਲਾਕੇ ਵਿਚ ਤ੍ਰਿਮੁਨਘਾਟ ਤੋਂ ਰਾਵੀ ਦਰਿਆ ਨੂੰ ਪਾਰ ਕਰ ਰਹੇ ਸਨ, ਅੰਗ੍ਰੇਜ਼ੀ ਫ਼ੌਜ ਉਨ੍ਹਾਂ ਦੇ ਆਹਮੋ ਸਾਮ੍ਹਣੇ ਜਾ ਖਲੋਤੀ। ਪਹਲਾਂ ਨੌਂ ਨੰਬਰ ਦੇ ਰਸਾਲੇ ਨੇ ਸਰਕਾਰੀ ਤੋਪਖਾਨੇ ਤੇ ਹਮਲਾ ਕੀਤਾ ਅਤੇ ਉਹ ਇੱਨੇ ਨੇੜੇ ਆ ਪੁੱਜੇ ਕਿ ਉਨ੍ਹਾਂ ਨੇ ਕਈ ਇਕ ਗੋਲੰਦਾਜ਼ਾਂ ਨੂੰ ਵੀ ਕਤਲ ਕਰ ਦਿੱਤਾ। ਉਸ ਤੋਂ ਪਿਛੋਂ ੪੬ ਨੰਬਰ ਦੀ ਫ਼ਸਾਦੀ ਪਲਟਨ ਵੀ ਅਗਾਂਹ ਵਧੀ ਅਤੇ ਬਹਾਦਰੀ ਨਾਲ ਹਮਲਾ ਕਰ ਕੇ ਉਸ ਨੇ ਤੋਪਾਂ ਖੋਹ ਲੈਣੀਆਂ ਚਾਹੀਆਂ ਤੇ ਸ਼ਾਇਦ ਉਹ ਖੋਹ ਵੀ ਲੈਂਦੇ ਕਿ ਇੱਨੇ ਵਿਚ ਗੋਰਾ ਫ਼ੌਜ ਸੰਗੀਨਾਂ ਲੈ ਕੇ ਉਨ੍ਹਾਂ ਤੇ ਟੁੱਟ ਪਈ ਤੇ ਉਸ ਨੇ ਫ਼ਸਾਦੀਆਂ ਨੂੰ ਪਛਾੜ ਦਿੱਤਾ। ਉਸ ਵੇਲੇ ਬਹੁਤ ਸਾਰੇ ਫ਼ਸਾਦੀ ਭੱਜ ਗਏ ਅਤੇ ਬਾਕੀ ਦੇ ਸਿਪਾਹੀਆਂ ਨੇ ਦਰਿਆ ਦੇ ਇਕ ਟਾਪੂ ਵਿਚ ਜਾ ਕੇ ਸਿਰ ਲੁਕਾਇਆ ਜਿਥੇ ਉਨ੍ਹਾਂ ਸਿਆਲਕੋਟ ਦਾ ਲੁੱਟ ਦਾ ਮਾਲ ਜਮ੍ਹਾਂ ਕਰ ਕੇ ਮੋਰਚੇ ਬਣਾ ਰੱਖੇ ਸਨ। ੧੬ ਜੁਲਾਈ, ੧੮੫੭ ਈ. ਨੂੰ ਸਰਕਾਰੀ ਫ਼ੌਜ ਨੇ ਉਨ੍ਹਾਂ ਤੇ ਹਮਲਾ ਕੀਤਾ; ਫ਼ਸਾਦੀਆਂ ਵਿਚੋਂ ਬਹੁਤ ਸਾਰੇ ਆਦਮੀ ਤਾਂ ਦਰਿਆ ਵਿਚ ਡੁੱਬ ਗਏ ਤੇ ਬਹੁਤ ਸਾਰੇ ਭਜਦੇ ਹੋਏ ਮਾਰੇ ਗਏ ਅਤੇ ਜਿੱਨੇ ਵੀ ਫੜੇ ਗਏ, ਉਹ ਸਾਰੇ ਤੋਪ ਨਾਲ ਉਡਾ

ਦਿੱਤੇ ਗਏ। ਇਲਾਕੇ ਦੇ ਜ਼ਿਮੀਂਦਾਰਾਂ ਨੇ ਵੀ ਬਹੁਤ ਸਾਰੇ ਫ਼ਸਾਦੀ ਫੜ ਕੇ ਪੇਸ਼ ਕੀਤੇ ਅਤੇ ਬਹੁਤ ਸਾਰੇ ਜੰਮੂ ਦੇ ਇਲਾਕੇ ਵਿਚੋਂ ਫੜੇ ਗਏ ਤੇ ਸਭ ਨੂੰ ਮੌਤ ਦੀ ਸਜ਼ਾ ਹੋਈ।

## ਜ਼ਿਲ੍ਹਾ ਸਿਆਲਕੋਟ

ਇਥੇ ਬਲਵਾ ਸਮੇਂ ਹੇਠ ਦਿੱਤੇ ਅਨੁਸਾਰ ਗੋਰਾ ਤੇ ਹਿੰਦੁਸਤਾਨੀ ਫ਼ੌਜ ਮੌਜੂਦ ਸੀ :

ਵਾਕ ਸਾਹਿਬ ਦੇ ਅਧੀਨ ਸਵਾਰ ਤੋਪਖਾਨਾ ;
ਕਪਤਾਨ ਬੁਰਚਰ ਸਾਹਿਬ ਦਾ ਗੋਰਿਆਂ ਦਾ ਤੋਪਖਾਨਾ;
੫੨ ਨੰਬਰ ਦੀ ਗੋਰਾ ਪਲਟਨ ;
੯ ਨੰਬਰ ਦਾ ਹਿੰਦੁਸਤਾਨੀ ਰਸਾਲਾ ;
੩੫ ਨੰਬਰ ਦੀ ਹਿੰਦੁਸਤਾਨੀ ਪਲਟਨ ;
੪੬ ਨੰਬਰ ਦੀ ਹਿੰਦੁਸਤਾਨੀ ਪਲਟਨ ;
ਇਕ ਤੋਪਾਂ ਦਾ ਸਮੂਹ ;
੨੭ ਨੰਬਰ ਦੀ ਗੋਰਾ ਪਲਟਨ ;
੬੫ ਨੰਬਰ ਦੀ ਹਿੰਦੁਸਤਾਨੀ ਪਲਟਨ ;

ਜਦ ਗਸ਼ਤੀ ਫ਼ੌਜ ਦਾ ਸਮੂਹ ਬਣਾਇਆ ਗਇਆ ਤਾਂ ਸਾਰੀ ਫ਼ੌਜ, ਸਿਵਾਇ ਹਿੰਦੁਸਤਾਨੀ ਪਲਟਨ ਨੰਬਰ ੪੬ ਅਤੇ ੯ ਨੰਬਰ ਦੇ ਰਸਾਲੇ ਦੀਆਂ ਸੱਜੀਆਂ ਤੇ ਖੱਬੀਆਂ ਬਾਹੀਆਂ ਦੇ, ਉਸ ਵਿਚ ਸ਼ਾਮਿਲ ਹੋ ਗਈ। ਉਸ ਵੇਲੇ ਬ੍ਰਗੇਡੀਅਰ ਬਰਨਡ ਸਾਹਿਬ ਨੇ, ਜਿਹੜਾ ਇਸ ਸਾਰੀ ਫ਼ੌਜ ਦਾ ਮੁਖ-ਅਧਿਕਾਰੀ ਸੀ, ਜਾਣ ਤੋਂ ਨਾਂਹ ਕਰ ਦਿੱਤੀ ; ਉਸ ਨੇ ਕਹਿਆ ਕਿ ਅਸੀਂ ਅਜੇਹੇ ਸੰਕਟ ਕਾਲ ਵਿਚ ਹਿੰਦੁਸਤਾਨੀ ਫ਼ੌਜ ਦੇ ਨਾਲ ਕੂਚ ਨਹੀਂ ਕਰਦੇ, ਸਗੋਂ ਉਸ ਨੇ ਇੱਛਾ ਪ੍ਰਗਟ ਕੀਤੀ ਕਿ ਸਾਰੀ ਹਿੰਦੁਸਤਾਨੀ ਫ਼ੌਜ ਦੇ ਹਥਿਆਰ ਲਾਹ ਲਏ ਜਾਣ ; ਪਰ ਉਸ ਦੀ ਬੇਨਤੀ ਤੇ ਕੋਈ ਵਿਚਾਰ ਨ ਕੀਤਾ ਗਇਆ ਅਤੇ ਗਸ਼ਤੀ ਫ਼ੌਜ ਕੂਚ ਕਰ ਗਈ। ਉਸ ਸਮੇਂ ਮੋਂਗਟਨ ਸਾਹਿਬ, ਡਿਪਟੀ ਕਮਿਸ਼ਨਰ, ਮੈਕਮਾਨ ਸਾਹਿਬ ਸਹਾਇਕ ਕਮਿਸ਼ਨਰ, ਅਤੇ ਜੋਣ ਸਾਹਿਬ ਤੇ ਸੱਯਦ ਕਾਇਮ ਅਲੀ ਸਾਹਿਬ, ਈ. ਏ. ਸੀ. ਜ਼ਿਲ੍ਹੇ ਦੇ ਅਧਿਕਾਰੀ ਸਨ। ੯ ਜੁਲਾਈ, ੧੮੫੭ ਈ. ਨੂੰ ਹਿੰਦੁਸਤਾਨੀ ਫ਼ੌਜ ਦਾ ਬਲਵਾ ਸਿਆਲਕੋਟ ਵਿਖੇ ਹੋਇਆ, ਜ਼ਿਲ੍ਹੇ ਦਾ ਰਾਜ-ਪ੍ਰਬੰਧ ਅਸਲੋਂ ਟੁੱਟ ਗਇਆ। ਸਵਾਰਾਂ ਨੇ ਬ੍ਰਗੇਡੀਅਰ ਤੇ ਹਮਲਾ ਕੀਤਾ ਤੇ ਉਹ ਫੱਟੜ ਹੋ ਕੇ ਦੂਜੇ ਦਿਨ ਮਰ ਗਇਆ। ਇਕ ਡਾਕਟਰ ਅਧਿਕਾਰੀ, ਜਿਹੜਾ ਆਪਣੇ ਬੱਚਿਆਂ ਨੂੰ ਲੈ ਕੇ ਬੱਘੀ ਵਿਚ ਸਵਾਰ ਹੋ ਕੇ ਜਾ ਰਹਿਆ ਸੀ ਗੋਲੀਆਂ ਨਾਲ ਮਾਰਿਆ ਗਇਆ ਅਤੇ ਉਸ ਦਾ ਇਕ ਬੱਚਾ ਤੋਪ ਦਾ ਗੋਲਾ ਲਗਣ ਕਾਰਣ ਮਰ ਗਇਆ। ਕਪਤਾਨ ਯੇਸ਼ਬ ਸਾਹਿਬ ਬ੍ਰਗੇਡੀਅਰ ਮੇਜਰ ਕਿਲ੍ਹੇ ਦੇ ਸਾਮ੍ਹਣੇ ਗੋਲੇ ਨਾਲ ਮਾਰਿਆ ਗਇਆ। ਪਾਦਰੀ ਬੰਟਰ ਸਾਹਿਬ ਤੇ ਉਸ ਦੀ ਮੇਮ ਤੇ ਅਭੋਲ ਬੱਚਾ ਜੇਲ੍ਹਖਾਨੇ ਦੇ ਇਕ ਹਿੰਦੁਸਤਾਨੀ ਸਿਪਾਹੀ ਹਥੋਂ ਕਤਲ ਹੋਏ। ਬਾਕੀ ਅੰਗ੍ਰੇਜ਼ਾਂ ਨੇ ਜ਼ਿਲ੍ਹਾ ਛਾਉਣੀ ਤੋਂ ਭੱਜ ਕੇ ਰਾਜਾ ਤੇਜਾ ਸਿੰਘ ਦੇ ਇਲਾਕੇ ਵਿਚ ਇਕ ਕਿਲ੍ਹੇ ਅੰਦਰ ਸ਼ਰਨ ਲਈ। ਫ਼ਸਾਦੀਆਂ ਨੇ ਜੇਲ੍ਹਖਾਨਾ ਖੋਲ੍ਹ ਕੇ ਸਾਰੇ ਕੈਦੀ ਛੱਡ ਦਿੱਤੇ ਅਤੇ ਕਲੱਕਟਰੀ ਦਾ

ਸਾਰਾ ਖ਼ਜ਼ਾਨਾ ਤੇ ਅਸ਼ਟਾਮਾਂ ਦੀ ਆਮਦਨੀ ਲੁੱਟ ਲਈ, ਉਨ੍ਹਾਂ ਨੇ ਜ਼ਿਲ੍ਹੇ ਦੇ ਦਫ਼ਤਰ ਤੇ ਕਚਹਰੀਆਂ ਦੀਆਂ ਇਮਾਰਤਾਂ ਨੂੰ ਸਾੜ ਦਿੱਤਾ, ਮੇਗਜ਼ੀਨ ਨੂੰ ਅੱਗ ਲਾ ਕੇ ਉਡਾ ਦਿੱਤਾ। ਸਵੇਰ ਤੋਂ ਦੁਪਹਰ ਤਕ ਫ਼ਸਾਦੀਆਂ ਨੇ ਖੂਬ ਲੁੱਟ-ਮਾਰ ਕੀਤੀ ਦੁਪਹਰ ਪਿਛੋਂ ਸਾਰੇ ਫ਼ਸਾਦੀ ਗੁਰਦਾਸਪੁਰ ਵਲ ਚਲੇ ਗਏ। ਜਦ ਸ਼ਾਮ ਹੋਈ, ਤਾਂ ਡਾਕਟਰ ਟੇਲਰ ਸਾਹਿਬ ਸਮੇਤ ਆਪਣੇ ਬਾਲ ਬੱਚਿਆਂ ਦੇ ਤੇ ਕਪਤਾਨ ਸਾਂਡਰ ਦੇ ਕਿਲ੍ਹੇ ਵਿਚ ਦਾਖ਼ਿਲ ਹੋਏ। ਉਹ ਸਾਰਾ ਦਿਨ ਇਕ ਵਫ਼ਾਦਾਰ ਸਿੱਖ ਦੇ ਘਰ ਲੁਕੇ ਰਹੇ ਸਨ। ਮੌਂਗਟਨ ਸਾਹਿਬ, ਡਿਪਟੀ ਕਮਿਸ਼ਨਰ ਉਸ ਵੇਲੇ ਬੀਮਾਰ ਸੀ। ਸਾਰਾ ਦਿਨ ਉਨ੍ਹਾਂ ਨੂੰ ਇਕ ਪਿੰਡ ਵਾਲਿਆਂ ਨੇ ਆਪ-ਣੀਆਂ ਝੁਗੀਆਂ ਵਿਚ ਛੁਪਾਈ ਰਖਿਆ ਸੀ। ਉਸ ਦਿਨ ਕਈ ਇਕ ਪੇਂਡੂਆਂ ਤੇ ਜ਼ਿਮੀਂਦਾਰਾਂ ਨੇ ਵੀ ਛਾਉਣੀਆਂ ਅਤੇ ਸਰਕਾਰੀ ਇਮਾਰਤਾਂ ਵਿਚ ਆ ਕੇ ਲੁੱਟ-ਮਾਰ ਕੀਤੀ ਸੀ। ਪੁਲਿਸ ਦੀ ਫ਼ੌਜ ਪਿਆਦਾ ਤੇ ਸਵਾਰਾਂ ਨੇ ਉਸ ਵੇਲੇ ਫ਼ਸਾਦੀਆਂ ਦਾ ਥੋੜਾ ਬਹੁਤ ਮੁਕਾਬਲਾ ਕੀਤਾ ਸੀ, ਪਰ ਉਨ੍ਹਾਂ ਦੀ ਕੋਈ ਪੇਸ਼ ਨ ਗਈ। ਜਦ ਬਲਵਾ ਸ਼ੁਰੂ ਹੋਇਆ, ਤਾਂ ੯ ਨੰਬਰ ਰਸਾਲੇ ਦਾ ਅਧਿਕਾਰੀ ਲੈਫ਼ਟੀਨੈਂਟ ਮਿੰਟਗੁਮਰੀ ਘੋੜੇ ਤੇ ਸਵਾਰ ਹੋ ਕੇ ਲਾਹੌਰ ਆਇਆ ਤੇ ਉਸ ਦੀ ਸੂਚਨਾ ਪੁਰ ਲਾਹੌਰ ਤੋਂ ਇਕ ਫ਼ੌਜ ਫ਼ਸਾਦੀਆਂ ਦੇ ਮੁਕਾਬਲੇ ਲਈ ਗੁਰਦਾਸਪੁਰ ਭੇਜੀ ਗਈ। ਇਸ ਪ੍ਰਬੰਧ ਪਿਛੋਂ ਕਪਤਾਨ ਕਰਿਪ ਸਾਹਿਬ ਸਿਆਲਕੋਟ ਦੇ ਡਿਪਟੀ ਕਮਿਸ਼ਨਰ ਅਤੇ ਲਾਰੇਂਸ ਸਾਹਿਬ ਪੁਲਿਸ ਅਧਿਕਾਰੀ ਨਿਯੁਕਤ ਹੋਏ। ਉਨ੍ਹਾਂ ਨੇ ਸਿਆਲਕੋਟ ਜਾਂਦਿਆਂ ਹੀ, ਪਹਲਾਂ ਉਨਾਂ ਦੋ ਵੱਡੇ ਹਿੰਦੁਸਤਾਨੀ ਪੁਲਿਸ ਅਧਿਕਾਰੀਆਂ ਨੂੰ, ਜਿਨ੍ਹਾਂ ਨੇ ਬੇਵਫ਼ਾਈ ਕੀਤੀ ਸੀ, ਫਾਂਸੀ ਦੇ ਦਿੱਤਾ। ਜ਼ੇਲ੍ਹਖ਼ਾਨੇ ਦੇ ਓਵਰਸੀਅਰਾਂ ਨੂੰ ਵੀ ਮੌਤ ਦੀ ਸਜ਼ਾ ਮਿਲੀ। ਵੱਡੇ ਵੱਡੇ ਫ਼ਸਾਦੀ ਫੜੇ ਗਏ ਤੇ ਫਾਂਸੀ ਚਾੜ੍ਹੇ ਗਏ। ਉਨ੍ਹਾਂ ਜਿਮੀਂਦਾਰਾਂ ਉੱਪਰ ਸੱਤ ਹਜ਼ਾਰ ਰੁਪਿਆ ਜੁਰਮਾਨਾ ਪਾਇਆ ਗਇਆ, ਜਿਨ੍ਹਾਂ ਨੇ ਬਲਵੇ ਸਮੇਂ ਸਰਕਾਰੀ ਮਾਲ ਲੁੱਟਿਆ ਸੀ। ਲੁੱਟ ਦਾ ਸਾਰਾ ਮਾਲ ਵੀ ਉਨ੍ਹਾਂ ਪਾਸੋਂ ਵਾਪਸ ਲਇਆ ਗਇਆ। ੧੩੯ ਫ਼ਸਾਦੀ ਜੰਮੂ ਦੀ ਹੱਦ ਤੋਂ ਫੜੇ ਗਏ, ਤੇ ਲਿਆ ਕੇ ਉਨ੍ਹਾਂ ਨੂੰ ਤੋਪ ਨਾਲ ਉਡਾ ਦਿੱਤਾ ਗਇਆ। ਤਰਵੰਜਾ ਹਜ਼ਾਰ ਰੁਪਏ ਦੇ ਅਸ਼ਟਾਮ ਦੇ ਕਾਗਜ਼ ਸਮੇਤ ਬਰਬਾਦ ਹੋਏ ਅਸ਼ਟਾਮਾਂ ਦੇ ਬਰਾਮਦ ਕਰ ਕੇ ਸਰਕਾਰੀ ਖ਼ਜ਼ਾਨੇ ਵਿਚ ਦਾਖ਼ਿਲ ਕੀਤੇ ਗਏ।

## ਜ਼ਿਲ੍ਹਾ ਗੁਜਰਾਂਵਾਲਾ

ਬਲਵੇ ਸਮੇਂ ਇਸ ਜ਼ਿਲ੍ਹੇ ਦਾ ਪ੍ਰਬੰਧ ਚੰਗਾ ਰਹਿਆ। ਗੁਜਰਾਂਵਾਲੇ ਇਹ ਅਫ਼ਵਾਹ ਆਮ ਸੀ ਕਿ ਲਾਹੌਰ ਤੇ ਸਿਆਲਕੋਟ ਦੀ ਫ਼ਸਾਦੀ ਫ਼ੌਜ ਇਸ ਜ਼ਿਲ੍ਹੇ ਤੇ ਹਮਲਾ ਕਰੇਗੀ, ਇਸ ਲਈ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਸਾਹਿਬ ਨੇ ਇਕ ਖ਼ਾਨਕਾਹ ਦੀ ਪੱਕੀ ਚਾਰਦੀਵਾਰੀ ਨੂੰ ਕਿਲ੍ਹਾ ਬਣਾ ਕੇ ਪਕਿਆਂ ਕਰ ਲਇਆ ਸੀ ਤੇ ਹਰ ਤਰ੍ਹਾਂ ਦਾ ਭੰਡਾਰਾ ਤੇ ਜ਼ਖ਼ੀਰਾ ਉਸ ਵਿਚ ਜਮ੍ਹਾਂ ਕਰ ਲਇਆ ਤੇ ਦੋ ਲੱਖ ਰੁਪਿਆ, ਜਿਹੜਾ ਉਥੇ ਪਇਆ ਸੀ, ਲਾਹੌਰ ਭੇਜ ਦਤਾ

## ਜਿਹਲਮ

ਗ਼ਦਰ ਸਮੇਂ ਜ਼ਿਲ੍ਹਾ ਜਿਹਲਮ ਵਿਚ ਇਕ ਹਿੰਦੁਸਤਾਨੀ ਤੋਪਖਾਨਾ ਤੇ ਦੋ ਪਲਟਨਾਂ ਨੰਬਰ ੧੪ ਤੇ ੩੯ ਸਨ। ਇਥੇ ਗੋਰਾ ਫ਼ੌਜ ਬਿਲਕੁਲ ਨਹੀਂ ਸੀ, ਇਸ ਲਈ ਅਧਿਕਾਰੀਆਂ

ਨੂੰ ਹਿੰਦੁਸਤਾਨੀਆਂ ਕੋਲੋਂ ਬੜਾ ਡਰ ਸੀ । ਉਹ ਇਸ ਫ਼ੌਜ ਨੂੰ ਜਿਹਲਮ ਤੋਂ ਕਿਸੇ ਨਾ ਕਿਸੇ ਤਰ੍ਹਾਂ ਕੱਢਣਾ ਚਾਹੁੰਦੇ ਸਨ । ਅਜੇਹੇ ਫ਼ੈਸਲੇ ਉਪਰੰਤ ਪਹਿਲਾਂ ੩੯ ਨੰਬਰ ਦੀ ਪਲਟਨ ਨੂੰ ਹੁਕਮ ਹੋਇਆ ਕਿ ਉਹ ਬਿਨਾਂ ਮੇਗਜ਼ੀਨ ਦੇ ਡੇਰਾ ਇਸਮਾਈਲ ਖਾਂ ਨੂੰ ਚਲੀ ਜਾਵੇ । ਇਸ ਹੁਕਮ ਦੀ ਉਸੇ ਵੇਲੇ ਪਾਲਣਾ ਹੋ ਗਈ । ਫੇਰ ਤੋਪਖਾਨਾ ਲਾਹੌਰ ਵਲ ਭੇਜ ਦਿੱਤਾ ਗਇਆ ; ਲਾਹੌਰ ਪਹੁੰਚਣ ਤੇ ਉਨ੍ਹਾਂ ਪਾਸੋਂ ਤੋਪਾਂ ਖੋਹ ਲਈਆਂ ਗਈਆਂ ; ਬਾਕੀ ਜਿਹਲਮ ਵਿਚ ਪਿਛੋਂ ਇੱਕੋ ੧੪ ਨੰਬਰ ਦੀ ਹਿੰਦੁਸਤਾਨੀ ਪਲਟਨ ਰਹ ਗਈ । ਚੀਫ਼ ਕਮਿਸ਼ਨਰ ਦੀ ਨੀਅਤ ਇਹ ਹੋਈ ਕਿ ਹਿੰਦੁਸਤਾਨੀ ਪਲਟਨ ਨੂੰ ਬੇਹਥਿਆਰ ਕਰ ਦਿੱਤਾ ਜਾਵੇ, ਪਰ ਉਸ ਪਲਟਨ ਦੇ ਜਿਹੜੇ ਅੰਗ੍ਰੇਜ਼ ਅਧਿਕਾਰੀ ਸਨ, ਉਹ ਇਸ ਗੱਲ ਤੇ ਰਾਜ਼ੀ ਨਹੀਂ ਸਨ ਅਤੇ ਕਹਿੰਦੇ ਸਨ ਕਿ ਇਹ ਪਲਟਨ ਵਫ਼ਾਦਾਰ ਹੈ । ਅਖੀਰ ਇਹ ਪਲਟਨ ਇਸ ਤਰ੍ਹਾਂ ਕਮਜ਼ੋਰ ਤੇ ਨਤਾਣੀ ਕੀਤੀ ਗਈ ਕਿ ਉਸ ਦੀਆਂ ਕੰਪਨੀਆਂ ਰਾਵਲਪਿੰਡੀ ਭੇਜ ਦਿੱਤੀਆਂ ਗਈਆਂ, ਤੇ ਹੋਰ ਕੰਪਨੀਆਂ ਵੀ ਥਾਂ ਪਰ ਥਾਂ ਨਿਯੁਕਤ ਕਰ ਦਿੱਤੀਆਂ ਗਈਆਂ । ਸਾਰੀ ਪਲਟਨ ਵਿਚੋਂ ਕੇਵਲ ਪੰਜ ਸੌ ਆਦਮੀ ਬਾਕੀ ਰਹ ਗਏ, ਉਨ੍ਹਾਂ ਪਾਸੋਂ ਹਥਿਆਰ ਲੈ ਲੈਣ ਦਾ ਨਿਸ਼ਚਾ ਕੀਤਾ ਗਇਆ ਅਤੇ ਗੋਰਾ ਫ਼ੌਜ ਸਮੇਤ ਤੋਪਖਾਨੇ ਦੇ ਰਾਵਲਪਿੰਡੀ ਤੋਂ ਮੰਗਵਾਈ ਗਈ ਅਤੇ ੧੪ ਨੰਬਰ ਦੀ ਸਿੱਖ ਪਲਟਨ ਵੀ ਉਨ੍ਹਾਂ ਪਾਸੋਂ ਹਥਿਆਰ ਲੈਣ ਲਈ ਪਰੇਟ ਵਿਚ ਆਈ । ਉਸ ਵੇਲੇ ਹਿੰਦੁਸਤਾਨੀ ਸਿਪਾਹੀਆਂ ਨੇ ਆਪਣੇ ਅਧਿਕਾਰੀਆਂ ਦੇ ਸਨਮੁਖ ਜਾ ਕੇ ਆਪਣੇ ਨਿਰਦੋਸ਼ ਹੋਣ ਬਾਰੇ ਉਜ਼ਰ ਦਲੀਲਾਂ ਪੇਸ਼ ਕੀਤੀਆਂ ਤੇ ਆਪਣੇ ਆਪ ਨੂੰ ਸਰਕਾਰ ਦਾ ਖ਼ੈਰ-ਖ਼ਵਾਹ ਤੇ ਵਫ਼ਾਦਾਰ ਪ੍ਰਗਟ ਕੀਤਾ, ਪਰ ਉਨ੍ਹਾਂ ਦੀ ਇਕ ਨ ਸੁਣੀ ਗਈ । ਲਾਚਾਰ ਹੋ ਕੇ ਉਨ੍ਹਾਂ ਲੜਨ ਲਈ ਕਮਰ-ਕੱਸੇ ਕਰ ਲਏ ਅਤੇ ਅਧਿਕਾਰੀਆਂ ਵਲ ਗੋਲੀਆਂ ਚਲਾ ਦਿੱਤੀਆਂ ਅਤੇ ਉਹ ਕੰਪਨੀਆਂ ਤੋੜ ਕੇ ਲਾਈਨ ਵਿਚ ਜਾ ਵੜੇ । ਸਰਕਾਰੀ ਫ਼ੌਜ ਨੇ ਉਥੇ ਉਨ੍ਹਾਂ ਦਾ ਪਿੱਛਾ ਕੀਤਾ ਤੇ ਆਪਸ ਵਿਚ ਸਖ਼ਤ ਲੜਾਈ ਹੋਈ । ਬਹੁਤ ਸਾਰੇ ਅੰਗ੍ਰੇਜ਼ ਮਾਰੇ ਗਏ; ਗੋਰਾ ਪਲਟਨ ਨੰਬਰ ੨੪ ਦਾ ਕਮਾਨਦਾਰ ਕਰਨੈਲ ਏਨਸ ਸਾਹਿਬ ਬੁਰੀ ਤਰ੍ਹਾਂ ਫੱਟੜ ਹੋਇਆ । ਕਪਤਾਨ ਸਰਿੰਗ ਸਾਹਿਬ ਵੀ ਮਾਰਿਆ ਗਇਆ । ਹਿੰਦੁਸਤਾਨੀ ਜਦ ਲਾਈਨ ਵਿਚ ਹੱਦੋਂ ਵੱਧ ਤੰਗ ਹੋ ਗਏ, ਤਾਂ ਉਥੋਂ ਨਿਕਲ ਕੇ ਨੇੜੇ ਦੇ ਇਕ ਪਿੰਡ ਵਿਚ ਵੜ ਗਏ ਤੇ ਲੜਾਈ ਹੁੰਦੀ ਰਹੀ । ਅਖੀਰ ਗੋਰਾ ਫ਼ੌਜ ਗਰਮੀ ਤੇ ਧੁੱਪ ਦੀ ਜ਼ਿਆਦਤੀ ਕਾਰਣ ਬਹੁਤ ਘਾਬਰ ਗਈ ਅਤੇ ਤਿੰਨ ਸੇਰੇ ਥੈਲੇ ਦੀਆਂ ਤਿੰਨ ਤੋਪਾਂ ਅਸਲੋਂ ਨਾਕਾਰਾ ਹੋ ਗਈਆਂ ; ਇਕ ਤੋਪ ਹਿੰਦੁਸਤਾਨੀ ਖੋਹ ਕੇ ਲੈ ਗਏ । ਚਾਰ ਕੁ ਵਜੇ ਪਿੰਡ ਤੇ ਹਮਲਾ ਕੀਤਾ ਗਇਆ, ਪਰ ਉਹ ਬੇਅਰਥ ਹੀ ਗਇਆ । ਹਿੰਦੁਸਤਾਨੀ ਫ਼ੌਜ ਨੇ ਬੜੀ ਬਹਾਦਰੀ ਨਾਲ ਉਸ ਹਮਲੇ ਨੂੰ ਰੋਕ ਲਇਆ ਅਤੇ ਉਸ ਤੋਪ ਦੀ ਮਾਰ ਨਾਲ ਬਹੁਤ ਸਾਰੇ ਸਰਕਾਰੀ ਸਿਪਾਹੀ ਕਤਲ ਕਰ ਦਿੱਤੇ । ਅਖੀਰ ਮਜਬੂਰ ਹੋ ਕੇ ਸਰਕਾਰੀ ਫ਼ੌਜ ਨੇ ਵਾਪਸੀ ਦਾ ਬਿਗਲ ਵਜਾਇਆ । ਤਿੰਨ ਤੋਪਾਂ ਵਿਚੋਂ ਦੋ ਤਾਂ ਵਾਪਸ ਆ ਗਈਆਂ, ਪਰ ਤੀਜੀ ਤੋਪ ਫ਼ਸਾਦੀ ਲੈ ਗਏ । ਸਾਰੀ ਰਾਤ ਦੋਵੇਂ ਧਿਰਾਂ ਜਾਗਦੀਆਂ ਰਹੀਆਂ ਅਤੇ ਲੜਾਈ ਬੰਦ ਰਹੀ । ਦੂਜੇ ਦਿਨ ਸਵੇਰੇ ਖ਼ਬਰ ਪੁੱਜੀ ਕਿ ਹਿੰਦੁਸਤਾਨੀ ਉਸ ਪਿੰਡ ਵਿਚੋਂ ਨੱਸ ਗਏ ਹਨ, ਕਿਉਂਕਿ ਉਨ੍ਹਾਂ ਕੋਲ ਮੇਗਜ਼ੀਨ (ਦਾਰੂ-ਸਿੱਕਾ) ਨਹੀਂ ਰਹਿਆ ਸੀ । ਉਨ੍ਹਾਂ ਵਿਚੋਂ ਬਹੁਤ ਸਾਰੇ ਆਦਮੀ ਤਾਂ ਕਸ਼ਮੀਰ ਚਲੇ ਗਏ ਤੇ ਸਰਹਦ ਤੋਂ ਫੜੇ ਹੋਏ ਆਏ ਅਤੇ ਬਹੁਤ ਸਾਰੇ ਫ਼ਸਾਦੀਆਂ ਨੂੰ ਪੁਲਿਸ ਵਾਲਿਆਂ ਨੇ

ਫੜ ਲਇਆ ; ਬਹੁਤ ਸਾਰੇ ਦਰਿਆ ਵਿਚ ਡੁੱਬ ਕੇ ਮਰ ਗਏ ; ਜਿਹੜੇ ਫੜੇ ਹੋਏ ਲਿਆਂਦੇ ਗਏ, ਉਹ ਸਾਰੇ ਤੋਪ ਨਾਲ ਉਡਾ ਦਿੱਤੇ ਗਏ ਅਤੇ ਇਕ ਸੌ ਚਾਲੀ ਆਦਮੀ ਲੜਾਈ ਵਿਚ ਮਾਰੇ ਗਏ। ਮੁੱਕਦੀ ਗੱਲ ਇਹ ਕਿ ਪੰਜ ਸੌ ਆਦਮੀਆਂ ਵਿਚੋਂ ਕੁੱਲ ਚਾਲ੍ਹੀ ਆਦਮੀ ਫੜੇ ਗਏ ; ਜਿਹੜੇ ਮੌਤ ਤੋਂ ਬਚ ਨਿਕਲੇ, ਉਨ੍ਹਾਂ ਦੀ ਕੋਈ ਉੱਘ ਸੁੱਘ ਨ ਮਿਲੀ ਕਿ ਕਿਥੇ ਚਲੇ ਗਏ।

## ਜ਼ਿਲ੍ਹਾ ਰਾਵਲਪਿੰਡੀ

ਬਲਵੇ ਸਮੇਂ ਕਈ ਇਕ ਫ਼ਸਾਦੀ ਜ਼ਿਮੀਂਦਾਰਾਂ ਨੇ ਨੀਅਤ ਧਾਰੀ ਕਿ ਉਹ ਕੋਹਮਰੀ ਉਤੇ ਹਮਲਾ ਕਰ ਕੇ ਅੰਗ੍ਰੇਜ਼ਾਂ ਨੂੰ ਲੁੱਟ ਲੈਣ ; ਪਰ ਅੰਗ੍ਰੇਜ਼ਾਂ ਨੂੰ ਇਸ ਗੱਲ ਦੀ ਖ਼ਬਰ ਹੋ ਗਈ ਤੇ ਉਨ੍ਹਾਂ ਆਪਣਾ ਯੋਗ ਪ੍ਰਬੰਧ ਕਰ ਲਇਆ। ਉਸ ਵੇਲੇ ਰਾਵਲਪਿੰਡੀ ਵਿਚ ਦੋ ਬੇਕਾਇਦਾ ਸਵਾਰਾਂ ਦੀਆਂ ਰੈਜਮੈਂਟਾਂ, ੫੮ ਨੰਬਰ ਦੀ ਹਿੰਦੁਸਤਾਨੀ ਪਲਟਨ, ਕੁਝ ਹਿੱਸਾ ੧੪ ਨੰਬਰ ਦੀ ਹਿੰਦੁਸਤਾਨੀ ਪਲਟਨ ਦਾ, ਇਕ ਗੋਰਖਾ ਪਲਟਨ ਅਤੇ ਇਕ ਹਿੰਦੁਸਤਾਨੀ ਘੋੜ-ਤੋਪਖਾਨਾ ਸੀ। ੭ ਜੁਲਾਈ, ੧੮੫੭ ਈ. ਨੂੰ ਗੋਰਖਾ ਪਲਟਨ ਤੋਂ ਬਿਨਾਂ ਬਾਕੀ ਸਾਰੀ ਹਿੰਦੁਸਤਾਨੀ ਫ਼ੌਜ ਦੇ ਹਥਿਆਰ ਲੈ ਲਏ ਗਏ।

## ਜ਼ਿਲ੍ਹਾ ਸ਼ਾਹਪੁਰ

ਬਲਵੇ ਦੇ ਵਕਤ ਮਿਸਟਰ ਯੂਸਲੇ ਸਾਹਿਬ, ਡਿਪਟੀ ਕਮਿਸ਼ਨਰ ਦੇ ਯਤਨਾਂ ਕਰਕੇ ਇਸ ਜ਼ਿਲ੍ਹੇ ਵਿਚ ਪੂਰਣ ਸ਼ਾਂਤੀ ਰਹੀ ਤੇ ਅਮਨ ਅਮਾਨ ਰਹਿਆ; ਕੋਈ ਬਗ਼ਾਵਤ ਨ ਹੋਈ; ਕੇਵਲ ਇਕ ਹਿੰਦੁਸਤਾਨੀ ਪਰਮਿਟ ਬਾਬੂ ਫ਼ਸਾਦ ਕਰਨ ਦੇ ਦੋਸ਼ ਵਿਚ ਫਾਂਸੀ ਟੰਗ ਦਿੱਤਾ ਗਇਆ।

## ਜ਼ਿਲ੍ਹਾ ਗੁਜਰਾਤ

ਇਸ ਜ਼ਿਲ੍ਹ ਵਿਚ ਬਲਵੇ ਵੇਲੇ ੩੫ ਨੰਬਰ ਦੀ ਹਿੰਦੁਸਤਾਨੀ ਪਲਟਨ ਦਾ ਕੁਝ ਹਿੱਸਾ ਸੀ। ਉਸ ਨੂੰ ਗਸ਼ਤੀ ਫ਼ੌਜ ਵਿਚ ਸ਼ਾਮਿਲ ਕਰ ਦਿੱਤਾ ਗਇਆ ਅਤੇ ਫ਼ਿਲੌਰ ਜਾ ਕੇ ਕਮਾਨਦਾਰ ਨੇ ਉਨ੍ਹਾਂ ਪਾਸੋਂ ਸਭ ਹਥਿਆਰ ਲੈ ਲਏ। ਜਦ ਜਿਹਲਮ ਵਿਚ ਬਲਵਾ ਹੋਇਆ ਤਾਂ ਭਗੌੜੇ ਹਿੰਦੁਸਤਾਨੀਆਂ ਦਾ ਇਕ ਜੱਥਾ ਇਸ ਜ਼ਿਲ੍ਹੇ ਵਿਚ ਆਇਆ ਅਤੇ ਇਲੀਅਟ ਸਾਹਿਬ, ਡਿਪਟੀ ਕਮਿਸ਼ਨਰ ਨੇ ਜਿਹਲਮ ਦਰਿਆ ਦੇ ਇਕ ਟਾਪੂ ਵਿਚ ਉਸ ਨੂੰ ਘੇਰ ਕੇ ਮਾਰ ਦਿੱਤਾ।

ਲੱਯਾ, ਖ਼ਾਨਗੜ੍ਹ, ਡੇਰਾ ਗ਼ਾਜ਼ੀ ਖਾਂ ਤੇ ਡੇਰਾ ਇਸਮਾਈਲ ਖਾਂ ਦੇ ਜ਼ਿਲ੍ਹਿਆਂ ਵਿਚ ਦਿੱਲੀ ਦੇ ਬਲਵੇ ਸਮੇਂ ਕੋਈ ਅਜੇਹਾ ਫ਼ਸਾਦ ਜਾਂ ਬਲਵਾ ਨ ਹੋਇਆ, ਜਿਸ ਦੇ ਵਰਣਨ ਦੀ ਲੋੜ ਹੋਵੇ।

## ਜ਼ਿਲ੍ਹਾ ਮੁਲਤਾਨ

ਇਸ ਜ਼ਿਲ੍ਹੇ ਵਿਚ ਬਲਵ ਸਮੇਂ ਚੀਫ਼ ਕਮਿਸ਼ਨਰ ਸਾਹਿਬ ਦੇ ਹੁਕਮ ਅਨੁਸਾਰ ਬਕਾਇਦਾ ਸਵਾਰਾਂ ਦੇ ਰਸਾਲੇ ਦੇ ਅਧਿਕਾਰੀ ਮੇਜਰ ਚੈਂਬਰ ਲੇਨ ਅਤੇ ਦੇਸੀ ਫ਼ੌਜ ਦੀ ਸਹਾਇਤਾ ਨਾਲ ਹਿੰਦੁਸਤਾਨੀ ਪਲਟਨ ਨੰਬਰ ੬੯ ਤੇ ੭੨ ਪਾਸੋਂ ਹਥਿਆਰ ਲੈ ਲਏ।

੬੯ ਨੰਬਰ ਪਲਟਨ ਦੇ ਤੋਪਖਾਨੇ ਦੇ ਇਕ ਹਿੰਦੁਸਤਾਨੀ ਅਧਿਕਾਰੀ ਨੂੰ ਫ਼ਸਾਦ ਕਰਨ ਦੇ ਦੋਸ਼ ਵਿਚ ਫਾਂਸੀ ਲਾ ਦਿੱਤਾ ਗਇਆ। ਹਿੰਦੁਸਤਾਨੀ ਤੋਪਖ਼ਾਨੇ ਦੇ ਸਿਪਾਹੀਆਂ ਨੇ ਬਿਨਾਂ ਮੰਗਿਆਂ ਹੀ ਹਥਿਆਰ ਦੇ ਦਿੱਤੇ।

੧੧ ਅਗਸਤ, ੧੮੫੭ ਈ. ਨੂੰ ਘੋੜ-ਤੋਪਖਾਨੇ ਦੇ ਸਿਪਾਹੀਆਂ ਨੂੰ ਵੀ ਨਿਹੱਥਿਆਂ ਤੇ ਬੇਹਥਿਆਰਾ ਕਰ ਦਿੱਤਾ ਗਇਆ।

## ਜ਼ਿਲ੍ਹਾ ਝੰਗ

ਜ਼ਿਲ੍ਹਾ ਝੰਗ ਵਿਚ ਬਲਵੇ ਸਮੇਂ ਕੋਈ ਵਰਣਨ ਯੋਗ ਘਟਨਾ ਨ ਹੋਈ। ਹਾਂ, ਜ਼ਿਲ੍ਹਾ ਗੋਗੀਰਾ ਦੇ ਰਹਣ ਵਾਲੇ ਖਰਲ ਜ਼ਿਮੀਂਦਾਰਾਂ ਦੀ ਸ਼ੋਰਸ਼ ਸਮੇਂ ਇਸ ਜ਼ਿਲ੍ਹੇ ਦੇ ਜ਼ਿਮੀਂਦਾਰ ਵੀ ਦੋ-ਰੁਖੀ ਚਾਲ ਚਲਦੇ ਰਹੇ, ਪਰ ਕਿਸੇ ਨੂੰ ਵੀ ਬਲਵਾ ਜਾਂ ਫ਼ਸਾਦ ਕਰਨ ਦੀ ਹਿੰਮਤ ਤੇ ਦਲੇਰੀ ਨ ਹੋਈ।

## ਜ਼ਿਲ੍ਹਾ ਗੋਗੀਰਾ

ਬਲਵੇ ਦੇ ਵੇਲੇ ਇਸ ਜ਼ਿਲ੍ਹੇ ਵਿਚ ਡਿਪਟੀ ਕਮਿਸ਼ਨਰ ਦੀ ਥਾਂ ਲੈਫ਼ਟੀਨੈਂਟ ਲੇਨ ਸਾਹਿਬ ਕੰਮ ਕਰ ਰਹਿਆ ਸੀ। ਉਸ ਨੂੰ ਜਦ ਖ਼ਬਰ ਮਿਲੀ, ਕਿ ਜੇਲ੍ਹਖਾਨੇ ਦਾ ਦਰੋਗਾ ਕੈਦੀਆਂ ਨਾਲ ਮਿਲ ਕੇ ਗੜਬੜ ਤੇ ਫ਼ਸਾਦ ਕਰਨ ਦੀ ਨੀਅਤ ਧਾਰੀ ਬੈਠਾ ਹੈ ਤਾਂ ਉਸ ਨੂੰ ਉਸੇ ਵੇਲੇ ਨੌਕਰੀ ਤੋਂ ਹਟਾ ਦਿੱਤਾ ਗਇਆ ਅਤੇ ਮੁੰਹਮਦ ਖਾਂ ਖਰਲ ਨੂੰ ਜ਼ਿਲ੍ਹੇ ਵਿਚ ਬੁਲਾ ਕੇ ਨਜ਼ਰਬੰਦ ਕਰ ਦਿਤਾ ਗਇਆ, ਕਿਉਂਕਿ ਉਸ ਉਤੇ ਫ਼ਸਾਦ ਕਰਵਾਉਣ ਦਾ ਸ਼ੱਕ ਸੀ। ੨੬ ਅਗਸਤ ਨੂੰ ਜੇਲ੍ਹਖ਼ਾਨੇ ਵਿਚ ਕੈਦੀਆਂ ਨੇ ਫ਼ਸਾਦ ਕਰ ਦਿੱਤਾ। ਕਟਾਰਮੁਖੀ ਪਲਟਨ ਦੇ ਸਿਪਾਹੀ ਕੈਦੀਆਂ ਦੇ ਮੁਕਾਬਲੇ ਤੇ ਖਲੋ ਗਏ, ਜਿਸ ਦੇ ਪਰਿਣਾਮ ਵਜੋਂ ਇਕਵੰਜਾ (੫੧) ਕੈਦੀ ਮਾਰੇ ਗਏ। ਅਹਮਦ ਖਰਲ ਹਵਾਲਾਤ ਵਿਚੋਂ ਭੱਜ ਗਇਆ ਅਤੇ ਦੂਜੀ ਵਾਰ ਬੁਲਵਾਇਆ ਗਇਆ ਤੇ ਜ਼ਮਾਨਤ ਉਤੇ ਛਡ ਦਿੱਤਾ ਗਇਆ। ੧੬ ਸਤੰਬਰ ਨੂੰ ਖ਼ਬਰ ਪੁੱਜੀ ਕਿ ਖਰਲ ਜ਼ਿਮੀਂਦਾਰ ਖੁਲ੍ਹਮ-ਖੁਲ੍ਹਾ ਬਗ਼ਾਵਤ ਕਰਨ ਲਗ ਪਏ ਹਨ ਤੇ ਉਨ੍ਹਾਂ ਦਾ ਮੁਖੀਆ ਅਹਮਦ ਖਾਂ ਖਰਲ ਹੈ। ਇਸ ਲਈ ਬਰਕਲੇ ਸਾਹਿਬ ਸਹਾਇਕ ਕਮਿਸ਼ਨਰ ਅਹਮਦ ਖਾਂ ਦੀ ਗ੍ਰਿਫ਼ਤਾਰੀ ਲਈ ਗਇਆ ਅਤੇ ਦਰਿਆ ਕੰਢੇ ਪਹੁੰਚ ਕੇ ਉਸ ਨੇ ਅਹਮਦ ਖਾਂ ਨੂੰ ਪਾਰਲੇ ਪਾਸੇ ਵੇਖਿਆ। ਸਾਹਿਬ ਨੂੰ ਵੇਖ ਕੇ ਅਹਮਦ ਖਾਂ ਨੇ ਉੱਚੀ ਆਵਾਜ਼ ਵਿਚ ਕਹਿਆ ਕਿ 'ਮੈਂ ਅੰਗ੍ਰੇਜ਼ਾਂ ਦੀ ਅਧੀਨਗੀ ਛੱਡ ਦਿੱਤੀ ਹੈ ਅਤੇ ਦਿੱਲੀ ਦੇ ਬਾਦਸ਼ਾਹ ਦੇ ਰਾਜ ਨੂੰ ਮੰਨ ਲਇਆ ਹੈ। ਉਸ ਵੇਲੇ ਇਕ ਫ਼ਸਾਦੀ ਮੁਸਲਮਾਨ ਮੌਲਵੀ ਫੜਿਆ ਗਇਆ ਅਤੇ ਜ਼ਿਮੀਂਦਾਰਾਂ ਦੇ ਮਾਲ ਡੰਗਰ ਵੀ ਫੜ ਲਏ ਗਏ ਅਤੇ ਪਿੰਡ ਝਾਮਰਾ ਨੂੰ ਸਾੜ ਦਿੱਤਾ ਗਇਆ। ਤੀਜੇ ਦਿਨ ਜ਼ਿਮੀਂਦਾਰਾਂ ਨੇ ਇਕ ਵੱਡਾ ਮਜਮਾ (ਸਮੂਹ) ਬਣਾ ਕੇ ਜ਼ਿਲ੍ਹਾ ਕਚਹਰੀ ਤੇ ਹਮਲਾ ਕਰ ਦਿੱਤਾ।

ਐਨ ਵੇਲੇ ਸਿਰ ਕਰਨੈਲ ਪਾਟਨ ਸਾਹਿਬ, ਸਹਾਇਕ ਕਵਾਟਰ ਮਾਸਟਰ ਲਾਹੌਰੋਂ ਤਿੰਨ ਤੋਪਾਂ, ੮੧ ਨੰਬਰ ਦੀ ਗੋਰਾ ਪਲਟਨ ਤੇ ਕੁਝ ਸਿਪਾਹੀ ਕਰਨੈਲ ਸੁਬਹਾਨ ਖਾਂ ਦੀ ਪਲਟਨ ਦੇ ਲੈ ਕੇ ਆ ਗਇਆ। ਜਦ ਤੋਪਾਂ ਦੇ ਗੋਲੇ ਲਗਾਤਾਰ ਫ਼ਸਾਦੀਆਂ ਉੱਪਰ ਵਰ੍ਹਨ ਲੱਗੇ ਤਾਂ ਉਹ ਭੱਜ ਗਏ ਅਤੇ ਫ਼ੌਜ ਉਨ੍ਹਾਂ ਦਾ ਪਿੱਛਾ ਕਰਨ ਲਈ ਗਈ। ਦੋਹਾਂ ਧਿਰਾਂ ਵਿਚ ਪਰਸਪਰ

ਸਖ਼ਤ ਲੜਾਈ ਹੋਈ। ਇਸ ਲੜਾਈ ਵਿਚ ਅਹਮਦ ਖਾਂ ਖਰਲ ਤੇ ਲੈਫ਼ਟੀਨੈਂਟ ਆਨਰੇਬਲ ਏਜੇਜੈਸਟਰ ਸਾਹਿਬ ਮਾਰੇ ਗਏ। ਤੀਜੇ ਦਿਨ ਫ਼ਸਾਦੀਆਂ ਨਾਲ ਦੂਜਾ ਮੁਕਾਬਲਾ ਹੋਇਆ, ਜਿਸ ਵਿਚ ਬਰਕਲੇ ਸਾਹਿਬ, ਸਹਾਇਕ ਕਮਿਸ਼ਨਰ ਕਤਲ ਹੋ ਗਇਆ। ਖਰਲ ਫ਼ਸਾਦੀਆਂ ਨੇ ਤਹਸੀਲ ਤੇ ਹਮਲਾ ਕਰ ਕੇ ਬੜਾ ਨੁਕਸਾਨ ਕੀਤਾ। ਜਦ ਖਰਲਾਂ ਦਾ ਬਲਵਾ ਹੱਦੋਂ ਵਧ ਗਇਆ ਤਾਂ ਕਪਤਾਨ ਮੈਕੰਦਰੂ ਸਾਹਿਬ ਇਕ ਭਾਰੀ ਫ਼ੌਜ ਲੈ ਕੇ ਉਥੇ ਆ ਪੁੱਜਾ ਅਤੇ ਕਰਨਲ ਬਾਟਨ ਸਾਹਿਬ ਨੂੰ ਨਾਲ ਲੈ ਕੇ ਚੀਚਾਵਤਨੀ ਗਇਆ ਤੇ ਚੈਮਬਰਲੇਨ ਸਾਹਿਬ ਨੂੰ, ਜਿਹੜਾ ਫ਼ਸਾਦੀਆਂ ਦੇ ਘੇਰੇ ਵਿਚ ਘਿਰਿਆ ਹੋਇਆ ਸੀ, ਛੁਡਾਇਆ। ਕਿੰਨਾ ਚਿਰ ਹੀ ਇਹ ਸ਼ੋਰ-ਸ਼ਰਾਬਾ ਤੇ ਫ਼ਸਾਦ ਹੁੰਦਾ ਰਹਿਆ; ਅਖ਼ੀਰ ਫ਼ਸਾਦੀਆਂ ਵਿਚੋਂ ਬਹੁਤ ਸਾਰੇ ਮਾਰੇ ਗਏ ਤੇ ਕਈ ਇਕ ਫੜ ਲਏ ਗਏ ਤੇ ਕਈਆਂ ਨੇ ਅਧੀਨਗੀ ਪ੍ਰਵਾਨ ਕਰ ਲਈ। ਇਸ ਬਲਵੇ ਵਿਚ ਚਾਰ ਕੌਮਾਂ ਬਾਗੀ ਹੋ ਗਈਆਂ ਸਨ; ਇਕ ਕੌਮ ਕਾਠੀਆ, ਦੂਜੀ ਖਰਲ, ਤੀਜੀ ਮਨਿਆਣਾ ਤੇ ਚੌਥੀ ਵੱਟੂ; ਅਤੇ ਇਨ੍ਹਾਂ ਚੌਹਾਂ ਕੌਮਾਂ ਦਾ ਲਸ਼ਕਰ ਕੋਟੀ ਤਿਨ ਹਜ਼ਾਰ ਆਦਮੀਆਂ ਦਾ ਸੀ; ਪਰ ਇਨ੍ਹਾਂ ਕੋਲ ਹਥਿਆਰ ਬਹੁਤ ਥੋੜੇ ਸਨ ਤੇ ਇਹ ਡੰਡਿਆਂ ਸੋਟਿਆਂ ਨਾਲ ਹੀ ਲੜਾਈ ਕਰਦੇ ਸਨ।

## ਜ਼ਿਲ੍ਹਾ ਪਿਸ਼ਾਵਰ

ਇਸ ਜ਼ਿਲ੍ਹੇ ਵਿਚ ਬਲਵੇ ਦੇ ਵੇਲੇ ਹਿੰਦੁਸਤਾਨੀ ਫ਼ੌਜ ਬਹੁਤ ਜ਼ਿਆਦਾ ਤੇ ਗੋਰਾ ਫ਼ੌਜ ਬਹੁਤ ਘੱਟ ਸੀ; ਸਰਹੱਦੀ ਜ਼ਿਲ੍ਹਾ ਹੋਣ ਕਾਰਣ ਅਤੇ ਆਲੇ-ਦੁਆਲੇ ਫ਼ਸਾਦੀ ਕੌਮਾਂ ਦੀ ਵੱਸੋਂ ਕਾਰਣ, ਸਰਕਾਰ ਨੂੰ ਇਸ ਪਾਸਿਉਂ ਬੜੀ ਚਿੰਤਾ ਸੀ। ਪਰ ਜ਼ਿਲ੍ਹਾ ਅਧਿਕਾਰੀ ਬੜੀ ਮਿਹਨਤ ਤੇ ਘਾਲਣਾ ਨਾਲ ਯੋਗ ਪ੍ਰਬੰਧ ਵਿਚ ਜੁੱਟੇ ਰਹੇ। ਉਸ ਵੇਲੇ ਬ੍ਰਿਗੇਡੀਅਰ ਜਾਨ ਨਿਕਲਸਨ ਸਾਹਿਬ ਪਿਸ਼ਾਵਰ ਦਾ ਡਿਪਟੀ ਕਮਿਸ਼ਨਰ ਸੀ ਤੇ ਕੁੱਲ ਫ਼ੌਜ ਦੋ ਹਜ਼ਾਰ ਅੱਠ ਸੌ ਗੋਰਿਆਂ ਤੇ ਅੱਠ ਹਜ਼ਾਰ ਹਿੰਦੁਸਤਾਨੀ ਸ਼ਸਤ੍ਰਬੱਧ ਸਿਪਾਹੀਆਂ, ਅਠਾਰਾਂ ਤੋਪਾਂ ਤੇ ਇਕ ਵੱਡੀ ਤੋਪ ਪੁਰ ਸੰਮਿਲਤ ਸੀ। ਉਸ ਵੇਲੇ ਫ਼ੈਸਲਾ ਇਹ ਕੀਤਾ ਗਇਆ ਕਿ ਇਕ ਵਿਸ਼ਵਾਸ ਵਾਲੀ ਗਸ਼ਤੀ ਫ਼ੌਜ ਸਥਾਪਿਤ ਕੀਤੀ ਜਾਵੇ। ਇਸ ਲਈ ਅਜੇਹੀ ਫ਼ੌਜ ਨਿਯੁਕਤ ਕੀਤੀ ਗਈ ਜਿਸ ਨੂੰ ਹੁਕਮ ਮਿਲਿਆ ਕਿ ਉਹ ਸਾਰੇ ਇਲਾਕੇ ਵਿਚ ਗਸ਼ਤ ਕਰੇ ਤੇ ਲੋਕਾਂ ਨੂੰ ਫ਼ਸਾਦ ਜਾਂ ਬਲਵਾ ਕਰਨ ਤੋਂ ਰੋਕੇ; ੫੫ ਨੰਬਰ ਦੀ ਪਲਟਨ ਨੂੰ ਹੁਕਮ ਮਿਲਿਆ, ਕਿ ਉਹ ਨੌਸ਼ਹਰੇ ਤੋਂ ਕੂਚ ਕਰ ਕੇ ਮਰਦਾਨ ਦੇ ਕਿਲ੍ਹੇ ਵਿਚ ਚਲੀ ਜਾਵੇ; ਇਸੇ ਤਰ੍ਹਾਂ ੬੪ ਨੰਬਰ ਦੀ ਹਿੰਦੁਸਤਾਨੀ ਫ਼ੌਜ ਦੇ ਤਿੰਨ ਹਿੱਸੇ ਕੀਤੇ ਗਏ ਤੇ ਉਨ੍ਹਾਂ ਤਿੰਨਾਂ ਹਿੱਸਿਆਂ ਨੂੰ ਅੱਡ ਅੱਡ ਥਾਵਾਂ ਤੇ ਨਿਯੁਕਤ ਕਰ ਦਿੱਤਾ ਗਇਆ ਤੇ ਉਨ੍ਹਾਂ ਦਾ ਸਮੂਹ ਤੋੜ ਦਿੱਤਾ ਗਇਆ। ਕਿਲ੍ਹਾ ਅਟਕ ਤੋਂ ਹਿੰਦੁਸਤਾਨੀ ਫ਼ੌਜ ਨੂੰ ਕੱਢ ਦਿੱਤਾ ਗਇਆ ਤੇ ਉਸ ਦੀ ਥਾਂ ਵਿਸ਼ਵਾਸੀ ਪੰਜਾਬੀ ਫ਼ੌਜ ਨੂੰ ਨਿਯੁਕਤ ਕੀਤਾ ਗਇਆ, ਚਵ੍ਹੀ ਲੱਖ ਰੁਪਿਆ ਨਕਦ, ਜਿਹੜਾ ਛਾਉਣੀ ਵਿਚ ਪਇਆ ਸੀ, ਉਹ ਮੇਗਜ਼ੀਨ ਦੀ ਗੋਰਾ ਗਾਰਦ ਦੇ ਹਵਾਲੇ ਕਰ ਦਿੱਤਾ ਗਇਆ ਅਤੇ ਕੈਨੇਡਕੀ ਪਲਟਨ ਨੂੰ ਹੁਕਮ ਮਿਲਿਆ ਕਿ ਉਹ ਮਰਦਾਨ ਤੋਂ ਕੂਚ ਕਰ ਕੇ ਦਿੱਲੀ ਚਲੀ ਜਾਵੇ। ਕੁਝ ਦਿਨਾਂ ਪਿੱਛੋਂ ੫੫ ਨੰਬਰ ਦੀ ਫ਼ੌਜ ਦਾ ਇਕ ਹਿੱਸਾ, ਜਿਹੜਾ ਅਟਕ ਦੇ ਘਾਟ ਤੇ ਨਿਯੁਕਤ ਸੀ, ਬਾਗੀ ਹੋ ਕੇ ਨੌਸ਼ਹਰੇ ਵਲ ਚਲਾ ਗਇਆ। ਰਾਹ ਵਿਚ ਨੰਬਰ ੨੪ ਦੀ ਹਿੰਦੁਸਤਾਨੀ ਪਲਟਨ ਦਾ ਇਕ ਹਿੱਸਾ, ਜਿਹੜਾ ਪਿਸ਼ਾਵਰ ਵਲ ਕਮਸਰੇਟ ਦਾ ਗੋਦਾਮ

ਲੈ ਜਾ ਰਹਿਆ ਸੀ, ਫ਼ਸਾਦੀਆਂ ਨਾਲ ਰਲ ਗਇਆ। ਛਾਉਣੀ ਦੇ ਦਰਵਾਜ਼ੇ ਉੱਪਰ ਦਸ ਨੰਬਰ ਦੇ ਬੇਕਾਇਦਾ ਸਵਾਰਾਂ ਨੇ ਇਨ੍ਹਾਂ ਫ਼ਸਾਦੀਆਂ ਦਾ ਮੁਕਾਬਲਾ ਕੀਤਾ ਤੇ ਫ਼ਸਾਦੀ ਨਿਹੱਥੇ ਤੇ ਬੇਹਥਿਆਰੇ ਕਰ ਦਿੱਤੇ ਗਏ ਤੇ ਕੈਦ ਕਰ ਲਏ ਗਏ। ਜਦ ਇਹ ਖ਼ਬਰਾਂ ੫੫ ਨੰਬਰ ਦੀਆਂ ਕੰਪਨੀਆਂ ਨੂੰ ਨੌਸ਼ਹਰਾ ਵਿਖੇ ਪੁੱਜੀਆਂ ਤਾਂ ਉਹ ਵੀ ਬਾਗ਼ੀ ਹੋ ਗਈਆਂ ਤੇ ਉਨ੍ਹਾਂ ਸਰਕਾਰੀ ਮੇਗਜ਼ੀਨ ਆਪਣੇ ਕਬਜ਼ੇ ਵਿਚ ਕਰ ਲਇਆ ਅਤੇ ਨੀਅਤ ਧਾਰੀ ਕਿ ਕਾਬਲ ਦਰਿਆ ਪਾਰ ਕਰ ਕੇ ੫੫ ਨੰਬਰ ਦੀ ਹਿੰਦੁਸਤਾਨੀ ਪਲਟਨ ਨਾਲ ਜਾ ਰਲਣ। ਇਥੇ ਜਦ ਇੰਜੀਨੀਅਰ ਨੇ ਦਰਿਆ ਦਾ ਪੁਲ ਤੋੜ ਦਿੱਤਾ ਤਾਂ ਫ਼ਸਾਦੀ ਬੇੜੀਆਂ ਰਾਹੀਂ ਦਰਿਆ ਪਾਰ ਕਰ ਗਏ। ਇਹ ਹਾਲ ਵੇਖ ਕੇ ਪਿਸ਼ਾਵਰ ਦੇ ਅਧਿਕਾਰੀਆਂ ਦਾ ਪੱਕਾ ਨਿਸ਼ਚਾ ਹੋ ਗਇਆ ਕਿ ਹਿੰਦੁਸਤਾਨੀ ਫ਼ੌਜ ਨੂੰ ਨਿਹੱਥਾ ਕਰ ਦਿੱਤਾ ਜਾਵੇ, ਪਰ ਅੰਗ੍ਰੇਜ਼ ਅਧਿਕਾਰੀ ਜਿਹੜੇ ਉਸ ਫ਼ੌਜ ਵਿਚ ਸਨ, ਇਸ ਗੱਲ ਤੋਂ ਨਾਰਾਜ਼ ਸਨ। ਦੂਜੇ ਦਿਨ ਪੰਜ ਨੰਬਰ ਦੇ ਰਸਾਲੇ ਨੂੰ ਅਤੇ ਚਵ੍ਹੀ, ਸਤਾਈ ਤੇ ਇਕਵੰਜਾ ਨੰਬਰ ਦੀਆਂ ਪਲਟਨਾਂ ਨੂੰ ਹਥਿਆਰ ਲੈਣ ਦੇ ਮੰਤਵ ਨਾਲ ਮੈਦਾਨ ਵਿਚ ਸਦਿਆ ਗਇਆ, ਅਤੇ ਗੋਰਾ ਪਲਟਨ ਤੇ ਨਵੀਂ ਭਰਤੀ ਕੀਤੀ ਫ਼ੌਜ ਤੇ ਪੰਜਾਬੀ ਉਨ੍ਹਾਂ ਦੀ ਸਹਾਇਤਾ ਲਈ ਮੈਦਾਨ ਵਿਚ ਆ ਗਏ। ਹਿੰਦੁਸਤਾਨੀ ਫ਼ੌਜ ਨੇ ਬਿਨਾਂ ਕਿਸੇ ਹੀਲ-ਹੁੱਜਤ ਦੇ ਹਥਿਆਰ ਰੱਖ ਦਿੱਤੇ ਅਤੇ ਉਨ੍ਹਾਂ ਦੇ ਨਾਲ ਹੀ ਉਨ੍ਹਾਂ ਦੇ ਅੰਗ੍ਰੇਜ਼ ਅਧਿਕਾਰੀਆਂ ਨੇ ਵੀ ਆਪਣੀਆਂ ਕਿਰਚਾਂ ਆਦਿ ਰੱਖ ਕੇ ਨੌਕਰੀ ਛੱਡ ਦਿੱਤੀ। ਕੇਵਲ ੨੧ ਨੰਬਰ ਦੀ ਹਿੰਦੁਸਤਾਨੀ ਫ਼ੌਜ ਇਸ ਸ਼ਰਮਸਾਰੀ ਤੋਂ ਬਚੀ ਰਹੀ ਅਤੇ ਸੱਤ ਤੇ ਅਠਾਰਾਂ ਨੰਬਰ ਦੇ ਬੇਕਾਇਦਾ ਸਵਾਰਾਂ ਨੂੰ ਵੀ ਬੇਹਥਿਆਰ ਨ ਕੀਤਾ ਗਇਆ। ਇਸ ਤੋਂ ਪਿਛੋਂ ਨੌਸ਼ਹਰਾ ਤੋਂ ਖ਼ਬਰ ਆਈ ਕਿ ੫੫ ਨੰਬਰ ਦੀ ਪਲਟਨ ਦੇ ਸਿਪਾਹੀ ਤੇ ਦਸ ਨੰਬਰ ਦੇ ਬੇਕਾਇਦਾ ਸਵਾਰ ਫ਼ਸਾਦ ਕਰਨ ਲਈ ਤਿਆਰ ਹਨ। ਇਸ ਲਈ ਮੇਜਰ ਵਾਨ ਸਾਹਿਬ ਤਿੰਨ ਸੌ ਗੋਰਿਆਂ ਤੇ ਦੋ ਸੌ ਪੰਜਾਹ ਨਵੇਂ ਭਰਤੀ ਕੀਤੇ ਬੇਕਾਇਦਾ ਸਵਾਰਾ ਤੇ ਪੁਲਿਸ ਫ਼ੌਜ ਅਤੇ ਅੱਠਾਂ ਤੋਪਾਂ ਨਾਲ ਅਤੇ ਕਰਨਲ ਨਿਕਲਸਨ ਸਾਹਿਬ ਦੋ ਸੌ ਪੰਜਾਬੀ ਪਿਆਦਿਆਂ ਨਾਲ ਮਰਦਾਨ ਜਾਣ ਲਈ ਨਿਯੁਕਤ ਕੀਤੇ ਗਏ। ਜਦ ਇਹ ਲੋਕ ਉਥੇ ਪਹੁੰਚੇ ਤਾਂ ੫੫ ਨੰਬਰ ਦੇ ਹਿੰਦੁਸਤਾਨੀ ਪਿਆਦੇ ਸਿਵਾਇ ਇਕ ਸੌ ਵੀਹ ਆਦਮੀਆਂ ਦੇ ਕਿਲ੍ਹੇ ਤੋਂ ਨਿਕਲ ਕੇ ਭੱਜ ਗਏ। ਅੰਗ੍ਰੇਜ਼ਾਂ ਨੇ ਉਨ੍ਹਾਂ ਦਾ ਪਿੱਛਾ ਕੀਤਾ ਅਤੇ ਬੜੀਆਂ ਔਕੜਾਂ ਨਾਲ ਨਿਕਲਸਨ ਸਾਹਿਬ ਆਪਣੇ ਸਵਾਰਾਂ ਸਮੇਤ ਫ਼ਸਾਦੀਆਂ ਤਕ ਪੁੱਜਾ। ਪਿਆਦਾ ਫ਼ੌਜ ਦਾ ਰਾਹ ਵਿਚ ਹੀ ਮੇਲ ਹੋ ਗਇਆ ਤੇ ਆਪਸ ਵਿਚ ਸਖ਼ਤ ਲੜਾਈ ਹੋਈ ; ਇਸ ਵਿਚ ਇਕ ਸੌ ਪੰਜਾਹ ਫ਼ਸਾਦੀ ਮਾਰੇ ਗਏ ਤੇ ਇਕ ਸੌ ਚਾਲੀ ਆਦਮੀ ਕੈਦ ਕਰ ਲਏ ਗਏ। ਬਹੁਤ ਸਾਰੇ ਫੱਟੜ ਵੀ ਹੋਏ ਅਤੇ ਪੰਜ ਸੌ ਫ਼ਸਾਦੀ ਸਵਾਤ ਪਹਾੜ ਦੇ ਇਲਾਕੇ ਵਿਚ ਦਾਖ਼ਿਲ ਹੋ ਗਏ। ਇਸ ਫ਼ਤਹ ਦੀ ਪ੍ਰਾਪਤੀ ਕਾਰਣ ਇਸ ਇਲਾਕੇ ਦੀ ਪ੍ਰਜਾ ਤੇ ਫ਼ੌਜ ਵਿਚ ਸਰਕਾਰੀ ਰੁਹਬ ਚੰਗਾ ਜਮ ਗਇਆ। ਸਰਕਾਰ ਨੇ ਸਾਰੀ ਹਿੰਦੁਸਤਾਨੀ ਫ਼ੌਜ ਕੋਲੋਂ ਹਥਿਆਰ ਲੈ ਕੇ ਸਿਪਾਹੀਆਂ ਨੂੰ ਨੌਕਰੀ ਤੋਂ ਹਟਾ ਦਿੱਤਾ ਅਤੇ ਬੜੀ ਹੁਸ਼ਿਆਰੀ, ਸਿਆਣਪ ਤੇ ਸਾਵਧਾਨੀ ਨਾਲ ਪ੍ਰਬੰਧ ਕਾਇਮ ਰਖਿਆ।

## ਜ਼ਿਲ੍ਹਾ ਹਜ਼ਾਰਾ

ਇਸ ਜ਼ਿਲ੍ਹੇ ਵਿਚ ਸਿਖੀ ਤੇ ਗੋਰਖਾ ਫ਼ੌਜ ਦੇ ਨਿਯੁਕਤ ਹੋਣ ਕਾਰਣ ਫ਼ੌਜ ਵਿਚ

ਕਿਸੇ ਕਿਸਮ ਦਾ ਬਲਵਾ ਨ ਹੋਇਆ ਜ਼ਿਲ੍ਹਾ ਅਧਿਕਾਰੀਆਂ ਨੇ ਬੜੀ ਚੇਤੰਨਤਾ ਨਾਲ ਪ੍ਰਬੰਧ ਸਥਿਰ ਰਖਿਆ । ਜਿਹੜੇ ਵੀ ਪਿਸ਼ਾਵਰ ਦੇ ਭਗੌੜੇ ਫ਼ਸਾਦੀ ਫ਼ੌਜੀ ਇਸ ਜ਼ਿਲ੍ਹੇ ਵਿਚ ਆਏ ਉਹ ਕਤਲ ਕਰ ਦਿੱਤੇ ਗਏ ।

## ਜ਼ਿਲ੍ਹਾ ਕੋਹਾਟ

ਇਸ ਜ਼ਿਲ੍ਹੇ ਵਿਚ ਵੀ ਕੋਈ ਫ਼ਸਾਦ ਜਾਂ ਬਲਵਾ ਨ ਹੋਇਆ । ਡਿਪਟੀ ਕਮਿਸ਼ਨਰ ਦੇ ਅਧੀਨ ਪੰਜਾਬੀ ਫ਼ੌਜ ਸੀ, ਜਿਸ ਨਾਲ ਉਸ ਨੇ ਜ਼ਿਲ੍ਹੇ ਦਾ ਪ੍ਰਬੰਧ ਕਾਇਮ ਰਖਿਆ ਅਤੇ ਕੋਹਾਟ ਦੀ ਸਰਹੱਦ ਤੇ ਰਹਣ ਵਾਲੀਆਂ ਤੇ ਫ਼ਸਾਦ ਕਰਨ ਵਾਲੀਆਂ ਕੌਮਾਂ ਨੂੰ ਇਨਾਮ ਤੇ ਬਖ਼ਸ਼ੀਸ਼ਾਂ ਆਦਿ ਦੇ ਕੇ ਖੁਸ਼ ਕਰ ਲਇਆ, ਜਿਸ ਕਾਰਣ ਪ੍ਰਬੰਧ ਵਿਚ ਕੋਈ ਵਿਗਾੜ ਪੈਦਾ ਨ ਹੋਇਆ । ੫੯ ਨੰਬਰ ਦੀ ਹਿੰਦੁਸਤਾਨੀ ਪਲਟਨ ਨੂੰ, ਜਿਹੜੀ ਪਿਸ਼ਾਵਰ ਤੋਂ ਕੋਹਾਟ ਆਈ ਸੀ, ਬੇਹਥਿਆਰਾ ਕਰ ਦਿੱਤਾ ਗਇਆ । ਬਹੁਤ ਸਾਰਾ ਸਮਾਂ ਉਹ ਬੇਹਥਿਆਰ ਫ਼ੌਜ ਕੋਹਾਟ ਵਿਚ ਹੀ ਰਹੀ ਤੇ ਉਸ ਨੂੰ ਸਰਕਾਰੀ ਖ਼ਰਚ ਮਿਲਦਾ ਰਹਿਆ । ਜਦ ਹਰ ਜ਼ਿਲ੍ਹੇ ਵਿਚ ਫ਼ਸਾਦ ਕਰਨ ਵਾਲੇ ਬਾਗੀਆਂ ਦੀ ਸੋਧ ਸੁਧਾਈ ਹੋ ਚੁੱਕੀ ਤੇ ਚੀਫ ਕਮਿਸ਼ਨਰ ਜਾਨ ਲਾਰੰਸ ਸਾਹਿਬ ਦੀ ਅਣਥੱਕ ਮਿਹਨਤ ਤੇ ਘਾਲਣਾ ਸਦਕਾ ਮੁਲਕ ਦਾ ਪ੍ਰਬੰਧ ਫੇਰ ਨਵੇਂ ਸਿਰਿਉਂ ਸਥਾਪਿਤ ਹੋ ਗਇਆ ਅਤੇ ਦਿੱਲੀ ਦੀ ਬਾਗੀ ਫ਼ੌਜ ਵੀ ਹਾਰ ਖਾ ਗਈ ਤੇ ਦਿੱਲੀ ਫ਼ਤਹ ਹੋ ਗਈ ਤਾਂ ਗਵਰਨਰ ਜਨਰਲ ਤੇ ਜਾਨ ਲਾਰੰਸ ਨੂੰ ਪੰਜਾਬ ਦਾ ਪਹਲਾ ਲੈਫ਼ਟੀਨੈਂਟ ਗਵਰਨਰ ਨਿਯੁਕਤ ਕੀਤਾ ਤੇ ਸਰਕਾਰੀ ਗਜ਼ਟ ਵਿਚ ਉਸ ਦੀ ਅਤਿ ਪ੍ਰਸੰਸਾ ਤੇ ਉਪਮਾ ਛਾਪੀ ਗਈ ਅਤੇ ਲਾਰਡ ਐਲਗਨ ਸਾਹਿਬ ਗਵਰਨਰ ਜਨਰਲ ਦੀ ਮ੍ਰਿਤੂ ਪਿੱਛੋਂ, ਉਪਰੋਕਤ ਸੇਵਾ ਦੇ ਬਦਲੇ ਸਰ ਜਾਨ ਲਾਰੰਸ ਨੂੰ ਗਵਰਨਰ ਜਨਰਲ ਦੀ ਉਚੇਰੀ ਪਦਵੀ ਬਖ਼ਸ਼ੀ ਗਈ ਅਤੇ ਇਹ ਫ਼ਰਜ਼ ਸਰ ਜਾਨ ਲਾਰੰਸ ਪੰਜ ਸਾਲ ਤਕ ਬੜੇ ਧਿਆਨ ਤੇ ਗਹੁ ਨਾਲ ਨਿਭਾਉਂਦਾ ਰਹਿਆ । ਜਿਸ ਦੇ ਕਾਰਣ ਸਾਰੇ ਹਿੰਦੁਸਤਾਨ ਦੀ ਪ੍ਰਜਾ ਉਸ ਦੀ ਰਿਣੀ ਤੇ ਧੰਨਵਾਦੀ ਰਹੀ । ਸਰ ਜਾਨ ਲਾਰੰਸ ਲੈਫ਼ਟੀਨੈਂਟ ਗਵਰਨਰੀ ਦੇ ਪਦ ਦੀ ਮਿਆਦ ਮੁੱਕਣ ਪੁਰ ੧੮੫੯ ਈ. ਵਿਚ ਇੰਗਲਿਸ-ਤਾਨ ਚਲਾ ਗਇਆ ਤੇ ਉਸ ਦੀ ਥਾਂ ਸਰ ਰਾਬਰਟ ਮਿੰਟਗੁਮਰੀ ਸਾਬਕ ਜੁਡੀਸ਼ਲ ਕਮਿਸ਼ਨਰ, ਪੰਜਾਬ ਦਾ ਦੂਜਾ ਲੈਫ਼ਟੀਨੈਂਟ ਗਵਰਨਰ ਥਾਪਿਆ ਗਇਆ ਤੇ ਉਸ ਨੇ ਪੰਜ ਸਾਲ ਤਕ ਇਥੇ ਰਾਜ ਕੀਤਾ । ਉਸ ਦੇ ਪਿੱਛੋਂ ਸਰ ਡਾਨਲਡ ਮੈਕਲੋਡ ਸਾਹਿਬ, ਫਿਨਾਨਸ਼ਲ ਕਮਿਸ਼ਨਰ ਨੂੰ ਪੰਜਾਬ ਦਾ ਤੀਜਾ ਲੈਫ਼ਟੀਨੈਂਟ ਗਵਰਨਰ ਨਿਯੁਕਤ ਕੀਤਾ ਗਇਆ । ਉਸ ਪਿਛੋਂ ਸਰ ਹੈਨਰੀ ਡਿਊਰਾਂਡ ਸਾਹਿਬ ਕੁਝ ਚਿਰ ਲੈਫ਼ਟੀਨੈਂਟ ਗਵਰਨਰ ਦੀ ਪਦਵੀ ਤੇ ਬਿਰਜਮਾਨ ਰਹਿਆ । ਫੇਰ ਉੱਚੀ ਸ਼ਾਨ ਤੇ ਪਦਵੀ ਵਾਲਾ ਸਰ ਹੈਨਰੀ ਡੇਵੀਜ਼ ਸਾਹਿਬ ਇਸ ਪਦਵੀ ਉਤੇ ਨਿਯੁਕਤ ਕੀਤਾ ਗਇਆ । ਇਹ ਸਾਹਿਬ ਇਸ ਵੇਲੇ ਵੀ ਪੰਜਾਬ ਦਾ ਗਵਰਨਰ ਹੈ । ਉਪਰੋਕਤ ਸਾਹਿਬ ਨੇ ਮੁਲਕ ਪੰਜਾਬ ਦਾ ਅਜੇਹਾ ਚੰਗਾ ਤੇ ਸਯੋਗ ਪ੍ਰਬੰਧ ਕੀਤਾ ਕਿ ਸਾਰੇ ਮੁਲਕ ਵਿਚ ਅਮਨ-ਅਮਾਨ ਹੋ ਗਇਆ ਤੇ ਸਾਰੀ ਪ੍ਰਜਾ ਪ੍ਰਸੰਨਚਿਤ ਤੇ ਖ਼ੁਸ਼ਹਾਲ ਹੋ ਗਈ ਹੈ । ਰੱਬ ਸੱਚਾ ਅਜੇਹੇ ਨਿਆਇਕਾਰੀ ਹਾਕਿਮ ਨੂੰ ਆਪਣੀ ਮਿਹਰ ਤੇ ਬਖ਼ਸ਼ਿਸ਼ ਨਾਲ ਸਦਾ ਸਲਾਮਤ ਰੱਖੇ ।

ਇਨ੍ਹਾਂ ਤੋਂ ਛੁੱਟ, ਜਿਸ ਦਿਨ ਤੋਂ ਅੰਗ੍ਰੇਜ਼ਾਂ ਦਾ ਸਦੀਵੀ ਰਾਜ ਪੰਜਾਬ ਵਿਚ ਸਥਾਪਿਤ ਹੋਇਆ ਹੈ, ਅੱਜ ਤਕ ਨਿਮਨਲਿਖਤ ਵਿਅਕਤੀ ਹਿੰਦੁਸਤਾਨ ਦੇ ਗਵਰਨਰ ਜਨਰਲ ਦੀ ਉਚੇਰੀ ਸ਼ਾਨ ਤੇ ਇਜ਼ੱਤ ਵਾਲੀ ਪਦਵੀ ਤੇ ਸਥਾਪਿਤ ਰਹੇ ਹਨ। ਸਿੱਖਾਂ ਦੇ ਜੰਗਾਂ ਯੁੱਧਾਂ ਸਮੇਂ ਹਾਰਡਿੰਗ ਸਾਹਿਬ ਹਿੰਦੁਸਤਾਨ ਦੇ ਗਵਰਨਰ ਜਨਰਲ ਸਨ। ਫੇਰ ਜਦ ੧੮੪੯ ਈ. ਵਿਚ ਸਿੱਖਾਂ ਨੇ ਦੂਜੀ ਵਾਰ ਲਸ਼ਕਰ ਜਮ੍ਹਾ ਕਰ ਕੇ ਗੁਜਰਾਤ ਆਦਿ ਥਾਵਾਂ ਤੇ ਲੜਾਈ ਕੀਤੀ ਤਾਂ ਉਸ ਸਮੇਂ ਲਾਰਡ ਡਲਹੌਜ਼ੀ ਹਿੰਦੁਸਤਾਨ ਦੇ ਗਵਰਨਰ ਜਨਰਲ ਸਨ। ਉਨ੍ਹਾਂ ਪਿੱਛੋਂ ਜਦ ਲਾਡਰ ਕੈਨਿੰਗ ਸਾਹਿਬ ਗਵਰਨਰ ਜਨਰਲ ਥਾਪੇ ਗਏ ਤਾਂ ਹਿੰਦੁਸਤਾਨੀ ਬਾਗ਼ੀ ਫ਼ੌਜ ਦਾ ਬਲਵਾ ਸ਼ੁਰੂ ਹੋਇਆ ਤੇ ਉਨ੍ਹਾਂ ਨੇ ਬੜੀ ਘਾਲਣਾ ਤੇ ਪੂਰੀ ਰੁਚੀ ਨਾਲ ਹਿੰਦੁਸਤਾਨ ਵਿਚ ਫੇਰ ਨਵੇਂ ਸਿਰਿਉਂ ਰਾਜ-ਪ੍ਰਬੰਧ ਸਥਾਪਿਤ ਕੀਤਾ। ਉਸ ਦੇ ਪਿੱਛੋਂ ਲਾਰਡ ਐਬਕਨ ਸਾਹਿਬ ਹਿੰਦੁਸਤਾਨ ਦਾ ਗਵਰਨਰ ਜਨਰਲ ਨਿਯੁਕਤ ਕੀਤਾ ਗਇਆ; ਫੇਰ ਸਰ ਜਾਨ ਲਾਰੰਸ ਸਾਹਿਬ ਤੇ ਉਸ ਦੇ ਪਿੱਛੋਂ ਲਾਰਡ ਮੇਓ ਸਾਹਿਬ ਨੇ ਗਵਰਨਰ ਜਨਰਲ ਦੀ ਪਦਵੀ ਨੂੰ ਸ਼ੁਸ਼ੋਭਿਤ ਕੀਤਾ। ਇਹ ਬੜਾ ਸਿਆਣਾ, ਸਯੋਗ ਤੇ ਸੂਝਵਾਨ ਰਾਜ-ਪ੍ਰਬੰਧਕ ਸੀ, ਜਿਹੜਾ ਕਾਲਾਪਾਣੀ ਟਾਪੂ ਵਿਖੇ ਇਕ ਕੈਦੀ ਸ਼ੇਰ ਅਲੀ ਦੇ ਹੱਥੋਂ ਕਤਲ ਹੋਇਆ। ਉਸ ਦੀ ਮ੍ਰਿਤੂ ਪਿੱਛੋਂ ਲਾਰਡ ਨਾਠਬੱਰੂਕ ਸਾਹਿਬ ਨੂੰ ਇਹ ਉੱਚਾ ਤੇ ਮਾਨ ਵਾਲਾ ਪਦ ਪ੍ਰਾਪਤ ਹੋਇਅ; ਉਹ ਆਪਣੀ ਨਿਯੁਕਤੀ ਦੀ ਮਿਆਦ ਪੂਰੀ ਹੋਣ ਤੋਂ ਪਹਿਲਾਂ ਹੀ ਅਸਤੀਫ਼ਾ ਦੇ ਕੇ ਆਪਣੀ ਪਦਵੀ ਤੋਂ ਅੱਡ ਹੋ ਗਇਆ। ਇਸ ਵੇਲੇ ਲਾਰਡ ਲਿਟਨ ਸਾਹਿਬ ਗਵਰਨਰ ਜਨਰਲ ਦੀ ਪਦਵੀ ਉੱਪਰ ਸ਼ੁਸ਼ੋਭਿਤ ਹੈ। ਉਸ ਦੇ ਸਮੇਂ ਪਹਿਲੀ ਜਨਵਰੀ, ੧੮੭੭ ਈ. ਨੂੰ ਹਿੰਦੁਸਤਾਨ ਤੇ ਇੰਗਲਿਸਤਾਨ ਦੀ ਹਾਕਿਮ ਮਲਿਕਾ ਵਿਕਟੋਰੀਆ ਨੇ ਭਾਰਤ ਦੇ ਸਮਰਾਟ ਦੀ ਉਪਾਧੀ ਗ੍ਰਹਣ ਕੀਤੀ ਅਤੇ ਦਿੱਲੀ ਵਿਖੇ ਹਿੰਦੁਸਤਾਨ ਦੇ ਸਾਰੇ ਰਾਜਿਆਂ. ਮਹਾਰਾਜਿਆਂ, ਰਈਸਾਂ, ਜਾਗੀਰਦਾਰਾਂ, ਅਧਿਕਾਰੀਆਂ ਆਦਿ ਦੇ ਜਲਸੇ ਵਿਚ ਇਸ ਉਪਾਧੀ ਦੀ ਘੋਸ਼ਣਾ ਕੀਤੀ ਗਈ। ਮੁਲਕ ਦੇ ਹਰ ਇਕ ਰਈਸ, ਜਾਗੀਰਦਾਰਾਂ ਤੇ ਅਧਿਕਾਰੀਆਂ ਨੂੰ ਸ਼ਾਹੀ ਖਿਤਾਬ ਤੇ ਤਗਮੇ ਬਖ਼ਸ਼ੇ ਗਏ; ਅਤੇ ਅਜੇਹੀ ਸ਼ਾਨ ਤੇ ਇੱਜਤ ਨਾਲ ਇਹ ਦਰਬਾਰ ਸਜਾਇਆ ਗਇਆ ਕਿ ਸਰਕਾਰ ਅੰਗ੍ਰੇਜ਼ੀ ਦੇ ਰਾਜ ਆਰੰਭ ਤੋਂ ਲੈ ਕੇ ਹੁਣ ਤਕ ਅਜੇਹਾ ਦਰਬਾਰ ਕਦੀ ਨਹੀਂ ਹੋਇਆ ਸੀ; ਸਗੋਂ ਪਹਿਲੇ ਬਾਦਸ਼ਾਹਾਂ ਦੇ ਰਾਜ ਸਮੇਂ ਵੀ ਅਜੇਹੇ ਦਰਬਾਰ ਦੇ ਹੋਣ ਬਾਰੇ ਕਿਸੇ ਇਤਿਹਾਸ ਵਿਚ ਲਿਖਿਆ ਨਹੀਂ ਮਿਲਦਾ। ਰੱਬ ਸੱਚਾ ਅਜੇਹੀ ਸਦੀਵੀ ਤੇ ਪੱਕੀ ਸਰਕਾਰ ਨੂੰ ਪਰਲੋ ਤਕ ਹਿੰਦੁਸਤਾਨ ਦੇ ਹਿੰਦੁਸਤਾਨੀਆਂ ਦੇ ਸਿਰ ਤੇ ਕਾਇਮ ਤੇ ਸਥਾਪਿਤ ਰੱਖੇ। ਹੁਣ ਸਰ ਹੈਨਰੀ ਡੇਵੀਜ਼ ਦੀ ਲੈਫ਼ਟੀਨੈਂਟ ਗਵਰਨਰੀ ਦੀ ਅਵਧੀ ਪੁਗ ਜਾਣ ਉਪਰੰਤ ਸਰ ਰਾਬਰਟ ਐਲਜਰਟਨ ਸਾਹਿਬ ਫਿਨਾਨਸ਼ਲ ਕਮਿਸ਼ਨਰ; ਪੰਜਾਬ ਦੀ ਲੈਫ਼ਟੀਨੈਂਟ ਗਵਰਨਰੀ ਦੀ ਪਦਵੀ ਤੇ ਬਿਰਾਜਮਾਨ ਹੋਇਆ ਹੈ। ਇਹ ਸਾਹਿਬ ਪੰਜਾਬ ਵਿਚ ਖਾਸੇ ਚਿਰ ਤੋਂ ਤੇ ਵਿਸ਼ੇਸ਼ ਕਰਕੇ ਸ਼ਹਰ ਲਾਹੌਰ ਵਿਚ ਹਾਕਿਮ ਰਹਿਆ ਹੈ ਅਤੇ ਮੁਲਕ ਤੇ ਪ੍ਰਜਾ ਤੋਂ ਭਲੀ ਪ੍ਰਕਾਰ ਵਾਕਫ਼ ਤੇ ਜਾਣਕਾਰ ਹਨ। ਇਹ ਸਾਹਿਬ ਬੜੇ ਯਤਨ ਤੇ ਉੱਦਮ ਨਾਲ ਮੁਲਕ ਦਾ ਰਾਜ-ਪ੍ਰਬੰਧ ਚਲਾਵੇਗਾ ਅਤੇ ਪ੍ਰਜਾ ਨੂੰ ਪ੍ਰਸੰਨ ਤੇ ਸੌਖਾ ਅਤੇ ਮੁਲਕ ਨੂੰ ਖ਼ੁਸ਼ਹਾਲ ਰੱਖੇਗਾ।

## ਭਾਗ ਸੱਤਵਾਂ

## ਰਿਆਸਤ ਜੰਮੂ ਦਾ ਵਰਣਨ

ਇਹ ਰਿਆਸਤ ਮਾਨਯੋਗ ਰਾਜਪੂਤ ਰਾਜਿਆਂ ਦੇ ਪ੍ਰਾਚੀਨ ਤੇ ਪੁਰਾਣੇ ਖ਼ਾਨਦਾਨ ਦੀ ਚਲੀ ਆਉਂਦੀ ਹੈ; ਅਤੇ ਸ਼ਹਰ ਜੰਮੂ ਵੀ ਬੜਾ ਪੁਰਾਣਾ ਹੈ ਤੇ ਇਸ ਰਾਜ ਦੀ ਪ੍ਰਸਿੱਧ ਰਾਜਧਾਨੀ ਹੈ। ਸਦੀਆਂ ਤੋਂ ਇਸ ਪਹਾੜ ਤੇ ਰਾਜ ਕਰਦਾ ਆ ਰਹਿਆ ਪਹਲਾ ਖ਼ਾਨਦਾਨ ਭਾਵੇਂ ਰਾਜਾ ਬ੍ਰਿਜਰਾਜ ਦੇਵ ਤੋਂ ਮਿਟ ਚੁੱਕਾ ਸੀ ਅਤੇ ਸਾਰੇ ਇਲਾਕੇ ਤੇ ਮਹਾਰਾਜਾ ਰਣਜੀਤ ਸਿੰਘ ਨੇ ਮਾਲਿਕੀ ਦਾ ਅਧਿਕਾਰ ਜਮਾ ਲਇਆ ਸੀ, ਪਰੰਤੂ ਸੁਰਗਵਾਸੀ ਮਹਾਰਾਜਾ ਗੁਲਾਬ ਸਿੰਘ ਨੇ ਆਪਣੀ ਯੋਗਿਤਾ, ਬਹਾਦਰੀ ਤੇ ਸਿਆਣਪ ਨਾਲ ਆਪਣੀ ਜੱਦੀ ਰਿਆਸਤ ਤੇ ਹਕੂਮਤ ਨੂੰ ਪੁਨਰ-ਸੁਰਜੀਤ ਕੀਤਾ ਤੇ ਕਿੰਨਾ ਚਿਰ ਹੀ ਉਸ ਦਾ ਇਸ ਰਿਆਸਤ ਉੱਪਰ ਅਧਿਕਾਰ ਤੇ ਰਾਜ ਰਹਿਆ। ਹੁਣ ਇਸ ਸਮੇਂ ਉਸ ਦਾ ਨੇਕ ਸਪੁੱਤਰ ਮਹਾਰਾਜਾ ਰਣਬੀਰ ਸਿੰਘ ਰਾਜ-ਪਾਟ ਦਾ ਮਾਲਿਕ ਤੇ ਗੱਦੀ ਤੇ ਬਿਰਾਜਮਾਨ ਹੈ। ਰੱਬ ਇਸ ਨੂੰ ਸਦਾ ਸਲਾਮਤ ਰੱਖੇ।

ਇਹ ਵਰਤਮਾਨ ਰਾਜਾ ਆਪਣੀ ਬੰਸਾਵਲੀ ਮਹਾਰਾਜਾ ਰਾਮ ਚੰਦ ਅਵਤਾਰ ਨਾਲ ਜਾ ਮਿਲਾਉਂਦਾ ਹੈ; ਜਿਸ ਦਾ ਵੇਰਵਾ ਮਹਾਰਾਜਾ ਰਾਮ ਚੰਦਰ ਤੋਂ ਲੈ ਕੇ ਵਰਤਮਾਨ ਮਹਾਰਾਜਾ ਤਕ ਹਰ ਇਕ ਨਾਮ ਸਮੇਤ 'ਗੁਲਾਬ ਨਾਮਾ' ਪੁਸਤਕ ਵਿਚ ਦਰਜ ਹੈ। ਇਸ ਲਈ ਇਸ ਰਾਜ ਦੀ ਪ੍ਰਾਚੀਨਤਾ ਉੱਪਰ ਕਿਸੇ ਨੂੰ ਸ਼ੱਕ ਨਹੀਂ; ਤੇ ਸਾਰੀ ਦੁਨੀਆ ਇਸ ਗੱਲ ਦੀ ਪ੍ਰੋੜ੍ਹਤਾ ਕਰਦੀ ਹੈ ਕਿ ਜੰਮੂ ਦੇ ਰਾਜਿਆਂ ਦਾ ਰਾਜ ਪੁਰਾਣੇ ਸਮਿਆਂ ਤੋਂ ਚਲਦਾ ਆ ਰਹਿਆ ਹੈ। ਕੁਝ ਸਾਲਾਂ ਦੇ ਪਤਨ ਪਿੱਛੋਂ, ਜਦ ਇਹ ਰਿਆਸਤ ਮੁੜ ਮਹਾਰਾਜਾ ਗੁਲਾਬ ਸਿੰਘ ਨੂੰ ਵਾਪਸ ਮਿਲੀ ਤਾਂ ਮਾਨੋ, ਕਿਯੋਗ ਹੱਕਦਾਰ ਨੂੰ ਉਸ ਦਾ ਹੱਕ ਮਿਲ ਗਇਆ। ਜਿਸ ਸਮੇਂ ਅਮੀਰ ਤੈਮੂਰ ਸਾਹਿਬਕਿਰਾਨ ਨੇ ੮੯੧ ਹਿਜਰੀ ਵਿਚ ਹਿੰਦੁਸਤਾਨ ਤੇ ਹਮਲਾ ਕੀਤਾ ਸੀ, ਤਾਂ ਇਸ ਪਹਾੜੀ ਇਲਾਕੇ ਦਾ ਹਾਕਿਮ ਰਾਜਾ ਮਾਲਦੇਵ ਸੀ। ਜਦ ਅਮੀਰ ਤੈਮੂਰ ਹਿੰਦੁਸਤਾਨ ਵਿਚ ਲੁੱਟ-ਮਾਰ ਤੇ ਖ਼ੂਨ-ਖ਼ਰਾਬਾ ਕਰਨ ਪਿੱਛੋਂ ਆਪਣੇ ਮੁਲਕ ਵਲ ਪਰਤਿਆ ਤਾਂ ਇਸ ਪਹਾੜ ਵਲੋਂ ਵੀ ਉਹ ਲੰਘਿਆ। ਰਾਜਾ ਮਾਲਦੇਵ ਨੇ ਉਸ ਦੀ ਅਧੀਨਗੀ ਪ੍ਰਵਾਨ ਨ ਕੀਤੀ ਅਤੇ ਉਹ ਰਾਜਪੂਤਾਂ ਦੇ ਵੱਡੇ ਲਸ਼ਕਰ ਨਾਲ ਰਾਤ ਨੂੰ ਬਾਦਸ਼ਾਹੀ ਲਸ਼ਕਰ ਉਤੇ ਜਾ ਟੁੱਟਾ। ਮੁਸਲਮਾਨੀ ਫ਼ੌਜ ਇਸ ਹਮਲੇ ਤੋਂ ਅਚੇਤ ਸੀ ਤੇ ਰਾਤ ਦਾ ਸਮਾਂ ਸੀ, ਇਸ ਲਈ ਤੈਮੂਰ ਦੀ ਫ਼ੌਜ ਦੇ ਬਹੁਤ ਸਾਰੇ ਆਦਮੀ ਕਤਲ ਹੋ ਗਏ। ਤੈਮੂਰੀ ਫ਼ੌਜ ਅਗਾਂਹ ਵਧ ਕੇ ਬਾਬਲਿਆਣਾ ਪਿੰਡ ਤੋਂ ਥੋੜੀ ਦੂਰੀ ਤੇ ਜਾ ਉਤਰੀ ਅਤੇ ਫ਼ੌਜ ਨੇ ਉਸ ਪਿੰਡ ਨੂੰ ਲੁੱਟਣਾ ਚਾਹਿਆ। ਪਿੰਡ ਦੇ ਆਲੇ-ਦੁਆਲੇ ਰੁੱਖਾਂ ਦਾ ਇਕ ਸੰਘਣਾ ਬੇਲਾ ਸੀ, ਇਸ ਲਈ ਪਿੰਡ ਵਾਲੇ ਲੜਨ ਲਈ ਤਿਆਰ ਹੋ ਗਏ, ਪਰ ਸ਼ਾਹੀ ਫ਼ੌਜ ਦੇ ਸਾਮ੍ਹਣੇ ਨ ਖਲੋ ਸਕੇ ਤੇ ਭੱਜ ਗਏ। ਪਹਾੜ ਵਾਲਿਆਂ ਨੇ ਅਜੇਹਾ ਹਾਲ ਵੇਖਿਆ ਤਾਂ ਉਨ੍ਹਾਂ ਆਪਣੇ ਬਾਲ-ਬੱਚੇ ਤੇ

ਟੱਬਰ, ਆਦਿ ਪਹਾੜ ਤੇ ਚੜ੍ਹਾ ਦਿੱਤੇ ਤੇ ਆਪ ਲੜਨ ਮਰਨ ਲਈ ਤੱਤਪਰ ਹੋ ਗਏ। ਅਮੀਰ ਤੈਮੂਰ ਨੇ ਉਨ੍ਹਾਂ ਲੋਕਾਂ ਨੂੰ ਵਾਪਸੀ ਦਾ ਹੁਕਮ ਦੇ ਦਿੱਤਾ। ਇਹ ਘਟਨਾ ਰਾਜਾ ਮਾਲਦੇਵ ਦੇ ਰਾਜ ਸਮੇਂ ਹੋਈ। ਰਾਜਾ ਮਾਲਦੇਵ ਨੇ ਚਾਲੀ ਸਾਲ ਰਾਜ ਕੀਤਾ, ਜਿਸ ਦੇ ਉਪਰੰਤ ਉਹ ਮਰ ਗਇਆ। ਉਸ ਦੇ ਪਿੱਛੋਂ ਉਸ ਦਾ ਪੁੱਤਰ ਰਾਜਾ ਹਮੀਰ ਦੇਵ ਰਾਜ-ਗੱਦੀ ਤੇ ਬੈਠਾ ਅਤੇ ਉਸ ਨੇ ਛੱਬੀ ਸਾਲ ਰਾਜ ਕੀਤਾ। ਇਸ ਰਾਜਾ ਨੇ ਦਿੱਲੀ ਦੇ ਬਾਦਸ਼ਾਹ ਮੁਬਾਰਕ ਸ਼ਾਹ ਦੀ ਅਧੀਨਗੀ ਪ੍ਰਵਾਨ ਕਰ ਲਈ ਤੇ ਦਿੱਲੀ ਦਰਬਾਰ ਵਿਚ ਬੜਾ ਮਾਣ-ਸਤਿਕਾਰ ਪ੍ਰਾਪਤ ਕੀਤਾ। ਬਾਦਸ਼ਾਹ ਨੇ ਉਸ ਨੂੰ ਪਹਾੜ ਦੀਆਂ ਬਾਈ ਰਿਆਸਤਾਂ ਦੀ ਮੁੱਖ ਸਰਦਾਰੀ ਬਖਸ਼ੀ ਤੇ 'ਭੀਮ ਦੇਵ' ਦੀ ਉਪਾਧੀ ਦਿੱਤੀ। ਉਸ ਦੇ ਮਰਨ ਪਿੱਛੋਂ ਰਾਜਾ ਅਜੀਦੇਵ, ਜਿਹੜਾ ਅਜਬਦੇਵ ਕਰਕੇ ਪ੍ਰਸਿੱਧ ਸੀ, ਰਾਜ-ਗੱਦੀ ਤੇ ਬਿਰਾਜਮਾਨ ਹੋਇਆ ਤੇ ਇਕੱਤੀ (੩੧) ਸਾਲ ਤਕ ਉਸ ਨੇ ਰਾਜ ਕੀਤਾ। ਉਸ ਦੇ ਪਿੱਛੋਂ ਹਾਜਾ ਬੈਰਮ ਦੇਵ, ਤੇ ਫੇਰ ਰਾਜਾ ਖੋਖਰਦੇਵ ਰਾਜ-ਗੱਦੀ ਤੇ ਬੈਠੇ। ਉਸ ਦੇ ਸਮੇਂ ਮੁਹੰਮਦ ਜ਼ਹੀਰੁੱਦੀਨ ਬਾਬਰ ਬਾਦਸ਼ਾਹ ਦੱਰ੍ਹਾ ਖ਼ੈਬਰ ਤੋਂ ਨਿਕਲ ਕੇ ਪੰਜਾਬ ਆਇਆ ਅਤੇ ਪੰਜਾਬ ਦੇ ਰਈਸ ਤੇ ਸਾਰੇ ਪਹਾੜੀ ਰਾਜੇ ਉਸ ਦੇ ਅਧੀਨ ਹੋ ਗਏ। ਬਾਬਰ ਨੇ ਪੰਜਾਬ ਤੋਂ ਵਧ ਕੇ ਦਿੱਲੀ ਉਤੇ ਜਾ ਹਮਲਾ ਕੀਤਾ। ਖੋਖਰਦੇਵ ਦੇ ਪਿੱਛੋਂ ਰਾਜਾ ਕਪੂਰਦੇਵ ਰਾਜਾ ਬਣਿਆ। ਉਸ ਦੇ ਦੋ ਪੁੱਤਰ ਹੋਏ; ਇਕ ਜਗਦੇਵ ਤੇ ਦੂਜਾ ਸਮੀਲਦੇਵ। ਰਾਜਾ ਜਗਦੇਵ ਤਾਂ ਕਿਲ੍ਹਾ ਬਾਹੂ ਦਾ ਹਾਕਿਮ ਬਣਿਆ ਅਤੇ ਕਈ ਪੁਸ਼ਤਾਂ ਤਕ ਉਸ ਦੀ ਔਲਾਦ ਬਾਹੂ ਤੇ ਰਾਜ ਕਰਦੀ ਰਹੀ ਅਤੇ ਸਮੀਲਦੇਵ ਜੰਮੂ ਦੀ ਗੱਦੀ ਤੇ ਬੈਠਾ ਤੇ ਪੰਜੀ ਸਾਲ ਰਾਜ ਕਰਦਾ ਰਹਿਆ। ਉਸ ਦੇ ਪਿੱਛੋਂ ਸੰਗਰਾਮ ਦੇਵ, ਤੇ ਫੇਰ ਰਾਜਾ ਹਰੀਦੇਵ ਰਾਜਾ ਬਣਿਆ, ਜਿਸ ਨੇ ਔਰੰਗਜ਼ੇਬ ਬਾਦਸ਼ਾਹ ਦੀ ਮਦਦ ਦੱਖਣ ਦੀਆ ਮੁਹਿੰਮਾਂ ਵਿਚ ਕੀਤੀ ਤੇ ਉਸੇ ਦੇਸ਼ ਵਿਚ ਕਾਲਵੱਸ ਹੋਇਆ। ਉਸ ਦੇ ਪਿੱਛੋਂ ਰਾਜਾ ਲਛੀ ਸਿੰਘ ਤੇ ਫੇਰ ਧਰੂਪ ਦੇਵ ਹਾਕਿਮ ਹੋਏ। ਧਰੂਪ ਦੇਵ ਦੇ ਚਾਰ ਪੁੱਤਰ ਸਨ; ਇਕ ਰੰਜੀਤ ਦੇਵ, ਦੂਜਾ ਕਨਸਾਰ ਦੇਵ, ਤੀਜਾ ਸੂਰਤ ਸਿੰਘ ਤੇ ਚੌਥਾ ਬਲਵੰਤ ਸਿੰਘ। ਪਰ ਗੱਦੀ ਦਾ ਮਾਲਿਕ ਰਣਜੀਤ ਦੇਵ ਬਣਿਆ। ਉਸ ਦੀ ਗੱਦੀ-ਨਸ਼ੀਨੀ ਬੌਹੁਤ ਸਾਰੇ ਅਮੀਰਾਂ ਦੀ ਮਰਜ਼ੀ ਦੇ ਵਿਰੁੱਧ ਹੋਈ ਸੀ; ਇਸ ਲਈ ਉਸ ਨੇ ਉਨ੍ਹਾਂ ਦੀ ਰੋਕ-ਟੋਕ ਤੋਂ ਤੰਗ ਆ ਕੇ ਜੰਮੂ ਦੀ ਰਿਹਾਇਸ਼ ਛੱਡ ਦਿੱਤੀ ਤੇ ਭਾਗਪਹਾੜ ਤੇ ਜਾ ਕੇ ਰਹਣ ਲੱਗਾ। ਉਥੋਂ ਕਿਸੇ ਰਾਜਸੀ ਪ੍ਰਬੰਧ ਦੇ ਬਹਾਨੇ ਨਵਾਬ ਜ਼ਕਰੀਆ ਖਾਂ, ਨਾਜ਼ਮ ਲਾਹੌਰ ਨੇ ਉਸ ਨੂੰ ਆਪਣੇ ਕ੍ਹੋਲ ਸੱਦ ਭੇਜਿਆ ਤੇ ਕੈਦ ਕਰ ਲਇਆ। ਇਸ ਤਰ੍ਹਾਂ ਉਹ ਬਾਰਾਂ ਸਾਲ ਕੈਦ ਰਹਿਆ। ਉਸ ਦੇ ਪਿਛੋਂ ਉਸ ਦਾ ਛੋਟਾ ਭਰਾ ਕਨਸਾਰ ਦੇਵ ਰਿਆਸਤ ਦਾ ਮਾਲਿਕ ਤੇ ਹਾਕਿਮ ਰਹਿਆ। ਅਖੀਰ ਰਾਜਾ ਰਣਜੀਤ ਦੇਵ ਨੂੰ ਲਾਹੌਰ ਦੇ ਨਾਜ਼ਮ ਨੇ ਫੇਰ ਮਾਣ-ਸਤਿਕਾਰ ਬਖਸ਼ਿਆ ਤੇ ਜੰਮੂ ਦਾ ਰਾਜ ਪਹਲਾਂ ਵਾਂਗ ਹੀ ਉਸ ਦੇ ਹਵਾਲੇ ਕਰ ਦਿੱਤਾ ਤੇ ਉਹ ਪੱਕੇ ਤੋਰ ਤੇ ਰਿਆਸਤ ਦਾ ਰਾਜਾ ਬਣਿਆ। ਉਸ ਨੇ ਅਜੇਹੇ ਨਿਆਇ ਤੇ ਇਨਸਾਫ਼ ਨਾਲ ਰਾਜ ਕੀਤਾ ਕਿ ਹੁਣ ਤਕ ਉਸ ਦਾ ਨਾਮ ਨੌਸ਼ੀਰਵਾਨ ਵਾਂਗ ਜ਼ਮਾਨੇ ਭਰ ਵਿਚ ਮਸ਼ਹੂਰ ਹੈ। ਉਸ ਦੇ ਨਿਆਇ ਦੀਆਂ ਕਥਾ-ਕਹਾਣੀਆਂ ਹੁਣ ਤਕ ਲੋਕਾਂ ਦੇ ਮੂੰਹਾਂ ਤੇ ਚੜ੍ਹੀਆਂ ਹੋਈਆਂ ਹਨ, ਕਹੰਦੇ ਹਨ ਕਿ ਜੰਮੂ ਵਿਚ ਇਕ ਬੜਾ ਧਨਾਢ ਸ਼ਾਹੂਕਾਰ ਮਰ ਗਇਆ ਤੇ ਖਾਸ

ਉਸ ਸ਼ਹਰ ਵਿਚ ਉਸ ਦਾ ਕੋਈ ਵਾਰਿਸ ਨਹੀਂ ਸੀ; ਉਸ ਦੇ ਲਾਵੱਲਦ ਹੋਣ ਬਾਰੇ ਰਿਪੋਰਟ ਕੀਤੀ ਗਈ ਤੇ ਰਿਆਸਤ ਦੇ ਅਮੀਰਾਂ ਤੇ ਸਰਦਾਰਾਂ ਨੇ ਉਸ ਦੇ ਸਾਰੇ ਮਾਲ-ਧਨ ਨੂੰ ਖ਼ਜਾਨੇ ਵਿਚ ਦਾਖ਼ਿਲ ਕਰਨਾ ਚਾਹਿਆ, ਪਰ ਰਾਜਾ ਨੇ ਕਿਸੇ ਦੀ ਨ ਮੰਨੀ ਤੇ ਵੱਡੇ ਵੱਡੇ ਸ਼ਹਰਾਂ ਵਿਚ ਇਸ ਲਾਭ ਦੇ ਇਸ਼ਤਿਹਾਰ ਭੇਜ ਦਿੱਤੇ ਕਿ ਜਿਹੜਾ ਵੀ ਕੋਈ ਸੁਰਗਵਾਸੀ ਸ਼ਾਹੂਕਾਰ ਦਾ ਵਾਰਿਸ ਹੋਵੇ, ਉਹ ਇਥੇ ਆ ਕੇ ਹਾਜ਼ਿਰ ਹੋਵੇ। ਅਖ਼ੀਰ ਮੁਲਤਾਨ ਤੋਂ ਇਕ ਬੁੱਢੀ, ਸ਼ਾਹੂਕਾਰ ਦੀ ਰਿਸ਼ਤੇਦਾਰ, ਹਾਜ਼ਿਰ ਹੋਈ ਤੇ ਉਹ ਸਾਰਾ ਮਾਲ-ਧਨ ਉਸ ਬੁੱਢੀ ਦੇ ਸਿਪੁਰਦ ਕਰ ਦਿੱਤਾ ਗਇਆ। ਉਸ ਸਮੇਂ ਸਾਰਾ ਪੰਜਾਬ ਦਾ ਇਲਾਕਾ ਸਿੱਖਾਂ ਦੀ ਲੁੱਟਮਾਰ ਦਾ ਅਖਾੜਾ ਬਣਿਆ ਹੋਇਆ ਸੀ ਤੇ ਉਨ੍ਹਾਂ ਨੇ ਸ਼ਹਰਾਂ ਦੇ ਸ਼ਹਰ ਤੇ ਪਿੰਡਾਂ ਦੇ ਪਿੰਡ ਲੁੱਟ ਲਏ ਸਨ ਤੇ ਉਜਾੜ-ਪੁਜਾੜ ਦਿੱਤੇ ਸਨ; ਪੰਜਾਬ ਦੇ ਸਾਊ ਤੇ ਮਾਲਦਾਰ ਲੋਕ ਦੂਰੋਂ ਨੇੜਿਉਂ ਆਪਣੇ ਘਰ-ਬਾਰ ਛੱਡ ਕੇ ਜੰਮੂ ਵਿਚ ਆ ਵੱਸੇ ਸਨ ਅਤੇ ਜੰਮੂ ਸ਼ਹਰ ਜਿਥੇ ਵਿਦਵਾਨਾਂ ਤੇ ਸਾਊ ਲੋਕਾਂ ਦੇ ਸ਼ਰਨ ਲੈਣ ਦੀ ਥਾਂ ਸੀ, ਉਥੇ ਧਨਾਢ ਤੇ ਅਮੀਰ ਲੋਕਾਂ ਦਾ ਵੀ ਘਰ ਬਣਿਆ ਹੋਇਆ ਸੀ। ਉਸ ਦਾ ਇਕ ਇਹਸਾਨ, ਜਿਹੜਾ ਉਸ ਨੇ ਚੁਗੱਤਿਆਂ ਨਾਲ ਕੀਤਾ ਸੀ, ਵਰਣਨ ਯੋਗ ਹੈ; ਜਿਸ ਦਾ ਰਿਣੀ ਹੋਣ ਕਾਰਣ ਦਿੱਲੀ ਦੇ ਸ਼ਹਨਸ਼ਾਹ ਨੇ ਉਸ ਨੂੰ ਧੰਨਵਾਦ-ਪਤ੍ਰ ਲਿਖਿਆ ਸੀ; ਉਹ ਰਿਣ ਇਸ ਪ੍ਰਕਾਰ ਹੈ ਕਿ ਦਿੱਲੀ ਦੇ ਅਹਮਦ ਸ਼ਾਹ ਦੇ ਰਾਜ ਸਮੇਂ ਜਦ ਅਹਮਦ ਸ਼ਾਹ ਦੁੱਰਾਨੀ ਨੇ ਕਾਬਲ ਤੋਂ ਆ ਕੇ ਦਿੱਲੀ ਫ਼ਤਹ ਕਰ ਲਈ ਤਾਂ ਲੁੱਟ-ਮਾਰ ਪਿੱਛੋਂ ਉਸ ਨੇ ਅਹਮਦ ਸ਼ਾਹ ਦੀ ਲੜਕੀ ਆਪਣੇ ਨਿਕਾਹ ਵਿਚ ਲੈ ਲਈ ਅਤੇ ਮੁਹੰਮਦਸ਼ਾਹ ਦੀ ਬੇਟੀ ਦਾ ਨਿਕਾਹ ਆਪਣੇ ਪੁੱਤਰ ਤੈਮੂਰ ਨਾਲ ਕਰ ਦਿੱਤਾ ਤੇ ਦੋਵਾਂ ਨੂੰ ਲੈ ਕੇ ਕਾਬਲ ਵਲ ਚਲਾ ਗਇਆ; ਉਥੇ ਜਾ ਕੇ ਮੁਹੰਮਦ ਸ਼ਾਹ ਦੀ ਬੇਟੀ ਬੀਮਾਰ ਹੋ ਗਈ, ਅਤੇ ਲੜਕੀ ਦੀ ਮਾਂ ਮੁਹੰਮਦ ਸ਼ਾਹ ਦੀ ਮਲਿਕਾ ਜ਼ਮਾਨੀ ਆਪਣੀ ਬੇਟੀ ਦੀ ਬੀਮਾਰੀ ਸੁਣ ਕੇ ਦਿੱਲੀ ਤੋਂ ਕਾਬਲ ਵਲ ਚੱਲ ਪਈ। ਉਸ ਦੇ ਕੋਲ ਲੱਖਾਂ ਰੁਪਿਆਂ ਦਾ ਧਨ-ਮਾਲ ਸੀ, ਕਿਉਂਕਿ ਉਸ ਦੀ ਨੀਅਤ ਕਾਬਲ ਤੋਂ ਮੁੜ ਕੇ ਦਿੱਲੀ ਆਉਣ ਦੀ ਨਹੀਂ ਸੀ। ਜਦ ਉਹ ਪੰਜਾਬ ਵਿਚ ਆਈ ਤਾਂ ਲੁੱਟ-ਮਾਰ ਕਰਨ ਵਾਲੇ ਤੇ ਹਰਾਮ ਦਾ ਮਾਲ ਖਾਣ ਵਾਲੇ ਸਿੱਖਾਂ ਨੇ ਉਸ ਨੂੰ ਲੁੱਟਣ ਦੇ ਆਹਰ ਕੀਤੇ ਤੇ ਸਿਆਲਕੋਟ ਦੇ ਨੇੜੇ ਜਾ ਕੇ ਉਸ ਨੂੰ ਲੁੱਟ ਲਇਆ ਤੇ ਮਲਕਾ ਕੋਲ ਇਕ ਕਾਣੀ ਕੌਡੀ ਨ ਛੱਡੀ। ਰਾਜਾ ਰਣਜੀਤ ਦੇਵ ਨੂੰ ਇਸ ਗੱਲ ਦੀ ਖ਼ਬਰ ਹੋਈ ਤਾਂ ਉਸ ਨੇ ਸਫ਼ਰ ਦਾ ਸਾਮਾਨ, ਪਰਦੇ ਤੇ ਸ਼ਾਹੀ ਸਵਾਰੀ ਭੇਜ ਕੇ ਮਲਿਕਾ ਨੂੰ ਜੰਮੂ ਸਦਵਾ ਲਇਆ ਤੇ ਉਸ ਦੀ ਬੜੀ ਆਉ-ਭਗਤ ਕੀਤੀ ਤੇ ਮਾਣ-ਸਤਿਕਾਰ ਨਾਲ ਪੇਸ਼ ਆਇਆ। ਉਥੋਂ ਕਾਬਲ ਤਕ ਪਹੁੰਚਣ ਲਈ ਫੇਰ ਸਾਰੇ ਸਾਮਾਨ ਦਾ ਯੋਗ ਪ੍ਰਬੰਧ ਕਰ ਦਿੱਤਾ; ਜਦ ਮਲਿਕਾ ਫੇਰ ਜੰਮੂ ਤੋਂ ਚਲੀ ਤਾਂ ਰਾਹ ਵਿਚ ਉਸ ਨੂੰ ਆਪਣੀ ਬੇਟੀ ਦੀ ਲੋਥ ਮਿਲ ਗਈ, ਜਿਹੜੀ ਵਿਦੇਸ਼ੀਆਂ ਦੇ ਪਹਰੇ ਤੇ ਸੁਰੱਖਿਆ ਵਿਚ ਲਿਆਂਦੀ ਜਾ ਰਹੀ ਸੀ। ਉਸ ਲੋਥ ਨਾਲ ਉਸ ਦੇ ਦਾਜਦਾਉਣ ਦਾ ਸਾਰਾ ਮਾਲ-ਅਸਬਾਬ, ਨਕਦੀ, ਜਿਨਸ ਆਦਿ ਸੀ; ਸਿੱਖਾਂ ਨੇ ਫੇਰ ਉਸ ਦੇ ਮਾਲ ਨੂੰ ਤਾੜ ਲਇਆ ਤੇ ਅਖ਼ੀਰ ਉਹ ਲੁੱਟ ਕੇ ਲੈ ਗਏ ਅਤੇ ਮਲਿਕਾ ਦੂਜੀ ਵਾਰ ਫੇਰ ਆਪਣੀ ਬੇਟੀ ਦੀ ਲੋਥ ਲੈ ਕੇ ਜੰਮੂ ਗਈ ਅਤੇ ਰਾਜ ਕੋਲੋਂ ਰੁਪਿਆ ਲੈ ਕੇ ਜੰਮ ਦੀ ਫ਼ਜ ਦੀ

ਸੁਰੱਖਿਆ ਵਿਚ ਦਿੱਲੀ ਪੁੱਜੀ। ਇਸ ਅਹਸਾਨ ਦਾ ਧੰਨਵਾਦ ਬਾਦਸ਼ਾਹ ਦਿੱਲੀ ਨੇ ਕੀਤਾ।

ਇਸ ਰਾਜਾ ਨੇ ਆਪਣੇ ਪੁੱਤਰ ਬ੍ਰਿਜਰਾਜ ਦੇਵ ਦੀ ਸ਼ਾਦੀ ਚੰਬਾ ਦੇ ਰਾਜੇ ਰਾਏ ਸੁੱਖ ਦੀ ਪੁੱਤਰੀ ਨਾਲ ਕੀਤੀ ਅਤੇ ਇਕ ਵਾਰ ਰਾਜਾ ਘੁਮੰਡ ਸਿੰਘ ਕਟੋਚ ਨੇ ਰਾਜਾ ਚੰਬਾ ਕੋਲੋਂ ਟਪਿਆਰ ਦਾ ਕਿਲ੍ਹਾ ਲੈ ਲਇਆ ਤਾਂ ਰਾਜਾ ਰਣਜੀਤ ਦੇਵ ਨੇ ਰਾਜਾ ਚੰਬਾ ਦੀ ਮਦਦ ਕੀਤੀ ਅਤੇ ਆਪਣੇ ਪੁੱਤਰ ਬ੍ਰਿਜਰਾਜ ਦੇਵ ਨੂੰ ਇਕ ਸੁਚੱਜੀ ਫ਼ੌਜ ਦੇ ਕੇ ਚੰਬੇ ਦੀ ਮਦਦ ਨੂੰ ਭੇਜਿਆ। ਇਸ ਮੁਹਿੰਮ ਤੇ ਰਾਏ ਇਸਮਤ ਦੇਵ, ਮਨਕੋਠੀਆ, ਸ਼ਮਸ਼ੀਰ ਚੰਦ ਨਥਾਲ, ਰਾਜਾ ਅੰਮ੍ਰਿਤਪਾਲ, ਰਾਜਾ ਬਸੋਹਲੀ, ਰਾਜਾ ਰਣਜੀਤ ਦੇਵ ਦਾ ਜਵਾਈ ਸ਼ਾਹਪੁਰ, ਰਾਜਾ ਰਤਨ ਦੇਵ ਜਸਰੋਟੀਆ, ਰਾਜਾ ਜੈ ਸਿੰਘ ਬਿੰਦਰਾਲ, ਤੇ ਰਾਜਾ ਪ੍ਰਿਥਵੀ ਸਿੰਘ ਨੂਰਪੁਰੀਆ ਜੇਹੇ ਪਹਾੜੀ ਰਾਜੇ ਵੀ ਨਾਲ ਸਨ। ਦੂਜੇ ਪਾਸਿਉਂ ਰਾਜਾ ਘੁਮੰਡ ਚੰਦ ਸਮੇਤ ਰਾਜਾ ਅਬਰਾਜ ਸਿੰਘ ਜਸਵਾਲ ਦੇ ਮੈਦਾਨ ਵਿਚ ਆਇਆ ਤੇ ਦੋਹਾਂ ਧਿਰਾਂ ਵਿਚ ਸਖ਼ਤ ਲੜਾਈ ਹੋਈ। ਅਖ਼ੀਰ ਦੁਸ਼ਮਨ ਨੂੰ ਹਾਰ ਹੋਈ ਤੇ ਉਹ ਭੱਜ ਗਇਆ ਤੇ ਕਿਸੇ ਥਾਂ ਜਾ ਕੇ ਸਿਰ ਲੁਕਾਇਆ। ਦੂਜੀ ਮੁਹਿੰਮ ਰਾਜਾ ਰਣਜੀਤ ਦੇਵ ਦੀ ਰਾਜਾ ਪ੍ਰਿਥੀ ਸਿੰਘ ਨੂਰਪੁਰੀਏ ਨਾਲ ਹੋਈ; ਜਿਹੜਾ ਉਸ ਰਾਜੇ ਦਾ ਜਵਾਈ ਸੀ, ਕਾਰਣ ਇਹ ਸੀ, ਕਿ ਇਕ ਦਿਨ ਰਾਜਾ ਰਣਜੀਤ ਦੇਵ ਨੇ ਐਨ ਦਰਬਾਰ ਵਿਚ ਕਹ ਦਿੱਤਾ, ਕਿ 'ਅੱਜ ਦੇ ਸਮੇਂ ਵਿਚ ਦੁਆਬਾ ਜਲੰਧਰ ਦੇ ਰਾਜਿਆਂ ਵਿਚੋਂ ਕੋਈ ਵੀ ਅਣਖ ਤੇ ਗੌਰਵ ਵਾਲਾ ਰਾਜਾ ਨਹੀਂ।' ਇਸ ਗੱਲ ਦਾ ਰਾਜਾ ਪ੍ਰਿਥਵੀ ਸਿੰਘ ਨੂਰਪੁਰੀਏ ਦੇ ਮਨ ਤੇ ਬੜਾ ਭਾਰ ਪਇਆ ਤੇ ਉਸ ਨੂੰ ਇਹ ਚੰਗੀ ਨ ਲੱਗੀ, ਪਰ ਪੁੱਤਰ ਤੇ ਬਜ਼ਰਗ ਵਾਲਾ ਸੰਬੰਧ ਹੋਣ ਕਾਰਣ ਉਹ ਮੂੰਹੋਂ ਕੁਝ ਨ ਬੋਲਿਆ .ਪਰ ਜਦ ਆਪਣੀ ਰਾਜਧਾਨੀ ਵਿਚ ਗਇਆ ਤਾਂ ਉਸ ਨੇ ਆਪਣੀ ਇਸਤ੍ਰੀ ਦੇ ਸਾਮੁਣੇ ਜਿਹੜੀ ਰਾਜਾ ਰਣਜੀਤ ਦੇਵ ਦੀ ਪੁੱਤਰੀ ਸੀ, ਕੁਝ ਅਯੋਗ ਸ਼ਬਦ ਕਹੇ। ਉਸ ਦੀ ਇਸਤ੍ਰੀ ਨੂੰ ਉਹ ਗੱਲ ਬੜੀ ਕੌੜੀ ਲੱਗੀ ਤੇ ਉਸ ਨੇ ਸਾਰਾ ਹਾਲ-ਵਿਸਤਾਰ ਆਪਣੇ ਪਿਤਾ ਨੂੰ ਲਿਖ ਭੇਜਿਆ ਤੇ ਬੇਨਤੀ ਕੀਤੀ ਕਿ ਉਸ ਦੇ ਘਰਵਾਲੇ ਨੂੰ ਇਸ ਬੇਅਦਬੀ ਦਾ ਦੰਡ ਦਿੱਤਾ ਜਾਵੇ। ਇਸ ਪੁਰ ਝੱਟਪਟ ਇਕ ਭਾਰੀ ਲਸ਼ਕਰ ਰਾਜਾ ਬ੍ਰਿਜਰਾਜ ਦੇਵ ਦੀ ਅਰਦਲ ਵਿਚ ਨੂਰਪੁਰ ਨੂੰ ਚੱਲ ਪਇਆ। ਇਹ ਸੁਣ ਕੇ ਰਾਜਾ ਪ੍ਰਿਥਵੀ ਸਿੰਘ ਨੇ ਵੀ ਬੜੀ ਫ਼ੌਜ ਜਮ੍ਹਾ ਕਰ ਲਈ ਤੇ ਬੜੇ ਜ਼ੋਰ-ਸ਼ੋਰ ਨਾਲ ਮੈਦਾਨ ਵਿਚ ਆਇਆ, ਪਰ ਅਖ਼ੀਰ ਉਸ ਨੇ ਹਾਰ ਖਾਧੀ। ਇਸ ਲੜਾਈ ਵਿਚ ਦੋ ਹਜ਼ਾਰ ਆਦਮੀ ਮਾਰੇ ਗਏ। ਹਾਰ ਖਾ ਕੇ ਪ੍ਰਿਥਵੀ ਸਿੰਘ ਨੇ ਆਪਣੇ ਆਪ ਨੂੰ ਕਿਲ੍ਹੇ ਵਿਚ ਬੰਦ ਕਰ ਲਇਆ ਤੇ ਕਈ ਮਹੀਨੇ ਕਿਲ੍ਹੇ ਦਾ ਘੇਰਾ ਜਾਰੀ ਰਹਿਆ ਤੇ ਅੰਦਰੋਂ ਬਾਹਰੋਂ ਗੋਲੇ ਚਲਦੇ ਰਹੇ। ਜਦ ਕਿਲੇ ਦੀ ਫ਼ੌਜ ਤੰਗ ਆ ਗਈ ਤਾਂ ਉਸ ਨੇ ਕਿਲ੍ਹਾ ਹਵਾਲੇ ਕਰ ਦਿੱਤਾ ਅਤੇ ਰਾਜਾ ਪ੍ਰਿਥਵੀ ਸਿੰਘ ਨਜ਼ਰਬੰਦ ਹੋ ਕੇ ਜੰਮੂ ਵਿਚ ਹਾਜ਼ਿਰ ਹੋਇਆ। ਰਾਜਾ ਰਣਜੀਤ ਦੇਵ ਨੇ ਉਸ ਦਾ ਕਸੂਰ ਮੁਆਫ਼ ਕਰ ਦਿੱਤਾ ਤੇ ਉਸ ਨੂੰ ਨਸੀਹਤ ਕੀਤੀ ਕਿ ਅੱਗੋਂ ਤੋਂ ਵਡਿਆਂ ਦੀ ਗੱਲ ਦਾ ਇੱਨਾ ਗੁੱਸਾ ਨਹੀਂ ਕਰਨਾ ਚਾਹੀਦਾ।

ਤੀਜੀ ਮੁਹਿੰਮ ਰਾਜਾ ਰਣਜੀਤ ਦੇਵ ਦੀ ਕਸ਼ਮੀਰ ਤੇ ਹੋਈ। ਉਸ ਦਾ ਹਾਲ ਇਸ ਪ੍ਰਕਾਰ ਹੈ, ਕਿ ਜਦ ਅਹਮਦ ਸ਼ਾਹ ਦੁੱਰਾਨੀ ਬਾਦਸ਼ਾਹ ਵਲੋਂ ਕਸ਼ਮੀਰ ਦਾ ਰਾਜ ਰਾਜਾ ਜੀਵਨ ਮੱਲ ਕਾਬਲੀ ਨੂੰ ਬਖ਼ਸ਼ਿਆ ਗਇਆ ਤਾਂ ਉਸ ਨੇ ਕਸ਼ਮੀਰ ਤੇ ਕਬਜ਼ਾ ਕਰਨ ਉਪਰੰਤ ਬਗ਼ਾਵਤ ਕਰ ਦਿੱਤੀ। ਬਾਦਸ਼ਾਹ ਨੇ ਰਾਜਾ ਰਣਜੀਤ ਦੇਵ ਨੂੰ ਆਪਣੇ ਸਨਮੁਖ ਬੁਲਾ ਕੇ ਕਹਿਆ, ਕਿ 'ਤੂੰ ਆਪਣੀ ਫ਼ੌਜ ਲੈ ਜਾ ਤੇ ਜਾ ਕੇ ਲੂਣਹਰਾਮੀ ਜੀਵਨ ਨੂੰ ਕਸ਼ਮੀਰ ਤੋਂ ਕੈਦ ਕਰ ਕੇ ਲੈ ਆ।' ਰਾਜਾ ਨੇ ਉਸੇ ਵੇਲੇ ਆਪਣੇ ਉੱਤਰਾਧਿਕਾਰੀ ਤੇ ਰਤਨ ਦੇਵ ਸੈਨਾਪਤੀ ਨੂੰ ਕਸ਼ਮੀਰ ਭੇਜਿਆ ਅਤੇ ਉਨ੍ਹਾਂ ਬੜੀ ਸੂਰਮਤਾਈ ਤੇ ਬਹਾਦਰੀ ਦੇ ਜ਼ੋਰ ਤੇ ਵਿਜੈ ਪ੍ਰਾਪਤ ਕੀਤੀ ਤੇ ਉਹ ਜੀਵਨ ਨੂੰ ਜਿਉਂਦਾ ਫੜ ਲਿਆਏ। ਇਸ ਰਾਜਾ ਨੇ ਸਤਵੰਜਾ (੫੭) ਸਾਲ ਰਾਜ ਕੀਤਾ ਪਰ ਉਸ ਦੀ ਅਖ਼ੀਰਲੀ ਆਯੂ ਬੜੀ ਫ਼ਿਕਰ ਤੇ ਚਿੰਤਾ ਵਿਚ ਲੰਘੀ। ਉਸ ਦਾ ਕਾਰਣ ਇਹ ਸੀ, ਕਿ ਇਸ ਰਾਜਾ ਦੇ ਦੋ ਪੁੱਤਰ ਸਨ, ਇਕ ਬ੍ਰਿਜਰਾਜ ਦੇਵ ਤੇ ਦੂਜਾ ਦਲੇਲ ਸਿੰਘ। ਭਾਵੇਂ ਰਾਜਾ ਦੇ ਪਿਛੋਂ ਗੱਦੀ ਦਾ ਹੱਕ ਉਸ ਦੇ ਉੱਤਰਾਧਿਕਾਰੀ ਬ੍ਰਿਜਰਾਜ ਦੇਵ ਦਾ ਸੀ, ਪਰ ਰਾਜਾ ਦਾ ਪਿਆਰ ਆਪਣੇ ਛੋਟੇ ਪੁੱਤਰ ਦਲੇਲ ਸਿੰਘ ਨਾਲ ਬਹੁਤ ਜ਼ਿਆਦਾ ਸੀ; ਇਸ ਲਈ ਉਹ ਚਾਹੁੰਦਾ ਸੀ ਕਿ ਉਸ ਦੇ ਪਿਛੋਂ ਦਲੇਲ ਸਿੰਘ ਹੀ ਰਾਜ-ਗੱਦੀ ਦਾ ਮਾਲਿਕ ਬਣੇ। ਇਹ ਗੱਦੀ ਨਸ਼ੀਨੀ ਜਿਹੜੀ ਹੱਕ ਤੇ ਨਿਆਇ ਦੇ ਵਿਰੁੱਧ ਸੀ, ਰਾਜਾ ਨੂੰ ਕੇਵਲ ਦਲੇਲ ਸਿੰਘ ਦੀ ਮਾਂ ਸਦਕਾ ਹੀ ਮਨਜ਼ੂਰ ਸੀ, ਸਗੋਂ ਉਹ ਚਾਹੁੰਦਾ ਸੀ ਕਿ ਬ੍ਰਿਜਰਾਜ ਦੇਵ ਕਿਸੇ ਤਰ੍ਹਾਂ ਕਤਲ ਹੋ ਜਾਵੇ ਤੇ ਦਲੇਲ ਸਿੰਘ ਬਿਨਾਂ ਕਿਸੇ ਸ਼ਰੀਕੇ ਦੇ ਰਾਜਾ ਬਣ ਜਾਏ। ਇਸ ਗੱਲ ਦਾ ਭੇਤ ਖੁਲ੍ਹ ਗਇਆ ਤੇ ਪਿਉ ਪੁੱਤਰਾਂ ਵਿਚ ਸਖ਼ਤ ਦੁਸ਼ਮਨੀ ਹੋ ਗਈ। ਰਾਜਾ ਕਿਉਂਜੋ ਅਨਿਆਇ ਤੇ ਸੀ, ਇਸ ਲਈ ਰਾਜ ਦਰਬਾਰ ਦੇ ਅਮੀਰ ਤੇ ਅਧਿਕਾਰੀ ਬ੍ਰਿਜਰਾਜ ਦੇਵ ਦੀ ਹਮਾਇਤ ਤੇ ਸਨ; ਅਖ਼ੀਰ ਰਾਜਾ ਦੀ ਈਰਖਾ ਪ੍ਰਗਟ ਹੋ ਗਈ ਤੇ ਲੜਾਈ ਦੀ ਹੱਦ ਤੇ ਜਾ ਪਹੁੰਚੀ। ਰਾਜਾ ਦੇ ਪੁੱਤਰ ਬ੍ਰਿਜਰਾਜ ਦੇਵ ਨੇ ਸਰਦਾਰ ਚੜ੍ਹਤ ਸਿੰਘ ਸੁਕਰਚੱਕੀਆ ਨੂੰ ਭਾਰੀ ਨਜ਼ਰਾਨਾ ਦੇਣਾ ਕਰ ਕੇ ਆਪਣੀ ਮਦਦ ਲਈ ਸੱਦ ਭੇਜਿਆ ਤੇ ਇਕਰਾਰ ਕੀਤਾ ਕਿ ਜੇਕਰ ਸਰਦਾਰ ਚੜ੍ਹਤ ਸਿੰਘ ਰਣਜੀਤ ਦੇਵ ਨੂੰ ਹਰਾ ਕੇ ਜੰਮੂ ਦਾ ਰਾਜ ਉਸ ਨੂੰ ਦਿਵਾ ਦੇਵੇ ਤਾਂ ਨਜ਼ਰਾਨਾ ਦੀ ਰਕਮ ਉਸ ਨੂੰ ਮਿਲ ਜਾਵੇਗੀ। ਸਰਦਾਰ ਚੜ੍ਹਤ ਸਿੰਘ ਬੜੇ ਚਿਰ ਤੋਂ ਜੰਮੂ ਨੂੰ ਲੁੱਟਣ ਦਾ ਪੱਕਾ ਨਿਸ਼ਚਾ ਦਿਲ ਵਿਚ ਧਾਰੀ ਬੈਠਾ ਸੀ; ਇਸ ਲਈ ਉਹ ਸਰਦਾਰ ਹਕੀਕਤ ਸਿੰਘ ਤੇ ਸਰਦਾਰ ਜੈ ਸਿੰਘ ਕਨ੍ਹੱਈਆ ਨਾਲ ਜੰਮੂ ਵਲ ਬ੍ਰਿਜਰਾਜ ਦੇਵ ਦੀ ਸਹਾਇਤਾ ਲਈ ਚਲ ਪਇਆ। ਜਦ ਇਹ ਖ਼ਬਰ ਰਣਜੀਤ ਦੇਵ ਨੂੰ ਪਹੁੰਚੀ ਕਿ ਸਿੱਖਾਂ ਦਾ ਲਸ਼ਕਰ ਉਸ ਨਾਲ ਲੜਾਈ ਕਰਨ ਲਈ ਆ ਰਹਿਆ ਹੈ ਤਾਂ ਉਸ ਨੇ ਸਰਦਾਰ ਝੰਡਾ ਸਿੰਘ ਤੇ ਗੰਡਾ ਸਿੰਘ ਭੰਗੀ ਮਿਸਲ ਦੇ ਸਰਦਾਰਾਂ ਨੂੰ ਆਪਣੀ ਮਦਦ ਲਈ ਬੁਲਾਇਆ। ਇਸ ਪੁਰ ਉਨ੍ਹਾਂ ਨੇ ਵੀ ਝੱਟ ਪਟ ਜੰਮੂ ਵਲ ਕੂਚ ਕਰ ਦਿੱਤਾ। ਇਹ ਦੋਵੇਂ ਲਸ਼ਕਰ ਅਗੜ-ਪਿਛੜ ਜੰਮੂ ਵਲ ਜਾ ਰਹੇ ਸਨ; ਇਸ ਲਈ ਅਚਾਨਕ ਦਰਿਆ ਦੇ ਨਾਲੇ ਕੰਢੇ ਜ਼ਫਰਬਲ ਦੇ ਇਲਾਕੇ ਵਿਚ ਪਿੰਡ ਵਾਸੂ ਸਹਾਰਾ ਵਿਖੇ ਦੋਹਾਂ ਲਸ਼ਕਰਾਂ ਦਾ ਪਰਸਪਰ ਟਾਕਰਾ ਹੋ ਗਇਆ ਤੇ ਆਪਸ ਵਿਚ ਲੜਾਈ ਸ਼ੁਰੂ ਹੋ ਗਈ। ਕੁਝ ਦਿਨ ਖ਼ੂਨ-ਖ਼ਰਾਬਾ ਇਸੇ ਤਰ੍ਹਾਂ ਹੁੰਦਾ ਰਹਿਆ। ਇਕ

ਦਿਨ ਐਨ ਲੜਾਈ ਸਮੇਂ ਚੜ੍ਹਤ ਸਿੰਘ ਦੀ ਬੰਦੂਕ ਫਟ ਗਈ ਤੇ ਉਹ ਮਾਰਿਆ ਗਇਆ। ਉਸ ਦੇ ਮਾਰੇ ਜਾਣ ਪਿੱਛੋਂ ਉਸ ਦੀ ਮਿਸਲ ਦਾ ਕੋਈ ਅਧਿਕਾਰੀ ਨ ਰਹਿਆ ਤਾਂ ਸਰਦਾਰ ਜੈ ਸਿੰਘ ਤੇ ਹਕੀਕਤ ਸਿੰਘ ਕਨੱਈਆ ਨੇ ਉਸ ਦੇ ਡੇਰੇ ਦਾ ਪ੍ਰਬੰਧ ਕੀਤਾ। ਚੜ੍ਹਤ ਸਿੰਘ ਦੀ ਮੌਤ ਨਾਲ ਸਰਦਾਰ ਜੈ ਸਿੰਘ ਤੇ ਹਕੀਕਤ ਸਿੰਘ ਦਾ ਲੱਕ ਟੁੱਟ ਗਇਆ; ਪਰ ਉਨ੍ਹਾਂ ਇਕ ਚਾਲ ਚੱਲੀ ਕਿ ਇਕ ਭੰਗੀ ਅਰਥਾਤ ਮਜ਼ਹਬੀ ਸਿੱਖ ਨੂੰ, ਜਿਹੜਾ ਸਰਦਾਰ ਝੰਡਾ ਸਿੰਘ ਭੰਗੀ ਦਾ ਨੌਕਰ ਸੀ, ਆਪਣੇ ਨਾਲ ਮਿਲਾ ਲਇਆ ਅਤੇ ਕਈ ਹਜ਼ਾਰ ਰੁਪਿਆ ਦੇਣਾ ਕਰ ਕੇ, ਉਸ ਨੂੰ ਇਸ ਗੱਲ ਲਈ ਤਿਆਰ ਕਰ ਲਇਆ ਕਿ ਉਹ ਆਪਣੇ ਮਾਲਿਕ ਸਰਦਾਰ ਝੰਡਾ ਸਿੰਘ ਭੰਗੀ ਨੂੰ ਕਤਲ ਕਰ ਦੇਵੇ। ਉਸ ਲੂਣਹਰਾਮੀ ਨੌਕਰ ਨੇ ਆਪਣੇ ਮਾਲਿਕ ਨੂੰ ਮੌਕਾ ਵੇਖ ਕੇ ਕਤਲ ਕਰ ਦਿੱਤਾ। ਝੰਡਾ ਸਿੰਘ ਦੇ ਕਤਲ ਹੁੰਦਿਆਂ ਹੀ ਭੰਗੀਆਂ ਦੀ ਮਿਸਲ ਦਾ ਪ੍ਰਬੰਧ ਵਿਗੜ ਗਇਆ ਅਤੇ ਰਾਜਾ ਰਣਜੀਤ ਦੇਵ ਆਪਣੀ ਮੁਰਾਦ ਤੋਂ ਨਿਰਾਸ ਹੋ ਗਇਆ। ਉਸ ਨੇ ਅਨੁਭਵ ਕਰ ਲਇਆ ਕਿ ਹੁਣ ਜਦ ਤਕ ਸਰਦਾਰ ਜੈ ਸਿੰਘ ਨਾਲ ਸਾਜ਼ਿਸ਼ ਨ ਕੀਤੀ ਜਾਵੇ, ਜ਼ਾਨ-ਮਾਨ ਤੇ ਮੁਲਕ ਦਾ ਬਚਣਾ ਅਸੰਭਵ ਹੈ। ਇਸ ਖਿਆਲ ਨਾਲ, ਪੰਹਲਾਂ ਉਸ ਨੇ ਆਪਣੇ ਪੁੱਤਰ ਬ੍ਰਿਜਰਾਜ ਦੇਵ ਨੂੰ ਗੱਦੀ ਦਾ ਉਮੀਦਵਾਰ ਕਰ ਕੇ ਉਸ ਨੂੰ ਰਾਜ਼ੀ ਕਰ ਲਇਆ ਤੇ ਫੇਰ ਸਰਦਾਰ ਜੈ ਸਿੰਘ ਕਨੱਈਆ ਨੂੰ ਇਕ ਲੱਖ ਪੰਝੀ ਹਜ਼ਾਰ ਰੁਪਿਆ ਦੇ ਕੇ ਵਿਦਾ ਕੀਤਾ। ਸੰਮਤ ੧੮੩੯ ਬਿ. ਵਿਚ ਰਾਜਾ ਰਣਜੀਤ ਦੇਵ ਰੱਬ ਦੇ ਹੁਕਮ ਨਾਲ ਕਾਲਵਸ ਹੋ ਗਇਆ ਤੇ ਉਸ ਦਾ ਵੱਡਾ ਪੁੱਤਰ ਬ੍ਰਿਜਰਾਜ ਦੇਵ ਆਪਣੇ ਪਿਤਾ ਦੀ ਥਾਂ ਰਾਜ--ਗੱਦੀ ਤੇ ਬੈਠਾ। ਉਸ ਨੇ ਚਾਹਿਆ, ਕਿ ਆਪਣੇ ਛੋਟੇ ਭਰਾ ਦਲੇਲ ਸਿੰਘ ਨੂੰ ਕਤਲ ਕਰ ਕੇ ਨਿਸਚਿੰਤ ਹੋ ਕੇ ਕੱਲਮ ਕੱਲਾ ਰਾਜ ਕਰੇ। ਇਸ ਲਈ ਪਹਲਾਂ ਉਸ ਨੇ ਮਹਾਰਾਜਾ ਗੁਲਾਬ ਸਿੰਘ ਦੇ ਦਾਦਾ ਮੀਆਂ ਜ਼ੋਰਾਵਰ ਸਿੰਘ ਨੂੰ ਹੁਕਮ ਦਿੱਤਾ ਕਿ ਜਿਵੇਂ ਵੀ ਹੋਵੇ ਉਹ ਦਲੇਲ ਸਿੰਘ ਨੂੰ ਮਾਰ ਦੇਵੇ; ਪਰ ਉਸ ਨੇ ਬਿਸ ਕੰਮ ਤੋਂ ਕੰਨੀ ਕਤਰਾਈ, ਕਿਉਂਕਿ ਉਹ ਆਪਣੇ ਅਜ਼ੀਜ਼ ਤੇ ਮਾਲਿਕ ਦੇ ਭੋਲੇ ਬਾਲਿਕ ਉਤੇ ਹੱਥ ਚੁੱਕਣਾ ਨਹੀਂ ਚਾਹੁੰਦਾ ਸੀ। ਫੇਰ ਬ੍ਰਿਜਰਾਜ ਦੇਵ ਨੇ ਮੀਆਂ ਮੋਟਾ ਨੂੰ ਇਸ ਕੰਮ ਦੇ ਪੂਰਾ ਕਰਨ ਤੇ ਨਿਸ਼ਚਿਤ ਕੀਤਾ ਤੇ ਉਹ ਇਸ ਕੰਮ ਨੂੰ ਸਿਰੇ ਚਾੜ੍ਹਨ ਦੇ ਪਿਛੇ ਪੈ ਗਇਆ। ਉਹ ਅਜੇਹੇ ਮੌਕੇ ਦੀ ਭਾਲ ਵਿਚ ਸੀ, ਜਦ ਕਿ ਉਹ ਇਸ ਉੱਚੀ ਸ਼ਾਨ ਵਾਲੇ ਨੌਨਿਹਾਲ ਦੇ ਗਲੇ ਤੇ ਛੁਰੀ ਚਲਾ ਦੇਵੇ। ਦੇਵਨੇਤ ਉਨ੍ਹਾਂ ਦਿਨਾਂ ਵਿਚ ਦਲੇਲ ਸਿੰਘ ਆਪਣੇ ਪੁੱਤਰ ਭਗਵਾਨ ਸਿੰਘ ਨੂੰ ਨਾਲ ਲੈ ਕੇ ਸ੍ਰੀ ਭਗਉਤੀ ਦੇਵੀ ਦੇ ਦਰਸ਼ਨਾਂ ਲਈ ਤ੍ਰਿਕਿਸਤਾ ਪਹਾੜ ਵਲ ਚੱਲ ਪਇਆ। ਮੀਆਂ ਮੋਟਾ ਨੂੰ ਇਹ ਮੌਕਾ ਠੀਕ ਸੁੱਝਾ ਤੇ ਉਹ ਵੀ ਦੇਵੀ ਦੇ ਦਰਸ਼ਨਾਂ ਦੇ ਬਹਾਨੇ ਫ਼ੌਜ ਲੈ ਕੇ ਉਸ ਦੇ ਪਿੱਛੇ ਪਿੱਛੇ ਟੁਰ ਪਇਆ। ਜਦ ਉਹ ਪਿੰਡ ਚਰਨਬਾਂਕਾਂ ਦੇ ਨੇੜੇ ਪੁੱਜਾ ਤਾਂ ਉਹ ਅਣਿਆਈ ਮੌਤ ਵਾਂਗ ਦਲੇਲ ਸਿੰਘ ਤੇ ਟੁੱਟ ਕੇ ਜਾ ਪਇਆ। ਭਾਵੇਂ ਮੀਆਂ ਦਲੇਲ ਸਿੰਘ ਤੇ ਭਗਵਾਨ ਸਿੰਘ ਨੇ ਬੜੀ ਦਲੇਰੀ ਤੇ ਸੂਰਮਤਾਈ ਨਾਲ ਮੁਕਾਬਲਾ ਕੀਤਾ, ਤੇ ਮੀਆਂ ਮੋਟਾ ਦੇ ਬਹੁਤ ਸਾਰੇ ਆਦਮੀ ਕਤਲ ਕੀਤੇ, ਪਰ ਅਖੀਰ ਉਹ ਆਪ ਵੀ ਮਾਰੇ ਗਏ ਅਤੇ ਦਲੇਲ ਸਿੰਘ ਦਾ ਛੋਟੀ ਉਮਰ ਦਾ ਪੁੱਤਰ ਜੀਤ ਸਿੰਘ ਜੰਗ ਦੇ ਮੈਦਾਨ ਵਿਚੋਂ ਜਾਨ ਸਲਾਮਤ ਲੈ ਕੇ ਭੱਜ

ਗਇਆ। ਦਲੇਲ ਸਿੰਘ ਤੇ ਭਗਵਾਨ ਸਿੰਘ ਦੇ ਕਤਲ ਪਿੱਛੋਂ ਬ੍ਰਿਜਰਾਜ ਦੇਵ ਦੀ ਨਿਸ਼ਾ ਤੇ ਤਸੱਲੀ ਹੋ ਗਈ ਤੇ ਉਹ ਨਿਸ਼ਚਿੰਤ ਹੋ ਕੇ ਰਾਜ ਕਰਨ ਲੱਗਾ। ਪਰ ਹੋਣੀ ਦਾ ਕਿਸ ਨੇ ਇਲਾਜ ਕੀਤਾ ਹੈ ਤੇ ਇਸ ਦੇ ਅੱਗੇ ਕਿਸ ਦੀ ਪੇਸ਼ ਜਾਂਦੀ ਹੈ ? ਉਨ੍ਹਾਂ ਦਿਨਾਂ ਵਿਚ ਹੀ ਇਕ ਹੋਰ ਨਵਾਂ ਫ਼ਸਾਦ ਖੜਾ ਹੋ ਗਇਆ। ਸਰਦਾਰ ਮਹਾਂ ਸਿੰਘ ਸ਼ੁਕਰਚੱਕੀਆ ਜਿਹੜਾ ਕਿੱਨੇ ਚਿਰ ਤੋਂ ਹੀ ਆਪਣੇ ਦਿਲ ਵਿਚ ਜੰਮੂ ਨੂੰ ਲੁੱਟਣ ਦਾ ਪੱਕਾ ਨਿਸ਼ਚਾ ਕਰੀ ਬੈਠਾ ਸੀ ਆਪਣੀ ਮਿਸਲ ਦੇ ਸਵਾਰਾਂ ਨੂੰ ਸਸਤ੍ਰਬੱਧ ਤੇ ਤਿਆਰ-ਬਰ ਤਿਆਰ ਕਰ ਕੇ ਅਚੇਤ ਹੀ ਜੰਮੂ ਉੱਤੇ ਚੜ੍ਹ ਆਇਆ, ਤੇ ਪ੍ਰਗਟ ਇਉਂ ਕੀਤਾ ਕਿ ਉਹ ਰਾਜਾ ਰਣਜੀਤ ਦੇਵ ਦੀ ਮਾਤਮ-ਪੁਰਸੀ ਲਈ ਆਇਆ ਹੈ, ਪਰ ਕਿਸੇ ਨੇ ਵੀ ਇਸ ਗੱਲ ਤੇ ਵਿਸ਼ਵਾਸ ਨ ਕੀਤਾ ਤੇ ਬਹੁਤ ਸਾਰੇ ਲੋਕ ਆਪਣਾ ਮਾਲ-ਅਸਬਾਬ ਲੈ ਕੇ ਸ਼ਹਰ ਛੱਡ ਕੇ ਚਲੇ ਗਏ। ਰਾਜਾ ਬ੍ਰਿਜਰਾਜ ਦੇਵ ਉਸ ਵੇਲੇ ਬੀਮਾਰ ਸੀ। ਰਾਜ ਦੇ ਅਧਿਕਾਰੀ ਤੇ ਅਮੀਰ ਉਸ ਨੂੰ ਲੈ ਕੇ ਸਮੇਤ ਮਾਲ ਖ਼ਜਾਨੇ ਤੇ ਜ਼ਰੂਰੀ ਮਾਲ-ਅਸਬਾਬ ਦੇ ਜੰਮੂ ਤੋਂ ਨਿਕਲੇ। ਉਸ ਵੇਲੇ ਸ਼ਹਰ ਦੇ ਰਈਸ ਸਰਦਾਰ ਦੀ ਸੇਵਾ ਵਿਚ ਹਾਜ਼ਿਰ ਹੋਏ ਤੇ ਉਨ੍ਹਾਂ ਬੇਨਤੀ ਕੀਤੀ ਕਿ ਜੇਕਰ ਸਰਦਾਰ ਇਸ ਸ਼ਹਰ ਨੂੰ ਨ ਲੁੱਟੇ ਤਾਂ ਅਸੀਂ ਜਾਇਜ਼ ਨਜ਼ਰਾਨਾ ਦੇ ਦਿਆਂਗੇ। ਮਹਾਂ ਸਿੰਘ ਨੇ ਨਜ਼ਰਾਨਾ ਲੈਣਾ ਪ੍ਰਵਾਨ ਨ ਕੀਤਾ ਅਤੇ ਸ਼ਹਰ ਵਾਲਿਆਂ ਦੀ ਤਸੱਲੀ ਕਰ ਦਿੱਤੀ ਕਿ 'ਅਸੀਂ ਸ਼ਹਰ ਨੂੰ ਲੁੱਟਣ ਨਹੀਂ ਆਏ, ਕੇਵਲ ਰਾਜਾ ਰਣਜੀਤ ਦੇਵ ਦੀ ਮਾਤਮ-ਪੁਰਸ਼ੀ ਲਈ ਆਏ ਹਾਂ। ਸ਼ੋਕ ਇਸ ਗੱਲ ਦਾ ਹੈ ਕਿ ਬ੍ਰਿਜਰਾਜ ਦੇਵ ਮਹਾਂ ਸਿੰਘ ਦੀ ਯੋਗ ਆਉ-ਭਗਤ ਨ ਕਰ ਸਕਿਆ ਅਤੇ ਘਰ ਛੱਡ ਕੇ ਨੱਸ ਗਇਆ ਹੈ। ਹੁਣ ਅਸੀਂ ਇਕ ਦੋ ਦਿਨ ਠਹਰ ਕੇ, ਰਤਾ ਸਫ਼ਰ ਦੀ ਥਕਾਵਟ ਲਾਹ ਕੇ ਚਲੇ ਜਾਵਾਂਗੇ। ਉਪਰੋਂ ਤਾਂ ਸਰਦਾਰ ਨੇ ਇਸ ਤਰ੍ਹਾਂ ਸਭ ਦੀ ਤਸੱਲੀ ਕਰ ਦਿੱਤੀ, ਪਰ ਦੂਜੇ ਦਿਨ ਸ਼ਹਰ ਵਿਚ ਦਾਖ਼ਿਲ ਹੋ ਕੇ ਲੁੱਟ ਮਚਾ ਦਿੱਤੀ। ਤਿੰਨ ਦਿਨਾਂ ਤਕ ਸ਼ਹਰ ਲੁਟੀਂਦਾ ਰਹਿਆ। ਸ਼ਹਰ ਵਾਲੇ ਰੋਟੀ ਦੇ ਟੁੱਕ ਨੂੰ ਮੁਥਾਜ ਹੋ ਗਏ। ਨਕਦੀ, ਅਸਬਾਬ, ਅੰਨ ਆਦਿ ਕੋਈ ਸ਼ੈਅ ਕਿਸੇ ਕੋਲ ਨ ਰਹੀ। ਬਹੁਤ ਸਾਰੀ ਲੋਕਾਈ ਕਤਲ ਕਰ ਦਿੱਤੀ ਗਈ। ਜਦ ਮਹਾਂ ਸਿੰਘ ਸ਼ਹਰ ਦੀ ਲੁੱਟ-ਮਾਰ ਤੇ ਮਾਰ-ਧਾੜ ਤੋਂ ਵਾਪਸ ਗਇਆ ਤਾਂ ਰਾਜਾ ਬ੍ਰਿਜਰਾਜ ਦੇਵ ਨੂੰ ਸ਼ਹਰ ਵਿਚ ਲਿਆਏ, ਪਰ ਉਹ ਆਪਣੀ ਬੀਮਾਰੀ ਤੇ ਹੀ ਬੜਾ ਸ਼ੋਕ ਪ੍ਰਗਟ ਕਰਦਾ ਸੀ ਤੇ ਕਹਿੰਦਾ ਸੀ ਕਿ ਜੇਕਰ ਮੈਂ ਰਾਜੀ ਹੁੰਦਾ ਤਾਂ ਕਦੀ ਸ਼ਹਰ ਇਸ ਤਰ੍ਹਾਂ ਲੁੱਟਣ ਨ ਦੇਂਦਾ'। ਇਸ ਰਾਜਾ ਨੇ ਪੰਜ ਸਾਲ ਰਾਜ ਕੀਤਾ, ਅਖ਼ੀਰ ਉਹ ਸਿੱਖਾਂ ਦੀ ਲੜਾਈ ਵਿਚ ਮਾਰਿਆ ਗਇਆ। ਉਸ ਲੜਾਈ ਦਾ ਸੰਖੇਪ ਹਾਲ ਇਸ ਪ੍ਰਕਾਰ ਹੈ,—ਕਿ ਪਹਲਾਂ ਜਦ ਜੰਮੂ ਦੀ ਲੁੱਟ-ਮਾਰ ਨੂੰ ਚਾਰ ਵਰ੍ਹੇ ਗੁਜ਼ਰ ਗਏ ਅਤੇ ਸ਼ਹਰ ਵਿਚ ਕੁਝ ਵਸੋਂ ਹੋਣ ਲੱਗੀ ਅਤੇ ਪਹਲਾਂ ਜਿਹੜੇ ਲੋਕ ਆਪਣਾ ਮਾਲ-ਅਸਬਾਬ ਲੈ ਕੇ ਸ਼ਹਰ ਤੋਂ ਨੱਠ ਗਏ ਸਨ, ਫੇਰ ਘਰਾਂ ਵਿਚ ਆਣ ਕੇ ਆਬਾਦ ਹੋਣ ਲੱਗੇ, ਤਾਂ ਸਰਦਾਰ ਮਹਾਂ ਸਿੰਘ ਨੂੰ ਖ਼ਬਰ ਪਹੁੰਚੀ ਕਿ ਹੁਣ ਸ਼ਹਰ ਜੰਮੂ ਵਿਚ ਫੇਰ ਰੌਣਕਾਂ ਹੋ ਗਈਆਂ ਹਨ, ਸ਼ਹਰ ਘੁੱਗ ਆਬਾਦ ਹੋ ਗਇਆ ਹੈ ਅਤੇ ਰਾਜਾ ਦਾ ਮਾਲ ਧਨ ਤੇ ਸ਼ਾਹੂਕਾਰਾਂ ਦੀ ਦੌਲਤ ਸਾਰੀ ਸ਼ਹਰ ਵਿਚ ਹੀ ਹੈ, ਜੇਕਰ ਹੁਣ, ਲਸ਼ਕਰ ਲੈ ਕੇ ਉਹ ਉਥੇ ਜਾਵੇ ਤਾਂ ਬੇਸ਼ੁਮਾਰ ਦੌਲਤ ਪ੍ਰਾਪਤ ਕਰੇਗਾ। ਇਹ ਖ਼ਬਰ ਮਿਲਦਿਆਂ ਹੀ ਸਰਦਾਰ ਮਹਾਂ ਸਿੰਘ ਦੂਜੀ ਵਾਰ ਸ਼ਹਰ ਜੰਮੂ ਤੇ ਜਾ ਚੜ੍ਹਿਆ, ਅਤੇ ਇੱਨੀ ਛੇਤੀ

ਉਹ ਸਾਰਾ ਪੰਧ ਮੁਕਾਇਆ ਕਿ ਉਸ ਦੇ ਪਹੁੰਚਣ ਦੀ ਖ਼ਬਰ ਉਥੋਂ ਦੀ ਪ੍ਰਜਾ ਨੂੰ ਉਕੱਾ ਹੀ ਨ ਹੋਈ। ਉਸ ਨੇ ਜਾਂਦਿਆਂ ਹੀ ਆਪਣੀ ਫ਼ੌਜ ਸ਼ਹਰ ਵਿਚ ਭੇਜ ਦਿੱਤੀ ਤੇ ਲੁੱਟ-ਮਾਰ ਸ਼ੁਰੂ ਕਰ ਦਿੱਤੀ। ਰਾਜਾ ਇਸ ਅਚਾਨਕ ਬਿੱਜ ਵਾਂਗ ਆ ਪਈ ਆਫ਼ਤ ਤੋਂ ਸੂਚਿਤ ਹੋ ਕੇ ਜਿੰਨੀ ਵੀ ਫ਼ੌਜ ਉਸ ਕੋਲ ਹੈ ਸੀ, ਉਸ ਨੂੰ ਲੈ ਕੇ ਸਿੱਖਾਂ ਦੇ ਮੁਕਾਬਲੇ ਲਈ ਨਿਕਲਿਆ ਅਤੇ ਬੜੀ ਦਲੇਰੀ ਤੇ ਸੂਰਮਗਤੀ ਨਾਲ ਲੁਟੇਰੇ ਸਿੱਖਾਂ ਨੂੰ ਸ਼ਹਰ ਤੋਂ ਮਾਰ ਕੱਢਿਆ ਅਤੇ ਦਰਿਆ ਦੇ ਕੰਢੇ ਲੜਾਈ ਸ਼ੁਰੂ ਹੋਈ। ਬਹੁਤ ਸਾਰੇ ਸਿੱਖ ਮਾਰੇ ਗਏ। ਅਖ਼ੀਰ ਸਿੱਖ ਭੱਜ ਉਠੇ। ਰਾਜਾ ਨੇ ਉਨ੍ਹਾਂ ਦਾ ਪਿੱਛਾ ਕੀਤਾ ਅਤੇ ਕਈ ਕੋਹਾਂ ਤਕ ਦੁਸ਼ਮਨਾਂ ਨੂੰ ਲੁਟਦਾ ਮਾਰਦਾ ਨਿਕਲ ਗਇਆ। ਅਚਾਨਕ ਰਾਹ ਵਿਚ ਰਾਜਾ ਦੇ ਸਵਾਰ ਇਧਰ ਉੱਧਰ ਖਿੰਡ ਪੁੰਡ ਗਏ ਤੇ ਰਾਜਾ ਥੋੜੇ ਜੇਹੇ ਆਦਮੀਆਂ ਨਾਲ ਰਹ ਗਇਆ ਤਾਂ ਦੁਸ਼ਮਨਾਂ ਨੇ ਪਿਛਾਂਹ ਮੁੜ ਕੇ ਰਾਜਾ ਬ੍ਰਿਜਰਾਜ ਦੇਵ ਵਲ ਅਜੇਹੀ ਬਰਛੀ ਸੁੱਟੀ, ਜਿਸ ਨਾਲ ਰਾਜਾ ਦੀ ਛਾਤੀ ਵਿਚ ਮਾਰੂ ਘਾਉ ਲੱਗਾ; ਉਸ ਨੇ ਘਾਉ ਲਗਿਆਂ ਵੀ ਆਪਣੇ ਕਾਤਲਾਂ ਤੇ ਅਜੇਹੇ ਸਖ਼ਤ ਹਮਲੇ ਕੀਤੇ ਕਿ ਹਰ ਇਕ ਹਮਲੇ ਵਿਚ ਅਨੇਕਾਂ ਆਦਮੀ ਕਤਲ ਕੀਤੇ। ਅਖ਼ੀਰ ਉਹ ਘੋੜੇ ਤੋਂ ਡਿਗ ਪਇਆ ਤੇ ਰੱਬ ਨੂੰ ਪਿਆਰਾ ਹੋ ਗਇਆ। ਰਾਜਾ ਦੀ ਲੋਥ ਚੁੱਕ ਕੇ ਜੰਮੂ ਲਿਆਏ। ਲੋਥ ਨੂੰ ਦਾਗ਼ ਦੇਣ ਸਮੇਂ ਰਾਜਾ ਦੀ ਵਿਆਹੁਤਾ ਇਸਤ੍ਰੀ ਰਾਣੀ ਜਮਪਾਲ ਵੀ ਰਾਜਾ ਦੀ ਚਿਤਾ ਤੇ ਸਤੀ ਹੋਈ। ਇਸ ਰਾਜਾ ਦੀ ਮ੍ਰਿਤੂ ਪਿਛੋਂ ਉਸ ਦਾ ਸਾਲ ਭਰ ਦਾ ਛੋਟਾ ਪੁੱਤਰ ਸੰਪੂਰਣ ਸਿੰਘ ਰਾਜ-ਗੱਦੀ ਤੇ ਬੈਠਾ ਅਤੇ ਰਾਜ-ਦਰਬਾਰ ਦਾ ਵਜ਼ੀਰ ਤੇ ਮੁਖਤਾਰ ਕੁਲ ਮੀਆਂ ਮੋਟਾ ਸਥਾਪਿਤ ਕੀਤਾ ਗਇਆ: ਪਰ ਕੁਝ ਕੁ ਮਹੀਨਿਆਂ ਪਿੱਛੋਂ ਉਹ ਮਾਤਾ ਨਿਕਲਣ ਨਾਲ ਮਰ ਗਇਆ। ਰਾਜਾ ਅਤੇ ਬ੍ਰਿਜਰਾਜ ਦੇਵ ਦੇ ਖ਼ਾਨਦਾਨ ਦਾ ਸਿਲਸਿਲਾ ਅਸਲੋਂ ਟੁੱਟ ਗਇਆ। ਮਜਬੂਰਨ ਅਖ਼ੀਰ ਪ੍ਰਜਾ, ਫ਼ੌਜ ਤੇ ਰਾਜ-ਦਰਬਾਰ ਦੇ ਅਧਿਕਾਰੀਆਂ ਨੇ ਮਿਲ ਕੇ ਦਲੇਲ ਸਿੰਘ ਦੇ ਪੁੱਤਰ ਰਾਜਾ ਚੇਤ ਸਿੰਘ ਨੂੰ ਰਾਜ-ਗੱਦੀ ਤੇ ਬਿਠਾਇਆ। ਪਰ ਉਹ ਸਿੱਧਾ ਸਾਦਾ ਸੀ ਤੇ ਰਾਜ-ਕਾਜ ਦੇ ਕੰਮ ਦੀ ਯੋਗਿਤਾ ਨਹੀਂ ਰਖਦਾ ਸੀ, ਇਸ ਲਈ ਰਾਜ ਨੇ ਉਸ ਤੋਂ ਕੋਈ ਸ਼ੋਭਾ ਪ੍ਰਾਪਤ ਨ ਕੀਤੀ ਤੇ ਰਿਆਸਤ ਨੇ ਉਸ ਦੇ ਸਮੇਂ ਕੋਈ ਉੱਨਤੀ ਨ ਕੀਤੀ ਸਗੋਂ ਨਿਤਾ-ਪ੍ਰਤਿ ਉਸ ਦੇ ਰਾਜ-ਦਰਬਾਰ ਦੇ ਪਤਨ ਦੇ ਚਿੰਨ੍ਹ ਹੀ ਪ੍ਰਗਟ ਹੁੰਦੇ ਅਤੇ ਦਿਸਦੇ, ਇਸ ਤਰ੍ਹਾਂ ਰਾਜਾ ਰਣਜੀਤ ਦੇਵ ਦੇ ਖ਼ਾਨਦਾਨ ਦਾ ਰਾਜ ਜੰਮੂ ਤੋਂ ਅਸਲੋਂ ਜਾਂਦਾ ਰਹਿਆ।

## ਜੰਮੂ ਤੇ ਕਸ਼ਮੀਰ ਦੇ ਨਰੇਸ਼ ਮਹਾਰਾਜਾ ਗੁਲਾਬ ਸਿੰਘ ਦੇ ਖ਼ਾਨਦਾਨ ਦੀ ਉੱਨਤੀ ਤੇ ਹਕੂਮਤ ਦਾ ਹਾਲ

ਇਸ ਤੋਂ ਪਹਿਲਾਂ ਲਿਖਿਆ ਜਾ ਚੁੱਕਾ ਹੈ ਕਿ ਰਾਜਾ ਧਰੁਪ ਦੇਵ ਦੇ ਚਾਰ ਪੁੱਤਰ ਸਨ; ਇਕ ਰਣਜੀਤ ਦੇਵ, ਦੂਜਾ ਕਨਸਾਰ ਦੇਵ, ਤੀਜਾ ਸੂਰਤ ਸਿੰਘ ਤੇ ਚੌਥਾ ਬਲਵੰਤ ਸਿੰਘ, ਸੂਰਤ ਸਿੰਘ ਦੀ ਔਲਾਦ ਨਾਲ ਇਹ ਖ਼ਾਨਦਾਨ ਸੂਰਜ ਵਾਂਗ ਚਮਕਿਆ. ਜਿਸ ਦੇ ਨੂਰ ਨਾਲ ਸਾਰਾ ਕੋਹਿਸਤਾਨ, ਜੰਮੂ, ਕਸ਼ਮੀਰ, ਤਿੱਬਤ; ਲੱਦਾਖ ਤੇ ਪਹਾੜੀ ਮੁਲਕ ਜਗਮਗ ਜਗਮਗ ਕਰ ਉਠਿਆ। ਸੂਰਤ ਸਿੰਘ ਸਾਰਿਆਂ ਨਾਲੋਂ ਛੋਟਾ ਭਰਾ ਸੀ। ਸਰਵਸ਼ਕਤੀਮਾਨ ਰੱਬ ਨੇ ਉਸ ਦੀ ਔਲਾਦ ਨੂੰ ਉਹ ਵਡਿਆਈ ਬਖ਼ਸ਼ੀ ਸੀ, ਕਿ ਸਾਰੀ ਦੁਨੀਆ ਦੇ ਸਿਆਣੇ ਉਸ ਦੀ ਵਡਿਆਈ ਤੋਂ ਪ੍ਰਭਾਵਿਤ ਹੋ ਗਏ ਸਨ। ਉਸ ਦਾ ਪੁੱਤਰ ਜ਼ੋਰਾਵਰ ਸਿੰਘ ਸੂਰਮਾ, ਮਹਾਂਬਲੀ ਤੇ ਅਤਿ ਸਿਆਣਾ ਤੇ ਸੂਝਵਾਨ ਗੱਭਰੂ ਸੀ। ਉਸ ਦੇ ਘਰ ਰਾਜਾ ਕਿਸ਼ੋਰ ਸਿੰਘ ਨੇ ਜਨਮ ਲਇਆ, ਜਿਸ ਦੇ ਅਗਾਂਹ ਤਿੰਨ ਪੁੱਤਰ ਹੋਏ; ਇਕ ਮਹਾਰਾਜਾ ਗੁਲਾਬ ਸਿੰਘ, ਜਿਹੜਾ ਜੰਮੂ ਕਸ਼ਮੀਰ ਦਾ ਮਾਲਿਕ ਹੋਇਆ; ਦੂਜਾ ਰਾਜਾ ਧਿਆਨ ਸਿੰਘ, ਜਿਹੜਾ ਲਾਹੌਰ-ਪਤੀ ਮਹਾਰਾਜਾ ਰਣਜੀਤ ਸਿੰਘ ਦਾ ਸੂਝਵਾਨ, ਸਿਆਣਾ ਰੌਸ਼ਨਦਿਲ ਤੇ ਸਯੋਗ ਮੁਖ-ਮੰਤ੍ਰੀ ਸੀ ਅਤੇ ਤੀਜਾ ਰਾਜਾ ਸੁਚੇਤ ਸਿੰਘ, ਜਿਹੜਾ ਭਾਰੀ ਅਮੀਰ, ਵੱਡੇ ਮਾਣ-ਸਤਿਕਾਰ ਤੇ ਉੱਚੇ ਮਰਾਤਬੇ ਵਾਲਾ ਜਾਗੀਰਦਾਰ ਸੀ; ਇਨ੍ਹਾਂ ਦੀ ਉੱਨਤੀ ਤੇ ਵ੍ਰਿਧੀ ਸਦਕਾ ਖ਼ਾਨਦਾਨ ਦੀ ਇਜ਼ਤ ਤੇ ਸ਼ਾਨ ਤਿੰਨ ਗੁਣਾਂ ਵਧ ਗਈ। ਮਹਾਰਾਜਾ ਗੁਲਾਬ ਸਿੰਘ ਦਾ ਜਨਮ ਸੰਮਤ ੧੮੪੯ ਬਿ. ਦੇ ਮਹੀਨਾ ਕੱਤਕ ਦੀ ਪੰਜਵੀਂ ਮਿਤੀ, ਮੁਤਾਬਿਕ ਦੋ ਰੱਬੀਆ-ਉਲਅੱਵੁਲ, ੧੨੦੭ ਹਿਜਰੀ ਨੂੰ ਬੁੱਧਵਾਰ ਦੇ ਸ਼ੁਭ ਦਿਨ ਹੋਇਆ; ਜੰਮਦਿਆਂ ਹੀ ਉਸ ਦੇ ਮੱਥੇ ਤੋਂ ਉੱਚੇ ਭਾਗਾਂ, ਇੱਜ਼ਤ-ਮਾਣ ਤੇ ਸ਼ਾਨ-ਸ਼ੌਕਤ ਦੇ ਚਿੰਨ੍ਹ ਸਪਸ਼ਟ ਦਿਸਦੇ ਸਨ, ਅਤੇ ਅਬਿਨਾਸ਼ੀ ਰੱਬ ਦੀ ਬਖ਼ਸ਼ਿਸ਼ ਤੇ ਮਿਹਰ ਸਦਕਾ ਇਸ ਮਹਾਂ-ਪੁਰਸ਼ ਨੇ ਅਜੇਹਾ ਮਾਣ ਮਰਤਬਾ ਪ੍ਰਾਪਤ ਕੀਤਾ ਕਿ ਦੂਜੀ ਵਾਰ ਇਸ ਖ਼ਾਨਦਾਨ ਨੂੰ ਰਾਜਪਾਟ ਮਿਲਣ ਨਾਲ, ਇਸ ਦਾ ਹਰ ਇਕ ਵਿਅਕਤੀ ਉੱਚੇ ਮਾਣ-ਸਤਿਕਾਰ ਵਾਲਾ ਬਣ ਗਇਆ। ਇਸ ਪ੍ਰਸੰਗ ਦੀ ਵਿਆਖਿਆ ਤੇ ਇਸ ਕਥਾ ਦਾ ਵਿਸਤਾਰ ਇਸ ਪ੍ਰਕਾਰ ਹੈ: 'ਰਾਜਾ ਦਲੇਲ ਸਿੰਘ ਦਾ ਪੁੱਤਰ ਰਾਜਾ ਜੀਤ ਸਿੰਘ ਰਾਜ-ਗੱਦੀ ਤੇ ਬੈਠਾ, ਪਰ ਉਸ ਦੀ ਅਯੋਗਿਤਾ, ਨਾਲਾਇਕੀ, ਮੂਰਖਤਾ ਤੇ ਭੈੜੀ ਕਰਨੀ ਕਾਰਣ ਸਾਹੀ ਰਿਆਸਤ ਵਿਚ ਗੜਬੜ ਮੱਚ ਗਈ। ਫ਼ੌਜ ਤੇ ਰਾਜ ਦਾ ਪ੍ਰਬੰਧ ਉਲਟਪੁਲਟ ਹੋ ਗਇਆ। ਰਾਜ ਦਾ ਹਰ ਇਕ ਅਧਿਕਾਰੀ ਆਪਣੇ ਆਪ ਨੂੰ ਮਾਲਿਕ ਤੇ ਆਪ-ਹੁਦਰਾ ਸਮਝਣ ਲਗ ਪਇਆ। ਰਾਜਾ ਜੀਤ ਸਿੰਘ ਦੀ ਵਿਆਹੁਤਾ ਇਸਤ੍ਰੀ ਰਾਣੀ ਬਿੰਦਰਾਲ ਨੇ ਆਪਣੇ ਪਤੀ ਦੇ ਆਦੇਸ਼ ਤੇ ਹੁਕਮ ਨੂੰ ਛਿੱਕੇ ਤੇ ਟੰਗ ਕੇ ਰਾਜਪਾਟ ਦੀ ਵਾਗ-ਡੋਰ ਆਪਣੇ ਹੱਥ ਲੈ ਲਈ; ਪਰ ਉਸ ਤ੍ਰੀਮਤ ਦੀ ਆਗਿਆ ਦਾ ਕਿਸੇ ਵੀ ਪਾਲਣ ਨ ਕੀਤਾ ਤੇ ਰਹਿੰਦੀ ਖੂਹੰਦੀ ਰਿਆਸਤ ਵੀ ਜਾਂਦੀ ਰਹੀ; ਅਖ਼ੀਰ ਗੱਲ ਇਥੋਂ ਤਕ ਵੀ ਪੁੱਜ ਗਈ ਕਿ ਲਾਹਰ

ਦੇ ਮਾਲਿਕ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਤੋਂ ਸਰਦਾਰ ਹੁਕਮਾ ਸਿੰਘ ਦੇ ਨਾਮ ਇਹ ਹੁਕਮ ਜਾਰੀ ਹੋਇਆ ਕਿ ਉਹ ਫ਼ੌਜ ਲੈ ਕੇ ਜੰਮੂ ਤੇ ਜਾ ਕੇ ਕਬਜ਼ਾ ਕਰ ਲਵੇ। ਇਸ ਹੁਕਮ ਦੇ ਜਾਰੀ ਹੁੰਦਿਆਂ ਹੀ ਹੁਕਮਾ ਸਿੰਘ ਨੇ ਇਕ ਤਕੜੀ ਜੰਗੀ ਫ਼ੌਜ ਨਾਲ ਲੈ ਕੇ ਜੰਮੂ ਪਹਾੜ ਤੇ ਚੜ੍ਹਾਈ ਕਰ ਦਿੱਤੀ; ਦੂਜੇ ਪਾਸੇ ਮੀਆਂ ਮੋਟਾ ਨੂੰ, ਜਿਹੜਾ ਮਹਾਰਾਜਾ ਗੁਲਾਬ ਸਿੰਘ ਦੇ ਦਾਦੇ ਦਾ ਛੋਟਾ ਭਰਾ ਸੀ, ਜਦ ਇਹ ਖ਼ਬਰ ਮਿਲੀ ਤਾਂ ਉਹ ਮੁਕਾਬਲੇ ਲਈ ਤਿਆਰ ਹੋਇਆ ਅਤੇ ਰਾਜਪੂਤਾਂ ਦਾ ਲਸ਼ਕਰ ਲੈ ਕੇ ਰਾਹ ਵਿਚ ਜਾ ਉਤਰਿਆ ਅਤੇ ਜੰਮੂ ਸ਼ਹਰ ਤੋਂ ਇਕ ਕੋਹ ਦੀ ਵਿੱਥ ਤੇ ਗੁਮੱਟ ਤੇ ਦੱਰਾ ਮਹੇਸ਼ ਵਿਖੇ ਦੋਹਾਂ ਲਸ਼ਕਰਾਂ ਦਾ ਪਰਸਪਰ ਟਾਕਰਾ ਹੋ ਗਇਆ ਅਤੇ ਤਿੰਨ ਚਾਰ ਘੰਟੇ ਦੋਵੇਂ ਧਿਰਾਂ ਆਪਸ ਵਿਚ ਲੜਦੀਆਂ ਰਹੀਆਂ। ਸਿੱਖੀ ਫ਼ੌਜ ਕੋਲ ਤੋਪਾਂ ਬੰਦੂਕਾਂ ਤੇ ਹੋਰ ਜੰਗੀ ਸਾਮਾਨ ਬਹੁਤ ਜ਼ਿਆਦਾ ਸੀ ਤੇ ਸੰਖਿਆ ਵਿਚ ਵੀ ਉਹ ਵਧੇਰੀ ਸੀ; ਪਰ ਇਸ ਦੇ ਉਲਟ ਮੀਆਂ ਮੋਟਾ ਦੇ ਲਸ਼ਕਰ ਕੋਲ ਵਿਸ਼ੇਸ਼ ਸਾਜ਼-ਸਾਮਾਨ ਨ ਹੋਣ ਕਾਰਣ ਉਹ ਹੈਰਾਨ ਤੇ ਚਿੰਤਾਤੁਰ ਸੀ; ਇਸ ਲਈ ਸਿੱਖੀ ਫ਼ੌਜ ਨੂੰ ਹੀ ਵਿਜੈ ਦਾ ਮਾਣ ਪ੍ਰਾਪਤ ਹੋਇਆ। ਇਸ ਲੜਾਈ ਵਿਚ ਰਾਜਪੂਤਾਂ ਦੇ ਲਸ਼ਕਰ ਵਿਚ ਮਹਾਰਾਜਾ ਗੁਲਾਬ ਸਿੰਘ ਵੀ ਸ਼ਾਮਿਲ ਸੀ, ਜਿਹੜਾ ਉਸ ਵੇਲੇ ਮਸਾਂ ਸੋਲ੍ਹਾਂ ਸਾਲਾਂ ਦਾ ਸੀ; ਪਰ ਭਾਵੇਂ ਉਹ ਉਸ ਸਮੇਂ ਛੋਟੀ ਉਮਰ ਦਾ ਸੀ, ਪਰ ਫਿਰ ਵੀ ਉਹ ਮੈਦਾਨ ਵਿਚ ਵਧ ਵਧ ਕੇ ਤਲਵਾਰਾਂ ਚਲਾਉਂਦਾ ਸੀ ਤੇ ਜਿੱਧਰ ਜਾਂਦਾ, ਦੁਸ਼ਮਨਾਂ ਦੇ ਦਸਤਿਆਂ ਨੂੰ ਅੱਗੇ ਧਰ ਲੈਂਦਾ ਸੀ। ਉਸੇ ਆਯੂ ਵਿਚ ਮਹਾਰਾਜਾ ਗੁਲਾਬ ਸਿੰਘ ਨੂੰ ਸਿਕਾਰ ਦਾ ਸ਼ੌਕ ਹੱਦੋਂ ਵੱਧ ਹੋ ਗਇਆ ਸੀ। ਇਕ ਦਿਨ ਉਸ ਨੇ ਆਪਣੇ ਦਾਦੇ ਦੇ ਘੋੜੇ ਉਤੇ ਆਪਣੇ ਹੱਥਾਂ ਨਾਲ ਜ਼ੀਨ ਪਾਈ ਤੇ ਉਸ ਪੁਰ ਸਵਾਰ ਹੋ ਕੇ ਸ਼ਿਕਾਰ ਨੂੰ ਨਿਕਲ ਗਇਆ; ਵਾਪਸੀ ਉਤੇ ਘੋੜਾ ਸਾਰਾ ਦਿਨ ਦੋੜਣ ਭੱਜਣ ਕਾਰਣ ਲੰਙ ਮਾਰਨ ਲਗ ਪਇਆ। ਇਹ ਵੇਖ ਕੇ ਉਸ ਦਾ ਦਾਦਾ ਬਹੁਤ ਗੁੱਸੇ ਹੋਇਆ ਤੇ ਉਸ ਨੇ ਕਹਿਆ ਕਿ 'ਜਦ ਤੂੰ ਆਪਣੀ ਕਮਾਈ ਨਾਲ ਘੋੜਾ ਮੁਲ ਲੈ ਕੇ ਬੰਨ੍ਹੇਂਗਾ, ਤਾਂ ਤੈਨੂੰ ਉਸ ਦੀ ਕਦਰ ਕੀਮਤ ਹੋਵੇਗੀ; ਹੁਣ ਤੈਨੂੰ ਪਿਉ ਦੇ ਮਾਲ ਦੀ ਕੀ ਕਦਰ ਹੈ, ਤੇਰੇ ਲਈ ਇਹ ਤਾਂ ਮੁਫਤ ਦਾ ਮਾਲ ਹੈ। ਇਹ ਗੱਲ ਮਹਾਰਾਜਾ ਗੁਲਾਬ ਸਿੰਘ ਦੇ ਦਿਲ ਨੂੰ ਬੜੀ ਚੁਭੀ ਤੇ ਉਸ ਨੇ ਆਪਣੀ ਮਾਤਾ ਕੋਲੋਂ ਥੋੜਾ ਬਹੁਤ ਗਹਣਾ ਗੱਟਾ ਲੈ ਕੇ ਇਕ ਘੋੜਾ ਖਰੀਦਿਆ ਤੇ ਇੱਛਾ ਕੀਤੀ ਕਿ ਕਿਸੇ ਥਾਂ ਨੌਕਰੀ ਕਰ ਕੇ ਰਿਆਸਤੀ ਠਾਠ-ਬਾਠ ਬਣਾ ਲਵੇ। ਉਨ੍ਹਾਂ ਦਿਨਾਂ ਵਿਚ ਇਹ ਗੱਲ ਆਮ ਮਸ਼ਹੂਰ ਸੀ ਕਿ ਕਾਬਲ ਦਾ ਬਾਦਸ਼ਾਹ ਸ਼ਾਹ ਸ਼ੁਜਾਉਲਮੁਲਕ ਨਵੀਂ ਫ਼ੌਜ ਭਰਤੀ ਕਰ ਰਹਿਆ ਹੈ; ਇਸ ਲਈ ਉਸ ਨੇ ਵੀ ਆਪਣੇ ਨੌਕਰਾਂ ਫੇਰੂ ਝਿਊਰ ਤੇ ਮੀਆਂ ਜੈ ਸਿੰਘ ਰੋਦਾਲ ਨੂੰ ਨਾਲ ਲੈ ਕੇ ਪਿਸ਼ਾਵਰ ਜਾਣ ਦਾ ਦ੍ਰਿੜ੍ਹ ਨਿਸ਼ਚਾ ਕਰ ਲਇਆ। ਪਰ ਜਦ ਸਿੰਧ ਦਰਿਆ ਦੇ ਕੰਢੇ ਪੁੱਜਾ ਤਾਂ ਦੋਹਾਂ ਨੌਕਰਾਂ ਨੇ ਨਾਲ ਜਾਣ ਤੋਂ ਨਾਂਹ ਕਰ ਦਿੱਤੀ, ਕਿਉਂਜੋ ਉਹ ਨਹੀਂ ਚਾਹੁੰਦੇ ਸਨ ਕਿ ਹਿੰਦੂ ਹੁੰਦਿਆਂ ਹੋਇਆਂ ਮੁਸਲਮਾਨ ਬਾਦਸ਼ਾਹ ਦੀ ਨੌਕਰੀ ਕਰਨ। ਮਜਬੂਰ ਹੋ ਕੇ ਮਹਾਰਾਜਾ ਗੁਲਾਬ ਸਿੰਘ ਉਥੋਂ ਪਰਤ ਆਇਆ ਤੇ ਉਸ ਨੇ 'ਕੱਲਮ' ਕਲੇ' ਬਿਨਾਂ ਕਿਸੇ ਯਾਰ ਦੋਸਤ ਦੇ, ਸਫ਼ਰ ਕਰਨਾ ਉਚਿਤ ਨ ਸਮਝਿਆ। ਮਹਾਰਾਜਾ ਰਣਜੀਤ ਸਿੰਘ ਦੇ ਹੁਕਮ ਨਾਲ ਉਸ ਸਮੇਂ ਪਹਾੜੀ ਇਲਾਕੇ

ਦਾ ਪਰਗਨਾ ਸੁਖੋਂ ਸਰਦਾਰ ਨਿਹਾਲ ਸਿੰਘ ਅਟਾਰੀਵਾਲੇ ਦੀ ਜਾਗੀਰ ਵਿਚ ਦਿੱਤਾ ਜਾ ਚੁੱਕਾ ਸੀ ਤੇ ਸਰਦਾਰ ਨਿਹਾਲ ਸਿੰਘ ਵਲੋਂ ਖ਼ੁਸ਼ਵਕਤ ਰਾਏ ਨਾਮ ਦਾ ਇਕ ਕਾਰਿੰਦਾ ਇਸ ਪਰਗਨੇ ਦਾ ਹਾਕਿਮ ਸੀ, ਪਰ ਨਵੀਂ ਨਵੀ ਅਮਲਦਾਰੀ ਹੋਣ ਦੇ ਕਾਰਣ ਮਲਕੀਆ ਲੋਕ ਉਸ ਦੀ ਅਧੀਨਗੀ, ਜਿਵੇਂ ਕਿ ਚਾਹੀਦੀ ਸੀ, ਪ੍ਰਵਾਨ ਨਹੀਂ ਕਰਦੇ ਸਨ, ਇਸ ਲਈ ਉਸ ਨੇ ਨਵੀਂ ਫ਼ੌਜ ਭਰਤੀ ਕਰਨੀ ਸ਼ੁਰੂ ਕੀਤੀ ਸੀ। ਮਹਾਰਾਜਾ ਗੁਲਾਬ ਸਿੰਘ ਦੀ ਨੀਅਤ ਹੋਈ, ਕਿ ਉਸ ਫ਼ੌਜ ਵਿਚ ਭਰਤੀ ਹੋ ਕੇ ਸਰਦਾਰ ਨਿਹਾਲ ਸਿੰਘ ਦੀ ਨੌਕਰੀ ਕਰ ਲਵੇ; ਇਸ ਪੁਰ ਉਹ ਦੀਵਾਨ ਖ਼ੁਸ਼ਵਕਤ ਰਾਏ ਕੋਲ ਨੌਕਰੀ ਦੀ ਨੀਅਤ ਨਾਲ ਗਇਆ। ਜਦ ਉਸ ਨੂੰ ਇਹ ਪਤਾ ਲੱਗਾ ਕਿ ਗੁਲਾਬ ਸਿੰਘ ਇਕ ਉਚੇਰੇ ਖ਼ਾਨਦਾਨ ਦਾ ਵਿਅਕਤੀ ਹੈ ਤਾਂ ਉਸ ਨੇ ਉਸ ਦੀ ਬੜੀ ਇੱਜ਼ਤ ਕੀਤੀ ਤੇ ਮਹਾਰਾਜਾ ਦੇ ਸਾਥੀ ਸਿਪਾਹੀਆਂ ਸਮੇਤ ਉਸ ਦਾ ਦੋ ਸੌ ਰੁਪਿਆ ਮਹੀਨਾ ਬੰਨ੍ਹ ਦਿੱਤਾ ਤੇ ਹੁਕਮ ਦਿੱਤਾ ਤੇ ਉਹ ਸਾਂਗ ਵਿਖੇ ਇਕ ਕਿਲ੍ਹਾ ਬਣਵਾਉਣ। ਇਲਾਕੇ ਦੇ ਜ਼ਿਮੀਂਦਾਰ ਇਸ ਗੱਲ ਦੀ ਵਿਰੋਧਤਾ ਕਰਨ ਲੱਗੇ ਤੇ ਲੜਨ ਲਈ ਤਿਆਰ ਹੋ ਗਏ; ਉਹ ਨਹੀਂ ਚਾਹੁੰਦੇ ਸਨ ਕਿ ਉਥੇ ਕਿਲ੍ਹੇ ਦੀ ਉਸਾਰੀ ਕੀਤੀ ਜਾਵੇ। ਦੀਵਾਨ ਨੇ ਜ਼ਿਮੀਂਦਾਰਾਂ ਨੂੰ ਸੋਧਣ ਲਈ ਆਪਣੀ ਫ਼ੌਜ ਨਿਯੁਕਤ ਕੀਤੀ : ਜ਼ਿਮੀਂਦਾਰ ਮੁਕਾਬਲੇ ਤੇ ਨਿਕਲ ਆਏ ਅਤੇ ਅਜੇਹੇ ਡੱਟ ਕੇ ਲੜੇ ਕਿ ਦੀਵਾਨ ਦੀ ਫ਼ੌਜ ਭੱਜ ਨਿਕਲੀ। ਉਸ ਸਮੇਂ ਇਸ ਬਹਾਦਰ ਤੇ ਦਲੇਰ ਸੂਰਮੇ ਨੇ ਰੁਸਤਮ ਤੇ ਅਸਫੰਦਯਾਰ ਵਾਲੀ ਸੂਰਮਤਾਈ ਵਿਖਾਈ ਅਤੇ ਆਪਣੇ ਸਾਥੀਆਂ ਨਾਲ ਦੁਸ਼ਮਨਾਂ ਤੇ ਅਜੇਹੇ ਸਖ਼ਤ ਹਮਲੇ ਤੇ ਵਾਰ ਕੀਤੇ ਤੇ ਉਨ੍ਹਾਂ ਵਿਚੋਂ ਬਹੁਤ ਸਾਰ ਮਾਰੇ ਘੱਤ ਤੇ ਬਾਕੀ ਦੇ ਮੈਦਾਨ ਛੱਡ ਕੇ ਨੱਸ ਗਏ। ਦੀਵਾਨ ਖੁਸ਼ਵਕਤ ਰਾਏ ਉਸ ਦੇ ਅਜੇਹੇ ਬਹਾਦਰੀ ਦੇ ਸਾਖਿਆਤ ਕਾਰਨਾਮੇ ਤੋਂ ਬੜਾ ਖ਼ੁਸ਼ ਹੋਇਆ। ਉਨ੍ਹਾਂ ਦਿਨਾਂ ਵਿਚ ਲਾਹੌਰ ਦੇ ਮਾਲਿਕ ਮਹਾਰਾਜਾ ਰਣਜੀਤ ਸਿੰਘ ਨੇ ਇਹ ਨਿਸ਼ਚਾ ਕੀਤਾ ਕਿ ਸਵਾਰ ਰਾਜਪੂਤ ਡੋਗਰਿਆਂ ਦੀ ਇਕ ਅਜੇਹੀ ਰੈਜਮੈਂਟ ਭਰਤੀ ਕੀਤੀ ਜਾਏ ਜਿਸ ਵਿਚ ਚੰਗੇ ਚੰਗੇ ਉੱਘੇ ਖ਼ਾਨਦਾਨੀ ਸਵਾਰ ਤੇ ਉਚੱ-ਕੁਲੀਨ ਲੜਾਕੇ ਸਿਪਾਹੀ ਹੋਣ। ਇਸ ਕੰਮ ਦੀ ਪੂਰਤੀ ਲਈ ਮੀਆਂ ਮੋਟਾ ਜਮਵਾਲ ਦੇ ਨਾਮ ਹੁਕਮ ਜਾਰੀ ਹੋਇਆ, ਤੇ ਉਸ ਨੂੰ ਮਹਾਰਾਜਾ ਦੀ ਹਜ਼ੂਰੀ ਵਿਚ ਬੁਲਾਇਆ ਗਇਆ। ਜਦ ਇਹ ਖ਼ੁਸ਼ਖਬਰੀ ਜੰਮੂ ਵਿਚ ਪਹੁੰਚੀ, ਤਾਂ ਰਾਜਾ ਰਣਜੀਤ ਦੇਵ ਦੇ ਰਾਜ ਸਮੇਂ ਦੇ ਫ਼ੌਜੀ ਤੇ ਦੂਜੇ ਲੋਕ ਜਿਹੜੇ ਰੋਟੀ ਹੱਥੋਂ ਆਤੁਰ ਸਨ ਤੇ ਥਾਂ ਥਾਂ ਵਿਹਲੇ ਫਿਰ ਰਹੇ ਸਨ, ਨੌਕਰੀ ਦੀ ਨੀਅਤ ਨਾਲ ਮੀਆਂ ਮੋਟਾ ਪਾਸ ਹਾਜ਼ਿਰ ਹੋਏ ਅਤੇ ਮੀਆਂ ਕਿਸ਼ੋਰ ਸਿੰਘ ਵੀ ਆਪਣੇ ਤਿੰਨਾਂ ਪੁੱਤਰਾਂ-ਗੁਲਾਬ ਸਿੰਘ, ਧਿਆਨ ਸਿੰਘ ਤੇ ਸੁਚੇਤ ਸਿੰਘ ਨਾਲ ਇਕੱਤਰ ਹੋਇਆ। ਇਹ ਤਿੰਨੇ ਪੁੱਤਰ ਸ਼ਕਤੀਸ਼ਾਲੀ, ਬਹਾਦਰ ਤੇ ਪਹਲਵਾਨ ਸਨ। ਮੀਆਂ ਮੋਟਾ ਇਨ੍ਹਾਂ ਸਾਰਿਆਂ ਨੂੰ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਹਾਜ਼ਿਰ ਹੋਇਆ ਤੇ ਮਾਣ ਸਤਿਕਾਰ ਪ੍ਰਾਪਤ ਕੀਤਾ। ਹਾਜ਼ਿਰੀ ਸਮੇਂ ਮੀਆਂ ਮੋਟਾ ਨੇ ਹਰ ਇਕ ਦੇ ਖ਼ਾਨਦਾਨੀ ਗੁਣ ਤੇ ਵਸਫ਼ ਬਿਆਨ ਕੀਤੇ ਤੇ ਉਨ੍ਹਾਂ ਵਿਚੋਂ ਜਿੱਨੇ ਆਦਮੀ ਵੀ ਮਾਣ ਸਤਿਕਾਰ ਤੇ ਇੱਜ਼ਤ ਦੇ ਯੋਗ ਸਨ, ਉਨ੍ਹਾਂ ਨੂੰ ਉਹੋ ਜੇਹਾ ਮਾਣ ਦਿਵਾਉਣ ਲਈ ਉਸ ਨੇ ਪੂਰੇ ਯਤਨ ਕੀਤੇ। ਮਹਾਰਾਜਾ ਰਣਜੀਤ ਸਿੰਘ ਪਹਲਾਂ ਵੀ ਇਸ ਉੱਤਮ ਖਾਨਦਾਨ ਦੀਆਂ ਸਿਫ਼ਤਾਂ

ਸੁਣ ਚੁੱਕਾ ਸੀ ਤੇ ਮੀਆਂ ਜ਼ੋਰਵਾਰ ਸਿੰਘ ਦੀਆਂ ਬਹਾਦਰੀਆਂ ਤੇ ਪਹਲਵਾਨੀਆਂ ਦੀਆਂ ਕਹਾਣੀਆਂ ਲੋਕਾਂ ਦੀ ਜ਼ਬਾਨੀ ਕਈ ਵਾਰ ਉਸ ਦੇ ਕੰਨੀਂ ਪਈਆਂ ਸਨ, ਇਸ ਲਈ ਉਸ ਨੇ ਮੀਆਂ ਕਿਸ਼ੋਰ ਸਿੰਘ ਦੀ ਬੜੀ ਇੱਜ਼ਤ ਕੀਤੀ ਤੇ ਮਹਾਰਾਜਾ ਚਾਹੁੰਦਾ ਸੀ ਕਿ ਉਸ ਪਿਆਰੇ ਖ਼ਾਨਦਾਨ ਦਾ ਮਾਣ-ਸਤਿਕਾਰ ਉਸ ਦੇ ਦਰਬਾਰ ਵਿਚ ਬਣਿਆ ਰਹੇ ! ਅਖ਼ੀਰ ਮਹਾਰਾਜਾ ਨੇ ਮੀਆਂ ਕਿਸ਼ੋਰ ਸਿੰਘ ਨੂੰ ਉਸ ਦੇ ਤਿੰਨਾਂ ਪੁੱਤਰਾਂ ਸਮੇਤ ਦਰਬਾਰ ਦੇ ਸਰਦਾਰਾਂ ਵਿਚ ਨੌਕਰ ਰੱਖ ਲਇਆ। ਇਹ ਇਸ ਖ਼ਾਨਦਾਨ ਦੀ ਪਹਲੀ ਹਾਜ਼ਿਰੀ ਸੀ, ਜਿਹੜੀ ਸੰਮਤ ੧੮੬੭ ਬਿ. ਵਿਚ ਸਿਆਲਕੋਟ ਤੋਂ ਦਸ ਕੋਹ ਦੱਖਣ ਵਲ ਡਸਕਾ ਵਿਖੇ ਮਹਾਰਾਜਾ ਰਣਜੀਤ ਸਿੰਘ ਦੇ ਹਜ਼ੂਰ ਅਮਲ ਵਿਚ ਆਈ। ਮੀਆਂ ਕਿਸ਼ੋਰ ਸਿੰਘ ਦੇ ਤਿੰਨਾਂ ਪੁੱਤਰਾਂ ਨੂੰ ਤਾਂ ਜੰਗੀ ਸਵਾਰਾਂ ਤੇ ਦੁਸ਼ਮਨਾਂ ਨੂੰ ਸੋਧਣ ਸੰਵਾਰਨ ਵਾਲੀਆਂ ਫ਼ੌਜਾਂ ਵਿਚ ਸੱਠ ਸੱਠ ਰੁਪਏ ਮਹੀਨੇ ਤੇ ਨੌਕਰ ਰੱਖ ਲਇਆ ਗਇਆ ਅਤੇ ਮੀਆਂ ਮੋਟਾ ਦੀ ਕੋਸ਼ਿਸ਼ ਤੇ ਹਿੰਮਤ ਸਦਕਾ ਉੱਤਮ, ਜਵਾਲਾ ਤੇ ਸ਼ਾਮ ਸਿੰਘ ਭਦਰਵਾਲ ਨੂੰ ਇਕ ਇਕ ਰੁਪਿਆ ਪ੍ਰਤਿਦਿਨ ਦੇ ਹਿਸਾਬ ਨਾਲ ਭਰਤੀ ਕਰ ਲਇਆ ਗਇਆ।

ਸੰਮਤ ੧੮੭੮ ਬਿ. ਵਿਚ ਜਦ ਕਾਬਲ ਰਾਜ ਦੇ ਵਜ਼ੀਰ ਫ਼ਤਹ ਖਾਂ ਨੇ ਮਹਾਰਾਜਾ ਰਣਜੀਤ ਸਿੰਘ ਪਾਸੋਂ ਸਹਾਇਤਾ ਮੰਗੀ ਤੇ ਬੇਨਤੀ ਕੀਤੀ ਕਿ ਮਹਾਰਾਜਾ ਉਸ ਨੂੰ ਮਦਦ ਦੇ ਕੇ ਅਤਾ ਮੁਹੰਮਦ ਖਾਂ ਬਾਗ਼ੀ ਪਾਸੋਂ ਕਸ਼ਮੀਰ ਦਾ ਇਲਾਕਾ ਵਾਪਸ ਦਵਾ ਦੇਵੇ, ਤਾਂ ਮਹਾਰਾਜਾ ਨੇ ਉਸ ਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਦੀਵਾਨ ਮੁਹੱਕਮ ਚੰਦ ਨੂੰ ਇਕ ਸਯੋਗ ਤੇ ਚੁਸਤ ਫ਼ੌਜ ਦੇ ਕੇ ਕਸ਼ਮੀਰ ਵਲ ਭੇਜਿਆ; ਇਸ ਫ਼ੌਜ ਵਿਚ ਗੁਲਾਬ ਸਿੰਘ ਵੀ ਸ਼ਾਮਿਲ ਸੀ। ਵਿਦੇਸ਼ੀ ਪਠਾਣਾਂ ਦੀ ਇਸ ਜੰਗ ਵਿਚ ਉਸ ਨੇ ਬਹਾਦਰੀ ਤੇ ਸੂਰਮਗਤੀ ਦੇ ਬੜੇ ਕਾਰਨਾਮੇ ਵਿਖਾਏ ਤੇ ਮਹਾਰਾਜਾ ਪਾਸੋਂ ਸਿਰੋਪਾ ਪ੍ਰਾਪਤ ਕੀਤਾ। ਫੇਰ ਜਦ ਕਿਲ੍ਹਾ ਅਟਕ ਤੇ ਕਬਜ਼ਾ ਹੋ ਜਾਣ ਪਿਛੋਂ ਵਜ਼ੀਰ ਫ਼ਤਹ ਖਾਂ ਨੇ ਇਹ ਨੀਅਤ ਧਾਰੀ ਕਿ ਅਟਕ ਦਾ ਕਿਲ੍ਹਾ ਮਹਾਰਾਜਾ ਰਣਜੀਤ ਸਿੰਘ ਦੇ ਕਬਜ਼ੇ ਤੇ ਅਧਿਕਾਰ ਤੋਂ ਛੁਡਵਾ ਲਏ ਤੇ ਅਣਗਿਣਤ ਫ਼ੌਜ ਲਿਆ ਕੇ ਕਿਲ੍ਹੇ ਦਾ ਘੇਰਾ ਘੱਤ ਲਇਆ, ਤਾਂ ਉਸ ਮੁਹਿੰਮ ਲਈ ਵੀ ਮਹਾਰਾਜਾ ਨੇ ਦੀਵਾਨ ਮੁਹੱਕਮ ਚੰਦ ਨੂੰ ਗੁਲਾਬ ਸਿੰਘ ਦੀ ਕਮਾਨ ਹੇਠ ਇਕ ਫ਼ੌਜ ਦੇ ਕੇ ਨਿਯੁਕਤ ਕੀਤਾ। ਇਸ ਜੰਗ ਵਿਚ ਗੁਲਾਬ ਸਿੰਘ ਦਾ ਪਿਤਾ ਮੀਆਂ ਕਿਸ਼ੋਰ ਸਿੰਘ ਵੀ ਹਾਜ਼ਿਰ ਸੀ। ਪਹਾੜੀ ਰੈਜਮੈਂਟ ਨੇ ਅਫ਼ਗਾਨਾਂ ਦੇ ਵੱਡੇ ਵੱਡੇ ਹਮਲੇ ਰੋਕੇ ਤੇ ਸੈਂਕੜੇ ਦੁਸ਼ਮਨਾਂ ਨੂੰ ਤਲਵਾਰ ਦੀ ਭੇਟ ਕੀਤਾ। ਮੀਆਂ ਕਿਸ਼ੋਰ ਸਿੰਘ ਵੀ ਫੱਟੜ ਹੋ ਗਇਆ। ਜਦ ਸਿੱਖ ਫ਼ੌਜ ਨੇ ਅਫ਼ਗਾਨਾਂ ਤੇ ਵਿਜੈ ਪ੍ਰਾਪਤ ਕਰ ਲਈ ਤੇ ਅਫ਼ਗਾਨੀ ਲਸ਼ਕਰ ਪਿਸ਼ਾਵਰ ਵਲ ਭੱਜ ਗਇਆ ਅਤੇ ਸਿੱਖ ਫ਼ੌਜ ਲਾਹੌਰ ਪਰਤ ਆਈ, ਤਾਂ ਦੀਵਾਨ ਮੁਹੱਕਮ ਚੰਦ ਨੇ ਮੀਆਂ ਕਿਸ਼ੋਰ ਸਿੰਘ ਤੇ ਉਸ ਦੇ ਪੁੱਤਰਾਂ ਦੀ ਬਹਾਦਰੀ ਤੇ ਦਲੇਰੀ ਦਾ ਹਾਲ ਮਹਾਰਾਜਾ ਰਣਜੀਤ ਸਿੰਘ ਦੇ ਸਨਮੁਖ ਵਰਣਨ ਕੀਤਾ, ਜਿਸ ਪੁਰ ਮਹਾਰਾਜਾ ਰਣਜੀਤ ਸਿੰਘ ਬਹੁਤ ਪ੍ਰਸੰਨ ਹੋਇਆ ਤੇ ਉਸ ਨੇ ਉਨ੍ਹਾਂ ਨੂੰ ਉੱਚ ਪਦਵੀ ਤੇ ਜਾਗੀਰ ਦੇ ਕੇ ਨਿਹਾਲ ਕੀਤਾ। ਉਨ੍ਹਾਂ ਦਿਨਾਂ ਵਿਚ ਰਾਣੀ ਭਦਰਵਾਲ ਦੀ ਸ਼ਹ ਅਤੇ ਉਕਸਾਹਟ ਤੇ ਮੀਆਂ ਮੋਟਾ ਜਮਵਾਲ ਜੰਮੂ ਵਿਚ ਕਤਲ ਕਰ ਦਿੱਤਾ ਗਇਆ। ਉਸ ਸੂਰਮੇ ਦੇ ਕਤਲ ਦਾ ਵਿਸਤਾਰਪੂਰਵਕ ਵਰਣਨ

ਇਸ ਪ੍ਰਕਾਰ ਹੈ : 'ਕਿ ਜਦ ਰਾਜਾ ਦਲੇਲ ਸਿੰਘ ਦੇ ਪੁੱਤਰ ਰਾਜਾ ਜੀਤ ਸਿੰਘ ਦਾ ਰਾਜ ਜੰਮੂ ਵਿਚ ਅਤਿ ਕੰਮਜ਼ੋਰ ਤੇ ਸ਼ਕਤੀਹੀਨ ਹੋ ਗਇਆ ਅਤੇ ਉਸ ਦੀ ਪਤਨੀ ਰਾਣੀ ਭਦਰਵਾਲ ਆਪਣੇ ਪਤੀ ਦੀ ਮਰਜ਼ੀ ਦੇ ਵਿਰੁੱਧ ਰਾਜ ਦੇ ਕੰਮ-ਕਾਜ ਵਿਚ ਦਖ਼ਲ ਦੇਣ ਲਗ ਪਈ ਤਾਂ ਪੱਤੀ ਪਤਨੀ ਵਿਚਕਾਰ ਲੜਾਈ-ਭੜਾਈ ਤੇ ਝਗੜੇ ਫ਼ਸਾਦ ਦੀ ਅੱਗ ਭੜਕ ਉਠੀ। ਮੀਆਂ ਮੋਟਾ ਨੇ ਵਿਚ ਪੈ ਕੇ ਸੁਲਹ ਕਰਵਾ ਦਿੱਤੀ ਅਤੇ ਰਾਣੀ ਨੂੰ ਰਾਜ ਤੋਂ ਵੰਚਿਤ ਕਰ ਕੇ ਜਗਾਨੂਰਾ ਦਾ ਇਲਾਕਾ ਉਸ ਨੂੰ ਜਾਗੀਰ ਵਿਚ ਦਿਵਾ ਦਿੱਤਾ। ਪਰ ਰਾਣੀ ਇਸ ਗੱਲ ਤੇ ਰਾਜ਼ੀ ਨ ਹੋਈ ; ਸਗੋਂ ਉਹ ਚਾਹੁੰਦੀ ਸੀ, ਕਿ ਕਿਸੇ ਤਰ੍ਹਾਂ ਮੀਆਂ ਮੋਟਾ ਨੂੰ ਕਤਲ ਕਰਵਾ ਕੇ ਉਸ ਦੇ ਕਬਜ਼ੇ ਤੇ ਅਧਿਕਾਰ ਤੋਂ ਮੁਕਤ ਹੋ ਜਾਵੇ। ਇੱਨੇ ਵਿਚ ਇਹ ਖ਼ਬਰ ਮਸ਼ਹੂਰ ਹੋ ਗਈ ਕਿ ਮਹਾਰਾਜਾ ਰਣਜੀਤ ਸਿੰਘ ਦਾ ਸਕਾ ਪੁੱਤਰ ਸ਼ਹਜ਼ਾਦਾ ਖੜਕ ਸਿੰਘ , ਜਿਹੜਾ ਪਹਾੜੀ ਤਰਾਈ ਦੀਆਂ ਜਿੱਤਾਂ ਵਿਚ ਜੁਟਿਆ ਹੋਇਆ ਸੀ , ਪਰਮੰਡਲ ਦੇ ਨੇੜੇ ਆ ਲੱਥਾ ਹੈ। ਰਾਣੀ ਭਦਰਵਾਲ, ਜਿਹੜੀ ਮੀਆਂ ਮੋਟਾ ਤੇ ਰਾਜਾ ਜੀਤ ਸਿੰਘ ਦੀ ਵੈਰਨ ਸੀ, ਇਸ ਗੱਲ ਲਈ ਤਿਆਰ ਹੋ ਗਈ, ਕਿ ਸ਼ਹਜ਼ਾਦਾ ਖੜਕ ਸਿੰਘ ਨੂੰ ਜੰਮੂ ਬੁਲਵਾ ਕੇ ਪਹਾੜ ਦਾ ਸਾਰਾ ਇਲਾਕਾ ਉਸ ਦੇ ਹਵਾਲੇ ਕਰ ਦੇਵੇ। ਇਸ ਪੁਰ ਉਸ ਨੇ ਸਭ ਤੋਂ ਚੋਰੀ ਛੁਪੇ ਇਕ ਗੁਪਤ ਅਰਜ਼ੀ ਭੱਯਾ ਰਾਮ ਸਿੰਘ ਦੇ ਰਾਹੀਂ ਸ਼ਹਜ਼ਾਦਾ ਦੀ ਸੇਵਾ ਵਿਚ ਭੇਜੀ ਅਤੇ ਬੇਨਤੀ ਕੀਤੀ ਕਿ ਜੇਕਰ ਸ਼ਹਜ਼ਾਦਾ ਉਧਰ ਆ ਪਧਾਰੇ ਤਾਂ ਪਹਾੜ ਦਾ ਬਹੁਤ ਸਾਰਾ ਇਲਾਕਾ ਉਸ ਦੇ ਅਧਿਕਾਰ ਹੇਠ ਆ ਜਾਵੇਗਾ। ਇਹ ਖ਼ਬਰ ਮੀਆਂ ਮੋਟਾ ਨੂੰ ਵੀ ਪਹੁੰਚੀ। ਉਸ ਨੇ ਵੀ ਇਕ ਬੇਨਤੀ-ਪਤ੍ਰ ਸ਼ਹਜ਼ਾਦਾ ਦੀ ਸੇਵਾ ਵਿਚ ਭੇਜਿਆ, ਜਿਸ ਵਿਚ ਲਿਖਿਆ ਕਿ ਜੇਕਰ ਸ਼ਹਜ਼ਾਦਾ ਜੰਮੂ ਪਧਾਰੇ ਤਾਂ ਰਾਜਾ ਜੀਤ ਸਿੰਘ ਅਧੀਨਗੀ ਤੇ ਤਾਬਿਆਦਾਰੀ ਲਈ ਹਾਜ਼ਿਰ ਹੈ। ਉਹ ਸਰਕਾਰ ਦੇ ਕਿਸੇ ਹੁਕਮ ਤੋਂ ਮੂੰਹ ਨਹੀਂ ਮੋੜੇਗਾ । ਸ਼ਾਹਜ਼ਾਦਾ ਨੇ ਰਾਣੀ ਦੀ ਅਰਜ਼ੀ ਵਲ ਕੋਈ ਵਿਸ਼ੇਸ਼ ਧਿਆਨ ਨ ਦਿੱਤਾ ਅਤੇ ਮੀਆਂ ਮੋਟਾ ਦੀ ਬੇਨਤੀ ਪ੍ਰਵਾਨ ਕਰਦੇ ਹੋਇਆਂ ਪਰਮੰਡਲ ਤੋਂ ਤੂਣਾਵਾਲਾ ਖੂਹ ਦੇ ਰਸਤੇ ਨਗਰੋਟੇ ਆ ਉਤਰਿਆ ਅਤੇ ਸਾਰਾ ਹਾਲ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਲਿਖ ਘਲਿਆ ਅਤੇ ਕਬਜ਼ਾ ਕਰਨ ਦੀ ਆਗਿਆ ਮੰਗੀ । ਉਸ ਦੇ ਉੱਤਰ ਵਿਚ ਮਹਾਰਾਜਾ ਨੇ ਹੁਕਮ ਭੇਜਿਆ ਕਿ ਮੀਆਂ ਮੋਟਾ ਦੀ ਨੇਕ ਸਲਾਹ ਤੇ ਸ਼ੁਭ ਰਾਇ ਅਨੁਸਾਰ ਰਾਜਾ ਅਜੀਤ ਸਿੰਘ ਸ਼ਹਜ਼ਾਦਾ ਦੀ ਸੇਵਾ ਵਿਚ ਹਾਜ਼ਿਰ ਹੋਵੇ; ਅਤੇ ਇਸ ਗੱਲ ਦੀ ਆਗਿਆ ਦੇ ਦਿੱਤੀ ਕਿ ਸ਼ਹਜ਼ਾਦਾ ਜੰਮੂ ਦੇ ਇਲਾਕੇ ਵਿਚ ਬੇਸ਼ੱਕ ਆਪਣਾ ਕਬਜ਼ਾ ਤੇ ਅਧਿਕਾਰ ਜਮਾ ਲਵੇ ਅਤੇ ਰਾਜਾ ਅਜੀਤ ਸਿੰਘ ਲਈ ਗੁਜ਼ਾਰਾ ਆਦਿ ਨਿਸ਼ਚਿਤ ਕਰ ਦੇਵੇ । ਇਸ ਪੁਰ ਸ਼ਹਜ਼ਾਦਾ ਨੇ ਬਾਰਾਂ ਹਜ਼ਾਰ ਰੁਪਏ ਵਾਰਸ਼ਿਕ ਦੀ ਜਾਗੀਰ ਅਜੀਤ ਸਿੰਘ ਨੂੰ ਦੇ ਦਿੱਤੀ ਅਤੇ ਗੁਜਰਾਤ ਦੇ ਵਸਨੀਕ ਸਰਦਾਰ ਅਜੀਤ ਸਿੰਘ ਕਲਾਲ ਨੂੰ ਜੰਮੂ ਦੇ ਇਲਾਕੇ ਦਾ ਨਾਜ਼ਮ ਤੇ ਕਾਰਦਾਰ ਨਿਯੁਕਤ ਕੀਤਾ ਅਤੇ ਉਸ ਨੂੰ ਪੱਕੀ ਕੀਤੀ ਕਿ ਉਹ ਇਸ ਇਲਾਕੇ ਦਾ ਪ੍ਰਬੰਧ ਮੀਆਂ ਮੋਟਾ ਦੇ ਸਲਾਹ-ਮਸ਼ਵਰੇ ਨਾਲ ਕਰੇ ਤੇ ਆਪ ਸ਼ਹਜ਼ਾਦਾ ਲਾਹੌਰ ਨੂੰ ਚਲਾ ਗਇਆ। ਸ਼ਹਜ਼ਾਦਾ ਦੇ ਜਾਣ ਪਿੱਛੋਂ ਅਜੀਤ ਸਿੰਘ ਕਲਾਲ ਮਹਾਰਾਜਾ ਰਣਜੀਤ ਸਿੰਘ ਵਲੋਂ ਜੰਮੂ ਦੇ ਇਲਾਕੇ ਦਾ ਕਾਰਦਾਰ ਸਥਾਪਿਤ ਹੋਇਆ ਅਤੇ ਰਿਆਸਤ

ਦਾ ਮੁਖ-ਪ੍ਰਬੰਧਕ ਮੀਆਂ ਮੋਟਾ ਰਹਿਆ। ਇਹ ਗੱਲ ਰਾਣੀ ਭਦਰਵਾਲ ਨੂੰ ਬੜੀ ਭੈੜੀ ਲੱਗੀ ਤੇ ਉਸ ਨੇ ਕੁਝ ਇਕ ਸ਼ਰਾਰਤੀ ਲੋਕਾਂ ਨੂੰ ਵਿਚ ਪਾ ਕੇ ਕਾਰਦਾਰ ਨੂੰ ਇਹ ਅਖਵਾ ਭੇਜਿਆ ਕਿ 'ਜਦ ਤਕ ਮੀਆਂ ਮੋਟਾ ਵਿਚਕਾਰ ਹੈ, ਤੇਰੇ ਕੋਲੋਂ ਇਸ ਇਲਾਕੇ ਦਾ ਪ੍ਰਬੰਧ ਯੋਗ ਤਰ੍ਹਾਂ ਨਹੀਂ ਚੱਲ ਸਕੇਗਾ ਤੇ ਨ ਤੇਰੀ ਹਕੂਮਤ ਸਥਿਰ ਤੇ ਸਥਾਪਿਤ ਹੋ ਸਕੇਗੀ।' ਇਹ ਸੁਣ ਕੇ ਦੀਵਾਨ ਅਜੀਤ ਸਿੰਘ ਇਸ ਗੱਲ ਦੇ ਪਿੱਛੇ ਪੈ ਗਇਆ ਕਿ ਕਿਸੇ ਤਰ੍ਹਾਂ ਮੀਆਂ ਮੋਟਾ ਦਾ ਦਖ਼ਲ-ਦਾਖ਼ਿਲਾ ਰਾਜ-ਪ੍ਰਬੰਧ ਤੋਂ ਚੁਕਵਾ ਦੇਵੇ। ਅਖ਼ੀਰ ਰਾਣੀ ਭਦਰਵਾਲ ਨੇ ਤ੍ਰਹਿਡੂ ਤੇ ਸ਼ਤਰੂ ਆਦਿ ਜੇਹੇ ਬੇਤਰਸੇ ਤੇ ਜ਼ਾਲਿਮ ਅਤਿਆਚਾਰੀਆਂ ਨੂੰ ਇਸ ਕੰਮ ਤੇ ਨਿਯੁਕਤ ਕੀਤਾ ਕਿ ਉਹ ਯੋਗ ਮੌਕਾ ਵੇਖ ਕੇ ਮੀਆਂ ਮੋਟਾ ਨੂੰ ਕਤਲ ਕਰ ਦੇਣ; ਇਸ ਪੁਰ ਜਦ ਇਕ ਦਿਨ ਮੀਆਂ ਮੋਟਾ ਆਪਣੇ ਘਰ ਵਲ ਜਾ ਰਹਿਆ ਸੀ, ਕਿ ਰਾਹ ਵਿਚ ਉਹ ਜ਼ਾਲਿਮ ਤੇ ਬੇਤਰਸੇ ਬਦਮਾਸ਼ ਅਚੇਤ ਹੀ ਉਸ ਪੁਰ ਟੁੱਟ ਪਏ ਤੇ ਗੋਲੀਆਂ ਮਾਰ ਮਾਰ ਕੇ ਉਨ੍ਹਾਂ ਮੀਆਂ ਮੋਟਾ ਨੂੰ ਮਾਰ ਮੁਕਾਇਆ। ਕੁਝ ਮਹੀਨੇ ਪਿਛੋਂ ਮੀਆਂ ਮੋਟਾ ਦੇ ਦੋਵੇਂ ਕਾਤਲ-ਤ੍ਰਹਿਡੂ ਤੇ ਸ਼ਤਰੂ-ਬਾਬਾ ਮੀਹਾਂ ਸਿੰਘ ਤੇ ਮੂਲਕਰਾਜ ਬੇਦੀ ਰਾਹੀਂ ਲਾਹੌਰ ਦਰਬਾਰ ਵਿੱਚ ਆ ਕੇ ਨੌਕਰ ਹੋ ਗਏ। ਇਕ ਦਿਨ ਮੀਆਂ ਧਿਆਨ ਸਿੰਘ ਦਰਬਾਰ ਤੋਂ ਆਪਣੇ ਘਰ ਨੂੰ ਆ ਰਹਿਆ ਸੀ ਕਿ ਰਾਹ ਵਿਚ ਉਸ ਨੂੰ ਮੀਆਂ ਮੋਟਾ ਦਾ ਕਾਤਲ ਤ੍ਰਹਿਡੂ ਮਿਲ ਗਇਆ ਤੇ ਉਸ ਨੇ ਬੜੇ ਅਯੋਗ ਸ਼ਬਦ ਮੂੰਹੋਂ ਕਹੇ। ਮੀਆਂ ਧਿਆਨ ਸਿੰਘ ਬੜੇ ਠਰੰਮੇ ਵਾਲਾ ਤੇ ਨਰਮ ਸੁਭਾਉ ਵਾਲਾ ਵਿਅਕਤੀ ਸੀ, ਇਸ ਲਈ ਉਸ ਨੇ ਤ੍ਰਹਿਡੂ ਨੂੰ ਕੁਝ ਨ ਆਖਿਆ, ਪਰ ਜਦ ਇਸ ਗੱਲ ਦੀ ਚਰਚਾ ਗੁਲਾਬ ਸਿੰਘ ਦੇ ਸਾਮ੍ਹਣੇ ਕੀਤੀ ਤਾਂ ਉਹ ਗੁੱਸੇ ਨਾਲ ਲਾਲ-ਪੀਲਾ ਹੋ ਗਇਆ। ਦੂਜੇ ਦਿਨ ਜਦ ਦੋਵੇਂ ਭਰਾ, ਧਿਆਨ ਸਿੰਘ ਤੇ ਗੁਲਾਬ ਸਿੰਘ, ਦਰਬਾਰ ਤੋਂ ਨਿਕਲੇ ਤਾਂ ਲਾਹੌਰ ਸ਼ਹਰ ਦੇ ਭਾਟੀ ਦਰਵਾਜ਼ੇ ਦੇ ਨੇੜੇ ਦੋਵੇਂ ਕਾਤਲ, ਤ੍ਰਹਿਡੂ ਤੇ ਸ਼ਤਰੂ ਮਿਲ ਗਏ। ਗੁਲਾਬ ਸਿੰਘ ਨੇ ਧਿਆਨ ਸਿੰਘ ਨੂੰ ਕਹਿਆ ਕਿ ਤੂੰ ਤਾਂ ਸ਼ਤਰੂ ਨੂੰ ਬਿੱਲੇ ਲਾ ਦੇ, ਅਤੇ ਆਪ ਤ੍ਰਹਿਡੂ ਨੂੰ ਸੰਬੋਧਨ ਕਰ ਕੇ ਆਖਿਆ, ਕਿ 'ਓਏ ਗੋਲੀ ਦੇ ਪੁੱਤਰ, ਲੂਣ-ਹਰਾਮੀ ਤੇ ਅਕ੍ਰਿਤਘਣ! ਠਹਰ ਜਾ, ਤੇ ਜਿਹੜੇ ਅਯੋਗ ਸ਼ਬਦ ਤੂੰ ਕੱਲ ਕਹੇ ਸਨ, ਅੱਜ ਫੇਰ ਕਹੁ'। ਇਹ ਕਹ ਕੇ ਬੰਦੂਕ ਉਸ ਤੇ ਸਰ ਕਰ ਦਿੱਤੀ, ਜਿਸ ਨਾਲ ਉਹ ਉਥੇ ਹੀ ਢੇਰ ਹੋ ਗਇਆ। ਉਧਰ ਧਿਆਨ ਸਿੰਘ ਨੇ ਜਿਹੜੀ ਬੰਦੂਕ ਸ਼ਤਰੂ ਦੇ ਸਿਰ ਵਲ ਸਰ ਕੀਤੀ, ਉਸ ਦਾ ਨਿਸ਼ਾਨਾ ਚੁਕ ਗਇਆ ਤੇ ਉਹ ਘਾਬਰਿਆ ਹੋਇਆ ਇਕ ਜਾਂਦੇ ਹੋਏ ਹਾਥੀ ਹੇਠ ਹੋ ਗਇਆ। ਧਿਆਨ ਸਿੰਘ ਝੱਟਪਟ ਘੋੜੇ ਤੋਂ ਉਤਰਿਆ ਤੇ ਤਲਵਾਰ ਮਿਆਨ 'ਚੋਂ ਧੂਰਹ ਕੇ ਸਤਰੂ ਵਲ ਦੌੜਿਆ; ਪਰ ਲੋਕ ਵਿਚਕਾਰ ਆ ਗਏ ਅਤੇ ਸ਼ਤਰੂ ਜਾਨ ਬਚਾ ਕੇ ਨੱਸ ਗਇਆ। ਜਦ ਇਹ ਅਚਾਨਕ ਦੁਰਘਟਨਾ ਵਾਪਰੀ ਤਾਂ ਸਾਰੇ ਸ਼ਹਰ ਵਿਚ ਰੌਲਾ ਪੈ ਗਇਆ ਕਿ ਅੱਜ ਮੀਆਂ ਗੁਲਾਬ ਸਿੰਘ ਨੇ ਫਲਾਨੇ ਥਾਂ ਫਲਾਨਾ ਖ਼ੂਨ ਕਰ ਦਿੱਤਾ ਹੈ। ਸ਼ਾਹੀ ਜਵਾਬ-ਤਲਬੀ ਤੇ ਪੁੱਛ-ਪੜਤਾਲ ਦਾ ਇਸ ਵਿਚ ਵੱਡਾ ਡਰ ਸੀ; ਇਸ ਲਈ ਮੀਆਂ ਗੁਲਾਬ ਸਿੰਘ ਤੇ ਧਿਆਨ ਸਿੰਘ ਸਾਰੀ ਗੱਲ ਦੱਸਣ ਲਈ ਆਪ ਮਹਾਰਾਜਾ ਦੇ ਹਜ਼ੂਰ ਹਾਜ਼ਿਰ ਹੋ ਗਏ। ਜਦ ਡਿਉਢੀ ਤੇ ਪਹੁੰਚੇ ਤਾਂ ਹੁਕਮ ਮਿਲਿਆ, ਕਿ ਹਥਿਆਰ ਆਦਿ ਲਾਹ ਕੇ ਸਨਮੁਖ ਆਉਣ।

ਉਨ੍ਹਾਂ ਨੇ ਇਨਕਾਰ ਕਰ ਦਿੱਤਾ ਤੇ ਉੱਤਰ ਦਿੱਤਾ, ਕਿ 'ਅਸੀਂ ਸਾਮ੍ਹਣੇ ਹਾਜ਼ਰ ਹੋਣ ਪੁਰ ਆਪਣੇ ਆਪ ਹਥਿਆਰ ਲਾਹ ਕੇ ਰੱਖ ਦਿਆਂਗੇ, ਪਰ ਇਥੇ ਡਿਉੜ੍ਹੀ ਦੇ ਬਾਹਰ ਨਹੀਂ ਲਾਹ ਸਕਦੇ'। ਮਹਾਰਾਜਾ ਨੇ ਅੰਦਰੋਂ ਆਪਣੀ ਮੋਤੀਆਂ ਦੀ ਮਾਲਾ ਨਿਸ਼ਾਨ ਦੇ ਤੌਰ ਤੇ ਭੇਜੀ ਤੇ ਵਿਸ਼ਵਾਸ ਦਿਵਾਇਆ ਕਿ ਹਥਿਆਰ ਲਾਹੁਣ ਲਈ ਸਾਡਾ ਹੁਕਮ ਹੈ, ਤੁਸੀਂ ਹਥਿਆਰ ਲਾਹ ਕੇ ਆ ਜਾਓ'। ਆਗਿਆ ਅਨੁਸਾਰ ਉਹ ਹਾਜ਼ਰ ਹੋ ਗਏ। ਮਹਾਰਾਜਾ ਨੇ ਉਨ੍ਹਾਂ ਨੂੰ ਤਾੜਨਾ ਕੀਤੀ ਤੇ ਆਖਿਆ, ਕਿ 'ਅਜੇਹਾ ਕਰਨਾ ਤੁਹਾਨੂੰ ਸ਼ੋਭਾ ਨਹੀਂ ਦੇਂਦਾ ਸੀ ਤੇ ਤੁਹਾਡੇ ਲਈ ਉਚਿਤ ਨਹੀਂ ਸੀ'। ਉਨ੍ਹਾਂ ਨੇ ਹੱਥ ਜੋੜ ਕੇ ਉੱਤਰ ਦਿੱਤਾ, ਕਿ 'ਇਹ ਦੋਵੇਂ (ਤ੍ਰਹਙੂ ਤੇ ਸ਼ਤਰੂ) ਸਾਡੇ ਦਾਦਾ ਬਜ਼ੁਰਗ ਦੇ ਕਾਤਲ ਹਨ ਅਤੇ ਬਾਵਜੂਦ ਅਜੇਹੇ ਜ਼ੁਰਮ ਦੇ, ਜਿਹੜਾ ਉਨ੍ਹਾਂ ਕੀਤਾ, ਇਨ੍ਹਾਂ ਸਾਡੇ ਸਾਮ੍ਹਣੇ ਬੜੇ ਅਯੋਗ ਤੇ ਭੈੜੇ ਸ਼ਬਦ ਮੂੰਹੋਂ ਕੱਢੇ; ਅਸੀਂ ਸਿਰਲੱਥ ਰਾਜਪੂਤ ਸਪਾਹੀ ਹਾਂ, ਤੇ ਅਜੇਹੇ ਅਯੋਗ ਸ਼ਬਦ ਬਰਦਾਸ਼ਤ ਨਹੀਂ ਕਰ ਸਕਦੇ ਸਾਂ; ਇਸ ਲਈ ਜੋਸ਼ ਤੇ ਗੁੱਸੇ ਦੀ ਹਾਲਤ ਵਿਚ ਅਸਾਂ ਆਪਣੇ ਦਾਦਾ ਦੇ ਕਾਤਲ ਨੂੰ ਮਾਰ ਦਿੱਤਾ।' ਮਹਾਰਾਜਾ ਨੇ ਉੱਤਰ ਵਿਚ ਬਚਨ ਕੀਤਾ, ਕਿ 'ਹੁਣ ਤੁਹਾਨੂੰ ਖੱਪ-ਖੇਡ ਪਾਉਣ ਵਿਚ ਕੀ ਲਾਭ ਹੈ ?' ਉਨ੍ਹਾਂ ਜਵਾਬ ਦਿੱਤਾ, ਕਿ 'ਸੌਦਾਗਰਾਂ ਤੇ ਵਿਉਪਾਰੀਆਂ ਦੀ ਨਜ਼ਰ ਲਾਭ-ਹਾਨੀ ਤੇ ਹੁੰਦੀ ਹੈ; ਅਸੀਂ ਤਾਂ ਦੁਸ਼ਮਨ ਦਾ ਸਿਰ ਲੈਣਾ ਤੇ ਆਪਣੀ ਜਾਨ ਦੇਣਾ ਜਾਣਦੇ ਹਾਂ'। ਮਹਾਰਾਜਾ ਨੂੰ ਇਨ੍ਹਾਂ ਦੇ ਬਹਾਦਰ ਮਰਦਾਂ ਵਾਲੇ ਬਚਨ ਬੜੇ ਚੰਗੇ ਲੱਗੇ। ਪਰ ਇਸ ਖ਼ਿਆਲ ਨਾਲ ਕਿ ਤ੍ਰਹਙੂ ਸ਼ਹਜ਼ਾਦਾ ਖੜਕ ਸਿੰਘ ਦਾ ਅਧਿਕਾਰੀ ਸੀ ਤੇ ਬਾਬਾ ਮੀਹਾਂ ਸਿੰਘ ਤੇ ਬੇਦੀ ਮੂਲਕਰਾਜ ਦਾ ਪਾਲਿਆ ਪੋਸਿਆ ਹੋਇਆ ਤੇ ਮਿੱਤਰ ਸੀ, ਅਤੇ ਉਹ ਸਾਰੇ ਚਾਹੁੰਦੇ ਸਨ ਕਿ ਉਸ ਦੇ ਖ਼ੂਨ ਦਾ ਇਵਜ਼ਾਨਾ ਲਇਆ ਜਾਵੇ; ਮਹਾਰਾਜਾ ਨੇ ਮੀਆਂ ਗੁਲਾਬ ਸਿੰਘ ਤੇ ਧਿਆਨ ਸਿੰਘ ਨੂੰ ਜਮਾਦਾਰ ਖ਼ੁਸ਼ਹਾਲ ਸਿੰਘ ਦੀ ਨਿਗਰਾਨੀ ਵਿਚ ਸਿਪੁਰਦ ਕਰ ਦਿੱਤਾ ਗਇਆ। ਕੁਝ ਦਿਨਾਂ ਪਿਛੋਂ ਫੇਰ ਮਾਣ-ਸਤਿਕਾਰ ਪ੍ਰਾਪਤ ਹੋ ਗਇਆ ਤੇ ਮਹਾਰਾਜਾ ਨੇ ਦੋਹਾਂ ਨੂੰ ਆਪਣੇ ਸਨਮੁਖ ਬੁਲਾ ਕੇ ਬਹੁਮੁੱਲੇ ਸਿਰੋਪਾਉ ਬਖ਼ਸ਼ੇ।

## ਮੀਆਂ ਗੁਲਾਬ ਸਿੰਘ ਤੇ ਧਿਆਨ ਸਿੰਘ ਦਾ ਪੰਜਾਬ-ਪਤੀ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਨਿਤਾਪ੍ਰਤਿ ਵਧਣਾ ਫੁਲਣਾ ਤੇ ਮਾਣ-ਸਤਿਕਾਰ ਪ੍ਰਾਪਤ ਕਰਨਾ।

ਪੰਜਾਬ ਦੇ ਹਾਕਮ ਮਹਾਰਾਜਾ ਰਣਜੀਤ ਸਿੰਘ ਨੂੰ ਦਿਲੋਂ ਵਜੋਂ ਇਹ ਗੱਲ ਮਨਜ਼ੂਰ ਸੀ ਕਿ ਖ਼ਾਨਦਾਨੀ ਲੋਕ ਤੇ ਰਾਜਿਆਂ ਮਹਾਰਾਜਿਆਂ ਦੇ ਖ਼ਾਨਦਾਨ ਦੇ ਰਈਸ ਅਮੀਰ ਆਦਿ ਉਸ ਦੀ ਆਮ ਬਖ਼ਸ਼ਿਸ਼ ਤੇ ਕਰਾਮਾਤ ਤੋਂ ਲਾਭ ਉਠਾ ਕੇ ਉੱਚੇ ਉੱਚੇ ਮਰਤਬਿਆਂ ਤੇ ਇੱਜ਼ਤ ਮਾਣ ਵਾਲੀਆਂ ਪਦਵੀਆ ਤੇ ਪਹੁੰਚ ਜਾਣ, ਤਾਂ ਜੋ ਦੁਨੀਆਂ ਦੇ ਲੋਕ ਉਨ੍ਹਾਂ ਦਾ ਮਾਣ ਸਤਿਕਾਰ ਵੇਖ ਕੇ ਸੱਚੇ ਦਿਲੋਂ ਤੇ ਨੇਕ ਨੀਅਤੀ ਨਾਲ ਉਸ ਦੇ ਉੱਚੇ ਤੇ ਆਲੀਸ਼ਾਨ ਦਰਬਾਰ ਵਿਚ ਹਾਜ਼ਰ ਹੋ ਸਕਣ। ਮਹਾਰਾਜਾ ਇਹ ਵੀ ਚਾਹੁੰਦਾ ਸੀ ਕਿ ਹਰ ਇਕ ਨੌਕਰ ਤੇ ਵਫ਼ਾਦਾਰ ਅਧਿਕਾਰੀ ਆਪਣੇ ਲਾਭ ਤੇ ਭਵਿੱਖ ਤੋਂ ਨਿਸਚਿੰਤ

ਹੋ ਜਾਵੇ ਤੇ ਰਾਜ ਦੀ ਸੇਵਾ ਤੇ ਕੁਰਬਾਨੀ ਲਈ ਉਸ ਦਾ ਉਤਸਾਹ ਤੇ ਹੌਸਲਾ ਵਧੇ; ਇਸ ਲਈ ਜਮਵਾਲ ਦੇ ਖ਼ਾਨਦਾਨ ਉੱਪਰ ਮਹਾਰਾਜਾ ਦੀ ਸਭ ਤੋਂ ਵਧੇਰੀ ਕ੍ਰਿਪਾ-ਦ੍ਰਿਸ਼ਟੀ ਤੇ ਮਿਹਰ ਦੀ ਨਜ਼ਰ ਸੀ ਤੇ ਉਹ ਚਾਹੁੰਦਾ ਸੀ ਕਿ ਕਿਸੇ ਤਰ੍ਹਾਂ ਇਹ ਉੱਚ-ਖ਼ਾਨਦਾਨ ਇਕ ਵਾਰੀ ਫੇਰ ਆਪਣੀ ਜੱਦੀ ਦੌਲਤ ਤੇ ਬਾਪ ਦਾਦਾ ਦੀ ਹਕੂਮਤ ਨੂੰ ਪ੍ਰਾਪਤ ਕਰ ਲਵੇ ਤੇ ਪਰਲੋ ਤਕ ਇਹ ਗੱਲ ਇਤਿਹਾਸ ਦੇ ਪੱਤਰਿਆਂ ਵਿਚ ਅੰਕਿਤ ਹੋ ਜਾਵੇ ਕਿ ਫਲਾਨਾ ਖ਼ਾਨਦਾਨ, ਜਿਹੜਾ ਹੋਣੀ ਦੇ ਕਾਰਣ ਤੇ ਕਿਸਮਤ ਦੇ ਚੱਕਰਾਂ ਵਜੋਂ ਆਪਣੇ ਜੱਦੀ ਮਾਨ-ਮਰਾਤਬੇ ਤੋਂ ਡਿੱਗ ਪਇਆ ਸੀ, ਮਹਾਰਾਜਾ ਰਣਜੀਤ ਸਿੰਘ ਦੀ ਸਹਾਇਤਾ ਤੇ ਬਖ਼ਸ਼ਿਸ਼ ਸਦਕਾ ਪਹਲਾਂ ਵਾਂਗ ਫੇਰ ਆਪਣੀ ਅਸਲ ਤੇ ਉੱਚ ਅਵਸਥਾ ਨੂੰ ਪੁੱਜ ਗਇਆ। ਇਸੇ ਗੱਲ ਕਰਕੇ ਮਹਾਰਾਜਾ ਦੀ ਮਿਹਰ ਤੇ ਬਖ਼ਸ਼ਿਸ਼ ਦੀ ਨਜ਼ਰ ਮੀਆਂ ਗੁਲਾਬ ਸਿੰਘ ਤੇ ਧਿਆਨ ਸਿੰਘ ਤੇ ਨਿਤਾਪ੍ਰਤਿ ਸੁਵੱਲੀ ਹੁੰਦੀ ਜਾਂਦੀ ਸੀ ਤੇ ਉਨ੍ਹਾਂ ਨੂੰ ਥੋੜੀ ਸੇਵਾ ਦੇ ਬਦਲੇ ਵੀ ਵੱਡੇ ਵੱਡੇ ਇਨਾਮ ਬਖਸ਼ੇ ਜਾਂਦੇ ਸਨ ਤੇ ਇਹ ਮਿਹਰਾਂ ਇਥੋਂ ਤਕ ਪਹੁੰਚ ਗਈਆਂ, ਕਿ ਸਭ ਤੋਂ ਪਹਲਾਂ ਮਹਾਰਾਜਾ ਰਣਜੀਤ ਸਿੰਘ ਨੇ ਮੀਆਂ ਗੁਲਾਬ ਸਿੰਘ ਨੂੰ ਬਾਈ ਸਵਾਰਾਂ ਦੀ ਸਰਦਾਰੀ ਤੇ ਨੌਕਰੀ ਸਿਪੁੱਰਦ ਕੀਤੀ ਅਤੇ ਖਰੋਣੀ, ਭਿੰਡੀਆਂ ਤੇ ਬਬੋਲ ਦੇ ਪਿੰਡ ਉਸ ਨੂੰ ਜਾਗੀਰ ਵਿਚ ਦੇ ਦਿੱਤੇ ਅਤੇ ਹਕਮ ਦਿੱਤਾ, ਕਿ ਉਹ ਜਾ ਕੇ ਇਨ੍ਹਾਂ ਇਲਾਕਿਆਂ ਪੁਰ ਆਪਣਾ ਕਬਜ਼ਾ ਕਰ ਲਵੇ। ਇਸ ਤੇ ਮੀਆਂ ਗੁਲਾਬ ਸਿੰਘ ਦਰਬਾਰ ਤੋਂ ਵਿਦਾ ਹੋ ਕੇ ਪਹਲਾਂ ਬਲੇਤਾ ਵਿਖੇ ਪੁੱਜਾ, ਜਿਹੜਾ ਬਗੋਲ ਤੋਂ ਚਾਰ ਕੋਹ ਤੇ ਸੀ ਤੇ ਉਸ ਥਾਂ ਦਾ ਥਾਣੇਦਾਰ ਅਧੀਨਗੀ ਸਹਿਤ ਪੇਸ਼ ਆਇਆ। ਇਸ ਲਈ ਉਸ ਨੂੰ ਪਹਲਾਂ ਵਾਂਗ ਹੀ ਉਸੇ ਪਦਵੀ ਤੇ ਰਹਣ ਦਿੱਤਾ। ਉਥੋਂ ਗੁਲਾਬ ਸਿੰਘ ਕਿਲ੍ਹਾ 'ਸਗਣੀ' ਵਲ ਪਰਤਿਆ, ਉਥੋਂ ਦਾ ਕਿਲ੍ਹਾਦਾਰ ਮੁਕਾਬਲੇ ਤੇ ਆਇਆ, ਪਰ ਗੁਲਾਬ ਸਿੰਘ ਨੇ ਸ਼ਕਤੀਸ਼ਾਲੀ ਬਾਹਾਂ ਤੇ ਰਾਜ-ਫ਼ਤਹ-ਕਰਨ ਵਾਲੇ ਪੰਜੇ ਨਾਲ ਦੁਸ਼ਮਨ ਨੂੰ ਸੋਧ ਦਿੱਤਾ ਅਤੇ ਕਿਲ੍ਹੇ ਨੂੰ ਚਵ੍ਹਾਂ ਪਾਸਿਉਂ ਘੇਰ ਕੇ ਗੋਲੀਆਂ ਦੀ ਬੁਛਾੜ ਸੁਰੂ ਕਰ ਦਿੱਤੀ ਤੇ ਥੋੜੇ ਦਿਨਾਂ ਵਿਚ ਹੀ ਉਹ ਕਿਲ੍ਹਾ ਫ਼ਤਹ ਕਰ ਲਇਆ ਇਸ ਲੜਾਈ ਵਿਚ ਧਿਆਨ ਸਿੰਘ ਨੂੰ ਮਾਮੂਲੀ ਜ਼ਖਮ ਲੱਗੇ ਪਰ ਹੋਰ ਸਭ ਸੁਖ-ਸਾਂਦ ਰਹੀ।

ਉਨ੍ਹਾਂ ਦਿਨਾਂ ਵਿਚ ਹੀ ਮਹਾਰਾਜਾ ਰਣਜੀਤ ਸਿੰਘ ਇਲਾਕਾ ਬਿਸਤ-ਜਲੰਧਰ ਦੁਆਬ ਵਿਚ ਕਿਲ੍ਹਾ ਖਰੋਨਾਲਾ ਨੂੰ ਸਰ ਕਰਨ ਵਿਚ ਲੱਗਾ ਹੋਇਆ ਸੀ, ਇਸ ਲਈ ਉਥੇ ਹੀ ਮੀਆਂ ਗੁਲਾਬ ਸਿੰਘ ਨੂੰ ਬੁਲਵਾ ਭੇਜਿਆ। ਮੀਆਂ ਸਾਹਿਬ ਹੁਕਮ ਦੀ ਪਾਲਣਾ ਕਰਦਾ ਹੋਇਆ ਝੱਟਪਟ ਸੇਵਾ ਵਿਚ ਹਾਜ਼ਿਰ ਹੋ ਗਇਆ। ਅਜੇਹੇ ਮੌਕੇ, ਜਦ ਕਿ ਮਹਾਰਾਜਾ ਕਿਲ੍ਹੇ ਦਾ ਘੇਰਾ ਪਾਉਣ ਤੇ ਮੋਰਚਾਲ ਦੀ ਵਿਉਂਤ ਵਿਚ ਹਾਥੀ ਤੇ ਸਵਾਰ ਸੀ, ਮੀਆਂ ਗੁਲਾਬ ਸਿੰਘ ਜਦ ਘੋੜੇ ਤੇ ਸਵਾਰ ਹੋਇਆ ਹਾਥੀ ਦੇ ਕੋਲ ਪੁੱਜਾ ਤੇ ਉਸ ਨੇ ਨਜ਼ਰਾਨੇ ਦੀ ਰਕਮ ਪੇਸ਼ ਕਰਨੀ ਚਾਹੀ ਤਾਂ ਘੋੜਾ ਸਿੱਧਾ ਹੋ ਗਇਆ ਤੇ ਉਸ ਨੇ ਆਪਣੀਆਂ ਦੋਵੇਂ ਅਗਲੀਆਂ ਲੱਤਾਂ ਹਾਥੀ ਦੇ ਮੱਥੇ ਤੇ ਰੱਖ ਦਿੱਤੀਆਂ ਤੇ ਫ਼ੀਲਬਾਨ (ਮਹਾਵਤ) ਨੇ ਨਜ਼ਰਾਨਾ ਫੜ ਕੇ ਮਹਾਰਾਜਾ ਦੀ ਸੇਵਾ ਵਿਚ ਪੇਸ਼ ਕਰ ਦਿੱਤਾ ਤਾਂ ਸਵਾਰ ਦੀ ਅਜੇਹੀ ਫੁਰਤੀ ਤੇ ਘੋੜੇ ਦੀ ਅਜੇਹੀ ਦਲੇਰੀ ਵੇਖ

ਮਹਾਰਾਜਾ ਬਹੁਤ ਪ੍ਰਸੰਨ ਹੋਇਆ ਅਤੇ ਕਿਲ੍ਹਾ ਖਰੋਨਾਲਾ ਦੀ ਫ਼ਤਹ ਦਾ ਕੰਮ ਗੁਲਾਬ ਸਿੰਘ ਦੇ ਹਵਾਲੇ ਕਰ ਦਿੱਤਾ। ਮੀਆਂ ਗੁਲਾਬ ਸਿੰਘ ਨੇ ਆਪਣੀ ਵਿਉਂਤ ਤੇ ਸੂਝ ਨਾਲ ਕਿਲ੍ਹੇ ਦਾ ਘੇਰਾ ਘੱਤ ਕੇ ਉਸ ਤੇ ਅੱਗ ਵਰ੍ਹਾਉਣੀ ਸ਼ੁਰੂ ਕਰ ਦਿੱਤੀ। ਕਿਲ੍ਹੇ ਅੰਦਰ ਘਿਰੇ ਹੋਏ ਦੁਸ਼ਮਨ ਜਦ ਘੇਰੇ ਤੋਂ ਤੰਗ ਆ ਗਏ ਤਾਂ ਉਨ੍ਹਾਂ ਕਿਲ੍ਹੇ ਤੋਂ ਬਾਹਰ ਨਿਕਲ ਕੇ ਜੰਗ ਕਰਨਾ ਚਾਹਿਆ। ਜਦ ਦੁਸ਼ਮਨ ਮੈਦਾਨ ਵਿਚ ਆ ਗਇਆ ਤੇ ਸਿੱਖ ਫ਼ੌਜਾਂ ਦੁਸ਼ਮਨ ਦੇ ਮੁਕਾਬਲੇ ਤੇ ਆ ਖਲੋਤੀਆਂ ਤਾਂ ਸਭ ਤੋਂ ਪਹਲਾਂ ਮੀਆਂ ਗੁਲਾਬ ਸਿੰਘ ਮੈਦਾਨ ਵਿਚ ਨਿਤਰਿਆ ਅਤੇ ਇੱਕੋ ਹੀ ਸਖ਼ਤ ਹਮਲੇ ਵਿਚ ਦੁਸ਼ਮਨਾਂ ਦੀ ਫ਼ੌਜ ਨੂੰ ਤਿਤੱਰ-ਬਿੱਤਰ ਕਰ ਦਿੱਤਾ। ਉਹ ਆਪਣਾ ਘੋੜਾ ਖਾਈ ਤੋਂ ਟਪਾ ਕੇ ਕਿਲ੍ਹੇ ਦੀ ਦੀਵਾਰ ਉਤੇ ਚੜ੍ਹ ਗਇਆ ਅਤੇ ਬੜੀ ਬਹਾਦਰੀ ਤੇ ਚਤੁਰਾਈ ਨਾਲ ਕਿਲ੍ਹੇ ਦੀ ਦੀਵਾਰ ਉਤੇ ਜਾ ਕੇ ਬਰਛੀ ਗੱਡ ਦਿੱਤੀ; ਗੱਲ ਕੀ, ਉਸੇ ਦਿਨ ਕਿਲ੍ਹਾ ਫ਼ਤਹ ਹੋ ਗਇਆ। ਮਹਾਰਾਜਾ ਰਣਜੀਤ ਸਿੰਘ ਗੁਲਾਬ ਸਿੰਘ ਦੀ ਅਜੇਹੀ ਸੂਰਮਤਾਈ ਤੇ ਸ਼ਤਰੂ-ਮਾਰ ਤੋਂ ਬਹੁਤ ਖ਼ੁਸ਼ ਹੋਇਆ ਅਤੇ ਉਸ ਨੇ ਲਾਲਾ, ਚੌਬਾਰਾ ਤੇ ਰਾਮਗੜ੍ਹ ਦੇ ਇਲਾਕੇ ਸੌ ਸਵਾਰਾਂ ਦੀ ਨੌਕਰੀ ਬਦਲੇ ਮੀਆਂ ਗੁਲਾਬ ਸਿੰਘ ਤੇ ਧਿਆਨ ਨੂੰ ਜਾਗੀਰ ਵਿਚ ਦੇ ਦਿੱਤੇ ਅਤੇ ਮੀਆਂ ਕਿਸ਼ੋਰ ਸਿੰਘ ਤੇ ਮੀਆਂ ਸੁਚੇਤ ਸਿੰਘ ਦੇ ਨਾਮ ਹੁਕਮ ਜਾਰੀ ਕੀਤੇ ਕਿ ਉਹ ਰਾਮਗੜ੍ਹ ਦੇ ਕਿਲ੍ਹੇ ਤੇ ਜਾ ਕੇ ਕਬਜ਼ਾ ਕਰ ਲੈਣ। ਨਾਲ ਹੀ ਮਿਸਰ ਦੀਵਾਨ ਚੰਦ ਦੇ ਨਾਮ ਪਰਵਾਨਾ ਲਿਖਿਆ ਗਇਆ, ਕਿ ਉਹ ਕਿਲ੍ਹਾ ਰਾਮਗੜ੍ਹ ਜਾ ਕੇ ਰਾਜਾ ਕਿਸ਼ੋਰ ਸਿੰਘ ਦਾ ਕਬਜ਼ਾ ਕਿਲ੍ਹੇ ਉਤੇ ਕਰਵਾ ਦੇਵੇ। ਇਸ ਤਰ੍ਹਾਂ ਇਸ ਖ਼ਾਨਦਾਨ ਨੇ ਰਾਮਗੜ੍ਹ ਤੇ ਆਪਣਾ ਕਬਜ਼ਾ ਤੇ ਅਧਿਕਾਰ ਭਲੀ ਭਾਂਤ ਜਮਾ ਲਇਆ। ਮੀਆਂ ਗੁਲਾਬ ਸਿੰਘ ਤੇ ਧਿਆਨ ਸਿੰਘ ਦਾ ਬੁਜ਼ੁਰਗ ਮੀਆਂ ਜ਼ੋਰਾਵਰ ਸਿੰਘ ਜੰਮੂ ਤੋਂ ਉੱਠ ਉਥੇ ਹੀ ਜਾ ਕੇ ਰਹਣ ਸਹਣ ਲੱਗਾ ਤੇ ਉਥੇ ਹੀ ਰਾਜਾ ਹੀਰਾ ਸਿੰਘ ਦਾ ਜਨਮ ਹੋਇਆ।

ਇਸ ਤੋਂ ਪਿਛੋਂ ਜਦ ਲਾਹੌਰ-ਪਤੀ ਮਹਾਰਾਜਾ ਰਣਜੀਤ ਸਿੰਘ ਨੇ ਮੁਲਤਾਨ ਤੇ ਚੜ੍ਹਾਈ ਕੀਤੀ ਤੇ ਕਿਲ੍ਹੇ ਦਾ ਘੇਰਾ ਪਾ ਲਇਆ ਤੇ ਦੋਹਾਂ ਪਾਸਿਆਂ ਤੋਂ ਤੋਪ ਚਲਣ ਲੱਗੀ, ਤਾਂ ਇਕ ਦਿਨ ਮਹਾਰਾਜਾ ਦੇ ਲਸ਼ਕਰ ਦਾ ਇਕ ਅਧਿਕਾਰੀ ਕਿਲ੍ਹੇ ਦੀ ਦੀਵਾਰ ਹੇਠ ਮਾਰਿਆ ਗਇਆ ਤੇ ਮਹਾਰਾਜਾ ਨੇ ਹੁਕਮ ਦਿੱਤਾ, ਕਿ ਜਿਹੜਾ ਵੀ ਇਸ ਸੂਰਮੇ ਦੀ ਲੋਥ ਨੂੰ ਕਿਲ੍ਹੇ ਦੀ ਦੀਵਾਰ ਹੇਠੋਂ ਚੁੱਕ ਕੇ ਲਿਆਵੇਗਾ ਉਸ ਨੂੰ ਇਨਾਮ ਮਿਲੇਗਾ। ਨਵਾਬ ਦੀ ਫ਼ੌਜ ਕਿਲ੍ਹੇ ਦੀ ਦੀਵਾਰ ਤੋਂ ਅੱਗ ਦਾ ਮੀਂਹ ਵਰ੍ਹਾ ਰਹੀ ਸੀ; ਇਸ ਲਈ ਕਿਸੇ ਨੂੰ ਵੀ ਅੱਗੇ ਵਧਣ ਦਾ ਹੌਸਲਾ ਨ ਹੋਇਆ ਉਸ ਵੇਲੇ ਮੀਆਂ ਗੁਲਾਬ ਸਿੰਘ ਸਿਰ ਤੇ ਢਾਲ ਰੱਖ ਕੇ ਅਗਾਂਹ ਵਧਿਆ ਤੇ ਵਰ੍ਹਦੇ ਹੋਏ ਗੋਲਿਆਂ ਦੀ ਰਤਾ ਵੀ ਚਿੰਤਾ ਨ ਕਰਦਾ ਹੋਇਆ ਮਹਾਰਾਜਾ ਦੇ ਹੁਕਮ ਦੀ ਪਾਲਣਾ ਹਿਤ ਉਸ ਮਾਰੇ ਗਏ ਸੂਰਮੇ ਦੀ ਲੋਥ ਮੋਢੇ ਤੇ ਚੁੱਕ ਲਈ ਤੇ ਮਹਾਰਾਜਾ ਦੇ ਹਜ਼ੂਰ ਲੈ ਆਇਆ। ਇਹ ਹਾਲ ਵੇਖ ਕੇ ਦਰਬਾਰ ਦੇ ਸਰਦਾਰਾਂ ਤੇ ਅਧਿਕਾਰੀਆਂ ਨੇ 'ਸ਼ਾਬਾਸ਼', 'ਵਾਹ ਵਾਹ' ਦੇ ਨਾਅਰੇ ਲਾਏ; ਅਤੇ ਮਹਾਰਾਜਾ ਨੇ ਇਸ ਵਿਸ਼ੇਸ਼ ਸੇਵਾ ਤੋਂ ਅਤਿ ਪ੍ਰਸੰਨ ਹੋ ਕੇ ਗੁਲਾਬ ਸਿੰਘ ਨੂੰ ਬਹੁਮੁੱਲਾ ਸਿਰੋਪਾਉ ਬਖ਼ਸ਼ਿਆ। ਰਾਮਗੜ੍ਹ ਦਾ ਕਿਲ੍ਹਾ ਤੇ ਰਿਆਸਤ ਜੰਮੂ ਦਾ ਇਲਾਕਾ ਇਕ ਪ੍ਰਸਿੱਧ ਇਲਾਕਾ ਤੇ

ਪੱਕਾ ਕਿਲ੍ਹਾ ਹੈ ਤੇ ਉਸ ਉਤੇ ਮੀਆਂ ਦੀਵਾਨ ਸਿੰਘ ਦਾ ਕਬਜ਼ਾ ਤੇ ਅਧਿਕਾਰ ਸੀ, ਅਤੇ ਦੀਵਾਨ ਸਿੰਘ ਨਾਲ ਮੀਆਂ ਗੁਲਾਬ ਸਿੰਘ ਤੇ ਧਿਆਨ ਸਿੰਘ ਦੀ ਅਤਿ ਦੀ ਦੁਸ਼ਮਨੀ ਸੀ, ਕਿਉਂਕਿ ਦੀਵਾਨ ਸਿੰਘ ਨੇ ਮੀਆਂ ਮੋਟਾ ਦੇ ਕਤਲ ਵਿਚ ਸਹਾਇਤਾ ਕੀਤੀ ਸੀ; ਇਸ ਲਈ ਉਹ ਚਾਹੁੰਦੇ ਸਨ ਕਿ ਮਹਾਰਾਜਾ ਰਣਜੀਤ ਸਿੰਘ ਉਹ ਇਲਾਕਾ ਉਨ੍ਹਾਂ ਨੂੰ ਬਖ਼ਸ਼ ਦੇਵੇ, ਤਾਂ ਜੋ ਉਹ ਮੀਆਂ ਦੀਵਾਨ ਸਿੰਘ ਨੂੰ ਉਸ ਇਲਾਕੇ ਵਿਚੋਂ ਕੱਢ ਦੇਣ। ਮਹਾਰਾਜਾ ਨੇ ਉਸ ਖ਼ਾਨਦਾਨ ਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਸੰਮਤ ੧੮੮੭ ਬਿ. ਵਿਚ ਉਹ ਇਲਾਕਾ ਮੀਆਂ ਗੁਲਾਬ ਸਿੰਘ ਨੂੰ ਬਖ਼ਸ਼ ਦਿੱਤਾ ਗਇਆ। ਉਸ ਸਮੇਂ, ਜਦ ਕਿ ਮੀਆਂ ਗੁਲਾਬ ਸਿੰਘ ਜੰਮੂ ਵਿਚ ਸ਼ਸ਼ੋਭਿਤ ਸੀ, ਭਗਵਾਨ ਸਿੰਘ ਸੇਵਾਦਾਰ ਮਹਾਰਾਜਾ ਰਣਜੀਤ ਸਿੰਘ ਦਾ ਇਸ ਭਾਵ ਦਾ ਪਰਵਾਨਾ ਲੈ ਕੇ ਉਥੇ ਆਇਆ। ਮੀਆਂ ਗੁਲਾਬ ਸਿੰਘ ਆਪਣੇ ਮਨੋਰਥ ਵਿਚ ਭਲੀਭਾਂਤ ਸਫ਼ਲ ਹੋਣ ਕਾਰਣ ਬਹੁਤ ਖੁਸ਼ ਹੋਇਆ ਤੇ ਉਸੇ ਵੇਲੇ ਜਿੰਨੀ ਫ਼ੌਜ ਉਸ ਕੋਲ ਸੀ, ਨਾਲ ਲੈ ਕੇ ਰਿਆਸੀ ਪਹੁੰਚ ਗਇਆ ਅਤੇ ਸ਼ਹਰ ਵਿਚ ਜਾ ਕੇ ਤਲਾਉ ਦੇ ਕੰਢੇ ਡੇਰਾ ਕੀਤਾ। ਪਿੰਡ ਦੇ ਵਸਨੀਕ ਬੜੀ ਅਧੀਨਗੀ ਨਾਲ ਪੇਸ਼ ਆਏ ਤੇ ਮਾਲ ਤੇ ਜਾਨ ਦੀ ਸੁਰੱਖਿਆ ਮੰਗੀ; ਪਰ ਬਾਕੀ ਦੇ ਜ਼ਿਮੀਂਦਾਰ, ਜਿਹੜੇ ਪਹਾੜ ਦੇ ਮੁਸ਼ਕਿਲ ਤੇ ਬਿਖੜੇ ਥਾਂਵਾਂ ਤੇ ਰਹਿੰਦੇ ਸਨ, ਦੀਵਾਨ ਸਿੰਘ ਦੇ ਪੁੱਤਰ ਮੀਆਂ ਭੂਪਦੇਵ ਦੀ ਸ਼ਹ ਉਤੇ ਮੁਕਾਬਲੇ ਤੇ ਉਤਰ ਆਏ। ਮੀਆਂ ਗੁਲਾਬ ਸਿੰਘ ਨੇ ਉਨ੍ਹਾਂ ਦੀ ਸੋਧ ਸੁਧਾਈ ਕਰਨ ਦੀ ਨੀਅਤ ਧਾਰੀ; ਇਸ ਲਈ ਉਹ ਡੇਢ ਪਹਰ ਰਾਤ ਰਹਿੰਦੇ ਇਕ ਦਸਤਾ ਫ਼ੌਜ ਦਾ ਲੈ ਕੇ ਖਸਾਲ ਦੇ ਇਲਾਕੇ ਵਿਚ ਸੰਦਵਾਨ ਦੇ ਜ਼ਿਮੀਂਦਾਰਾਂ ਤੇ ਜਾ ਚੜ੍ਹਿਆ। ਉਹ ਸਾਰੇ ਦੇ ਸਾਰੇ ਪਹਾੜ ਵਲ ਭੱਜ ਗਏ ਅਤੇ ਗੁਲਾਬ ਸਿੰਘ ਵਾਪਸ ਰਿਆਸੀ ਆ ਗਇਆ। ਦੂਜੇ ਦਿਨ ਉਸ ਨੇ ਖਸਾਲ ਪਿੰਡ ਦੇ ਜ਼ਿਮੀਂਦਾਰਾਂ ਨੂੰ ਸੋਧਨ ਦੀ ਸਲਾਹ ਕੀਤੀ। ਇਹ ਪਿੰਡ ਰਿਆਸੀ ਤੋਂ ਚਾਰ ਕੋਹ ਚਨਾਬ ਦਰਿਆ ਦੇ ਕੰਢੇ ਤੇ ਹੈ। ਜਦ ਫ਼ੌਜ ਨੇੜੇ ਪੁੱਜੀ ਤਾਂ ਉਸ ਵੇਖਿਆ, ਕਿ ਭੂਪਦੇਵ ਨੇ ਦਰਿਆ ਦੇ ਦੂਜੇ ਕੰਢੇ ਤੇ ਮੋਰਚਾ ਬੰਨ੍ਹਿਆ ਹੋਇਆ ਹੈ ਤੇ ਜੰਗ ਲਈ ਤਿਆਰ ਬੈਠਾ ਹੈ। ਇਸ ਲਸ਼ਕਰ ਨੂੰ ਵੇਖ ਕੇ ਉਸ ਨੇ ਗੋਲੀਆਂ ਚਲਾਉਣੀਆਂ ਸ਼ੁਰੂ ਕੀਤੀਆਂ। ਜਦ ਗੁਲਾਬ ਸਿੰਘ ਨੇ ਇਹ ਹਾਲ ਵੇਖਿਆ ਤਾਂ ਉਸ ਨੇ ਝੱਟਪਟ ਆਪਣੀ ਫ਼ੌਜ ਨੂੰ ਲੱਕੜਾਂ ਦੇ ਤਖ਼ਤੇ ਬੰਨ੍ਹ ਕੇ ਫ਼ੌਜ ਨੂੰ ਦਰਿਆ ਤੋਂ ਪਾਰ ਕਰ ਲਇਆ। ਪਰ ਹਾਲੀ ਫ਼ੌਜ ਦਰਿਆ ਤੋਂ ਬਿਲਕੁਲ ਪਾਰ ਨਹੀਂ ਹੋਈ ਸੀ ਕਿ ਦੁਸ਼ਮਨ ਭੱਜ ਗਇਆ ਅਤੇ ਇਹ ਫ਼ੌਜ ਦਰਿਆ ਪਾਰ ਕਰ ਕੇ ਤ੍ਰਿਊਖਾ ਨਦੀ ਦੇ ਕੰਢੇ ਪਿੰਡ ਕੋਟ ਦੇ ਨੇੜੇ ਉਤਰ ਪਈ। ਰਾਤ ਨੂੰ ਉਸ ਪਾਸੇ ਦੇ ਜ਼ਿਮੀਂਦਾਰ ਜਿਹੜੇ ਦੁਸ਼ਮਨ ਦੀ ਪ੍ਰਜਾ ਸਨ, ਬੰਦੂਕਾਂ ਚਲਾਉਂਦੇ ਰਹੇ। ਜਦ ਸਵੇਰ ਹੋਈ ਤਾਂ ਧਾਂਦੀ ਕੋਟ ਦਾ ਮੁਕੱਦਮ ਸਿਰੀਪਤ, ਜਿਹੜਾ ਫ਼ਸਾਦੀਆਂ ਦਾ ਮੁਖੀਆ ਸੀ, ਪੰਡਿਤ ਜੱਲਾ ਦੇ ਰਾਹੀਂ ਹਾਜ਼ਿਰ ਹੋਇਆ ਤੇ ਉਸ ਨੇ ਬੇਨਤੀ ਕੀਤੀ, ਕਿ ਜਿਹੜਾ ਵੀ ਉਨ੍ਹਾਂ ਵਿਚੋਂ ਹਾਜ਼ਿਰ ਹੋ ਜਾਵੇ. ਉਸ ਦਾ ਦੋਸ਼ ਮੁਆਫ਼ ਕਰ ਦਿੱਤਾ ਜਾਵੇ। ਗੁਲਾਬ ਸਿੰਘ ਨੇ ਇਹ ਗੱਲ ਮੰਨ ਲਈ; ਪਰ ਉਸੇ ਵੇਲੇ ਸਵਾਰ ਹੋ ਕੇ ਉਸ ਦੇ ਅਪੜਨ ਤੋਂ ਪਹਲਾਂ ਹੀ ਪਿੰਡ ਕੋਟ ਪੁੱਜ ਕੇ ਉਸ ਤੇ ਕਬਜ਼ਾ ਕਰ ਲਇਆ। ਇਹ ਖ਼ਬਰ ਮਿਲਣ ਪੁਰ ਉਹ ਨੱਸ ਗਇਆ। ਇਕ ਰਾਤ ਫ਼ੌਜ ਉਥੇ ਹੀ ਰਹੀ; ਦੂਜੇ ਦਿਨ ਹੁਕਮ ਜਾਰੀ ਹੋਇਆ, ਕਿ ਫ਼ੌਜ ਵਾਲੇ ਪਿੰਡ ਕੋਟ ਨੂੰ ਲੁੱਟ ਲੈਣ, ਜਿਸ ਪੁਰ ਪਿੰਡ ਲੁੱਟ ਲਇਆ ਗਇਆ ਅਤੇ ਫ਼ੌਜ ਨੂੰ

ਲੈ ਕੇ ਗੁਲਾਬ ਸਿੰਘ ਰਿਆਸੀ ਆ ਗਇਆ। ਉਸੇ ਦਿਨ ਬ੍ਰਹਮਣ ਇਕਤੱਰ ਹੋ ਕੇ ਆਏ ਤੇ ਅਰਜ਼ ਕੀਤੀ ਕਿ ਜੇਕਰ ਸਿਰੀਪਤ ਦਾ ਲੁੱਟਿਆ ਹੋਇਆ ਮਾਲ ਉਸ ਨੂੰ ਵਾਪਸ ਦਿਵਾ ਦਿੱਤਾ ਜਾਵੇ ਤਾਂ ਉਹ ਵੀ ਸੇਵਾ ਵਿਚ ਹਾਜ਼ਿਰ ਹੋ ਜਾਵੇਗਾ। ਉਨ੍ਹਾਂ ਦੀ ਇਹ ਬੇਨਤੀ ਪ੍ਰਵਾਨ ਕਰ ਲਈ ਗਈ ਤੇ ਸਿਰੀਪਤ ਦਾ ਸਾਰਾ ਮਾਲ-ਡੰਗਰ ਵਾਪਸ ਕਰ ਦਿੱਤਾ ਗਇਆ, ਪਰ ਉਹ ਫੇਰ ਵੀ ਹਾਜ਼ਿਰ ਨ ਹੋਇਆ ਤੇ ਬ੍ਰਹਮਣਾਂ ਦੇ ਰਾਹੀਂ ਤਿੰਨ ਸੌ ਰੁਪਿਆ ਨਜ਼ਰਾਨੇ ਦਾ ਭੇਜ ਦਿੱਤਾ। ਗੁਲਾਬ ਸਿੰਘ ਨੇ ਸੁਰੱਖਿਆ ਤੇ ਪੱਕੇ ਪ੍ਰਬੰਧ ਦੇ ਦ੍ਰਿਸ਼ਟੀਕੋਣ ਤੋਂ ਦਰਿਆ ਦੇ ਕੰਢੇ ਇਕ ਕਿਲ੍ਹੇ ਦੀ ਨੀਂਹ ਰੱਖੀ ਤੇ ਉਸ ਦਾ ਨਾਮ ਭੀਮ ਗੜ੍ਹ ਰਖਿਆ। ਇਸ ਪ੍ਰਬੰਧ ਪਿਛੋਂ ਉਸ ਨੇ ਬਿਸ਼ਨਾ ਨਾਮ ਦੇ ਇਕ ਵਿਅਕਤੀ ਨੂੰ ਰਿਆਸੀ ਦਾ ਕਿਲ੍ਹੇਦਾਰ ਨਿਯੁਕਤ ਕੀਤਾ ਤੇ ਆਪ ਗੁਲਾਬ ਸਿੰਘ ਲਾਹੌਰ ਪਰਤ ਗਇਆ। ਪਰ ਥੋੜੇ ਸਮੇਂ ਪਿੱਛੋਂ ਇਹ ਖ਼ਬਰ ਪਹੁੰਚੀ ਕਿ ਖ਼ਸਾਲ ਕੌਮ ਦੇ ਜ਼ਿਮੀਂਦਾਰਾਂ ਨੇ ਫੇਰ ਬਗ਼ਾਵਤ ਕਰ ਦਿੱਤੀ ਹੈ ਤੇ ਅਧੀਨਗੀ ਤੋਂ ਮੂੰਹ ਮੋੜ ਕੇ ਦੁਸ਼ਮਨ ਬਣ ਗਏ ਹਨ। ਇਸ ਲਈ ਗੁਲਾਬ ਸਿੰਘ ਫੇਰ ਰਿਆਸੀ ਆਇਆ ਤੇ ਫ਼ਸਾਦੀਆਂ ਨੂੰ ਕਰੜਾ ਦੰਡ ਦਿੱਤਾ; ਉਨ੍ਹਾਂ ਦੇ ਘਰ-ਬਾਰ ਲੁੱਟ ਲਏ ਤੇ ਉਨ੍ਹਾਂ ਦਾ ਮੁਖੀਆ ਬ੍ਰਹਮਣਾਂ ਰਾਹੀਂ ਸ਼ਰਮਿੰਦਾ ਤੇ ਪਛਤਾਉਂਦਾ ਹਾਜ਼ਿਰ ਹੋਇਆ, ਅਤੇ ਸਾਧਾਰਣ ਖਰਾਜ ਦੇਣ ਲਈ ਉਸ ਨੇ ਇਕਰਾਰਨਾਮਾ ਲਿਖ ਦਿੱਤਾ। ਵਾਸਤਵ ਵਿਚ ਉਸ ਇਲਾਕੇ ਵਿਚ ਸਾਰੇ ਫ਼ਸਾਦ ਤੇ ਰੌਲੇ ਦੀ ਜੜ੍ਹ ਮੀਆਂ ਭੂਪਦੇਵ ਸੀ, ਇਸ ਲਈ ਇਹ ਪ੍ਰਬੰਧ ਉਸ ਨੂੰ ਚੰਗਾ ਨਾ ਲੱਗਾ; ਉਸ ਨੇ ਫੇਰ ਜ਼ਿਮੀਂਦਾਰਾਂ ਨੂੰ ਆਪਣੇ ਅਧੀਨ ਕਰਨਾ ਚਾਹਿਆ; ਇਸ ਲਈ ਉਸ ਨੇ ਇਸ ਤਰ੍ਹਾਂ ਕੀਤਾ ਕਿ ਪਹਿਲਾਂ ਆਪਣੇ ਪਿਤਾ ਨੂੰ, ਜਿਹੜਾ ਲਾਹੌਰ ਵਿਖੇ ਕੈਦ ਸੀ, ਕੈਦ ਤੋਂ ਭਜਾ ਲਿਆਇਆ ਅਤੇ ਇਕ ਨਕਲੀ ਪਰਵਾਨਾ ਬਣਾ ਕੇ ਪ੍ਰਗਟ ਕੀਤਾ ਕਿ ਉਹ ਪਰਵਾਨਾ ਰਣਜੀਤ ਸਿੰਘ ਦਾ ਹੈ ਤੇ ਮਹਾਰਾਜਾ ਨੇ ਉਨ੍ਹਾਂ ਤੇ ਕ੍ਰਿਪਾ ਕਰ ਕੇ ਇਹ ਮੁਲਕ ਫੇਰ ਉਨ੍ਹਾਂ ਨੂੰ ਹੀ ਦੇ ਦਿੱਤਾ ਹੈ, ਅਤੇ ਦੀਵਾਨ ਸਿੰਘ ਨੂੰ ਸਿਰੋਪਾ ਦੇ ਕੇ ਵਿਦਾ ਕੀਤਾ ਹੈ। ਲੋਕ ਅਨਪੜ੍ਹ ਤੇ ਮੂਰਖ ਸਨ, ਇਸ ਲਈ ਉਹ ਸਾਰੇ ਫੇਰ ਉਸ ਦੇ ਝਾਂਸੇ ਵਿਚ ਆ ਗਏ ਤੇ ਬਗ਼ਾਵਤ ਕਰ ਕੇ ਉਨ੍ਹਾਂ ਰਿਆਸੀ ਦੇ ਕਿਲ੍ਹੇ ਨੂੰ ਫੇਰ ਘੇਰਾ ਪਾ ਲਇਆ। ਉਸ ਵੇਲੇ ਵਜ਼ੀਰ ਜ਼ੋਰਾਵਰ ਸਿੰਘ ਘਲੂਰੀਆ, ਜਿਹੜਾ ਉਨ੍ਹਾਂ ਦਿਨਾਂ ਵਿਚ ਹੀ ਗੁਲਾਬ ਸਿੰਘ ਦੀ ਆਗਿਆ ਅਨੁਸਾਰ ਲਾਹੌਰ ਤੋਂ ਆਇਆ ਸੀ, ਕਿਲ੍ਹੇ ਦੀ ਸੁਰੱਖਿਆ ਤੇ ਪੱਕਿਆਈ ਵਿਚ ਜੁਟ ਗਇਆ ਭਾਵੇਂ ਕਿਲ੍ਹੇ ਵਿਚ ਪਾਣੀ ਦੀ ਬੜੀ ਥੁੜ੍ਹ ਸੀ, ਪਰ ਇਸ ਯੋਗ ਤੇ ਸਿਆਣੇ ਅਧਿਕਾਰੀ ਨੇ ਉਸ ਦਾ ਵੀ ਪ੍ਰਬੰਧ ਕਰ ਲਇਆ ਤੇ ਲਾਹੌਰ ਨੂੰ ਇਸ ਬਾਰੇ ਖ਼ਬਰ ਲਿਖ ਭੇਜੀ। ਜਦ ਗੁਲਾਬ ਸਿੰਘ ਦੇ ਪਿਤਾ ਮੀਆਂ ਕਿਸ਼ੋਰ ਸਿੰਘ ਨੂੰ ਇਸ ਗੱਲ ਦਾ ਪਤਾ ਲੱਗਾ, ਤਾਂ ਉਸ ਨੇ ਰਾਮਗੜ੍ਹ ਤੋਂ ਕੁਝ ਦਲੇਰ ਤੇ ਜੰਗੀ ਸਵਾਰ ਜ਼ੋਰਾਵਰ ਸਿੰਘ ਦੀ ਮਦਦ ਲਈ ਭੇਜੇ। ਗੁਲਾਬ ਸਿੰਘ ਦੇ ਦੀਵਾਨ ਅਮੀਰ ਚੰਦ ਨੂੰ ਵੀ ਜਿਹੜਾ ਉਸ ਵੇਲੇ ਜੰਮੂ ਠਹਿਰਿਆ ਹੋਇਆ ਸੀ, ਆਪਣੀ ਕੌਮ ਕੋਲੋਂ ਇਸ ਸੰਬੰਧ ਵਿਚ ਸਹਾਇਤਾ ਮੰਗੀ ਅਤੇ ਜੰਮੂ ਦੇ ਸਾਹੂਕਾਰ ਭਾਬੜੇ ਭਵਾਨੇ ਸ਼ਾਹ ਤੋਂ ਰੁਪਿਆ ਉਧਾਰ ਲੈ ਕੇ ਗੋਲਾ ਬਰੂਦ ਖ਼ਰੀਦਿਆ ਤੇ ਕਿਲ੍ਹਾ ਰਿਆਸੀ ਦੀ ਫ਼ੌਜ ਨੂੰ ਭੇਜਿਆ ਅਤੇ ਉਪਰੋਕਤ ਮੀਆਂ ਦੇ ਰਿਸ਼ਤੇਦਾਰ ਮੀਆਂ ਬੱਧਨਾ ਨੂੰ ਵੀ ਆਪਣੇ ਨਾਲ ਮਿਲਾ ਕੇ ਸਹਾਇਕ ਤੇ ਮਦਦਗਾਰ ਬਣਾ ਲਇਆ। ਇਸੇ

ਤਰ੍ਹਾਂ ਮੀਆਂ ਹਸਨਾ, ਦੁੱਲਾ, ਛੈਲਾ ਆਦਿ ਚਨਾਸ ਦੇ ਜਾਗੀਰਦਾਰਾਂ ਤੇ ਅਰਲੀਆਂ ਦੇ ਮੁਕੱਦਮਾਂ ਨਾਲ ਰਲ ਕੇ ਜਦ ਲਸ਼ਕਰ ਦਾ ਸਮੂਹ ਪੰਜ ਸੌ ਦੇ ਲਗ ਪਗ ਹੋ ਗਇਆ ਤਾਂ ਉਹ ਦੁਸ਼ਮਨਾਂ ਦੇ ਮੁਕਾਬਲੇ ਤੇ ਜਾ ਖਲੋਤਾ ਅਤੇ ਬੰਦੂਕਾਂ ਦੁਸ਼ਮਨਾਂ ਤੇ ਸਰ ਕਰ ਦਿੱਤੀਆਂ। ਦੁਸ਼ਮਨ ਉਸੇ ਵੇਲੇ ਕਿਲ੍ਹੇ ਦਾ ਘੇਰਾ ਛੱਡ ਕੇ ਭੱਜ ਗਏ ਤੇ ਪਿੰਡ ਗਿਰਾਨ ਦੇ ਕੋਲ ਜਾ ਉਤਰੇ ਅਤੇ ਇਹ ਫ਼ੌਜ ਕਿਲ੍ਹੇ ਵਿਚ ਦਾਖ਼ਿਲ ਹੋ ਗਈ।

ਦੂਜੇ ਦਿਨ ਮੀਆਂ ਜਵਾਹਰ ਸਿੰਘ ਅਗਵਾਰੀਆ ਕਿਲ੍ਹੇ ਤੋਂ ਆਪਣੇ ਕੁਝ ਇਕ ਨੌਕਰਾਂ ਦੇ ਨਾਲ ਪਹਾੜ ਦੀ ਤਰਾਈ ਵਲ ਜਾ ਰਹਿਆ ਸੀ; ਤੇ ਦੁਸ਼ਮਨਾਂ ਨੇ ਵੇਖਿਆ ਕਿ ਉਸ ਨਾਲ ਬਹੁਤ ਥੋੜੇ ਜੇਹੇ ਆਦਮੀ ਹਨ ਤਾਂ ਉਨ੍ਹਾਂ ਹਮਲਾ ਕਰ ਦਿੱਤਾ ਤੇ ਉਸ ਨੂੰ ਆਪਣੇ ਘੇਰੇ ਵਿਚ ਲੈ ਲਇਆ ਤੇ ਦੋਹਾਂ ਪਾਸਿਆਂ ਤੋਂ ਬੰਦੂਕਾਂ ਚਲਣ ਲੱਗੀਆਂ। ਇਸ ਗੱਲ ਦੀ ਖ਼ਬਰ ਉਸੇ ਵੇਲੇ ਦੀਵਾਨ ਅਮੀਰ ਚੰਦ ਨੂੰ ਕਿਲ੍ਹਾ ਰਿਆਸੀ ਵਿਚ ਮਿਲ ਗਈ ਤਾਂ ਉਸ ਨੇ ਕਿਲ੍ਹੇ ਵਿਚੋਂ ਫ਼ੌਜ ਸਮੇਤ ਨਿਕਲ ਕੇ ਉਸ ਦੀ ਮਦਦ ਕੀਤੀ। ਥੋੜੀ ਜੇਹੀ ਲੜਾਈ ਪਿਛੋਂ ਭੂਪਦੇਵ ਪਹਾੜ ਤੇ ਭੱਜ ਗਇਆ। ਇੱਨੇ ਵਿਚ ਗੁਲਾਬ ਸਿੰਘ ਆਪ ਫ਼ੌਜ ਦੇ ਇਕ ਚੁਸਤ ਦਸਤੇ ਨਾਲ ਰਿਆਸੀ ਪਹੁੰਚ ਗਇਆ ਅਤੇ ਆਪਣੇ ਅਧਿਕਾਰੀਆਂ ਦੇ ਕੰਮ ਤੋਂ ਬਹੁਤ ਪ੍ਰਸੰਨ ਹੋਇਆ ਤੇ ਇਕ ਬਹੁਮੁੱਲਾ ਸਿਰੋਪਾਉ ਦੀਵਾਨ ਅਮੀਰ ਚੰਦ ਨੂੰ ਅਤੇ ਸੋਨੇ ਦੇ ਕੜਿਆਂ ਦੀ ਜੋੜੀ ਮੀਆਂ ਜ਼ੋਰਾਵਰ ਸਿੰਘ ਤੇ ਚਿਰਾਗ ਸਿੰਘ ਅਗਾਵਰੀਆ ਨੂੰ ਬਖ਼ਸ਼ੀ; ਇਸੇ ਤਰ੍ਹਾਂ ਉਸ ਨੇ ਬਹਾਦਰ ਸਿਪਾਹੀਆਂ ਨੂੰ ਵੀ ਖ਼ੂਬ ਖ਼ੁਸ਼ ਕੀਤਾ। ਗੁਲਾਬ ਸਿੰਘ ਦੇ ਜਾਣ ਨਾਲ ਸਾਰੇ ਜ਼ਿਮੀਂਦਾਰ ਬੜੀ ਨਿਮਰਤਾ ਤੇ ਆਜਜ਼ੀ ਨਾਲ ਸੇਵਾ ਵਿਚ ਹਾਜ਼ਿਰ ਹੋਏ। ਜਦ ਫ਼ਸਾਦੀਆਂ ਦਾ ਮੁਕੱਦਮ (ਮੁਖੀਆ) ਸੂਰਤਾ ਭਗਿਆਲ ਨਜ਼ਰਾਨਾ ਕੇ ਲਹਾਜ਼ਿਰ ਹੋਇਆ ਤਾਂ ਗੁਲਾਬ ਸਿੰਘ ਨੇ ਉਸ ਨੂੰ ਕਹਿਆ, ਕਿ 'ਤੂੰ ਫ਼ਸਾਦੀਆਂ ਨਾਲ ਮਿਲ ਕੇ ਸਾਡੀ ਘਿਰੀ ਹੋਈ ਫ਼ੌਜ ਨੂੰ ਬੜੇ ਕਸ਼ਟ ਤੇ ਦੁੱਖ ਦਿੱਤੇ ਸਨ ਤੇ ਲੋਕਾਂ ਨੂੰ ਤੂੰ ਬੜਾ ਭੜਕਾਇਆ ਸੀ ਤੇ ਸ਼ਹ ਦਿੱਤੀ ਸੀ ਕਿ ਸਾਡਾ ਪੁਰਾਣਾ ਜਾਗੀਰਦਾਰ ਭੂਪਦੇਵ ਹੈ, ਸਾਨੂੰ ਉਸੇ ਦੀ ਅਧੀਨਗੀ ਪ੍ਰਵਾਨ ਕਰਨੀ ਚਾਹੀਦੀ ਹੈ, ਇਸ ਲਈ ਹੁਣ ਤੇਰਾ ਨਜ਼ਰਾਨਾ ਪ੍ਰਵਾਨ ਨਹੀਂ ਹੋ ਸਕਦਾ'। ਸੂਰਤਾ ਨੇ ਬੜਾ ਅਪਮਾਨ ਭਰਿਆ ਉੱਤਰ ਦਿੱਤਾ ਕਿ 'ਹਾਂ, ਭੂਪਦੇਵ ਬੇਸ਼ੱਕ ਅੱਠਾਂ ਪੁਸ਼ਤਾਂ ਤੋਂ ਸਾਡਾ ਹਾਕਿਮ ਤੇ ਜਾਗੀਰਦਾਰ ਹੈ, ਸਾਡੇ ਬਾਪ ਦਾਦੇ ਵੀ ਉਸ ਦੀ ਤਾਬਿਆਦਾਰੀ ਕਰਦੇ ਆਏ ਹਨ; ਤੂੰ ਤਾਂ ਅੱਜ ਧਕੋਜ਼ੋਰੀ ਇਸ ਮੁਲਕ ਉਤੇ ਕਬਜ਼ਾ ਕਰ ਬੈਠਾ ਹੈਂ'। ਇਹ ਸ਼ਬਦ ਸੁਣ ਕੇ ਗੁਲਾਬ ਸਿੰਘ ਬੜੇ ਤੈਸ਼ ਤੇ ਰੋਹ ਵਿਚ ਆਇਆ ਤੇ ਤਲਵਾਰ ਧੂਹ ਕੇ ਉਸ ਦਾ ਸਿਰ ਧੜ ਤੋਂ ਅੱਡ ਕਰ ਦਿੱਤਾ ਤੇ ਉਸ ਦੇ ਸ਼ਰੀਰ ਦੇ ਚਾਰ ਟੋਟੇ ਕਰ ਕੇ ਟਾਲ੍ਹੀ ਨਾਲ ਟੰਗਵਾ ਦਿੱਤੇ। ਉਸ ਦਿਨ ਤੋਂ ਸਾਰੇ ਜ਼ਿਮੀਂਦਾਰ ਡਰ ਗਏ ਤੇ ਇਲਾਕੇ ਦਾ ਪ੍ਰਬੰਧ ਭਲੀ ਪ੍ਰਕਾਰ ਸੁਲਝ ਗਇਆ। ਇਸ ਪ੍ਰਬੰਧ ਪਿਛੋਂ ਭੂਪਦੇਵ ਤੇ ਡੀਡੋ ਨੇ ਬਾਗ਼ੀ ਹੋ ਕੇ ਵੇਸਾਲ ਦੇ ਇਲਾਕੇ ਵਿਚ ਮੀਆਂ ਮੋਟਾ ਦੇ ਵਾਰਿਸਾਂ ਦੀ ਜਾਗੀਰ ਉਤੇ ਚੜ੍ਹਾਈ ਕਰ ਦਿੱਤੀ, ਤੇ ਉਨ੍ਹਾਂ ਨੂੰ ਲੁੱਟਣਾ ਚਾਹਿਆ। ਗੁਲਾਬ ਸਿੰਘ ਨੇ ਜਦ ਇਹ ਖ਼ਬਰ ਸੁਣੀ ਤਾਂ ਉਹ ਦੋ ਸੌ ਸਿਪਾਹੀ ਨਾਲ ਲੈ ਕੇ ਫ਼ਸਾਦੀਆਂ ਨੂੰ ਸੋਧਣ ਲਈ ਸਵਾਰ ਹੋ ਕੇ ਨਿਕਲਿਆ। ਦੁਸ਼ਮਨ ਫ਼ਸਾਦੀ ਅਜੇਹੇ ਵਿੰਗੇ ਟੇਢੇ ਪਹਾੜੀ ਥਾਵਾਂ

ਵਿਚ ਜਾ ਲੁਕੇ ਕਿ ਘੋੜਾ ਤਕ ਉਥੇ ਨਹੀਂ ਜਾ ਸਕਦਾ ਸੀ; ਇਸ ਲਈ ਗੁਲਾਬ ਸਿੰਘ ਪੈਦਲ ਟੁਰ ਪਇਆ ਤੇ ਸਾਰੀ ਰਾਤ ਉਨ੍ਹਾਂ ਦਾ ਪਿਛਾ ਕਰਦਾ ਰਹਿਆ। ਅਖ਼ੀਰ ਦੋ ਘੜੀ ਰਾਤ ਰਹਿੰਦੀ ਉਹ ਇਲਾਕਾ ਵੰਸਾਲ ਵਿਖੇ ਪੁੱਜਾ, ਪਰੰਤੂ ਉਥੇ ਵੀ ਫ਼ਸਾਦੀਆਂ ਦਾ ਕੋਈ ਨਾਮ-ਨਿਸ਼ਾਨ ਨ ਮਿਲਿਆ ਇਸ ਲਈ ਗੁਲਾਬ ਸਿੰਘ ਉਥੋਂ ਝੱਟਪਟ ਉਨ੍ਹਾਂ ਦਾ ਪਿੱਛਾ ਕਰਦਾ ਪਿੰਡ ਠੰਡਾ ਪਾਣੀ ਤੇ ਮਥਵਾੜਾ ਵਲ ਚੱਲ ਪਇਆ ਤੇ ਅਗਲੇ ਭਲਕ ਦੁਪਹਰ ਵੇਲੇ ਉਥੇ ਜਾ ਪੁੱਜਾ। ਦੁਸ਼ਮਨ ਉਸ ਵੇਲੇ ਪੰਡਿਤ ਸਾਹਿਬ ਰਾਏ ਦੇ ਘਰ ਠਹਰੇ ਹੋਏ ਸਨ; ਗੁਲਾਬ ਸਿੰਘ ਦੇ ਆਉਣ ਦੀ ਖ਼ਬਰ ਸੁਣ ਕੇ ਵਾਹੋ ਦਾਹੀ ਉੱਠ ਨੱਸੇ। ਮੀਆਂ ਡੀਡੋ ਤਾਂ ਸੈਵਾਲਾ ਪਹਾੜ ਵਲ ਅਤੇ ਭੂਪਦੇਵ ਸਰੋਠੇ ਵਲ ਭੱਜ ਗਇਆ। ਉਸ ਵੇਲੇ ਪੈਦਲ ਚਲਣ ਕਾਰਣ ਗੁਲਾਬ ਸਿੰਘ ਦੇ ਪੈਰ ਛਾਲਿਆਂ ਨਾਲ ਛਲਨੀ ਛਲਨੀ ਹੋ ਗਏ ਸਨ ਤੇ ਉਨ੍ਹਾਂ ਵਿਚੋਂ ਪਾਣੀ ਸਿੰਮ ਰਹਿਆ ਸੀ, ਪਰ ਫੇਰ ਵੀ ਗੁਲਾਬ ਸਿੰਘ ਭੂਪਦੇਵ ਦੇ ਪਿਛੇ ਟੁਰ ਪਇਆ। ਪਰ ਉਹ ਜੰਗਲ ਵਿਚ ਜਾ ਲੁਕਿਆ ਤੇ ਉਸ ਦੇ ਚਾਰ ਸਾਥੀ ਫੜ ਲਏ ਗਏ। ਰਾਤ ਨੂੰ ਗੁਲਾਬ ਸਿੰਘ ਸਰੋਟ ਵਿਖੇ ਠਹਰਿਆ ਤੇ ਰੋਟੀ ਦੀ ਥਾਂ ਭੁੱਜੇ ਹੋਏ ਦਾਣਿਆਂ ਤੇ ਹੀ ਗੁਜ਼ਾਰਾ ਕੀਤਾ। ਉਥੋਂ ਉਸ ਨੇ ਮੀਆਂ ਡੀਡੋ ਦੇ ਲਸ਼ਕਰ ਉਤੇ ਹਮਲਾ ਕੀਤਾ ਅਤੇ ਦੋ ਘੰਟੇ ਤਕ ਬੰਦੂਕਾਂ ਦੀ ਲੜਾਈ ਹੁੰਦੀ ਰਹੀ ਅਖ਼ੀਰ ਦੁਸ਼ਮਨ ਭੱਜ ਗਇਆ। ਗੁਲਾਬ ਸਿੰਘ ਜੰਮੂ ਵਿਖੇ ਆ ਪਧਾਰਿਆ ਤੇ ਉਥੋਂ ਉਸ ਨੇ ਸੁੱਖਾ ਸਿੰਘ ਤੇ ਗਦੀ-ਬਾਗ਼ਲ ਨੂੰ ਜਵਾਹਰ ਸਿੰਘ ਅਗਾਵਰੀਆ ਦੀ ਭਾਲ ਲਈ ਨਿਯੁਕਤ ਕੀਤਾ; ਇਹ ਆਦਮੀ (ਜਵਾਹਰ ਸਿੰਘ) ਮੀਆਂ ਡੀਡੋ ਦਾ ਸਾਥੀ ਤੇ ਸਲਾਹਕਾਰ ਸੀ। ਸੁੱਖਾ ਸਿੰਘ ਤੇ ਗਦੀ-ਬਾਗ਼ਲ ਇਹ ਖ਼ਬਰ ਲਿਆਏ ਕਿ ਜਵਾਹਰ ਸਿੰਘ ਗੱਢ ਦੇ ਕੰਡਿਆਲੇ ਵਣ ਵਿਚ ਠਹਰਿਆ ਹੋਇਆ ਹੈ। ਪਹਰ ਰਾਤ ਰਹਿੰਦੇ ਗੁਲਾਬ ਸਿੰਘ ਉਸ ਪਾਸੇ ਚੱਲ ਪਇਆ ਤੇ ਜਾਂਦਿਆਂ ਹੀ ਉਸ ਦਾ ਘੇਰਾ ਪਾ ਲਇਆ। ਦੁਸ਼ਮਨਾਂ ਨੇ ਅਤਿ ਘਬਰਾਹਟ ਤੇ ਦਹਸ਼ਤ ਕਾਰਣ ਆਪਣਾ ਸਾਜ਼-ਸਾਮਾਨ ਤੇ ਸ਼ਸਤ੍ਰ-ਅਸਤ੍ਰ ਉਥੇ ਹੀ ਛੱਡੇ ਤੇ ਆਪ ਭੱਜ ਨਿਕਲੇ। ਉਨ੍ਹਾਂ ਦੇ ਸਾਜ਼-ਸਾਮਾਨ ਤੇ ਹਥਿਆਰ ਆਦਿ ਰਾਜਾ ਗੁਲਾਬ ਸਿੰਘ ਦੀ ਫ਼ੌਜ ਦੇ ਹੱਥ ਲੱਗੇ ਤੇ ਉਨ੍ਹਾਂ ਵਿਚੋਂ ਇਕ ਆਦਮੀ ਫੜਿਆ ਗਇਆ। ਉਥੇ ਇਕ ਖ਼ਬਰ ਪਹੁੰਚੀ ਕਿ ਮੀਆਂ ਸੁਚੇਤ ਸਿੰਘ ਦਾ, ਜਿਹੜਾ ਰਾਮਗੜ੍ਹ ਵਿਖੇ ਆਪਣੀ ਜਾਗੀਰ ਵਿਚ ਠਹਰਿਆ ਹੋਇਆ ਸੀ, ਗੁਰਮੁਖ ਸਿੰਘ ਲੰਬਾ ਨਾਲ ਘਰਮੂਲਾ ਦੀ ਹੱਦ ਉਤੇ ਝਗੜਾ ਹੋ ਗਇਆ ਹੈ ਅਤੇ ਸਰਦਾਰ ਗੁਰਮੁਖ ਸਿੰਘ ਉਸ ਨੂੰ ਬਸੰਤਰ ਨਦੀ ਉਤੇ ਪੁਲ ਨਹੀਂ ਬਣਾਉਣ ਦੇਂਦਾ ਤੇ ਆਪਸ ਵਿਚ ਲੜਾਈ ਸ਼ੁਰੂ ਹੋ ਗਈ ਹੈ। ਗੁਲਾਬ ਸਿੰਘ ਨੇ ਪਹਲਾਂ ਆਪਣੀ ਫ਼ੌਜ ਦੇ ਕੁਝ ਕੁ ਆਦਮੀ ਮੀਆਂ ਸੁਚੇਤ ਸਿੰਘ ਦੀ ਹਮਾਇਤ ਲਈ ਨਿਯੁਕਤ ਕੀਤੇ ਤੇ ਫੇਰ ਆਪ ਵੀ ਉਸ ਪਾਸੇ ਵਲ ਚਲਾ ਗਇਆ। ਜਦ ਉਹ ਬਸੰਤਰ ਨਦੀ ਦੇ ਕੰਢੇ ਕਿਲ੍ਹਾ ਡੰਡੋਤ ਦੇ ਨੇੜੇ ਜਾ ਕੇ ਉਤਰਿਆ ਤਾਂ ਕਿਲ੍ਹੇ ਵਾਲਿਆਂ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਜਦ ਗੁਲਾਬ ਸਿੰਘ ਨੇ ਇਹ ਹਾਲ ਵੇਖਿਆ ਤਾਂ ਪਹਲਾਂ ਪਿੰਡ ਡੰਡੋਤ ਉਤੇ ਕਬਜ਼ਾ ਕਰ ਲਇਆ ਤੇ ਲੋਕਾਂ ਦੇ ਘਰਾਂ ਵਿਚੋਂ ਪੌੜੀਆਂ ਚੁਕਵਾ ਲਈਆਂ ਤੇ ਕਿਲ੍ਹੇ ਦੀ ਦੀਵਾਰ ਨਾਲ ਲਾ ਦਿੱਤੀਆਂ ਤੇ ਫ਼ੌਜ ਦੀਵਾਰ ਉਤੇ ਚੜ੍ਹ ਗਈ। ਕਿਲ੍ਹੇ ਵਾਲਿਆਂ ਨੇ ਮਜਬੂਰ ਹੋ ਕੇ ਜਾਨ ਤੇ ਮਾਲ ਦੀ ਪਨਾਹ ਮੰਗੀ ਅਤੇ ਆਪ ਉਹ ਸਾਰੇ ਹਥਿਆਰ ਤੇ

ਉਨਤੀ (੨੯) ਘੋੜੇ ਦੇ ਕੇ ਉਥੋਂ ਚਲੇ ਗਏ। ਉਥੇ ਮੀਆਂ ਕਿਸ਼ੋਰ ਸਿੰਘ ਤੇ ਮੀਆਂ ਸੁਚੇਤ ਸਿੰਘ ਵੀ ਗੁਲਾਬ ਸਿੰਘ ਨੂੰ ਮਿਲੇ। ਉਨ੍ਹਾਂ ਦੀ ਰਾਇ ਨਾਲ ਉਹ ਕਿਲ੍ਹਾ ਪਹਲਾਂ ਵਾਂਗ ਕਿਲ੍ਹੇ ਵਾਲਿਆਂ ਦੇ ਹਵਾਲੇ ਕਰ ਦਿੱਤਾ ਗਇਆ।

ਸੰਮਤ ੧੮੭੫ ਬਿ. ਵਿਚ ਗੁਲਾਬ ਸਿੰਘ ਦੇ ਨਾਮ ਮਹਾਰਾਜਾ ਰਣਜੀਤ ਸਿੰਘ ਦਾ ਇਕ ਪਰਵਾਨਾ ਇਸ ਭਾਵ ਦਾ ਜਾਰੀ ਹੋਇਆ ਕਿ ਉਹ ਆਪ ਤਾਂ ਆਪਣੇ ਇਲਾਕੇ ਦੀ ਜਾਗੀਰ ਦੇ ਪ੍ਰਬੰਧ ਵਿਚ ਜੁਟਿਆ ਰਹੇ ਅਤੇ ਮੀਆਂ ਧਿਆਨ ਸਿੰਘ ਨੂੰ ਸੇਵਾ ਵਿਚ ਭੇਜ ਦੇਵੇ। ਇਸ ਪੁਰ ਮੀਆਂ ਧਿਆਨ ਸਿੰਘ, ਸਮੇਤ ਮੀਆਂ ਹੁਸ਼ਿਆਰ ਸਿੰਘ ਤੇ ਮੀਆਂ ਬਘੇਲ ਸਿੰਘ ਦੇ, ਵਜ਼ੀਰਾਬਾਦ ਵਿਖੇ ਮਹਾਰਾਜਾ ਦੇ ਹਜ਼ੂਰ ਹਾਜ਼ਿਰ ਹੋ ਗਇਆ। ਮਹਾਰਾਜਾ ਨੇ ਬੜੀ ਕ੍ਰਿਪਾ ਦ੍ਰਿਸ਼ਟੀ ਕੀਤੀ ਤੇ ਡਿਉਢੀ ਦੀ ਸੇਵਾ ਉਸ ਨੂੰ ਸੌਂਪੀ। ਇਹ ਡਿਉਢੀ ਦੀ ਸੇਵਾ ਪਹਲਾਂ ਜਮ੍ਹਾਦਾਰ ਖ਼ੁਸ਼ਹਾਲ ਸਿੰਘ ਦੇ ਸਿਪੁਰਦ ਸੀ; ਪਰ ਉਸ ਦੀ ਹੈਂਕੜ, ਹਉਮੈਂ ਤੇ ਭੈੜੇ ਵਰਤਾਵੇ ਤੋਂ ਸਾਰੇ ਦਰਬਾਰ ਦੇ ਲੋਕ ਤੰਗ ਸਨ ਤੇ ਉਸ ਦੇ ਵਿਰੁੱਧ ਸ਼ਿਕਾਇਤਾਂ ਕਰ ਚੁੱਕੇ ਸਨ; ਇਸ ਲਈ ਉਸ ਪਾਸੋਂ ਇਹ ਸੇਵਾ ਲੈ ਲਈ ਗਈ ਤੇ ਮੀਆਂ ਧਿਆਨ ਸਿੰਘ ਨੂੰ ਸੌਂਪ ਦਿੱਤੀ ਗਈ। ਜਮ੍ਹਾਦਾਰ ਖ਼ੁਸ਼ਹਾਲ ਸਿੰਘ ਨੂੰ ਖਰਾਜ ਦੇ ਨਜ਼ਰਾਨੇ ਦੀ ਵਸੂਲੀ ਲਈ ਮੁਲਤਾਨ ਭੇਜ ਦਿੱਤਾ ਗਇਆ। ਇਸ ਸੇਵਾ ਦੇ ਮਿਲਣ ਕਾਰਣ ਮੀਆਂ ਧਿਆਨ ਸਿੰਘ ਦਾ ਮਾਣ-ਸਤਿਕਾਰ ਦਰਬਾਰ ਵਿਚ ਬਹੁਤ ਵਧ ਗਇਆ ਤੇ ਉਹ ਰਾਜ ਦੇ ਵੱਡੇ ਵੱਡੇ ਅਮੀਰਾਂ ਤੇ ਸਰਦਾਰਾਂ ਵਿਚ ਗਿਣਿਆ ਜਾਣ ਲੱਗਾ।

ਸੰਮਤ ੧੮੭੯ ਬਿ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਕਸ਼ਮੀਰ ਤੇ ਚੜ੍ਹਾਈ ਕੀਤੀ। ਉਸ ਵੇਲੇ ਸਾਰੇ ਦਾ ਸਾਰਾ ਖ਼ਾਨਦਾਨ ਜਮਵਾਲ ਵੀ ਮਹਾਰਾਜਾ ਦੇ ਨਾਲ ਸਵਾਰ ਸੀ। ਜੰਗ ਦੇ ਮੈਦਾਨ ਵਿਚ ਗੁਲਾਬ ਸਿੰਘ, ਧਿਆਨ ਸਿੰਘ ਤੇ ਸੁਚੇਤ ਸਿੰਘ ਨੇ ਆਪਣੀ ਖ਼ਾਨਦਾਨੀ ਬਹਾਦਰੀ ਤੇ ਸੂਰਮਗਤੀ ਦੇ ਜੌਹਰ ਵਿਖਾਏ ਅਤੇ ਅਜੇਹੀ ਦਲੇਰੀ ਨਾਲ ਲੜੇ ਕਿ ਰੁਸਤਮ ਤੇ ਅਸਫੰਦਯਾਰ ਪਿਛੋਂ ਜ਼ਮਾਨੇ ਨੇ ਕਦੀ ਅਜੇਹੇ ਕਰਤਬ ਨਹੀਂ ਵੇਖੇ ਸਨ।

## ਜੰਮੂ ਦੇ ਇਲਾਕੇ ਦਾ ਪਹਲਾਂ ਫ਼ੌਜ ਦੀ ਦੇਖ-ਭਾਲ ਦੇ ਬਦਲੇ ਮੀਆਂ ਗੁਲਾਬ ਸਿੰਘ ਨੂੰ ਸੌਂਪਿਆ ਜਾਣਾ ਅਤੇ ਗੁਲਾਬ ਸਿੰਘ ਦੇ ਪਿਤਾ ਮੀਆਂ ਕਿਸ਼ੋਰ ਸਿੰਘ ਨੂੰ 'ਰਾਜਾ' ਦਾ ਖਿਤਾਬ ਮਿਲਣਾ, ਤੇ ਕਿਸ਼ਤਵਾੜ ਦੇ ਇਲਾਕੇ ਦਾ ਫ਼ਤਹ ਹੋਣਾ ਤੇ ਕਿਲ੍ਹਾ ਮੰਗੇਰਾ ਤੇ ਕਬਜ਼ਾ ਹੋਣਾ ਤੇ ਯੂਸਫਜ਼ੱਈਆਂ ਨਾਲ ਜੰਗ ਕਰਨਾ ਤੇ ਲੜਾਈ ਵਿਚ ਫ਼ਸਾਦੀ ਡੀਡੋ ਦਾ ਮਾਰਿਆ ਜਾਣਾ ਤੇ ਫ਼ਸਾਦੀ ਅਗਰ ਖਾਂ ਦਾ ਫੜਿਆ ਜਾਣਾ ਤੇ ਜੰਮੂ ਰਿਆਸਤ ਦਾ ਮੀਆਂ ਗੁਲਾਬ ਸਿੰਘ ਨੂੰ ਫੇਰ ਪ੍ਰਦਾਨ ਹੋਣਾ ਤੇ ਲਾਹੌਰ ਸਰਕਾਰ ਵਲੋਂ ਗੁਲਾਬ ਸਿੰਘ ਤੇ ਸੁਚੇਤ ਸਿੰਘ ਨੂੰ 'ਰਾਜਾ' ਦੀ ਉਪਾਧੀ ਪ੍ਰਾਪਤ ਹੋਣਾ ਅਤੇ ਦੂਜੀਆਂ ਘਟਨਾਵਾਂ ਦਾ ਵਾਪਰਨਾ

ਖ਼ਬਰਾਂ ਦੀ ਚਿਤਰਸ਼ਾਲਾ ਦੇ ਚਿਤ੍ਰਕਾਰ ਤੇ ਪ੍ਰਗਟਾਉ ਦੇ ਕਾਰਿਆਲਾ ਦੇ ਪ੍ਰਬੰਧਕ ਇਉਂ ਵਰਣਨ ਕਰਦੇ ਹਨ ਕਿ ਰੱਬ ਦੀ ਮਿਹਰ ਤੋਂ ਬਖ਼ਸ਼ਿਸ਼ ਸਦਕਾ ਖ਼ਾਨਦਾਨ ਜਮਵਾਲ ਦੀ ਇੱਜਤ ਵਡਿਆਈ ਨਿਤਾਪ੍ਰਤਿ ਵਧਦੀ ਜਾ ਰਹੀ ਸੀ ਅਤੇ ਪੰਜਾਬ-ਪਤੀ ਮਹਾਰਾਜਾ ਰਣਜੀਤ ਸਿੰਘ ਇਸ ਖ਼ਾਨਦਾਨ ਦੇ ਛੋਟੇ ਵੱਡੇ ਵਿਅਕਤੀਆਂ ਉੱਪਰ ਇੰਨਾ ਕ੍ਰਿਪਾਲੂ ਤੇ ਦਇਆਲੂ ਸੀ ਕਿ ਉਨ੍ਹਾਂ ਦੇ ਬਰਾਬਰ ਹੋਰ ਕਿਸੇ ਅਮੀਰ ਜਾਂ ਸਰਦਾਰ ਉੱਪਰ ਅਜੇਹੀ ਮਿਹਰ ਬਖ਼ਸ਼ਿਸ਼ ਨਹੀਂ ਹੋਈ ਸੀ। ਇਕ ਦਿਨ ਗੁਲਾਬ ਸਿੰਘ ਮੋਤੀਆਂ ਵਾਲੀ ਸਰਕਾਰ ਦੇ ਦਰਬਾਰ ਵਿਚ ਹਾਜ਼ਿਰ ਸੀ ਕਿ ਮਹਾਰਾਜਾ ਨੇ ਗੁਲਾਬ ਸਿੰਘ ਨੂੰ ਸੰਬੋਧਨ ਕਰਦੇ ਹੋਇਆਂ ਬਚਨ ਕੀਤਾ ਕਿ 'ਅਸੀਂ ਜੰਮੂ ਦਾ ਇਲਾਕਾ ਤੈਨੂੰ ਠੇਕੇ ਤੇ ਦੇਣਾ ਚਾਹੁੰਦੇ ਹਾਂ, ਤੇ ਤੁਹਾਡੀ ਕੀ ਮਰਜ਼ੀ ਹੈ' ? ਗੁਲਾਬ ਸਿੰਘ ਨੇ ਬੇਨਤੀ ਕੀਤੀ ਕਿ 'ਇਸ ਇਲਾਕੇ ਵਿਚ ਸਾਡੀ ਬਰਾਦਰੀ ਤੇ ਭਾਈਚਾਰੇ ਦੇ ਬਹੁਤ ਸਾਰੇ ਲੋਕ ਹਨ; ਇਸ ਲਈ ਉਨ੍ਹਾਂ ਪਾਸੋਂ ਨਕਦ ਮਾਮਲਾ ਵਸੂਲ ਹੋਣਾ ਔਖਾ ਹੈ; ਪਰ, ਹਾਂ, ਬਟਾਈ ਹੋ ਸਕਦੀ ਹੈ ਜੇਕਰ ਹਜ਼ੂਰ ਖਸਮਾਨਾ ਵਜੋਂ ਫ਼ੌਜ ਦੀ ਦੇਖ-ਭਾਲ ਦੇ ਬਦਲੇ ਉਹ ਇਲਾਕਾ ਸਾਡੇ ਸਿਪੁਰਦ ਕਰ ਦੇਣ ਤਾਂ ਆਪ ਦੀ ਮਹਾਨ ਕ੍ਰਿਪਲਤਾ ਤੇ ਪ੍ਰਤਿਪਾਲਣਾ ਹੋਵੇਗੀ।' ਗੁਲਾਬ ਸਿੰਘ ਦੀ ਇਹ ਬੇਨਤੀ ਪ੍ਰਵਾਨ ਕਰ ਲਈ ਗਈ ਤੇ ਮਹਾਰਾਜਾ ਵਲੋਂ ਪਰਵਾਨਾ ਜਾਰੀ ਹੋ ਗਇਆ; ਅਤੇ ਗੁਲਾਬ ਸਿੰਘ ਦੇ ਪਿਤਾ ਮੀਆਂ ਕਿਸ਼ੋਰ ਸਿੰਘ ਨੂੰ 'ਰਾਜਾ' ਦੀ ਉਪਾਧੀ ਬਖ਼ਸ਼ੀ ਗਈ ਤੇ ਬਹੁਮੁੱਲਾ ਸਿਰੋਪਾ ਦਿੱਤਾ ਗਇਆ ਅਤੇ ਆਗਿਆ ਕੀਤੀ ਗਈ ਕਿ ਰਾਜਾ ਕਿਸ਼ੋਰ ਸਿੰਘ ਜੰਮੂ ਵਿਚ ਰਹ ਕੇ ਰਾਜ ਦਾ ਯੋਗ ਪ੍ਰਬੰਧ ਕਰੇ ਅਤੇ ਪਹਲੇ ਸਵਾਰਾਂ ਤੋਂ ਛੁੱਟ ਉਹ ਇਲਾਕਾ ਜੰਮੂ ਦੇ ਇਵਜ਼ਾਨੇ ਵਿਚ ਸੱਤ ਸੌ ਸਵਾਰਾਂ ਦੀ ਨੌਕਰੀ ਦਿਆ ਕਰੇਗਾ, ਭਾਵ ਉਨ੍ਹਾਂ ਦੀ ਤਲਬ ਤਨਖ਼ਾਹ ਦਾ ਜ਼ਿੰਮੇਦਾਰ ਹੋਵੇਗਾ; ਅਤੇ ਗੁਲਾਬ ਸਿੰਘ ਨੂੰ ਹੁਕਮ ਮਿਲਿਆ, ਕਿ ਉਹ ਕਿਸ਼ਤਵਾੜ ਦੇ ਇਲਾਕੇ ਨੂੰ ਫ਼ਤਹ ਕਰ ਕੇ ਜੰਮੂ ਦੀ ਰਿਆਸਤ ਵਿਚ ਸ਼ਾਮਿਲ ਕਰ ਲਵੇ। ਇਸ ਪੁਰ ਗੁਲਾਬ ਸਿੰਘ ਅਜੇਹਾ ਦ੍ਰਿੜ੍ਹ ਨਿਸ਼ਚਾ ਕਰ ਕੇ ਪਹਾੜ ਵਲ ਆਇਆ ਅਤੇ ਇਲਾਕਾ ਭਲਵਾਲਤਾ ਵਿਚ ਉਤਰ ਕੇ ਵਜ਼ੀਰ ਜਰਾਸਿੰਧ ਦੀ ਰਾਹੀਂ ਦਿਆਲ ਚੰਦ ਰਾਜਾ ਚੰਬੇ ਨੂੰ ਆਪਣੇ ਕੋਲ ਸਦਿਆ। ਜਦ ਉਹ ਆਇਆ ਤਾਂ ਗੁਲਾਬ ਸਿੰਘ ਨੇ ਆਪਣੀ ਨੀਅਤ ਤੋਂ ਉਸ ਨੂੰ ਜਾਣੂ ਕਰਵਾਇਆ, ਕਿ ਉਹ ਕਿਸ਼ਤਵਾੜ ਦੇ ਇਲਾਕੇ ਨੂੰ ਆਪਣੇ ਅਧਿਕਾਰ ਹੇਠ ਲਿਆਉਣਾ ਚਾਹੁੰਦਾ ਹੈ, ਕਿਉਂਜੋ ਉਸ ਦੇ ਇਲਾਕੇ ਦੀਆਂ ਹੱਦਾਂ ਕਿਸ਼ਤਵਾੜ ਦੀਆਂ ਹੱਦਾਂ ਨਾਲ ਮਿਲਦੀਆਂ ਸਨ। ਉਸ ਨੇ ਬਚਨ ਦਿੱਤਾ ਕਿ ਉਹ ਇਸ ਕੰਮ ਵਿਚ ਹਰ ਪ੍ਰਕਾਰ ਦੀ ਮਦਦ ਤੇ ਸਹਾਇਤਾ ਕਰੇਗਾ। ਇਸ ਇਕਰਾਰ ਤੋਂ ਪਿਛੋਂ ਗੁਲਾਬ ਸਿੰਘ ਨੇ ਆਪਣੀ ਫ਼ੌਜ ਨੂੰ ਜਮ੍ਹਾ ਕੀਤਾ। ਹਸ਼ਰੀ ਫ਼ੌਜ ਵੀ ਇਲਾਕੇ ਵਿਚੋਂ ਇਕੱਠੀ ਕਰ ਲਈ ਤੇ ਉਹ ਚਨਾਬ ਦਰਿਆ ਦੇ ਕੰਢੇ ਜਾ ਪੁੱਜਾ ਤੇ ਸਾਰੀ ਫ਼ੌਜ ਰੱਸਿਆਂ ਰਾਹੀਂ ਦਰਿਆ ਪਾਰ ਕਰ ਗਈ ਤੇ ਦੋਡਾ ਵਿਖੇ ਜਾ ਕੇ ਡੇਰਾ ਕੀਤਾ; ਮੁਲਕ ਲੈਣ ਦੀ ਮੰਗ ਵਜੋਂ ਇਕ ਹੀਲਾ ਇਹ ਵੀ ਕੀਤਾ ਕਿ ਗੁਲਾਬ ਸਿੰਘ ਨੇ ਬਹਾਨੇਬਾਜ਼ੀ ਵਜੋਂ ਇਕ ਪਰਵਾਨਾ ਰਾਜਾ ਕਿਸ਼ਤਵਾੜ ਦੇ ਵਜ਼ੀਰ ਤੇ ਮੁਖ਼ਤਾਰ-ਕੁਲ ਲਖਪਤ ਨੂੰ ਇਸ ਭਾਵ ਦਾ ਲਿਖਿਆ, ਕਿ 'ਤੁਹਾਡੀ ਅਰਜ਼ੀ ਪਹੁੰਚੀ, ਹਾਲ ਮਾਲੂਮ ਕੀਤਾ; ਤੁਹਾਡੇ ਲਿਖਣ ਉਤੇ ਅਸੀਂ ਇਥੋਂ ਤਕ ਆ

ਪਹੁੰਚੇ ਹਾਂ, ਤੇ ਸਾਨੂੰ ਪੂਰਣ ਵਿਸ਼ਵਾਸ਼ ਹੈ, ਕਿ ਅੱਗੋਂ ਵੀ ਤੁਸੀਂ ਦਿਲ-ਜਾਨ ਨਾਲ ਸਾਡੇ ਸ਼ੁਭਚਿੰਤਕ ਹੋ ਕੇ ਆਪਣੇ ਕੰਮ ਲਈ ਯਤਨ ਕਰਦੇ ਰਹੋਗੇ'। ਉਸ ਵਜ਼ੀਰ ਦੀ ਭਾਵੇਂ ਇਸ ਤੋਂ ਪਹਲਾਂ ਗੁਲਾਬ ਸਿੰਘ ਨਾਲ ਕੋਈ ਲਿਖਾ-ਪੜ੍ਹੀ ਜਾਂ ਸਾਜ਼-ਬਾਜ਼ ਨਹੀਂ ਸੀ, ਪਰ ਗੁਲਾਬ ਸਿੰਘ ਨੇ ਇਸ ਭਾਵ ਨਾਲ ਇਹ ਚਿੱਠੀ ਉਸ ਦੇ ਨਾਮ ਭੇਜੀ, ਕਿ ਜਦ ਰਾਜਾ ਕਿਸ਼ਤਵਾੜ ਨੂੰ ਅਜੇਹੀ ਸਾਜ਼ਿਸ਼ ਦਾ ਪਤਾ ਲਗੇਗਾ, ਤਾਂ ਉਹ ਵਜ਼ੀਰ ਨੂੰ ਉਸੇ ਵੇਲੇ ਕਤਲ ਕਰਵਾ ਦੇਵੇਗਾ ਤੇ ਇਸ ਤਰ੍ਹਾਂ ਇਕ ਬਹਾਦਰ ਵਜ਼ੀਰ ਤੇ ਰਿਆਸਤ ਦਾ ਮੁਖ-ਪ੍ਰਬੰਧਕ ਤੇ ਮੁਖਤਾਰ-ਕੁਲ, ਜਿਸ ਦੇ ਹੱਥ ਵਿਚ ਰਿਆਸਤ ਦਾ ਸਾਰਾ ਪ੍ਰਬੰਧ ਹੈ, ਕਤਲ ਹੋ ਜਾਵੇਗਾ, ਤੇ ਉਹ (ਗੁਲਾਬ ਸਿੰਘ ਆਦਿ) ਬੜੀ ਛੇਤੀ ਉਸ ਦੇ ਇਲਾਕੇ ਤੇ ਕਬਜ਼ਾ ਕਰ ਲੈਣਗੇ। ਜਦ ਇਹ ਪਰਵਾਨਾ ਇਕ ਸੂਹੀਏ ਦੇ ਹੱਥ ਭੇਜਿਆ ਗਇਆ ਤਾਂ ਉਸ ਨੂੰ ਇਹ ਪੱਕੀ ਕਰ ਦਿੱਤੀ ਗਈ, ਕਿ ਉਹ ਇਸ ਤਰ੍ਹਾਂ ਉਥੇ ਜਾਵੇ ਕਿ ਉਸ ਦੇ ਜਾਣ ਦਾ ਮੰਤਵ ਪ੍ਰਗਟ ਹੋ ਜਾਵੇ ਤੇ ਅਜੇਹਾ ਕੰਮ ਕਰੇ ਜਿਸ ਨਾਲ ਉਪਰੋਕਤ ਲਿਖਤ ਕਿਸੇ ਤਰ੍ਹਾਂ ਰਾਜਾ ਕਿਸ਼ਤਵਾੜ ਦੀਆਂ ਨਜ਼ਰਾਂ ਵਿਚੋਂ ਲੰਘ ਜਾਵੇ; ਅਤੇ ਅਖ਼ੀਰ ਇਸੇ ਤਰ੍ਹਾਂ ਹੋਇਆ, ਕਿ ਉਹ ਪਰਵਾਨਾ ਕਿਸ਼ਤਵਾੜ ਦੇ ਹਾਕਿਮ ਰਾਜਾ ਤੇਗ਼ ਸਿੰਘ ਤਕ ਜਾ ਪੁੱਜਾ ਤੇ ਉਸ ਨੇ ਉਹ ਪਰਵਾਨਾ ਵੇਖਦਿਆਂ ਹੀ ਬਿਨਾਂ ਪੁੱਛ-ਪੜਤਾਲ ਦੇ ਆਪਣੇ ਬਹਾਦਰ ਤੇ ਸ਼ੁਭਚਿੰਤਕ ਵਜ਼ੀਰ ਬਾਰੇ ਕਤਲ ਦਾ ਹੁਕਮ ਜਾਰੀ ਕਰ ਦਿੱਤਾ; ਪਰ ਵਜ਼ੀਰ ਦੀ ਆਯੂ ਹਾਲੀ ਬਾਕੀ ਸੀ ਤੇ ਉਹ ਹੱਥ ਤੇ ਘਾਓ ਖਾ ਕੇ ਰਾਜਾ ਕੋਲੋਂ ਭੱਜ ਗਇਆ। ਵਜ਼ੀਰ ਦੇ ਰਿਆਸਤ ਤੋਂ ਅੱਡ ਹੋ ਜਾਣ ਕਾਰਣ ਰਾਜਾ ਦਾ ਫ਼ੌਜੀ ਤੇ ਮੁਲਕੀ ਪ੍ਰਬੰਧ ਸਭ ਵਿਗੜ ਗਇਆ ਤੇ ਉਹ ਮਜਬੂਰ ਹੋ ਕੇ ਰਾਜ ਤੋਂ ਹੱਥ ਧੋ ਕੇ ਲਾਹੌਰ ਵਲ ਚਲਾ ਗਇਆ ਅਤੇ ਗੁਲਾਬ ਸਿੰਘ ਵਲੋਂ ਮੀਆਂ ਚੈਨ ਸਿੰਘ ਨੂੰ ਕਿਸ਼ਤਵਾੜ ਦਾ ਹਾਕਿਮ ਨਿਯੁਕਤ ਕਰ ਦਿੱਤਾ ਗਇਆ।

ਇਸ ਕੰਮ ਤੋਂ ਵਿਹਲਿਆਂ ਹੋ ਕੇ ਗੁਲਾਬ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਹੁਕਮ ਅਨੁਸਾਰ ਮੰਗੇਰਾ ਦੀ ਮੁਹਿਮ ਤੇ ਗਇਆ ਅਤੇ ਬੜੇ ਭਾਰੀ ਬਹਾਦਰੀ ਦੇ ਚਮਤਕਾਰ ਵਿਖਾਏ। ਫੇਰ ਉਸ ਨੇ ਯੂਸਫ਼ਜ਼ੱਈ ਫ਼ਸਾਦੀਆਂ ਨੂੰ ਯੋਗ ਦੰਡ ਦਿੱਤਾ। ਮੀਆਂ ਡੀਡੋ, ਜਿਹੜਾ ਜੰਮੂ ਦੇ ਇਲਾਕੇ ਦਾ ਇਕ ਬਹਾਦਰ ਸੂਰਮਾ ਸੀ, ਅਤੇ ਆਪਣੇ ਇਲਾਕੇ ਤੋਂ ਬੇਦਖ਼ਲ ਹੋ ਕੇ ਉਸ ਨੇ ਲੁੱਟਮਾਰਾਂ ਤੇ ਡਾਕੂਆਂ ਦਾ ਪੇਸ਼ਾ ਧਾਰਣ ਕਰ ਲਇਆ ਸੀ, ਜਿਸ ਕਰਕੇ ਪਹਾੜ ਦੀ ਸਾਰੀ ਪ੍ਰਜਾ ਉਸ ਦੇ ਹੱਥੋਂ ਦੁਖੀ ਸੀ, ਵਿਸ਼ੇਸ ਕਰਕੇ ਉਹ ਜੰਮੂ ਦੇ ਆਸ ਪਾਸ ਹਮੇਸ਼ਾ ਲੁੱਟ-ਮਾਰ ਕਰਦਾ ਰਹਿੰਦਾ ਸੀ, ਸਗੋਂ ਕਈ ਵਾਰ ਤਾਂ ਉਹ ਸ਼ਹਰ ਵਿਚ ਦਾਖ਼ਿਲ ਹੋ ਕੇ ਪ੍ਰਜਾ ਨੂੰ ਲੁੱਟ ਲੈਂਦਾ ਸੀ; ਮਹਾਰਾਜਾ ਰਣਜੀਤ ਸਿੰਘ ਦੇ ਹੁਕਮ ਨਾਲ ਭੱਯਾ ਰਾਮ ਸਿੰਘ ਤੇ ਦੀਵਾਨ ਭਵਾਨੀਦਾਸ ਪਿਸ਼ਾਵਰੀ ਫ਼ੌਜ ਲੈ ਕੇ ਉਥੇ ਗਏ, ਪਰ ਉਸ ਦਾ ਯੋਗ ਪ੍ਰਬੰਧ ਨ ਹੋ ਸਕਿਆ। ਪਹਾੜ ਦੇ ਹੋਰ ਰਈਸ ਵੀ, ਜਿਹੜੇ ਪਹਾੜ ਵਿਚੋਂ ਬੇਦਖ਼ਲ ਹੋ ਚੁੱਕੇ ਸਨ, ਜਿਵੇਂ ਕਿ ਧਰਮ ਸਿੰਘ ਰੈਪੁਰੀਆ, ਮੀਆਂ ਛੱਤੂ, ਮੀਆਂ ਚੈਣ ਸਿੰਘ ਹੰਸਾਲੀਵਾਲਾ, ਆਦਿ ਵੀ ਉਸ ਦੇ ਨਾਲ ਮਾਰ-ਧਾੜ ਤੇ ਫ਼ਸਾਦ ਖੜ ਕਰਨ ਵਿਚ ਸ਼ਾਮਿਲ ਹੋ ਗਏ ਸਨ, ਸਗੋਂ ਕਈ ਇਕ ਇਜ਼ੱਤਦਾਰ ਜ਼ਿਮੀਂਦਾਰ,

ਮੁਕੱਦਮ, ਤੇ ਤਅੱਲਕਿਆਂ ਦੇ ਨੰਬਰਦਾਰ ਵੀ ਉਸ ਦੀ ਮਿਤ੍ਰਤਾ ਦਾ ਦਮ ਭਰਦੇ ਸਨ। ਜਦ ਉਸ ਦੀ ਸ਼ੋਰਸ਼ ਹੱਦ ਦਰਜੇ ਤਕ ਪਹੁੰਚ ਗਈ ਤਾਂ ਲਾਹੌਰ ਤੋਂ ਨੈਣ ਸਿੰਘ ਕੁਮੇਦਾਨ, ਫ਼ਤਹ ਸਿੰਘ ਮਾਨ, ਦੀਵਾਨ ਸ਼ੰਕਰ ਦਾਸ ਦੁੱਗਲ; ਦੌਂਦੇ ਖ਼ਾਨ, ਦੀਵਾਨ ਕਿਰਪਾ ਰਾਮ ਚੋਪੜਾ, ਸਰਦਾਰ ਅਤਰ ਸਿੰਘ, ਮੋਹਰ ਸਿੰਘ ਸੂਦ, ਨਰਾਇਣ ਦਾਸ ਪਿਸ਼ੋਰਿਆ, ਦੀਵਾਨ ਕੱਬਾ, ਘਸੀਟਾ ਮਲ ਅਰੋੜਾ, ਦੇਵੀ ਸਹਾਏ, ਤੇ ਲਾਲਾ ਦਾਨਾਮਲ ਇਕ ਚੁਸਤ ਤੇ ਸਜੀਲੀ ਫ਼ੌਜ ਲੈ ਕੇ ਉਸ ਦੀ ਸੋਧ-ਸੁਧਾਈ ਕਰਨ ਲਈ ਗਏ; ਅਤੇ ਕਈ ਇਕ ਲੜਾਈਆਂ ਪਿਛੋਂ ਉਨ੍ਹਾਂ ਨ ਡੀਡੋ ਦੇ ਕਈ ਇਕ ਸਾਥੀਆਂ ਨੂੰ ਫੜ ਲਇਆ ਤੇ ਬਹੁਤ ਸਾਰੇ ਕਤਲ ਕਰ ਦਿੱਤੇ; ਪਰ ਡੀਡੋ ਆਪ ਨ ਫੜਿਆ ਗਇਆ, ਸਗੋਂ ਦਿਨ ਦਿਨ ਉਸ ਦਾ ਫਿਤਨਾ ਫ਼ਸਾਦ ਵਧਦਾ ਜਾਂਦਾ ਸੀ; ਇਥੋਂ ਤਕ, ਕਿ ਸਾਰੇ ਪਹਾੜ ਦਾ ਇਲਾਕਾ ਉਸ ਦੇ ਕਾਰਣ ਫ਼ਸਾਦ ਤੇ ਸ਼ੋਰਸ਼ ਨਾਲ ਭਰ ਗਇਆ ਸੀ। ਪਹਾੜ ਦੇ ਰਾਜਪੂਤ ਸਿੱਖਾਂ ਦੇ ਰਾਜ ਦੀ ਕੋਈ ਪ੍ਰਵਾਹ ਨਹੀਂ ਕਰਦੇ ਸਨ। ਹਾਲਤ ਇਥੋਂ ਤਕ ਪੁੱਜ ਗਈ ਸੀ ਕਿ ਜਿਹੜਾ ਸਿਪਾਹੀ ਜੰਮੂ ਤੋਂ ਬਾਹਰ ਜੰਗਲ-ਪਾਣੀ ਵੀ ਜਾਂਦਾ ਉਹ ਵੀ ਮਾਰਿਆ ਜਾਂਦਾ। ਇਕ ਦਿਨ ਸਿੱਖ ਸਰਦਾਰਾਂ ਨੇ ਡੀਡੋ ਨੂੰ ਉਸ ਦੇ ਦੋਸ਼ਾਂ ਦੀ ਮੁਆਫ਼ੀ ਤੇ ਜਾਗੀਰ ਬਖ਼ਸ਼ਣ' ਦੀ ਆਸ ਉਮੀਦ ਦਿਵਾ ਕੇ, ਤੇ ਸੋਹਾਂ ਕਸਮਾਂ ਖਾ ਕੇ ਆਪਣੇ ਕੋਲ ਬੁਲਾਇਆ; ਜਦ ਉਹ ਆਇਆ, ਤਾਂ ਉਸ ਨੂੰ ਕੈਦ ਕਰ ਲਇਆ ਗਇਆ। ਸਾਰਾ ਦਿਨ ਡੀਡੋ ਕੈਦ ਵਿਚ ਰਹਿਆ; ਜਦ ਦਿਨ ਦੋ ਘੜੀਆਂ ਰਹ ਗਇਆ ਤਾਂ ਉਸ ਨੇ ਇਉਂ ਪ੍ਰਗਟ ਕੀਤਾ ਕਿ ਉਹ ਬਾਹਰ ਜੰਗਲ-ਪਾਣੀ ਜਾਣਾ ਚਾਹੁੰਦਾ ਹੈ'। ਪਹਰੇ ਵਾਲਾ ਸਿਪਾਹੀ ਉਸ ਦੇ ਨਾਲ ਪਾਣੀ ਦਾ ਲੋਟਾ ਲੈ ਕੇ ਗਇਆ। ਜਦ ਉਹ ਬਾਹਰ ਗਇਆ ਡੀਡੋ ਨੇ ਸਿਪਾਹੀ ਵਾਲਾ ਲੋਟਾ ਉਸ ਦੇ ਭੇਜੇ ਵਿਚ ਅਜੇਹਾ ਮਾਰਿਆ, ਕਿ ਉਹ ਬੇਹੋਸ਼ ਹੋ ਕੇ ਡਿੱਗ ਪਇਆ ਤੇ ਆਪ ਡੀਡੋ ਭੱਜ ਗਇਆ। ਇਕ ਦਿਨ ਡੀਡੋ ਜੰਮੂ ਦੀ ਰਾਜਧਾਨੀ ਮੰਡੀ ਵਿਖੇ ਨਿਹੰਗ ਸਿੰਘਾਂ ਅਰਥਾਤ ਅਕਾਲੀਆਂ ਦੀ ਫ਼ੌਜ ਤੇ ਟੁੱਟ ਕੇ ਜਾ ਪਇਆ ਅਤੇ ਬਹੁਤ ਸਾਰੇ ਸਿੱਖਾਂ ਨੂੰ ਮਾਰ ਕੇ ਤੇ ਮੰਡੀ ਨੂੰ ਅੱਗ ਲਾ ਕੇ ਚਲਾ ਗਇਆ। ਉਹ ਪਹਲਵਾਨ ਇੱਨਾ 'ਬਲੀ ਤੇ ਸ਼ਕਤੀਸ਼ਾਲੀ ਸੀ ਕਿ ਜਿਸ ਨੂੰ ਵੀ ਉਸ ਦੀ ਤਲਵਾਰ ਦਾ ਹੱਥ ਲੱਗਾ; ਉਹ ਫਿਰ ਨਹੀਂ ਬਚ ਸਕਿਆ। ਮਹਾਰਾਜਾ ਰਣਜੀਤ ਸਿੰਘ ਦੇ ਹੁਕਮ ਨਾਲ ਜਿਹੜੇ ਸਿੱਖ ਸਰਦਾਰ ਡੀਡੋ ਦੀ ਸੋਧ ਸੁਧਾਈ ਕਰਨ ਗਏ ਸਨ, ਉਨ੍ਹਾਂ ਉਸ ਨੂੰ ਦਬਾਉਣ ਦੀ ਬੜੀ ਕੋਸ਼ਿਸ਼ ਕੀਤੀ, ਪਰ ਸਭ ਅਕਾਰਥ ਗਈ। ਉਸ ਦੇ ਹਥੋਂ ਸਾਰੇ ਪਹਾੜ ਵਿਚ ਮੁੜ ਕੇ ਫ਼ਸਾਦਾਂ ਦੀ ਅੱਗ ਮੱਚ ਉੱਠੀ। ਉਨ੍ਹਾਂ ਦਿਨਾਂ ਵਿਚ ਹੀ ਪੰਡਿਤ ਬੀਰਬਰ ਨੇ ਕਸ਼ਮੀਰ ਤੋਂ ਮਹਾਰਾਜਾ ਰਣਜੀਤ ਸਿੰਘ ਲਈ ਸਿਉਆਂ ਦੀ ਡਾਲੀ ਭੇਜੀ; ਜਦ ਉਹ ਕਸ਼ਮੀਰੀ ਸਿਊਆਂ ਦੇ ਪਿੱਠੂ ਲੈ ਕੇ ਜੰਮੂ ਦੇ ਨੇੜੇ ਪਹੁੰਚੇ ਤਾਂ ਰਾਹ ਵਿਚ ਰਾਤ ਨੂੰ ਉਤਰੇ ਤਾਂ ਮੀਆਂ ਡੀਡੋ ਨੇ ਅਜੇਹੀ ਚਾਲਾਕੀ ਕੀਤੀ, ਕਿ ਪਿੱਠੂਆਂ ਵਿਚੋਂ ਸਾਰੇ ਮੇਵੇ, ਸਿਉ, ਆਦਿ ਤਾਂ ਕੱਢ ਲਏ ਤੇ ਉਨ੍ਹਾਂ ਦੀ ਥਾਂ ਗੋਹੇ ਭਰ ਕੇ ਪਿੱਠੂ ਉਸੇ ਤਰ੍ਹਾਂ ਫੇਰ ਬੰਦ ਕਰ ਦਿੱਤੇ। ਜਦ ਲਾਹੌਰ ਵਿਚ ਆ ਕੇ ਇਹ ਵੇਖਿਆ ਗਇਆ ਤਾਂ ਕਸ਼ਮੀਰੀਆਂ ਨੇ ਡੀਡੋ ਦੀ ਚਾਲਾਕੀ ਤੇ ਵਧੀਕੀ ਦੀ ਦਾਦ ਫਰਿਆਦ ਮਹਾਰਾਜਾ ਦੇ ਹਜ਼ੂਰ ਕੀਤੀ। ਉਸੇ

ਵੇਲੇ ਗੁਲਾਬ ਸਿੰਘ ਮਹਾਰਾਜਾ ਦੇ ਹਜ਼ੂਰ ਹਾਜ਼ਿਰ ਸੀ: ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮਹਾਰਾਜਾ' ਮੈਂ ਇਕ ਮਿਸਾਲ (ਉਦਾਹਰਣ) ਦੇਂਦਾ ਹਾਂ ਕਿ ਇਕ ਸ਼ੇਰ ਜੰਗਲ ਵਿਚ ਸੁੱਤਾ ਹੋਇਆ ਸੀ ; ਇਕ ਚੂਹਾ ਆਇਆ ਤੇ ਉਸ ਦੀ ਇਕ ਮੁੱਛ ਕੁਤਰ ਕੇ ਲੈ ਗਇਆ ; ਜਦ ਸ਼ੇਰ ਜਾਗਿਆ ਤਾਂ ਉਸ ਨੇ ਚੂਹੇ ਦੀ ਭਾਲ ਕਰਨੀ ਸ਼ੁਰੂ ਕੀਤੀ ਤੇ ਨੀਅਤ ਧਾਰੀ ਕਿ ਜੇਕਰ ਚੂਹਾ ਹੱਥ ਆ ਜਾਵੇ ਤਾਂ ਉਸ ਨੂੰ ਉਸ ਦੀ ਬੇਅਦਬੀ ਤੇ ਗੁਸਤਾਖ਼ੀ ਦੀ ਸਜ਼ਾ ਦਿੱਤੀ ਜਾਵੇ; ਪਰ ਸ਼ੇਰ ਨੂੰ ਚੂਹੇ ਦਾ ਮਿਲਣਾ ਜਾਂ ਹੱਥ ਲਗਣਾ ਔਖਾ ਸੀ। ਅਖ਼ੀਰ ਇਕ ਬਿੱਲੀ ਸ਼ੇਰ ਦੀ ਸੇਵਾ ਵਿਚ ਹਾਜ਼ਿਰ ਹੋਈ ਤੇ ਉਸ ਨੇ ਬੇਨਤੀ ਕੀਤੀ, ਕਿ ਹੇ ਜੰਗਲ ਦੇ ਸਮਰਾਟ ! ਤੇਰੀ ਸ਼ਾਨ ਦੇ ਇਹ ਲਾਇਕ ਤੇ ਯੋਗ ਨਹੀਂ ਕਿ ਤੂੰ ਚੂਹੇ ਵਰਗੀ ਤੁੱਛ ਵਸਤੂ ਦੀ ਭਾਲ ਵਿਚ ਖੱਜਲ ਖਵਾਰ ਹੋਵੇਂ। ਇਹ ਸੇਵਾ ਮੇਰੇ ਜੇਹੀ ਨਿਮਾਣੀ ਬਿੱਲੀ ਨੂੰ ਸੌਂਪੀ ਜਾਵੇ, ਤਾਂ ਜੋ ਚੂਹੇ ਦੀ ਧੌਣ ਵੱਢ ਕੇ ਆਪ ਦੇ ਹਜ਼ੂਰ ਪੇਸ਼ ਕਰੇ; ਇਸੇ ਤਰ੍ਹਾਂ ਡੀਡੋ ਨੂੰ ਮਾਰਨਾ ਜਾਂ ਚੂਹੇ ਨੂੰ ਦੰਡ ਦੇਣਾ ਹਜ਼ੂਰ ਦਾ ਕੰਮ ਨਹੀਂ, ਜਿਹੜੇ ਇਕ ਦਲੇਰ ਸ਼ੇਰੇ ਬੱਬਰ ਵਾਂਗ ਪੰਜਾਬ ਦਾ ਰਾਜ ਕਰ ਰਹੇ ਹੋਣ। ਇਹ ਸੇਵਾ ਮੇਰੇ ਜੇਹੀ ਬਿੱਲੀ ਨੂੰ ਸੌਂਪੀ ਜਾਵੇ।' ਮਹਾਰਾਜਾ ਗੁਲਾਬ ਸਿੰਘ ਦੇ ਇਸ ਭਾਸ਼ਨ ਤੋਂ ਬੜਾ ਪ੍ਰਸੰਨ ਹੋਇਆ ਤੇ ਉਸੇ ਵੇਲੇ ਇਕ ਜੋੜਾ ਕੀਮਤੀ ਸ਼ਾਲਾਂ ਦਾ, ਜਿਹੜਾ ਮਹਾਰਾਜਾ ਆਪ ਪਹਨ ਰਹਿਆ ਸੀ, ਉਸ ਨੇ ਗੁਲਾਬ ਸਿੰਘ ਨੂੰ ਬਖ਼ਸ਼ ਦਿੱਤਾ ਤੇ ਜੰਮੂ ਦੀ ਮੁਹਿੰਮ ਉਸ ਦੇ ਹਵਾਲੇ ਕਰ ਦਿੱਤੀ। ਨਾਲ ਹੀ ਮਹਾਰਾਜਾ ਨੇ ਸਰਦਾਰ ਅਤਰ ਸਿੰਘ ਕਲਾਲ, ਜਗਤ ਸਿੰਘ, ਅਟਾਰੀ ਵਾਲੇ, ਆਦਿ, ਕੁਝ ਇਕ ਸਰਦਾਰਾਂ ਦੇ ਨਾਮ ਹੁਕਮ ਜਾਰੀ ਕੀਤੇ, ਕਿ ਉਹ ਗੁਲਾਬ ਸਿੰਘ ਦੇ ਨਾਲ ਜੰਮੂ ਜਾਣ; ਅਤੇ ਗੁਲਾਬ ਸਿੰਘ ਦੀ ਨੇਕ ਸਲਾਹ ਤੇ ਵਿਉਂਤ ਅਨੁਸਾਰ ਉਹ ਸਾਰੇ ਕੈਦੀ ਸਰਦਾਰ ਜਿਹੜੇ ਮੀਆਂ ਡੀਡੋ ਨੂੰ ਸਹਾਇਤਾ ਜਾਂ ਮਦਦ ਪਹੁੰਚਾਉਣ ਦੇ ਦੋਸ਼ ਵਿਚ ਕਿਲ੍ਹਾ ਸ਼ੇਖ਼ੂਪੁਰਾ ਵਿਚ ਕੈਦ ਸਨ, ਛੱਡ ਦਿੱਤੇ ਤੇ ਗੁਲਾਬ ਸਿੰਘ ਦੇ ਨਾਲ ਭੇਜ ਦਿੱਤੇ। ਇਹ ਲੋਕ ਪਹਾੜ ਦੀਆਂ ਕੌਮਾਂ ਤੇ ਜਥਿਆਂ ਦੇ ਮੁਖੀਏ ਸਨ; ਇਸ ਛੁਟਕਾਰੇ ਤੇ ਮੁਕਤੀ ਕਾਰਣ ਗੁਲਾਬ ਸਿੰਘ ਦੇ ਬੜੇ ਰਿਣੀ ਤੇ ਧੰਨਵਾਦੀ ਹੋਏ ਅਤੇ ਉਨ੍ਹਾਂ ਨੇ ਗੁਲਾਬ ਸਿੰਘ ਦੀ ਸਹਾਇਤਾ ਲਈ ਕਮਰਕੱਸੇ ਕਰ ਲਏ। ਜਦ ਇਹ ਲਸ਼ਕਰ ਜੰਮੂ ਪਹੁੰਚਾ, ਤਾਂ ਉਨ੍ਹਾਂ ਦੇ ਕਹਣ ਤੇ ਬਹੁਤ ਸਾਰੀਆਂ ਕੌਮਾਂ ਤੇ ਜਾਤੀਆਂ ਨੇ ਈਨ ਮੰਨ ਲਈ ਤੇ ਯੋਗ ਪ੍ਰਬੰਧ ਹੁੰਦਾ ਦਿਸਣ ਲੱਗਾ। ਮੀਆਂ ਡੀਡੋ ਕਿਸੇ ਇਕ ਥਾਂ ਤੇ ਠਹਰਦਾ ਨਹੀਂ ਸੀ, ਸਗੋਂ ਉਸ ਦਾ ਕੰਮ ਪਿੰਡੋ-ਪਿੰਡ ਤੇ ਨਗਰੋਂ-ਨਗਰ ਫਿਰਨਾ ਸੀ; ਤੇ ਜਿਸ ਪਿੰਡ ਦੇ ਬਾਹਰ ਜਾ ਕੇ ਉਹ ਉਤਰਦਾ, ਪਿੰਡ ਵਾਲਿਆਂ ਨੂੰ ਰਸਦ-ਪਾਣੀ ਭੇਜਣ ਲਈ ਹੁਕਮ ਘੱਲ ਦੇਂਦਾ ਤੇ ਪਿੰਡ ਵਾਲੇ (ਡਰਦੇ ਮਾਰਿਆਂ) ਝੱਟਪਟ ਉਸ ਦੇ ਹੁਕਮ ਦੀ ਪਾਲਣਾ ਕਰ ਦੇਂਦੇ ਤੇ ਜਿੰਨਾ ਵੀ ਅੰਨ-ਪਾਣੀ ਲੋੜੀਂਦਾ ਹੁੰਦਾ, ਤਿਆਰ ਕਰ ਕੇ ਲੈ ਆਉਂਦੇ। ਇਸ ਲਈ ਗੁਲਾਬ ਸਿੰਘ ਨੇ ਵੀ ਇਹੀ ਢੰਗ ਫੜਿਆ, ਕਿ ਜਿਸ ਪਿੰਡ ਵਿਚ ਜਾਂਦਾ, ਪਿੰਡ ਵਾਲਿਆਂ ਨੂੰ ਅਖਵਾ ਭੇਜਦਾ, ਕਿ ਮੀਆਂ ਡੀਡੋ ਦਾ ਡੇਰਾ ਬਾਹਰ ਆਇਆ ਹੈ; ਰਸਦਪਾਣੀ ਭੇਜੋ' । ਜਦ ਜ਼ਿਮੀਂਦਾਰ ਰਸਦਪਾਣੀ ਲਿਆਉਂਦੇ, ਤਾਂ ਝੱਟ ਫੜ ਲਏ ਜਾਂਦੇ। ਇਸ ਤਰ੍ਹਾਂ ਬਹੁਤ ਸਾਰੇ ਜ਼ਿਮੀਂਦਾਰ ਕੈਦ ਕਰ

ਲਏ ਗਏ; ਇਸ ਤੋਂ ਅਸਲ ਡੀਡੋ ਦਾ ਵਿਸ਼ਵਾਸ ਵੀ ਉੱਠ ਗਇਆ; ਜਿਥੇ ਵੀ ਉਹ ਜਾਂਦਾ, ਲੋਕ ਸਮਝਦੇ, ਇਹ ਗੁਲਾਬ ਸਿੰਘ ਹੈ, ਤੇ ਰਸਦਪਾਣੀ ਤੋਂ ਬਿਲਕੁਲ ਨਾਂਹ ਕਰ ਭੇਜਦੇ। ਜਦ ਇਹ ਫ਼ੌਜ ਡੀਡੋ ਦੀ ਭਾਲ ਵਿਚ ਚੱਕਟੀ ਵਿਖੇ ਪੁੱਜ ਗਈ, ਤਾਂ ਡੀਡੋ ਉਥੇ ਵੀ ਨਹੀਂ ਸੀ। ਉਸ ਦਾ ਪਿਤਾ ਮੀਆਂ ਹਜ਼ਾਰੀ ਜਿਹੜਾ ਨੱਬੇ (੯੦) ਸਾਲ ਦਾ ਸੀ, ਗਭਰੂ ਜਵਾਨਾਂ ਵਾਂਗ ਤਲਵਾਰ ਸੂਤ ਕੇ ਮੈਦਾਨ ਵਿਚ ਨਿਕਲ ਆਇਆ ਅਤੇ ਅਤਰ ਸਿੰਘ ਦੇ ਮੁਕਾਬਲੇ ਤੇ ਆਇਆ। ਅਤਰ ਸਿੰਘ ਨੇ ਉਸ ਨੂੰ ਆਵਾਜ ਦਿੱਤੀ, ਕਿ "ਤੂੰ ਹਥਿਆਰ ਸੁੱਟ ਦੇ, ਤਾਂ ਜੋ ਤੇਰੀ ਜਾਨ ਬਖ਼ਸ਼ੀ ਜਾਵੇ।' ਮੀਆਂ ਹਜ਼ਾਰੀ ਨੇ ਉੱਤਰ ਦਿੱਤਾ ਕਿ 'ਮਰਦਾਂ ਨੂੰ ਦੁਸ਼ਮਨ ਦੀ ਕੈਦ ਵਿਚ ਆਉਣ ਤੇ ਆਪਣੀ ਇਜ਼ਤ ਆਬਰੂ ਗਵਾਉਣ ਨਾਲੋਂ ਤਲਵਾਰ ਹੇਠ ਮਰ ਜਾਣਾ ਕਿਧਰੇ ਚੰਗਾ ਹੈ'। ਇਸ ਤਰ੍ਹਾਂ ਕੁਝ ਇਕ ਹਮਲਿਆਂ ਪਿਛੋਂ ਉਹ ਮਾਰਿਆ ਗਇਆ। ਫੇਰ ਇਹ ਫ਼ੌਜ 'ਚੜਮਾਈ' ਵਿਖੇ ਪਹੁੰਚੀ, ਜਿਥੇ ਡੀਡੋ ਆਪ ਠਹਰਿਆ ਹੋਇਆ ਸੀ। ਉਥੋਂ ਡੀਡੋ ਥੋੜੇ ਜੇਹੇ ਮੁਕਾਬਲੇ ਪਿਛੋਂ ਆਪਣੇ ਬਾਲਬੱਚੇ ਤੇ ਟੱਬਰ ਟੀਰ ਲੈ ਕੇ 'ਤ੍ਰਿਕਟਾ' ਪਹਾੜ ਵਲ ਨੱਸ ਗਇਆ। ਗੁਲਾਬ ਸਿੰਘ ਉਥੇ ਪਹੁੰਚ ਗਇਆ ਪਹਾੜੀ ਦਾ ਘੇਰਾ ਘੱਤ ਲਇਆ। ਸੱਜੀ ਬਾਹੀ ਤੇ ਧਰਮ ਸਿੰਘ ਰਾਇਪੁਰੀਆ, ਸਮੇਤ ਦੂਜੇ ਮੀਆਂ ਜਗਤ ਸਿੰਘ ਅਟਾਰੀ ਵਾਲਾ, ਸਰਦਾਰ ਅਤਰ ਸਿੰਘ ਕਲਾਲ ਦੇ ਸੀ ਅਤੇ ਖੱਬੀ ਬਾਹੀ ਤੇ ਗੁਲਾਬ ਸਿੰਘ ਸੀ। ਸਾਰੀ ਰਾਤ ਉਨ੍ਹਾਂ ਘੇਰਾ ਘੱਤੀ ਰਖਿਆ। ਅਗਲੀ ਭਲਕ ਵਜ਼ੀਰ ਜ਼ੋਰਾਵਰ ਗਲੋਰੀਆ, ਮੀਆਂ ਬਿਸ਼ਨਾ ਆਦਿ ਸਵਾਰ, ਕੋਟਲੀ ਦੇ ਰਸਤੇ ਪਹਾੜ ਤੇ ਚੜ੍ਹ ਗਏ ਅਤੇ ਹੁਕਮ ਦਿੱਤਾ, ਕਿ ਜੇਕਰ ਮੀਆਂ ਡੀਡੋ ਲੜਨ ਲੱਗੇ, ਤਾਂ ਉਸ ਨੂੰ ਮਾਰ ਮੁਕਾਓ, ਪਰ ਜੇਕਰ ਸ਼ਰਨ ਵਿਚ ਆਉਣਾ ਲੋੜੇ, ਤਾਂ ਉਸ ਨੂੰ ਫੜ ਲਵੋ। ਜਦ ਮੀਆਂ ਡੀਡੋ ਨੇ ਅਨੁਭਵ ਕੀਤਾ, ਕਿ ਹੁਣ ਚਵ੍ਹਾਂ ਪਾਸਿਆਂ ਤੋਂ ਉਸ ਦਾ ਕਾਫ਼ੀਆ ਤੰਗ ਕਰ ਦਿੱਤਾ ਗਇਆ ਹੈ ਤਾਂ ਸ਼ਸਤ੍ਰਬੱਧ ਹੋ ਕੇ ਜਗਤ ਸਿੰਘ ਅਟਾਰੀ ਵਾਲੇ ਦੇ ਲਸ਼ਕਰ ਵਲ ਵਧਿਆ। ਲਸ਼ਕਰ ਵਿਚੋਂ ਸਰਦਾਰ ਅਤਰ ਸਿੰਘ ਕਲਾਲ ਨੇ ਅਗਾਂਹ ਵਧ ਕੇ ਡੀਡੋ ਉੱਪਰ ਇਕ ਤਲਵਾਰ ਦਾ ਵਾਰ ਕੀਤਾ, ਜਿਸ ਨਾਲ ਉਸ ਨੂੰ ਮਾਮੂਲੀ ਘਾਓ ਲੱਗਾ; ਤਲਵਾਰ ਦਾ ਵਾਰ ਖਾ ਕੇ ਡੀਡੋ ਨੇ ਬੜੇ ਰੋਹ ਵਿਚ ਆ ਕੇ ਅਤਰ ਸਿੰਘ ਤੇ ਤਲਵਾਰ ਚਲਾਈ ਤੇ ਆਖਿਆ, 'ਕਿ ਕਮੀਨੇ' ਤੂੰ ਮੇਰੇ ਬੁੱਢੇ ਪਿਉ ਉਤੇ ਹੱਥ ਚੁਕਿਆ ਤੇ ਉਸ ਨੂੰ ਮਾਰ ਦਿੱਤਾ, ਹੁਣ ਜਵਾਨ ਗੱਭਰੂ ਦੀ ਸੱਟ ਵੀ ਰਤਾ ਵੇਖ' ਉਹ ਤਲਵਾਰ ਅਤਰ ਸਿੰਘ ਨੂੰ ਅਜੇਹੀ ਵੱਜੀ, ਕਿ ਸਿਰ ਤੋਂ ਲੱਕ ਤਕ ਨਿਕਲ ਗਈ ਤੇ ਅਤਰ ਸਿੰਘ ਦਾ ਸ਼ਰੀਰ ਦੋ ਫਾੜ ਹੋ ਕੇ ਘੋੜੇ ਤੋਂ ਧਰਤ ਪੁਰ ਡਿਗ ਪਇਆ, ਇਹ ਹਾਲ ਵੇਖ ਕੇ ਕਿਸੇ ਦਾ ਹੌਸਲਾ ਨ ਪਇਆ ਕਿ ਡੀਡੋ ਦੇ ਮੁਕਾਬਲੇ ਤੇ ਨਿਕਲੇ। ਇਕ ਘੰਟੇ ਤਕ ਡੀਡੋ ਉਡੀਕਦਾ ਰਹਿਆ, ਫੇਰ ਉਹ ਘੋੜੇ ਤੋਂ ਉਤਰ ਕੇ ਇਕ ਪੱਥਰ ਤੇ ਬਹ ਗਇਆ ਤੇ ਆਪਣੇ ਨੌਕਰ ਤੋਂ ਹੁੱਕਾ ਮੰਗਿਆ। ਉਸ ਵੇਲੇ ਡੀਡੋ ਇਕ ਵਚਿਤ੍ਰ ਕਿਸਮ ਦੇ ਅਭਿਮਾਨ ਤੇ ਹੈਂਕੜ ਵਿਚ ਸੀ, ਕਿ ਚਵ੍ਹਾਂ ਪਾਸੇ ਫ਼ੌਜ ਨੇ ਘੇਰ ਰਖਿਆ ਸੀ ਭੇ ਕੋਈ ਵੀ ਡਰ ਦੇ ਮਾਰੇ ਉਸ ਦੇ ਨੇੜੇ ਨਹੀਂ ਜਾਂਦਾ ਸੀ। ਉਹ ਹੁੱਕਾ ਪੀਂਦੇ ਪੀਂਦੇ

ਗੁਲਾਬ ਸਿੰਘ ਬਾਰੇ ਭੈੜੇ ਤੇ ਅਸ਼ਲੀਲ ਸ਼ਬਦ ਬੋਲਦਾ ਰਹਿਆ ਤੇ ਕਹਿੰਦਾ, 'ਕਿਥੇ ਹੈ ਗੁਲਾਬ ਸਿੰਘ' ਜੇਕਰ ਉਹ ਮਰਦ ਹੈ, ਤਾਂ ਸਾਮ੍ਹਣੇ ਆਵੇ ਤੇ ਮੇਰੇ ਨਾਲ ਤਾਕਤ ਅਜ਼ਮਾਏ, ਗੱਲ ਕੀ ਕੋਈ ਵੀ ਮਾਈ ਦਾ ਲਾਲ ਲੜਨ ਵਾਲਾ ਸੂਰਮਾ ਉਸ ਦੇ ਸਾਮ੍ਹਣੇ ਨਾ ਗਇਆ ਤੇ ਇੱਡੀ ਭਾਰੀ ਫ਼ੌਜ ਵੀ ਉਸ ਇਕੱਲੇ ਆਦਮੀ ਨੂੰ ਫੜ ਨਾ ਸਕੀ। ਅਖ਼ੀਰ ਬੰਦੂਕਾਂ ਦੀ ਬਾੜ ਮਾਰ ਕੇ ਉਸ ਨੂੰ ਮਾਰ ਦਿੱਤਾ ਗਇਆ। ਬੰਦੂਕ ਦੀ ਇਕ ਗੋਲੀ ਉਸ ਪਹਲਵਾਨ ਦੇ ਗਲ ਵਿਚ ਲੱਗੀ ਤੇ ਉਹ ਚਿੱਤ ਹੋ ਗਇਆ। ਗੁਲਾਬ ਸਿੰਘ ਨੇ ਜਦ ਇਹ ਸੁਣਿਆ ਤਾਂ ਬੜਾ ਅਫ਼ਸੋਸ ਕੀਤਾ, ਕਿਉਂਕਿ ਉਸ ਦਾ ਮਨਸ਼ਾ ਸੀ ਕਿ ਡੀਡੋ ਨੂੰ ਜਿਉਂਦਿਆਂ ਫੜਿਆ ਜਾਵੇ ਤਾਂ ਜੋ ਉਹ ਉਸ ਨੂੰ ਲਾਹੌਰ ਲੈ ਜਾ ਕੇ ਮਹਾਰਾਜਾ ਰਣਜੀਤ ਸਿੰਘ ਦੇ ਸਨਮੁਖ ਪੇਸ਼ ਕਰ ਸਕੇ। ਮੀਆਂ ਡੀਡੋ ਦੇ ਕਤਲ ਪਿਛੋਂ ਉਸ ਦੇ ਦੋ ਪੁੱਤਰ ਬਸੰਤ ਸਿੰਘ ਤੇ ਮੀਆਂ ਗੋਸਾਉਂ ਰਹ ਗਏ। ਗੁਲਾਬ ਸਿੰਘ ਨੇ ਉਨ੍ਹਾਂ ਨੂੰ ਆਪਣੀ ਛਤਰ-ਛਾਇਆ ਹੇਠ ਪਾਲਿਆ ਪੋਸਿਆ ਅਤੇ ਬਸੰਤ ਸਿੰਘ ਨੂੰ ਆਪਣੀ ਫ਼ੌਜ ਵਿਚ ਕੁਮੇਦਾਨੀ ਦੀ ਪਦਵੀ ਬਖ਼ਸ਼ੀ। ਜਦ ਇਹ ਖ਼ਬਰ ਲਾਹੌਰ ਪਹੁੰਚੀ ਤਾਂ ਮਹਾਰਾਜਾ ਰਣਜੀਤ ਸਿੰਘ ਬੜਾ ਪ੍ਰਸੰਨ ਹੋਇਆ ਤੇ ਉਸ ਨੇ ਬੜਾ ਕੀਮਤੀ ਸਿਰੋਪਾਉ ਗੁਲਾਬ ਸਿੰਘ ਨੂੰ ਬਖ਼ਸ਼ਿਆ।

ਰਾਜੌਰੀ ਦਾ ਰਾਜਾ ਅਗਰ ਖਾਂ ਦਿਲੋਂ ਮਹਾਰਾਜਾ ਰਣਜੀਤ ਸਿੰਘ ਦੇ ਵਿਰੁੱਧ ਸੀ ਇਸ ਲਈ ਮਹਾਰਾਜਾ ਉਸ ਨੂੰ ਫੜ ਲੈਣਾ ਚਾਹੁੰਦਾ ਸੀ, ਪਰ ਉਹ ਭੱਜ ਕੇ ਕੋਹਿਸਤਾਨ, ਬੋਬਦਲ, ਹੰਸਾਲੀ, ਆਦਿ ਵਿਖੇ ਚਲਾ ਗਇਆ। ਪਰ ਉਥੋਂ ਦੇ ਜ਼ਿਮੀਂਦਾਰਾਂ ਨੇ ਉਸ ਨੂੰ ਕੋਈ ਥਾਂ ਨਾ ਦਿੱਤੀ ਤੇ ਉਹ ਥਾਂ ਥਾਂ ਅਵਾਰਾ ਫਿਰਦਾ ਰਹਿਆ। ਅਖ਼ੀਰ ਮਹਾਰਾਜਾ ਰਣਜੀਤ ਸਿੰਘ ਨੇ ਗੁਲਾਬ ਸਿੰਘ ਨੂੰ ਉਸ ਦੀ ਗ੍ਰਿਫ਼ਤਾਰੀ ਲਈ ਨਿਯੁਕਤ ਕੀਤਾ, ਅਤੇ ਗੁਲਾਬ ਸਿੰਘ ਪਹਾੜੋ ਪਹਾੜ ਤੇ ਥਾਂ ਪਰ ਥਾਂ ਉਸ ਦੀ ਭਾਲ ਵਿਚ ਫਿਰਦਾ ਰਹਿਆ। ਜਦ ਅਗਰ ਖਾਂ ਨਾੜ ਦੇ ਇਲਾਕੇ ਵਿਚ ਪੁੱਜਾ, ਤਾਂ ਉਥੋਂ ਦੇ ਜ਼ਿਮੀਂਦਾਰ ਜ਼ਬਰਦਸਤ ਖਾਂ ਨੇ ਕਾਸਮ ਬੇਗ ਜ਼ਿਮੀਂਦਾਰ ਦੀ ਰਾਹੀਂ ਉਸ ਨੂੰ ਫੜਵਾ ਦਿੱਤਾ। ਮਹਾਰਾਜਾ ਰਣਜੀਤ ਸਿੰਘ ਇਸ ਸੇਵਾ ਕਾਰਣ ਬਹੁਤ ਪ੍ਰਸੰਨ ਹੋਇਆ ਅਤੇ ਧਿਆਨ ਸਿੰਘ ਨੂੰ ਸੰਬੋਧਨ ਕਰ ਕੇ ਕਹਣ ਲੱਗਾ, ਕਿ 'ਅਸੀਂ ਚਾਹੁੰਦੇ ਹਾਂ, ਕਿ ਜੰਮੂ ਦਾ ਰਾਜ ਤੇਰੇ ਹਵਾਲੇ ਕਰ ਦਿੱਤਾ ਜਾਵੇ ਤੇ ਤੈਨੂੰ 'ਰਾਜਾ' ਦੀ ਉਪਾਧੀ ਬਖ਼ਸ਼ੀ ਜਾਵੇ', ਧਿਆਨ ਸਿੰਘ ਨੇ ਹੱਥ ਜੋੜ ਕੇ ਬਨਤੀ ਕੀਤੀ, ਕਿ 'ਰਾਜ ਦਾ ਤਿਲਕ ਤਾਂ ਮੇਰੇ ਵੱਡੇ ਭਰਾ ਨੂੰ ਹੀ ਸ਼ੋਭਦਾ ਹੈ; ਇਸ ਲਈ ਜੇਕਰ ਮਹਾਰਾਜਾ ਸਾਹਿਬ ਤੁੱਠੇ ਹਨ, ਤਾਂ ਇਹ ਤਾਜ ਮੇਰੇਵੱਡੇ ਭਰਾ ਗੁਲਾਬ ਸਿੰਘ ਨੂੰ ਬਖਸ਼ਿਆ ਜਾਵੇ; ਮੇਰੇ ਤਾਂ ਇਸੇ ਵਿਚ ਅਹੋਭਾਗ ਹਨ, ਕਿ ਮੈਂ ਹਜ਼ੂਰ ਦੇ ਚਰਨਾਂ ਵਿਚ ਹਾਜ਼ਿਰ ਰਹਾਂ ਤੇ ਆਪ ਦੇ ਜੋੜੇ ਝਾੜਨ ਨੂੰ ਵੱਡਾ ਮਾਣ ਤੇ ਸ਼ਹਨਸ਼ਾਹੀ ਤਾਜ ਦੇ ਬਰਾਬਰ ਅਨੁਭਵ ਕਰਾਂ' ਧਿਆਨ ਸਿੰਘ ਦੇ ਇਹ ਸ਼ਬਦ ਸੁਣ ਕੇ ਮਹਾਰਾਜਾ ਬੜਾ ਖ਼ੁਸ਼ ਹੋਇਆ ਤੇ ਉਹ ਲਾਹੌਰ ਤੋਂ ਚਲ ਕੇ ਅਖਨੂਰ ਵਿਖੇ ਪੁੱਜਾ ਤੇ ਉਥੋਂ ਗੁਲਾਬ ਸਿੰਘ ਦੇ ਨਾਮ ਹਾਜ਼ਿਰ ਹੋਣ ਲਈ ਪਰਵਾਨਾ ਜਾਰੀ ਕੀਤਾ। ਉਸ ਵੇਲੇ ਰਾਜਾ ਅਗਰ ਖਾਂ ਰਾਜੌਰੀ

ਫੜਿਆ ਜਾ ਚੁਕਾ ਸੀ। ਗੁਲਾਬ ਸਿੰਘ ਝੱਟਪਟ ਸੇਵਾ ਵਿੱਚ ਹਾਜ਼ਿਰ ਹੋ ਗਇਆ ਅਤੇ ਮਿਤੀ ਚਾਰ ਹਾੜ੍ਹ ਸੰਮਤ ੧੮੭੯ ਬਿਕ੍ਰਮੀ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਜੰਮੂ ਦਾ ਰਾਜ ਤਿਲਕ ਗੁਲਾਬ ਸਿੰਘ ਨੂੰ ਬਖਸ਼ਿਆ ਤੇ ਆਪਣੇ ਸ਼ੁਭ ਹੱਥਾਂ ਨਾਲ ਗੁਲਾਬ ਸਿੰਘ ਦੇ ਮਸਤਕ ਤੇ ਕੇਸਰ ਦਾ ਟਿੱਕਾ ਲਾਇਆ ਤੇ ਉਸ ਨੂੰ 'ਰਾਜਾ' ਦਾ ਖ਼ਿਤਾਬ ਬਖ਼ਸ਼ਿਆ ਤੇ 'ਉਜੱਲ ਦੀਦਾਰ', ਦਾ 'ਨਿਰਮਲ ਬੁੱਧ' ਤੇ 'ਸ਼ਾਹੀ ਦਰਬਾਰ ਦਾ ਨਿਕਟਵਰਤੀ' ਦੀ ਉਪਾਧੀ ਦਿੱਤੀ ਤੇ ਇਸ ਤਰ੍ਹਾਂ ਬਿਨਾਂ ਕਿਸੇ ਸ਼ੱਕ ਸ਼ੁਬ੍ਹੇ ਦੇ ਰਾਜਾ ਗੁਲਾਬ ਸਿੰਘ ਜੰਮੂ ਦਾ ਰਾਜਾ ਨਿਸ਼ਚਿਤ ਹੋਇਆ ਅਤੇ ਜੰਮੂ ਦੇ ਇਲਾਕੇ ਸੰਬੰਧੀ ਸ਼ਾਹੀ ਸਨਦ, ਇਕ ਨਸਲ ਪਿਛੋਂ ਤੇ ਇਕ ਕੁੱਖ ਪਿਛੋਂ ਦੂਜੀ ਕੁੱਖ ਲਈ ਰਾਜਾ ਗੁਲਾਬ ਸਿੰਘ ਦੇ ਨਾਮ ਲਿਖੀ ਗਈ ਤੇ ਮਹਾਰਾਜਾ ਦੀ ਖਾਸ ਮੁਹਰ ਤੇ ਹਸਤਾਖਰਾਂ ਨਾਲ ਸੁਸ਼ੋਭਿਤ ਹੋਈ ਤੇ ਉਸ ਪੁਰ ਕੇਸਰ ਦਾ ਪੰਜਾ ਲਾਇਆ ਗਇਆ। ਇਸੇ ਤਰ੍ਹਾਂ ਸੁਚੇਤ ਸਿੰਘ ਦੇ ਨਾਮ ਬੰਦਰਾਲਤਾ ਦੇ ਇਲਾਕੇ ਦਾ ਰਾਜ ਨਿਸ਼ਚਿਤ ਕਰ ਦਿੱਤਾ ਗਇਆ ਤੇ ਉਸ ਨੂੰ 'ਰਾਜਾ' ਦੀ ਉਪਾਧੀ ਬਖਸ਼ੀ ਗਈ। ਇਸ ਸ਼ੁਭ ਕਾਰਜ ਦੇ ਭਲੀ ਪ੍ਰਕਾਰ ਸੰਪੂਰਣ ਹੋਣ ਪਿਛੋਂ ਮਹਾਰਾਜਾ ਰਣਜੀਤ ਸਿੰਘ ਤਾਂ ਲਾਹੌਰ ਵਲ ਚਲਾ ਗਇਆ ਅਤੇ ਰਾਜਾ ਗੁਲਾਬ ਸਿੰਘ ਤੇ ਰਾਜਾ ਸੁਚੇਤ ਸਿੰਘ ਜੰਮੂ ਵਿਚ ਪਧਾਰੇ ਤੇ ਕਈ ਦਿਨ ਰੰਗ-ਤਮਾਸ਼ੇ ਤੇ ਜਸ਼ਨ ਹੁੰਦੇ ਰਹੇ।

ਸੰਮਤ ੧੮੮੦ ਬਿ. ਵਿਚ 'ਠੇਰੀ' ਵਿਖੇ ਅਫ਼ਗ਼ਾਨਾਂ ਨੇ ਫ਼ਸਾਦ ਖੜਾ ਕਰ ਦਿੱਤਾ, ਜਿਸ ਦਾ ਵਿਸਤਾਰ ਪੂਰਵਕ ਵਰਣਨ ਮਹਾਰਾਜਾ ਰਣਜੀਤ ਸਿੰਘ ਦੇ ਹਾਲ ਵਿਚ ਲਿਖਿਆ ਜਾ ਚੁੱਕਾ ਹੈ। ਉਸ ਮੁਹਿਮ ਵਿਚ ਵੀ ਰਾਜਾ ਗੁਲਾਬ ਸਿੰਘ ਨੂੰ ਸੱਦ ਭੇਜਿਆ ਗਇਆ ਅਤੇ ਰਾਜਾ ਗੁਲਾਬ ਸਿੰਘ ਨੇ ਆਪ ਇਸ ਜੰਗ ਵਿਚ ਬੜੇ ਸੂਰਮਤਾਈ ਤੇ ਬਹਾਦਰੀ ਦੇ ਜੌਹਰ ਵਿਖਾਏ, ਜਿਨ੍ਹਾਂ ਕਾਰਣ ਮਹਾਰਾਜਾ ਰਣਜੀਤ ਸਿੰਘ ਨੇ ਉਸ ਦੀ ਘਾਲਣਾ ਤੇ ਕੁਰਬਾਨੀ ਤੋਂ ਅਤਿ ਪ੍ਰਸੰਨ ਹੋ ਕੇ ਉਸ ਨੂੰ ਸਿਰੋਪਾਉ ਬਖ਼ਸ਼ਿਆ।

ਸੰਮਤ ੧੮੮੧ ਬਿ. ਵਿਚ ਰਾਜਾ ਗੁਲਾਬ ਸਿੰਘ ਨੇ ਨਿਸ਼ਚਾ ਕੀਤਾ, ਕਿ ਕਿਲ੍ਹਾ ਸਮਰਥ ਨੂੰ ਫ਼ਤਹ ਕੀਤਾ ਜਾਵੇ। ਇਹ ਕਿਲ੍ਹਾ ਕੋਹਿਸਤਾਨ ਰਾਮਨਗਰ ਵਿਚ ਫਿਡੂ ਦੇ ਇਲਾਕੇ ਦੇ ਨੇੜੇ ਹੈ। ਇਸ ਲਈ ਦੀਵਾਨ ਅਮੀਰ ਚੰਦ ਦੀ ਸਲਾਹ ਨਾਲ ਦਿਲਪਸਤਾ, ਬੀਰਪੁਰ, ਆਦਿ ਦੇ ਰਈਸਾਂ ਤੇ ਇਲਾਕੇ ਦੇ ਜ਼ਿਮੀਂਦਾਰਾਂ ਨੂੰ ਇਕੱਠਾ ਕੀਤਾ ਗਇਆ ਤੇ ਦੋ ਸੌ ਜੰਗੀ ਸੂਰਮਿਆਂ ਨੂੰ ਨਾਲ ਲੈ ਕੇ ਗੁਲਾਬ ਸਿੰਘ ਉਸ ਪਾਸੇ ਚਲ ਪਇਆ। ਪਹਲਾ ਪੜਾਉ ਸਰੋਈਂ ਵਿਖੇ ਕੀਤਾ ਗਇਆ। ਉਥੋਂ ਚਲ ਕੇ ਮਾਨਸਰ ਤੇ ਮਾਨਸਰ ਤੋਂ ਹੀਰਾ ਵਿਖੇ ਜਾ ਕੇ ਪੜਾਉ ਕੀਤੇ ਗਏ ਤੇ ਕਿਲ੍ਹੇ ਦਾ ਘੇਰਾ ਪਾ ਲਇਆ ਗਇਆ। ਉਥੇ ਫ਼ੌਜ ਦੇ ਤਿੰਨ ਭਾਗ ਕਰ ਦਿੱਤੇ ਗਏ, ਤੇ ਤਿੰਨਾਂ ਥਾਂਵਾਂ ਤੇ ਮੋਰਚਾਲ ਕਾਇਮ ਕੀਤੇ ਗਏ। ਵਿਚਕਾਰ, ਕਿਲ੍ਹੇ ਦੇ ਐਨ ਸਾਮ੍ਹਣੇ ਰਾਜਾ ਗੁਲਾਬ ਸਿੰਘ ਦਾ ਮੋਰਚਾ ਤੇ ਸੱਜੇ ਪਾਸੇ ਮੀਆਂ ਲਾਭ ਸਿੰਘ ਦਾ ਤੇ ਖੱਬੇ ਪਾਸੇ ਸ਼ਹਜ਼ਾਦਾ ਰਾਏ ਤੇ ਸਾਵਨ ਸਿੰਘ ਸਿਆਲ ਦੀ ਫ਼ੌਜ ਦੇ ਮੋਰਚੇ ਬੰਨ੍ਹੇ ਗਏ। ਰਾਤ ਦੋ ਘੜੀਆਂ ਲੰਘਣ ਪੁਰ ਰਾਜਾ ਗੁਲਾਬ ਸਿੰਘ ਨੇ ਖਾਕੀ ਪੋਸ਼ਾਕ ਪਾਇਆ, ਤਾਂ ਜੋ ਦੁਸ਼ਮਨ ਦੀ ਨਜ਼ਰ ਉਸ ਤੇ ਨ ਪਵੇ ਤੇ ਕਿਲ੍ਹੇ ਦੀ ਚਾਰਦੀਵਾਰੀ ਦੇ ਨੇੜੇ ਜਾ ਕੇ ਦੁਸ਼ਮਨ ਦਾ ਸਾਰਾ ਪ੍ਰਬੰਧ ਆਦਿ ਵੇਖ ਆਇਆ

ਤੇ ਵਾਪਸ ਆ ਕੇ ਸੰਨ੍ਹ ਲਾਉਣ ਦਾ ਹੁਕਮ ਦਿੱਤਾ। ਇਸ ਪਰ ਸੰਨ੍ਹ ਲਾਈ ਗਈ; ਭਾਵੇਂ ਸਾਰੀ ਰਾਤ ਕਿਲ੍ਹੇ ਵਿਚੋਂ ਲਗਾਤਾਰ ਗੋਲੀਆਂ ਦੀ ਬੁਛਾੜ ਹੁੰਦੀ ਰਹੀ, ਪਰ ਇਸ ਫ਼ੌਜ ਦੇ ਸੂਰਮਿਆਂ ਨੇ ਵੀ ਚੰਗੀ ਤਰ੍ਹਾਂ ਸੁਰੱਖਿਅਤ ਮੋਰਚੇ ਬਣਾ ਲਏ। ਜਦ ਸਵੇਰ ਹੋਈ ਤਾਂ ਕਿਲ੍ਹੇ ਤੇ ਹਮਲੇ ਦਾ ਫ਼ੈਸਲਾ ਕੀਤਾ ਗਇਆ। ਬ੍ਰਿਛਾਂ ਨੂੰ ਕੱਟ ਕੇ ਬਹੁਤ ਸਾਰੀਆਂ ਪੌੜੀਆਂ ਬਣਾ ਲਈਆਂ ਗਈਆਂ ਤੇ ਉਨ੍ਹਾਂ ਦੀਆਂ ਟਹਣੀਆਂ ਤੇ ਪੱਤੇ ਆਦਿ ਸੁੱਟ ਕੇ ਕਿਲ੍ਹੇ ਦੀਆਂ ਖਾਈਆਂ ਨੂੰ ਪੂਰ ਦਿੱਤਾ ਗਇਆ। ਜਦ ਰਾਹ ਤਿਆਰ ਹੋ ਗਇਆ ਤਾਂ ਕਿਲ੍ਹੇ ਵਾਲਿਆਂ ਨੂੰ ਕਹਿਆ ਗਇਆ, ਕਿ ਜੇਕਰ ਉਨ੍ਹਾਂ ਨੂੰ ਜਾਨਾਂ ਪਿਆਰੀਆਂ ਹਨ, ਤਾਂ ਉਹ ਕਿਲ੍ਹਾ ਛੱਡ ਦੇਣ, ਨਹੀਂ ਤਾਂ ਕਿਲ੍ਹਾ ਫ਼ਤਹ ਹੋਣ ਪਿਛੋਂ ਕਿਸੇ ਦਾ ਕੋਈ ਉਜ਼ਰ ਬਹਾਨਾ ਨਹੀਂ ਸੁਣਿਆ ਜਾਵੇਗਾ ਤੇ ਸਾਰੇ ਦੇ ਸਾਰੇ ਕਤਲ ਕਰ ਦਿੱਤੇ ਜਾਣਗੇ। ਇਹ ਗੱਲ ਸੁਣ ਕੇ ਕਿਲ੍ਹੇ ਵਾਲੇ ਡਰ ਗਏ ਤੇ ਉਨ੍ਹਾਂ ਬੇਨਤੀ ਕੀਤੀ ਕਿ 'ਜੇਕਰ ਰਾਜਾ ਸਾਡੇ ਮਾਲ-ਅਸਬਾਬ ਆਦਿ (ਲੈ ਜਾਣ ਵਿਚ) ਕੋਈ ਰੋਕ ਟੋਕ ਨ ਪਾਵੇ ਤਾਂ ਅਸੀਂ ਕਿਲ੍ਹਾ ਛੱਡ ਕੇ ਚਲੇ ਜਾਂਦੇ ਹਾਂ'। ਇਸ ਪੁਰ ਉਨ੍ਹਾਂ ਦੀ ਬੇਨਤੀ ਪ੍ਰਵਾਨ ਕਰ ਲਈ ਗਈ ਅਤੇ ਮੀਆਂ ਬਿਸ਼ਨ ਸਿੰਘ ਤੇ ਲਾਭ ਸਿੰਘ ਇਸ ਬਚਨ ਦੇ ਬੰਧੇਜ ਲਈ ਕਿਲ੍ਹੇ ਵਿਚ ਗਏ ਤੇ ਕਿਲ੍ਹੇ ਦੇ ਵੱਡੇ ਅਧਿਕਾਰੀਆਂ ਨੂੰ ਨਾਲ ਲੈ ਆਏ। ਰਾਜ਼ਾ ਗੁਲਾਬ ਸਿੰਘ ਨੇ ਉਨ੍ਹਾਂ ਸਭ ਨੂੰ ਵਿਦਾ ਕੀਤਾ ਤੇ ਕਿਲ੍ਹਾ ਲੈ ਲਇਆ ਅਤੇ ਮੀਆਂ ਬਿਸ਼ਨਾ ਨੂੰ ਕਿਲ੍ਹੇਦਾਰੀ ਦੀ ਪਦਵੀ ਬਖਸ਼ੀ। ਉਸ ਨੇ ਜੰਮੂ ਆ ਕੇ ਇਸ ਗੱਲ ਦੀ ਸੂਚਨਾ ਮਹਾਰਾਜ ਰਣਜੀਤ ਸਿੰਘ ਨੂੰ ਦੇ ਦਿੱਤੀ। ਉਥੋਂ ਸਾਂਬਾ ਦੇ ਹਾਕਿਮ ਰਾਮ ਸਿੰਘ ਈਸ਼ਾਪੁਰੀਆ ਨੂੰ ਇਹ ਕਿਲ੍ਹਾ ਮਿਲ ਗਇਆ। ਉਸ ਤੋਂ ਪਿੱਛੋਂ ਮਹਾਰਾਜਾ ਰਣਜੀਤ ਸਿੰਘ ਨੇ ਰਾਜਾ ਗੁਲਾਬ ਸਿੰਘ ਨੂੰ ਸਰਦਾਰ ਬੁੱਧ ਸਿੰਘ ਸੰਧਾਂਵਾਲੀਏ ਦੀ ਸਹਾਇਤਾ ਲਈ ਪਿਸ਼ਾਵਰ ਭੇਜ ਦਿੱਤਾ। ਉਥੇ ਹਾਲਤ ਇਹ ਸੀ, ਕਿ ਪਿਸ਼ਾਵਰ ਦੇ ਨਾਜ਼ਮ ਸੱਯਦ ਅਹਮਦ ਜਹਾਦੀ ਦੀ ਇਕ ਲੱਖ ਫ਼ੌਜ ਨੇ ਉਸ ਨੂੰ ਘੇਰ ਰਖਿਆ ਸੀ। ਜਦ ਇਹ ਸੂਰਮਾ ਉਥੇ ਪੁੱਜਾ ਤਾਂ ਪਠਾਣਾਂ ਤੇ ਅਜੇਹੇ ਬਹਾਦਰੀ ਦੇ ਹਮਲੇ ਕੀਤੇ, ਕਿ ਉਨ੍ਹਾਂ ਦੀਆਂ ਸਫ਼ਾਂ ਦੀਆਂ ਸਫ਼ਾਂ ਉਲਟ ਦਿੱਤੀਆਂ ਤੇ ਅਖ਼ੀਰ ਫ਼ਤਹ ਪ੍ਰਾਪਤ ਕੀਤੀ। ਇਸ ਤਰ੍ਹਾਂ ਪਿਸ਼ਾਵਰ ਦੀ ਹਰ ਮੁਹਿੰਮ ਵਿਚ ਰਾਜਾ ਗੁਲਾਬ ਸਿੰਘ ਨੇ ਅਜੇਹੇ ਮਰਦਾਂ ਵਾਲੇ ਬਹਾਦਰੀ ਦੇ ਜ਼ੌਹਰ ਵਿਖਾਏ ਕਿ ਮਹਾਰਾਜਾ ਰਣਜੀਤ ਸਿੰਘ ਉਸ ਦੀਆਂ ਸ਼ਲਾਘਾ ਯੋਗ ਸੇਵਾਵਾਂ ਕਾਰਣ ਦਿਲ ਜਾਨ ਨਾਲ ਉਸ ਤੇ ਪ੍ਰਸੰਨ ਤੇ ਰਾਜ਼ੀ ਹੋ ਗਇਆ ਅਤੇ ਆਪਣੀ ਕਿਰਪਾ ਦ੍ਰਿਸ਼ਟੀ ਨਾਲ ਨਮਕ-ਸਾਰ ਦਾ ਸਾਰਾ ਇਲਾਕਾ ਉਸ ਦੇ ਹਵਾਲੇ ਕਰ ਦਿੱਤਾ, ਜਿਸ ਦਾ ਵੇਰਵਾ ਤੇ ਵਰਣਨ 'ਗੁਲਾਬਨਾਮਾ' ਵਿਚ ਦਰਜ ਹੈ। ਇੰਨਾ ਹੀ ਨਹੀਂ, ਸਗੋਂ ਸਰਦਾਰ ਹਰੀ ਸਿੰਘ ਦੇ ਮਾਰੇ ਜਾਣ ਪਿਛੋਂ ਪਿਸ਼ਾਵਰ ਵਿਚ ਰਾਜਾ ਗੁਲਾਬ ਸਿੰਘ ਨੇ ਅਜੇਹੇ ਸੁਹਣੇ ਪ੍ਰਬੰਧ ਕੀਤੇ, ਕਿ ਉਸ ਦੀ ਬੜੀ ਮਹਮਾ ਤੇ ਪ੍ਰਸ਼ੰਸਾ ਹੋਈ ਅਤੇ ਉਸ ਉਤੇ ਮਹਾਰਾਜਾ ਦੀਆਂ ਮਿਹਰਬਾਨੀਆ ਇਥੋਂ ਤਕ ਹੋਈਆਂ, ਕਿ ਮਹਾਰਾਜਾ ਰਣਜੀਤ ਸਿੰਘ ਆਪ ਰਾਜਾ ਗੁਲਾਬ ਸਿੰਘ ਦਾ ਪ੍ਰਾਹੁਣਾ ਬਣਿਆ। ਉਸ ਵੇਲੇ ਜਮਵਾਲ ਖ਼ਾਨਦਾਨ ਨੇ ਆਪਣੀ ਬੜੀ ਸਰਧਾ ਪ੍ਰਗਟ ਕੀਤੀ ਅਤੇ ਇਕ ਲਖ ਵੀਹ ਹਜ਼ਾਰ ਰੁਪਿਆ ਨਕਦ ਮਹਾਰਾਜਾ ਦੀ ਦਾਅਵਤ

ਲਈ ਸੇਵਾ ਵਿਚ ਪੇਸ਼ ਕੀਤਾ ਤੇ ਕੁਝ ਦਿਨ ਇਹ ਜਸ਼ਨ ਇਸੇ ਤਰ੍ਹਾਂ ਹੁੰਦੇ ਰਹੇ। ਉਸ ਵੇਲੇ ਮੁਖ-ਮੰਤ੍ਰੀ ਤੇ ਮੁਖ਼ਤਾਰ-ਕੁਲ ਰਾਜਾ ਧਿਆਨ ਸਿੰਘ ਵੀ ਮਹਾਰਾਜਾ ਦੀ ਅਰਦਲ ਵਿਚ ਨਾਲ ਸਵਾਰ ਸੀ। ਵਿਦਾਇਗੀ ਸਮੇਂ ਕੀਮਤੀ ਤੁਹਫ਼ੇ, ਬਹੁਮੁੱਲੇ ਬਸਤਰ, ਸੋਨੇ ਦੇ ਹੋਦਿਆਂ ਵਾਲੇ ਹਾਥੀ ਤੇ ਹਵਾ ਨਾਲ ਗੱਲਾਂ ਕਰਨ ਵਾਲੇ ਤੇਜ਼ ਚਾਲ ਘੋੜੇ ਮਹਾਰਾਜਾ ਦੀ ਸੇਵਾ ਵਿਚ ਭੇਟਾ ਕੀਤੇ ਗਏ ਅਤੇ ਜਿੰਨੇ ਵੀ ਸਰਦਾਰ ਮਹਾਰਾਜਾ ਦੇ ਨਾਲ ਸਵਾਰ ਸਨ, ਉਨ੍ਹਾਂ ਨੂੰ ਵੀ ਕੀਮਤੀ ਸਿਰੋਪਾਉ ਦਿੱਤੇ ਗਏ। ਅਖ਼ੀਰ ਜਦ ਹਾੜ੍ਹ ਮਹੀਨੇ ਦੀ ਪੰਦਰਾਂ ਤਾਰੀਖ ਨੂੰ ਸੰਮਤ ੧੮੯੬ ਬਿ. ਵਿਚ ਵੀਰਵਾਰ ਵਾਲੇ ਦਿਨ ਮਹਾਰਾਜਾ ਰਣਜੀਤ ਸਿੰਘ ਲਾਹੌਰ ਵਿਖੇ ਕਾਲਵਸ ਹੋਇਆ, ਉਸ ਵੇਲੇ ਰਾਜਾ ਗੁਲਾਬ ਸਿੰਘ ਪਿਸ਼ਾਵਰ ਵਿਚ ਸਰਕਾਰੀ ਸੇਵਾ ਵਿਚ ਰੁੱਝਾ ਹੋਇਆ ਸੀ। ਇਹ ਖ਼ਬਰ ਸੁਣ ਕੇ ਉਹ ਬੜਾ ਉਦਾਸ ਤੇ ਚਿੰਤਾਤੁਰ ਹੋਇਆ ਅਤੇ ਅਤਿ ਫ਼ਿਕਰ, ਗ਼ਮ ਤੇ ਪਰੇਸ਼ਾਨੀ ਵਿਚ ਲਾਹੌਰ ਆ ਕੇ ਇਸ ਗੱਲ ਦਾ ਦ੍ਰਿੜ੍ਹ ਨਿਸ਼ਚਾ ਕਰ ਲਇਆ ਕਿ ਉਹ ਗਯਾ ਜੀ, ਆਦਿ ਤੀਰਥਾਂ ਤੇ ਚਲਾ ਜਾਵੇ ਤੇ ਕੁਝ ਚਿਰ ਹਿੰਦੁਸਤਾਨ ਦੀ ਸੈਰ ਕਰ ਕੇ ਦਿਲ ਪਰਚਾਵੇ। ਇਸ ਪੁਰ ਵਜ਼ੀਰ ਜ਼ੋਰਾਵਰ, ਵਜ਼ੀਰ ਰਤਨੂ ਤੇ ਪੰਡਿਤ ਚਰਨਦਾਸ ਨੂੰ ਲੈ ਕੇ ਰਾਜਾ ਗੁਲਾਬ ਸਿੰਘ ਲਾਹੌਰ ਤੋਂ ਚੱਲ ਕੇ ਪਹਿਲਾਂ ਕਾਂਸ਼ੀ ਜੀ ਪੁੱਜਾ; ਫੇਰ ਉਥੋਂ ਉਹ ਗਯਾ ਜੀ ਵਲ ਚਲਾ ਗਇਆ ਤੇ ਪੂਜਾ ਪਾਠ ਦੀਆਂ ਰਸਮਾਂ ਪੂਰੀਆਂ ਕਰਨ ਉਪਰੰਤ ਜੰਮੂ ਵਾਪਸ ਆ ਗਇਆ। ਉਸ ਸਮੇਂ ਅਚਾਨਕ ਮਹਾਰਾਜਾ ਖੜਕ ਸਿੰਘ ਦੀ ਮ੍ਰਿਤੂ ਦੀ ਖ਼ਬਰ ਲਾਹੌਰੋਂ ਆ ਗਈ; ਅਤੇ ਦੂਜੇ ਦਿਨ ਇਹ ਹਿਰਦੇ-ਵੇਦਕ ਖ਼ਬਰ ਕੰਨਾਂ ਵਿਚ ਪਈ, ਕਿ ਉੱਤਰਾ-ਧਿਕਾਰੀ ਕੰਵਰ ਨੌਨਿਹਾਲ ਸਿੰਘ ਜਦ ਆਪਣੇ ਪਿਤਾ ਮਹਾਰਾਜਾ ਖੜਕ ਸਿੰਘ ਦੀ ਦੇਹ ਦਾ ਸਸਕਾਰ ਕਰ ਕੇ ਵਾਪਸ ਆ ਰਹਿਆ ਸੀ ਤੇ ਰਾਜਾ ਗੁਲਾਬ ਸਿੰਘ ਦੇ ਸਪੁੱਤਰ ਊਧਮ ਸਿੰਘ ਦੀ ਬਾਂਹ ਵਿਚ ਬਾਂਹ ਪਾਈ ਜਦ ਉਹ ਕਿਲ੍ਹੇ ਦੇ ਦਰਵਾਜ਼ੇ ਤੇ ਪੁੱਜਾ ਤਾਂ ਅਚਾਨਕ ਇਕ ਪੱਥਰ ਕਿਲ੍ਹੇ ਦੀ ਦੀਵਾਰ ਤੋਂ ਡਿੱਗਾ, ਜਿਹੜਾ ਦੋਵਾਂ ਨੌਜਵਾਨਾਂ ਦੇ ਸਿਰ ਤੇ ਆ ਪਇਆ, ਜਿਸ ਨਾਲ ਕੰਵਰ ਨੌਨਿਹਾਲ ਸਿੰਘ ਤੇ ਊਧਮ ਸਿੰਘ ਦੋਵੇਂ ਕਾਲਵਸ ਹੋ ਗਏ। ਜਿਸ ਖ਼ਬਰ ਦੇ ਸੁਣਨ ਪੁਰ ਸਾਰਾ ਜੰਮੂ ਸ਼ਹਰ ਸ਼ੋਕ ਵਿਚ ਡੁੱਬ ਗਇਆ ਤੇ "ਹਾਹਾਕਾਰ" ਮੱਚ ਗਇਆ ਤੇ ਰੋਣ ਪਿੱਟਣ ਦੀਆਂ ਆਵਾਜ਼ਾਂ ਅਸਮਾਨ ਤਕ ਜਾ ਪਹੁੰਚੀਆਂ। ਭਾਵੇਂ ਰਾਜਾ ਗੁਲਾਬ ਸਿੰਘ ਨੂੰ ਆਪਣੇ ਸਿਆਣੇ ਤੇ ਹੋਣਹਾਰ ਪੁੱਤਰ ਦੇ ਮਰਨ ਦਾ ਬੜਾ ਅਫ਼ਸੋਸ ਤੇ ਸ਼ੋਕ ਸੀ, ਪਰ ਰਾਜਾ ਆਪਣੀ ਨਿਜੀ ਸੂਰਮਤਾਈ ਤੇ ਦਲੇਰੀ ਕਾਰਣ ਸਬਰ ਸ਼ੁਕਰ ਹੀ ਕਰਦਾ ਰਹਿਆ।' ਕੁਝ ਦਿਨ ਸ਼ੋਕ ਤੇ ਮਾਤਮ ਦੀਆਂ ਰਸਮਾਂ ਹੁੰਦੀਆਂ ਰਹੀਆਂ। ਰਾਜਾ ਗੁਲਾਬ ਸਿੰਘ ਦਾ ਪਿਆਰਾ ਪੁੱਤਰ ਮੀਆਂ ਊਧਮ ਸਿੰਘ ੨੭, ਅੱਸੂ, ਸੰਮਤ ੧੮੭੪ ਬਿ. ਵਿਚ ਪੈਦਾ ਹੋਇਆ ਤੇ ਸੰਮਤ ੧੮੯੭ ਬਿ. ਵਿਚ ਇਸ ਸੰਸਾਰ ਅਸਾਰ ਤੋਂ ਪਰਲੋਕ ਸੁਧਾਰ ਗਇਆ; ਉਸ ਦੀ ਮ੍ਰਿਤੂ ਤੋਂ ਇਕ ਮਹੀਨਾ ਪਹਲਾਂ ਉਸ ਦੀ ਰਾਣੀ, ਜਿਸ ਨੂੰ ਰਾਣੀ ਚਮਪਾਲ ਕਹਿੰਦੇ ਸਨ, ਮਰ ਗਈ ਸੀ; ਪਿਉ ਲਈ ਉਸ ਬੱਚੀ ਦਾ ਸ਼ੋਕ ਹੀ ਘੱਟ ਨਹੀਂ ਸੀ, ਕਿ ਇਕ ਮਹੀਨਾ ਪਿਛੋਂ ਇਹ ਸ਼ੋਕਮਈ ਦੁਰਘਟਨਾ ਵਾਪਰ ਗਈ। ਜਦ ਉਸ ਸ੍ਵਰਗਵਾਸੀ ਦੀ ਕ੍ਰਿਆਕਰਮ ਦੀ ਰਸਮ ਪੂਰੀ ਹੋ ਚੁਕੀ ਤਾਂ ਰਾਜਾ ਗੁਲਾਬ ਸਿੰਘ ਲਾਹੌਰ ਆਇਆ ਤੇ ਉਸ ਵੇਖਿਆ

ਕਿ ਲਾਹੌਰ ਦਰਬਾਰ ਦੀ ਤਾਂ ਹਾਲਤ ਹੋਰ ਦੀ ਹੋਰ ਹੀ ਹੋ ਗਈ ਹੈ, ਅਰਥਾਤ ਰਾਜਾ ਧਿਆਨ ਸਿੰਘ ਮੁਖ ਮੰਤ੍ਰੀ ਦੀ ਮਰਜ਼ੀ ਤਾਂ ਇਹ ਸੀ ਕਿ ਖੜਕ ਸਿੰਘ ਤੇ ਨੌਨਿਹਾਲ ਸਿੰਘ ਪਿਛੋਂ ਸ਼ਹਜ਼ਾਦਾ ਸ਼ੇਰ ਸਿੰਘ ਰਾਜ-ਗੱਦੀ ਤੇ ਬੈਠੇ ਤੇ ਇਸੇ ਨੀਅਤ ਨਾਲ ਰਾਜਾ ਧਿਆਨ ਸਿੰਘ ਨੇ ਇਕ ਊਠਣੀ-ਸਵਾਰ ਭੇਜ ਕੇ ਸ਼ੇਰ ਸਿੰਘ ਨੂੰ ਬੁਲਵਾਇਆ ਵੀ ਸੀ, ਪਰੰਤੂ ਸੰਧਾਂਵਾਲੀਏ ਸਰਦਾਰਾਂ ਆਦਿ ਨੇ ਵਜ਼ੀਰ ਦੀ ਮਰਜ਼ੀ ਦੇ ਵਿਰੁੱਧ ਕੰਮ ਕੀਤਾ, ਅਰਥਾਤ ਸ਼ਹਜ਼ਾਦਾ ਸ਼ੇਰ ਸਿੰਘ ਨੂੰ ਰਾਜ-ਗੱਦੀ ਤੋਂ ਵਾਂਝਿਆਂ ਰਖ ਕੇ ਰਾਣੀ ਚੰਦ ਕੌਰ ਨੂੰ ਰਾਜ ਦਾ ਕਾਰਮੁਖ਼ਤਾਰ ਤੇ ਕਰਤਾ ਧਰਤਾ ਥਾਪ ਦਿੱਤਾ ਤੇ ਇਹ ਪ੍ਰਗਟ ਕੀਤਾ, ਕਿ ਕੰਵਰ ਨੌਨਿਹਾਲ ਸਿੰਘ ਦੀ ਰਾਣੀ ਦੇ ਬੱਚਾ ਹੋਣ ਵਾਲਾ ਹੈ ਤੇ ਉਸ ਦੇ ਪੈਦਾ ਹੋਣ ਤਕ ਅਜੇਹਾ ਪ੍ਰਬੰਧ ਹੀ ਰਹੇ। ਇਸ ਲਈ ਰਾਜਾ ਧਿਆਨ ਸਿੰਘ, ਵਜ਼ੀਰ, ਉਥੋਂ ਜੰਮੂ ਆ ਗਇਆ ਅਤੇ ਸ਼ੇਰ ਸਿੰਘ ਆਪਣੀ ਜਾਗੀਰ ਇਲਾਕਾ ਵਟਾਲਾ ਵਿਚ ਚਲਾ ਗਇਆ: ਪਰ ਰਾਜਾ ਗੁਲਾਬ ਸਿੰਘ, ਜਿਹੜਾ ਬੜਾ ਸਿਆਣਾ ਤੇ ਸੂਝਵਾਨ ਸੀ, ਲਾਹੌਰ ਵਿਚ ਹੀ ਠਹਰਿਆ ਰਹਿਆ ਤ਼ੇ ਉਸ ਨੇ ਸੰਧਾਵਾਲੀਏ ਸਰਦਾਰਾਂ ਨਾਲ ਪਿਆਰ ਮੁਹੱਬਤ ਤੇ ਏਕਤਾ ਦੇ ਸੰਬੰਧ ਕਾਇਮ ਕਰ ਲਏ। ਕੁਝ ਚਿਰ ਪਿਛੋਂ ਜਦ ਸ਼ੇਰ ਸਿੰਘ ਨੇ ਗੁਪਤ ਤੌਰ ਤੇ ਫ਼ੌਜ ਤੇ ਅਧਿਕਾਰੀਆਂ ਨਾਲ ਸਾਜ਼-ਬਾਜ਼ ਕਰ ਲਈ ਤੇ ਰਾਜ ਗੱਦੀ ਦਾ ਦਾਅਵਾ ਕਰਦੇ ਹੋਇਆਂ ਲਾਹੌਰ ਆ ਗਇਆ ਤਾਂ ਸਾਰੀ ਫ਼ੌਜ ਉਸ ਦੀ ਸੇਵਾ ਵਿਚ ਹਾਜ਼ਿਰ ਹੋ ਗਈ, ਪਰ ਰਾਜਾ ਗੁਲਾਬ ਸਿੰਘ ਨ ਆਇਆ, ਕਿਉਂਕਿ ਉਹ ਪਹਲਾਂ ਵਾਂਗ ਰਾਣੀ ਚੰਦ ਕੌਰ ਦੀ ਤਾਬਿਆ ਵਿਚ ਕਿਲ੍ਹੇ ਵਿਚ ਹੀ ਹਾਜ਼ਿਰ ਰਹਿਆ। ਰਾਣੀ ਨੇ ਜਦ ਵੇਖਿਆ ਕਿ ਸ਼ੇਰ ਸਿੰਘ ਆ ਗਇਆ ਹੈ ਤੇ ਫ਼ੌਜ ਉਸ ਦੇ ਨਾਲ ਮਿਲ ਗਈ ਹੈ ਤਾਂ ਉਸ ਨੇ ਸੰਧਾਂਵਾਲੀਏ ਸਰਦਾਰਾਂ ਤੇ ਰਾਜਾ ਗੁਲਾਬ ਸਿੰਘ ਨਾਲ ਮਿਲ ਕੇ ਜੰਗ ਦੀ ਤਿਆਰੀ ਕੀਤੀ ਤੇ ਕਿਲ੍ਹੇ ਦੇ ਦਰਵਾਜ਼ੇ ਬੰਦ ਕਰ ਲਏ। ਕਿਲ੍ਹੇ ਵਿਚ ਨ ਤਾਂ ਕੋਈ ਖਾਸ ਸਾਮਾਨ ਜੰਗ ਦਾ ਸੀ ਤੇ ਨ ਫ਼ੌਜ ਹੀ ਸੀ, ਪਰ ਰਾਜਾ ਗੁਲਾਬ ਸਿੰਘ ਨੇ ਆਪਣੀਆਂ ਦੋ ਡੋਗਰਾ ਪਲਟਨਾਂ ਕਿਲ੍ਹੇ ਵਿਚ ਬੁਲਵਾ ਲਈਆਂ ਤੇ ਇਕ ਤੋਪ ਰਾਜਾ ਧਿਆਨ ਸਿੰਘ ਦੀ ਹਵੇਲੀ ਤੋਂ ਮੰਗਵਾ ਲਈ ਅਤੇ ਰਾਜਾ ਹੀਰਾ ਸਿੰਘ ਨੂੰ, ਜਿਹੜਾ ਕਿਲ੍ਹੇ ਅੰਦਰ ਸੀ, ਕਹਿਆ ਕਿ ਉਹ ਕਿਲ੍ਹੇ ਵਿਚੋਂ ਨਿਕਲ ਜਾਵੇ, ਕਿਉਂਕਿ ਅਸੀਂ ਤਾਂ ਅੱਜ ਮਹਾਰਾਣੀ ਦੇ ਹੁਕਮ ਨਾਲ ਲੱਕ ਬੰਨ੍ਹ ਕੇ ਉਸਦੇ ਵੈਰੀਆਂ ਨਾਲ ਲੜਾਂਗੇ।' ਰਾਜਾ ਹੀਰਾ ਸਿੰਘ ਨੇ ਬੇਨਤੀ ਕੀਤੀ, ਕਿ 'ਆਪ ਵੀ ਤਾਂ ਮੇਰੇ ਸਤਿਕਾਰਯੋਗ ਪਿਤਾ ਹੋ, ਮੈਂ ਆਪ ਨੂੰ ਇਸ ਤਰ੍ਹਾਂ ਇਥੇ ਇਕੱਲਿਆਂ ਕਿਵੇਂ ਛੱਡ ਕੇ ਜਾ ਸਕਦਾ ਹਾਂ'। ਗੱਲ ਕੀ, ਰਾਤੋ ਰਾਤ ਮਹਾਰਾਜਾ ਸ਼ੇਰ ਸਿੰਘ ਨੇ ਪੰਜਾਹ ਹਜ਼ਾਰ ਸ਼ਾਹੀ ਫ਼ੌਜ ਤੇ ਤਿੰਨ ਸੌ ਤੋਪਾਂ ਨਾਲ ਕਿਲ੍ਹੇ ਦਾ ਘੇਰਾ ਪਾ ਲਇਆ ਤੇ ਇਕ ਤੋਪਖ਼ਾਨਾ ਹਜ਼ੂਰੀ ਬਾਗ਼ ਵਿਚ ਲੈ ਜਾ ਕੇ ਪੱਛਮੀ ਦਰਵਾਜ਼ੇ ਦੇ ਸਾਮ੍ਹਣੇ ਬੀੜ ਦਿੱਤਾ, ਜਿਸਨੂੰ ਚਿੱਟੀ ਡਿਊਢੀ ਵੀ ਆਖਦੇ ਹਨ। ਮਹਾਰਾਜਾ ਸ਼ੇਰ ਸਿੰਘ ਦਾ ਹੁਕਮ ਸੀ, ਕਿ 'ਜਦ ਤਕ ਕਿਲ੍ਹੇ ਵਾਲਿਆਂ ਵਲੋਂ ਲੜਾਈ ਦੀ ਪਹਲ ਨ ਕੀਤੀ ਜਾਵੇ, ਤੁਸਾਂ ਪਹਲ ਨ ਕਰਨੀ। ਪਰ ਚਿੱਟੀ ਡਿਊਢੀ ਵਲ ਫ਼ੌਜ ਵਾਲੇ ਲੋਕ ਜਮਾਦਾਰ ਨੂੰ ਤੰਗ ਕਰਦੇ ਸਨ ਤੇ ਕਹਿੰਦੇ ਸ਼ਨ, ਕਿ ਛੇਤੀ ਦਰਵਾਜ਼ਾ ਖੋਲ੍ਹੋ। ਜਾਫ਼ਫ ਸੂਬੇਦਾਰ ਨੇ, ਜਿਹੜਾ ਉਸ ਵੇਲੇ ਇਕ ਕੰਪਨੀ ਤੇ ਇਕ ਤੋਪ ਨਾਲ ਉਸ ਦਰਵਾਜ਼ੇ ਦੀ ਸੁਰੱਖਿਆ ਲਈ ਨਿਯੁਕਤ

ਸੀ, ਬਾਹਰ ਦੀ ਫ਼ੌਜ ਨੂੰ ਉੱਤਰ ਦਿੱਤਾ, ਕਿ ਜਦ ਤਕ ਰਾਜਾ ਗੁਲਾਬ ਸਿੰਘ ਹੁਕਮ ਨ ਦੇਵੇ, ਦਰਵਾਜ਼ਾ ਨਹੀਂ ਖੁਲ੍ਹ ਸਕਦਾ। ਇਸ ਗੱਲ ਤੋਂ ਗੁੱਸੇ ਹੋ ਕੇ ਫ਼ੌਜ ਵਾਲਿਆਂ ਨੇ ਤੈਸ਼ ਵਿਚ ਆ ਕੇ ਦਰਵਾਜ਼ੇ ਦੇ ਤਖ਼ਤਿਆਂ ਤੇ ਅਜੇਹਾ ਗੋਲਾ ਮਾਰਿਆ, ਕਿ ਉਸ ਨਾਲ ਭਿੱਤ ਚੂਰ ਚੂਰ ਹੋ ਗਇਆ ਤੇ ਸੂਬੇਦਾਰ ਗੋਲੇ ਦੀ ਸੱਟ ਨਾਲ ਮਾਰਿਆ ਗਇਆ। ਉਸ ਵੇਲੇ ਸਿੱਖ ਫ਼ੌਜ ਕਿਲ੍ਹੇ ਵਿਚ ਦਾਖ਼ਿਲ ਹੋਣ ਹੀ ਵਾਲੀ ਸੀ, ਕਿ ਦੀਵਾਨ ਜਵਾਲਾ ਸਹਾਏ ਨੇ ਉਸੇ ਵੇਲੇ ਫ਼ੌਜ ਲੈ ਜਾ ਕੇ ਡਿਊਢੀ ਪੱਕੀ ਕਰ ਲਈ ਤੇ ਚਰਾਗਾ ਕੁਮੇਦਾਨ, ਛੱਤਾ ਸਿੰਘ, ਛਪੂਚਾਰਕ ਗੋਲੰਦਾਜ਼ ਨੂੰ ਹੁਕਮ ਦਿੱਤਾ ਕਿ ਉਹ ਤੋਪ ਨੂੰ ਛੇਤੀ ਬੱਤੀ ਵਿਖਾ ਦਿਓ (ਅੱਗ ਲਾ ਦਿਓ) ਜਿਸ ਪੁਰ ਉਸੇ ਵੇਲੇ ਤੋਪ ਚਲਨੀ ਸ਼ੁਰੂ ਹੋ ਗਈ ਤੇ ਹਮਲਾ ਕਰਨ ਵਾਲੀ ਕੁਝ ਫ਼ੌਜ ਤਾਂ ਮਾਰੀ ਗਈ ਤੇ ਬਾਕੀ ਦੀ ਭੱਜ ਗਈ। ਫ਼ਸੀਲ ਦੇ ਉੱਤੋਂ ਵੀ ਬੰਦੂਕ ਦੀ ਬਾੜ੍ਹ ਚਲਣ ਲੱਗੀ; ਫੇਰ ਤਾਂ ਮਾਨੋ ਹਜ਼ੂਰੀ ਬਾਗ਼ ਦਾ ਚੋਗਾਨ ਬਹਾਰ ਵਿਚ ਉੱਗੇ ਪੋਸਤ ਦੇ ਫੁਲਾਂ ਵਾਂਗ ਕੋਮਲ ਜਵਾਨਾਂ ਤੇ ਚਾਂਦੀ ਵਰਗੇ ਸ਼ਰੀਰਾਂ ਵਾਲੇ ਗਭਰੂਆਂ ਦੇ ਖ਼ੂਨ ਨਾਲ ਲਾਲੋ ਲਾਲ ਹੋ ਗਇਆ ਤੇ ਲੋਥ ਉਤੇ ਲੋਥ ਡਿੱਗਣ ਲਗੀ। ਵਿਰੋਧੀ ਧੜੇ ਨੂੰ ਇੰਨੀ ਵਿਹਲ ਵੀ ਨਹੀਂ ਮਿਲਦੀ ਸੀ, ਕਿ ਉਹ ਮੋਰਚੇ ਹੀ ਬੰਨ੍ਹ ਲੈਣ; ਜਿਹੜਾ ਵੀ ਆਦਮੀ ਅਗਾਂਹ ਕਦਮ ਰਖਦਾ, ਅਣਿਆਈ ਮੌਤੇ ਮਰ ਜਾਂਦਾ। ਉਸ ਸਮੇਂ ਕਿਲ੍ਹੇ ਅੰਦਰ ਇਕ ਹੋਰ ਮੁਸ਼ਕਿਲ ਪੇਸ਼ ਆਈ, ਕਿ ਕਿਲ੍ਹੇ ਅੰਦਰ ਇਕ ਸਿੱਖ ਪਲਟਨ ਉਸ ਫ਼ੌਜ ਵਿਚੋਂ ਸੀ, ਜਿਸ ਦੀ ਸਾਜ਼-ਬਾਜ਼ ਮਹਾਰਾਜਾ ਸ਼ੇਰ ਸਿੰਘ ਨਾਲ ਸੀ। ਰਾਜਾ ਗੁਲਾਬ ਸਿੰਘ ਨੂੰ ਉਸ ਤੋਂ ਬੜਾ ਡਰ ਸੀ; ਅਖ਼ੀਰ ਉਸ ਨੇ ਉਸ ਫ਼ੌਜ ਦੇ ਅਧਿਕਾਰੀਆਂ ਨੂੰ ਸਾਮ੍ਹਣੇ ਬੁਲਾ ਕੇ ਆਪਣੇ ਮਿੱਠੇ ਬੋਲਾਂ ਨਾਲ ਉਨ੍ਹਾਂ ਨੂੰ ਇਸ ਗੱਲ ਤੇ ਰਾਜ਼ੀ ਕਰ ਲਇਆ, ਕਿ ਉਨ੍ਹਾਂ ਦੇ ਸਾਰੇ ਹਥਿਆਰ ਜਮ੍ਹਾ ਕਰ ਕੇ ਇਕ ਥਾਂ ਰਖ ਦਿੱਤੇ ਜਾਣ ਤੇ ਪਹਾੜੀ ਪਹਰਾ ਉਨ੍ਹਾਂ ਤੇ ਲਾ ਦਿੱਤਾ ਜਾਵੇ। ਇਸ ਪੁਰ ਅਜੇਹਾ ਹੀ ਹੋਇਆ; ਅਤੇ ਉਹ ਸਾਰੀ ਪਲਟਨ ਰਾਜਾ ਗੁਲਾਬ ਸਿੰਘ ਦੇ ਡਰ ਤੋਂ ਸਿਰ ਨ ਚੁਕ ਸਕੀ; ਜਦ ਮਹਾਰਾਜਾ ਸ਼ੇਰ ਸਿੰਘ ਨੇ ਪੂਰਬੀ, ਦੱਖਣੀ ਤੇ ਪੱਛਮੀ-ਤਿੰਨਾਂ ਪਾਸਿਆਂ ਤੋਂ ਕਿਲ੍ਹੇ ਦਾ ਘੇਰਾ ਪਾ ਲਇਆ ਤੇ ਚਵ੍ਹਾਂ ਪਾਸਿਉਂ ਗੋਲੇ ਚਲਣੇ ਸ਼ੁਰੂ ਹੋਏ ਤੇ ਬਾਦਸ਼ਾਹੀ ਮਸਜਿਦ ਦੇ ਮੀਨਾਰਾਂ ਤੋਂ ਜ਼ੰਬੂਰੇ ਚਲਣ ਲਗੇ ਤਾਂ ਰਾਜਾ ਗੁਲਾਬ ਸਿੰਘ ਨੇ ਆਪਣੀ ਫ਼ੌਜ ਦੇ ਤਿੰਨ ਹਿੱਸੇ ਕਰ ਕੇ ਤਿੰਨਾਂ ਪਾਸਿਆਂ ਤੇ ਨਿਯੁਕਤ ਕਰ ਦਿੱਤੇ। ਕਿਲ੍ਹੇ ਦਾ ਗੋਲਾ ਦੂਰ ਦੂਰ ਤਕ ਮਾਰ ਕਰਦਾ ਸੀ; ਤੇ ਕਈ ਵਾਰ ਸ਼ਹਰ ਵਾਸੀਆਂ ਦੇ ਘਰਾਂ ਵਿਚ ਜਾ ਪੈਂਦਾ ਸੀ, ਜਿਸ ਕਾਰਣ ਲੋਕ ਘਰਾਂ ਨੂੰ ਛੱਡ ਕੇ ਨੱਸ ਗਏ। ਗੱਲ ਕੀ, ਤਿੰਨ ਦਿਨ ਤੇ ਤਿੰਨ ਰਾਤਾਂ ਲੜਾਈ ਬਰਾਬਰ ਹੁੰਦੀ ਰਹੀ। ਕਿਲ੍ਹਾ ਢਹ ਗਇਆ। ਇਸ ਸਮੇਂ ਇਕ ਵਾਰ ਗਰਦਾਨਾ ਸਾਹਿਬ ਅੰਗ੍ਰੇਜ਼ ਨੇ ਜਿਹੜਾ ਕਿਲ੍ਹੇ ਦੇ ਅੰਦਰ ਕੰਮ ਕਰਦਾ ਸੀ, ਰਾਜਾ ਗੁਲਾਬ ਸਿੰਘ ਨੂੰ ਦੂਰੋਂ ਇਕ ਮੌਕਾ ਵਿਖਾਇਆ ਤੇ ਕਹਿਆ, ਕਿ 'ਜੇਕਰ ਆਪ ਹੁਕਮ ਦਿਓ, ਤਾਂ ਬਾਦਸ਼ਾਹੀ ਮਸਜਿਦ ਦੀ ਬਾਰੀ ਵਿਚ, ਜਿਥੇ ਮਹਾਰਾਜਾ ਸ਼ੇਰ ਸਿੰਘ ਬੈਠਾ ਹੋਇਆ ਸੀ ਤੇ ਉਸ ਦੇ ਨਾਲ ਦੇ ਹੁਜਰਿਆਂ ਵਿਚ ਬਰੂਦ ਭਰੀ ਹੋਈ ਸੀ, ਬੰਬ ਦਾ ਅਜੇਹਾ ਗੋਲਾ ਮਾਰਾਂ, ਕਿ ਉਸ ਨਾਲ ਮਸਜਿਦ ਦੀ ਸਾਰੀ ਪੱਕੀ ਧਰਤ, ਮਹਾਰਾਜਾ ਸ਼ੇਰ ਸਿੰਘ ਤੇ ਜਿਹੜੀ ਵੀ ਫ਼ੌਜ ਲਸ਼ਕਰ ਆਦਿ ਉਥੇ ਹੈ, ਸਭ ਅਸਮਾਨ ਨੂੰ ਉੱਡ ਜਾਣ ਤੇ ਕਿਸੇ ਜੀਵ ਜਾਂ ਵਿਅਕਤੀ ਦਾ ਨਾਮ

ਨਿਸ਼ਾਨ ਨ ਰਹੇ'। ਇਹ ਗੱਲ ਸੁਣ ਕੇ ਰਾਜਾ ਗੁਲਾਬ ਸਿੰਘ ਨੇ ਕਹਿਆ, ਕਿ 'ਅਸੀਂ ਤਾਂ ਲੂਣ ਦਾ ਹੱਕ ਦੇਣ ਲਈ ਨੌਕਰ ਹਾਂ, ਨ ਕਿ ਖ਼ਾਨਦਾਨ ਬਰਬਾਦ ਕਰਨ ਲਈ ਇਥੇ ਹਾਂ।' ਉਧਰ ਸਿੱਖਾਂ ਦਾ ਇਹ ਹਾਲ ਸੀ, ਕਿ ਕਿਲ੍ਹੇ ਤੋਂ ਬਾਹਰ ਜਿਸ ਪਹਾੜੀ ਡੋਗਰੇ ਨੂੰ ਉਹ ਵੇਖਦੇ, ਝੱਟ ਉਸ ਨੂੰ ਕਤਲ ਕਰ ਦੇਂਦੇ, ਕਿਉਂਕਿ ਰਾਜਾ ਗੁਲਾਬ ਸਿੰਘ ਦੇ ਪੁੱਤਰ ਮੀਆਂ ਊਧਮ ਸਿੰਘ ਦੀ ਮ੍ਰਿਤੂ ਦੇ ਮਾਤਮ ਕਾਰਣ ਸਾਰੀ ਪਹਾੜੀ ਪ੍ਰਜਾ ਤੇ ਕੁਲ ਪਹਾੜੀ ਨੌਕਰਾਂ ਨੇ ਦਾੜ੍ਹੀਆਂ ਮੁਨਾ ਰਖੀਆਂ ਸਨ ਤੇ ਝੱਟ ਪਛਾਣੇ ਜਾਂਦੇ ਸਨ। ਤਿੰਨ ਦਿਨ ਦੀ ਜੰਗ ਤੇ ਲੜਾਈ, ਤਬਾਹੀ ਤੇ ਬਰਬਾਦੀ ਪਿਛੋਂ ਰਾਜਾ ਧਿਆਨ ਸਿੰਘ ਤੇ ਸੁਚੇਤ ਸਿੰਘ ਮਹਾਰਾਜਾ ਸ਼ੇਰ ਸਿੰਘ ਦੇ ਬੁਲਾਉਣ ਉਪਰ, ਜੰਮੂ ਤੋਂ ਲਾਹੌਰ ਆ ਗਏ; ਉਨ੍ਹਾਂ ਨੂੰ ਬੁਲਾਉਣ ਲਈ ਸਰਦਾਰ ਫ਼ਤਹ ਸਿੰਘ ਮਾਨ ਤੇ ਲਾਲ ਸਿੰਘ ਡਾਕ ਰਸਤੇ ਗਏ ਹੋਏ ਸਨ। ਉਨ੍ਹਾਂ ਦੇ ਆਉਣ ਉਤੇ ਤੋਪ ਤੇ ਬੰਦੂਕ ਦਾ ਚਲਣਾ ਤਾਂ ਬੰਦ ਹੋ ਗਇਆ ਤੇ ਆਪਸ ਵਿਚ ਸੁਲਹ ਸਫ਼ਾਈ ਦੀ ਗੱਲ-ਬਾਤ ਹੋਣ ਲਗੀ। ਪਹਲਾਂ ਰਾਜਾ ਧਿਆਨ ਸਿੰਘ ਨੇ ਰਾਜਾ ਗੁਲਾਬ ਸਿੰਘ ਨੂੰ ਇਹ ਅਖਵਾ ਭੇਜਿਆ, ਕਿ 'ਤੁਸੀਂ ਕਿੰਨਾ ਕੁ ਚਿਰ ਖਾਲਸਾ ਜੀ ਦੀ ਸਾਰੀ ਫ਼ੌਜ ਤੇ ਤੋਪਖਾਨਿਆਂ ਦੇ ਮੁਕਾਬਲੇ ਤੇ ਕਿਲ੍ਹੇ ਵਿਚ ਬਹ ਕੇ ਜੰਗ ਕਰਦੇ ਰਹੋਗੇ; ਇਸ ਲਈ ਉਚਿਤ ਇਹੀ ਹੈ, ਕਿ ਜੰਗ ਕਰਨਾ ਛੱਡ ਦਿਓ ਤੇ ਗੱਦੀ ਦੇ ਤਾਬਿਆਦਾਰ ਬਣ ਜਾਓ।' ਰਾਜਾ ਗੁਲਾਬ ਸਿੰਘ ਨੇ ਉੱਤਰ ਵਿਚ ਅਖਵਾ ਭੇਜਿਆ, ਕਿ 'ਜੰਗ ਦੀ ਪਹਲ ਤਾਂ ਬਾਹਰੋਂ ਕੀਤੀ ਗਈ ਸੀ; ਇਸ ਲਈ ਬਾਹਰੋਂ ਹੀ ਮੁਕਣੀ ਵੀ ਚਾਹੀਦੀ ਹੈ; ਜੇਕਰ ਬਾਹਰੋਂ ਤੋਪ ਦਾ ਚਲਣਾ ਬੰਦ ਹੋ ਜਾਵੇ ਤਾਂ ਅਸੀਂ ਵੀ ਅੰਦਰੋਂ ਬੰਦ ਕਰ ਦਿਆਂਗੇ'। ਇਸ ਪੁਰ ਪਹਲਾਂ ਬਾਹਰ ਦੀ ਤੋਪ ਬੰਦ ਹੋ ਗਈ। ਰਾਜਾ ਗੁਲਾਬ ਸਿੰਘ ਨੇ ਇਹ ਸਾਰਾ ਹਾਲ ਰਾਣੀ ਚੰਦ ਕੌਰ ਦੀ ਸੇਵਾ ਵਿਚ ਅਰਜ਼ ਕਰ ਦਿੱਤਾ ਤੇ ਆਗਿਆ ਮੰਗੀ, ਕਿ ਹੁਣ ਕੀ ਕੀਤਾ ਜਾਵੇ। ਰਾਣੀ ਨੇ ਸਮੇਂ ਦੀ ਨਜ਼ਾਕਤ ਵੇਖ ਕੇ ਰਾਜ ਤੋਂ ਅਸਤੀਫ਼ਾ ਦੇ ਦਿੱਤਾ ਤੇ ਰਾਜਾ ਗੁਲਾਬ ਸਿੰਘ ਨੂੰ ਆਗਿਆ ਦਿੱਤੀ ਕਿ ਰਾਜ ਛੱਡਣ ਦੀ ਸ਼ਰਤ ਪੁਰ ਸੁਲਹ ਕਰ ਲਈ ਜਾਵੇ, ਅਤੇ ਰਾਜਾ ਗੁਲਾਬ ਸਿੰਘ ਨੇ ਹੁਕਮ ਮੰਗਿਆ; ਜਿਸ ਪੁਰ ਇਸ ਤਰ੍ਹਾਂ ਲਿਖ ਕੇ ਦਿੱਤਾ ਗਇਆ ਕਿ:—'ਉਜੱਲ ਦੀਦਾਰ, ਨਿਰਮਲ ਬੁੱਧ, ਦਰਬਾਰ ਦੇ ਵਿਸ਼ੇਸ਼ ਨਿਕਟਵਰਤੀ ਰਾਜਾ ਗੁਲਾਬ ਸਿੰਘ ਜੀ ਖ਼ੁਸ਼ ਰਹੋ; ਇਸ ਵੇਲੇ ਤੁਹਾਡੇ ਨਾਮ ਇਹ ਹੁਕਮ ਜਾਰੀ ਕੀਤਾ ਜਾਂਦਾ ਹੈ ਕਿ ਜਿਹੜੀ ਘਾਲ, ਕੁਰਬਾਨੀ, ਨਮਕ ਹਲਾਲੀ, ਸ਼ੁਭਚਿੰਤਕੀ, ਵਫ਼ਾਦਾਰੀ ਆਦਿ ਤੁਹਾਡੇ ਵਲੋਂ ਸਮੇਤ ਤੁਹਾਡੇ ਨਾਲ ਦੀ ਫ਼ੌਜ ਵਲੋਂ ਅਤੇ ਰਾਜਾ ਹੀਰਾ ਸਿੰਘ ਬਹਾਦਰ, ਉੱਚੀ ਕਦਰ ਵਾਲੇ ਸਰਦਾਰ ਮੰਗਲ ਸਿੰਘ ਵਲੋਂ ਤੇ ਉਨ੍ਹਾਂ ਵਿਅਕਤੀਆਂ ਵਲੋਂ ਜਿਹੜੇ ਤੁਹਾਡੇ ਨਾਲ ਸਨ, (ਜਿਵੇਂ ਕਿ ਸਰਦਾਰ ਸੁਲਤਾਨ ਮੁਹੰਮਦ ਖਾਂ, ਬੁੱਧ ਸਿੰਘ ਜਰਨੈਲ) ਕਿਲ੍ਹਾ ਮੁਬਾਰਕ ਦੇ ਘੇਰੇ ਸਮੇਂ ਪ੍ਰਗਟ ਕੀਤੀ ਗਈ ਹੈ ਉਸ ਉਤੇ ਤੁਹਾਨੂੰ ਸੌ ਵਾਰ ਸ਼ਾਬਾਸ਼ ਦਿੱਤੀ ਜਾਂਦੀ ਹੈ; ਤੁਸੀਂ ਉੱਚੀ ਸਰਕਾਰ ਦਾ ਲੂਣ ਖਾ ਕੇ ਸੁਰਖ਼ਰੂ ਹੋਏ; ਹੁਣ ਜਿਵੇਂ ਵੀ ਇਹ ਫ਼ਸਾਦ ਤੇ ਲੜਾਈ ਦੂਰ ਹੋ ਸਕੇ, ਜਲਦੀ ਉਸ ਬਾਰੇ ਵਿਉਂਤ ਬਣਾਈ ਜਾਵੇ, ਕਿ ਸਾਨੂੰ ਉਸ ਦੇ ਮੰਨਣ ਤੋਂ ਕਿਸੇ ਤਰ੍ਹਾਂ ਵੀ ਸੰਕੋਚ ਨਹੀਂ ਹੋਵੇਗਾ, ਤੇ ਜੋ ਕੁਝ ਵੀ ਪ੍ਰਬੰਧ ਯੋਗ ਸਮਝੋ, ਉਹ ਸ਼ੀਘਰ ਕੀਤਾ ਜਾਵੇ ਤੇ ਉਸ ਵਿਚ ਕਿਸੇ ਕਿਸਮ

ਦੀ ਢਿੱਲ੍ਹ ਮੱਠ ਨ ਕੀਤੀ ਜਾਵੇ; ਇਹ ਤੁਹਾਡੇ ਜ਼ਿੰਮੇ ਹੈ, ਸਾਡੀ ਮਿਹਰ ਤੇ ਕ੍ਰਿਪਾ ਤੁਹਾਡੇ ਤੇ ਹੈ। ਸਵੇਰ ਤੋਂ ਲੈ ਕੇ ਚਾਰ ਘੜੀਆਂ ਰਾਤ ਗੁਜ਼ਰਨ ਤਕ ਤੁਹਾਨੂੰ ਸੱਤ ਵਾਰ ਸਰਕਾਰ ਦਾ ਹੁਕਮ ਜਾਰੀ ਕੀਤਾ ਗਇਆ ਹੈ, ਤੁਸੀਂ ਇਸ ਕੰਮ ਨੂੰ ਅਗਾਂਹ ਤੇ ਨ ਪਾਓ; ਇਸ ਗੱਲ ਦੀ ਫੇਰ ਪੱਕੀ ਕੀਤੀ ਜਾਂਦੀ ਹੈ' ੬ ਮਾਘ, ਸੰਮਤ ੧੮੯੭ ਬਿ.। ਇਸੇ ਤਰ੍ਹਾਂ ਮਹਾਰਾਜਾ ਸ਼ੇਰ ਸਿੰਘ ਵਲੋਂ ਰਾਜਾ ਗੁਲਾਬ ਸਿੰਘ ਦੇ ਨਾਮ ਜੰਗ ਬੰਦ ਕਰਨ ਲਈ ਤੇ ਸੁਲਹ ਸਫ਼ਾਈ ਦੀ ਹਾਲਤ ਵਿਚ ਸ਼ੁਭ ਚਿੰਤਕ ਰਹਣ ਸੰਬੰਧੀ ਪਰਵਾਨੇ ਜਾਰੀ ਕੀਤੇ ਗਏ। ਰਾਜਾ ਗੁਲਾਬ ਸਿੰਘ ਨੇ ਉਸ ਵੇਲੇ ਹਰ ਇਕ ਗੱਲ ਦਾ ਪੱਕਾ ਪ੍ਰਬੰਧ ਕਰ ਲਇਆ। ਰਾਣੀ ਚੰਦ ਕੌਰ ਨੂੰ ਸੱਤ ਲੱਖ ਦੀ ਜਾਗੀਰ ਦਿਵਾਈ; ਆਪ ਵੀ ਮਨਾਵਰ ਦਾ ਇਲਾਕਾ ਜਾਗੀਰ ਵਿਚ ਲੈ ਲਇਆ, ਤੇ ਜਿੱਨੇ ਵੀ ਸਰਦਾਰ ਤੇ ਫ਼ੌਜ ਆਦਿ ਕਿਲੇ ਵਿਚ ਸੀ, ਸਭਨਾਂ ਨੂੰ ਬਚਾਉਣ ਬਾਰੇ ਹੁਕਮ ਜਾਰੀ ਕਰਵਾਇਆ। ਜਦ ਹਰ ਤਰ੍ਹਾਂ ਨਾਲ ਤਸੱਲੀ ਹੋ ਗਈ, ਤਾਂ ਰਾਜਾ ਗੁਲਾਬ ਸਿੰਘ ਨੇ ਕਿਲ੍ਹੇ ਤੋਂ ਨਿਕਲ ਕੇ ਦਰਿਆ ਰਾਵੀ ਤੇ ਜਾ ਡੇਰਾ ਕੀਤਾ ਤੇ ਮਹਾਰਾਜਾ ਸੇਰ ਸਿੰਘ ਕਿਲ੍ਹੇ ਵਿਚ ਦਾਖ਼ਲ ਹੋਇਆ। ਉਥੇ ਦਰਿਆ ਕੰਢੇ ਰਾਜਾ ਧਿਆਨ ਸਿੰਘ ਰਾਜਾ ਗੁਲਾਬ ਸਿੰਘ ਨੂੰ ਮਿਲਿਆ ਤੇ ਕਹਿਆ, ਕਿ ਇਸ ਸਮੇਂ ਫ਼ੌਜ ਵਿਚ ਬੜੀ ਬਦਇੰਤਜ਼ਾਮੀ ਹੈ; ਫ਼ੌਜ ਵਾਲੇ ਮਹਾਰਾਜਾ ਸ਼ੇਰ ਸਿੰਘ ਦੇ ਹੁਕਮ ਦੀ ਰਤਾ ਪ੍ਰਵਾਹ ਨਹੀਂ ਕਰਦੇ, ਇਸ ਲਈ ਆਪ ਦਾ ਇਥੇ ਡੇਰਾ ਕਰਨਾ ਉਚਿਤ ਨਹੀਂ; ਕਿਧਰੇ ਅਜੇਹਾ ਨ ਹੋਵੇ ਕਿ ਕੋਈ ਹੋਰ ਫ਼ਸਾਦ ਖੜਾ ਹੋ ਜਾਵੇ। ਇਸ ਪੁਰ ਰਾਤੋ ਰਾਤ ਦਰਿਆ ਪਾਰ ਕਰ ਕੇ ਰਾਜਾ ਗੁਲਾਬ ਸਿੰਘ ਨੇ ਸ਼ਾਹਦਰੇ ਜਾ ਡੇਰਾ ਕੀਤਾ। ਦੂਜੇ ਦਿਨ ਮਹਾਰਾਜਾ ਸ਼ੇਰ ਸਿੰਘ ਨੇ ਕੁਝ ਇਕ ਸਰਦਾਰ ਰਾਜਾ ਗੁਲਾਬ ਸਿੰਘ ਕੋਲ ਭੇਜੇ ਤੇ ਉਸ ਨੂੰ ਆਪਣੀ ਸੇਵਾ ਵਿਚ ਬੁਲਵਾਇਆ। ਜਦ ਉਹ ਉਥੇ ਗਇਆ ਤਾਂ ਰਾਜਾ ਧਿਆਨ ਸਿੰਘ ਨੇ ਕਹਿਆ, ਕਿ 'ਰਾਜਾ ਸਾਹਿਬ' ਆਪ ਦੀ ਜਾਤ ਕੋਲੋਂ ਇਹ ਆਸ ਨਹੀਂ ਸੀ, ਕਿ ਆਪ ਕਿਲ੍ਹਾਬੰਦ ਕਰ ਕੇ ਲੜੋਗੇ'। ਰਾਜਾ ਗੁਲਾਬ ਸਿੰਘ ਨੇ ਬੇਨਤੀ ਕੀਤੀ, ਕਿ ਰੱਬ ਦੀ ਮਰਜ਼ੀ ਨਾਲ ਇਸ ਵਿਚ ਤਿੰਨ ਭਲਾਈਆਂ ਸਨ; ਇਕ ਤਾਂ ਇਹ ਕਿ ਪਰਲੋ ਤਕ ਇਤਿਹਾਸ ਵਿਚ ਇਹ ਲਿਖਿਆ ਜਾਂਦਾ ਰਹੇਗਾ, ਕਿ ਮਹਾਰਾਜਾ ਸ਼ੇਰ ਸਿੰਘ ਨੇ ਜੰਗ ਯੁੱਧ ਕਰਨ ਪਿਛੋਂ ਲਾਹੌਰ ਦਾ ਕਿਲ੍ਹਾ ਫ਼ਤਹ ਕੀਤਾ; ਦੂਜੇ ਕਿਲ੍ਹੇ ਵਿਚ ਜਿੰਨਾ ਵੀ ਖ਼ਜ਼ਾਨਾ ਜਾਂ ਸ਼ਾਹੀ ਸਾਮਾਨ ਸੀ, ਸਾਰਾ ਲੁੱਟ ਲਇਆ ਜਾਂਦਾ, ਹੁਣ ਮੈਂ ਉਸ ਦੀ ਸੁਰੱਖਿਆ ਕੀਤੀ ਤੇ ਪੂਰੇ ਦਾ ਪੂਰਾ ਮਾਲ ਮਾਲਿਕ ਦੇ ਹਵਾਲੇ ਕਰ ਦਿੱਤਾ; ਤੀਜੇ ਇਹ ਕਿ ਸ਼ਾਹੀ ਘਰਾਣੇ ਦੀਆਂ ਇਸਤ੍ਰੀਆਂ ਦੀ ਇੱਜ਼ਤ ਆਬਰੂ ਵਿਚ ਕੋਈ ਫ਼ਰਕ ਨਹੀਂ ਆਇਆ, ਨਹੀਂ ਤਾਂ ਰੱਬ ਜਾਣੇ, ਕੀ ਹੁੰਦਾ'?

ਮਹਾਰਾਜਾ ਇਹ ਗੱਲਾਂ ਸੁਣ ਕੇ ਮੁਸਕਰਾਇਆ ਤੇ ਆਖਿਆ ਕਿ ਉਤੋਂ ਤਾਂ ਭਾਵੇਂ ਇਹ ਗੱਲ ਚੰਗੀ ਨਹੀਂ ਹੋਈ, ਪਰ ਅੰਦਰੋਂ ਠੀਕ ਹੀ ਸੀ;ਇਸ ਤੋਂ ਪਿਛੋਂ ਕੀਮਤੀ ਸਿਰੋਪਾਉ ਤੇ ਇਲਾਕਾ ਮਨਾਵਰ ਦੀ ਜਾਗੀਰ ਦਾ ਪਟਾ ਆਪਣੇ ਹੱਥਾਂ ਨਾਲ ਦੇ ਕੇ ਮਹਾਰਾਜਾ ਸ਼ੇਰ ਸਿੰਘ ਨੇ ਰਾਜਾ ਗੁਲਾਬ ਸਿੰਘ ਨੂੰ ਵਿਦਾ ਕੀਤਾ ਤੇ ਰਾਜਾ ਲਾਹੌਰ ਤੋਂ ਜੰਮੂ ਦੀ ਰਾਜਧਾਨੀ ਵਲ ਚਲਾ ਗਇਆ।

ਕਿਲ੍ਹਾ ਲਾਹੌਰ ਦੇ ਘੇਰੇ ਸਮੇਂ ਰਾਜਾ ਗੁਲਾਬ ਸਿੰਘ ਨੇ ਰਾਣੀ ਚੰਦ ਕੌਰ ਕੋਲੋਂ ਘੜੀ ਤੇ ਘੜਿਆਲਾ ਦੇ ਇਲਾਕੇ ਆਪਣੀ ਜਾਗੀਰ ਵਿਚ ਲਿਖਵਾ ਲਏ ਸਨ, ਇਸ ਨਈ ਉਨ੍ਹਾਂ ਦੇ ਦਖ਼ਲ ਲਈ ਦੀਵਾਨ ਹਰੀ ਚੰਦ ਨੂੰ ਫ਼ੌਜ ਸਮੇਤ ਨਿਯੁਕਤ ਕੀਤਾ। ਉਸ ਨੇ ਜੰਮੂ ਤੋਂ ਚਲ ਕੇ ਪਹਿਲਾਂ ਕਿਲ੍ਹਾ ਤੇ ਸਰਾਏ ਔਰੰਗਾਬਾਦ ਫ਼ਤਹ ਕੀਤਾ; ਭਾਵੇਂ ਮਹਾਰਾਜਾ ਖੜਕ ਸਿੰਘ ਦੀ ਫ਼ੌਜ ਨੇ ਜਿਹੜੀ ਪਹਿਲਾਂ ਉਥੇ ਰਹਿੰਦੀ ਸੀ, ਕੁਝ ਰੋਕ ਰੁਕਾਵਟ ਪਾਈ, ਪਰ ਦੀਵਾਨ ਹਰੀ ਚੰਦ ਨੇ ਬੜੀ ਦਲੇਰੀ ਤੇ ਬਹਾਦਰੀ ਨਾਲ ਕਿਲੇ ਨੂੰ ਆਪਣੇ ਅਧਿਕਾਰ ਵਿਚ ਲੈ ਲਇਆ। ਉਥੋਂ ਉਹ ਕਿਲ੍ਹਾ ਸੁਖਚੈਨ ਵਲ ਪਰਤਿਆ। ਕਿਲ੍ਹਾਦਾਰ ਸੂਰਤ ਸਿੰਘ ਨੇ ਲੜਨ ਤੋਂ ਸੰਕੋਚ ਕੀਤਾ ਤੇ ਕਿਲ੍ਹਾ ਉਸ ਦੇ ਹਵਾਲੇ ਕਰ ਦਿੱਤਾ। ਉਥੋਂ ਹੀ ਇਕ ਸੌ ਜੰਗੀ ਸਵਾਰ ਕਿਲ੍ਹਾ ਕੰਧਾਰੀ ਦੇ ਕਬਜ਼ੇ ਲਈ ਨਿਯੁਕਤ ਹੋਏ। ਉਹ ਕਿਲ੍ਹਾ ਸਖ਼ਤ ਪਥਰੀਲੀ ਪਹਾੜੀ ਉਤੇ ਸੀ ਤੇ ਇੱਨਾ ਪੱਕਾ ਤੇ ਮਜ਼ਬੂਤ ਸੀ, ਕਿ ਤਿੰਨ ਪਾਸੇ ਉਸ ਦੇ ਦਰਿਆ ਦੇ ਘੇਰਾ ਸੀ ਤੇ ਇਕ ਪਾਸਿਉਂ ਬੜਾ ਤੰਗ ਤੇ ਬਿਖੜਾ ਰਸਤਾ ਸੀ। ਦੀਵਾਨ ਹਰੀ ਚੰਦ ਨੇ ਉਥੇ ਪਹੁੰਚ ਕੇ ਪਹਿਲਾਂ ਕਿਲ੍ਹੇ ਵਾਲਿਆਂ ਦੇ ਨਾਮ ਹੁਕਮ ਭੇਜਿਆ, ਕਿ ਉਹ ਕਿਲ੍ਹਾ ਖ਼ਾਲੀ ਕਰ ਦੇਣ; ਪਰ ਉਨ੍ਹਾਂ ਉਸ ਦੀ ਇਹ ਗੱਲ ਨ ਮੰਨੀ ਤੇ ਲੜਨ ਲਈ ਤਿਆਰ ਹੋ ਗਏ। ਉਸ ਕਿਲ੍ਹਾ ਦਾ ਅਧਿਕਾਰੀ ਤੇ ਕਿਲ੍ਹਾ-ਦਾਰ ਧਨਪਤ ਰਾਏ ਸੀ। ਉਸ ਨੂੰ ਦੂਜੀ ਵਾਰ ਤੇ ਫੇਰ ਤੀਜੀ ਵਾਰ ਤਾੜਨਾ ਕੀਤੀ ਗਈ, ਜਦ ਕੋਈ ਅਸਰ ਨ ਹੋਇਆ, ਤਾਂ ਫ਼ੌਜ ਨੇ ਬੜੀ ਦਲੇਰੀ ਤੇ ਹਿੰਮਤ ਕਰ ਕੇ ਉਸ ਤੰਗ ਤੇ ਬਿਖੜੇ ਰਸਤਿਉਂ ਲੰਘ ਕੇ ਕਿਲ੍ਹੇ ਦਾ ਘੇਰਾ ਪਾ ਲਇਆ ਤੇ ਦੋਹਾਂ ਪਾਸਿਆਂ ਤੋਂ ਬੰਦੂਕ ਚਲਣੀ ਸ਼ੁਰੂ ਹੋ ਗਈ। ਕਿਲ੍ਹੇ ਦੀ ਫ਼ੌਜ ਭਾਵੇਂ ਕਿਲ੍ਹੇ ਵਿਚ ਘਿਰੀ ਹੋਈ ਸੀ, ਪਰ ਫੇਰ ਵੀ ਉਹ ਕਿਲ੍ਹੇ ਤੋਂ ਨਿਕਲ ਕੇ ਬੜੇ ਜ਼ੋਰਦਾਰ ਹਮਲੇ ਕਰਦੀ ਤੇ ਮਰਨ ਮਾਰਨ ਤੋਂ ਰਤਾ ਸੰਕੋਚ ਨ ਕਰਦੀ। ਇਸ ਤਰ੍ਹਾਂ ਬਾਹਰ ਦੀਆਂ ਲੜਾਈਆਂ ਵਿਚ ਦੀਵਾਨ ਹਰੀ ਚੰਦ ਦੇ ਸੱਤ ਆਦਮੀ ਤੇ ਦੁਸ਼ਮਨ ਦੇ ਵੀਹ ਆਦਮੀ ਕਤਲ ਹੋਏ। ਅਖ਼ੀਰ ਕਿਲ੍ਹੇ ਦੇ ਇਕ ਬਾਹਰਲੇ ਬੁਰਜ ਤੇ ਹਰੀ ਚੰਦ ਦਾ ਕਬਜ਼ਾ ਹੋ ਗਇਆ ਤੇ ਉਸ ਵਿਚ ਅੱਗ ਲਾ ਦਿੱਤੀ ਤੇ ਕਿਲ੍ਹੇ ਤੋਂ ਬਾਹਰ ਪੱਕੇ ਮੋਰਚੇ ਬੰਨ੍ਹ ਲਏ ਗਏ। ਪੱਛਮੀਂ ਮੋਰਚਾ ਭਾਗ ਸਿੰਘ ਮੇਜਰ, ਤੇ ਰਾਮ ਸਿੰਘ ਜਮ੍ਹਾਦਾਰ ਦੇ ਸਪੁਰਦ ਹੋਇਆ ਅਤੇ ਦੱਖਣ ਵਲ ਦਾ ਮੋਰਚਾ ਸਵਾਰ ਫ਼ੌਜ ਦੇ ਹਵਾਲੇ ਕੀਤਾ ਗਇਆ ਤੇ ਉੱਤਰ ਵਲ ਅਮੀਰਪੁਰ ਦਾ ਕਾਰਦਾਰ ਲਾਲਾ ਗੰਡਾ ਮਲ ਮੋਰਚਾ ਬੰਨ੍ਹ ਕੇ ਬਹ ਗਇਆ। ਪੂਰਬ ਵਲ ਥਾਣੇਦਾਰ ਹਜ਼ੂਰਾ ਸਿੰਘ ਤੇ ਮੁਰਤਜ਼ਾ ਖਾਂ ਮਲਕਾਣਾ ਸਥਾਪਿਤ ਹੋਏ। ਉਸ ਪਾਸੇ ਇਕ ਤੋਪ ਵੀ ਬੀੜ ਦਿੱਤੀ ਗਈ। ਪੰਦਰਾਂ ਦਿਨਾਂ ਤਕ ਕਿਲ੍ਹੇ ਦਾ ਘੇਰਾ ਪਇਆ ਰਹਿਆ ਤੇ ਦਿਨ ਰਾਤ ਲੜਾਈਆਂ ਹੁੰਦੀਆਂ ਰਹੀਆਂ। ਪੰਦਰ੍ਹਵੇਂ ਦਿਨ ਕਿਲ੍ਹਾ ਫ਼ਤਹ ਕਰਨ ਦਾ ਸਾਮਾਨ ਤਿਆਰ ਹੋ ਗਇਆ ਤੇ ਪੌੜੀਆਂ ਬਣਾ ਲਈਆਂ ਗਈਆਂ, ਕਿਲ੍ਹੇ ਦੇ ਉੱਤਰ ਵਲ ਇਕ ਪਾਣੀ ਦਾ ਚਸ਼ਮਾ ਸੀ, ਤੇ ਕਿਲ੍ਹੇ ਵਾਲਿਆਂ ਨੇ ਉਸ ਉਤੇ ਇਕ ਬੁਰਜ ਬਣਾ ਰਖਿਆ ਸੀ ਤੇ ਉਸ ਦੇ ਅੰਦਰੋਂ ਵੀ ਕਿਲ੍ਹੇ ਦਾ ਰਸਤਾ ਬਣਾਇਆ ਹੋਇਆ ਸੀ; ਤੇ ਉਸੇ ਰਸਤਿਉਂ ਆ ਕੇ ਉਹ ਕਿਲ੍ਹੇ ਵਿਚ ਪਾਣੀ ਲੈ ਜਾਂਦੇ ਸਨ। ਉਸ ਬੁਰਜ ਤੇ ਚਸ਼ਮੇ ਉਤੇ ਵੀ ਦੀਵਾਨ ਹਰੀ ਚੰਦ ਦਾ ਕਬਜ਼ਾ ਹੋ ਗਇਆ ਤੇ ਕਿਲ੍ਹੇ ਦੇ ਅੰਦਰ ਪਾਣੀ ਜਾਣਾ ਬੰਦ ਹੋ

ਗਇਆ। ਉਸ ਵੇਲੇ ਕਿਲ੍ਹੇ ਅੰਦਰ ਘਿਰੇ ਹੋਏ ਲੋਕ ਘਾਬਰ ਗਏ ਤੇ ਜਾਨ ਦੀ ਅਮਾਨ ਮੰਗਣ ਲਗੇ। ਉਨ੍ਹਾਂ ਨੇ ਸੁਲਹ ਦੀਆਂ ਸ਼ਰਤਾਂ ਪੱਕੀਆਂ ਕਰਨ ਲਈ ਇਕ ਮੁਅੱਤਬਰ ਆਦਮੀ ਨੂੰ ਕਿਲ੍ਹੇ ਵਿਚ ਬੁਲਾਇਆ ਤੇ ਬੇਨਤੀ ਕੀਤੀ ਕਿ 'ਜੇਕਰ ਸਾਡੀ ਜਾਨ ਬਖ਼ਸ਼ੀ ਹੋ ਜਾਵੇ ਤੇ ਜਿੱਨੀ ਤਨਖ਼ਾਹ ਸਾਡੀ ਹੁਣ ਬਕਾਇਆ ਹੈ ਉਹ ਸਾਨੂੰ ਮਿਲ ਜਾਵੇ ਤਾਂ ਅਸੀਂ ਕਿਲ੍ਹਾ ਖਾਲੀ ਕਰ ਦੇਂਦੇ ਹਾਂ'। ਇਸ ਪੁਰ ਬਖ਼ਸ਼ੀ ਨਿਹਾਲ ਸਿੰਘ ਇਹ ਸ਼ਰਤਾਂ ਪੱਕੀਆਂ ਕਰਨ ਲਈ ਕਿਲ੍ਹੇ ਵਿਚ ਗਇਆ ਤੇ ਕਿਲ੍ਹੇ ਵਾਲਿਆਂ ਨੇ ਕਿਲ੍ਹੇ ਦੀ ਚਾਬੀ ਉਸ ਦੇ ਹਵਾਲੇ ਕਰ ਦਿੱਤੀ। ਇਸ ਫ਼ਤਹ ਦੀ ਪ੍ਰਾਪਤੀ ਪਿਛੋਂ ਦੀਵਾਨ ਹਰੀ ਚੰਦ ਨੇ ਬਹੁਤ ਸਾਰਾ ਇਨਾਮ ਫ਼ੌਜ ਦੇ ਸਿਪਾਹੀਆਂ ਨੂੰ ਬਖ਼ਸ਼ਿਆ। ਲਾਹੌਰ ਦਰਬਾਰ ਦੇ ਫਿਤਨੇ ਫ਼ਸਾਦ ਤੇ ਗੜਬੜ ਸਮੇਂ ਅਤੇ ਰਾਜ-ਗਰਦੀ ਵੇਲੇ ਕਸ਼ਮੀਰ ਵਿਖੇ ਨਿਯੁਕਤ ਫ਼ੌਜ ਨੇ ਜਰਨੈਲ ਮੀਹਾਂ ਸਿੰਘ ਨਾਜ਼ਮ ਕਸ਼ਮੀਰ ਨੂੰ ਕਤਲ ਕਰ ਦਿੱਤਾ ਸੀ; ਇਸ ਲਈ ਮਹਾਰਾਜਾ ਸ਼ੇਰ ਸਿੰਘ ਨੇ ਆਪਣੇ ਪੁੱਤਰ ਕੰਵਰ ਪਰਤਾਪ ਸਿੰਘ ਨੂੰ ਇਕ ਚੰਗੀ ਚੁਸਤ ਗੋਰਖਾ ਫ਼ੌਜ ਦੇ ਕੇ ਕਸ਼ਮੀਰ ਭੇਜਿਆ ਸੀ; ਨਾਲੇ ਉਸ ਨੇ ਇਕ ਪਰਵਾਨਾ ਰਾਜਾ ਗੁਲਾਬ ਸਿੰਘ ਦੇ ਨਾਮ ਜਾਰੀ ਕੀਤਾ, ਕਿ ਉਹ ਫ਼ੌਜ ਸਮੇਤ ਕਸ਼ਮੀਰ ਵਿਖੇ ਪਹੁੰਚ ਕੇ ਉਥੋਂ ਦਾ ਯੋਗ ਪ੍ਰਬੰਧ ਕਰੇ। ਇਸ ਪੁਰ ਰਾਜਾ ਗੁਲਾਬ ਸਿੰਘ ਸਮੇਤ ਦੀਵਾਨ ਜਵਾਲਾ ਸਹਾਏ ਤੇ ਦੀਵਾਨ ਨਿਹਾਲ ਚੰਦ ਦੇ ਚਾਰ ਪਲਟਨਾਂ ਤੇ ਛੇ ਸੋ ਸਵਾਰ ਲੈ ਕੇ ਜੰਮੂ ਤੋਂ ਚਲ ਕੇ ਭਿੰਬਰ ਵਿਖੇ ਸ਼ਹਜ਼ਾਦਾ ਪਰਤਾਪ ਸਿੰਘ ਦੀ ਸੇਵਾ ਵਿਚ ਪੁੱਜਾ ਅਤੇ ਲਸ਼ਕਰ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਉਥੋਂ ਅਗਾਂਹ ਚਲਿਆ; ਪਰ ਮੀਂਹ ਪੈਣ ਕਾਰਣ ਚਾਰ ਦਿਨ ਸੋਈਆਂ ਵਿਖੇ ਹੀ ਠਹਰਿਆ ਰਹਿਆ। ਜਦ ਇਹ ਲਸ਼ਕਰ ਸਿਰੀਨਗਰ ਪੁੱਜਾ ਤਾਂ ਵੇਖਿਆ ਕਿ ਫ਼ਸਾਦੀਆਂ ਦੀਆਂ ਦੋ ਪਲਟਨਾਂ, ਜਿਨ੍ਹਾਂ ਨੇ ਜਰਨੈਲ ਮੀਹਾਂ ਸਿੰਘ ਨੂੰ ਮਾਰਿਆ ਸੀ, ਫ਼ਸਾਦ ਦੀ ਖ਼ਾਤਿਰ ਦਰਿਆ ਦੋਦਾ ਗੰਗਾ ਦੇ ਪਾਰ ਉਤਰੀਆਂ ਹੋਈਆਂ ਹਨ। ਪਹਲਾਂ ਉਨ੍ਹਾਂ ਨੂੰ ਕਈ ਵਾਰ ਕਹਿਆ ਗਇਆ ਕਿ ਜੇਕਰ ਉਹ ਅਧੀਨਗੀ ਪ੍ਰਵਾਣ ਕਰ ਲੈਣ ਤੇ ਤਾਬਿਆ ਆ ਜਾਣ ਤਾਂ ਉਨ੍ਹਾਂ ਦੀ ਜਾਨਬਖ਼ਸ਼ੀ ਕਰ ਦਿੱਤੀ ਜਾਵੇਗੀ। ਪਰ ਉਨ੍ਹਾਂ ਅਧੀਨਗੀ ਕਰਨਾ ਪ੍ਰਵਾਨ ਨ ਕੀਤਾ। ਇਸ ਪੁਰ ਰਾਜਾ ਗੁਲਾਬ ਸਿੰਘ ਨੇ ਲੜਾਈ ਲਈ ਮੋਰਚਾਲ ਬੰਨ੍ਹ ਦਿੱਤੇ। ਦੂਜੇ ਦਿਨ ਲੜਾਈ ਦੀ ਤਿਆਰੀ ਹੋ ਗਈ। ਸੱਜੇ ਪਾਸੇ ਰਾਜਾ ਗੁਲਾਬ ਸਿੰਘ ਸਮੇਤ ਦੋ ਪਲਟਨਾਂ ਤੇ ਪੰਦਰਾਂ ਜੰਬੂਰਕਾਂ ਤੇ ਦੋ ਤੋਪਾਂ ਅਤੇ ਖੱਬੇ ਪਾਸੇ ਦੀਵਾਨ ਨਿਹਾਲ ਚੰਦ ਸਮੇਤ ਦੋ ਪਲਟਨਾਂ ਸਾਰੀ ਸਵਾਰ ਫ਼ੌਜ ਤੇ ਬਾਰਾਂ ਜੰਬੂਰਕਾਂ ਤੇ ਚੋਦਾਂ ਤੋਪਾਂ ਦੇ ਹੋ ਗਇਆ ਤੇ ਤੀਜੇ ਦਰਮਿਆਨੀ ਮੋਰਚੇ ਵਿਚ ਵਾਰਿਸ ਖਾਂ ਪੰਜ ਹਜ਼ਾਰ ਬੇਕਾਇਦਾ ਫ਼ੌਜ ਤੇ ਖੁਲ੍ਹੀ ਫ਼ੌਜ ਨਾਲ ਕਾਇਮ ਹੋ ਗਇਆ ਅਤੇ ਹੁਕਮ ਮਿਲਿਆ ਕਿ ਤਕ ਪਹਲਾਂ ਰਾਜਾ ਗੁਲਾਬ ਸਿੰਘ ਦੇ ਮੋਰਚੇ ਤੋਂ ਬੰਦੂਕ ਨ ਚਲੇ, ਕੋਈ ਵੀ ਆਦਮੀ ਬੰਦੂਕ ਜਾਂ ਤੋਪ ਚਲਾਉਣ ਦੀ ਦਲੇਰੀ ਜਾਂ ਹਿੰਮਤ ਨ ਕਰੇ। ਜਦ ਡੇਢ ਪਹਰ ਦਿਨ ਚੜ੍ਹ ਗਇਆ, ਤਾਂ ਪਹਲਾਂ ਵਾਰਸ ਖਾਂ ਦੇ ਮੋਰਚੇ ਵਿਚੋਂ ਜ਼ੰਬੂਰਕ ਸਰ ਹੋਈ, ਜਿਸ ਪੁਰ ਚਵ੍ਹਾਂ ਪਾਸਿਆਂ ਤੋਂ ਤੀਰਾਂ ਦੀ ਬਰਖਾ ਤੇ ਅੱਗ ਵਰ੍ਹਨੀ ਸ਼ੁਰੂ ਹੋ

ਗਈ। ਦੁਸ਼ਮਨ ਵੀ ਬੜੀ ਗੁਸਤਾਖ਼ੀ ਨਾਲ ਸਾਮ੍ਹਣੇ ਆ ਕੇ ਲੜਨ ਲਗ ਪਏ ਅਤੇ ਪਹਲਵਾਨ ਸਿੰਘ ਕੁਮੇਦਾਨ ਨੇ ਆਪਣੀ ਪਲਟਨ ਸਮੇਤ ਨਿਹਾਲ ਚੰਦ ਦੇ ਮੋਰਚੇ ਤੋਂ ਨਿਕਲ ਕੇ ਦੁਸਮਨਾਂ ਤੇ ਹਮਲਾ ਕਰਨਾ ਚਾਹਿਆ ਅਤੇ ਨਹਰ ਵਿਚ ਵੜ ਕੇ ਦੌਦਾ ਗੰਗਾ ਦੇ ਪਾਣੀਆਂ ਵਿਚ ਅੱਧ ਤਕ ਪਹੁੰਚ ਗਇਆ; ਵਿਰੋਧੀਆਂ ਨੇ ਬਾੜਾ ਮਾਰਨੀਆਂ ਸ਼ੁਰੂ ਕੀਤੀਆਂ। ਨਿਹਾਲ ਚੰਦ ਨੇ ਇਹ ਹਾਲ ਵੇਖ ਕੇ ਹੋਰ ਫ਼ੌਜ ਉਸ ਦੀ ਸਹਾਇਤਾ ਲਈ ਭੇਜੀ। ਸਾਰੀ ਫ਼ੌਜ ਨਹਰ ਤੋਂ ਉਤਰ ਕੇ ਵਿਰੋਧੀਆਂ ਤੇ ਟੁੱਟ ਕੇ ਜਾ ਪਈ ਤੇ ਅਜੇਹੀ ਸੁਹਣੀ ਤਰ੍ਹਾਂ ਲੜੀ ਕਿ ਵੈਰੀਆਂ ਦਾ ਲਸ਼ਕਰ ਤਿੱਤਰ ਬਿੱਤਰ ਹੋ ਗਇਆ। ਇੱਨੇ ਵਿਚ ਰਾਜਾ ਗੁਲਾਬ ਸਿੰਘ ਤੇ ਵਾਰਿਸ ਖਾਂ ਆਪਣੇ ਦਸਤਿਆਂ ਨਾਲ ਨਹਰ ਤੋਂ ਪਾਰ ਹੋ ਗਏ ਤੇ ਉਨ੍ਹਾਂ ਬੜੀ ਸਖ਼ਤੀ ਨਾਲ ਦੁਸ਼ਮਨਾਂ ਤੇ ਹੱਲਾ ਬੋਲ ਦਿੱਤਾ, ਤੇ ਅਣਗਿਣਤ ਸ਼ਤਰੂ ਮਾਰ ਦਿੱਤੇ। ਦੋਹਾਂ ਪਾਸਿਆਂ ਤੋਂ ਕਈ ਇਕ ਜਾਨਾਂ ਦਾ ਨੁਕਸਾਨ ਹੋਇਆ। ਰਾਜਾ ਗੁਲਾਬ ਸਿੰਘ ਵਲੋਂ ਰਾਜਾ ਮੁਸਤਫ਼ਾ ਖਾਂ ਮਲਕਾਣਾ, ਹਸਨਾ ਖਾਂ ਡੇਰੀ ਵਾਲਾ, ਅਕਬਰ ਅਲੀ, ਮੁਹਸਨ ਅਲੀ ਮਲਕਾਣਾ ਤੇ ਚਾਲੀ ਸਿਪਾਹੀ ਮਾਰੇ ਗਏ ਅਤੇ ਰਾਜਾ ਅਫ਼ਜ਼ਲ ਦਾਦ ਖਾਂ ਰੋਤਾਸੀਆ ਜ਼ਖ਼ਮੀ ਹੋ ਗਇਆ; ਭਾਵੇਂ ਪਹਲਾਂ ਦੁਸ਼ਮਨ ਦੀ ਫ਼ੌਜ ਭੱਜ ਨਿਕਲੀ ਸੀ, ਪਰ ਫੇਰ ਇਕ ਘੰਟੇ ਪਿਛੋਂ ਇਕੱਠੀ ਹੋ ਕੇ ਵਾਰਿਸ ਖਾਂ ਦੀ ਫ਼ੌਜ ਤੇ ਟੁੱਟ ਪਈ ਤੇ ਉਸ ਨੇ ਅਜੇਹੀ ਚੁਸਤੀ ਤੇ ਬਹਾਦਰੀ ਨਾਲ ਲੜਾਈ ਕੀਤੀ ਕਿ ਰਾਜਾ ਗੁਲਾਬ ਸਿੰਘ ਦੀ ਫ਼ੌਜ ਭੱਜਣ ਲਈ ਤਿਆਰ ਹੋ ਗਈ ਪਰ ਰਾਜਾ ਗੁਲਾਬ ਸਿੰਘ ਨੇ ਸਭ ਤੋਂ ਅਗਾਂਹ ਵਧ ਕੇ ਫ਼ੌਜ ਨੂੰ ਆਪਣੇ ਵਲ ਬੁਲਾਇਆ ਅਤੇ ਬੜੇ ਦਿਲਾਸੇ ਦੇ ਕੇ ਲੜਾਈ ਲਈ ਉੱਤੇਜਿਤ ਤੇ ਤੇਜ਼ ਕੀਤਾ। ਇਸ ਪੁਰ ਸਾਰੀ ਫ਼ੌਜ ਫੇਰ ਜਮ੍ਹਾ ਹੋ ਗਈ ਤੇ ਉਸ ਨੇ ਸਖ਼ਤ ਹਮਲਾ ਕਰ ਕੇ ਦੁਸ਼ਮਨ ਦੇ ਛੇ ਸੌ ਸਿਪਾਹੀ ਕਤਲ ਕਰ ਦਿੱਤੇ। ਫ਼ਸਾਦੀ ਸਾਰੇ ਭੱਜ ਨਿਕਲੇ। ਦੀਵਾਨ ਨਿਹਾਲ ਚੰਦ ਨੇ ਉਨ੍ਹਾਂ ਦਾ ਪਿੱਛਾ ਕੀਤਾ, ਤੇ ਜਦ ਉਹ ਭਜਦੇ ਭਜਦੇ ਆਪਣੇ ਡੇਰੇ ਪਹੁੰਚੇ ਤਾਂ ਇਕ ਗੋਲਾ ਉਨ੍ਹਾਂ ਦੇ ਮੇਗਜ਼ੀਨ ਵਿਚ ਜਾ ਪਇਆ ਤੇ ਅੱਗ ਲਗ ਗਈ। ਸੈਂਕੜੇ ਫ਼ਸਾਦੀ ਉਸ ਬਰੂਦ ਨਾਲ ਹੀ ਉੱਡ ਗਏ ਤੇ ਸੈਂਕੜਿਆਂ ਦੇ ਹੱਥ ਪੈਰ ਸੜ ਗਏ। ਪਰ ਇਸ ਤੇ ਵੀ ਉਨ੍ਹਾਂ ਨੇ ਸਬਰ ਸੰਤੋਖ ਨ ਕੀਤਾ ਤੇ ਫੇਰ ਪਰਤ ਕੇ ਉਨ੍ਹਾਂ ਤਲਵਾਰ ਦੀ ਲੜਾਈ ਸ਼ੁਰੂ ਕਰ ਦਿੱਤੀ। ਰਾਜਾ ਗੁਲਾਬ ਸਿੰਘ ਦੀ ਫ਼ੌਜ ਨੇ ਉਨ੍ਹਾਂ ਨੂੰ ਬਾੜਾਂ ਅੱਗੇ ਧਰ ਲਇਆ, ਜਿਸ ਨਾਲ ਬਹੁਤ ਸਾਰੇ ਦੁਸ਼ਮਨ ਮਾਰੇ ਗਏ ਤੇ ਬਾਕੀ ਦੇ ਭੱਜ ਗਏ। ਰਾਜਾ ਗੁਲਾਬ ਸਿੰਘ ਨੇ ਬਹਰਾਮ ਗਲਾ ਤੇ ਪੁਣਛ ਦੇ ਰਾਹਦਾਰਾਂ ਨੂੰ ਹੁਕਮ ਭੇਜਿਆ ਕਿ ਜਿਹੜਾ ਵੀ ਭਗੌੜਾ ਸਿਪਾਹੀ ਉਧਰੋਂ ਲੰਘੇ, ਉਸ ਦੇ ਹਥਿਆਰ ਖੋਹ ਲੈਣ ਤੇ ਉਸ ਨੂੰ ਜਾਣ ਦੇਣ; ਤੇ ਜੇਕਰ ਉਹ ਨ ਦੇਵੇ ਤਾਂ ਉਸ ਨੂੰ ਫੜ ਲੈਣ। ਜਦ ਇਹ ਹਾਲ ਹੋਇਆ ਤਾਂ ਫ਼ਸਾਦੀਆਂ ਦਾ ਖੁਰਾ ਖੋਜ ਮਿੱਟ ਗਇਆ ਅਤੇ ਰਾਜਾ ਗੁਲਾਬ ਸਿੰਘ ਨੇ ਸ੍ਰੀਨਗਰ ਸ਼ਹਰ ਵਿਚ ਦਾਖ਼ਿਲ ਹੋ ਕੇ ਸ਼ੇਖ਼ ਗੁਲਾਮ ਮਹੀਉੱਦੀਨ ਨੂੰ ਕਸ਼ਮੀਰ ਦਾ ਸੂਬਾਦਾਰ ਨਿਯੁਕਤ ਕਰ ਦਿੱਤਾ, ਅਤੇ ਫ਼ੌਜ ਨੂੰ ਸ਼ਹਜ਼ਾਦੇ ਨਾਲੋਂ ਵੀ ਵਧ ਚੜ੍ਹ ਕੇ ਇਨਾਮ ਦਿੱਤੇ ਤੇ ਉਸ ਪਾਸੋਂ ਵੀ ਦਿਵਾਏ ਅਤੇ ਪਹਲਵਾਨ ਸਿੰਘ ਕੁਮੇਦਾਨ ਨੂੰ ਵਜ਼ੀਰ ਜ਼ੋਰਾਵਰ ਸਿੰਘ ਨਾਜ਼ਮ ਲੱਦਾਖ ਦੀ ਸਹਾਇਤਾ ਲਈ ਫ਼ੌਜ ਸਮੇਤ ਲੱਦਾਖ ਨੂੰ ਭੇਜ ਦਿੱਤਾ।

ਇੱਨੇ ਵਿਚ ਮਹਾਰਾਜਾ ਸ਼ੇਰ ਸਿੰਘ ਦਾ ਲਾਹੌਰ ਤੋਂ ਪਰਵਾਨਾ ਆਇਆ ਕਿ ਰਾਜਾ ਗੁਲਾਬ ਸਿੰਘ ਹਜ਼ਾਰਾ ਦੇ ਇਲਾਕੇ ਵਿਚ ਜਾ ਕੇ ਉਸ ਇਲਾਕੇ ਦਾ ਵੀ ਯੋਗ ਤੇ ਸੁਚੱਜਾ ਪ੍ਰਬੰਧ ਕਰ ਦੇਵੇ। ਇਸ ਹੁਕਮ ਦੀ ਪਾਲਣਾ ਹਿਤ ਗੁਲਾਬ ਸਿੰਘ ਉਸੇ ਵੇਲੇ ਹਜ਼ਾਰਾ ਵਲ ਚਲਾ ਗਇਆ। ਹਜ਼ਾਰੇ ਦਾ ਰਈਸ ਹਬੀਬੁੱਲਾ ਖਾਂ ਵੱਡੇ ਬਾਗੀਆਂ ਵਿਚੋਂ ਸੀ। ਰਾਜਾ ਗੁਲਾਬ ਸਿੰਘ ਪਹਲਾਂ ਉਸ ਦੀ ਗੜ੍ਹੀ ਵਲ ਗਇਆ। ਹਬੀਬੁੱਲਾ ਖਾਂ ਝੱਟ ਸੇਵਾ ਵਿਚ ਹਾਜ਼ਿਰ ਹੋ ਗਇਆ ਤੇ ਉਸ ਨੇ ਈਨ ਮੰਨ ਲਈ। ਫੇਰ ਗੁਲਾਬ ਸਿੰਘ ਨੇ ਝਣਕਾਟੀ ਵਲ ਜਾ ਕੇ ਉਥੋਂ ਦੇ ਫ਼ਸਾਦੀਆਂ ਨੂੰ ਅਧੀਨ ਤੇ ਤਾਬਿਆ ਕੀਤਾ। ਉਥੇ ਹੀ ਵਜ਼ੀਰ ਜ਼ੋਰਾਵਰ ਸਿੰਘ ਦੇ ਲੱਦਾਖ਼ ਵਿਖੇ ਮਾਰੇ ਜਾਣ ਦੀ ਖ਼ਬਰ ਪਹੁੰਚੀ ਜਿਸ ਤੇ ਰਾਜਾ ਗੁਲਾਬ ਸਿੰਘ ਨੇ ਬੜਾ ਸ਼ੋਕ ਪ੍ਰਗਟ ਕੀਤਾ ਅਤੇ ਬੜੇ ਠਰੰਮੇ ਤੇ ਸਾਬਤ ਕਦਮੀ ਨਾਲ ਬਾਂਦੂ ਖਾਂ ਆਦਿ ਹਜ਼ਾਰਾ ਦੇ ਫ਼ਸਾਦੀਆਂ ਦਾ ਬੰਦੋਬਸਤ ਕੀਤਾ। ਉਥੋਂ ਲਾਹੌਰ ਦਰਬਾਰ ਦੇ ਹੁਕਮ ਅਨੁਸਾਰ ਅੰਗ੍ਰੇਜ਼ੀ ਫ਼ੌਜ ਦੇ ਪ੍ਰਬੰਧ ਲਈ, ਜਿਹੜੀ ਕਾਬਲ ਨੂੰ ਜਾ ਰਹੀ ਸੀ, ਪਿਸ਼ਾਵਰ ਵਲ ਕੂਚ ਕੀਤਾ ਤੇ ਉਥੋਂ ਯੋਗ ਪ੍ਰਬਧ ਕਰਨ ਉਪਰੰਤ ਲੱਦਾਖ ਦੇ ਫ਼ਸਾਦੀਆਂ ਦੀ ਸੋਧ ਸੁਧਾਈ ਲਈ, ਜਿਨ੍ਹਾਂ ਦੀ ਲੜਾਈ ਵਿਚ ਵਜ਼ੀਰ ਜ਼ੋਰਾਵਰ ਸਿੰਘ ਕਤਲ ਹੋਇਆ ਸੀ, ਲੱਦਾਖ ਵਲ ਕੂਚ ਕੀਤਾ। ਰਾਹ ਵਿਚ ਇਹ ਖ਼ਬਰ ਪੁੱਜੀ, ਕਿ ਵਜ਼ੀਰ ਦੇ ਕਤਲ ਪਿਛੋਂ ਸਰਕਾਰੀ ਫ਼ੌਜ ਕਿਲ੍ਹੇ ਵਿਚ ਘਿਰ ਗਈ ਹੈ। ਇਹ ਖ਼ਬਰ ਸੁਣ ਕੇ ਰਾਜਾ ਗੁਲਾਬ ਸਿੰਘ ਉਸੇ ਵੇਲੇ ਸਿਰੀ ਨਗਰ ਜਾ ਪੁੱਜਾ। ਇਸ ਤੋਂ ਪਹਲਾਂ ਦੀਵਾਨ ਹਰੀ ਚੰਦ ਜੰਮੂ ਤੋਂ ਰਾਜਾ ਧਿਆਨ ਸਿੰਘ ਦੇ ਹੁਕਮ ਅਨੁਸਾਰ ਦੂਜੇ ਰਸਤਿਉਂ ਸਿਰੀਨਗਰ ਪਹੁੰਚ ਕੇ ਲਾਸਾ ਤੇ ਚੀਨ ਦੇ ਫ਼ਸਾਦੀਆਂ ਦੀ ਸੋਧ ਸੁਧਾਈ ਲਈ, ਜਿਹੜੇ ਲੱਦਾਖ਼ ਦੇ ਇਲਾਕੇ ਵਿਚ ਆ ਵੜੇ ਸਨ, ਕੂਚ ਕਰ ਚੁੱਕਾ ਸੀ। ਰਾਜਾ ਗੁਲਾਬ ਸਿੰਘ ਨੇ ਵਜ਼ੀਰ ਰਤਨੂੰ ਨੂੰ ਉਸ ਦੀ ਮਦਦ ਲਈ ਇਕ ਸੁਚੱਜੀ ਤੇ ਸੁਯੋਗ ਫ਼ੌਜ ਨਾਲ ਨਿਯੁਕਤ ਕਰ ਦਿੱਤਾ ਸੀ। ਇਸ ਤੋਂ ਛੁਟ ਹੋਰ ਵੀ ਫ਼ੌਜ ਉਸ ਪਾਸੇ ਨਿਯੁਕਤ ਕੀਤੀ ਗਈ। ਇਸ ਮੁਹਿੰਮ ਦਾ ਵਿਸਤਾਰ ਪੂਰਵਕ ਹਾਲ ਇਸ ਪ੍ਰਕਾਰ ਹੈ, ਕਿ ਜਦ ਕਿਸ਼ਤਵਾੜ ਦੇ ਇਲਾਕਾ ਦੀ ਫ਼ਤਹ ਪਿਛੋਂ ਵਜ਼ੀਰ ਜ਼ੋਰਾਵਰ ਸਿੰਘ ਉਸ ਇਲਾਕੇ ਦੇ ਰਾਜ ਲਈ ਨਿਯੁਕਤ ਹੋਇਆ ਤਾਂ ਉਸ ਨੇ ਸਰੋਜ਼ੂ ਚਪਕਾਰ ਵੀ ਫ਼ਤਹ ਕਰ ਲਇਆ। ਪਰੰਤੂ ਲੱਦਾਖ ਦਾ ਰਾਜਾ ਉਸ ਦੇ ਅਧੀਨ ਨ ਹੋਇਆ। ਇਸ ਲਈ ਉਸ ਉਤੇ ਵੀ ਚੜ੍ਹਾਈ ਕੀਤੀ ਗਈ, ਤਾਂ ਉਸ ਨੇ ਵੀ ਤੀਹ ਹਜ਼ਾਰ ਰੁਪਿਆ ਸਾਲਾਨਾ ਖ਼ਰਾਜ ਵਜੋਂ ਦੇਣਾ ਆਪਣੇ ਜ਼ਿੰਮੇ ਪ੍ਰਵਾਨ ਕਰ ਲਇਆ। ਇੱਨੇ ਵਿਚ ਅਹਮਦ ਸ਼ਾਹ ਦਾ ਪੁੱਤਰ ਮੁਹੰਮਦ ਸ਼ਾਹ ਅਸਕਰਦੂ ਦਾ ਰਾਜਾ ਪਿਤਾ ਤੋਂ ਗੁੱਸੇ ਹੋ ਕੇ ਵਜ਼ੀਰ ਕੋਲ ਆ ਗਇਆ ਤੇ ਵਜ਼ੀਰ ਨੇ ਉਸ ਦੀ ਬਾਂਹ ਰਾਜਾ ਲੱਦਾਖ ਦੇ ਹੱਥ ਫੜਾ ਦਿੱਤੀ। ਵਜ਼ੀਰ ਨੇ ਕਿਲ੍ਹਾ ਅਸਕਰਦੂ ਵੀ ਫ਼ਤਹ ਕਰ ਕੇ ਰਾਜਾ ਅਹਮਦ ਸ਼ਾਹ ਨੂੰ ਵੀ ਆਪਣੇ ਅਧੀਨ ਕਰ ਲਇਆ ਤੇ ਰਾਜਾ ਨੈਪਾਲ ਨਾਲ ਆਪਣੀਆਂ ਸਰਹੱਦਾਂ ਨਿਸ਼ਚਿਤ ਕੀਤੀਆਂ ਤੇ ਦੂਰ ਦੂਰ ਤਕ ਮੁਲਕ ਫ਼ਤਹ ਕਰ ਲਏ ਤੇ ਫੇਰ ਵਾਪਸ ਜੰਮੂ ਆ ਗਇਆ। ਕੁਝ ਚਿਰ ਪਿਛੋਂ ਲੱਦਾਖ਼ ਦਾ ਰਾਜਾ ਫੇਰ ਬਾਗ਼ੀ ਹੋ ਗਇਆ ਤੇ ਆਸ ਪਾਸ ਦੇ ਰਾਜਿਆਂ ਦੀ ਮਦਦ ਨਾਲ ਫ਼ਸਾਦ ਲਈ ਤਿਆਰ ਹੋ ਗਇਆ ਅਤੇ ਅਹਮਦ ਸ਼ਾਹ ਦੇ ਪੁੱਤਰ ਮੁਹਮਦ ਸ਼ਾਹ ਰਾਜਾ ਅਸਕਰਦੂ ਦੀ ਬਾਂਹ ਵਜ਼ੀਰ ਉਸ ਦੇ ਸਿਪੁਰਦ ਕਰ ਆਇਆ

ਸੋ, ਉਸ ਨੇ ਉਸ ਨੂੰ ਕੈਦ ਕਰ ਕੇ ਪਿਤਾ ਦੇ ਕੋਲ, ਜਿਹੜਾ ਵਾਸਤਵ ਵਿਚ ਉਸ ਦੀ ਜਾਨ ਦਾ ਵੈਰੀ ਸੀ, ਪਹੁੰਚਾ ਦਿੱਤਾ ਅਤੇ ਇੰਨੀ ਖਾਰਾਬੀ ਨਾਲ ਭੇਜਿਆ ਕਿ ਰਾਹ ਵਿਚ ਬਰਫ਼ ਦੇ ਕਾਰਣ ਉਸ ਦਾ ਇਕ ਪੈਰ ਵੀ ਲਹ ਗਇਆ। ਇਹ ਗੱਲ ਸੁਣ ਕੇ ਵਜ਼ੀਰ ਫੇਰ ਲੱਦਾਖ਼ ਗਇਆ ਅਤੇ ਸੁਣਿਆ, ਕਿ ਨਿਧਾਨ ਸਿੰਘ ਕਾਰਦਾਰ ਦਰਾਸ ਤੇ ਕਰਗਿਲ ਫ਼ਤਹ ਸਿੰਘ ਜੋਗੀ ਦੀ ਸ਼ਹ ਤੇ, ਜਿਹੜਾ ਕਤਲ ਹੋ ਚੁੱਕੇ ਜਰਨੈਲ ਮੀਹਾਂ ਸਿੰਘ ਨਾਜ਼ਮ ਕਸ਼ਮੀਰ ਦਾ ਨੌਕਰ ਤੇ ਭੇਜਿਆ ਹੋਇਆ ਸੀ, ਰਾਜਾ ਸ਼ੇਰ ਅਲੀ ਕਰਤਾਸ਼ਕ ਦੇ ਮਾਲਿਕ ਹੱਥੋਂ ਮਾਰਿਆ ਗਇਆ ਹੈ, ਅਤੇ ਰਹੀਮ ਖਾਂ ਪਸ਼ਕੂਮਾ ਦਰਾਸ ਤੋਂ ਭੱਜ ਕੇ ਅਹਮਦ ਸ਼ਾਹ ਟਾਜਾ ਅਸਕਰਦੂ ਕੋਲ ਚਲਾ ਗਇਆ ਹੈ। ਇਹ ਗੱਲ ਸੁਣ ਕੇ ਵਜ਼ੀਰ ਨੇ ਕਿਲ੍ਹਾ ਅਸਕਰਦੂ ਉੱਪਰ ਚੜ੍ਹਾਈ ਕਰ ਦਿੱਤੀ। ਭਾਵੇਂ ਉਹ ਕਿਲ੍ਹਾ ਅਫ਼ਰਾਸਿਆਬ ਦਾ ਬਣਵਾਇਆ ਹੋਇਆ ਸੀ ਤੇ ਉਸ ਦਾ ਫ਼ਤਹ ਕਰਨਾ ਕੋਈ ਸੌਖਾ ਕੰਮ ਨਹੀਂ ਸੀ, ਪਰ ਵਜ਼ੀਰ ਨੇ ਆਪਣੀ ਹਿੰਮਤ ਤੇ ਬਹਾਦਰੀ ਦੇ ਭਰੋਸੇ ਤੇ ਉਸ ਦੀ ਫ਼ਤਹ ਦਾ ਦ੍ਰਿੜ੍ਹ ਨਿਸ਼ਚਾ ਕਰ ਲਇਆ ਅਤੇ ਬਰਫ਼ ਨਾਲ ਜੰਮੇ ਦਰਿਆ ਸਿੰਧ ਨੂੰ ਪਾਰ ਕੀਤਾ। ਰਾਜਾ ਨੇ ਕਿਲ੍ਹਾ ਬੰਦ ਕਰ ਲਇਆ ਤੇ ਅਲੀ ਸ਼ੇਰ ਨੇ ਵਜ਼ੀਰ ਦੀ ਸੇਵਾ ਵਿਚ ਹਾਜ਼ਿਰ ਹੋ ਕੇ ਖਿਮਾ ਮੰਗੀ। ਵਜ਼ੀਰ ਨੇ ਆਪਣੀ ਫ਼ੌਜ ਨੂੰ ਘੇਰਾ ਘੱਤਣ ਲਈ ਹੁਕਮ ਦੇ ਦਿੱਤਾ। ਕੁਝ ਦਿਨ ਲੜਾਈ ਹੁੰਦੀ ਰਹੀ। ਅਖ਼ੀਰ ਅਹਮਦ ਸ਼ਾਹ ਰਾਜਾ ਅਸਕਰਦੂ ਨੇ ਉਸੇ ਆਪਣੇ ਪੁੱਤਰ ਮੁਹੰਮਦ ਸ਼ਾਹ ਨੂੰ, ਜਿਸ ਦਾ ਉਹ ਵੈਰੀ ਬਣਿਆ ਸੀ, ਵਜ਼ੀਰ ਦੀ ਸੇਵਾ ਵਿਚ ਭੇਜਿਆ ਤੇ ਅਧੀਨਗੀ ਪ੍ਰਗਟ ਕੀਤੀ। ਵਜ਼ੀਰ ਨੇ ਉਸ ਦਾ ਦੋਸ਼ ਮੁਆਫ਼ ਕਰ ਦਿੱਤਾ ਅਤੇ ਮੁਹੰਮਦ ਸ਼ਾਹ ਨੂੰ ਅਸਕਰਦੂ ਦੇ ਰਾਜ ਦਾ ਵਜ਼ੀਰ ਸਥਾਪਿਤ ਕਰ ਦਿੱਤਾ ਅਤੇ ਰਾਜਾ ਅਸਕਰਦੂ ਅਤੇ ਉਸ ਇਲਾਕੇ ਦੇ ਦੂਜੇ ਰਾਜਿਆਂ ਤੋਂ ਭਾਰੀ ਨਜ਼ਰਾਨੇ ਵਸੂਲ ਕੀਤੇ ਅਤੇ ਰਹੀਮ ਖਾਂ ਪਸ਼ਕੂਮਾ ਨੂੰ ਮੌਤ ਦਾ ਡੰਡ ਦਿੱਤਾ। ਉਥੋਂ ਵਿਹਲਾ ਹੋ ਕੇ ਵਜ਼ੀਰ ਨੇ ਇਲਾਕਾ ਹਜ਼ੂਰਾ ਤੇ ਚੜ੍ਹਾਈ ਕੀਤੀ ਅਤੇ ਰਾਜਾ ਹਜ਼ੂਰਾ ਵੀਹ ਦਿਨਾਂ ਤਕ ਕਿਲ੍ਹੇ ਵਿਚ ਘਿਰਿਆ ਰਹਿਆ ਤੇ ਲੜਦਾ ਰਹਿਆ; ਅਖ਼ੀਰ ਉਸ ਨੂੰ ਸ਼ਰਮਸਾਰ ਹੋਣਾ ਪਇਆ ਅਤੇ ਖ਼ਰਾਜ ਦੇਣਾ ਮੰਨ ਕੇ ਤਾਬਿਆਦਾਰਾਂ ਦੀ ਲੜੀ ਵਿਚ ਪਰੋਤਾ ਗਇਆ। ਉਥੋਂ ਵਜ਼ੀਰ ਲੱਦਾਖ਼ ਵਲ ਪਰਤਿਆ। ਪੂਣਛਕ ਚਰੰਗ ਦਾਂਗਲ ਕਿਉਂਜੋ ਮਰ ਗਇਆ ਸੀ, ਇਸ ਲਈ ਉਸ ਦੇ ਪੋਤਰੇ ਨੂੰ ਵਜ਼ੀਰ ਨੇ ਉਸ ਦੀ ਥਾਂ ਨਿਯੁਕਤ ਕਰ ਕੇ ਮੋਰਤਨ ਚੈਣ ਨੂੰ, ਇਸ ਦੋਸ਼ ਵਿਚ, ਕਿ ਉਸ ਨੇ ਲਸ਼ਕਰ ਨੂੰ ਰਸਦ ਪਾਣੀ ਨਹੀਂ ਪਹੁੰਚਾਇਆ ਸੀ, ਕੈਦ ਕਰ ਲਇਆ। ਫੇਰ ਵਜ਼ੀਰ ਨੇ ਮਾਂਤਲਾ ਦੇ ਇਲਾਕੇ ਨੂੰ ਫ਼ਤਹ ਕਰਨ ਦਾ ਨਿਸ਼ਚਾ ਕੀਤਾ ਤੇ ਫ਼ੌਜਾਂ ਲੈ ਜਾ ਕੇ ਉਥੇ ਲੜਾਈ ਸ਼ੁਰੂ ਕਰ ਦਿੱਤੀ। ਵਿਰੋਧੀ ਵੀ ਖ਼ੂਬ ਲੜੇ, ਪਰ ਅਖ਼ੀਰ ਉਹ ਭੱਜ ਗਏ ਅਤੇ ਵਜ਼ੀਰ ਨੇ ਮਾਤਲਾ ਵਿਖੇ ਪੁੱਜ ਕੇ ਕਿਲ੍ਹਾ ਪੁਰੰਗ ਨੂੰ ਫ਼ਤਹ ਕਰ ਲਇਆ। ਇਲਾਕਾ ਪੁਰੰਗ ਦੀਆਂ ਸਰਹੱਦਾਂ ਅੰਗ੍ਰੇਜ਼ਾਂ ਦੇ ਇਲਾਕੇ ਬਕਸੂ ਨਾਲ ਤੇ ਨਾਲੇ ਨੈਪਾਲ ਦੇ ਇਲਾਕੇ ਨਾਲ ਮਿਲਦੀਆਂ ਸਨ, ਇਸ ਲਈ ਰਾਜਾ ਨੈਪਾਲ ਦਾ ਵਕੀਲ ਵਜ਼ੀਰ ਕੋਲ ਆਇਆ; ਨਾਲੇ ਅੰਗ੍ਰੇਜ਼ੀ ਏਜੈਂਟ ਕਨਿੰਘਮ ਸਾਹਿਬ ਦਾ ਪਤ੍ਰ ਵਕੀਲ ਦੇ ਬੇਨਤੀ-ਪਤ੍ਰ ਪੁੱਜਣ ਪੁਰ ਮਿਲਿਆ। ਇਸ ਤੋਂ ਪਿਛੋਂ ਜਦ ਜੰਮੂ ਤੋਂ

ਬਸਤੀ ਰਾਮ ਤੇ ਕਾਲੂ ਪਹੁੰਚੇ ਤਾਂ ਉਨ੍ਹਾਂ ਨੇ ਵਜ਼ੀਰ ਨੂੰ ਇਸ ਗੱਲ ਦੀ ਤਾੜਨਾ ਕੀਤੀ, ਕਿ ਸਰਦੀ ਦਾ ਮੌਸਮ ਹੈ ਤੇ ਸਾਰਾ ਇਲਾਕਾ ਦੁਸ਼ਮਨ ਤੇ ਵੈਰੀ ਹੈ; ਅਜੇਹੀ ਹਾਲਤ ਵਿਚ ਹੁਣ ਲਸ਼ਕਰ ਨੂੰ ਅਗਾਂਹ ਖੜਨਾ ਤੇ ਦੁਸ਼ਮਨ ਉਤੇ ਕਾਬੂ ਪਾਉਣਾ ਔਖਾ ਹੈ, ਇਸ ਲਈ ਵਜ਼ੀਰ ਪੱਗ ਤੋਂ ਸਿਰੀ ਰ ਜੋਜੀ ਦੇ ਅਸਥਾਨ ਦੇ ਦਰਸ਼ਨਾਂ ਲਈ ਗਇਆ ਤੇ ਉਥੋਂ ਫੇਰ ਪੱਗ ਵਿਖੇ ਪਰਤ ਕੇ ਮਾਤਲਾ ਪਹੁੰਚ ਗਇਆ। ਉਥੋਂ ਕਾਂਗੜਾ ਤੇ ਕਲਾਸ ਵਿਖੇ ਆ ਗਇਆ। ਉਥੇ ਇਹ ਖ਼ਬਰ ਪੁੱਜੀ ਕਿ ਛਗਜੋਤ ਰਾਜਾ ਲਾਸਾ ਤੋਂ ਆਪ ਦੀ ਮੁਲਾਕਾਤ ਲਈ ਆਇਆ ਹੈ ਤੇ ਛੇਤੀ ਹੀ ਉਥੇ ਪੁੱਜਣ ਵਾਲਾ ਹੈ, ਇਸ ਲਈ ਵਜ਼ੀਰ ਉਥੇ ਹੀ ਠਹਰ ਗਇਆ। ਫੇਰ ਖ਼ਬਰ ਆਈ, ਕਿ ਉਸ ਨੇ ਕਿਲ੍ਹਾ ਰੋਂਗ ਦਾ ਘੇਰਾ ਪਾ ਕੇ ਥਾਣੇਦਾਰ ਤੇ ਸਿਪਾਹੀਆ ਨੂੰ ਕਤਲ ਕਰ ਦਿੱਤਾ ਹੈ ਅਤੇ ਚੀਰੋ ਕੋਤਵਾਲ ਭੱਜ ਗਇਆ ਹੈ। ਇਹ ਗੱਲ ਸੁਣ ਕੇ ਵਜ਼ੀਰ ਨੂੰ ਬੜਾ ਰੋਹ ਚੜ੍ਹਿਆ ਅਤੇ ਉਸ ਨੇ ਮਾਨ ਸਿੰਘ ਤੇ ਬੂਪਾ ਕੋਤਵਾਲ ਤੇ ਮੀਆਂ ਸ਼ਿਗਾਰਾ ਨੂੰ ਇਕ ਫ਼ੌਜ ਦੇ ਨਾਲ ਕਰੋਂਗ ਵਲ ਭੇਜਿਆ ਅਤੇ ਆਪਣੇ ਘਰ ਦੇ ਜੀਆਂ ਨੂੰ, ਜਿਹੜੇ ਪੋਰੰਗ ਵਿਖੇ ਸਨ, ਲੱਦਾਖ ਭੇਜ ਦਿੱਤਾ ਅਤੇ ਆਪ ਵੀ ਜੰਗ ਦੇ ਮੈਦਾਨ ਵਿਚ ਹਾਜ਼ਰ ਹੋ ਗਇਆ। ਉਸ ਵੇਲੇ ਸਰਦੀ ਤੇ ਬਰਫ਼ ਦਾ ਇਹ ਹਾਲ ਸੀ, ਕਿ ਸਾਰੇ ਪਾਸੇ ਯੱਖ ਹੀ ਯੱਖ ਪਈ ਹੋਈ ਸੀ, ਸਖ਼ਤ ਠੰਡੀ ਹਵਾ ਨਾਲ ਸਾਰਿਆਂ ਦੇ ਸ਼ਰੀਰ ਸੁੰਨ ਹੋ ਗਏ ਅਤੇ ਇਸੇ ਕਾਰਣ ਲਸ਼ਕਰ ਵਿਚ ਰਸਦ ਪਾਣੀ ਵੀ ਨ ਪਹੁੰਚਾ, ਅਤੇ ਫ਼ੌਜ ਸਰਦੀ ਤੇ ਭੁੱਖ ਦੀਆਂ ਦੋ ਮੁਸੀਬਤਾਂ ਵਿਚ ਫਸ ਗਈ। ਪਾਣੀ ਵੀ ਹਰ ਥਾਂ ਸਖ਼ਤ ਸਰਦੀ ਨਾਲ ਜੰਮ ਕੇ ਬਰਫ਼ ਬਣ ਗਇਆ ਸੀ। ਮੁਕਦੀ ਗੱਲ, ਅਜੇਹੀ ਹਾਲਤ ਵਿਚ ਜੰਗ ਸ਼ੁਰੂ ਹੋਈ ਅਤੇ ਦੁਸ਼ਮਨਾਂ ਨੇ ਉਸ ਅਧਮੋਏ ਲਸ਼ਕਰ ਨੂੰ ਖੁਲ੍ਹੇ ਦਿਲ ਨਾਲ ਕੋਹ ਸੁਟਿਆ। ਵਜ਼ੀਰ ਵੀ ਉਸੇ ਥਾਂ ਹੀ ਮਾਰਿਆ ਗਇਆ। ਮਹਿਤਾ ਬਸਤੀ ਰਾਮ ਕਿਲ੍ਹਦਾਰ ਪੋਰੰਗ ਵੀ ਅਲਮੋੜਾ ਦੇ ਰਸਤੇ ਉਥੋਂ ਭੱਜ ਕੇ ਜੰਮੂ ਆ ਗਇਆ। ਇਸ ਫ਼ਤਹ ਪਿਛੋਂ ਦੁਸ਼ਮਨ ਲੱਦਾਖ ਵਲ ਆਏ, ਜਿਥੇ ਮੋਰਮਤਨਚੋਣ ਤੇ ਅਹਮਦ ਸ਼ਾਹ ਰਾਜਾ ਅਸਕਰਦੂ ਵੀ ਉਨ੍ਹਾਂ ਨਾਲ ਰਲ ਗਏ। ਪਹਲਵਾਨ ਸਿੰਘ ਕੁਮੇਦਾਨ, ਮੁਨਸ਼ੀ ਗੁਰਾਂਦਿੱਤਾ ਅਤੇ ਸੂਬੇਦਾਰ ਤੇਗ ਸਿੰਘ ਦੇ ਅਧੀਨ ਪਲਟਨੇਂ, ਆਦਿ, ਜਿਹੜੇ ਵਜ਼ੀਰ ਦੀ ਮਦਦ ਲਈ ਗਏ ਸਨ, ਇਹ ਖ਼ਬਰ ਸੁਣ ਕੇ ਵਾਪਸ ਲੱਦਾਖ ਆ ਗਏ ਅਤੇ ਸਾਰੀ ਸਰਦੀਆਂ ਦੇ ਮੌਸਮ ਵਿਚ ਉਥੇ ਹੀ ਰਹੇ; ਭਾਵੇਂ ਦੁਸ਼ਮਨ ਉਨ੍ਹਾਂ ਤੇ ਹਮਲੇ ਕਰਦੇ ਰਹੇ, ਪਰ ਉਨ੍ਹਾਂ ਦੇ ਸਾਰੇ ਹਮਲੇ ਰੋਕਦੇ ਰਹੇ। ਰਾਜਾ ਗੁਲਾਬ ਸਿੰਘ ਨੇ ਮੌਸਮ ਬਹਾਰ ਦੇ ਸ਼ੁਰੂ ਵਿਚ ਦੀਵਾਨ ਹਰੀ ਚੰਦ ਨੂੰ ਫ਼ਸਾਦੀਆਂ ਨੂੰ ਦੰਡ ਦੇਣ ਲਈ ਲੱਦਾਖ ਭੇਜਿਆ। ਦੀਵਾਨ ਸਿਰੀਨਗਰ ਜਾ ਕੇ ਠਹਰ ਗਇਆ ਅਤੇ ਵਜ਼ੀਰ ਰਤਨੂੰ ਨੂੰ ਪਹਲਾਂ ਉਪਰ ਭੇਜ ਦਿੱਤਾ। ਉਸ ਦੇ ਭੇਜਣ ਪਿਛੋਂ ਦੂਜੇ ਦਿਨ ਆਪ ਵੀ ਲੱਦਾਖ ਵਲ ਟੁਰ ਪਇਆ। ਰਸਤੇ ਵਿਚ ਕਰਗਿਲ ਦੇ ਥਾਣੇਦਾਰ ਸੁਚੇਤਾ ਦੀ ਅਰਜ਼ੀ ਪਹੁੰਚੀ, ਕਿ ਦੁਸ਼ਮਨਾਂ ਨੇ ਕਿਲ੍ਹਾ ਕਰਗਿਲ ਦਾ ਘੇਰਾ ਪਾ ਲਇਆ ਹੈ ਅਤੇ ਰਾਹ ਰੋਕਣ ਲਈ ਦੋ ਪੱਕੇ ਬੁਰਜ ਰਸਤੇ ਵਿਚ ਬਣਾ ਲਏ ਹਨ। ਇਹ ਖ਼ਬਰ ਸੁਣ ਕੇ ਦੀਵਾਨ ਨੇ ਤਿੰਨ ਹਜ਼ਾਰ ਸਿਪਾਹੀਆਂ ਦੀ ਫ਼ੌਜ ਤੇ ਇਕ ਤੋਪ ਸਮੇਤ ਰਾਮ ਸਿੰਘ ਅਧਿਕਾਰੀ ਦੇ ਕਿਲ੍ਹਾ ਕੋਹੀ ਦੇ ਰਸਤੇ ਉਧਰ ਭੇਜੇ ਅਤੇ ਆਪ ਵਜ਼ੀਰ

ਰਤਨੂੰ ਸਮੇਤ ਸਿਧੇ ਰਸਤਿਉਂ ਜਾ ਕੇ ਉਨ੍ਹਾਂ ਬੁਰਜਾਂ ਤਕ ਪਹੁੰਚ ਗਇਆ, ਜਿਹੜੇ ਦੁਸ਼ਮਨਾਂ ਨੇ ਬਣਾਏ ਹੋਏ ਸਨ। ਜਦ ਉਸ ਨੇ ਬੁਰਜ ਢਾਹ ਦਿੱਤੇ ਤਾਂ ਦੁਸ਼ਮਨ ਮੁਕਾਬਲੇ ਤੇ ਆਏ। ਇਕ ਪਾਸੇ ਰਾਮ ਸਿੰਘ ਨੇ ਤੇ ਦੂਜੇ ਪਾਸੇ 'ਥਾਣੇਦਾਰ ਨੇ ਕਿਲ੍ਹੇ ਤੋਂ ਨਿਕਲ ਕੇ ਉਨ੍ਹਾਂ ਉਤੇ ਹਮਲਾ ਕਰ ਦਿੱਤਾ। ਛੇ ਘੰਟੇ ਤਕ ਲੜਾਈ ਹੁੰਦੀ ਰਹੀ। ਦੁਸ਼ਮਨ ਦਾ ਦੋ ਸੌ ਆਦਮੀ ਮਾਰਿਆ ਗਇਆ ਅਤੇ ਤਿਨ ਹਜ਼ਾਰ ਫ਼ੌਜ ਭੱਜ ਉੱਠੀ। ਇਸ ਫ਼ਤਹ ਪਿਛੋਂ ਦੀਵਾਨ ਨੇ ਕਰਗਿਲ ਤੋਂ ਚੱਲ ਕੇ ਕਿਨਾਰਾ ਵਿਖੇ ਡੇਰਾ ਕੀਤਾ। ਉਥੇ ਰਾਜਾ ਮੁਹੰਮਦ ਅਲੀ ਪਸ਼ਕੋਮਾ ਨਾਲ ਟਾਕਰਾ ਹੋਇਆ ਅਤੇ ਦੁਸ਼ਮਨ ਮਾਰਿਆ ਗਇਆ; ਫੇਰ ਸਿੰਧ ਦਰਿਆ ਨੂੰ ਪੁਲ ਰਾਹੀਂ ਪਾਰ ਕਰ ਕੇ ਜਿਥੋਂ ਤਕ ਹੋ ਸਕਿਆ ਵਿਰੋਧੀਆਂ ਦਾ ਬੀਜ ਨਾਸ਼ ਕੀਤਾ ਅਤੇ ਲੱਦਾਖ ਆਦਿ ਦੇ ਇਲਾਕੇ ਉੱਪਰ ਫੇਰ ਕਬਜ਼ਾ ਕਰ ਲਇਆ ਅਤੇ ਮੋਰਮਤਨਚੈਣ ਤੇ ਅਹਮਦਸ਼ਾਹ ਰਾਜਾ ਅਸਕਰਦੂ ਕੈਦ ਕਰ ਲਏ ਗਏ। ਰਾਜਾ ਗੁਲਾਬ ਸਿੰਘ ਨੇ ਸਿਰੀਨਗਰ ਪੁੱਜ ਕੇ ਦੀਵਾਨ ਦੀ ਮਦਦ ਲਈ ਫ਼ੌਜ ਭੇਜੀ ਸੀ, ਇਸ ਲਈ ਫ਼ਤਹ ਦੀ ਪ੍ਰਾਪਤੀ ਪਿਛੋਂ ਉਸ ਨੂੰ ਵਾਪਸ ਬੁਲਾ ਲਇਆ ਗਇਆ ਅਤੇ ਫ਼ੌਜ ਦੇ ਅਧਿਕਾਰੀਆਂ ਨੂੰ ਬੜੇ ਬੜੇ ਇਨਾਮ ਬਖ਼ਸ਼ੇ। ਭਾਵੇਂ ਲਾਹੌਰ ਦੇ ਮਹਾਰਾਜਾ ਸ਼ੇਰ ਸਿੰਘ ਨੇ ਜਮਵਾਲ ਖ਼ਾਨਦਾਨ ਦੀ ਸਹਾਇਤਾ ਤੇ ਪੁਸ਼ਟੀ ਨਾਲ ਰਾਜ ਪ੍ਰਾਪਤ ਕੀਤਾ ਸੀ ਪਰ ਕੁਝ ਚਿਰ ਪਿਛੋਂ ਉਸ ਦੇ ਵਿਚਾਰ ਬਦਲ ਗਏ ਸਨ ਤੇ ਉਹ ਚਾਹੁੰਦਾ ਸੀ, ਕਿ ਕਿਸੇ ਤਰ੍ਹਾਂ ਰਾਜਾ ਧਿਆਨ ਸਿੰਘ ਵਜ਼ੀਰ ਨੂੰ ਕਤਲ ਕਰਾ ਦੇਵੇ ਤੇ ਇਸ ਖ਼ਾਨਦਾਨ ਦਾ ਅਸਲੋਂ ਹੀ ਖੁਰਾ-ਖੋਜ ਮਿਟਾ ਦੇਵੇ। ਇਸ ਨੀਅਤ ਨਾਲ ਉਸ ਨੇ ਅਜੀਤ ਸਿੰਘ ਆਦਿ ਸੰਧਾਂਵਾਲੀਏ ਸਰਦਾਰਾਂ ਨੂੰ, ਜਿਹੜੇ ਉਸ ਦੇ ਡਰ ਤੋਂ ਲਾਹੌਰੋਂ ਹਿੰਦੁਸਤਾਨ ਨੱਠ ਗਏ ਸਨ, ਵਾਪਸ ਲਾਹੌਰ ਬੁਲਵਾ ਕੇ ਉਨ੍ਹਾਂ ਨੂੰ ਫੇਰ ਮਾਣ ਸਤਿਕਾਰ ਵਾਲਾ ਬਣਾ ਦਿੱਤਾ ਅਤੇ ਉਨ੍ਹਾਂ ਨੂੰ ਇਸ ਗੱਲ ਦੀ ਸ਼ਹ ਤੇ ਪ੍ਰੇਰਣਾ ਦਿੱਤੀ ਕਿ ਉਹ ਕਿਸੇ ਤਰ੍ਹਾਂ ਧਿਆਨ ਸਿੰਘ ਨੂੰ ਕਤਲ ਕਰ ਦੇਣ; ਉਹ ਦੋਵਾਂ ਧਿਰਾਂ ਦੇ ਵੈਰੀ ਸਨ; ਇਸ ਲਈ ਉਨ੍ਹਾਂ ਇਹ ਭੇਤ ਰਾਜਾ ਧਿਆਨ ਸਿੰਘ ਅੱਗੇ ਵੀ ਪ੍ਰਗਟ ਕਰ ਦਿੱਤਾ ਅਤੇ ਮਹਾਰਾਜਾ ਸ਼ੇਰ ਸਿੰਘ ਦੇ ਕਤਲ ਲਈ ਰਾਜਾ ਧਿਆਨ ਸਿੰਘ ਨੂੰ ਵੀ ਆਪਣੇ ਨਾਲ ਮਿਲਾ ਲਇਆ। ਅਖ਼ੀਰ ਜਿਸ ਦਿਨ ਉਨ੍ਹਾਂ ਮਹਾਰਾਜਾ ਸ਼ੇਰ ਸਿੰਘ ਨੂੰ ਕਤਲ ਕੀਤਾ, ਉਸੇ ਦਿਨ ਰਾਜਾ ਧਿਆਨ ਸਿੰਘ ਨੂੰ ਵੀ ਕਿਲ੍ਹੇ ਵਿਚ ਕਤਲ ਕਰ ਦਿੱਤਾ, ਜਿਵੇਂ ਕਿ ਪਹਲਾਂ ਇਸ ਪੁਸਤਕ ਵਿਚ ਇਸ ਬਾਰੇ ਵੇਰਵੇ ਸਹਿਤ ਹਾਲ ਦਿੱਤਾ ਜਾ ਚੁੱਕਾ ਹੈ। ਇਸ ਦਾ ਬਦਲਾ ਰਾਜਾ ਧਿਆਨ ਸਿੰਘ ਦੇ ਪੁੱਤਰ ਰਾਜਾ ਹੀਰਾ ਸਿੰਘ ਨੇ ਲਇਆ, ਜਿਸ ਦੇ ਕਾਰਣ ਸੰਧਾਂਵਾਲੀਏ ਸਰਦਾਰ ਵੀ ਕਤਲ ਕਰ ਦਿੱਤੇ ਗਏ; ਅਤੇ ਲਾਹੌਰ ਦੀ ਰਾਜ-ਗੱਦੀ ਪੁਰ ਮਹਾਰਾਜਾ ਦਲੀਪ ਸਿੰਘ ਸਥਾਪਿਤ ਹੋਇਆ ਅਤੇ ਵਜ਼ਾਰਤ ਦੀ ਪਦਵੀ ਰਾਜਾ ਹੀਰਾ ਸਿੰਘ ਲਈ ਨਿਸ਼ਚਿਤ ਹੋਈ ਅਤੇ ਕੁਲਮੁਖਤਾਰੀ ਤੇ ਵਜ਼ਾਰਤ ਦਾ ਪ੍ਰਬੰਧ ਆਦਿ ਪੰਡਿਤ ਜੱਲ੍ਹਾ ਨੂੰ ਸੌਂਪਿਆ ਗਇਆ। ਕੁਝ ਦਿਨਾਂ ਪਿਛੋਂ ਰਾਜਾ ਸੁਚੇਤ ਸਿੰਘ ਤੇ ਰਾਜਾ ਹੀਰਾ ਸਿੰਘ ਵਜ਼ੀਰ ਦੇ ਵਿਚਕਾਰ ਪਰਸਪਰ ਦੁਸ਼ਮਨੀ ਤੇ ਵਿਰੋਧ ਪੈਦਾ ਹੋ ਗਏ ਅਤੇ ਵਿਚ ਵਿਚੋਲਿਆਂ ਨੇ ਚਾਚੇ ਭਤੀਜੇ ਵਿਚਕਾਰ ਬੜੀ ਸਖ਼ਤ ਦੁਸ਼ਮਨੀ ਪੈਦਾ ਕਰ ਦਿੱਤੀ। ਕਾਰਣ ਇਹ ਹੋਇਆ, ਕਿ

ਜਸਰੋਟਾ ਦਾ ਇਲਾਕਾ ਸਰਕਾਰ ਲਾਹੌਰ ਵਲੋਂ ਪਹਲਾਂ ਰਾਜਾ ਸੁਚੇਤ ਸਿੰਘ ਨੂੰ ਠੇਕੇ ਤੇ ਮਿਲਿਆ ਹੋਇਆ ਸੀ ਫੇਰ ਇਸ ਦਾ ਠੇਕਾ ਰਾਜਾ ਹੀਰਾ ਸਿੰਘ ਦੀ ਜਾਗੀਰ ਵਿਚ ਦੇ ਦਿੱਤਾ ਗਇਆ, ਪਰ ਰਾਜਾ ਸੁਚੇਤ ਸਿੰਘ ਨੇ ਰਾਜਾ ਹੀਰਾ ਸਿੰਘ ਨੂੰ ਉਸ ਦਾ ਕਬਜ਼ਾ ਤੇ ਦਖ਼ਲ ਨ ਦਿੱਤਾ, ਜਦ ਤਕ ਰਾਜਾ ਧਿਆਨ ਸਿੰਘ ਵਜ਼ੀਰ ਜਿਉਂਦਾ ਰਹਿਆ ਉਸ ਨੇ ਇਸ ਝਗੜੇ ਤੋਂ ਸੰਕੋਚ ਕੀਤਾ ਅਤੇ ਮਾਮਲੇ ਨੂੰ ਅੱਖ ਪਰੋਖੇ ਕਰ ਕੇ ਕਿਸੇ ਕਿਸਮ ਦਾ ਝਗੜਾ ਨ ਕੀਤਾ ਪਰ ਰਾਜਾ ਧਿਆਨ ਸਿੰਘ ਦੇ ਕਤਲ ਪਿਛੋਂ ਇਹ ਅੱਗ ਫੇਰ ਮੱਚ ਪਈ ਅਤੇ ਲਾਹੌਰ ਦਰਬਾਰ ਦੇ ਅਧਿਕਾਰੀ ਤੇ ਸਰਦਾਰ, ਜਿਹੜੇ ਪੰਡਿਤ ਜੱਲ੍ਹਾ ਦੇ ਅਨਿ-ਆਇ ਤੇ ਜ਼ੁਲਮ ਤੋਂ ਤੰਗ ਤੇ ਗੁੱਸੇ ਸਨ, ਇਸ ਗੱਲ ਲਈ ਤਿਆਰ ਹੋ ਗਏ, ਕਿ ਰਾਜਾ ਸੁਚੇਤ ਸਿੰਘ ਨੂੰ ਲਾਹੌਰ ਬੁਲਾ ਕੇ ਉਸ ਨੂੰ ਵਜ਼ੀਰੀ ਦੇ ਦੇਣ। ਉਨ੍ਹਾਂ ਅਧਿਕਾਰੀਆਂ ਤੇ ਸਰਦਾਰਾਂ ਦੇ ਬੁਲਾਉਣ ਉਤੇ ਰਾਜਾ ਸੁਚੇਤ ਸਿੰਘ ਲਾਹੌਰ ਜਾਣ ਲਈ ਤਿਆਰ ਹੋ ਗਇਆ ਅਤੇ ਭਾਵੇਂ ਰਾਜਾ ਗੁਲਾਬ ਸਿੰਘ ਨੇ ਉਸ ਨੂੰ ਲਾਹੌਰ ਜਾਣ ਤੋਂ ਬਥੇਰਾ ਵਰਜਿਆ ਹੋੜਿਆ, ਪਰ ਉਸ ਨੇ ਇਕ ਨ ਮੰਨੀ ਅਤੇ ਸ਼ਿਕਾਰ ਦੇ ਬਹਾਨੇ ਰਾਇ ਕੇਸਰੀ ਸਿੰਘ ਦੇ ਨਾਲ ਜੰਮੂ ਤੋਂ ਨਿਕਲ ਆਇਆ ਤੇ ਆਪਣੀ ਫ਼ੌਜ ਨੂੰ ਹੁਕਮ ਭੇਜਿਆ ਕਿ ਉਹ ਵੀ ਪਿੱਛੋਂ ਕੂਚ ਕਰ ਕੇ ਲਾਹੌਰ ਆ ਜਾਵੇ। ਉਸ ਦੇ ਜਾਣ ਦਾ ਵੱਡਾ ਕਾਰਣ ਇਹ ਹੋਇਆ ਕਿ ਉਸ ਦੇ ਵਕੀਲ ਜਵਾਹਰ ਮੱਲ ਨੇ ਲਾਹੌਰ ਤੋਂ ਲਿਖ ਭੇਜਿਆ, ਕਿ ਉਹ ਝੱਟਪਟ ਲਾਹੌਰ ਆ ਜਾਵੇ। ਰਾਹ ਵਿਚ ਰਾਜਾ ਸੁਚੇਤ ਸਿੰਘ ਨੇ ਦੀਵਾਨ ਭੀਮ ਸੈਣ ਨੂੰ ਲਾਹੌਰ ਵਲ ਬੜੀ ਛੇਤੀ ਨਾਲ ਭੇਜ ਦਿੱਤਾ ਕਿ ਉਹ ਲਾਹੌਰ ਪਹੁੰਚ ਕੇ ਉਸ ਨੂੰ ਲਾਹੌਰ ਫ਼ੌਜ ਦੀ ਨੀਅਤ ਤੇ ਮਰਜ਼ੀ ਤੋਂ ਪੂਰੀ ਪੂਰੀ ਖ਼ਬਰ ਦੇਵੇ; ਜਦ ਉਹ ਮਲਕਪੁਰ ਪੁੱਜਾ ਤਾਂ ਸਿੱਖ ਸਵਾਰ ਫ਼ੌਜ ਦੇ ਕੁਝ ਇਕ ਸਵਾਰ ਉਸ ਦੀ ਸੇਵਾ ਵਿਚ ਹਾਜ਼ਿਰ ਹੋਏ ਤੇ ਉਸ ਲਈ ਬੜੀ ਸ਼ਰਧਾ ਪ੍ਰਗਟ ਕੀਤੀ ਤੇ ਕਹਿਆ ਕਿ ਖਾਲਸਾ ਜੀ ਦੀ ਫ਼ੌਜ ਲਾਹੌਰ ਵਿਖੇ ਉਸ ਦੇ ਆਉਣ ਦੀ ਉਡੀਕ ਵਿਚ ਖਲੋਤੀ ਹੈ। ਗੱਲ ਕੀ, ਰਾਜਾ ਸੁਚੇਤ ਸਿੰਘ ਪੰਜਾਹ ਆਦਮੀਆਂ ਨਾਲ ਲਾਹੌਰ ਪਹੁੰਚ ਗਇਆ; ਕਈਆਂ ਦਾ ਖ਼ਿਆਲ ਹੈ, ਕਿ ਉਹ ਪੰਜਾਹ ਨਾਲ ਨਹੀਂ, ਸਗੋਂ ਸੌ ਆਦਮੀਆਂ ਨਾਲ ਲਾਹੌਰ ਗਇਆ ਸੀ ਅਤੇ ਉਸ ਨੇ 'ਬੁੱਧੂ ਦਾ ਆਵਾ' ਦੇ ਨੇੜੇ ਮੀਆਂ ਵੱਡਾ ਦੀ ਖ਼ਾਨਕਾਹ ਅੰਦਰ ਡੇਰਾ ਕੀਤਾ ਤੇ ਉਡੀਕਣ ਲੱਗਾ, ਕਿ ਦਰਬਾਰ ਦੇ ਰਈਸ, ਸਰਦਾਰ ਤੇ ਅਧਿਕਾਰੀ ਅਤੇ ਫ਼ੌਜ ਖਾਲਸਾ ਕਦ ਉਸ ਕੋਲ ਆਉਂਦੇ ਹਨ ਤੇ ਉਸ ਨੂੰ ਸ਼ਹਰ ਅੰਦਰ ਲੈ ਜਾਂਦੇ ਹਨ। ਇੱਨੇ ਵਿਚ ਦੀਵਾਨ ਭੀਮ ਸੈਣ ਸੇਵਾ ਵਿਚ ਹਾਜ਼ਿਰ ਹੋਇਆ ਤੇ ਉਸ ਨੇ ਬੇਨਤੀ ਕੀਤੀ ਕਿ 'ਖਾਲਸਾ ਫ਼ੌਜ ਤਾਂ ਪੈਸੇ ਦੀ ਪੀਰ ਹੈ; ਉਹ ਇਨਾਮ ਪ੍ਰਾਪਤ ਕਰਨ ਦੇ ਇਕਰਾਰ ਤੇ ਲਾਲਚ ਵਿਚ ਰਾਜਾ ਹੀਰਾ ਸਿੰਘ ਨਾਲ ਰਲ ਗਈ ਹੈ, ਇਸ ਲਈ ਆਪ ਦਾ ਵਾਪਸ ਚਲੇ ਜਾਣਾ ਹੀ ਉਚਿਤ ਹੈ'। ਰਾਇ ਕੇਸਰੀ ਨੇ ਵੀ ਇਸ ਗੱਲ ਦੀ ਜ਼ਿੱਦ ਕੀਤੀ ਕਿ ਉਥੋਂ ਵਾਪਸ ਚਲੇ ਜਾਣਾ ਹੀ ਯੋਗ ਹੈ, ਪਰ ਰਾਜਾ ਸੁਚੇਤ ਸਿੰਘ ਨੇ ਇਕ ਨ ਮੰਨੀ ਅਤੇ ਕਹਿਆ ਕਿ 'ਹੁਣ

ਉਥੋਂ ਪਰਤ ਕੇ ਜਾਣਾ ਨਾਮਰਦਾਂ ਤੇ ਨਿਪੁੰਸਕਾਂ ਦਾ ਕੰਮ ਹੈ'। ਸਾਰੀ ਰਾਤ ਰਾਜਾ ਸੁਚੇਤ ਸਿੰਘ ਮੀਆਂ ਵੱਡਾ ਦਾ ਖਾਨਕਾਹ ਵਿਖੇ ਹੀ ਰਹਿਆ, ਸਵੇਰ ਹੁੰਦਿਆਂ ਹੀ ਸਿੱਖ ਫ਼ੌਜ ਨੇ ਆ ਕੇ ਖ਼ਾਨਖਾਹ ਨੂੰ ਚਵਾਂ ਪਾਸਿਉਂ ਘੇਰ ਲਇਆ। ਜਦ ਸੱਠ-ਹਜ਼ਾਰ ਜੰਗੀ ਫ਼ੌਜੀ ਅੱਗ ਵਰ੍ਹਾਉਣ ਵਾਲੇ ਤੋਪਖਾਨੇ ਨੇ ਇਸ ਤਰ੍ਹਾਂ ਰਾਜਾ ਸੁਚੇਤ ਸਿੰਘ ਨੂੰ ਘੇਰ ਲਇਆ ਤਾਂ ਰਾਜਾ ਨੇ ਆਪਣੇ ਨਾਲ ਦੇ ਸਾਰੇ ਸਾਥੀਆਂ ਨੂੰ ਵਿਦਾ ਕਰਨਾ ਚਾਹਿਆ, ਕਿ ਉਹ ਆਪਣੀਆਂ ਜਾਨਾਂ ਲੈ ਕੇ ਚਲੇ ਜਾਣ, ਪਰ ਕਿਸੇ ਨੇ ਵੀ ਉਸ ਦੀ ਇਹ ਗੱਲ ਨ ਮੰਨੀ। ਰਾਏ ਕੇਸਰੀ ਸਿੰਘ, ਮੀਆਂ ਫਲੂ ਕਾਨੂਚਕੀਆ ਤੇ ਮੀਆਂ ਨਿਹਾਲ ਸਿੰਘ ਅਗਾਦਰੀਆਂ ਨੇ ਆ ਕੇ ਜੰਗ ਕਰਨ ਦੀ ਆਗਿਆ ਮੰਗੀ, ਪਰ ਰਾਜਾ ਸੁਚੇਤ ਸਿੰਘ ਨੇ ਕਹਿਆ, ਕਿ 'ਸਾਡੇ ਵਲੋਂ ਕੋਈ ਜੰਗ ਦੀ ਪਹਲ ਨ ਕਰੇ'; ਇੱਨੇ ਵਿਚ ਗੋਲੇ ਚਲਣੇ ਸ਼ੁਰੂ ਹੋ ਗਏ ਤੇ ਖਾਨਕਾਹ ਦੀਆਂ ਕੰਧਾਂ ਡਿੱਗਣ ਲੱਗੀਆਂ; ਉਸ ਵੇਲੇ ਦਾਰਾ ਦਾਰੋਗਾ ਘੋੜਾ ਲੈ ਕੇ ਹਾਜ਼ਿਰ ਹੋਇਆ ਤੇ ਉਸ ਨੇ ਬੇਨਤੀ ਕੀਤੀ, ਕਿ 'ਇਕ ਪਾਸਿਉਂ ਰਾਹ ਖੁਲ੍ਹਾ ਹੈ, ਜੇਕਰ ਆਪਦੀ ਜਾਣ ਦੀ ਨੀਅਤ ਹੋਵੇ, ਤਾਂ ਮੈਂ ਆਪ ਨੂੰ ਸਹੀ ਸਲਾਮਤ ਇਸ ਜੰਗ ਵਿਚੋਂ ਬਾਹਰ ਲੈ ਜਾ ਸਕਦਾ ਹਾਂ'। ਰਾਜਾ ਸੁਚੇਤ ਸਿੰਘ ਨੇ ਉਸ ਦੀ ਗੱਲ ਵੀ ਨ ਸੁਣੀ ਅਤੇ ਆਪਣੇ ਆਦਮੀਆਂ ਨਾਲ ਖ਼ਾਨਕਾਹ ਤੋਂ ਬਾਹਰ ਨਿਕਲ ਆਇਆ ਪਹਲਾਂ ਇਕ ਗੋਲੀ ਰਾਏ ਕੇਸਰੀ ਸਿੰਘ ਨੂੰ ਲੱਗੀ, ਪਰ ਉਹ ਉਸੇ ਹਾਲਤ ਵਿਚ ਸਿੱਖਾਂ ਦੀ ਫ਼ੌਜ ਉਤੇ ਟੁੱਟ ਕੇ ਜਾ ਪਇਆ, ਤੇ ਕਈ ਇਕ ਆਦਮੀਆਂ ਨੂੰ ਮਾਰ ਕੇ ਆਪ ਵੀ ਮਰ ਗਇਆ। ਫੇਰ ਦੀਵਾਨ ਭੀਮ ਸੈਨ ਕਤਲ ਹੋਇਆ; ਉਸ ਵੇਲੇ ਵਜ਼ੀਰ ਨਿਹਾਲ ਸਿੰਘ ਨੇ ਲੂਣ-ਹਰਾਮੀ ਤੇ ਬੇਵਫ਼ਾਈ ਕੀਤੀ ਤੇ ਉਹ ਜਾਨ ਬਚਾ ਕੇ ਭੱਜ ਗਇਆ; ਹੋਰ ਵੀ ਕਈ ਇਕ ਆਦਮੀ ਉਸ ਵੇਲੇ ਮਿਤ੍ਰਤਾ ਨਿਬਾਹੁਣ ਤੋਂ ਕੰਨੀ ਕਤਰਾ ਗਏ। ਅਖ਼ੀਰ ਰਾਜਾ ਸੁਚੇਤ ਸਿੰਘ 'ਕਲਮਕੱਲਾ ਰਹ ਗਇਆ, ਤੇ ਉਹ ਵੀ ਅਖ਼ੀਰ ਸੂਰਮਿਆਂ ਤੇ ਯੋਧਿਆਂ ਵਾਂਗ ਲੜਦਾ ਹੋਇਆ ਇਸ ਸੰਸਾਰ ਅਸਾਰ ਨੂੰ ਛੱਡ ਕੇ ਪਰਲੋਕ ਸੁਧਾਰ ਗਇਆ। ਜਦ ਰਾਜਾ ਗੁਲਾਬ ਸਿੰਘ ਨੂੰ ਇਹ ਖ਼ਬਰ ਪਹੁੰਚੀ ਤਾਂ ਉਸ ਨੂੰ ਖ਼ਾਨਦਾਨ ਦੀ ਤਬਾਹੀ ਤੇ ਭਰਾ ਦੇ ਮਾਰੇ ਜਾਣ ਪੁਰ ਬੜਾ ਸ਼ੋਕ ਹੋਇਆ। ਰਾਜਾ ਸੁਚੇਤ ਸਿੰਘ ਦੀਆਂ ਰਾਣੀਆਂ. ਜਿਹੜੀਆਂ ਉਸ ਸਮੇਂ ਜੰਮੂ, ਸਾਂਬਾ ਤੇ ਰਾਮਨਗਰ ਵਿਖੇ ਸਨ, ਥਾਂ ਥਾਂ ਸਤੀ ਹੋ ਗਈਆਂ ਤੇ ਖ਼ਾਨਦਾਨ ਵਿਚ ਹਾਹਾਕਾਰ ਮੱਚ ਗਈ, ਮਾਨੋ ਪਰਲੋ ਆ ਗਈ। ਇਹ ਦੁਰਘਟਨਾ ਸੰਮਤ ੧੯੦੧ ਬਿਕ੍ਰਮੀ ਵਿਚ ਚੇਤਰ ਮਹੀਨੇ ਦੀ ਸਤਾਰਵੀਂ ਤਾਰੀਖ਼ ਬੁੱਧਵਾਰ ਅਸ਼ਟਮੀ ਵਾਲੇ ਦਿਨ ਵਾਪਰੀ।

ਜਦ ਇਹ ਕੰਮ ਇਸ ਤਰ੍ਹਾਂ ਉਸ ਦੀ ਮਰਜ਼ੀ ਅਨੁਸਾਰ ਭਲੀ ਪ੍ਰਕਾਰ ਨੇਪਰੇ ਚੜ੍ਹ ਗਇਆ; ਤਾਂ ਰਾਜਾ ਹੀਰਾ ਸਿੰਘ ਨੂੰ ਰਾਜਾ ਸੁਚੇਤ ਸਿੰਘ ਦੇ ਮਾਲ ਖ਼ਜ਼ਾਨੇ ਤੇ ਧਨ-ਦੌਲਤ ਨੂੰ ਪ੍ਰਾਪਤ ਕਰਨ ਦਾ ਲਾਲਚ ਹੋਇਆ। ਰਾਜਾ ਸੁਚੇਤ ਸਿੰਘ ਨੇ ਲਾਵਲਦ ਹੋਣ ਦੇ ਕਾਰਣ ਰਾਜਾ ਗੁਲਾਬ ਸਿੰਘ ਦੇ ਪੁੱਤਰ ਰਣਧੀਰ ਸਿੰਘ ਨੂੰ ਆਪਣਾ ਪੁੱਤਰ ਬਣਾਇਆ ਹੋਇਆ ਸੀ, ਅਤੇ ਵਿਧਾਨਿਕ ਤੇ ਪ੍ਰਗਟ ਤੌਰ ਤੇ ਉਹ ਹੀ ਉਸ ਦੇ ਮਾਲ-ਧਨ ਦਾ ਮਾਲਿਕ ਤੇ ਵਾਰਿਸ ਸੀ, ਇਸ ਲਈ ਰਾਜਾ ਗੁਲਾਬ ਸਿੰਘ ਨੇ ਉਸ ਵਿਚੋਂ ਕਾਣੀ ਕੌਡੀ

ਵੀ ਰਾਜਾ ਹੀਰਾ ਸਿੰਘ ਨੂੰ ਨ ਦੇਣੀ ਚਾਹੀ; ਅਤੇ ਇਸ ਮਾਮਲੇ ਦੇ ਨਿਪਟਾਰੇ ਤੇ ਫ਼ੈਸਲੇ ਲਈ ਅਤੇ ਆਪਣਾ ਦ੍ਰਿਸ਼ਟੀਕੋਣ ਸਾਮ੍ਹਣੇ ਰੱਖਣ ਲਈ, ਉਸ ਨੇ ਦੀਵਾਨ ਜਵਾਲਾ ਸਹਾਇ ਤੇ ਪੰਡਿਤ ਚਰਨ ਦਾਸ ਨੂੰ ਲਾਹੌਰ ਭੇਜਿਆ, ਪਰੰਤੂ ਪੰਡਿਤ ਜੱਲ੍ਹਾ ਦੀ ਸ਼ਰਾਰਤ ਕਰਕੇ ਕੋਈ ਫ਼ੈਸਲਾ ਨ ਹੋ ਸਕਿਆ। ਫੇਰ ਰਾਜਾ ਦੀਨਾ ਨਾਥ, ਭਾਈ ਰਾਮ ਸਿੰਘ ਤੇ ਸ਼ੇਖ਼ ਅਮਾਮੁੱਦੀਨ ਲਾਹੌਰ ਤੋਂ ਰਾਜਾ ਹੀਰਾ ਸਿੰਘ ਦੀ ਆਗਿਆ ਨਾਲ ਇਸ ਝਗੜੇ ਦੇ ਫ਼ੈਸਲੇ ਲਈ ਜੰਮੂ ਆਏ, ਪਰ ਕੋਈ ਫ਼ੈਸਲਾ ਨ ਹੋਇਆ। ਇਸ ਪੁਰ ਜੰਮੂ ਤੇ ਚੜ੍ਹਾਈ ਕਰਨ ਲਈ ਫ਼ੌਜ ਨੂੰ ਨਿਸ਼ਚਿਤ ਕੀਤਾ ਗਇਆ ਤੇ ਦੋਹਾਂ ਪਾਸਿਆਂ ਤੋਂ ਲੜਾਈ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ। ਫ਼ੌਜਾਂ ਜਮ੍ਹਾ ਹੋ ਗਈਆਂ। ਅਖ਼ੀਰ ਰਾਜਾ ਧਿਆਨ ਸਿੰਘ ਦੇ ਪੁੱਤਰ ਰਾਜਾ ਜਵਾਹਰ ਸਿੰਘ ਨੇ ਵਿਚ ਪੈ ਕੇ ਇਸ ਤਰ੍ਹਾਂ ਫ਼ੈਸਲਾ ਕਰਵਾ ਦਿੱਤਾ, ਕਿ ਰਾਜਾ ਗੁਲਾਬ ਸਿੰਘ ਰਾਜਾ ਸੁਚੇਤ ਸਿੰਘ ਦਾ ਅੱਧਾ ਵਿਰਸਾ ਤੇ ਮਾਲ ਮਤਾ ਰਾਜਾ ਹੀਰਾ ਸਿੰਘ ਨੂੰ ਦੇ ਦੇਵੇ ਅਤੇ ਅੱਧਾ ਮਾਲ-ਧਨ ਰਾਜਾ ਗੁਲਾਬ ਸਿੰਘ ਦੇ ਪੁੱਤਰ ਰਣਧੀਰ ਸਿੰਘ ਜਿਹੜਾ ਸੋਹਣ ਸਿੰਘ ਦੇ ਨਾਮ ਨਾਲ ਪ੍ਰਸਿੱਧ ਸੀ ਤੇ ਜਿਸ ਨੂੰ ਰਾਜਾ ਸੁਚੇਤ ਸਿੰਘ ਨੇ ਆਪਣਾ ਮੁਤਬੰਨਾ ਬਣਾਇਆ ਹੋਇਆ ਸੀ, ਕੋਲ ਹੀ ਰਹੇ ਅਤੇ ਰਾਜਾ ਸੁਚੇਤ ਸਿੰਘ ਦੀ ਥਾਂ ਮੀਆਂ ਰਣਧੀਰ ਸਿੰਘ ਲਾਹੌਰ ਦਰਬਾਰ ਵਿਚ ਹਾਜ਼ਿਰ ਰਹੇ। ਅਖ਼ੀਰ ਇਸੇ ਤਰ੍ਹਾਂ ਹੀ ਹੋਇਆ ਅਤੇ ਮੀਆਂ ਰਣਧੀਰ ਸਿੰਘ ਲਾਹੌਰ ਆ ਗਇਆ; ਤੇ ਆਪਸ ਵਿਚ ਫ਼ੈਸਲਾ ਤੇ ਨਿਪਟਾਰਾ ਹੋ ਕੇ ਝਗੜਾ ਫ਼ਸਾਦ ਮੁਕ ਮੁਕਾ ਗਇਆ।

ਕੁਝ ਮਹੀਨਿਆਂ ਪਿਛੋਂ ਲਾਹੌਰ ਵਿਚ ਨਵੇਂ ਸਿਰਿਉਂ ਫ਼ਸਾਦ ਖੜਾ ਹੋ ਗਇਆ ਅਤੇ ਰਾਜਾ ਹੀਰਾ ਸਿੰਘ, ਪੰਡਿਤ ਜੱਲ੍ਹਾ ਤੇ ਮੀਆਂ ਰਣਧੀਰ ਸਿੰਘ ਸਾਰੇ ਦੇ ਸਾਰੇ ਕਤਲ ਹੋ ਗਏ; ਅਤੇ ਇਸ ਫ਼ਸਾਦ ਤੇ ਲੜਾਈ ਵਿਚ ਮੀਆਂ ਰਣ ਸਿੰਘ, ਚੰਦਨ ਦੇਵ, ਅਣੋਖ ਸਿੰਘ, ਸੋਹਨੂੰ, ਉਦੈ ਸਿੰਘ, ਕਾਨ੍ਹ ਸਿੰਘ, ਵਜ਼ੀਰ ਜ਼ੋਰਾਵਰ ਸਿੰਘ ਦਾ ਭਰਾ ਵਜ਼ੀਰ ਇੰਦਰ, ਆਦਿ ਪਹਾੜੀ ਰਈਸ, ਜਿਹੜੇ ਉਸ ਸੰਕਟ-ਕਾਲ ਵਿਚ ਰਾਜਾ ਹੀਰਾ ਸਿੰਘ ਦੇ ਨਾਲ ਸਨ, ਮਾਰੇ ਗਏ। ਇਹ ਦੁਰਘਟਨਾ ਐਤਵਾਰ ਵਾਲੇ ਦਿਨ ਪੋਹ ਮਹੀਨੇ ਦੀ ਅੱਠਵੀਂ ਮਿਤੀ ਨੂੰ ਸੰਮਤ ੧੯੦੧ ਬਿਕ੍ਰਮੀ ਵਿਚ ਵਾਪਰੀ। ਜਦ ਰਾਜਾ ਗੁਲਾਬ ਸਿੰਘ ਨੇ ਇਸ ਦੁਰਘਟਨਾ ਦਾ ਹਾਲ ਵਿਸਤਾਰ ਸੁਣਿਆ, ਤਾਂ ਬੜਾ ਸ਼ੋਕ ਤੇ ਦੁੱਖ ਪ੍ਰਗਟ ਕੀਤਾ ਤੇ ਕਈ ਦਿਨ ਉਸ ਦੇ ਘਰ ਫੂੜ੍ਹੀ ਪਈ ਰਹੀ।

ਰਾਜਾ ਹੀਰਾ ਸਿੰਘ ਦੇ ਕਤਲ ਪਿੱਛੋਂ ਸਰਦਾਰ ਜਵਾਹਰ ਸਿੰਘ ਲਾਹੌਰ-ਪਤੀ ਮਹਾਰਾਜਾ ਦਲੀਪ ਸਿੰਘ ਦਾ ਮੁਖ-ਮੰਤ੍ਰੀ ਤੇ ਮੁਖਤਾਰ ਕੁਲ ਨਿਯੁਕਤ ਹੋਇਆ। ਉਹ ਖ਼ਾਨਦਾਨ ਜਮਵਾਲ ਦਾ ਜਾਨੀ ਦੁਸ਼ਮਨ ਸੀ; ਇਸ ਲਈ, ਉਸ ਨੇ ਬੜੀ ਭਾਰੀ ਫ਼ੌਜ ਉਸ ਪਾਸੇ ਭੇਜੀ; ਇਸ ਸੰਬੰਧ ਵਿਚ ਸਰਦਾਰ ਸ਼ਾਮ ਸਿੰਘ ਤੇ ਲਾਲ ਸਿੰਘ ਨੂੰ ਰਾਜਾ ਹੀਰਾ ਸਿੰਘ ਦੀ ਜਾਗੀਰ ਜਸਰੋਟਾ, ਆਦਿ ਲਈ ਨਿਯੁਕਤ ਕੀਤਾ ਗਇਆ ਅਤੇ ਲਾਲਾ ਰਤਨ ਚੰਦ ਦੁੱਗਲ ਤੇ ਬਾਵਾ ਮੀਂਹਾਂ ਸਿੰਘ ਵਕੀਲ ਬਣ ਕੇ ਰਾਜਾ ਗੁਲਾਬ ਸਿੰਘ ਕੋਲ ਪਹੁੰਚੇ ਤੇ ਉਸ ਨੂੰ ਇਹ ਹੁਕਮ ਪਹੁੰਚਾਇਆ, ਕਿ ਉਹ ਰਾਜਾ ਹੀਰਾ ਸਿੰਘ ਦਾ ਕੁਲ ਖ਼ਜ਼ਾਨਾ, ਮੁਲਕ ਤੇ ਮਾਲ ਅਤੇ ਰਾਜਾ ਸੁਚੇਤ ਸਿੰਘ ਦੀ ਅੱਧੀ ਜਾਇਦਾਦ, ਜਿਸ ਬਾਰੇ ਰਾਜਾ ਹੀਰਾ ਸਿੰਘ ਦੇ

ਜਿਉਂ ਦੇ ਜੀ ਫ਼ੈਸਲਾ ਹੋ ਚੁੱਕਾ ਸੀ, ਉਨ੍ਹਾਂ ਦੇ ਹਵਾਲੇ ਕਰ ਦੇਵੇ ਅਤੇ ਰਾਜਾ ਹੀਰਾ ਸਿੰਘ ਦੇ ਭਰਾ ਰਾਜਾ ਜਵਾਹਰ ਸਿੰਘ ਦੀ ਬਾਂਹ ਵੀ ਉਨ੍ਹਾਂ ਨੂੰ ਫੜਾ ਦੇਵੇ, ਤਾਂ ਜੋ ਉਹ ਰਾਜਾ ਹੀਰਾ ਸਿੰਘ ਦਾ ਕੁਲ ਮਾਲ-ਧਨ ਉਸ ਪਾਸੋਂ ਪੂਰਾ ਕਰ ਲੈਣ; ਹਾਂ, ਜਿਹੜੀ ਉਸ ਦੀ ਨਿਜੀ ਵਿਸ਼ੇਸ਼ ਜਾਗੀਰ ਸੀ, ਉਹ ਉਸ ਪਾਸ ਉਸੇ ਤਰ੍ਹਾਂ ਰਹਣ ਦਿੱਤੀ ਜਾਵੇਗੀ। ਇਹ ਗੱਲ ਸੁਣ ਕੇ ਰਾਜਾ ਗੁਲਾਬ ਸਿੰਘ ਨੇ ਕੁਝ ਦਿਨ ਉਨ੍ਹਾਂ ਨੂੰ ਜਵਾਬ ਦੀ ਉਡੀਕ ਵਿਚ ਰਖਿਆ ਅਤੇ ਅੰਦਰਖ਼ਾਨੇ ਰਾਜਾ ਧਿਆਨ ਸਿੰਘ ਦੇ ਪੁੱਤਰ ਰਾਜਾ ਜਵਾਹਰ ਸਿੰਘ ਦੇ ਨਾਮ, ਜਿਹੜਾ ਉਸ ਵੇਲੇ ਜਸਰੋਟਾ ਵਿਖੇ ਸੀ, ਅਤੇ ਰਾਜਾ ਸੁਚੇਤ ਸਿੰਘ ਦੇ ਗੋਦ ਲਏ ਪੁੱਤਰ (ਮੁਤਬੰਨੇ) ਦੇ ਨਾਮ, ਜਿਹੜਾ ਰਾਮਨਗਰ ਸੀ, ਇਸ ਭਾਵ ਦੇ ਪਤ੍ਰ ਲਿਖ ਭੇਜੇ ਕਿ ਉਹ ਆਪਣੀਆਂ ਆਪਣੀਆਂ ਫ਼ੌਜਾਂ ਨਾਲ ਪਰਪੱਕ ਤੇ ਤਿਆਰ ਬਰਤਿਆਰ ਰਹਣ; ਇਸੇ ਤਰ੍ਹਾਂ ਛਪਾਲ ਵਿਖੇ ਨਿਯੁਕਤ ਦੀਵਾਨ ਨਾਨਕ ਚੰਦ; ਪੁਣਛ ਵਿਖੇ ਨਿਯੁਕਤ ਦੀਵਾਨ ਕਰਮ ਚੰਦ ਅਤੇ ਠੰਗੀ ਵਿਖੇ ਨਿਯੁਕਤ ਦੀਵਾਨ ਹਰੀ ਚੰਦ ਦੇ ਨਾਮ ਪਰਵਾਨੇ ਜਾਰੀ ਹੋ ਗਏ। ਰਾਜਾ ਹੀਰਾ ਸਿੰਘ ਦੇ ਕਤਲ ਦੇ ਕਾਰਣ ਸਮੇਂ ਦਾ ਹੋਰ ਹੀ ਰੰਗ ਹੋ ਗਇਆ ਸੀ, ਇਸ ਲਈ ਕਈ ਇਕ ਥਾਵਾਂ ਤੇ ਵਿਰੋਧ ਤੇ ਖਰੂਦ ਹੋਣ ਲੱਗੇ ਅਤੇ ਫ਼ਸਾਦ ਤੇ ਝਗੜੇ ਖੜੇ ਹੋ ਗਏ। ਅਤੇ ਸਿੱਖ ਫ਼ੌਜਾਂ ਜਸਰੋਟਾ ਵਿਖੇ ਆ ਪਹੁੰਚੀਆਂ। ਉਸ ਥਾਂ ਜਿਹੜੀ ਜਮਵਾਲ ਰਾਜਿਆਂ ਦੀ ਫ਼ੌਜ ਮੌਜੂਦ ਸੀ, ਸਮੇਤ ਪਛਣਾ ਵਜ਼ੀਰ ਦੇ ਸਿੱਖਾਂ ਨਾਲ ਰਲ ਗਈ ਅਤੇ ਰਾਜਾ ਜਵਾਹਰ ਸਿੰਘ ਭੱਜ ਕੇ ਜੰਮੂ ਆ ਗਇਆ ਅਤੇ ਜਸਰੋਟਾ ਉੱਪਰ ਸਰਦਾਰ ਸ਼ਾਮ ਸਿੰਘ ਦਾ ਕਬਜ਼ਾ ਤੇ ਅਧਿਕਾਰ ਹੋ ਗਇਆ ਅਤੇ ਸਾਂਬਾ ਵਿਖੇ ਨਿਯੁਕਤ ਵਜ਼ੀਰ ਨਿਹਾਲ ਸਿੰਘ ਵੀ ਸਿਖਾਂ ਦੀ ਫ਼ੌਜ ਨਾਲ ਰਲ ਗਇਆ ਅਤੇ ਉਸ ਦੇ ਕਬੀਲੇ ਦੇ ਸਾਰੇ ਲੋਕ ਰਾਤੋ ਰਾਤ ਜੰਮੂ ਤੋਂ ਨੱਸ ਗਏ। ਰਾਜਾ ਫ਼ਕੀਰਅੱਲ੍ਹਾ ਖ਼ਾਂ ਨੇ ਪੁਣਛ ਤੇ ਫ਼ੌਜ ਭੇਜ ਦਿੱਤੀ ਅਤੇ ਰਾਜਾ ਹੀਰਾ ਸਿੰਘ ਦੀ ਫ਼ੌਜ ਨੇ ਆਪਣਾ ਹੀ ਇਲਾਕਾ ਲੁੱਟਣਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਇਸ ਖ਼ਾਨਦਾਨ ਦੇ ਬਹੁਤ ਸਾਰੇ ਨੌਕਰ ਲੂਣ-ਹਰਾਮੀ ਹੋ ਕੇ ਲੁੱਟ-ਮਾਰ ਕਰਨ ਲੱਗੇ ਤੇ ਝਗੜੇ ਫ਼ਸਾਦ ਖੜੇ ਕਰਨ ਲਈ ਤਿਆਰ ਹੋ ਗਏ। ਅਖ਼ੀਰ ਸਿੱਖਾਂ ਦੀ ਫ਼ੌਜ ਨੇ ਚਵ੍ਹਾਂ ਪਾਸਿਆਂ ਤੋਂ ਜੰਮੂ ਤੇ ਹੱਲਾ ਬੋਲ ਦਿਤਾ। ਲਾਹੌਰ ਵਿਖੇ ਨਿਯੁਕਤ ਸਰਦਾਰਾਂ ਤੇ ਅਧਿਕਾਰੀਆਂ ਦੀ ਇਹ ਨੀਅਤ ਤੇ ਮਰਜ਼ੀ ਸੀ, ਕਿ ਪਹਲਾਂ ਉਹ ਕਿਸੇ ਨ ਕਿਸੇ ਹੀਲੇ ਬਹਾਨੇ ਰਾਜਾ ਗੁਲਾਬ ਸਿੰਘ ਦਾ ਮਾਲ-ਧਨ ਤੇ ਦੌਲਤ ਖ਼ਜ਼ਾਨਾ ਲੈ ਲੈਣ ਤੇ ਫ਼ੌਜ ਨੂੰ ਆਪਣੇ ਨਾਲ ਮਿਲਾ ਲੈਣ ਤੇ ਫੇਰ ਕਬਜ਼ੇ ਹੇਠ ਆਏ ਇਲਾਕਿਆਂ ਵਿਚੋਂ ਉਸ ਨੂੰ ਮਾਰ ਮਾਰ ਬਾਹਰ ਕੱਢ ਦੇਣ। ਇਸ ਨਿਸ਼ਚੇ ਤੇ ਨੀਅਤ ਨਾਲ ਉਨ੍ਹਾਂ ਰਾਜਾ ਲਾਲ ਸਿੰਘ ਤੇ ਸਰਦਾਰ ਫ਼ਤਹ ਸਿੰਘ ਮਾਨ ਨੂੰ ਵਕਾਲਤ ਲਈ ਜੰਮੂ ਭੇਜਿਆ। ਰਾਜਾ ਗੁਲਾਬ ਸਿੰਘ ਨੇ ਇਹ ਗੱਲ ਮਨਜ਼ੂਰ ਕਰ ਲਈ, ਕਿ ਉਹ ਰਾਜਾ ਹੀਰਾ ਸਿੰਘ ਦਾ ਸਾਰਾ ਮਾਲ-ਧਨ, ਇਲਾਕਾ ਤੇ ਮੁਲਕ ਬਿਨਾਂ ਕਿਸੇ ਸੰਕੋਚ ਜਾਂ ਉਜ਼ਰ ਦੇ ਖਾਲਸਾ ਜੀ ਦੀ ਫ਼ੌਜ ਦੇ ਹਵਾਲੇ ਕਰ ਦੇਵੇਗਾ ਅਤੇ ਹੋਰ ਵੀ ਜਿਹੜੇ ਹੁਕਮ ਆਦੇਸ਼ ਲਾਹੌਰ ਸਰਕਾਰ ਵਲੋਂ ਮਿਲਣਗੇ, ਉਨ੍ਹਾਂ ਦੀ ਦਿਲ ਜਾਨ ਨਾਲ ਉਹ ਪਾਲਣਾ ਕਰੇਗਾ।

ਹਰ ਇਕ ਮਾਮਲੇ ਦਾ ਭਲੀ ਪ੍ਰਕਾਰ ਪ੍ਰਬੰਧ ਤੇ ਨਿਪਟਾਰਾ ਕਰਨ ਉਪਰੰਤ ਸਰਦਾਰ ਫ਼ਤਹ ਸਿੰਘ ਵਾਪਸ ਸਿਖਾਂ ਦੀ ਫ਼ੌਜ ਵਿਚ, ਜਿਹੜੀ ਉਸ ਵੇਲੇ ਜੰਮੂ ਤੋਂ ਦੋ ਕੋਹ ਦੀ ਵਿੱਥ

ਤੇ ਉਤਰੀ ਹੋਈ ਸੀ, ਚਲਾ ਗਇਆ। ਉਸ ਦੇ ਨਾਲ ਰਾਜਾ ਹੀਰਾ ਸਿੰਘ ਦੇ ਲੂਣ-ਹਰਾਮੀ ਨੌਕਰ ਹਰਬਚਨਾ ਤੇ ਗਨਪਤ ਵੀ ਸਨ ; ਇਸ ਲਈ ਇਸ ਗੱਲ ਦਾ ਉਚੇਚਾ ਖ਼ਿਆਲ ਰਖਦਿਆਂ ਹੋਇਆਂ ਰਾਜਾ ਗੁਲਾਬ ਸਿੰਘ ਨੇ ਵਜ਼ੀਰ ਜ਼ੋਰਾਵਰ ਨੂੰ ਉਨ੍ਹਾਂ ਦੇ ਨਾਲ ਭੇਜ ਦਿੱਤਾ, ਕਿ ਪੂਰਣ ਸੁਰੱਖਿਆ ਨਾਲ ਉਨ੍ਹਾਂ ਨੂੰ ਆਪਣੀ ਹੱਦ ਤੋਂ ਪਾਰ ਕਰ ਦੇਣ। ਰਾਹ ਵਿਚ ਜਦ ਰਾਜਾ ਗੁਲਾਬ ਸਿੰਘ ਦੀ ਨੌਕਰ ਸੁਰੱਖਿਆ ਫ਼ੌਜ ਨੇ ਉਨ੍ਹਾਂ ਲੂਣ ਹਰਾਮੀਆਂ ਨੂੰ ਵੇਖਿਆ ਤਾਂ ਫ਼ੌਜ ਦੇ ਆਦਮੀ ਤਲਵਾਰਾਂ ਸੂਤ ਕੇ ਉਨ੍ਹਾਂ ਤੇ ਟੁੱਟ ਪਏ ਅਤੇ ਗੋਲੀਆਂ ਚੱਲਣ ਲਗ ਪਈਆਂ; ਉਪਰੋਕਤ ਦੋਵੇਂ ਲੂਣ-ਹਰਾਮੀ ਨੌਕਰ ਸਰਦਾਰ ਫ਼ਤਹ ਸਿੰਘ ਮਾਨ ਦੇ ਨਾਲ ਇੱਕੋ ਹਾਥੀ ਤੇ ਬੈਠੇ ਹੋਏ ਸਨ, ਇਸ ਲਈ ਗੋਲੀਆਂ ਲਗਣ ਨਾਲ ਸਰਦਾਰ ਵੀ ਉਨ੍ਹਾਂ ਦੇ ਨਾਲ ਹੀ ਕਤਲ ਹੋ ਗਇਆ। ਜਦ ਰਾਜਾ ਗੁਲਾਬ ਸਿੰਘ ਨੂੰ ਇਸ ਗੱਲ ਦੀ ਖ਼ਬਰ ਪਹੁੰਚੀ ਤਾਂ ਉਸ ਨੇ ਬੜਾ ਅਫ਼ਸੋਸ ਕੀਤਾ ਤੇ ਉਹ ਜਾਣ ਗਇਆ ਕਿ ਹੁਣ ਮਾਮਲਾ ਬਿਲਕੁਲ ਚੌੜ ਚੁਪੱਟ ਹੋ ਗਇਆ ਹੈ ਤੇ ਹਾਲਤ ਅਸਲੋਂ ਵਿਗੜ ਗਈ ਹੈ; ਤੇ ਹੋਇਆ ਵੀ ਇਸੇ ਤਰ੍ਹਾਂ; ਕਿ ਸਰਦਾਰ ਫ਼ਤਹ ਸਿੰਘ ਮਾਨ ਦੇ ਕਤਲ ਹੋਣ ਦੀ ਖ਼ਬਰ ਸੁਣ ਕੇ ਸਿਖੀ ਫ਼ੌਜ ਜੋਸ਼ ਵਿਚ ਆ ਗਈ ਤੇ ਉਸ ਨੇ ਥਾਂ ਥਾਂ ਕਿਲ੍ਹਿਆਂ ਉਤੇ ਚੜ੍ਹਾਈ ਕਰ ਦਿੱਤੀ। ਜਮਵਾਲ ਫ਼ੌਜ ਨੇ ਵੀ ਤਵੀ ਦਰਿਆ ਦੇ ਕੰਢੇ ਤੇ ਮੋਰਚੇ ਬੰਨ੍ਹ ਲਏ ਤੇ ਬਹੁਤ ਸਾਰੇ ਥਾਵਾਂ ਤੇ ਲੜਾਈ ਸ਼ੁਰੂ ਹੋ ਗਈ। ਸਿੱਖਾਂ ਨੇ ਉਥੇ ਵੀ ਹਾਰ ਖਾਧੀ ਤੇ ਪੰਜ ਤੋਪਾਂ ਖੁਹਾ ਬੈਠੇ। ਅਖ਼ੀਰ ਫ਼ੌਜ ਦੇ ਪੰਚਾਂ ਨੇ ਰਲ ਕੇ ਪਰਸਪਰ ਸਲਾਹ-ਮਸ਼ਵਰਾ ਕੀਤਾ ਤੇ ਸੋਚਿਆ ਕਿ ਜਦ ਰਾਜਾ ਲਾਲ ਸਿੰਘ, ਸ਼ਾਮ ਸਿੰਘ, ਬਖ਼ਸ਼ੀ ਭਗਤ ਰਾਮ, ਆਦਿ ਆਪਣੀ ਦੁਸ਼ਮਨੀ ਸਦਕਾ ਇਸ ਗੱਲ ਪਿਛੇ ਪਏ ਹੋਏ ਹਨ, ਕਿ ਕਿਸੇ ਤਰ੍ਹਾਂ ਜੰਮੂ ਦੇ ਰਾਜਿਆਂ ਦੇ ਖ਼ਾਨਦਾਨ ਨੂੰ ਬਰਬਾਦ ਕਰ ਕੇ ਆਪ ਜਾਗੀਰਾਂ ਪ੍ਰਾਪਤ ਕਰ ਲੈਣ ਤਾਂ ਅਸੀਂ ਕਿਉਂ ਅੰਜਾਈਂ ਆਪਣੀਆਂ ਜਾਨਾਂ ਗਵਾਈਏ ਤੇ ਰਾਜਾ ਗੁਲਾਬ ਸਿੰਘ ਉੱਪਰ ਤਲਵਾਰਾਂ ਚੁਕੀਏ, ਜਦ ਕਿ ਉਹ ਸਾਰਾ ਹਿਸਾਬ-ਕਿਤਾਬ ਤੇ ਰਾਜਾ ਹੀਰਾ ਸਿੰਘ ਦਾ ਮੁਲਕ ਮਾਲ ਤੇ ਧਨ-ਦੌਲਤ ਦੇਣ ਨੂੰ ਤਿਆਰ ਹੈ, ਸਗੋਂ ਸਾਡੇ ਲਈ ਇਹੀ ਉਚਿਤ ਹੈ, ਕਿ ਅਸੀਂ ਰਾਜਾ ਗੁਲਾਬ ਸਿੰਘ ਨੂੰ ਆਪਣੇ ਨਾਲ ਲਾਹੌਰ ਲੈ ਚੱਲੀਏ; ਉਥੇ ਪਹੁੰਚ ਕੇ ਬੀਬੀ ਜ਼ਿੰਦਾਂ ਆਪ ਉਸ ਕੋਲੋਂ ਹਿਸਾਬ–ਕਿਤਾਬ ਪੁੱਛ ਪੁਛਾ ਲਵੇਗੀ' ਇਸ ਪੁਰ ਫ਼ੌਜ ਨੇ ਸਰਦਾਰ ਸੁਲਤਾਨ ਮੁਹੰਮਦ ਖ਼ਾਂ ਤੇ ਸਰਦਾਰ ਚਤਰ ਸਿੰਘ ਅਟਾਰੀਵਾਲਾ ਨੂੰ ਰਾਜਾ ਗੁਲਾਬ ਸਿੰਘ ਕੋਲ ਸੁਲਾਹ-ਸਫ਼ਾਈ ਤੇ ਅਮਨ-ਸ਼ਾਂਤੀ ਸਥਾਪਿਤ ਕਰਨ ਲਈ ਭੇਜਿਆ ਤੇ ਇਸ ਦੇ ਪਰਿਣਾਮ ਵਜੋਂ ਪਰਸਪਰ ਸੁਲਾਹ ਹੋ ਗਈ। ਭਾਵੇਂ ਬਖ਼ਸ਼ੀ ਭਗਤ ਰਾਮ ਆਦਿ ਨੇ ਸਿੱਖਾਂ ਨੂੰ ਬਥੇਰਾ ਕਹਿਆ, ਕਿ 'ਮਹਾਰਾਜਾ ਦਲੀਪ ਸਿੰਘ ਨੇ ਤਾਂ ਤੁਹਾਨੂੰ ਕਿਲ੍ਹਾ-ਬਾਹੂ ਲੈਣ ਤੇ ਜੰਮੂ ਰਾਜ ਪੁਰ ਕਬਜ਼ਾ ਕਰਨ ਤੇ ਅਧਿਕਾਰ ਜਮਾਉਣ ਲਈ ਭੇਜਿਆ ਹੈ, ਤੇ ਤੁਹਾਨੂੰ ਸਿਵਾਇ ਮਹਾਰਾਜਾ ਦੇ ਹੁਕਮ ਦੀ ਪਾਲਣਾ ਕਰਨ ਤੋਂ ਹੋਰ ਕੋਈ ਗੱਲ ਕਰਨੀ ਉਚਿਤ ਤੇ ਯੋਗ ਨਹੀਂ,' ਪਰ ਸਿੱਖਾਂ ਨੇ ਉਸ ਦੀ ਇਕ ਨ ਮੰਨੀ ਤੇ ਕਹਿਆ, ਕਿ 'ਇਹ ਮੁਲਕ ਮਹਾਰਾਜਾ ਰਣਜੀਤ ਸਿੰਘ ਨੇ ਰਾਜਾ ਗੁਲਾਬ ਸਿੰਘ ਨੂੰ ਦਿੱਤਾ ਹੋਇਆ ਹੈ ਤੇ ਅਸੀਂ ਇਹ ਵਾਪਸ ਨਹੀਂ ਲੈ ਸਕਦੇ'। ਉਸ ਵੇਲੇ ਰਾਜਾ ਗੁਲਾਬ ਸਿੰਘ ਤਾਂ ਰੱਬ ਤੇ ਭਰੋਸਾ ਕਰ ਕੇ ਮੇਵਾ ਸਿੰਘ ਦੀਆਂ ਪਲਟਨਾਂ ਵਿਚ ਆ ਗਇਆ ਤੇ ਦੀਵਾਨ ਹਰੀ ਚੰਦ ਨੂੰ ਜੰਮੂ ਵਿਖੇ ਹੀ ਛੱਡ ਆਇਆ ਤੇ ਆਉਂਦਿਆਂ ਹੀ ਉਸ ਨੇ ਪੰਜ

ਰੁਪਏ ਪ੍ਰਤੀ ਸਿਪਾਹੀ ਨੂੰ ਇਨਾਮ ਵੰਡ ਕੇ ਸਿੱਖਾਂ ਦੀ ਫ਼ੌਜ ਨੂੰ ਆਪਣਾ ਹਮਾਇਤੀ ਤੇ ਸਹਾਇਕ ਬਣਾ ਲਇਆ ਤੇ ਫ਼ੌਜ ਰਾਜਾ ਗੁਲਾਬ ਸਿੰਘ ਨੂੰ ਨਾਲ ਲੈ ਕੇ ਲਾਹੌਰ ਵਲ ਚੱਲ ਪਈ । ਭਾਵੇਂ ਲਾਹੌਰ ਵਲੋਂ ਲਗਾਤਾਰ ਪਰਵਾਨੇ ਆ ਰਹੇ ਸਨ, ਕਿ 'ਸਰਕਾਰ ਦੀ ਮਰਜ਼ੀ ਤੇ ਇੱਛਾ ਤਾਂ ਰਾਜਾ ਗੁਲਾਬ ਸਿੰਘ ਦੇ ਮੁਲਕ ਤੇ ਮਾਲ ਉਤੇ ਕਬਜ਼ਾ ਕਰਨ ਦੀ ਹੈ, ਤੇ ਫ਼ੌਜ ਉਸ ਨੂੰ ਕਿਉਂ ਨਾਲ ਲਿਆ ਰਹੀ ਹੈ', ਪਰ ਸਿੱਖਾਂ ਨੇ ਇਨ੍ਹਾਂ ਪਰਵਾਨਿਆਂ ਦੀ ਕੋਈ ਪਰਵਾਹ ਨ ਕੀਤੀ ਤੇ ਲਾਹੌਰ ਪਹੁੰਚ ਗਏ । ਲਾਹੌਰ ਪੁੱਜਣ ਪੁਰ ਰਾਜਾ ਗੁਲਾਬ ਸਿਘ ਕੰਵਰ ਨੌਨਿਹਾਲ ਸਿੰਘ ਦੀ ਹਵੇਲੀ ਵਿਚ ਨਜ਼ਰਬੰਦ ਹੋ ਗਇਆ । ਉਸ ਵੇਲੇ ਭਾਵੇਂ ਸਾਰਾ ਲਾਹੌਰ ਦਰਬਾਰ ਰਾਜਾ ਗੁਲਾਬ ਸਿੰਘ ਦਾ ਦੁਸ਼ਮਨ ਸੀ, ਪਰ ਦਰਬਾਰ ਦੇ ਅਧਿਕਾਰੀ ਸਿੱਖਾਂ ਦੀ ਫ਼ੌਜ ਦੇ ਡਰ ਮਾਰਿਆ ਕੁਝ ਨ ਕਰ ਸਕੇ; ਸਗੋਂ ਉਹ ਚਾਹੁੰਦੇ ਸਨ, ਕਿ ਰਾਜਾ ਗੁਲਾਬ ਸਿੰਘ ਕਿਸੇ ਤਰ੍ਹਾਂ ਲਾਹੌਰ ਤੋਂ ਚਲਾ ਜਾਵੇ, ਮਤਾਂ ਕਿਧਰੇ ਅਜੇਹਾ ਨ ਹੋਵੇ ਕਿ ਖਾਲਸਾ ਫ਼ੌਜ ਉਸ ਵਲ ਝੁੱਕ ਕੇ ਤੇ ਉਸ ਦੀ ਹਮ ਇਤ ਵਿਚ ਉਨ੍ਹਾਂ ਸਾਰਿਆਂ ਨੂੰ ਹੀ ਤਲਵਾਰ ਦੇ ਭੇਂਟ ਕਰ ਦੇਵੇ । ਇਸ ਲਈ ਥੋੜਾ ਬਹੁਤ ਹਿਸਾਬ-ਕਿਤਾਬ ਕਰਕੇ ਤੇ ਕੁਝ ਲੱਖ ਰੁਪਿਆ ਰਾਜਾ ਗੁਲਾਬ ਸਿੰਘ ਦੇ ਜ਼ਿੰਮੇ ਦੇਣਾ ਕੱਢ ਕੇ, ਉਸ ਨੂੰ ਜੰਮੂ ਲਈ ਵਿਦਾ ਕਰ ਦਿੱਤਾ ਗਇਆ । ਕੁਝ ਸਮੇਂ ਤੇ ਵਿਹਲ ਪਿੱਛੋਂ, ਜਦ ਰਾਜਾ ਪਿਸ਼ੌਰਾ ਸਿੰਘ ਦੇ ਕਤਲ ਕਾਰਣ, ਫ਼ੌਜ ਨੇ ਸਰਦਾਰ ਜਵਾਹਰ ਸਿੰਘ ਵਜ਼ੀਰ ਨੂੰ ਮਾਰ ਦਿੱਤਾ ਤੇ ਫ਼ੌਜ ਨੂੰ ਲਾਹੌਰ ਦਰਬਾਰ ਦੇ ਅਧਿਕਾਰੀਆਂ ਨੇ ਅੰਗ੍ਰੇਜ਼ਾਂ ਨਾਲ ਲੜਾਈ ਕਰਨ ਲਈ ਪ੍ਰੇਰ ਕੇ ਤਿਆਰ ਕਰ ਲਇਆ ਤੇ ਸਿੱਖਾਂ ਨੂੰ ਇਕ ਹਾਰ ਪਿਛੋਂ ਦੂਜੀ ਹਾਰ ਹੋਈ ਤਾਂ ਉਸ ਸੰਕਟ ਕਾਲ ਸਮੇਂ ਮਹਾਰਾਜਾ ਦਲੀਪ ਸਿੰਘ ਦੀ ਮਾਤਾ ਰਾਣੀ ਜ਼ਿੰਦਾਂ ਨੇ ਰਾਜਾ ਗੁਲਾਬ ਸਿੰਘ ਨੂੰ ਜੰਮੂ ਤੋਂ ਲਾਹੌਰ ਆਉਣ ਲਈ ਸੱਦ ਭੇਜਿਆ ਤੇ ਪੰਜਾਬ ਰਾਜ ਦੀ ਵਜ਼ੀਰੀ ਉਸ ਨੂੰ ਸੌਂਪ ਦਿੱਤੀ; ਭਾਵੇਂ ਰਾਜਾ ਗੁਲਾਬ ਸਿੰਘ ਅਜੇਹੀ ਭਿਆਨਕ ਵਜ਼ਾਰਤ ਪ੍ਰਵਾਨ ਕਰਨ ਤੋਂ ਨਾਂਹ ਨੁਕਰ ਕਰਦਾ ਰਹਿਆ, ਪਰ ਅਖ਼ੀਰ ਨ ਚਾਹੁੰਦੇ ਹੋਇਆਂ ਵੀ ਉਸ ਨੇ ਪ੍ਰਵਾਨ ਕਰ ਲਈ ਤੇ ਵਰਤਮਾਨ ਲੋੜੀਂਦੇ ਰਾਜ-ਪ੍ਰਬੰਧ ਵਿਚ ਜੁੱਟ ਗਇਆ ।

## ਅੰਗ੍ਰੇਜ਼ਾਂ ਦੀ ਲੜਾਈ ਵਿਚ ਸਿੱਖੀ ਫ਼ੌਜ ਦੇ ਹਾਰ ਖਾਣ ਪਿਛੋਂ ਰਾਜਾ ਗੁਲਾਬ ਸਿੰਘ ਦਾ ਮਹਾਰਾਜਾ ਬਣਨਾ ਅਤੇ ਅੰਗ੍ਰੇਜ਼ਾਂ ਭਾਵ ਈਸਟ ਇੰਡੀਆ ਕੰਪਨੀ ਪਾਸੋਂ ਜੰਮੂ ਕਸ਼ਮੀਰ ਰਿਆਸਤ ਦਾ ਪ੍ਰਾਪਤ ਕਰਨਾ

ਜਦ ਗਵਰਨਰ ਜਨਰਲ ਬਹਾਦਰ ਦਾ ਅਧਿਕਾਰ ਖੇਤ੍ਰ ਪ੍ਰਬੰਧ ਕੇਂਦ੍ਰ, ਸਿੱਖਾਂ ਉੱਪਰ ਫ਼ਤਹ ਪਾਉਣ ਪਿਛੋਂ ਕਸੂਰ ਆ ਗਇਆ ਤਾਂ ਉਸ ਸਮੇਂ ਰਾਜਾ ਗੁਲਾਬ ਸਿੰਘ, ਦੀਵਾਨ ਦੀਨਾ ਨਾਥ ਤੇ ਫ਼ਕੀਰ ਨੂਰੁੱਲਦੀਨ ਨਾਲ ਗਵਰਨਰ ਜਨਰਲ ਦੀ ਸੇਵਾ ਵਿਚ ਉਥੇ ਹਾਜ਼ਰ ਹੋਇਆ । ਪਰਸਪਰ ਗੱਲ-ਬਾਤ ਪਿਛੋਂ ਫ਼ੈਸਲਾ ਇਹ ਹੋਇਆ; ਕਿ ਰਾਜਾ ਗੁਲਾਬ ਸਿੰਘ ਅੰਗ੍ਰੇਜ਼ੀ ਸਰਕਾਰ ਨੂੰ ਡੇਢ ਕ੍ਰੋੜ ਰੁਪਿਆ ਨਕਦ ਤਿੰਨ ਕਿਸ਼ਤਾਂ ਵਿਚ ਦੇ ਦੇਵੇ; ਜਿਸ ਵਿਚੋਂ ਪੰਜਾਹ ਲੱਖ ਰੁਪਿਆ ਤਾਂ ਉਸ ਵੇਲੇ ਦੇਵੇ ਤੇ ਬਾਕੀ ਦਾ ਰੁਪਿਆ ਦੋ

ਕਿਸ਼ਤਾਂ ਵਿਚ ਦੇ ਦੇਵੇ। ਜਦ ਤਕ ਇਹ ਸਾਰਾ ਰੁਪਿਆ ਦੇ ਨ ਦਿੱਤਾ ਜਾਵੇ, ਬਿਸਤ ਦੁਆਬ ਜਾਲੰਧਰ ਦਾ ਇਲਾਕਾ ਅੰਗ੍ਰੇਜ਼ੀ ਸਰਕਾਰ ਕੋਲ ਗਹਣੇ ਰਹੇ; ਜਦ ਕੁਲ ਰਕਮ ਤਾਰ ਦਿੱਤੀ ਜਾਵੇ, ਤਾਂ ਇਹ ਇਲਾਕਾ ਵਾਪਸ ਦੇ ਦਿੱਤਾ ਜਾਵੇ।' ਇਸ ਫ਼ੈਸਲੇ ਪਿਛੋਂ ਮਹਾਰਾਜਾ ਦਲੀਪ ਸਿੰਘ ਨੂੰ ਉਥੇ ਬੁਲਵਾਇਆ ਗਇਆ ਅਤੇ ਕਾਨ੍ਹਾ ਕਾਛਾ ਵਿਖੇ ਮਹਾਰਾਜਾ ਤੇ ਗਵਰਨਰ ਜਨਰਲ ਦੀ ਆਪਸ ਵਿਚ ਮੁਲਾਕਾਤ ਹੋਈ, ਜਿਸ ਦੇ ਉਪਰੰਤ ਇਹ ਨਿਸ਼ਚਿਤ ਹੋਇਆ ਕਿ ਗਵਰਨਰ ਜਨਰਲ ਸਾਹਿਬ ਕੁਝ ਸਮਾਂ ਲਾਹੌਰ ਦੀ ਸੈਰ ਕਰਨ ਤੇ ਫੇਰ ਵਾਪਸ ਕਸੂਰ ਚਲੇ ਜਾਣ। ਜਦ ਅੰਗ੍ਰੇਜ਼ ਸਰਕਾਰ ਦਾ ਅਧਿਕਾਰ-ਕੇਂਦ੍ਰ ਲਾਹੌਰ ਹੋ ਗਇਆ ਤਾਂ ਰਾਣੀ ਜ਼ਿੰਦਾਂ ਵਲੋਂ ਇਕ ਪਤ੍ਰ ਗਵਰਨਰ ਜਨਰਲ ਦੇ ਨਾਮ ਭੇਜਿਆ ਗਇਆ, ਜਿਸ ਦਾ ਭਾਵ ਇਹ ਸੀ, ਕਿ ਲਾਹੌਰ ਦਰਬਾਰ ਵਲੋਂ ਰਾਜਾ ਲਾਲ ਸਿੰਘ ਹੀ ਮੁਖਮੰਤ੍ਰੀ ਤੇ ਮੁਖਤਾਰ ਕੁਲ ਹੈ; ਰਾਜਾ ਗੁਲਾਬ ਸਿੰਘ ਨੂੰ ਦਰਬਾਰ ਦੇ ਕੰਮ ਵਿਚ ਕੋਈ ਅਧਿਕਾਰ ਨਹੀਂ ਅਤੇ ਰਾਜਾ ਲਾਲ ਸਿੰਘ ਨੇ ਇਹ ਨਿਸ਼ਚਿਤ ਕੀਤਾ ਹੈ, ਕਿ ਮੁਲਕ ਬਿਸਤ ਜਲੰਧਰ ਦੁਆਬ ਪਹਾੜੀ ਮੁਲਕ ਜੰਮੂ ਤੇ ਕਸ਼ਮੀਰ, ਹਜ਼ਾਰਾ, ਤਿੱਬਤ, ਆਦਿ ਸਾਰੇ ਇਲਾਕੇ ਅੰਗ੍ਰੇਜ਼ੀ ਸਰਕਾਰ ਕੋਲੋਂ ਸਗਵੇਂ ਵਾਪਸ ਲੈ ਲਵੇ ਤੇ ਦਿੱਤੀ ਜਾ ਚੁਕੀ ਰਕਮ ਨ ਮੰਗੇ; ਇਸ ਦਾ ਮੰਤਵ ਇਹ ਸੀ, ਕਿ ਰਾਜਾ ਗੁਲਾਬ ਸਿੰਘ ਦੀ ਕੁਲ ਰਿਆਸਤ ਜੰਮੂ ਵੀ ਉਸ ਵਿਚ ਆ ਜਾਵੇ; ਗੁਲਾਬ ਸਿੰਘ ਕੋਲ ਕੁਝ ਨ ਰਹੇ।

ਜਦ ਇਹ ਗੱਲ ਰਾਜਾ ਗੁਲਾਬ ਸਿੰਘ ਨੇ ਸੁਣੀ, ਤਾਂ ਉਸ ਨੇ ਗਵਰਨਰ ਜਨਰਲ ਦੀ ਸੇਵਾ ਵਿਚ ਅਖਵਾ ਭੇਜਿਆ ਕਿ ਅੰਗ੍ਰੇਜ਼ੀ ਸਰਕਾਰ ਉਸ ਦੇ ਪੁੱਤਰਾਂ ਨੂੰ ਗੁਜ਼ਾਰਾ ਦੇ ਦੇਵੇ ਤੇ ਉਸ ਨੂੰ ਆਗਿਆ ਦੇਵੇ ਕਿ ਉਹ ਕਾਂਸ਼ੀ ਜਾ ਕੇ ਰੱਬ ਦਾ ਭਜਨ ਕਰੇ। ਗਵਰਨਰ ਜਨਰਲ ਨੇ ਉੱਤਰ ਦਿੱਤਾ, ਕਿ ਜੇਕਰ ਰਾਜਾ ਗੁਲਾਬ ਸਿੰਘ ਇਕ ਕ੍ਰੋੜ ਰੁਪਿਆ ਨਕਦ ਅੰਗ੍ਰੇਜ਼ ਸਰਕਾਰ ਨੂੰ ਦੇ ਦੇਵੇ ਤਾਂ ਬਿਸਤ ਜਲੰਧਰ ਦੁਆਬ, ਕਾਂਗੜਾ, ਜੰਮੂ, ਤਿੱਬਤ, ਲੱਦਾਖ, ਕਸ਼ਮੀਰ, ਹਜ਼ਾਰਾ ਆਦਿ ਦਾ ਸਾਰਾ ਮੁਲਕ ਉਸ ਨੂੰ ਦੇ ਦਿੱਤਾ ਜਾਵੇਗਾ; ਜਿਹੜਾ ਹੁਣ ਹਮੇਸ਼ਾ ਵਾਸਤੇ ਅੰਗ੍ਰੇਜ਼ਾਂ ਦੀ ਮਲਕੀਅਤ ਬਣ ਚੁਕਾ ਹੈ। ਪਰੰਤੂ ਰਾਜਾ ਗੁਲਾਬ ਸਿੰਘ ਨੇ ਬਿਸਤ ਜਾਲੰਧਰ ਦੁਆਬ ਦਾ ਇਲਾਕਾ ਲੈਣਾ ਪ੍ਰਵਾਨ ਨ ਕੀਤਾ ਅਤੇ ਇਕ ਕ੍ਰੋੜ ਦੀ ਰਕਮ ਵਿਚੋਂ ਪੰਜੀ ਲਖ ਰੁਪਿਆ ਘਟਾ ਕੇ, ਬਾਕੀ ਦੇ ਰੁਪਏ ਵਿਚ ਰਾਜਾ ਗੁਲਾਬ ਸਿੰਘ ਨੂੰ ਜੰਮੂ, ਕਸ਼ਮੀਰ, ਤਿੱਬਤ, ਲੱਦਾਖ, ਕਿਸ਼ਤਵਾੜ, ਹਜ਼ਾਰਾ ਆਦਿ ਦਾ ਸਾਰਾ ਪਹਾੜੀ ਮੁਲਕ ਮਿਲ ਗਏ ਅਤੇ ਉਸ ਨੂੰ 'ਮਹਾਰਾਜਾ' ਦਾ ਖ਼ਿਤਾਬ ਪ੍ਰਾਪਤ ਹੋਇਆ ਤੇ ਇਸ ਤਰ੍ਹਾਂ ਜੰਮੂ ਕਸ਼ਮੀਰ ਦੀ ਰਿਆਸਤ ਵੱਖਰੀ ਹੋ ਗਈ'। ਇਹ ਗੱਲ ਰਾਣੀ ਜ਼ਿੰਦਾ ਤੇ ਲਾਹੌਰ ਦਰਬਾਰ ਦੇ ਸਰਦਾਰਾਂ ਤੇ ਅਧਿਕਾਰੀਆਂ ਨੂੰ ਚੰਗੀ ਨ ਲੱਗੀ ਤੇ ਉਨ੍ਹਾਂ ਬਹੁਤ ਸਾਰੇ ਉਜ਼ਰ ਤੇ ਅਰਜ਼ੀ-ਪਰਚੇ ਅੰਗ੍ਰੇਜ਼ੀ ਸਰਕਾਰ ਦੀ ਸੇਵਾ ਵਿਚ ਲਿਖ ਭੇਜੇ, ਪਰ ਕੋਈ ਸੁਣਵਾਈ ਨ ਹੋਈ ਅਤੇ ਮਹਾਰਾਜਾ ਗੁਲਾਬ ਸਿੰਘ ਦੇ ਸੰਧੀ-ਪਤ੍ਰ ਲਿਖੇ ਜਾਣ ਉਪਰੰਤ ਜੰਮੂ ਕਸ਼ਮੀਰ ਦਾ ਮਹਾਰਾਜਾ ਸਥਾਪਿਤ ਹੋ ਗਇਆ। ਫ਼ੈਸਲਾ ਹੋਇਆ ਕਿ ਪੰਜਾਹ ਲੱਖ ਰੁਪਏ ਇੱਕੋ ਵਾਰ (ਯਕਮੁਸ਼ਤ) ਦੇ ਦਿੱਤੇ ਜਾਣ ਤੇ ਪੰਜੀ ਲੱਖ ਰੁਪਏ ਛੇ ਮਹੀਨਿਆਂ ਵਿਚ ਅਦਾ ਕੀਤੇ ਜਾਣ, ਇਸ ਰਕਮ ਵਿਚੋਂ ਰਾਜਾ ਸੁਚੇਤ ਸਿੰਘ ਦਾ ਪੰਦਰਾਂ ਲੱਖ ਰੁਪਿਆ, ਜਿਹੜਾ ਫ਼ੀਰੋਜ਼ਪੁਰ ਵਿਖੇ ਅੰਗ੍ਰੇਜ਼ਾਂ ਕੋਲ ਅਮਾਨਤ ਪਇਆ ਸੀ, ਮੁਜਰੇ

ਕਰ ਦਿੱਤਾ ਗਇਆ ਅਤੇ ਇਹ ਨਿਸ਼ਚਿਤ ਹੋਇਆ ਕਿ ਮਹਾਰਾਜਾ ਗੁਲਾਬ ਸਿੰਘ ਦੀ ਫ਼ੌਜ ਲੋੜ ਪੈਣ ਸਮੇਂ ਅੰਗ੍ਰੇਜ਼ੀ ਸਰਕਾਰ ਦੀ ਮਦਦ ਕਰੇਗੀ ਤੇ ਮਹਾਰਾਜਾ ਹਮੇਸ਼ਾ ਅੰਗ੍ਰੇਜ਼ੀ ਸਰਕਾਰ ਦੀ ਪੁਸ਼ਟੀ ਤੇ ਹਮਾਇਤ ਕਰਦਾ ਰਹੇਗਾ । ਲਾਹੌਰ ਸਰਕਾਰ ਵਲੋਂ ਨਾਜ਼ਮ ਕਸ਼ਮੀਰ ਦੇ ਨਾਜ਼ਮ ਹਜ਼ਾਰਾ ਨੂੰ ਪਰਵਾਨੇ ਜਾਰੀ ਕੀਤੇ ਗਏ। ਉਸ ਵੇਲੇ ਹਜ਼ਾਰਾ ਦੀ ਮਲਕੀਅਤ ਫ਼ੌਜ ਫ਼ਸਾਦ ਕਰਨ ਲੱਗੀ ਅਤੇ ਕਸ਼ਮੀਰ ਦੇ ਨਾਜ਼ਮ ਸ਼ੇਖ ਅਮਾਮੁੱਦੀਨ ਨੇ ਵੀ ਮਹਾਰਾਜਾ ਗੁਲਾਬ ਸਿੰਘ ਦਾ ਕਬਜ਼ਾ ਤੇ ਦਖ਼ਲ ਕਸ਼ਮੀਰ ਤੇ ਨ ਹੋਣ ਦਿੱਤਾ ਤੇ ਜੰਗ ਯੁੱਧ ਲਈ ਤਿਆਰ ਹੋ ਗਇਆ; ਮਹਾਰਾਜਾ ਗੁਲਾਬ ਸਿੰਘ ਵਲੋਂ ਭੇਜਿਆ ਅਧਿਕਾਰੀ ਵਜ਼ੀਰ ਲਖਪਤ ਰਾਏ ਕਸ਼ਮੀਰ ਵਿਚ ਮਾਰਿਆ ਗਇਆ; ਇਸ ਲਈ ਲਾਹੌਰ ਤੋਂ ਲਾਰੰਸ ਸਾਹਿਬ ਦੇ ਨਾਲ ਇਸ ਮਤਲਬ ਲਈ ਫ਼ੌਜ ਨਿਯੁਕਤ ਹੋਈ ਕਿ ਉਹ ਸ਼ੇਖ ਅਮਾਮੁੱਦੀਨ ਨੂੰ ਜਾ ਕੇ ਸੋਧੇ ਤੇ ਮਹਾਰਾਜਾ ਗੁਲਾਬ ਸਿੰਘ ਨੂੰ ਕਸ਼ਮੀਰ ਦਾ ਦਖ਼ਲ ਦਿਵਾਏ; ਰਾਜਾ ਧਿਆਨ ਸਿੰਘ ਦੇ ਪੁੱਤਰ ਰਾਜਾ ਜਵਾਹਰ ਸਿੰਘ ਨੇ ਆਪਣੇ ਪਿਤਾ ਦੇ ਮਾਲ ਖ਼ਜ਼ਾਨੇ ਸੰਬੰਧੀ ਅੰਗ੍ਰੇਜ਼ਾਂ ਪਾਸ ਦਾਅਵਾ ਕੀਤਾ ਹੋਇਆ ਸੀ, ਉਸ ਨੂੰ ਸੁਣਨ ਯੋਗ ਨ ਸਮਝਿਆ ਗਿਆ । ਮਹਾਰਾਜਾ ਗੁਲਾਬ ਸਿੰਘ ਨੇ ਕੋਹਿਸਤਾਨ ਮੁਲਕ ਦਾ ਰਾਜ-ਪ੍ਰਬੰਧ ਆਪਣੇ ਅਧਿਕਾਰ ਵਿਚ ਲੈ ਲਇਆ ਤੇ ਜਿਨ੍ਹਾਂ ਵੀ ਸ਼ਰਾਰਤੀਆਂ ਤੇ ਫ਼ਸਾਦੀਆਂ ਨੇ ਝਗੜੇ ਫ਼ਸਾਦ ਕੀਤੇ, ਉਨ੍ਹਾਂ ਨੂੰ ਸਖ਼ਤ ਦੰਡ ਭੋਗਣੇ ਪਏ ਤੇ ਉਨ੍ਹਾਂ ਆਪਣੇ ਕੀਤੇ ਦੀ ਸਜ਼ਾ ਪਾਈ। ਜੀਲਾਸੀਆਂ ਦੀ ਕੌਮ ਨੇ ਜਿਨ੍ਹਾਂ ਦਾ ਇਲਾਕਾ ਕਸ਼ਮੀਰ ਦੀ ਹੱਦ ਤੇ ਹੈ, ਇਕ ਕਿਲ੍ਹਾ ਬਣਾਇਆ ਤੇ ਇਹ ਕੌਮ ਆਕੀ ਹੋ ਕੇ ਮਹਾਰਾਜਾ ਗੁਲਾਬ ਸਿੰਘ ਦੇ ਇਲਾਕੇ ਵਿਚ ਲੁੱਟ-ਮਾਰ ਕਰਨ ਲੱਗੀ; ਇਸ ਕੌਮ ਦੀ ਸੋਧ ਸੁਧਾਈ ਲਈ ਦੀਵਾਨ ਹਰੀ ਚੰਦ, ਵਜ਼ੀਰ ਜ਼ੋਰਾਵਰ ਸਿੰਘ, ਕਰਨੈਲ ਬਿਜੈ ਸਿੰਘ ਤੇ ਦੀਵਾਨ ਠਾਕਰ ਦਾਸ ਆਦਿ ਨਿਯੁਕਤ ਹੋਏ ਤੇ ਕਿੰਨਾ ਚਿਰ ਹੀ ਲੜਾਈ ਹੁੰਦੀ ਰਹੀ। ਫ਼ਸਾਦੀ ਬੜੀ ਜਾਨ ਮਾਰ ਕੇ ਲੜੇ ਤੇ ਇਸ ਲੜਾਈ ਵਿਚ ਮਹਾਰਾਜਾ ਦੇ ਪੰਦਰਾਂ ਸੌ ਆਦਮੀ ਮਾਰੇ ਗਏ ਅਤੇ ਕਰਨੈਲ ਕੈਂਕਟਰਾਨਾਥਾ ਵੀ ਇਸ ਲੜਾਈ ਵਿਚ ਮਾਰਿਆ ਗਇਆ ਤੇ ਕਰਨੈਲ ਬਿਜੈ ਸਿੰਘ ਫੱਟੜ ਹੋਇਆ ; ਜਿਹੜਾ ਲਸ਼ਕਰ ਕਿਲ੍ਹੇ ਤੇ ਹਮਲਾ ਕਰਨ ਲਈ ਗਇਆ, ਉਹ ਸਖ਼ਤ ਹਾਰ ਖਾ ਕੇ ਆਪਣੇ ਮੋਰਚਿਆਂ ਵਿਚ ਪਰਤ ਆਇਆ; ਅਖ਼ੀਰ ਫ਼ੌਜ ਦੇ ਬਹਾਦਰ ਜੋਧਿਆਂ ਨੇ ਇਹ ਵਿਉਂਤ ਕੀਤੀ ਕਿ ਮੋਰਚੇ ਦੀ ਥਾਂ ਤੋਂ ਲੈ ਕੇ ਕਿਲ੍ਹੇ ਦੀ ਦੀਵਾਰ ਤਕ, ਜਿਸ ਦੇ ਅੰਦਰ ਪਾਣੀ ਦਾ ਤਲਾਉ ਹੈ, ਜਿਸ ਦੇ ਪਾਣੀ ਦੇ ਆਸਰੇ ਤੇ ਫ਼ਸਾਦੀ ਜਿਉਂਦੇ ਸਨ, ਇਕ ਸੰਨ੍ਹ ਲਾ ਕੇ ਤੇ ਬਾਰੂਦ ਧਰ ਕੇ ਸੁਰੰਗ ਉਡਾ ਦਿੱਤੀ ਜਾਵੇ। ਅਖ਼ੀਰ ਇਹੀ ਢੰਗ ਵਰਤਿਆ ਗਇਆ ਤੇ ਉਹੀ ਕੁਝ ਹੋਇਆ। ਜਦ ਸੁਰੰਗ ਉਡਾਈ ਗਈ ਤਾਂ ਤਲਾਉ ਦਾ ਸਾਰਾ ਪਾਣੀ ਸੰਨ੍ਹ ਦੇ ਮਘੋਰੇ ਵਿਚੋਂ ਬਾਹਰ ਆ ਗਇਆ ਤੇ ਕਿਲ੍ਹੇ ਵਿਚ ਪਾਣੀ ਦਾ ਇਕ ਤੁਪਕਾ ਵੀ ਨ ਰਹਿਆ; ਅਖ਼ੀਰ ਫ਼ਸਾਦੀ ਲਾਚਾਰ ਹੋ ਕੇ ਭੱਜ ਗਏ; ਬਹੁਤ ਸਾਰੇ ਪਿੱਛਾ ਕਰਨ ਪੁਰ ਵੀ ਮਾਰੇ ਗਏ ਅਤੇ ਇਸ ਮੁਲਕ ਦੇ ਦਰਬ ਖ਼ਾਂ, ਰਹਮਤ ਖ਼ਾਂ, ਅਬਦੁੱਲਾ ਖ਼ਾਂ, ਮਖਵਨ ਲਾਲ ਮੁਹੰਮਦ ਆਦਿ ਜੇਹੇ ਅਮੀਰ ਸਰਦਾਰਾਂ ਨੇ ਅਧੀਨਗੀ ਪ੍ਰਵਾਨ ਕਰ ਲਈ।

ਦੂਜਾ ਫ਼ਸਾਦ ਗਿਲਗਿਤ ਵਿਚ ਹੋਇਆ। ਉਥੇ ਬਹੁਤ ਸਾਰੇ ਫ਼ਸਾਦੀਆਂ ਤੇ ਬਾਗੀਆਂ ਨੇ

ਇਕੱਤਰ ਹੋ ਕੇ ਲੜਾਈ ਝਗੜਾ ਕਰ ਦਿੱਤਾ। ਨਗਰੀ ਰਾਜਾ ਵੀ ਉਨ੍ਹਾਂ ਨਾਲ ਮਿਲ ਗਇਆ। ਬਾਗ਼ੀਆਂ ਦੀ ਨੀਅਤ ਇਹ ਸੀ ਕਿ ਗਿਲਗਿਤ ਦੇ ਕਿਲ੍ਹੇ ਨੂੰ ਘੇਰਾ ਪਾ ਕੇ, ਫ਼ਤਹ ਕਰ ਲੈਣ, ਪਰ ਸੰਤੋਖਾ ਥਾਣੇਦਾਰ ਉਨ੍ਹਾਂ ਦਾ ਦਖ਼ਲ ਤੇ ਅਧਿਕਾਰ ਨਹੀਂ ਹੋਣ ਦੇਂਦਾ ਸੀ; ਅਖ਼ੀਰ ਬਾਗ਼ੀਆਂ ਨੇ ਬਚਨ ਕਰ ਕੇ ਤੇ ਕਸਮਾਂ ਖਾ ਕੇ ਥਾਣੇਦਾਰ ਨੂੰ ਆਪਣੇ ਕੋਲ ਬੁਲਾ ਕੇ ਕਤਲ ਕਰ ਦਿੱਤਾ। ਕੁਮੇਦਾਨ ਦੇਵੀਦੀਨ, ਜਿਹੜਾ ਗੋਰਖਾ ਪਲਟਨ ਦੇ ਨਾਲ ਕਿਲ੍ਹਾ ਮਨੂਰ ਵਿਚ ਸੀ, ਕੁਝ ਸਮਾਂ ਤਾਂ ਬਾਗ਼ੀਆਂ ਨਾਲ ਲੜਦਾ ਰਹਿਆ, ਪਰ ਅਖ਼ੀਰ ਕਿਲ੍ਹੇ ਵਿਚੋਂ ਰਸਦ ਪਾਣੀ ਮੁੱਕ ਗਇਆ ਤੇ ਅਖ਼ੀਰ ਜਦ ਸਿਪਾਹੀ ਭੁੱਖ ਨਾਲ ਮਰਨ ਲਗੇ ਤਾਂ ਬੇਵੱਸ ਤੇ ਲਾਚਾਰ ਹੋ ਕੇ ਉਹ ਕਿਲ੍ਹੇ ਤੋਂ ਬਾਹਰ ਨਿਕਲਿਆ ਤੇ ਦੁਸ਼ਮਨਾਂ ਨਾਲ, ਜਿਨ੍ਹਾਂ ਦੀ ਸੰਖਿਆ ਚਾਰ ਹਜ਼ਾਰ ਤਕ ਸੀ, ਲੜਦਾ ਹੋਇਆ ਜਾਨ ਤੇ ਖੇਡ ਗਇਆ। ਗੋਰਖਾ ਪਲਟਨ ਦੇ ਸਾਰੇ ਸਿਪਾਹੀ ਮੈਦਾਨ ਵਿਚ ਮਾਰੇ ਗਏ। ਇਸੇ ਤਰ੍ਹਾਂ ਭੂਪ ਸਿੰਘ ਫੜਵਾਲ ਜਿਹੜਾ ਰੁਕਨੁੱਦੀਨ ਵਾਲੀ ਪਲਟਨ ਦੇ ਨਾਲ ਕਿਲ੍ਹਾ ਪੜੀ ਵਿਚ ਸੀ, ਪਹਲਾਂ ਦੁਸ਼ਮਨਾਂ ਨਾਲ ਲੜਦਾ ਰਹਿਆ, ਪਰ ਅਖ਼ੀਰ ਕਿਲ੍ਹੇ ਅੰਦਰਲਾ ਜ਼ਖ਼ੀਰਾ ਮੁਕ ਗਇਆ ਤੇ ਉਹ ਰਾਜਾ ਨਗਰੀ ਦੇ ਬਚਨਾਂ ਤੇ ਉਸ ਦੀਆਂ ਸੌਂਹਾਂ ਉਪੇਰ ਵਿਸ਼ਵਾਸ ਤੇ ਮਾਣ ਕਰ ਕੇ ਬਾਹਰ ਨਿਕਲ ਆਇਆ ਪਰ ਆਪਣੀ ਫ਼ੌਜ ਸਮੇਤ ਮਾਰਿਆ ਗਇਆ। ਜਦ ਬਾਗ਼ੀਆਂ ਨੇ ਗਿਲਗਿਤ ਦਾ ਇਲਾਕਾ ਖਾਲੀ ਕਰਵਾ ਲਇਆ ਤਾਂ ਗ਼ੌਹਰ ਰਹਮਾਨ ਉਸ ਦਾ ਹਾਕਿਮ ਬਣਿਆ ਤੇ ਉਸ ਨੇ ਬਹੁਤ ਸਾਰੇ ਲੋਕ, ਜਿਹੜੇ ਰਾਜਾ ਗੁਲਾਬ ਸਿੰਘ ਨਾਲ ਸੰਬੰਧਿਤ ਸਨ, ਫੜ ਕੇ ਵੇਚ ਦਿਤੇ ਤੇ ਸੈਂਕੜੇ ਕਤਲ ਕਰ ਦਿੱਤੇ। ਇਹ ਖ਼ਬਰ ਸੁਣਨ ਪੁਰ ਰਾਜਾ ਗੁਲਾਬ ਸਿੰਘ ਨੇ ਇਕ ਜੰਗੀ ਫ਼ੌਜ ਉਸ ਪਾਸੇ ਭੇਜੀ ਅਤੇ ਫ਼ਸਾਦੀਆਂ ਨੂੰ ਪੂਰਾ ਪੂਰਾ ਦੰਡ ਦੇ ਕੇ ਉਹ ਇਲਾਕਾ ਫੇਰ ਆਪਣੇ ਅਧਿਕਾਰ ਤੇ ਕਬਜ਼ੇ ਕਰ ਲਿਆਂਦਾ। ਗੱਲ ਕੀ, ਇਹ ਮਹਾਰਾਜਾ ਨੇ ਅਖ਼ੀਰ ਉਮਰ ਤਕ ਬੜੀ ਸਫ਼ਲਤਾ ਤੇ ਨਿਆਇਕਾਰੀ ਨਾਲ ਰਾਜ ਕੀਤਾ। ਅਖ਼ੀਰ ਜਦ ਰੱਬ ਨਾਲ ਕੀਤੇ ਬਚਨ ਅਨੁਸਾਰ ਸੰਸਾਰ ਤੋਂ ਕੂਚ ਕਰਨ ਦੀ ਘੜੀ ਆਣ ਪਹੁੰਚੀ ਤਾਂ ਸੰਮਤ ੧੯੧੪ ਬਿਕ੍ਰਮੀ ਵਿਚ ਐਤਵਾਰ ਵਾਲੇ ਦਿਨ ਸਾਵਣ ਮਹੀਨੇ ਦੀ ਵੀਹਵੀਂ ਮਿਤੀ ਨੂੰ, ਚਾਰ ਘੜੀ ਦਿਨ ਰਹਿੰਦੇ ਤੇਈਏ ਤਾਪ ਨਾਲ ਬੀਮਾਰ ਰਹ ਕੇ ਉਹ ਪ੍ਰਲੋਕ ਸੁਧਾਰ ਗਇਆ। ਜਦ ਕਿਰਿਆ ਕਰਮ ਆਦਿ ਦੀਆਂ ਰਸਮਾਂ ਪੂਰੀਆਂ ਹੋ ਚੁਕੀਆਂ ਤਾਂ ਉਸ ਦਾ ਪਿਆਰਾ ਪੁਤਰ ਤੇ ਉੱਤਰਾਧਿਕਾਰੀ ਮਹਾਰਾਜਾ ਰਣਜੀਤ ਸਿੰਘ ਰਾਜ-ਗੱਦੀ ਤੇ ਬਿਰਾਜਮਾਨ ਹੋਇਆ, ਜਿਹੜਾ ਹੁਣ ਵੀ ਰਾਜ ਕਰ ਰਹਿਆ ਹੈ। ਇਸ ਮਹਾਰਾਜਾ ਨੇ ਅੰਗ੍ਰੇਜ਼ਾਂ ਨਾਲ ਵਫ਼ਾਦਾਰੀ, ਮਿਤ੍ਰਤਾ ਤੇ ਏਕਤਾ ਦੇ ਭਾਵ ਤੇ ਕਰਤੱਵ ਪੂਰੀ ਤਰ੍ਹਾਂ ਨਿਭਾਹੇ ਅਤੇ ਰਾਜ-ਗੱਦੀ ਤੇ ਬੈਠਣ ਦੇ ਦਿਨ ਤੋਂ ਲੈ ਕੇ ਅੱਜ ਤਕ ਅੰਗ੍ਰੇਜ਼ਾਂ ਦੀ ਅਜੇਹੀ ਉੱਘੀ ਸੇਵਾ ਕੀਤੀ ਕਿ ਭਾਰਤ ਦੀ ਸਮਰਾਟ ਮਲਕਾ ਵਿਕਟੋਰੀਆ ਨੇ ਵਾਰ ਵਾਰ ਉਸ ਦਾ ਧੰਨਵਾਦ ਕੀਤਾ। ਪਹਲਾਂ ਦਿੱਲੀ ਦੇ ਗ਼ਦਰ ਸਮੇਂ ਇਸ ਮਹਾਰਾਜਾ ਦੀ ਜਾਨ ਵਾਰਨ ਵਾਲੀ ਫ਼ੌਜ ਨੇ ਵਿਸ਼ੇਸ਼ ਸੇਵਾ ਕੀਤੀ ਤੇ ਇਕ ਉੱਚ ਅਧਿਕਾਰੀ ਦੀਵਾਨ ਐਨ ਦਿੱਲੀ ਦੀ ਲੜਾਈ ਵਿਚ ਮਾਰਿਆ ਗਇਆ। ਫੇਰ ਜਦ ੧੮੭੬ ਈ. ਵਿਚ ਦੁਨੀਆ ਦਾ ਸ਼ਹਜ਼ਾਦਾ ਇੰਗਲਿਸਤਾਨ ਤੇ ਭਾਰਤ ਦੇ ਰਾਜ

ਦਾ ਉੱਤਰਾਧਿਕਾਰੀ ਪ੍ਰਿੰਸ ਆਫ਼ ਵੇਲਜ਼ ਹਿੰਦੁਸਤਾਨ ਦੀ ਸੈਰ ਲਈ ਪਧਾਰਿਆ ਤਾਂ ਇਸ ਮਹਾਰਾਜਾ ਨੇ ਉਸ ਦੇ ਸੁਖ ਆਰਾਮ ਤੇ ਪ੍ਰਾਹੁਣਾਚਾਰੀ ਉਪਰ ਲੱਖਾਂ ਰੁਪਏ ਖ਼ਰਚ ਕੀਤੇ ਤੇ ਉਸ ਦੇ ਵਿਦਾ ਹੋਣ ਸਮੇਂ ਲੱਖਾਂ ਰੁਪਿਆਂ ਦੇ ਕੀਮਤੀ ਤੁਹਫ਼ੇ ਉਸ ਨੂੰ ਭੇਟਾ ਕੀਤੇ ਅਤੇ ਹਰ ਸਾਲ ਜਿਹੜੇ ਅੰਗ੍ਰੇਜ਼ ਵੀ ਕਸ਼ਮੀਰ ਦੀ ਸੈਰ ਲਈ ਜਾਂਦੇ ਰਹੇ, ਮਹਾਰਾਜਾ ਉਨ੍ਹਾਂ ਦੀ ਪ੍ਰਾਹੁਣਾਚਾਰੀ ਦੇ ਸਾਰੇ ਖ਼ਰਚ ਆਪਣੇ ਜ਼ਿੱਮੇ ਲੈਂਦਾ ਰਹਿਆ ਅਤੇ ਉਸ ਨੇ ਉਸ ਸੰਧੀ ਦੀਆਂ ਸ਼ਰਤਾਂ ਦੀ, ਜਿਹੜੀਆਂ ਉਸ ਦੇ ਪੂਜਨੀਕ ਪਿਤਾ ਤੇ ਅੰਗ੍ਰੇਜ਼ੀ ਸਰਕਾਰ ਵਿਚਕਾਰ ਨਿਸ਼ਚਿਤ ਹੋਈਆਂ ਸਨ, ਪੂਰੀ ਤਰ੍ਹਾਂ ਦਿਲ ਜਾਨ ਨਾਲ ਪਾਲਣਾ ਕੀਤੀ ਤੇ ਉਸ ਵਲੋਂ ਕੋਈ ਅਜੇਹੀ ਘਟਨਾ ਨ ਵਾਪਰੀ, ਜਿਹੜੀ ਪਰਸਪਰ ਮਿਤ੍ਰਤਾ ਤੇ ਏਕਤਾ ਦੇ ਭਾਵਾਂ ਦੇ ਵਿਰੁੱਧ ਹੋਵੇ। ਉਸ ਨੇ ਆਪਣੀ ਪ੍ਰਜਾ ਤੇ ਬੜੇ ਬੜੇ ਉਪਕਾਰ ਤੇ ਅਹਸਾਨ ਕੀਤੇ ਤੇ ਪਸ਼ਮੀਨੇ ਉਪਰ ਹਜ਼ਾਰਾਂ ਰੁਪਿਆਂ ਦੀ ਵਸੂਲ ਕਰਨ ਯੋਗ ਚੂੰਗੀ ਮਹਸੂਲ ਆਦਿ ਮੁਆਫ਼ ਕਰ ਦਿੱਤੀ। ਸਿਫ਼ਤ ਸ਼ਲਾਘਾ ਵਾਲਾ ਰੱਬ ਸੱਚਾ, ਅਜੇਹੇ ਨਿਆਇਕਾਰ ਮਹਾਰਾਜਾ ਨੂੰ ਜਦ ਤਕ ਸੂਰਜ ਚੰਨ ਵਿਚ ਚਾਨਣ ਤੇ ਗੰਗਾ ਜਮਨਾ ਵਿਚ ਪਾਣੀ ਹੈ, ਸਥਿਰ ਤੇ ਸਲਾਮਤ ਰਖੇ



## ਅੰਤਿਕਾ

(ਖਾਤਮਾਤੁੱਲਕਿਤਾਬ)

ਰੱਬ ਦਾ ਲੱਖ ਲੱਖ ਸ਼ੁਕਰ ਤੇ ਉਪਕਾਰ ਹੈ, ਕਿ ਇਹ ਦੁਰਲਭ ਸੰਗ੍ਰਹ ਭਾਵ 'ਤਾਰੀਖ਼-ਇ-ਪੰਜਾਬ', ਉਸ ਦੀ ਅਪਾਰ ਕ੍ਰਿਪਾ ਤੇ ਮਿਹਰ ਸਦਕਾ ਸੰਪੂਰਣ ਹੋਇਆ; ਸੰਗ੍ਰਹ-ਕਰਤਾ ਨੂੰ ਇਨ੍ਹਾਂ ਕੁਝ ਕੁ ਸਾਲਾਂ ਦੀ ਮਿਹਨਤ ਤੇ ਘਾਲਣਾ ਦਾ ਨੇਕ ਫਲ ਪ੍ਰਾਪਤ ਹੋਇਆ, ਭਾਵੇਂ ਇਹ ਸੰਭਵ ਨਹੀਂ ਸੀ, ਕਿ ਮੇਰੇ ਜੇਹਾ ਨਿਤਾਣਾ ਪੁਰਸ਼ ਇਸ ਭਾਰੀ ਬੋਝ ਨੂੰ ਚੁਕ ਸਕਦਾ ਤੇ ਇਕ ਨਿਰਬਲ ਕੀੜੀ ਇਡੇ ਮਹਾਨ ਕਾਰਜ ਦੇ ਪ੍ਰਬੰਧ ਨੂੰ ਪੂਰਾ ਕਰਨ ਦਾ ਦਾਅਵਾ ਕਰਦੀ ਅਤੇ ਨ ਹੀ ਇਸ ਉੱਚੀ ਤੇ ਪ੍ਰਭਾਵਸ਼ਾਲੀ ਅੰਗ੍ਰੇਜ਼ੀ ਸਰਕਾਰ ਵਲੋਂ ਸੌਂਪੇ ਗਏ ਜ਼ਰੂਰੀ ਕੰਮਾਂ ਦੇ ਪੂਰਾ ਕਰਨ ਤੇ ਸੌਂਪੇ ਗਏ ਫ਼ਰਜ਼ਾਂ ਦੇ ਨਿਭਾਹੁਣ ਤੋਂ ਰਾਤ ਦਿਨ ਇੱਨੀ ਵਿਹਲ ਹੀ ਨਸੀਬ ਸੀ, ਕਿ ਅਜੇਹੇ ਔਖੇ ਕੰਮ ਨੂੰ ਸੰਪੂਰਣ ਕਰਨ ਲਈ ਕਲਮ ਹੀ ਚੁਕ ਸਕਦਾ, ਪਰੰਤੂ ਦਿਲ ਦੇ ਚਾਉ ਤੇ ਅੰਦਰਲੇ ਉਤਸਾਹ ਨੇ 'ਉਦੱਮ ਕਰਨਾ ਤੁਹਾਡਾ ਤੇ ਪੂਰਾ ਕਰਨਾ ਰੱਬ ਦਾ ਕੰਮ ਹੈ' ਦਾ ਭਾਵ ਯਾਦ ਦਿਵਾਇਆ ਤੇ ਮੇਰੀ ਅਜੇਹੀ ਅਗਵਾਈ ਕੀਤੀ ਕਿ ਮੈਨੂੰ ਹੋਲੀ ਹੋਲੀ ਆਪਣੇ ਨਿਸ਼ਾਨ ਤੇ ਪਹੁੰਚਾ ਦਿੱਤਾ ਅਤੇ ਜਿਵੇਂ ਕਿ ਦਿਲ ਚਾਹੁੰਦਾ ਸੀ, ਪਹਿਲੇ ਗੁਰੂ ਬਾਬਾ ਨਾਨਕ ਤੋਂ ਲੈ ਕੇ ਸਿੱਖ ਧਰਮ ਦੇ ਦਸਾਂ ਹੀ ਗੁਰੂਆਂ ਦੇ ਹਾਲ ਵਿਸਤਾਰ ਤੇ ਵੇਰਵੇ ਸਹਿਤ ਲਿਖੇ ਗਏ; ਨਾਲ ਹੀ ਪਹਿਲੇ ਖ਼ਾਨਦਾਨਾਂ ਦਾ ਹਾਲ ਤੇ ਵਰਤਮਾਨ ਰਿਆਸਤਾਂ ਦਾ ਵੇਰਵਾ ਸਮੇਤ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ, ਅੰਗ੍ਰੇਜ਼ੀ ਸਰਕਾਰ ਅਤੇ ਜੰਮੂ-ਕਸ਼ਮੀਰ ਦੀ ਮਹਾਨ ਰਿਆਸਤ ਦੇ ਹਾਲ ਵੀ ਵਿਸਤਾਰ ਸਹਿਤ ਦਰਜ ਕਰ ਦਿੱਤੇ ਗਏ। ਅਤੇ ਆਮ ਸਮਝੀ ਜਾਣ ਵਾਲੀ ਉਰਦੂ ਜ਼ਬਾਨ ਵਿਚ ਪੁਸਤਕ ਰਚੀ ਗਈ ਅਤੇ ਜਿਵੇਂ ਚਾਹੁੰਦਾ ਸਾਂ, ਮੇਰੀ ਇਹ ਇੱਛਾ ਪੂਰੀ ਹੋਈ ਅਤੇ ਆਰੰਭ ਨੇ ਅੰਤ ਦਾ ਮੂੰਹ ਵਿਖਾਇਆ। ਹੁਣ ਮੇਰੀ ਰੱਬ ਅਗੇ ਇਹ ਪ੍ਰਾਰਥਨਾ ਤੇ ਬੇਨਤੀ ਹੈ ਕਿ ਪ੍ਰਭਾਵਸ਼ਾਲੀ, ਸ਼ਰਧਾਲੂ ਤੇ ਸ਼ੁਭ ਨੇਮ ਵਾਲੇ ਪਾਠਕ ਇਸ ਪੁਸਤਕ ਦੇ ਪਾਠ ਤੋਂ ਯੋਗ ਲਾਭ ਉਠਾਉਣ ਤੇ ਆਮ ਖ਼ਾਸ ਲੋਕ ਇਸ ਦਾ ਆਨੰਦ ਮਾਣਨ। ਯਾਦ ਰਹੇ, ਕਿ ਇਸ ਪੁਸਤਕ ਦੀ ਦੂਜੀ ਛਾਪ ਵਾਇਸਰਾਏ ਤੇ ਗਵਰਨਰ ਜਨਰਲ ਹਿੰਦੁਸਤਾਨ ਲਾਰਡ ਲਿਟਨ ਸਾਹਿਬ ਦੇ ਸਮੇਂ ੧੮੭੧ ਈ. ਵਿਚ ਨਿਕਲੀ ਸੀ; ਉਸ ਤੋਂ ਪਿਛੋਂ ਹੁਣ ਤਕ ਜਦ ਕਿ ੧੮੮੬ ਈ. ਵਿਚ ਇਸ ਪੁਸਤਕ ਦੀ ਤੀਜੀ ਛਾਪ ਛਾਪੀ ਗਈ ਹੈ, ਇਸ ਘੁੰਮਣ ਵਾਲੇ ਜ਼ਮਾਨੇ ਨੇ ਨਾਨਾ ਪ੍ਰਕਾਰ ਦੇ ਰੰਗ ਤੇ ਵੰਨ ਸੁਵੰਨੇ ਰੂਪ ਪ੍ਰਗਟ ਕੀਤੇ ਹਨ, ਜਿਵੇਂ ਕਿ ਜੰਮੂ ਕਸ਼ਮੀਰ ਦੇ ਉੱਚੀ ਸ਼ਾਨ ਵਾਲੇ ਮਹਾਰਾਜਾ ਸਾਹਿਬ ਰੱਬ ਦੇ ਹੁਕਮ ਅਨੁਸਾਰ ਇਸ ਸੰਸਾਰ ਅਸਾਰ ਨੂੰ ਛੱਡ ਕੇ ਪਰਲੋਕ ਸਿਧਾਰ ਗਏ, ਤੇ ਉਨ੍ਹਾਂ ਦੀ ਰਾਜ-ਗੱਦੀ ਪੁਰ ਉਨ੍ਹਾਂ ਦੇ ਪਿਆਰੇ ਤੇ ਭਾਗਸ਼ਾਲੀ ਸਪੁੱਤਰ ਮਹਾਰਾਜਾ ਪਰਤਾਪ ਸਿੰਘ ਬਿਰਾਜਮਾਨ ਹੋਏ। ਇਸ ਮਹਾਰਾਜਾ ਨੇ ਗੱਦੀ ਤੇ ਬਹਣ ਉਪਰੰਤ ਪ੍ਰਜਾ ਦੇ ਲਾਭ ਤੇ ਰਾਜ ਦੀ ਭਲਾਈ ਲਈ ਚੰਗੀਆਂ

ਚੰਗੀਆਂ ਵਿਉਂਤਾਂ ਅਮਲ ਵਿਚ ਲਿਆਂਦੀਆਂ ਹਨ ਅਤੇ ਮਹਾਰਾਜਾ ਸਾਹਿਬ ਦੇ ਪ੍ਰਭਾਵ-ਸ਼ਾਲੀ ਭਰਾ ਰਾਜਾ ਰਾਮ ਸਿੰਘ ਤੇ ਅਮਰ ਸਿੰਘ ਵੀ ਦਿਲੋਂ ਵਜੋਂ ਫ਼ੌਜੀ ਤੇ ਮੁਲਕੀ ਪ੍ਰਬੰਧ ਲਈ ਉਚੇਚੇ ਯਤਨ ਤੇ ਉਦੱਮ ਕਰ ਰਹੇ ਹਨ ਅਤੇ ਲਾਰਡ ਲਿਟਨ, ਵਾਇਸਰਾਏ, ਹਿੰਦ ਦੇ ਜਾਣ ਪਿਛੋਂ ਲਾਰਡ ਰਿਪਨ ਗਵਰਨਰ ਜਨਰਲ ਤੇ ਵਾਇਸਰਾਏ, ਹਿੰਦ ਸਥਾਪਿਤ ਹੋਏ ਅਤੇ ਐਜਰਟਨ ਸਾਹਿਬ, ਪੰਜਾਬ ਦੇ ਲੈਫਟੀਨੈਂਟ ਗਵਰਨਰ ਦੀ ਥਾਂ ਐਚਸਨ ਸਾਹਿਬ ਨਿਯੁਕਤ ਹੋਏ। ਇਨ੍ਹਾਂ ਦੋਹਾਂ ਉੱਚ-ਪਦਵੀ ਵਾਲੇ ਹਾਕਿਮਾਂ ਨੇ ਨਿਆਇਕਾਰੀ ਰਾਜ ਸਮੇਂ ਪ੍ਰਜਾ ਸੁਖੀ ਤੇ ਖ਼ੁਸ਼ੀ ਹੋਈ ਅਤੇ ਮੁਲਕ ਆਬਾਦ ਤੇ ਖ਼ੁਸ਼ਹਾਲ ਹੋਇਆ। ਲੋਕ-ਭਲਾਈ ਲਈ ਅਜੇਹੀਆਂ ਸ਼ੁੱਭ ਵਿਉਂਤਾਂ ਅਮਲ ਵਿਚ ਲਿਆਂਦੀਆਂ ਗਈਆਂ, ਕਿ ਜਿਨ੍ਹਾਂ ਨਾਲ ਸਾਰੀ ਦੁਨੀਆ ਨੂੰ ਲਾਭ ਪੁੱਜਾ। ਸਾਰੀ ਜਨਤਾ ਉਨ੍ਹਾਂ ਦੇ ਸ਼ੁਭ ਗੁਣਾਂ ਤੇ ਜਸ ਕੀਰਤੀ ਗਾਉਂਦੀ ਸੀ। ਸਥਾਨਿਕ ਸ੍ਵ-ਰਾਜ (ਲੋਕਲ ਸੈਲਫ਼ ਗੌਰਮਿੰਟ) ਦੀ ਯੋਜਨਾ ਵੀ ਜਿਹੜੀ ਉਪਰੋਕਤ ਉੱਚ-ਅਧਿਕਾਰੀਆਂ ਦੇ ਸਮੇਂ ਹੀ ਅਮਲ ਵਿਚ ਲਿਆਂਦੀ ਗਈ, ਪਰਲੋ ਤਕ ਇਤਿਹਾਸ ਵਿਚ ਲਿਖੀ ਰਹੇਗੀ; ਕਿ ਦੇਸ਼ ਤੇ ਮੁਲਕ ਵਾਲਿਆਂ ਦੇ ਅਮਰ ਰਾਜ ਦੀ ਵਾਗ ਡੋਰ ਵੀ ਉਨ੍ਹਾਂ ਦੇ ਸ਼ਕਤੀਸ਼ਾਲੀ ਅਧਿਕਾਰ ਵਿਚ ਦਿੱਤੀ ਗਈ ਅਤੇ ਇਹ ਦੋਵੇਂ ਹਾਕਿਮ ਭਾਰਤਵਾਸੀਆਂ ਦੇ ਮਾਣ ਸਤਿਕਾਰ ਨੂੰ ਵਧਾਉਣ ਲਈ ਤਨ ਮਨ ਨਾਲ ਯਤਨ ਕਰਦੇ ਰਹੇ। ਲਾਰਡ ਰਿਪਨ ਦੇ ਹਿੰਦੁਸਤਾਨ ਤੋਂ ਚਲੇ ਜਾਣ ਪਿਛੋਂ ੧੮੮੫ ਈ. ਵਿਚ ਲਾਰਡ ਡਫ਼ਰਨ ਸਾਹਿਬ ਗਵਰਨਰ ਜਨਰਲ ਤੇ ਵਾਇਸਰਾਏ ਬਣ ਕੇ ਹਿੰਦੁਸਤਾਨ ਆਇਆ, ਜਿਹੜਾ ਬੜਾ ਕਦਰ ਕਰਨ ਵਾਲਾ, ਦੀਨਾਂ ਦੀ ਪ੍ਰਤਿਪਾਲਣਾ ਕਰਨ ਵਾਲਾ ਤੇ ਗ਼ਰੀਬਾਂ ਉਪਰ ਮਿਹਰ ਦ੍ਰਿਸ਼ਟੀ ਕਰਨ ਵਾਲਾ ਵਿਅਕਤੀ ਸੀ। ਉਸ ਦੇ ਸਮੇਂ ਬ੍ਰਹਮਾ ਦਾ ਮੁਲਕ ਫ਼ਤਹ ਹੋਇਆ ਤੇ ਉਹ ਮੁਲਕ ਅੰਗ੍ਰੇਜ਼ਾਂ ਦੇ ਰਾਜ-ਅਧਿਕਾਰ ਵਿਚ ਆ ਗਇਆ। ਕਾਬਲ ਦਾ ਬਾਦਸ਼ਾਹ ਅਮੀਰ ਅਬਦੁੱਲ ਰਹਮਾਨ ਖ਼ਾਂ ਪੰਜਾਬ ਵਿਚ ਪਧਾਰਿਆ ਅਤੇ ਰਾਵਲਪਿੰਡੀ ਵਿਖੇ ਬੜਾ ਸ਼ਾਨਦਾਰ ਦਰਬਾਰ ਸਜਿਆ। ਦਿੱਲੀ ਵਿਚ ਵਿਜੱਈ ਫ਼ੌਜ ਦੀ ਪ੍ਰਦਰਸ਼ਨੀ ਹੋਈ; ਵਿਸ਼ੇਸ਼ ਕਰਕੇ ਇਸ ਸਾਲ ਭਾਵ ੧੮੮੬ ਈ. ਵਿਚ ਜਦ ਵਾਇਸਰਾਏ ਸਾਹਿਬ ਲਾਹੌਰ ਵਿਖੇ ਸੁਸ਼ੋਭਿਤ ਹੋਏ ਤਾਂ ਉਨ੍ਹਾਂ ਆਪਣੇ ਕਰ ਕਮਲਾਂ ਨਾਲ ਚੀਫ਼ਸ ਕਾਲਿਜ, ਲਾਹੌਰ ਦਾ ਨੀਂਹ-ਪੱਥਰ ਰਖਿਆ। ਇਹ ਮਹਾਨ ਕਾਰਜ ਤੇ ਸ਼ੁਭ ਅਵਸਰ ਅੰਗ੍ਰੇਜ਼ੀ ਰਾਜ ਦੀ ਮਹਿਮਾ ਤੇ ਵਡਿਆਈ ਪ੍ਰਗਟ ਕਰਨ ਦਾ ਅਦੁੱਤੀ ਸਾਧਨ ਸੀ। ਸਰ ਚਾਰਲਸ ਏਚਸਨ ਸਾਹਿਬ ਲੈਫਟੀਨੈਂਟ ਗਵਰਨਰ ਪੰਜਾਬ ਪ੍ਰਾਂਤ ਦੇ ਕ੍ਰਿਪਾਲੂ ਤੇ ਦਇਆਲੂ ਹਾਕਿਮ ਹਨ, ਜਿਨ੍ਹਾਂ ਨੇ ਪ੍ਰਜਾ ਦੀ ਭਲਾਈ ਤੇ ਮਾਨ-ਵਡਿਆਈ ਲਈ ਉੱਘੇ ਯਤਨ ਤੇ ਧੰਨਵਾਦ ਯੋਗ ਉਦਮ ਕੀਤੇ ਹਨ; ਰੱਬ ਦੀ ਜਨਤਾ ਸਦਾ ਉਨ੍ਹਾਂ ਦੀ ਮਹਮਾ ਤੇ ਕੀਰਤੀ ਕਰਦੀ ਰਹੇਗੀ। ਉੱਚੀ ਸ਼ਾਨ ਤੇ ਸ਼ਕਤੀ ਵਾਲਾ ਰੱਬ ਸੱਚਾ ਅਜੇਹੇ ਮਿਹਰਬਾਨ ਹਾਕਿਮ ਨੂੰ ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਸਦਾ ਸਲਾਮਤ ਤੇ ਸਥਿਰ ਰਖੇ।

**ਇਸ ਪੁਸਤਕ ਦੇ ਕਰਤਾ ਕੋਮਲ ਭਾਵਾਂ ਵਾਲੇ ਕਵੀ ਰਾਏ ਬਹਾਦਰ ਕਨੱਈਆ ਲਾਲ 'ਹਿੰਦੀ' ਦਾ ਪੁਸਤਕ ਦੀ ਤੀਜੀ ਛਾਪ ਸੰਬੰਧੀ ਬਣਾਇਆ ਕਤਾਤਾਰੀਖ਼**

ਪੰਜਾਬ ਦਾ ਇਹ ਉੱਤਮ ਇਤਿਹਾਸ ਛਪ ਚੁਕਾ
ਤੀਜੀ ਵਾਰ ਉਸ ਕਰਤਾਪੁਰਖ ਦੀ ਮੇਹਰ ਨਾਲ;
ਖਿਲੀ ਹੈ ਤਿੰਨ ਵਾਰ ਗੁਲਜ਼ਾਰ ਬਿਨਾ ਪਤ-ਝੜੋਂ,
ਤਿੰਨ ਵਾਰ ਆਈ ਇਸ ਬਾਗ਼ ਵਿਚ, ਮੁੜ ਮੁੜ ਬਹਾਰ;
ਵਾਹਿਆ ਗਿਆ ਸੁਗੰਧਮਈ ਇਸ ਕਲਮ ਨਾਲ,
ਤਿੰਨ ਵਾਰੀ ਨਕਸ਼ ਇਹ ਪਤਰੇ ਸੰਸਾਰ ਤੇ;
ਇਤਰਾਜ਼ ਜਿਨੇ ਕਰਦੇ ਸਨ ਇਸ ਤੇ ਖਾਲਸੇ,
ਸੋਧ ਦਿਤੇ ਸਾਰੇ ਦੇ ਸਾਰੇ ਏਸ ਵਾਰ;
ਵਿਚ 'ਖਾਲਸਾ ਖ਼ੁਰਸ਼ੀਦ' ਦੇ ਹਾਲ ਗੁਰੂਆਂ ਦਾ ਸੀ ਜੋ,
ਤਸਦੀਕ ਕਰਕੇ ਲਿਖਿਆ ਵਿਸ਼ਵਾਸ ਨਾਲ;
ਵਿਸ਼ਵਾਸ ਮੈਨੂੰ ਹੈ ਕਿ ਸਾਰੇ ਲੈਣਗੇ,
ਸਿੱਖ ਸਾਰੇ ਸ਼ੁਧ ਕੀਤੀ ਛਾਪ ਨੂੰ;
ਰੱਬ ਕਰੇ, ਕਰਨ ਲੋਕੀ ਚਰਚਾ ਇਦੀ ਹਰ ਥਾਂਉ ਤੇ,
ਹੋ ਜਾਵੇ ਮਸ਼ਹੂਰ ਇਹ ਹਰ ਸ਼ਹਿਰ ਵਿਚ।
ਲੋਕ ਸਾਰੇ ਲਾਭ ਲੈਸਣ ਏਸ ਤੋਂ,
ਲਾਭ ਹੋਵੇ ਸਾਰਿਆਂ ਨੂੰ ਬੇਸ਼ੁਮਾਰ'
ਫ਼ਰਿਸ਼ਤੇ ਤੋਂ ਪੁਛ ਕੀਤੀ 'ਹਿੰਦੀ' ਨੇ ਜਾਂ ਅੰਤ ਵਾਰ;
ਬੋਲਾ ਕਿ ਛਪ ਗਈ ਹੈ ਯਿਹ ਤਾਰੀਖ਼ ਤੀਨ ਬਾਰ।

ਸੰਮਤ ੧੯੪੪

**ਪ੍ਰਸਿੱਧ ਸ਼ਾਇਰ ਮੁਫ਼ਤੀ ਗ਼ੁਲਾਮ ਸਰਵਰ 'ਸਰਵਰ' ਕੁਰੇਸ਼ੀ ਲਾਹੌਰੀ ਵਲੋਂ**

ਛਾਪ ਇਹ ਹੈ ਬੜੀ ਸੁੰਦਰ ਤੇ ਅਜੀਬ,
ਤਾਰੀਖ਼ ਇਹ ਹੈ ਅਦਭੁਤ ਤੇ ਅਜੀਬ;
ਹਾਲ ਅੰਕਤ ਏਸ ਵਿਚ ਇਤਿਹਾਸ ਦਾ,
ਹਰ ਸਤਰ, ਹਰ ਭਾਗ ਤੇ ਹਰ ਬਾਬ ਦਾ;
ਲੇਖਕ ਇਸਦੇ ਹਨ ਕਨੱਈਆ ਲਾਲ ਜੀ,
ਮਿਲਿਆ ਜਿਨ੍ਹਾਂ ਨੂੰ ਰਾਏ ਬਹਾਦਰ ਦਾ ਖ਼ਿਤਾਬ;
ਕੌਣ ਉਪਮਾ ਕਰ ਸਕੇ, ਹੈ ਕੌਣ ਸ਼ਕਤੀਵਾਨ ਉਹ ?
ਕੌਣ ਗਿਣਦਾ ਗੁਣ ਉਨ੍ਹਾਂ ਦੇ, ਹਿੰਮਤ ਕਿਸ ਦੀ ਤਾਬ ਉਹ।
ਉਹ ਹਨ ਅਰਥਾਂ ਤੇ ਉਚੇਰੇ ਭਾਵਾਂ ਵਾਲੀ ਖਾਣ;
ਉਹ ਹਨ ਸਾਗਰ ਵਿਦਿਆ ਦਾ, ਨਹੀਂ, ਵਿਦਿਆ ਦਾ ਮਾਣ।

ਸ਼ੁਕਰ ਕਰੀਏ ਰੱਬ ਦਾ ਛਪਿਆ ਹੈ ਸੋਹਣਾ ਗ੍ਰੰਥ ਇਹ;
ਸਾਰੇ ਹੁੰਦੇ ਵੇਖ ਇਹਨੂੰ ਖ਼ੁਸ਼ ਤੇ ਪ੍ਰਸੰਨ ਵੀ;
ਸਰਵਰ ਨੇ ਦੇਣਾ ਹੈ ਸਾਲ ਇਹਦਾ ਛਪਣ ਦਾ;
'ਛਪੀ ਹੈ ਬੇ-ਮਿਸਾਲ ਤਾਰੀਖ਼-ਇ-ਪੰਜਾਬ'।

(੧੮੮੬ ਈ.)

ਤਾਰੀਖ਼ ਹਿਜਰੀ ਵਾਸਤੇ ਹਾਤਫ਼ ਤੋਂ ਪੁਛਿਆ ਫੇਰ ਮੈਂ,
ਉੱਤਰ ਦਿਤਾ ਓਸ ਨੇ ਛਪੀ 'ਤਾਰੀਖ਼-ਇ-ਪੰਜਾਬ'।

(੧੩੦੪ ਹਿਜਰੀ)





